# ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ




*ਸੰਪਾਦਕ*

**ਰੂਪ ਸਿੰਘ**

ਡਾਇਰੈਕਟਰ, ਸਿੱਖ ਇਤਿਹਾਸ ਰੀਸਰਚ ਬੋਰਡ,

ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

098146 37979 roopsz@yahoo.com

***ਸ/ਸੰਪਾਦਕ***

(ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ)

**ਅਮਰਜੀਤ ਕੌਰ**

98555 19719

amarjitkaurrs@yahoo.in

**ਅਪਿੰਦਰ ਸਿੰਘ**

97818 05588

singhapinder84@gmail.com

**ਸਤਵਿੰਦਰ ਸਿੰਘ ਫੂਲਪੁਰ**

99144 19484

singhsatwinder79@yahoo.in

**ਰਣਜੀਤ ਕੌਰ ਪੰਨਵਾਂ**

99148 31931

rkpanwa77@yahoo.com



ਪਹਿਲੀ ਵਾਰ : ਫਰਵਰੀ, ੨੦੧੨

ਗਿਣਤੀ : ੨੧੦੦

ਛਾਪਕ : ਗੋਲਡਨ ਆਫਸੈਟ ਪ੍ਰੈਸ,
ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

ਪ੍ਰਕਾਸ਼ਕ

**ਧਰਮ ਪ੍ਰਚਾਰ ਕਮੇਟੀ,**

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।

# Sikh Sankalap Sidhant te Sansthawan

*Editor*
**Roop Singh,**
Director, Sikh Ithas Research Board,
S.G.P.C., Sri Amritsar.

***Asstt. Editor***
(Research Scholar, Sikh Ithas Research Board)
**Amarjit Kaur**
**Satwinder Singh Phoolpur**
**Apinder Singh**
**Ranjit Kaur Panwan**

First Edition : February 2012
No. of Copies : 2100
Printer : Golden Offset Press,
Gurdwara Ramsar Sahib, Sri Amritsar

Publisher
**Dharam Parchar Committee**
**(Shiromani Gurdwara Parbandhak Committee),**
**Sri Amritsar.**

# ਸਮਰਪਣ

ਗੁਰੂ ਗ੍ਰੰਥ-ਗੁਰੂ ਪੰਥ ਨੂੰ ਮਨ-ਬਚ-ਕਰਮ ਤੋਂ ਸਮਰਪਿਤ

ਉਨ੍ਹਾਂ ਸੁਹਿਰਦ ਸ਼ਖ਼ਸੀਅਤਾਂ ਨੂੰ ਜਿਨ੍ਹਾਂ 'ਨਾਨਕ

ਨਿਰਮਲ ਪੰਥ' ਦੀ ਨਿਰਮਲ ਵਿਚਾਰਧਾਰਾ

ਨੂੰ ਪ੍ਰਚਾਰਨ 'ਤੇ ਪ੍ਰਸਾਰਨ

'ਚ ਜੀਵਨ ਅਰਪਿਤ

ਕੀਤੇ।

# ਵਿਸ਼ਾ-ਸੂਚੀ



## ਸੰਕਲਪ

## ਸਿਧਾਂਤ

## ਸੰਸਥਾਵਾਂ

ੴ ਵਾਹਿਗੁਰੂ ਜੀ ਕੀ ਫ਼ਤਹ॥



**ਅਵਤਾਰ ਸਿੰਘ**

ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

# ਸੰਦੇਸ਼

ਸਿੱਖ ਧਰਮ ਦਾ ਉਦਭਵ ਮਾਨਵ ਕਲਿਆਣ ਲਈ ਹੋਇਆ ਸੀ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਮਾਨਵ ਕਲਿਆਣ ਲਈ ਗੁਰਬਾਣੀ ਰਾਹੀਂ ਜੀਵਨ ਦੇ ਦਰਸ਼ਨ ਦਾ ਸੰਦੇਸ਼ ਦਿੱਤਾ। ਇਸ ਪਿੱਛੋਂ ਨੌਂ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਤੇ ਸਿੱਖਿਆ ਰਾਹੀਂ ਮਾਰਗ-ਦਰਸ਼ਨ ਕੀਤਾ। ਗੁਰੂ ਸਾਹਿਬਾਨ ਨੇ ਇਕ ਚੰਗਾ ਸਮਾਜ ਸਿਰਜਣ ਲਈ ਸੰਕਲਪ ਤੇ ਸਿਧਾਂਤ ਸੰਸਾਰ ਦੇ ਲੋਕਾਂ ਲਈ ਚਿਤਵੇ। ਇਨ੍ਹਾਂ ਸੰਕਲਪਾਂ ਤੇ ਸਿਧਾਂਤਾਂ ਵਿਚ ਪਰਮਾਤਮਾ, ਆਤਮਾ, ਸ੍ਰਿਸ਼ਟੀ ਰਚਨਾ, ਹਉਮੈ ਆਦਿ ਪ੍ਰਮੁੱਖ ਸਨ। ਇਹ ਸੰਕਲਪ ਤੇ ਸਿਧਾਂਤ ਮਨੁੱਖਤਾ ਲਈ ਕਲਿਆਣਕਾਰੀ ਕਿਵੇਂ ਬਣਨ, ਇਸ ਲਈ ਸੰਸਥਾਵਾਂ ਦੀ ਲੋੜ ਸੀ, ਜਿਸ ਦੀ ਪੂਰਤੀ ਲਈ ਗੁਰੂ ਸਾਹਿਬਾਨ ਨੇ ਸਤਿਸੰਗਤ, ਪੰਗਤ, ਧਰਮਸਾਲ, ਗੁਰਦੁਆਰਾ, ਕੀਰਤਨ, ਮੰਜੀ, ਮਸੰਦ, ਖ਼ਾਲਸਾ-ਪੰਥ ਆਦਿ ਸੰਸਥਾਵਾਂ ਦੀ ਸਿਰਜਣਾ ਕੀਤੀ। ਇਨ੍ਹਾਂ ਸੰਕਲਪਾਂ, ਸਿਧਾਂਤਾਂ ਅਤੇ ਸੰਸਥਾਵਾਂ ਬਾਰੇ ਇਲਾਹੀ ਗਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਇਸ ਇਲਾਹੀ ਵਿਚਾਰਧਾਰਾ ਸਬੰਧੀ ਵਿਆਖਿਆਕਾਰ ਅਤੇ ਵਿਦਵਾਨ ਖੋਜੀਆਂ ਨੇ ਆਪਣੇ ਵਿਚਾਰਾਂ ਰਾਹੀਂ ਸਰਲ ਢੰਗ ਨਾਲ ਲੋਕਾਈ ਨੂੰ ਦੱਸਿਆ। ਵਿਦਵਾਨ ਖੋਜੀਆਂ ਦੁਆਰਾ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਵਿਚ ਪ੍ਰਸਤੁਤ ਸੰਕਲਪਾਂ, ਸਿਧਾਂਤਾਂ ਤੇ ਸੰਸਥਾਵਾਂ ਬਾਰੇ ਗਿਆਨ ਨੂੰ ਜਨ-ਸਾਧਾਰਨ ਲੋਕਾਂ ਸਾਹਮਣੇ ਲਿਆਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਧਾਰਮਿਕ ਮਾਸਿਕ-ਪੱਤਰ 'ਗੁਰਮਤਿ ਪ੍ਰਕਾਸ਼' ਪਿਛਲੇ ਕਈ ਦਹਾਕਿਆਂ ਤੋਂ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਇਸ ਵਿਚ ਵਿਦਵਾਨ ਖੋਜੀਆਂ ਵੱਲੋਂ ਬਹੁਮੁੱਲੇ ਲੇਖ ਛਪਦੇ ਰਹੇ ਹਨ। ਇਸ ਕਰਕੇ ਇਨ੍ਹਾਂ ਬਹੁਮੁੱਲੇ ਲੇਖਾਂ ਨੂੰ ਪੁਸਤਕਾਂ ਦੇ ਰੂਪ ਵਿਚ ਸਾਂਭਣ ਦਾ ਫੈਸਲਾ ਕੀਤਾ ਹੈ, ਜਿਸ ਦੀ ਪਹਿਲੀ ਕੜੀ ਵਜੋਂ ਇਹ ਪੁਸਤਕ 'ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ' ਤਿਆਰ ਹੋਈ ਹੈ। ਇਸ ਦੇ ਸੰਪਾਦਕੀ ਮੰਡਲ ਨੇ ਮਿਹਨਤ ਤੇ ਲਗਨ ਨਾਲ ਵਧੀਆ ਪੁਸਤਕ ਤਿਆਰ ਕੀਤੀ ਹੈ ਜਿਸ ਕਰਕੇ ਉਹ ਵਧਾਈ ਦੇ ਪਾਤਰ ਹਨ। ਵਿਦਵਾਨ ਖੋਜੀਆਂ ਦੁਆਰਾ ਜੁਟਾਈ ਜਾਣਕਾਰੀ, ਗੁਰਬਾਣੀ ਦੇ ਸੰਕਲਪਾਂ, ਸਿਧਾਂਤਾਂ ਤੇ ਸੰਸਥਾਵਾਂ ਬਾਰੇ ਸਮਝਣ ਲਈ ਇਹ ਪੁਸਤਕ ਜਨ-ਸਾਧਾਰਨ ਲੋਕਾਂ ਲਈ ਮਾਰਗ-ਦਰਸ਼ਨ ਕਰੇਗੀ, ਇਹ ਮੇਰੀ ਆਸ ਹੈ।

ਗੁਰੂ-ਪੰਥ ਦਾ ਦਾਸ,

ਅਵਤਾਰ ਸਿੰਘ

ਨਵੰਬਰ, ੨੦੧੧

ਫ਼ੋਨ: +91 183 255 3950, 253 4746 ਫੈਕਸ +91 183 255 3919, ਮੋਬਾਇਲ : 98558 95558
e-mail: sgpc@vsnl.com, website: www.sgpc.net

# ਸੰਪਾਦਕੀ ਨੋਟ

ਗੁਰਮਤਿ ਵਿਚਾਰਧਾਰਾ ਮੌਲਿਕ, ਸੁਤੰਤਰ, ਸਮਾਜਿਕ ਤੇ ਵਿਹਾਰਕ ਹੈ। ਇਹ ਕੇਵਲ ਦਾਰਸ਼ਨਿਕ ਖ਼ਿਆਲੀ ਕਲਪਨਾ ਹੀ ਨਹੀਂ ਸਗੋਂ ਇਹ ਤਾਂ ਰਹੱਸਮਈ, ਅਤਿ ਨਵੀਨ ਅਤੇ ਵਿਗਿਆਨਕ ਵੀ ਹੈ। ਗੁਰਮਤਿ ਦੇ ਰਹੱਸਵਾਦੀ ਵਿਚਾਰਾਂ ਅਤੇ ਸਿਧਾਂਤਾਂ ਦੀ ਵਿਆਖਿਆ ਬਹੁਤ ਹੀ ਘੱਟ ਹੋਈ ਹੈ। ਗੁਰੂ ਸਾਹਿਬਾਨ ਦੁਆਰਾ ਨਿਰਧਾਰਿਤ ਸਿਧਾਂਤਾਂ ਦੀ ਵਿਆਖਿਆ ਸਭ ਤੋਂ ਪਹਿਲਾਂ ਭਾਈ ਗੁਰਦਾਸ ਜੀ ਨੇ ਕੀਤੀ। ਗੁਰਬਾਣੀ ਦੀ ਸਮਝ ਲਈ ਇਹ ਵਿਆਖਿਆ ਇਤਨੀ ਲਾਹੇਵੰਦ ਸਾਬਤ ਹੋਈ ਹੈ ਕਿ ਆਪ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਵਾਰਾਂ' ਨੂੰ 'ਗੁਰਬਾਣੀ ਦੀ ਕੁੰਜੀ' ਕਹਿ ਕੇ ਸਨਮਾਨਿਆ। ਭਾਈ ਗੁਰਦਾਸ ਜੀ ਦੀਆਂ ਰਚਿਤ ਵਾਰਾਂ ਤੋਂ 'ਗੁਰਮਤਿ ਵਿਚਾਰਧਾਰਾ' ਦੀ ਮੌਲਿਕਤਾ ਤੇ ਵਿਲੱਖਣਤਾ ਦਾ ਸਹਿਜੇ ਹੀ ਅਹਿਸਾਸ ਹੋ ਜਾਂਦਾ ਹੈ। ਭਾਈ ਸਾਹਿਬ ਦੇ ਵਡਮੁੱਲੇ ਯੋਗਦਾਨ ਦੇ ਪਿੱਛੋਂ ਭਾਈ ਜੋਧ ਸਿੰਘ ਜੀ ਨੇ 'ਗੁਰਮਤਿ ਨਿਰਣੈ' ਪੁਸਤਕ ਰਾਹੀਂ 'ਗੁਰਮਤਿ ਸਿਧਾਂਤਾਂ' ਨੂੰ ਸਪੱਸ਼ਟ ਕਰਨ ਦਾ ਇਕ ਹੋਰ ਯਤਨ ਕੀਤਾ। ਇਸ ਕੰਮ ਨੂੰ ਹੀ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰਮਤਿ ਮਾਰਤੰਡ' ਨਾਂ ਦਾ ਗ੍ਰੰਥ ਤਿਆਰ ਕਰ ਗੁਰਮਤਿ ਵਿਆਖਿਆ ਦੇ ਖੇਤਰ ਵਿਚ ਇਕ ਨਵਾਂ ਮੀਲ ਪੱਥਰ ਸਥਾਪਿਤ ਕੀਤਾ।

ਇਹ ਸਭ ਯਤਨ ਮੁਬਾਰਕ ਹਨ ਅਤੇ ਇਨ੍ਹਾਂ ਦੀ ਸੇਧ ਵਿਚ ਹੀ ਅੱਜ ਗੁਰਮਤਿ ਸਿਧਾਂਤਾਂ ਦੀ ਬਹੁਤੀ ਵਿਆਖਿਆ ਹੋ ਰਹੀ ਹੈ। ਇਹ ਕੰਮ ਕੇਵਲ ਵਿਦਵਾਨਾਂ ਦੀ ਪਹੁੰਚ ਵਿਚ ਹੀ ਰਿਹਾ ਹੈ। ਆਮ ਪਾਠਕਾਂ ਤਕ ਸੰਕਲਪਾਂ, ਸਿਧਾਂਤਾਂ ਤੇ ਸੰਸਥਾਵਾਂ ਬਾਰੇ ਜਾਣਕਾਰੀ ਘੱਟ ਹੀ ਪਹੁੰਚੀ ਹੈ। ਗੁਰਮਤਿ ਵਿਚਾਰਧਾਰਾ ਨੂੰ ਸਮਝਣ ਤੇ ਪ੍ਰਚਾਰਨ ਲਈ ਗੁਰਮਤਿ ਸਿਧਾਂਤਾਂ ਦਾ ਨਿਖੇੜਨਾ ਤੇ ਇਨ੍ਹਾਂ ਦੀ ਮੌਲਿਕਤਾ ਨੂੰ ਪ੍ਰਚਾਰਨਾ ਅੱਜ ਅਤਿ ਜ਼ਰੂਰੀ ਹੈ। ਗੁਰਬਾਣੀ ਦੀ ਸਮਝ ਤੇ ਗੁਰਮਤਿ ਸਿਧਾਂਤਾਂ ਦੀ ਵਾਕਫ਼ੀਅਤ ਹੋਣ ਨਾਲ ਹੀ ਅਸੀਂ ਗੁਰਮਤਿ ਦੇ ਪੂਰਨ ਵਿਸ਼ਵਾਸੀ ਹੋ ਸਕਦੇ ਹਾਂ। ਧਰਮ ਦੀ ਜਾਣਕਾਰੀ ਲਈ ਗਿਆਨ ਦੀ ਜ਼ਰੂਰਤ ਨੂੰ ਭਗਤ ਕਬੀਰ ਜੀ 'ਜਹਾ ਗਿਆਨੁ ਤਹ ਧਰਮੁ ਹੈ' ਦੇ ਫ਼ੁਰਮਾਨ ਰਾਹੀਂ ਰੂਪਮਾਨ ਕਰਦੇ ਹਨ। ਧਰਮ ਦੀ ਸਮਝ ਲਈ ਮੁੱਢਲੇ ਸੰਕਲਪਾਂ, ਸਿਧਾਂਤਾਂ ਤੇ ਸੰਸਥਾਵਾਂ ਦੀ ਜਾਣਕਾਰੀ ਅਵੱਸ਼ਕ ਹੈ, ਨਹੀਂ ਤਾਂ ਪਦਾਰਥਕ ਤ੍ਰਿਸ਼ਨਾਵਾਂ ਤੇ ਧਰਮ ਦੇ ਨਾਂ 'ਤੇ ਚਲਾਈਆਂ ਜਾ ਰਹੀਆਂ ਡੇਰਾ-ਨੁਮਾ ਦੁਕਾਨਾਂ ਆਮ ਸ਼ਰਧਾਲੂ ਨੂੰ ਉਲਝਾ ਕੇ ਰੱਖ ਦੇਣਗੀਆਂ। ਭਾਈ ਗੁਰਦਾਸ ਜੀ ਸਾਨੂੰ ਇਸ ਪ੍ਰਥਾਇ ਸੁਚੇਤ ਕਰਦੇ ਹਨ:

*ਵਿਣੁ ਗੁਰ ਬਚਨੁ ਜੁ ਮੰਨਣਾ ਊਰਾ ਪਰਥਾਉ।* *(ਵਾਰ ੨੭/੧੭)*

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ੧੯੫੮ ਈ: ਤੋਂ ਸਿੱਖ ਧਰਮ ਦਰਸ਼ਨ, ਇਤਿਹਾਸ, ਮਰਯਾਦਾ ਤੇ ਪਰੰਪਰਾਵਾਂ ਨੂੰ ਪ੍ਰਚਾਰਨ-ਪ੍ਰਸਾਰਨ ਹਿੱਤ, ਮਾਸਿਕ 'ਗੁਰਮਤਿ ਪ੍ਰਕਾਸ਼' ਪ੍ਰਕਾਸ਼ਿਤ ਕਰ ਰਹੀ ਹੈ। ਵਿਸ਼ਵ-ਵਿਆਪੀ ਸਿੱਖ ਭਾਈਚਾਰੇ ਵਿਚ ਇਸ ਪਰਚੇ ਦੀ ਆਪਣੀ ਪਹਿਚਾਣ ਤੇ ਸਥਾਨ ਹੈ। ਸਮੇਂ-ਸਮੇਂ ਗੁਰਮਤਿ ਨਾਲ ਸੰਬੰਧਿਤ ਵੱਖ-ਵੱਖ ਵਿਦਵਾਨਾਂ, ਇਤਿਹਾਸਕਾਰਾਂ ਤੇ ਅਨੁਭਵੀ ਸ਼ਖ਼ਸੀਅਤਾਂ ਦੇ ਲੇਖ ਇਸ ਪਰਚੇ ਵਿਚ ਪ੍ਰਕਾਸ਼ਿਤ ਹੋ ਰਹੇ ਹਨ। ਇਹਨਾਂ ਵਿਚ ਛਪੇ ਬਹੁਮੁੱਲੇ ਵਿਚਾਰਾਂ ਨੂੰ ਸੰਭਾਲਣ ਲਈ ਸਮੇਂ-ਸਮੇਂ ਵਿਅਕਤੀਗਤ ਤੇ

ਸੰਸਥਾਗਤ ਯਤਨ ਹੋਏ ਤੇ ਹੋ ਰਹੇ ਹਨ ਪਰ ਪਿਛਲੇ ਲਗਭਗ ੬੦ ਸਾਲਾਂ ਵਿਚ ਛਪੇ ਲੇਖਾਂ ਦਾ ਮੰਥਨ ਕਰ ਕੇ ਨਵੇਂ ਸਿਰਿਓਂ ਪ੍ਰਕਾਸ਼ਿਤ ਕਰਨ ਦਾ ਵਿਚਾਰ ਉੱਘੇ ਵਿਚਾਰਵਾਨ ਤੇ ਕਥਾਵਾਚਕ ਗਿਆਨੀ ਪਿੰਦਰਪਾਲ ਸਿੰਘ ਜੀ ਦੇ ਮਨ ਵਿਚ ਆਇਆ। ਉਨ੍ਹਾਂ ਨੇ 'ਗੁਰਮਤਿ ਪ੍ਰਕਾਸ਼' 'ਚ ਛਪੇ ਸਮੂਹ ਲੇਖਾਂ ਨੂੰ ਪੁਨਰ ਸੰਪਾਦਿਤ ਕਰ, ਪ੍ਰਕਾਸ਼ਤ ਕਰਨ ਲਈ ਜਥੇਦਾਰ ਅਵਤਾਰ ਸਿੰਘ ਜੀ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੇ ਮੇਰੇ ਨਾਲ ਨਿੱਜੀ ਰੂਪ 'ਚ ਸੰਪਰਕ ਕੀਤਾ। ਮਾਨਯੋਗ ਪ੍ਰਧਾਨ ਸਾਹਿਬ ਜੀ ਨੇ ਇਸ ਕਾਰਜ ਦੀ ਅਹਿਮੀਅਤ ਨੂੰ ਸਨਮੁੱਖ ਰੱਖਦਿਆਂ ਪ੍ਰਵਾਨ ਕਰ, ਤੁਰੰਤ ਹੀ ਸਾਡੀ ਡਿਊਟੀ ਇਹ ਕਾਰਜ ਕਰਨ ਹਿੱਤ ਲਾ ਦਿੱਤੀ। ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਦੀ ਰਹਿਮਤ ਸਦਕਾ ਇਸ ਪ੍ਰੋਜੈਕਟ ਦੀ ਪਹਿਲੀ ਪੁਸਤਕ 'ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ' ਦੇ ਰੂਪ 'ਚ ਅਸੀਂ ਪਾਠਕਾਂ ਦੀ ਸੇਵਾ ਵਿਚ ਸਮਰਪਿਤ ਕਰ ਰਹੇ ਹਾਂ। ਬਹੁਤ ਸਾਰੇ ਜਗਿਆਸੂ ਸਿੱਖ ਵਿਦਵਾਨਾਂ ਨੇ ਗੁਰਮਤਿ ਸਿਧਾਂਤਾਂ 'ਤੇ ਖੋਜ ਕਾਰਜ ਕੀਤਾ ਹੈ। ਵਿਸ਼ੇ ਦੇ ਮਾਹਰ ਵਿਦਵਾਨਾਂ ਦੇ ਲੇਖ ਹੀ ਅਸੀਂ ਇਸ ਪੁਸਤਕ 'ਚ ਸ਼ਾਮਲ ਕੀਤੇ ਹਨ। ਇਸ ਪੁਸਤਕ ਦੀ ਸਾਰਥਿਕਤਾ ਨੂੰ ਪ੍ਰਗਟਾਉਣ ਲਈ ਜਥੇਦਾਰ ਅਵਤਾਰ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਦੇਸ਼ ਲਿਖ ਸਾਡੇ ਉਤਸ਼ਾਹ ਨੂੰ ਵਧਾਇਆ ਹੈ। ਮੈਂ ਨਿੱਜੀ ਰੂਪ ਵਿਚ ਮਾਨਯੋਗ ਪ੍ਰਧਾਨ ਸਾਹਿਬ, ਜਥੇਦਾਰ ਅਵਤਾਰ ਸਿੰਘ ਜੀ ਦਾ ਰਿਣੀ ਹਾਂ ਅਤੇ ਗਿਆਨੀ ਪਿੰਦਰਪਾਲ ਸਿੰਘ ਜੀ ਦਾ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਸਾਨੂੰ ਇਹ ਕਾਰਜ ਕਰਨ ਦੇ ਯੋਗ ਸਮਝਿਆ। ਮੈਂ ਆਪਣੇ ਸਹਿਯੋਗੀ ਸੰਪਾਦਕਾਂ ਬੀਬੀ ਅਮਰਜੀਤ ਕੌਰ, ਸ. ਅਪਿੰਦਰ ਸਿੰਘ, ਸ. ਸਤਵਿੰਦਰ ਸਿੰਘ, ਬੀਬੀ ਰਣਜੀਤ ਕੌਰ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਤਨਦੇਹੀ, ਮਿਹਨਤ ਤੇ ਇਮਾਨਦਾਰੀ ਨਾਲ ਇਸ ਪੁਸਤਕ ਨੂੰ ਤਿਆਰ ਕਰਨ ਵਿਚ ਵਡਮੁੱਲਾ ਯੋਗਦਾਨ ਪਾਇਆ। ਸਮੂਹ ਵਿਦਵਾਨ ਲੇਖਕਾਂ ਜਿਨ੍ਹਾਂ ਦੇ ਲੇਖ ਸ਼ਾਮਲ ਕੀਤੇ ਹਨ ਤੇ ਸਟਾਫ਼ ਮੈਂਬਰਾਂ ਦੇ ਵਡਮੁੱਲੇ ਸਹਿਯੋਗ ਲਈ ਅਤਿ ਧੰਨਵਾਦੀ ਹਾਂ। ਆਸ ਕਰਦੇ ਹਾਂ ਕਿ ਪਾਠਕ ਸਾਡੇ ਇਸ ਯਤਨ ਨੂੰ ਪ੍ਰਵਾਨ ਕਰਨਗੇ।

**ਰੂਪ ਸਿੰਘ**
ਸੰਪਾਦਕ

ਅਕਤੂਬਰ, ੨੦੧੧

ਸੰਪਾਦਕੀ ਲੇਖ

# ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ

ਗੁਰਮਤਿ ਵਿਚਾਰਧਾਰਾ 'ਚ 'ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ' ਦਾ ਕੀ ਸਥਾਨ, ਮਹੱਤਵ ਤੇ ਯੋਗਦਾਨ ਹੈ, ਬਾਰੇ 'ਚ ਅਸੀਂ ਸੰਖੇਪ 'ਚ ਵਿਚਾਰ ਕਰਨ ਦਾ ਯਤਨ ਕਰ ਰਹੇ ਹਾਂ। ਇਹ ਸਾਰੇ ਹੀ ਸ਼ਬਦ ਪਰਿਭਾਸ਼ਕ ਅਤੇ ਆਮ ਬੋਲ-ਚਾਲ ਦੀ ਭਾਸ਼ਾ ਵਿਚ ਰੋਜ਼ਾਨਾ ਵਰਤੋਂ 'ਚ ਆਉਂਦੇ ਹਨ। ਇਨ੍ਹਾਂ 'ਚ ਮੂਲ ਸ਼ਬਦ ਸਿੱਖ ਹੈ। ਗੁਰਬਾਣੀ, ਗੁਰਮਤਿ ਵਿਚਾਰਧਾਰਾ, ਇਤਿਹਾਸ ਤੇ ਸਿੱਖ ਸਾਹਿਤ 'ਚ ਇਸ ਦੀ ਭਰਪੂਰ ਵਰਤੋਂ ਹੋਈ ਹੈ। ਸਿੱਖ ਸ਼ਬਦ ਦੀ ਹੋਂਦ ਦੇ ਹਵਾਲੇ ਬੋਧੀ, ਵੈਦਿਕ ਤੇ ਸੰਸਕ੍ਰਿਤ ਸਾਹਿਤ 'ਚ ਵੀ ਮਿਲਦੇ ਹਨ। ਸਿੱਖ ਸ਼ਬਦ ਦੇ ਕੋਸ਼ਾਗਤ ਅਰਥ ਹਨ: ਸਿਖਿਆਰਥੀ, ਸ਼ਿਸ਼, ਚੇਲਾ...।

ਗੁਰਬਾਣੀ 'ਚ ਸਿੱਖ ਸ਼ਬਦ ਸਿਖ (੭੭), ਸਿਖੁ (੨੨), ਸਿਖਾ (੧੦), ਸਿਖਾਂ (੩), ਗੁਰਸਿਖ (੩੩), ਗੁਰਸਿਖੀ (੪), ਗੁਰਸਿਖੁ (੧੨), ਗੁਰਸਿਖਾ (੧੯), ਗੁਰੁਸਿਖੀ (੧) ਤੇ ਦਸਮ ਗ੍ਰੰਥ 'ਚ ਸਿਖ (੩੭), ਸਿਖਿ (੯), ਸਿਖਾ (੬) ਰੂਪਾਂ 'ਚ ਪ੍ਰਾਪਤ ਹੈ। ਇਸ ਤਰ੍ਹਾਂ ਹੀ ਭਾਈ ਗੁਰਦਾਸ ਜੀ ਦੀਆਂ ਵਾਰਾਂ 'ਚ ਸਿਖ (੧੧੯), ਸਿਖੁ (੨੮), ਸਿਖਾਂ (੪), ਸਿਖੀ (੨੭) ਅਤੇ ਕਬਿਤਾਂ 'ਚ ਸਿਖ (੭੨), ਸਿਖੁ (੧), ਸਿਖਿ (੨) ਆਦਿ ਸ਼ਬਦ-ਜੋੜਾਂ 'ਚ ਮਾਤਰਿਕ ਅੰਤਰ ਨਾਲ ਅਰਥਾਂ ਨੂੰ ਸਪੱਸ਼ਟ ਕਰਨ ਵਾਸਤੇ ਅੰਕਿਤ ਹੈ ਪਰ ਮੂਲ ਭਾਵ ਤੇ ਭਾਵਨਾ ਇਕ ਹੀ ਹੈ। ਗੁਰਮਤਿ ਸਾਹਿਤ 'ਚ 'ਸਿਖ' ਸ਼ਬਦ ਦੀ ਵਰਤੋਂ ਸਿੱਖ ਦੇ ਸੁਭਾਅ, ਕਿਰਦਾਰ, ਕਥਨੀ, ਕਰਨੀ, ਵਿਸ਼ੇਸ਼ ਸਦਗੁਣਾਂ ਨੂੰ ਰੂਪਮਾਨ ਕਰਦੀ ਸਪੱਸ਼ਟ ਹੁੰਦੀ ਹੈ। ਗੁਰਬਾਣੀ ਦਾ ਕਥਨ ਹੈ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥*[੧]

ਭਾਈ ਗੁਰਦਾਸ ਜੀ ਦਾ ਨਿਮਨ-ਲਿਖਤ ਕਥਨ ਉਕਤ ਕਥਨ ਦੀ ਪ੍ਰੋੜ੍ਹਤਾ ਕਰਦਾ ਹੈ:

*ਦਿਸਟਿ ਦਰਸ ਲਿਵ ਸਾਵਧਾਨੁ ਸਬਦ ਸੁਰਤਿ ਚੇਤੰਨੁ ਸਿਆਣਾ।*
*ਨਾਮੁ ਦਾਨੁ ਇਸਨਾਨੁ ਦਿੜੁ ਮਨ ਬਚ ਕਰਮ ਕਰੈ ਮੇਲਾਣਾ।*

*ਗੁਰਸਿਖ ਥੋੜਾ ਬੋਲਣਾ ਥੋੜਾ ਸਉਣਾ ਥੋੜਾ ਖਾਣਾ।*

*ਪਰ ਤਨ ਪਰ ਧਨ ਪਰਹਰੈ ਪਰ ਨਿੰਦਾ ਸੁਣਿ ਮਨਿ ਸਰਮਾਣਾ।*[੨]

'ਗੁਰਸਿੱਖ' ਸ਼ਬਦ ਦੀ ਵਿਆਖਿਆ, ਵਿਸਥਾਰ ਦੀ ਲੋੜ ਗੁਰੂ ਸਾਹਿਬਾਨ ਨੇ ਮੰਨੀ ਹੈ ਤੇ ਇਸ ਕਰਕੇ 'ਗੁਰਸਿਖ' ਸ਼ਬਦ ਤੇ ਪਦਵੀ ਦਾ ਵਿਸਥਾਰ ਵਿਸ਼ਲੇਸ਼ਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰ-ਬਾਰ ਆਇਆ ਹੈ।

ਸਿਰਦਾਰ ਕਪੂਰ ਸਿੰਘ ਅਨੁਸਾਰ, "ਸਿੱਖ ਇਸ ਕਰਕੇ ਸਿੱਖ ਨਹੀਂ ਹਨ ਕਿ ਉਨ੍ਹਾਂ ਨੇ ਕਿਸੇ ਗੁਰੂ ਕੋਲੋਂ ਸਿਖਿਆ ਲਈ ਹੈ। ਸਿੱਖ ਇਸ ਕਾਰਨ ਸਿੱਖ ਹਨ ਕਿ ਉਹ ਗੁਰੂ ਅਕਾਲ ਪੁਰਖ ਦੀ ਅੰਮ੍ਰਿਤ ਰੂਹਾਨੀ ਛੁਹ ਨਾਲ, ਆਮ ਸੰਸਾਰ ਦੀ ਪੱਧਰ ਨਾਲੋਂ ਉਚੇਰੇ ਜੀਵਨ ਵਿਚ ਪ੍ਰਵੇਸ਼ ਕਰਨ ਕਰਕੇ ਬਾਕੀ ਸੰਸਾਰ ਨਾਲੋਂ ਵੱਖਰੇ ਹੋ ਚੁੱਕੇ ਹਨ।"[੩] ਜਿਹੜਾ ਪੁਰਸ਼ ਸਤਿ ਧਰਮ ਦੀ ਪ੍ਰਾਪਤੀ ਨੂੰ ਜੀਵਨ ਦਾ ਮੁੱਖ ਉਦੇਸ਼ ਮੰਨਦਾ ਹੈ ਅਤੇ ਇਸ ਉਦੇਸ਼ ਦੀ ਪ੍ਰਾਪਤੀ ਲਈ ਸਦਾ ਤਤਪਰ ਰਹਿੰਦਾ ਹੈ, ਉਹ ਸਿੱਖ ਹੈ। ਸਿੱਖ ਉਹ ਹੈ ਜੋ ਉਸ ਸੱਤਯ ਪਦ ਦੀ ਪ੍ਰਾਪਤੀ ਲਈ, ਜਿਸ ਪਦ ਦਾ ਉਪਦੇਸ਼ ਗੁਰੂ ਸਾਹਿਬਾਨ ਨੇ ਦਿੱਤਾ ਹੈ, ਸਦਾ ਤਤਪਰ ਹੈ:

*ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥*[੪]

ਪ੍ਰਿੰ. ਤੇਜਾ ਸਿੰਘ, ਡਾ. ਗੰਡਾ ਸਿੰਘ ਅਨੁਸਾਰ ਸਿੱਖ (ਸੰਸਕ੍ਰਿਤ ਵਿਚ ਸ਼ਿਸ਼) ਦਾ ਅਰਥ 'ਚੇਲਾ' ਹੈ।[੫] ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਸਿੱਖ ਤੋਂ ਭਾਵ ਹੈ, ਚੇਲਾ, ਸ਼ਾਗਿਰਦ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨੁਰਾਗੀ ਜਿਸ ਨੇ ਸਤਿਗੁਰੂ ਨਾਨਕ ਦੇਵ ਜੀ ਦਾ ਸਿੱਖ ਧਰਮ ਧਾਰਨ ਕੀਤਾ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਰਮ ਗ੍ਰੰਥ ਮੰਨਦਾ ਹੈ ਤੇ ਦਸ ਸਤਿਗੁਰਾਂ ਨੂੰ ਇਕ ਰੂਪ ਜਾਣਦਾ ਹੈ।[੬]

ਸਿੱਖ ਉਹ ਪੁਰਸ਼ ਹੈ ਜੋ ਸਤਿ ਦੀ ਪ੍ਰਾਪਤੀ ਲਈ ਸਦਾ ਤਤਪਰ ਰਹਿੰਦਾ ਹੈ ਅਤੇ ਜਿਸ ਦਾ ਨਿਤਾਪ੍ਰਤਿ ਜੀਵਨ ਤੇ ਕਾਰ-ਵਿਹਾਰ ਸਤਿ ਉੱਤੇ ਹੀ ਨਿਰਭਰ ਹੈ ਅਤੇ ਜੋ ਅਸੱਤਯਾ ਧ੍ਰਿਤ, ਵਸਤੂ ਨੂੰ ਕਦੇ ਤੇ ਕਿਵੇਂ ਭੀ ਸਵੀਕਾਰ, ਕਬੂਲ ਨਹੀਂ ਕਰਦਾ। ਉਹ ਪ੍ਰਾਣੀ ਜਿਨ੍ਹਾਂ ਨੇ ਗੁਰੂ ਸਾਹਿਬਾਨ ਦੇ ਉਪਦੇਸ਼ ਗ੍ਰਹਿਣ ਤੇ ਧਾਰਨ ਕੀਤੇ ਹਨ, ਉਹ ਸੁਤੇ-ਸਿਧ ਹੀ ਇਨ੍ਹਾਂ ਅਰਥਾਂ ਵਿਚ ਸਿੱਖ ਹਨ। ਮਹਾਤਮਾ ਬੁੱਧ ਅਨੁਸਾਰ:

*ਸਿੱਖੋ ਪਥਿਵਮ ਵਿਜਸਤੀ, ਯਮ ਲੋਕਮ 'ਚ ਇਮਮ ਸਦੇਵਕਮ।*

*ਸਿੱਖੋ ਧਮ ਪਦਮ ਸੁਦੇਸਿਤਮ, ਕੁਸ਼ਲੋ ਪੁਛਮ ਇਵਾ ਪੱਚਸ਼ਤੀ।*

ਭਾਵ-ਅਰਥ ਇਹ ਕਿ ਜੀਵਨ ਦੌੜ ਦਾ ਵਿਜੇਤਾ ਸਿੱਖ ਹੀ ਹੈ ਅਤੇ ਸਿੱਖ ਉਹ ਜੋ ਜੀਵਨ ਤੱਤਵ ਨੂੰ ਪ੍ਰਾਪਤ ਕਰਨ ਵਾਲਾ ਅਤੇ ਪਦਮ-ਪਦ ਰੂਪੀ ਪੁਸ਼ਪ ਅਧਿਕਾਰੀ ਹੈ।[੭]

'ਇਨਸਾਈਕਲੋਪੀਡੀਆ ਆਫ਼ ਰੀਲੀਜਨ' ਅਨੁਸਾਰ ਸਿੱਖ ਦੀ ਪਰਿਭਾਸ਼ਾ ਇਸ ਤਰ੍ਹਾਂ ਵਿਅਕਤ ਕੀਤੀ ਗਈ ਹੈ: The word Sikh is derived from the Pali Sikkha and the Sanskrit Sisya meaning 'disciple.' The Sikhs are the disciples ten Gurus, begins with (Guru) Nanak and ending an (Guru) Gobind Singh, A Sikh has been defined as "one who believes in the ten Gurus and The (Guru) Granth Sahib."[੮]

ਗੁਰੂ-ਪੰਥ ਵੱਲੋਂ ਪ੍ਰਮਾਣਿਤ ਤੇ ਸਤਿਕਾਰਤ ਸਿੱਖ ਰਹਿਤ ਮਰਯਾਦਾ ਅਨੁਸਾਰ ਸਿੱਖ ਦੀ ਤਾਰੀਫ਼ (ਪਰਿਭਾਸ਼ਾ) ਇਸ ਤਰ੍ਹਾਂ ਨਿਰਣਾਯਕ ਰੂਪ 'ਚ ਅੰਕਿਤ ਕੀਤੀ ਗਈ ਹੈ: "ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੀਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ ਉਹ ਸਿੱਖ ਹੈ।"[੯]

ਇਸ ਤੋਂ ਭਾਵ ਕਿ ਸਿੱਖ ਕੇਵਲ ਤੇ ਕੇਵਲ ਅਕਾਲ ਦਾ ਪੁਜਾਰੀ ਹੈ, ਗੁਰੂ ਸਾਹਿਬਾਨ, ਬਾਣੀ ਤੇ ਸਿੱਖਿਆ ਨੂੰ ਸਮਰਪਿਤ, ਖੰਡੇ-ਬਾਟੇ ਦੀ ਪਾਹੁਲ ਦੇ ਸਿਧਾਂਤ, ਮਰਯਾਦਾ ਤੇ ਪਰੰਪਰਾ ਦਾ ਅਟੁੱਟ ਵਿਸ਼ਵਾਸੀ, ਕਿਸੇ ਹੋਰ ਵਿਅਕਤੀ ਵਿਸ਼ੇਸ਼, ਧਰਮ-ਕਰਮ ਦੀ ਗ਼ੁਲਾਮੀ ਨੂੰ ਕਿਸੇ ਵੀ ਸਮੇਂ, ਸਥਾਨ ਤੇ ਹਾਲਾਤ 'ਚ ਪ੍ਰਵਾਨ ਨਹੀਂ ਕਰਦਾ। ਗੁਰਮਤਿ ਸਾਹਿਤ 'ਚ ਸਿੱਖ ਦੇ ਵਿਸ਼ੇਸ਼ ਨਿਵੇਕਲੇ ਸਦਗੁਣਾਂ ਨੂੰ ਵਿਸਥਾਰ 'ਚ ਪ੍ਰਸਤੁਤ ਕੀਤਾ ਗਿਆ ਹੈ। ਸਿੱਖ, 'ਸ਼ਬਦ-ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਰੋਮ-ਰੋਮ ਤੋਂ ਸਮਰਪਿਤ, ਸਤਿ, ਸੇਵਾ-ਸਿਮਰਨ, ਸੁਤੰਤਰ ਸੋਚ, ਸਹਿਜ, ਸਬਰ-ਸੰਤੋਖ, ਸਾਦਗੀ, ਸਿਆਣਪ-ਸਪੱਸ਼ਟਤਾ, ਸ਼ਰਧਾ, ਸਮਦ੍ਰਿਸ਼ਟੀ, ਸਵੇਰੇ ਸ਼ਾਮ ਸਰਬੱਤ ਦਾ ਭਲਾ ਮੰਗਣ ਵਾਲਾ, ਸਾਬਤ ਸੂਰਤ, ਸੁਚੇਤ, ਸਾਫ ਸੁਥਰਾ, ਸਤਿਸੰਗੀ, ਸੁਹਿਰਦ, ਸਾਵਧਾਨ, ਸਮਰੱਥ, ਸ਼ਾਂਤ, ਸੰਘਰਸ਼ਸ਼ੀਲ, ਸਤੋਗੁਣੀ-ਸਦਗੁਣਾਂ ਦਾ ਧਾਰਨੀ ਵਿਅਕਤੀ ਹੀ ਹੋ ਸਕਦਾ ਹੈ।

ਸਿੱਖ ਸਮਾਜਿਕ ਨਾ ਬਰਾਬਰੀ, ਵੈਰ-ਵਿਰੋਧ, ਬੁਰਾਈਆਂ, ਭ੍ਰਿਸ਼ਟਾਚਾਰ, ਰਿਸ਼ਵਤਖੋਰੀ, ਦੁਰਾਚਾਰੀ, ਨਸ਼ਿਆਂ ਦੀ ਬਿਮਾਰੀ ਆਦਿ ਤੋਂ ਆਪ ਬਚਦਾ, ਸਦਾ ਸਾਵਧਾਨ ਨਿਰਲੇਪ ਰਹਿ ਦੂਸਰਿਆਂ ਦੀ ਨਿਰਮਲ ਰਹਿਣੀ ਲਈ ਸਹਾਇਤਾ ਕਰਨ ਦੀ ਸਮਰੱਥਾ-ਸ਼ਕਤੀ ਤੇ ਭਰੋਸਾ ਰੱਖਦਾ ਹੋਇਆ ਸਦਾ ਤਤਪਰ ਤੇ ਨਿਰੰਤਰ ਸੰਘਰਸ਼ਸ਼ੀਲ ਰਹਿੰਦਾ ਹੈ। ਅਜਿਹੇ ਸਿੱਖਾਂ ਦੀ ਨਿਰਮਲ ਪਵਿੱਤਰ ਚਰਨ-ਧੂੜ ਜੇ ਮਿਲ ਜਾਵੇ ਤਾਂ ਸ਼ਰਧਾ ਸਤਿਕਾਰ ਸਹਿਤ ਮਸਤਕ ਨੂੰ ਲਾਉਣੀ ਸਦਾ ਲਾਹੇਵੰਦੀ ਹੈ।

ਸਿੱਖ ਸ਼ਬਦ ਬਹੁਤ ਪੁਰਾਣਾ ਹੈ, ਜਿਵੇਂ ਅਸੀਂ ਪਹਿਲਾਂ ਵਿਚਾਰ ਕੀਤੀ ਹੈ ਕਿ ਬੋਧੀ, ਵੈਦਿਕ ਤੇ ਸੰਸਕ੍ਰਿਤ ਸਾਹਿਤ 'ਚ ਇਸ ਦੀ ਵਰਤੋਂ ਮਿਲਦੀ ਹੈ। ਗੁਰਬਾਣੀ 'ਚ ਸਾਨੂੰ ਬਹੁਤ ਸਾਰੇ ਹਵਾਲੇ ਇਸ ਭਾਵ ਦੇ ਮਿਲਦੇ ਹਨ:

*ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ।*[੧੦]

ਸਿੱਖ ਸ਼ਖ਼ਸੀ ਰਹਿਣੀ ਵਿਚ ਇਕ ਹੈ ਪਰ ਦੋ ਹੋ ਜਾਣ ਤਾਂ ਸੰਗਤੀ ਰੂਪ ਧਾਰਨ ਕਰ ਲੈਂਦੇ ਹਨ। ਗੁਰੂ ਸਾਹਿਬਾਨ ਨੇ ਸਿੱਖ ਨੂੰ ਏਨਾ ਮਾਣ ਸਤਿਕਾਰ ਦਿੱਤਾ ਜਿਸ ਦਾ ਕੋਈ ਮੁਕਾਬਲਾ ਨਹੀਂ। ਪੰਜ ਸਿੱਖਾਂ ਨੂੰ ਪਰਮੇਸ਼ਰ ਸਰੂਪ ਮੰਨਿਆ, ਸਵੀਕਾਰਿਆ ਤੇ ਸਤਿਕਾਰਿਆ ਗਿਆ। ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ:

*ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।*[੧੧]

ਗੁਰਬਾਣੀ 'ਚ ਸਿੱਖ ਦੀ ਬਹੁਤ ਉਪਮਾ ਤੇ ਵਡਿਆਈ ਕੀਤੀ ਗਈ ਹੈ। ਧੰਨ-ਧੰਨ ਸ਼ਬਦ ਗੁਰਬਾਣੀ 'ਚ ਪਰਮਾਤਮਾ, ਗੁਰੂ ਸਾਹਿਬਾਨ, ਸਤਿ ਸੰਗਤ, ਭਗਤਾਂ, ਸਾਧ ਜਨਾਂ, ਗੁਰਮੁਖਾਂ ਵਾਸਤੇ ਆਇਆ ਹੈ। ਸਿੱਖਾਂ ਵਾਸਤੇ ਇਹ ਸ਼ਬਦ ਕਈ ਵਾਰ ਵਰਤਿਆ ਗਿਆ ਹੈ, ਜਿਵੇਂ:

*ਸੇ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ॥*[੧੨]

*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ॥*[੧੩]

ਸੋਰਠਿ ਕੀ ਵਾਰ ਦੀ ਇਕ ਪਉੜੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਸਿੱਖਾਂ-ਸੇਵਕਾਂ ਨੂੰ ਸਭ ਤੋਂ ਵੱਧ ਮਾਣ-ਸਤਿਕਾਰ ਦੇਂਦਿਆਂ ਫ਼ੁਰਮਾਇਆ ਹੈ ਕਿ ਮੁਬਾਰਕ, ਮੁਬਾਰਕ ਹਨ ਭਗਤ ਜਨ, ਸੰਤ ਜਨ, ਸਾਧ ਜਨ ਅਤੇ ਗੁਰਮੁਖ ਜਿਹੜੇ ਪਰਮਾਤਮਾ ਦੇ ਨਾਮ ਜਪਣ, ਕਹਿਣ, ਸੁਣਨ, ਕੀਰਤਨ ਗਾਉਣ ਤੇ ਗੁਰੂ ਦੀ ਸਿੱਖਿਆ ਪ੍ਰਾਪਤ ਕਰ, ਮਨ 'ਚ ਵਸਾਉਂਦੇ ਹਨ ਪਰ ਸਭ ਦੂ ਵਡੇ ਭਾਗ ਉਨ੍ਹਾਂ ਭਾਗਸ਼ੀਲ, ਧੰਨਤਾਯੋਗ, ਮੁਬਾਰਕ ਸਿੱਖਾਂ ਸੇਵਕਾਂ ਦੇ ਹਨ ਜਿਹੜੇ ਗੁਰਾਂ ਦੀ ਸਿੱਖਿਆ ਨੂੰ ਧਾਰਨ ਕਰਦੇ ਹੋਏ ਮਨ-ਬਚ-ਕਰਮ ਤੋਂ ਸਤਿਗੁਰੂ ਨੂੰ ਸਮਰਪਿਤ ਹੁੰਦੇ ਹਨ:

*ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥*

*ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥*

*ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥*

*ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥*

*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥੧੮॥*[੧੪]

ਭਾਈ ਗੁਰਦਾਸ ਜੀ ਨੇ ਇਕ ਕਬਿੱਤ 'ਚ ਸਿੱਖ ਬਾਰੇ ਲਿਖਿਆ ਹੈ ਕਿ ਜਿਸ ਦੇ ਚਿਤ 'ਚ ਗੁਰੂ ਦੇ ਉਪਦੇਸ਼ ਦਾ ਅਸਰ ਹੈ ਅਤੇ ਜਿਸ ਦੀ ਸੁਰਤਿ, ਗੁਰੂ-ਸ਼ਬਦ ਵਿਚ ਲੀਨ ਹੈ। ਸਿੱਖ ਸ਼ਬਦ-ਸੁਰਤਿ ਦੀ ਰਹਿਤ ਦਾ ਧਾਰਨੀ ਹੈ, ਜੇਕਰ ਉਸ ਪਾਸੋਂ ਅਣਜਾਣੇ ਭੁਲ ਹੋ ਜਾਵੇ ਤਾਂ ਖਿਮਾ ਜਾਚਨਾ ਕਰ ਪਛਤਾਵਾ ਕਰਦਾ ਹੈ। ਇਨ੍ਹਾਂ ਸਦਗੁਣਾਂ ਦਾ ਧਾਰਨੀ ਹੀ ਸਿੱਖ ਹੈ:

*ਗੁਰ ਉਪਦੇਸ ਪਰਵੇਸ ਰਿਦਿ ਅੰਤਰਿ ਹੈ,*

*ਸਬਦ ਸੁਰਤਿ ਸੋਈ ਸਿਖ ਜਗ ਜਾਨੀਐ॥੩੮੦॥*[੧੫]

*ਸਿਖ ਸੋਈ ਸੁਨਿ ਗੁਰਸਬਦ ਰਹਤ ਰਹੈ,*

*ਕਪਟ ਸਨੇਹ ਕੀਏ ਪਾਛੇ ਪਛੁਤਾਤ ਹੈ॥੪੪੦॥*[੧੬]

ਗੁਰਬਾਣੀ 'ਚ ਸਿੱਖ ਨੂੰ ਇਤਨਾ ਮਾਣ, ਵਡਿਆਈ ਤੇ ਸਤਿਕਾਰ ਦਿੱਤਾ ਗਿਆ ਹੈ ਕਿ ਗੁਰੂ-ਚੇਲੇ ਦੀ ਭਿੰਨਤਾ, ਵਖਰੇਵੇਂ ਤੇ ਵੰਡ ਨੂੰ ਸਮਾਪਤ ਕਰ ਇਕ ਦੂਸਰੇ 'ਚ ਅਭੇਦ ਕਰ ਦਿੱਤਾ। ਜਿਹੜਾ ਸਿੱਖ ਗੁਰੂ ਉਪਦੇਸ਼ ਨੂੰ ਮਨ-ਬਚ-ਕਰਮ ਤੋਂ ਮੰਨਦਾ, ਧਾਰਨ ਕਰਦਾ ਤੇ ਅਮਲ 'ਚ ਪ੍ਰਗਟਾਉਂਦਾ ਹੈ, ਉਹ ਸਿੱਖ, ਗੁਰੂ ਰੂਪ ਹੋ ਜਾਂਦਾ ਹੈ:

*ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥*

*ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ॥੮॥੨॥੯॥*[੧੭]

ਸਿਧਾਂਤਕ ਤੌਰ 'ਤੇ ਦੇਖੀਏ ਤਾਂ ਸਿੱਖ ਦੁਰਾਚਾਰੀ, ਨਸ਼ਈ, ਪਾਖੰਡੀ, ਡਰਾਮੇਬਾਜ਼, ਧੋਖੇਬਾਜ਼-ਖ਼ੁਦਗਰਜ਼, ਰਿਸ਼ਵਤਖੋਰ, ਦੋਗਲਾ, ਮੰਗਤਾ, ਝਗੜਾਲੂ, ਡੇਰੇਦਾਰ, ਕਬਰਾਂ-ਮੜ੍ਹੀਆਂ ਤੇ ਸਰੀਰਾਂ ਦਾ ਪੁਜਾਰੀ ਨਹੀਂ ਹੋ ਸਕਦਾ ਪਰ ਸਿਧਾਂਤ ਦੀ ਸਮਝ ਨਾ ਹੋਣ ਕਾਰਣ ਜਾਣੇ-ਅਣਜਾਣੇ ਇਸ ਤਰ੍ਹਾਂ ਹੋ ਰਿਹਾ ਹੈ।

ਗੁਰਬਾਣੀ, ਗੁਰਮਤਿ ਵਿਚਾਰਧਾਰਾ, ਸਿੱਖ ਇਤਿਹਾਸ, ਪਰੰਪਰਾਵਾਂ ਤੇ ਮਰਯਾਦਾ ਦਾ ਦੀਰਘ ਅਧਿਐਨ ਕਰਨ ਉਪਰੰਤ ਕਿਹਾ ਜਾ ਸਕਦਾ ਹੈ ਕਿ 'ਸਿੱਖ' ਉਹ ਪਦਵੀ ਹੈ ਜੋ ਪ੍ਰਾਪਤ ਕਰਨੀ ਪੈਂਦੀ ਹੈ। ਸਿੱਖੀ ਅਪਨਾਉਣ ਤੇ ਕਮਾਉਣ ਦਾ ਨਾਂ ਹੈ, ਕਿਸੇ ਵਿਸ਼ੇਸ਼ ਭੇਖ ਦਾ ਨਾਂ ਨਹੀਂ। ਸਿੱਖ ਤੋਂ ਭਾਵ

ਹੈ ਜੋ ਇਕ ਅਕਾਲ-ਪੁਰਖ ਦਾ ਅਤੁੱਟ ਵਿਸ਼ਵਾਸੀ, ਗੁਰੂ ਗ੍ਰੰਥ ਤੇ ਗੁਰੂ-ਪੰਥ ਨੂੰ ਰੋਮ-ਰੋਮ ਤੋਂ ਸਮਰਪਿਤ ਹੈ ਤੇ ਉਸ ਪਾਸ ਸਿੱਖੀ ਗ੍ਰਹਿਣ ਕਰਨ ਦੀ ਅਮੁਕ ਜਗਿਆਸਾ, ਸੂਝ, ਸਮਝ ਤੇ ਵਿਸ਼ਵਾਸ ਹੈ। ਸਿੱਖ ਦੀ ਪਰਿਭਾਸ਼ਾ ਅਨੁਸਾਰ ਵੀ ਸਿੱਖ ਦਾ ਇਕ ਅਕਾਲ ਪੁਰਖ ਦੀ ਹੋਂਦ 'ਚ ਦ੍ਰਿੜ੍ਹ ਵਿਸ਼ਵਾਸ, ਸਿੱਖ ਗੁਰੂ ਸਾਹਿਬਾਨ, ਗੁਰਬਾਣੀ ਤੇ ਗੁਰੂ ਸਿੱਖਿਆ ਨੂੰ ਸਮਰਪਿਤ ਭਾਵਨਾ ਨਾਲ ਪ੍ਰਵਾਨ ਕਰਨਾ ਤੇ ਕਿਸੇ ਹੋਰ ਧਰਮ ਨੂੰ ਮੂਲੋਂ ਹੀ ਨਾ ਮੰਨਣਾ ਜ਼ਰੂਰੀ ਹੈ। ਨਾਨਕ ਨਿਰਮਲ ਪੰਥ ਦੀ ਸਥਾਪਤੀ ਨਾਲ ਹੀ ਸਿੱਖ ਸੰਕਲਪ, ਸਿਧਾਂਤਾਂ ਤੇ ਸੰਸਥਾਵਾਂ ਦੀ ਸਥਾਪਨ ਦੀ ਪ੍ਰਕਿਰਿਆ ਸ਼ੁਰੂ ਹੋ ਗਈ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਸੰਕਲਪ ਸ਼ਬਦ ਸੰਗਯਾ ਹੈ, ਜਿਸਦਾ ਅਰਥ ਹੈ ਮਨ ਦਾ ਫੁਰਨਾ, ਮਨੋਰਥ, ਖਿਆਲ ਪ੍ਰਤਿਗਯਾ ਜਾਂ ਪ੍ਰਣ। ਸੰਕਲਪ ਸ਼ਬਦ ਇਕ ਵਾਰ ਸ੍ਰੀ ਦਸਮ ਗ੍ਰੰਥ 'ਚ ਤੇ ਇਕ ਵਾਰ ਹੀ ਭਾਈ ਗੁਰਦਾਸ ਜੀ ਦੀਆਂ ਵਾਰਾਂ 'ਚ ਆਇਆ ਹੈ:

*ਕਛ ਨੀਰ ਕਰ ਭੀਤਰ ਪਰਾ। ਵਹੈ ਸੰਕਲਪ ਦਿਜਹ ਕਰਿ ਧਰਾ।*[੧੮]

ਜਿਸ ਦਾ ਅਰਥ ਭਾਵ ਸੰਦਰਭ ਵਿਚ ਰਾਜੇ ਦੇ ਹੱਥ ਵਿਚ ਅੱਖ ਦਾ ਪਾਣੀ ਪਿਆ, ਉਸੇ ਨਾਲ ਬ੍ਰਾਹਮਣ ਨੂੰ (ਰਾਜੇ ਨੇ ਧਰਤੀ ਦਾ) ਸੰਕਲਪ ਕਰ ਦਿੱਤਾ, ਜਿਸ ਤੋਂ ਭਾਵ ਕਿ ਪ੍ਰਣ ਕਰ ਦਿੱਤਾ। ਸੰਕਲਪ ਤੋਂ ਸ਼ਬਦ ਸੰਕਲਪ ਕਰਨਾ, ਸੰਕਲਪ ਪੱਤਰ ਬਣੇ, ਇਨ੍ਹਾਂ ਸ਼ਬਦਾਂ 'ਚ ਸੰਕਲਪ ਤੋਂ ਅਰਥ ਭਾਵ ਪ੍ਰਤਿੱਗਿਆ ਤੋਂ ਹਨ:

*ਪਉਣੁ ਪਾਣੀ ਬੈਸੰਤਰੋ ਰਜ ਗੁਣੁ ਤਮ ਗੁਣੁ ਸਤ ਗੁਣੁ ਜਿਤਾ।*
*ਮਨ ਬਚ ਕਰਮ ਸੰਕਲਪ ਕਰਿ ਇਕ ਮਨਿ ਹੋਇ ਵਿਗੋਇ ਦੁਚਿਤਾ।*[੧੯]

ਸੰਕਲਪ ਦੇ ਅਰਥ ਇੱਥੇ ਤਿਆਗ ਤੋਂ ਹਨ: ਭਾਵ ਅਭਿਮਾਨ ਤੋਂ ਰਹਿਤ ਹੋ ਕੇ ਮਨ-ਬਚ ਕਰਮ ਤੋਂ ਇਕਮਿਕ ਹੋ ਗਏ। ਇਸ ਦੇ ਅਰਥ ਇਸ ਤਰ੍ਹਾਂ ਵੀ ਕੀਤੇ ਜਾ ਸਕਦੇ ਹਨ ਕਿ ਮਨ-ਬਚਨ ਤੇ ਕਰਮ ਤੋਂ ਪ੍ਰਤਿਗਯਾ ਕਰਕੇ ਦੁਚਿਤਾਪਨ ਛੱਡਿਆ ਜਾਵੇ।

ਸਿਧਾਂਤ ਦਾ ਅਰਥ ਹੈ ਨਿਰਣਾ, ਨਿਚੋੜ, ਤਤਸਾਰ, ਅੰਤਮ ਫੈਸਲਾ, ਅੰਤ ਨੂੰ ਸਿੱਧ ਹੋਈ ਬਾਤ, ਪਰਮ ਸਤਿ ਆਦਿ। ਸੰਖੇਪ 'ਚ ਸਿਧਾਂਤ ਵਿਚਾਰਧਾਰਾ ਦਾ ਨਿਚੋੜ, ਤਤਸਾਰ, ਮਕਸਦ ਜਾਂ ਅਸਲੀਅਤ ਨੂੰ ਕਹਿ ਸਕਦੇ ਹਾਂ। ਗੁਰਬਾਣੀ 'ਚ ਇਹ ਸ਼ਬਦ ਕੇਵਲ ਇਕ ਵਾਰ ਹੀ ਆਇਆ ਹੈ:

*ਅਚਿੰਤ ਹਮ੍ਾ ਕਉ ਸਗਲ ਸਿਧਾਂਤੁ॥*
*ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ॥੪॥*[੨੦]

ਭਾਈ ਗੁਰਦਾਸ ਜੀ ਦੇ ਕਬਿੱਤਾਂ 'ਚ ਵੀ ਸਿਧਾਂਤ ਸ਼ਬਦ ਇਕ ਵਾਰ ਅੰਕਿਤ ਹੈ:

*ਅਸਟ ਸਿਧਾਂਤ ਭੇਦ ਨਾਥਨ ਕੈ ਨਾਥ ਭਏ,*
*ਦਸਮ ਸਥਲ ਸੁਖ ਸਾਗਰ ਬਿਲਾਸੀ ਹੈ।*[੨੧]

ਸਿਧਾਂਤ ਤੋਂ ਭਾਵ ਇੱਥੇ ਸਿੱਧੀਆਂ ਤੋਂ ਹੈ। ਸਿੱਧੀ ਵੀ ਤੱਤਸਾਰ ਹੀ ਹੁੰਦਾ ਹੈ। ਅੱਠ ਤਰ੍ਹਾਂ ਦੀਆਂ ਸਿੱਧੀਆਂ ਨੂੰ ਤਿਆਗਿਆ ਅਤੇ ਨੌਆਂ ਨਾਥਾਂ ਦੇ ਵੀ ਮਾਲਕ ਹੋਏ। ਦਸਵਾਂ ਦਰਵਾਜ਼ਾ ਜੋ ਸੁੱਖ ਦਾ ਸਮੁੰਦਰ ਹੈ ਉਸ ਦਾ ਅਨੰਦ ਲੈਣ ਵਾਲੇ ਹੋਏ ਹਨ। ਸਿੱਖ ਨੂੰ ਸਿਧਾਂਤੀ ਹੋਣ ਦੀ ਜ਼ਰੂਰਤ ਹੈ।

'ਪੰਜਾਬੀ ਵਿਸ਼ਵਕੋਸ਼' ਅਨੁਸਾਰ, ਸਿਧਾਂਤ ਸਿਧੀ ਦਾ ਅੰਤ ਹੈ, ਨਤੀਜਾ। ਇਹ ਉਹ ਧਾਰਨਾ ਹੈ ਜਿਸ ਨੂੰ ਯੋਗ ਰੂਪ ਵਿਚ ਸਿੱਧ ਕਰਨ ਉਪਰੰਤ ਇਕ ਨਿਸ਼ਚਿਤ ਰੀਤ ਵਜੋਂ ਅਪਣਾ ਲਿਆ ਗਿਆ ਹੈ। ਧਰਮ, ਵਿਗਿਆਨ, ਦਰਸ਼ਨ, ਨੀਤੀ ਅਤੇ ਰਾਜਨੀਤੀ ਸਭ ਸਿਧਾਂਤਾਂ 'ਤੇ ਅਧਾਰਿਤ ਹਨ।

ਡਾ. ਧਰਮਾਨੰਤ ਸਿੰਘ ਨੇ ਸਿਧਾਂਤ ਤੋਂ ਭਾਵ ਨਿਰਣਾ ਲੈਂਦਿਆਂ ਇਨ੍ਹਾਂ ਦੇ ਚਾਰ ਪ੍ਰਕਾਰ ਬਿਆਨ ਕੀਤੇ ਹਨ: (੧) ਪਰਮ ਕੇਂਦਰੀ ਸਿਧਾਂਤ, (੨) ਕੇਂਦਰੀ ਸਿਧਾਂਤ, (੩) ਉਪ ਕੇਂਦਰੀ ਸਿਧਾਂਤ, (੪) ਸਰਬ ਕੇਂਦਰੀ ਸਿਧਾਂਤ।[੨੨] ਸਿਧਾਂਤਕ ਏਕਤਾ-ਇਕਸੁਰਤਾ ਨੂੰ ਸਨਮੁੱਖ ਰੱਖਦਿਆਂ ਅਸੀਂ ਇਨ੍ਹਾਂ ਦੀ ਅਗਲੇਰੀ ਵੰਡ ਨਹੀਂ ਕਰ ਰਹੇ ਪਰ ਇਕ ਗੱਲ ਸਪੱਸ਼ਟ ਹੈ ਕਿ ਸਿੱਖ ਸਿਧਾਂਤਾਂ 'ਚੋਂ ਮੌਲਿਕ, ਮੂਲ, ਪ੍ਰਮਾਣਿਕ-ਸਵੀਕਾਰਤ ਤੇ ਸਤਿਕਾਰਤ 'ਸ਼ਬਦ-ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤ ਹੈ। ਵਿਸ਼ਵ ਧਰਮ ਦਰਸ਼ਨ ਵਿਚ 'ਨਾਨਕ ਨਿਰਮਲ ਪੰਥ' ਦੀ ਨਿਵੇਕਲੀ-ਨਿਰਲੇਪ ਵਿਚਾਰਧਾਰਕ ਦੇਣ ਹੈ। ਇਸ ਤਰ੍ਹਾਂ 'ਸ਼ਬਦ ਗੁਰੂ' ਦਾ ਸਿਧਾਂਤ ਮੌਲਿਕ ਕੇਂਦਰੀ ਸਿਧਾਂਤ ਹੈ, ਜਿਸ ਦੀ ਹੋਂਦ ਪਹਿਲਾਂ ਵਿਦਮਾਨ ਨਹੀਂ ਸੀ। ਗੁਰਮਤਿ ਦੇ ਪ੍ਰਮੁੱਖ ਸਿਧਾਂਤ ਹਨ— ਇਕ ਜੋਤਿ ਦਾ ਸਿਧਾਂਤ, ਨਾਪ ਜਪਣਾ, ਵੰਡ ਛਕਣਾ, ਸਰਬੱਤ ਦਾ ਭਲਾ, ਸਹਿਜ, ਅਨੰਦ, ਚੜ੍ਹਦੀ ਕਲਾ, ਸਤਿਸੰਗ ਕਰਨਾ, ਸੰਜਮ, ਸੇਵਾ-ਸਿਮਰਨ, ਕਿਰਤ ਕਰਨੀ ਆਦਿ।

ਸੰਕਲਪ ਤੇ ਸਿਧਾਂਤ ਵਿਸਮਾਦੀ ਹੁੰਦੇ ਹਨ ਜੋ ਵਿਸਮਾਦ ਨਾਲ ਜੋੜਦੇ ਹਨ ਜਿਨ੍ਹਾਂ ਦੀ ਸਰਵ-ਪ੍ਰਮਾਣਿਕ ਵਿਆਖਿਆ ਵੀ ਨਸੀਬ ਨਹੀਂ ਹੁੰਦੀ। ਸਿੱਖ ਪਰੰਪਰਾਵਾਂ, ਇਤਿਹਾਸ, ਵਿਆਖਿਆ ਸੰਬੰਧੀ ਮਤਭੇਦ ਹੋ ਸਕਦਾ ਹੈ ਪਰ ਸਿੱਖ ਸਿਧਾਂਤ ਨਾਲ ਸਮਝੌਤਾ ਨਹੀਂ ਕਰਦਾ ਕਿਉਂਕਿ ਸਿਧਾਂਤ ਅਟਲ ਤੇ ਅਬਦਲ ਹਨ। ਸੰਕਲਪ ਦੇ ਵਿਚਾਰ ਦੀ ਸਰਵ-ਪ੍ਰਮਾਣਿਕਤਾ ਨੂੰ ਸਿਧਾਂਤ ਕਹਿ ਸਕਦੇ ਹਾਂ।

ਗੁਰੂ ਨਾਨਕ ਜੋਤਿ ਦੇ ਸ਼ਬਦ-ਗੁਰੂ ਸਿਧਾਂਤ ਨੂੰ ਸਾਨੂੰ ਆਪ ਸਮਝਣ ਤੇ ਦੁਨੀਆਂ ਦੇ ਦੂਸਰੇ ਧਰਮਾਂ ਦੇ ਪੈਰੋਕਾਰਾਂ ਨੂੰ ਸਮਝਾਉਣ ਦੀ ਡਾਢੀ ਲੋੜ ਹੈ। ਸਿੱਖ ਸਿਧਾਂਤਾਂ ਦੀ ਮੌਲਿਕਤਾ ਤੇ ਵਿਲੱਖਣਤਾ ਦੀਆਂ ਵਿਸ਼ੇਸ਼ਤਾਵਾਂ ਦੀ ਸਮਝ ਨਾ ਹੋਣ ਕਾਰਣ ਬਹੁਤ ਸਾਰੇ ਗ਼ੈਰ-ਸਿੱਖ ਵਿਦਵਾਨ ਸਾਡੇ 'ਤੇ ਹਮੇਸ਼ਾਂ ਹਮਲਾਵਰ ਰਹਿੰਦੇ ਹਨ ਜਿਨ੍ਹਾਂ ਨੂੰ ਸਮਝਾਉਣ ਲਈ ਸਾਨੂੰ ਸਭ ਨੂੰ ਅੱਗੇ ਆਉਣਾ ਪਵੇਗਾ।

ਗੁਰਮਤਿ ਦੇ ਮੌਲਿਕ ਸਿਧਾਂਤਾਂ ਦੀ ਸਮਝ ਨਾ ਹੋਣ ਕਾਰਨ, 'ਸ਼ਬਦ-ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਿਤ ਹੋਣ ਦੀ ਥਾਂ ਅਸੀਂ ਸਿੱਖ ਸਦਵਾਉਣ ਵਾਲੇ ਨਿਰੰਕਾਰ-ਵਿਚਾਰ ਦੀ ਪੂਜਾ ਛੱਡ ਆਕਾਰ ਦੀ ਪੂਜਾ ਵੱਲ ਫਿਰ ਆਕਰਸ਼ਤ ਹੋ ਰਹੇ ਹਾਂ। ਸਿੱਖ ਧਰਮ ਦੇ ਮੂਲ ਸਿਧਾਂਤ 'ਸ਼ਬਦ ਗੁਰੂ' ਦੀ ਸੂਝ-ਸਮਝ ਨਾ ਹੋਣ ਕਾਰਨ ਹੀ ਸ਼ਖ਼ਸੀ ਪੂਜਾ ਦੇ ਗ਼ੁਲਾਮ ਹੋ ਡੇਰੇਦਾਰੀ ਨੂੰ ਉਤਸ਼ਾਹਿਤ ਕਰ ਰਹੇ ਹਾਂ। ਆਰੰਭ ਤੋਂ ਹੀ ਨਾਨਕ ਨਿਰਮਲ ਪੰਥ 'ਚ ਆਕਾਰ ਦੀ ਨਹੀਂ ਵਿਚਾਰ ਦੀ ਪ੍ਰਮੁੱਖਤਾ ਤੇ ਪ੍ਰਧਾਨਤਾ ਰਹੀ ਹੈ ਤੇ ਰਹੇਗੀ। ਗੁਰੂ ਕਿਰਪਾ ਕਰੇ ਅਸੀਂ ਸਿੱਖ ਸੰਕਲਪਾਂ, ਸਿਧਾਂਤਾਂ ਤੇ ਸੰਸਥਾਵਾਂ ਦੀ ਸੂਝ-ਸਮਝ ਪ੍ਰਾਪਤ ਕਰ ਗੁਰਸਿੱਖੀ ਦੀ ਖੁਸ਼ਬੋਈ ਬਖੇਰ ਸਕੀਏ।

ਸਿਧਾਂਤ ਅਧਾਰਿਤ ਜੀਵਨ-ਜਾਚ ਦਾ ਨਾਂ ਹੀ ਧਰਮ ਹੈ। ਸਿੱਖ ਜੀਵਨ-ਜਾਚ ਦੀ ਰੂਹ ਸਿਧਾਂਤ ਹਨ। ਸਿੱਖ ਧਰਮ ਦੀ ਵਿਲੱਖਣ ਹੋਂਦ-ਹਸਤੀ ਤੇ ਪਹਿਚਾਣ ਨਿਰਮਲ ਸਿਧਾਂਤਾਂ ਕਰਕੇ ਹੀ ਹੈ। ਸਿਧਾਂਤ ਸਥਾਪਤੀ ਤੋਂ ਬਾਅਦ ਸਮੇਂ-ਸਥਾਨ ਦੀਆਂ ਸੀਮਾਵਾਂ ਤੋਂ ਸੁਤੰਤਰ ਹੋ ਜਾਂਦੇ ਹਨ ਪਰ ਸੰਸਥਾਵਾਂ ਸਮੇਂ-ਸਥਾਨ ਦੇ ਪ੍ਰਭਾਵ ਤੋਂ ਸੁਤੰਤਰ ਨਹੀਂ ਰਹਿ ਸਕਦੀਆਂ। ਸਿਧਾਂਤ ਸੂਰਜਨੁਮਾ ਹਨ, ਸੰਸਥਾਵਾਂ ਕਿਰਣਾਂ ਹਨ ਭਾਵ ਕਿ ਸੰਸਥਾਵਾਂ ਦੀ ਹੋਂਦ-ਹਸਤੀ ਤੇ ਪਹਿਚਾਣ ਸਿਧਾਂਤ ਕਰਕੇ ਹੈ। ਸਿਧਾਂਤ ਨਾਲੋਂ ਟੁੱਟ ਕੇ ਸੰਸਥਾਵਾਂ ਦੇ ਵਿਨਾਸ਼ ਨੂੰ ਬਹੁਤਾ ਸਮਾਂ ਨਹੀਂ ਲੱਗਦਾ। ਸੰਸਥਾਵਾਂ ਦੀ ਹੋਂਦ ਤੇ ਸਥਾਪਤੀ ਵਕਤ ਤੇ ਵਿਅਕਤੀ ਕਰਕੇ ਨਹੀਂ ਹੁੰਦੀ। ਵਿਅਕਤੀ ਕਰਕੇ ਸੰਸਥਾ ਨਹੀਂ, ਸੰਸਥਾ ਕਰਕੇ

ਵਿਅਕਤੀ ਵਿਸ਼ੇਸ਼ ਦੀ ਪਹਿਚਾਣ ਬਣ ਸਕਦੀ ਹੈ।

ਸਿੱਖ ਸਮਾਜਿਕ-ਸਦਾਚਾਰਕ ਜੀਵਨ ਦਾ ਧਾਰਨੀ ਹੈ। ਸੰਸਾਰਿਕ-ਸਮਾਜਿਕ, ਪਰਿਵਾਰਕ ਸੁੱਖ ਸਹੂਲਤਾਂ ਨੂੰ ਮਾਣਦਾ ਤੇ ਮੁਸ਼ਕਲਾਂ ਨਾਲ ਜੂਝਦਾ ਹੋਇਆ, ਸਮਾਜਿਕ-ਧਾਰਮਿਕ ਬੁਰਾਈਆਂ ਦੇ ਵਿਰੁੱਧ ਨਿਰੰਤਰ ਸੰਘਰਸ਼ਸ਼ੀਲ ਰਹਿੰਦਾ ਹੈ। ਸਮਾਜ 'ਚ ਨਿਰੰਤਰ ਵਿਚਰਨ ਕਾਰਣ ਹਰ ਸਮੇਂ ਉਸ ਨੂੰ ਕਿਸੇ ਨਾ ਕਿਸੇ ਰੂਪ 'ਚ ਕਿਸੇ ਨਾ ਕਿਸੇ ਸੰਸਥਾ ਦਾ ਅੰਗ ਬਣ ਕੇ ਹੀ ਵਿਚਰਨਾ ਪੈਂਦਾ ਹੈ। ਸਿੱਖ ਸਮਾਜ ਤੇ ਪਰਿਵਾਰ ਤੋਂ ਕਦੇ ਵੀ ਭਗੌੜਾ ਨਹੀਂ ਹੁੰਦਾ। ਅਸਲ 'ਚ ਹਰ ਮਨੁੱਖ ਦੀ ਘਾੜਤ ਘੜਨ 'ਚ ਸਮਾਜ ਦੀ ਮੂਲ ਸੰਸਥਾ 'ਪਰਿਵਾਰ' ਦਾ ਵਿਸ਼ੇਸ ਹੱਥ ਹੁੰਦਾ ਹੈ। ਪਰਿਵਾਰ ਨਾਂ ਦੀ ਸੰਸਥਾ ਤੋਂ ਬਿਨਾਂ ਮਨੁੱਖ ਦੀ ਹੋਂਦ-ਹਸਤੀ ਤੇ ਪਹਿਚਾਣ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਇਸ ਤੋਂ ਸਾਨੂੰ ਧਾਰਮਿਕ ਤੇ ਸਮਾਜਿਕ ਸੰਸਥਾਵਾਂ ਦੀ ਮਹੱਤਤਾ ਬਾਰੇ ਅੰਦਾਜ਼ਾ ਸਹਿਜੇ ਹੀ ਹੋ ਸਕਦਾ ਹੈ। 'ਪੰਜਾਬੀ ਵਿਸ਼ਵਕੋਸ਼' ਅਨੁਸਾਰ, "ਸੰਸਥਾਵਾਂ ਆਧੁਨਿਕ ਸੰਗਠਿਤ ਸਮਾਜ ਦਾ ਇਕ ਬੁਨਿਆਦੀ ਅੰਗ ਹਨ। ਸੰਸਥਾ ਦੀ ਪਰਿਭਾਸ਼ਾ ਵੱਖ-ਵੱਖ ਸਮਾਜ ਵਿਗਿਆਨੀਆਂ ਨੇ ਆਪਣੇ-ਆਪਣੇ ਦ੍ਰਿਸ਼ਟੀਕੋਣ ਅਨੁਸਾਰ ਦਿੱਤੀ ਹੈ। ਕੁਝ ਵਿਦਵਾਨ ਇਸ ਨੂੰ 'ਆਦਰਸ਼ ਦਾ ਇਕੱਠ' ਕਹਿੰਦੇ ਹਨ, ਜਿਸ ਦੁਆਰਾ ਵਿਅਕਤੀਆਂ ਦੇ ਪਰਸਪਰ ਸਮਾਜਿਕ ਸੰਬੰਧਾਂ ਨੂੰ ਨਿਯਮਬੰਦ ਕੀਤਾ ਜਾਂਦਾ ਹੈ। ਕੁਝ ਵਿਦਵਾਨਾਂ ਅਨੁਸਾਰ 'ਸੰਸਥਾ' ਸ਼ਬਦ ਵੱਡੇ-ਵੱਡੇ 'ਰਸਮੀ ਇਕੱਠ' ਲਈ ਵਰਤਿਆ ਜਾਂਦਾ ਹੈ। ਇਸ ਅਨੁਸਾਰ ਵਿਸ਼ਵ ਵਿਦਿਆਲਾ, ਸਕੂਲ, ਹਸਪਤਾਲ ਅਤੇ ਫੌਜੀ ਆਦਿ ਸੰਸਥਾਵਾਂ ਹਨ।"[੨੩]

ਸੰਸਥਾ ਵਿਵਹਾਰ ਨੂੰ ਨਿਯਮਬੱਧ ਕਰਦੀ ਹੈ। ਨਿਯਮਬੱਧ ਵਿਵਹਾਰ ਦੇ ਪ੍ਰਗਟਾਅ ਨੂੰ ਸੰਸਥਾ ਕਿਹਾ ਜਾ ਸਕਦਾ ਹੈ ਪਰ ਅਜਿਹੇ ਪ੍ਰਭਾਵਾਂ ਦੇ ਪਿੱਛੇ ਕਿਸੇ ਸਿਧਾਂਤ ਦਾ ਹੋਣਾ ਨਿਹਾਇਤ ਜ਼ਰੂਰੀ ਹੈ। ਵਿਵਹਾਰ ਨੂੰ ਨਿਸ਼ਚਿਤ ਕਰਨਾ ਅਤੇ ਕਿਸੇ ਖ਼ਾਸ ਪੱਖ ਤੋਂ ਵਿਵਹਾਰ ਉੱਤੇ ਰੋਕ ਲਗਾਉਣਾ ਵੀ ਸੰਸਥਾ ਦਾ ਕੰਮ ਹੈ। ਸੰਸਥਾ ਸਿਧਾਂਤ ਦੇ ਵਿਵਹਾਰਿਕ ਰੂਪ ਨੂੰ ਅਮਲ 'ਚ ਪ੍ਰਗਟ ਕਰਦੀ ਹੈ, ਇਸ ਅਨੁਸਾਰ ਕੁਝ ਕਰਨ ਤੇ ਕੁਝ ਨਾ ਕਰਨਯੋਗ ਨਿਯਮਾਵਲੀ ਨਿਰਧਾਰਿਤ ਕੀਤੀ ਜਾਂਦੀ ਹੈ। ਸਿਧਾਂਤ ਨੂੰ ਅਮਲ 'ਚ ਪ੍ਰਸਤੁਤ ਕਰਨ ਲਈ ਬਣਾਈ ਗਈ ਮਰਯਾਦਾ ਨੂੰ ਵੀ ਸੰਸਥਾ ਕਹਿ ਸਕਦੇ ਹਾਂ। ਸੰਸਥਾਵਾਂ ਸਿਧਾਂਤਾਂ ਨੂੰ ਅਮਲ 'ਚ ਲਿਆਉਣ ਵਾਲੇ ਸੰਗਠਨ ਦਾ ਨਾਂ ਹੈ।

ਮਨੁੱਖੀ ਸਮਾਜ ਸੰਸਥਾਵਾਂ ਦਾ ਸਮੂਹ ਹੈ, ਪਰਿਵਾਰ ਜਿਸ ਦੀ ਮੂਲ ਇਕਾਈ ਹੈ। ਸੰਸਥਾਵਾਂ 'ਚ ਜੁੜਨ ਤੇ ਵਿਚਰਨ ਤੋਂ ਬਿਨਾਂ ਮਨੁੱਖੀ ਵਿਕਾਸ ਅਸੰਭਵ ਹੈ। ਗੁਰੂ ਨਾਨਕ ਸਾਹਿਬ ਨੇ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦਾ ਸਿਧਾਂਤ ਦ੍ਰਿੜ੍ਹ ਕਰਾਉਂਦਿਆਂ, ਗ੍ਰਹਿਸਤੀ ਜੀਵਨ ਜੀਉਂ ਕੇ ਇਨ੍ਹਾਂ 'ਤੇ ਅਮਲ ਕਰਨ ਦਾ ਉਪਦੇਸ਼ ਦਿੱਤਾ। ਘਰ-ਪਰਿਵਾਰ ਤੇ ਸਮਾਜ ਦੇ ਭਗੌੜਿਆਂ ਨੂੰ ਉਨ੍ਹਾਂ ਨੇ 'ਜੁੜੇ' ਹੋਏ ਨਹੀਂ ਸਗੋਂ ਮੰਗਤੇ ਕਿਹਾ:

*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂ ਕੇ ਘਰਿ ਮੰਗਣਿ ਜਾਈ।*[੨੪]

ਗੁਰਮਤਿ ਵਿਚਾਰਧਾਰਾ ਅਨੁਸਾਰ ਸਿੱਖ ਨੂੰ ਗ੍ਰਹਿਸਤ-ਪਰਿਵਾਰ ਤੋਂ ਬਾਅਦ ਸੰਗਤ-ਪੰਗਤ, ਗੁਰਦੁਆਰੇ ਦੀ ਸੰਸਥਾ 'ਚ ਰੋਜ਼ਾਨਾ ਸੰਗਤ ਕਰਨ ਦੀ ਹਦਾਇਤ ਕੀਤੀ ਗਈ ਹੈ। 'ਗੁਰਦੁਆਰੇ ਦੀ ਸੰਸਥਾ' ਮੁੱਢਲੀ ਸਿੱਖ ਧਾਰਮਿਕ-ਸਮਾਜਿਕ ਸੰਸਥਾ ਹੈ, ਜਿਸ ਨੇ ਸਰਬੱਤ ਦੇ ਭਲੇ ਹਿੱਤ ਵਿਕਾਸ ਕਰਦਿਆਂ ਨਵੇਂ ਕੀਰਤੀਮਾਨ ਸਥਾਪਿਤ ਕੀਤੇ। ਗੁਰਦੁਆਰੇ ਦੀ ਸੰਸਥਾ ਨਾਲ ਰੱਬੀ ਪਿਆਰ, ਗੁਰੂ ਮਿਲਾਪ, ਬੌਧਿਕ ਵਿਕਾਸ, ਕਥਾ-ਕੀਰਤਨ, ਸੇਵਾ-ਸਿਮਰਨ, ਰਾਹੀਂ ਵਿਚਾਰ ਦੀ ਪ੍ਰਮੁੱਖਤਾ,

ਧਾਰਮਿਕ ਸਮਾਜਿਕ ਲੋੜਾਂ ਦੀ ਪੂਰਤੀ ਵਾਸਤੇ ਸੰਗਤ-ਪੰਗਤ, ਲੰਗਰ, ਰਿਹਾਇਸ਼, ਸਰੀਰਿਕ ਸੰਭਾਲ, ਦਵਾ-ਦਾਰੂ, ਸਰੋਵਰ, ਅੱਖਰ ਗਿਆਨ, ਸੁਰੱਖਿਆ ਆਦਿ ਅਨੇਕਾਂ ਸਹੂਲਤਾਂ, ਮਨੁੱਖੀ-ਲੋੜਾਂ ਤੇ ਸਮੱਸਿਆਵਾਂ ਤੋਂ ਛੁਟਕਾਰਾ ਪਾਉਣ ਲਈ ਜੁੜ ਗਈਆਂ। ਗੁਰਦੁਆਰੇ ਦੀ ਸੰਸਥਾ ਦੇ ਵਿਕਾਸ, ਪ੍ਰਭਾਵ, ਮਾਣ ਸਤਿਕਾਰ ਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਦੁਨੀਆਂ ਭਰ 'ਚ ਕੋਨੇ-ਕੋਨੇ 'ਚ ਝੁਲਦੇ ਕੇਸਰੀ ਪਰਚਮ ਤੋਂ ਸਹਿਜੇ ਹੀ ਲਗਾ ਸਕਦੇ ਹਾਂ।

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਦੁਆਰੇ ਦੀ ਸੰਸਥਾ ਦੇ ਵਿਕਾਸ ਤੇ ਪ੍ਰਚਾਰ ਵਾਸਤੇ ਨਵੀਂ ਸੰਸਥਾ ਦੀ ਅਰੰਭਤਾ ਕੀਤੀ ਜਿਸ ਨੂੰ 'ਮੰਜੀ' ਕਿਹਾ ਜਾਂਦਾ ਸੀ। ਸਿੱਖ ਸੰਗਤਾਂ ਨੂੰ ਮੂਲ ਨਾਲ ਜੋੜਨ ਵਾਸਤੇ ੨੨ ਮੰਜੀਆਂ ਸਥਾਪਿਤ ਕੀਤੀਆਂ ਗਈਆਂ। ਮੰਜੀਦਾਰ ਸਦਗੁਣਾਂ ਦਾ ਧਾਰਨੀ ਸਿਦਕੀ ਸਿੱਖ ਹੁੰਦਾ ਸੀ। ਸਮੇਂ ਨਾਲ ਸਿੱਖ ਧਰਮ ਦੇ ਪ੍ਰਚਾਰ ਵਾਸਤੇ ਮੰਜੀ ਸੰਸਥਾ ਵਾਂਗ 'ਮਸੰਦ' ਸੰਸਥਾ ਸ਼ੁਰੂ ਕਰਨ ਦੀ ਜ਼ਰੂਰਤ ਪੈ ਗਈ ਕਿਉਂਕਿ ਕੇਵਲ ਮੂਲ ੨੨ ਮੰਜੀਆਂ ਨਾਲ ਸਿੱਖੀ ਦੇ ਵਿਕਸਿਤ ਸਰੂਪ ਨੂੰ ਸੰਗਠਿਤ ਕਰਨਾ ਮੁਸ਼ਕਿਲ ਹੋ ਗਿਆ ਸੀ। ਗੁਰਦੁਆਰੇ ਦੀ ਸੰਸਥਾ ਦੀ ਭਰਪੂਰ ਸਵਕ੍ਰਿਤੀ ਤੋਂ ਬਾਅਦ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ '*ਅਕਾਲ ਤਖ਼ਤ ਸਾਹਿਬ*' ਨਾਂ ਦੀ ਨਵੀਂ ਸੰਸਥਾ ਦੀ ਸਿਰਜਣਾ ਕੀਤੀ, ਜਿਸ ਨੇ ਮਾਨਵ ਸਮਾਜ ਦੇ ਇਤਿਹਾਸ ਵਿਚ ਨਵੇਂ ਅਧਿਆਇ ਦਾ ਆਗ਼ਾਜ਼ ਕੀਤਾ। ਸੰਤ-ਸਿਪਾਹੀ ਦੇ ਸੰਕਲਪ-ਸਿਧਾਂਤ ਦੀਆਂ ਰੂਹਾਂ ਦਾ ਮਿਲਾਪ ਹੋਇਆ। ਭਾਰਤੀ ਦਰਸ਼ਨ 'ਚ ਮੀਰੀ-ਪੀਰੀ ਦਾ ਸਿਧਾਂਤ, ਜੋ ਵਿਰੋਧੀ ਦਿਸ਼ਾ ਵਿਚ ਨਿਰੰਤਰ ਵਿਕਾਸ ਕਰ ਰਿਹਾ ਸੀ, ਨੂੰ ਮੂਲੋਂ ਮੋੜ ਕੇ ਇਕ ਦੂਸਰੇ 'ਚ ਸਮਿਲਿਤ ਤੇ ਆਤਮ ਨਿਰਭਰ ਕਰ ਦਿੱਤਾ। ਜੋਤਿ ਤੇ ਜੁਗਤਿ ਵਾਂਗ ਮੀਰੀ-ਪੀਰੀ ਵੀ ਇਕ ਸਿੱਕੇ ਦੇ ਦੋ ਅਨਿੱਖੜਵੇਂ ਪਹਿਲੂ ਬਣ ਗਏ। ਸਰੀਰਾਂ-ਸਖ਼ਸ਼ੀਅਤਾਂ ਦੀ ਮਾਨਤਾ ਤੇ ਮਹਾਨਤਾ ਨੂੰ ਘਟਾਉਣ, ਸ਼ਖ਼ਸੀ ਪੂਜਾ ਨੂੰ ਰੋਕਣ, ਸਿਧਾਂਤ ਤੇ ਸੰਸਥਾ ਨਾਲ ਜੁੜਨ ਦਾ ਅਮਲੀ ਰੂਪ 'ਚ ਉਪਦੇਸ਼ ਦ੍ਰਿੜ੍ਹ ਕਰਵਾਇਆ ਗਿਆ।

ਮਸੰਦ ਸੰਸਥਾ ਨੇ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੀਕ ਸਿੱਖ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ 'ਚ ਭਰਪੂਰ ਯੋਗਦਾਨ ਪਾਇਆ ਪਰ ਇਸ ਸੰਸਥਾ ਵਿਚ ਸ਼ਖ਼ਸੀ ਪ੍ਰਭਾਵ ਤੇ ਔਗੁਣਾਂ ਦੇ ਆ ਜਾਣ ਕਾਰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸੰਸਥਾ ਨੂੰ ਮੂਲੋਂ ਹੀ ਬੰਦ ਕਰਕੇ ਖ਼ਾਲਸੇ ਦੀ ਸਿਰਜਣਾ ਕਰ ਸਿੱਖਾਂ 'ਚੋਂ ਸ਼ਖ਼ਸੀ ਸਰਦਾਰੀ ਤੇ ਪ੍ਰਭਾਵ ਨੂੰ ਸਮਾਪਤ ਕਰ ਦਿੱਤਾ।

ਸੰਸਥਾਵਾਂ ਮਨੁੱਖੀ ਵਿਕਾਸ 'ਚ ਪ੍ਰਮੁੱਖ ਭੂਮਿਕਾ ਨਿਭਾਉਂਦੀਆਂ ਹਨ। ਅਸੀਂ ਕਹਿ ਸਕਦੇ ਹਾਂ ਕਿ ਸਾਡਾ ਧਾਰਮਿਕ-ਸਮਾਜਿਕ, ਰਾਜਨੀਤਿਕ ਅਤੇ ਸਭਿਆਚਾਰਕ ਜੀਵਨ ਸੰਸਥਾਵਾਂ ਦੁਆਰਾ ਨਿਰਧਾਰਿਤ ਕੀਤਾ ਜਾਂਦਾ ਹੈ। ਸਮਾਜਿਕ ਵਿਕਾਸ 'ਚ ਧਾਰਮਿਕ, ਸਮਾਜਿਕ, ਰਾਜਨੀਤਿਕ, ਸਭਿਆਚਾਰਕ ਤੇ ਆਰਥਿਕ ਆਦਿਕ ਸੰਸਥਾਵਾਂ ਦਾ ਮਹੱਤਵਪੂਰਨ ਸਥਾਨ ਹੈ ਤੇ ਰਹੇਗਾ। ਅਸੀਂ ਇੱਥੇ ਕੇਵਲ ਸਿੱਖ ਧਰਮ ਨਾਲ ਸਬੰਧਿਤ ਸੰਸਥਾਵਾਂ ਬਾਰੇ ਹੀ ਸੀਮਤ ਵਿਚਾਰ ਕਰ ਸਕਦੇ ਹਾਂ।

ਸੰਸਥਾ ਦੇ ਨਾਂ ਤੋਂ ਉਸ ਦਾ ਕਾਰਜ ਖੇਤਰ ਸਪੱਸ਼ਟ ਹੋ ਜਾਂਦਾ ਹੈ। ਸੰਸਥਾ ਦਾ ਕਾਰਜ ਖੇਤਰ ਪਰਿਵਾਰ ਤੋਂ ਲੈ ਕੇ ਵਿਸ਼ਵ-ਵਿਆਪੀ ਹੋ ਸਕਦਾ ਹੈ। ਸੰਸਥਾ ਦਾ ਸੁਭਾਉ ਵਿਕਾਸ ਤੇ ਵਿਗਾਸ ਮੁਖੀ ਵੀ ਹੋਣਾ ਚਾਹੀਦਾ ਹੈ। ਧਾਰਮਿਕ ਸੰਸਥਾ ਦਾ ਮੂਲ ਕਾਰਜ ਸਬੰਧਿਤਾਂ ਨੂੰ ਅਨੰਦ-ਖੇੜੇ ਤੇ ਵਿਕਾਸ ਪ੍ਰਦਾਨ ਕਰਨਾ ਤੇ ਅੰਤ ਨੂੰ ਵਿਸਮਾਦ ਦੀ ਅਵਸਥਾ 'ਚ ਲੈ ਜਾਣਾ ਹੈ। ਸੰਸਥਾਵਾਂ ਦਾ ਵਿਕਾਸ, ਵਿਗਾਸ ਤੇ ਵਿਸਮਾਦ ਨਿੱਜ ਨਾਲ ਵੀ ਜੁੜਿਆ ਹੁੰਦਾ ਹੈ ਪਰ ਇਸ ਦੀ ਪ੍ਰਕਿਰਤੀ ਹਮੇਸ਼ਾਂ ਸਮਾਜਿਕ

ਤੇ ਸਮੂਹਿਕ ਹੀ ਹੁੰਦੀ ਹੈ। ਸੰਸਥਾਵਾਂ ਦੀ ਹੋਂਦ ਵਿਚ ਆਉਣ ਤੇ ਪ੍ਰਵਾਨ ਹੋਣ 'ਚ ਬਹੁਤ ਸਮਾਂ ਲੱਗ ਜਾਂਦਾ ਹੈ। ਇਸ ਕਰਕੇ ਸਥਾਪਿਤ ਸੰਸਥਾਵਾਂ ਬਾਰੇ ਸਾਡੀ ਜ਼ਿੰਮੇਵਾਰੀ ਹੈ, ਕਿ ਇਨ੍ਹਾਂ ਬਾਰੇ ਅਸੀਂ ਉਸਾਰੂ ਸੋਚ ਰੱਖੀਏ। ਸਮੇਂ ਦੇ ਬੀਤਣ ਨਾਲ ਸੰਸਥਾਵਾਂ ਵਿਚ ਵਿਅਕਤੀਗਤ ਕਮਜ਼ੋਰੀਆਂ ਆ ਸਕਦੀਆਂ ਹਨ, ਉਨ੍ਹਾਂ ਨੂੰ ਦੂਰ ਕਰਨ 'ਚ ਸੰਬੰਧਿਤਾਂ ਨੂੰ ਸਹਾਈ ਹੋਣਾ ਚਾਹੀਦਾ ਹੈ। ਸੰਸਥਾਵਾਂ ਦੇ ਸੰਚਾਲਕ ਮਨ-ਬਚ-ਕਰਮ ਤੋਂ ਸਦ ਗੁਣਾਂ ਦੇ ਧਾਰਨੀ-ਉਚ ਆਚਰਣ ਵਾਲੇ ਹੋਣ ਤਾਂ ਸੰਸਥਾਵਾਂ ਦੀ ਸਰਬ ਪ੍ਰਵਾਨਗੀ ਤੇ ਸੰਸਥਾਪਨਾ ਵਿਸ਼ਵ-ਵਿਆਪੀ ਹੋ ਸਕਦੀ ਹੈ। ਇਹ ਅਸੂਲ ਸਾਰੀਆਂ ਹੀ ਸੰਸਥਾਵਾਂ ਜਿਵੇਂ ਧਾਰਮਿਕ, ਸਮਾਜਿਕ, ਰਾਜਨੀਤਿਕ, ਆਰਥਿਕ, ਵਿਦਿਅਕ, ਸਭਿਆਚਾਰਕ, ਪੰਥਕ ਆਦਿ 'ਤੇ ਲਾਗੂ ਹੁੰਦਾ ਹੈ। ਪੰਥਕ ਸੰਸਥਾਵਾਂ ਦੀ ਸਥਾਪਤੀ ਵਾਸਤੇ ਸਾਨੂੰ ਸਭ ਨੂੰ ਯਤਨਸ਼ੀਲ ਹੋਣਾ ਚਾਹੀਦਾ ਹੈ। ਜਿਹੜੀਆਂ ਸੰਸਥਾਵਾਂ ਇਸ ਮਕਸਦ ਨੂੰ ਪੂਰਿਆਂ ਨਹੀਂ ਕਰਦੀਆਂ ਸਗੋਂ ਨਿਜਤਵ ਤੇ ਸ਼ਖ਼ਸੀ ਲਾਭ ਨਾਲ ਜੁੜ ਜਾਂਦੀਆਂ ਹਨ ਉਹ ਵਿਨਾਸ਼ਮੁਖੀ ਹੋ ਆਪਣੀ ਹੋਂਦ ਮਿਟਾ ਲੈਂਦੀਆਂ ਹਨ ਜਿਵੇਂ ਸਿੱਖਾਂ 'ਚੋਂ ਮੰਜੀ ਸੰਸਥਾ, ਮਸੰਦ ਸੰਸਥਾ ਆਦਿ। ਸੰਸਥਾ ਦੀ ਸਥਾਪਤੀ ਤੋਂ ਪਹਿਲਾਂ ਉਸ ਨੂੰ ਅਨੇਕਾਂ ਪੜਾਵਾਂ 'ਚੋਂ ਗੁਜ਼ਰਨਾ ਪੈਂਦਾ ਹੈ। ਸਿੱਖ ਸੰਕਲਪਾਂ ਤੇ ਸਿਧਾਂਤਾਂ ਨੂੰ ਪ੍ਰਚਾਰਨ-ਪ੍ਰਸਾਰਨ 'ਚ ਸਿੱਖ ਸੰਸਥਾਵਾਂ ਦਾ ਵਿਸ਼ੇਸ ਹੱਥ ਹੈ। ਸਿੱਖ ਧਰਮ ਵਿਚ ਸਿਧਾਂਤ ਤੇ ਸੰਸਥਾਵਾਂ ਦੀ ਬਹੁਤ ਨੇੜਤਾ ਹੈ ਜਿਵੇਂ ਗੁਰੂ ਸਿਧਾਂਤ ਹੈ ਪਰ ਸੰਸਥਾਗਤ ਰੂਪ 'ਚ ਵੀ ਗੁਰੂ ਸੰਸਥਾ ਨਾਨਕ ਜੋਤਿ ਦੇ ਰੂਪ ਵਿਚ ਪ੍ਰਗਟ ਹੈ। ਅੱਜ ਗੁਰੂ ਗ੍ਰੰਥ-ਗੁਰੂ ਪੰਥ ਦੇ ਨਿਕਾਸ, ਵਿਕਾਸ ਤੇ ਵਿਗਾਸ ਨੂੰ ਸਮਝਣ ਲਈ ਸਿੱਖ ਸੰਕਲਪਾਂ, ਸਿਧਾਂਤਾਂ ਤੇ ਸੰਸਥਾਵਾਂ ਦੀ ਉਤਪਤੀ, ਵਿਕਾਸ ਤੇ ਅਜੋਕੀ ਸਥਿਤੀ ਨੂੰ ਸਮਝਣਾ ਬੇਹੱਦ ਜ਼ਰੂਰੀ ਹੈ।

ਸਿੱਖ ਸਦਾਚਾਰਕ ਗੁਣਾਂ ਦਾ ਮੁਜੱਸਮਾ ਹੈ ਜਿਸ ਦੇ ਨੈਤਿਕ ਗੁਣਾਂ ਦੀ ਸਿਫਤ-ਸਲਾਹ ਸਿੱਖ ਦੁਸ਼ਮਣ ਇਤਿਹਾਸਕਾਰਾਂ ਨੇ ਵੀ ਖੁਲ੍ਹ ਕੇ ਕੀਤੀ। ਸਿੱਖੀ ਦੇ ਨੈਤਿਕ ਮਿਆਰ ਨੂੰ ਅਮਲੀ ਰੂਪ 'ਚ ਪ੍ਰਗਟ ਕਰਨਾ ਸਮੇਂ ਦੀ ਮੰਗ ਹੈ ਤਾਂ ਕਿ ਸਾਡੇ ਜੀਵਨ-ਆਚਾਰ-ਵਿਵਹਾਰ 'ਤੇ ਲੋਕ ਮਾਣ ਤੇ ਇਤਬਾਰ ਕਰ ਸਕਣ। ਸਿੱਖ ਸਿਧਾਂਤਾਂ ਤੇ ਸੰਸਥਾ ਦੇ ਵਿਵੇਚਨ ਤੋਂ ਬਾਅਦ ਗ਼ੈਰ-ਸਿੱਖ ਇਨ੍ਹਾਂ ਦੇ ਅਮਲੀ ਰੂਪ ਨੂੰ ਸਿੱਖ ਜੀਵਨ-ਜਾਚ ਵਿਚ ਦੇਖ ਸਕਣ ਇਹੀ ਸਾਡੀ ਲੋਚਾ ਹੈ। ਸਿੱਖ ਸਿਧਾਂਤਾਂ ਨੂੰ ਗੁਰਮਤਿ ਵਿਚਾਰਧਾਰਾ ਦੀ ਮੂਲ ਰੌਸ਼ਨੀ 'ਚ ਸਮਝਣ ਵਾਸਤੇ ਇਹ ਯਤਨ ਸਾਰਥਕ ਹੋਵੇਗਾ, ਇਹ ਸਾਡਾ ਵਿਸ਼ਵਾਸ ਹੈ।

### *ਹਵਾਲੇ ਤੇ ਟਿਪਣੀਆਂ:*


੧. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੮੭ ਪੰਨਾ ੩੦੫.

੨. ਅਮਰ ਸਿੰਘ (ਸੰਪਾ.), *ਗਿਆਨ ਰਤਨਾਵਲੀ ਵਾਰਾਂ ਭਾਈ ਗੁਰਦਾਸ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੮੭, ੩੭/੨.

੩. ਸਿਰਦਾਰ ਕਪੂਰ ਸਿੰਘ, *ਰਾਜ ਕਰੇਗਾ ਖ਼ਾਲਸਾ,* ਸਿੰਘ ਬ੍ਰਦਰਜ਼, ਅੰਮ੍ਰਿਤਸਰ ੨੦੦੭, ਪੰਨਾ ੭੯.

੪. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ,* ਉਕਤ, ਪੰਨਾ ੭੩.

੫. ਡਾ. ਗੰਡਾ ਸਿੰਘ, ਪ੍ਰਿੰ. ਤੇਜਾ ਸਿੰਘ, *ਸਿੱਖ ਇਤਿਹਾਸ* (੧੪੬੯-੧੭੬੫), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੬, ਪੰਨਾ ੧.

੬. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼,* ਨੈਸ਼ਨਲ ਬੁਕ ਸ਼ਾਪ, ਦਿੱਲੀ, ੧੯੯੮, ਪੰਨਾ ੧੯੨.
੭. ਸਿਰਦਾਰ ਕਪੂਰ ਸਿੰਘ, ਉਕਤ, ਪੰਨਾ ੮੨.
੮. Mircea Eliade (ed.), *The Encyclopaedia of Religion,* Vol. 13, New York, 1981, p. 315.
੯. *ਸਿੱਖ ਰਹਿਤ ਮਰਯਾਦਾ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੧੧, ਪੰਨਾ ੯.
੧੦. ਅਮਰ ਸਿੰਘ (ਸੰਪਾ.), ਉਕਤ, ੧੦/੧੬.
੧੧. ਉਕਤ, ੧੩/ ੧੯.
੧੨. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ,* ਉਕਤ, ਪੰਨਾ ੫੯੦.
੧੩. ਉਕਤ, ਪੰਨਾ ੫੯੩.
੧੪. ਉਕਤ, ਪੰਨਾ ੬੪੯.
੧੫. ਭਾਈ ਸੇਵਾ ਸਿੰਘ (ਸੰਪਾ.) *ਕਬਿੱਤ ਸਵੱਯੇ ਭਾਈ ਗੁਰਦਾਸ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੯੬, ੩੮੦.
੧੬. ਉਕਤ, ੪੪੦.
੧੭. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ,* ਉਕਤ, ਪੰਨਾ ੪੪੪.
੧੮. *ਸ੍ਰੀ ਦਸਮ ਗ੍ਰੰਥ,* ਭਾ. ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ੨੦੦੪, ਪੰਨਾ ੧੬੮.
੧੯. ਅਮਰ ਸਿੰਘ (ਸੰਪਾ.), ਉਕਤ, ੨੯/੪.
੨੦. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ,* ਉਕਤ, ਪੰਨਾ ੧੧੫੭.
੨੧. ਭਾਈ ਸੇਵਾ ਸਿੰਘ (ਸੰਪਾ.), ਉਕਤ, ੩੧/੩.
੨੨. ਧਰਮਾਨੰਤ ਸਿੰਘ (ਡਾ.), *ਗੁਰਮਤਿ ਦੇ ਕੇਂਦਰੀ ਤੇ ਉਪਕੇਂਦਰੀ ਸਿਧਾਂਤ,* ਗੁਰਮਤਿ ਪ੍ਰਕਾਸ਼, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, ੪/੧੯੫੭, ਪੰਨਾ ੨੯.
੨੩. *ਪੰਜਾਬੀ ਵਿਸ਼ਵਕੋਸ਼,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੮੯, ਪੰਨਾ ੩੦੧.
੨੪. ਅਮਰ ਸਿੰਘ (ਸੰਪਾ.), ਉਕਤ, ੧/੪੦.



# ਸਿੱਖ ਧਰਮ ਵਿਚ ਗੁਰੂ ਦਾ ਸੰਕਲਪ

ਆਧੁਨਿਕ ਸਮੇਂ ਵਿਚ ਧਰਮ ਦਾ ਪ੍ਰਭਾਵ ਕਈ ਕਾਰਨਾਂ ਕਰਕੇ ਘਟਦਾ ਜਾ ਰਿਹਾ ਹੈ। ਇਸ ਲਈ ਗੁਰੂ-ਸ਼ਬਦ ਦੇ ਅਰਥ ਅਤੇ ਗੁਰੂ-ਪਦਵੀ ਦੀ ਅਸਲੀਅਤ ਨੂੰ ਪ੍ਰਗਟ ਕਰਨਾ ਜ਼ਰੂਰੀ ਜਾਪਦਾ ਹੈ।

***ਪਰਿਭਾਸ਼ਾ***

ਗੁਰੂ ਤੋਂ ਭਾਵ ਉਹ ਮਹਾਨ ਆਤਮਕ ਸ਼ਕਤੀ ਹੈ ਜੋ ਪਰਮਾਤਮਾ ਵੱਲੋਂ ਮਨੁੱਖ ਮਾਤਰ ਦੇ ਕਲਿਆਣ ਵਾਸਤੇ ਸਦੀਵ ਕਾਲ ਲਈ ਨਿਸ਼ਚਿਤ ਹੋਈ ਹੈ। ਇਸ ਦੇ ਸ਼ਬਦੀ ਅਰਥ ਹਨ "ਹਨੇਰੇ ਵਿਚ ਰੌਸ਼ਨੀ ਪੈਦਾ ਕਰਨ ਵਾਲਾ"। ਡਾ. ਮੈਕਲੌਡ ਨੇ ਆਪਣੀ ਪੁਸਤਕ 'ਗੁਰੂ ਨਾਨਕ ਐਂਡ ਦਾ ਸਿੱਖ ਰਿਲੀਜ਼ਨ' ਵਿਚ ਗੁਰੂ ਨੂੰ ਇਕ ਮਿਸਟੀਕਲ ਪ੍ਰਿੰਸੀਪਲ ਅਰਥਾਤ ਰਹੱਸਵਾਦੀ ਸਿਧਾਂਤ ਮੰਨਿਆ ਹੈ।[੧] ਏਸੇ ਵਿਚਾਰ ਦੀ ਪੁਸ਼ਟੀ ਡਾ. ਜੇ.ਐਸ. ਗਰੇਵਾਲ ਨੇ ਆਪਣੀ ਪੁਸਤਕ 'ਗੁਰੂ ਨਾਨਕ ਇਨ ਹਿਸਟਰੀ'[੨] ਵਿਚ ਕੀਤੀ ਹੈ। ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਕੋਈ ਦੇਹਧਾਰੀ ਜਾਂ ਬਾਹਰ ਮੁਖੀ ਆਸ਼ੇ ਵਾਲਾ ਵਿਅਕਤੀ ਨਹੀਂ ਹੋ ਸਕਦਾ, ਸਗੋਂ ਸੰਸਾਰ ਨੂੰ ਪੈਦਾ ਕਰਨ ਵਾਲੀ ਮਹਾਨ ਸ਼ਕਤੀ ਵਲੋਂ ਮਨੁੱਖ ਦੇ ਕਲਿਆਣ ਲਈ ਨਿਸ਼ਚਿਤ ਕੀਤਾ ਕੋਈ ਆਤਮਕ ਪੱਧਰ ਦਾ ਸਾਧਨ ਹੈ।

ਇਸ ਵਿਚ ਸ਼ੱਕ ਨਹੀਂ ਕਿ ਗੁਰੂ ਦੀ ਇਸ ਅਤਿ ਸੂਖਮ ਅਤੇ ਰਹੱਸਵਾਦੀ ਅਸਲੀਅਤ ਨੂੰ ਸਮਝ ਸਕਣਾ ਬਹੁਤ ਕਠਿਨ ਕੰਮ ਹੈ।[੩] ਫਿਰ ਵੀ ਸਿੱਖ ਧਰਮ ਵਿਚ ਗੁਰਬਾਣੀ ਜੋ ਗੁਰੂ-ਰੂਪ ਹੈ[੪], ਗੁਰੂ ਬਾਰੇ ਠੀਕ ਗਿਆਨ ਜਾਂ ਸੂਝ ਪ੍ਰਾਪਤ ਕਰਨ ਲਈ ਸਭ ਤੋਂ ਸਾਰਥਕ ਸੋਮਾ ਹੈ। ਗੁਰਬਾਣੀ ਵਿਚ ਗੁਰੂ ਨੂੰ ਗਿਆਨ ਦਾਤਾ ਮੰਨਿਆ ਹੈ, ਜੋ ਅਗਿਆਨਤਾ ਦਾ ਹਨੇਰਾ ਦੂਰ ਕਰ ਕੇ ਸੱਚ ਦਾ ਪ੍ਰਕਾਸ਼ ਕਰਦਾ ਹੈ।[੫] ਇਸ ਤੋਂ ਇਲਾਵਾ ਗੁਰੂ ਨੂੰ ਸ਼ਬਦ ਦਾਤਾ ਅਤੇ ਸ਼ਬਦ ਦਾ ਸਮਾਨਾਰਥਕ ਮੰਨਿਆ ਗਿਆ ਹੈ।[੬] ਗੁਰੂ ਪਦ ਦੀ ਵਡਿਆਈ ਉੱਤੇ ਗੁਰਬਾਣੀ ਵਿਚ ਬਹੁਤ ਜ਼ੋਰ ਦਿੱਤਾ ਗਿਆ ਹੈ।[੭] ਗੁਰੂ ਦੀ ਕਿਰਪਾ ਤੋਂ ਬਿਨਾਂ ਕੋਈ ਮਨੁੱਖ ਪਰਮਾਤਮਾ ਦੀ ਸਚਾਈ ਗ੍ਰਹਿਣ ਨਹੀਂ ਕਰ ਸਕਦਾ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਦਿੱਤੇ ਮੂਲ-ਮੰਤਰ ਦੇ ਅੰਤ ਵਿਚ 'ਗੁਰ ਪ੍ਰਸਾਦਿ' ਲਿਖਿਆ ਹੈ। ਅਰਥਾਤ ਪਰਮਾਤਮਾ ਜੋ

*"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ"*

ਹੈ ਕੇਵਲ ਗੁਰੂ ਦੀ ਕਿਰਪਾ ਨਾਲ ਹੀ ਜਾਣਿਆ ਜਾ ਸਕਦਾ ਹੈ। ਇਸ ਤੋਂ ਗੁਰੂ ਦੀ ਅਵੱਸ਼ਕਤਾ ਪ੍ਰਤੱਖ ਰੂਪ ਵਿਚ ਸਿੱਧ ਹੋ ਜਾਂਦੀ ਹੈ। ਆਸਾ ਦੀ ਵਾਰ ਦੀ ਛੇਵੀਂ ਪਉੜੀ ਵਿਚ ਗੁਰੂ ਨਾਨਕ ਸਾਹਿਬ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਇਸ ਸਚਾਈ ਨੂੰ ਪ੍ਰਗਟ ਕਰਦੇ ਹੋਏ ਫ਼ੁਰਮਾਇਆ ਹੈ:

*ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥* (ਪੰਨਾ ੪੬੬)

ਸਤਿਗੁਰ ਮੁਕਤੀ ਦਾਤਾ ਹੈ।[੮] ਸਤਿਗੁਰੂ ਦਿਆਲੂ ਤੇ ਕਿਰਪਾਲੂ ਹੋਣ ਕਰਕੇ ਮਨੁੱਖ ਦੇ ਸਾਰੇ ਦੁੱਖਾਂ ਦੀ ਨਵਿਰਤੀ ਕਰਨ ਵਾਲਾ ਅਤੇ ਸਾਰੇ ਸੁਖਾਂ ਦੇ ਪੈਦਾ ਕਰਨ ਵਾਲਾ ਹੈ।[੯] ਸਤਿਗੁਰੂ ਦੀ ਨਦਰ (ਬਖਸ਼ਿਸ਼) ਮਨੁੱਖ ਦੇ ਸਭ ਕਾਰਜ ਰਾਸ ਕਰਨ ਵਾਲੀ ਅਤੇ ਉਸ ਨੂੰ ਸੰਸਾਰਕ ਸਫ਼ਲਤਾ, ਸਗੋਂ ਸੰਸਾਰ ਦਾ ਰਾਜ ਬਖ਼ਸ਼ਣ ਵਾਲੀ ਹੈ।[੧੦]

ਸੋ ਗੁਰੂ ਦੀ ਪਦਵੀ ਏਨੀ ਮਹਾਨ ਤੇ ਸੂਖਮ ਹੈ ਕਿ ਕੇਵਲ ਗੁਰੂ ਦੀ ਕਿਰਪਾ ਨਾਲ ਹੀ ਇਸ ਦੀ ਸੋਝੀ ਹੋ ਸਕਦੀ ਹੈ, ਹਾਂ ਜਿਵੇਂ ਅੱਗੇ ਕਿਹਾ ਹੈ, ਗੁਰਬਾਣੀ ਇਸ ਗਿਆਨ ਪ੍ਰਾਪਤੀ ਦਾ ਇੱਕੋ-ਇੱਕ ਤੇ ਠੀਕ ਸੋਮਾ ਹੈ। ਗੁਰੂ ਸ਼ਬਦ ਦੀ ਇਸ ਵਿਸਤ੍ਰਿਤ ਪਰਿਭਾਸ਼ਾ ਉਪਰੰਤ ਸਿੱਖ ਧਰਮ ਵਿਚ ਗੁਰੂ ਪਦਵੀ ਦੇ ਵੱਖ-ਵੱਖ ਅਰਥਾਂ ਤੇ ਕਰਤੱਵਾਂ ਦੀ ਜਾਣਕਾਰੀ ਪ੍ਰਗਟ ਕਰਨਾ ਉਚਿਤ ਹੈ।

ਸਿੱਖ ਧਰਮ ਦੇ ਮੋਢੀ ਤੇ ਆਦਿ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਸਮਰੂਪ, ਇੱਕ-ਜੋਤ ਉੱਤਰ-ਅਧਿਕਾਰੀ ਗੁਰੂ ਸਾਹਿਬਾਨ, ਜੋ ਇਕ ਇਤਿਹਾਸਕ ਜ਼ਰੂਰਤ ਅਤੇ ਪ੍ਰਸੰਗ ਨਾਲ ਲਗਭਗ ਦੋ ਸੌ ਸਾਲ ਤਕ ਜੁੜੇ ਰਹੇ ਅਤੇ ਉਨ੍ਹਾਂ ਦੇ ਆਤਮਕ ਸਰੂਪ, ਸ਼ਬਦ ਰੂਪ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਦਵੀ ਹੇਠ ਲਿਖੇ ਵਿਸ਼ੇਸ਼ ਅਰਥਾਂ ਵਿਚ ਨਿਸ਼ਚਿਤ ਕੀਤੀ ਜਾ ਸਕਦੀ ਹੈ। ਇਹ ਗੁਰੂ ਦਾ ਸੰਕਲਪ ਭਾਰਤ ਅਤੇ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਅਤਿ ਮੌਲਿਕ ਤੇ ਅਦੁੱਤੀ ਹੈ।

## *ਗੁਰੂ ਦਾ ਸਦੀਵੀ ਤੇ ਨਿਰੰਤਰ ਤੱਤ*

ਗੁਰੂ ਨਾ ਦੇਹਧਾਰੀ ਹੈ, ਨਾ ਸਮੇਂ-ਸਥਾਨ ਤੇ ਕਾਰਨ-ਕਾਰਜ ਵਿਚ ਬੱਝਾ ਕੋਈ ਸੰਸਾਰਕ ਵਿਅਕਤੀ ਹੈ। ਉਹ ਤਾਂ ਪਰਮਾਤਮਾ ਦੀ ਪਰਮ-ਪਰਚੰਡ ਜੋਤ ਦਾ ਇਕ ਪ੍ਰਗਟ ਚਮਤਕਾਰ ਹੈ। ਉਹ ਇਕ ਰੱਬੀ-ਕਰਾਮਾਤ ਹੈ। ਉਹ ਹਰ ਪੱਖ ਤੋਂ 'ਪੂਰਨ' ਹੈ।[੧੧] ਉਸ ਵਿਚ ਕੋਈ ਅਪੂਰਨਤਾ ਨਹੀਂ। ਗੁਰੂ ਨਾਨਕ ਸਾਹਿਬ ਨੂੰ ਪਰਮਾਤਮਾ ਵੱਲੋਂ ਗੁਰੂਤਵ ਦੀ ਸਿੱਧੇ ਤੌਰ 'ਤੇ ਬਖਸ਼ਿਸ਼ ਹੋਈ। ਭਾਈ ਗੁਰਦਾਸ ਜੀ ਨੇ ਇਸ ਤੱਥ ਬਾਰੇ ਲਿਖਿਆ ਹੈ:

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਂਦੇ ਫਿਰਿ ਘਾਲਿ ਕਮਾਈ॥...*
*ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ॥*[੧੨]

ਗੁਰੂ ਨਾਨਕ ਸਾਹਿਬ ਨੇ ਇਹ ਪਦਵੀ ਆਪਣੀ ਮਹਾਨ ਸ਼ਕਤੀ ਵਰਤਦੇ ਹੋਏ ਭਾਈ ਲਹਿਣਾ ਜੀ ਨੂੰ ਬਖ਼ਸ਼ ਦਿੱਤੀ। ਇਸ ਤਰ੍ਹਾਂ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਪਹੁੰਚੀ ਤੇ ਫਿਰ ਸਦੀਵ ਕਾਲ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਨਿਰਧਾਰਤ ਕਰ ਦਿੱਤੀ ਗਈ।

ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਅਜੇਹੀ ਕੋਈ ਮਿਸਾਲ ਨਹੀਂ ਮਿਲਦੀ ਕਿ ਕਿਸੇ ਪੈਗ਼ੰਬਰ, ਵਲੀ ਜਾਂ ਅਵਤਾਰ ਨੇ ਆਪਣੀ ਆਤਮਕ ਸ਼ਕਤੀ ਇੰਨ-ਬਿੰਨ ਸਮਾਨ ਰੂਪ ਹੋਰ ਵਿਅਕਤੀਆਂ ਵਿਚ ਮੁਨਤਕਿਲ (transfer) ਕਰ ਦਿੱਤੀ ਹੋਵੇ। ਡਾ. ਮੈਕਲੋਡ, ਡਾ. ਗਰੇਵਾਲ ਤੇ ਹੋਰ ਵਿਦਵਾਨਾਂ ਨੇ ਇਸ ਤੱਥ ਵੱਲ ਉਚੇਚਾ ਸੰਕੇਤ ਕੀਤਾ ਹੈ।

## *ਗੁਰ ਪਰਮੇਸ਼ਰ ਦੀ ਧਾਰਨਾ*

ਸਿੱਖ ਧਰਮ ਵਿਚ ਗੁਰੂ-ਸ਼ਬਦ ਗੁਰੂ ਅਤੇ ਪਰਮਾਤਮਾ ਦੋਹਾਂ ਵਾਸਤੇ ਵੱਖਰਾ ਵੀ ਅਤੇ ਸਾਂਝਾ

ਵੀ ਵਰਤਿਆ ਗਿਆ ਹੈ। ਇਸ ਲਈ ਗੁਰ ਪਰਮੇਸ਼ਰ ਅਤੇ ਗੁਰੂ-ਗੋਬਿੰਦ ਸਮਾਸ ਗੁਰਬਾਣੀ ਵਿਚ ਕਈ ਥਾਵਾਂ 'ਤੇ ਆਏ ਹਨ।[੧੩] ਗੁਰੂ ਸਾਹਿਬਾਨ ਆਪਣੇ ਨਿਰਗੁਣ ਰੂਪ ਵਿਚ ਸਦਾ ਹੀ ਅਕਾਲ ਪੁਰਖ ਪਰਮਾਤਮਾ ਨਾਲ ਇਕ-ਮਿਕ ਹੁੰਦੇ ਹਨ; ਪਰੰਤੂ, ਉਨ੍ਹਾਂ ਦਾ ਇਤਿਹਾਸ ਪ੍ਰਗਟਾ ਸਰਗੁਣ ਸਰੂਪ ਦਾ ਲਖਾਇਕ ਹੁੰਦਾ ਹੈ। ਪਰਮਾਤਮਾ ਵਲੋਂ ਮਿਲੀ ਵਿਸ਼ੇਸ਼ ਪ੍ਰਵਾਨਤਾ ਗੁਰੂ ਸਾਹਿਬਾਨ ਦੀ ਗੁਰੂ ਪਦਵੀ ਦੀ ਸਦਾ ਲਈ ਜ਼ਾਮਨ ਹੈ। ਆਪਣੀ ਕਿਸੇ ਧਾਰਨਾ ਜਾਂ ਇੱਛਾ ਅਨੁਸਾਰ ਕੋਈ ਮਨੁੱਖ ਗੁਰੂ-ਪਦਵੀ ਧਾਰਨ ਨਹੀਂ ਕਰ ਸਕਦਾ। ਸਿੱਖ ਧਰਮ ਵਿਚ ਗੁਰੂ ਕੇਵਲ ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਮੰਨਿਆ ਗਿਆ ਹੈ। ਇਸ ਸਿਧਾਂਤ ਵਿਚ ਕਿਸੇ ਸਮਝੌਤੇ ਜਾਂ ਅੰਤਰ ਦੀ ਗੁੰਜਾਇਸ਼ ਨਹੀਂ। ਗੁਰੂ ਦੀ ਪਦਵੀ ਏਨੀ ਉੱਚੀ ਹੈ ਕਿ ਪਰਮਾਤਮਾ ਦੀਆਂ ਸਾਰੀਆਂ ਦੈਵੀ ਸ਼ਕਤੀਆਂ ਗੁਰੂ-ਪਦਵੀ ਵਿਚ ਹੀ ਸ਼ਾਮਲ ਹੋ ਜਾਂਦੀਆਂ ਹਨ। ਗੁਰੂ ਉਨ੍ਹਾਂ ਸਭ ਦਾ ਲਖਾਇਕ ਜਾਂ ਪ੍ਰਤੀਨਿਧ ਹੈ।[੧੪] ਗੁਰੂ ਪਰਮਾਤਮਾ ਵਲੋਂ ਸੰਸਾਰ ਦੇ ਕਲਿਆਣ ਹਿੱਤ ਨਿਯਤ ਕੀਤਾ ਹੋਇਆ ਇਕ ਬਸੀਠ ਅਰਥਾਤ ਵਕੀਲ ਹੈ, ਜੋ ਸੰਸਾਰ ਵਿਚ ਪ੍ਰਤੱਖ ਤੇ ਪ੍ਰਗਟ ਰੂਪ ਵਿਚ ਵਿਚਰ ਕੇ ਇਕ ਪੈਗ਼ੰਬਰ ਜਾਂ ਅਵਤਾਰ ਵਜੋਂ ਗਤੀਸ਼ੀਲ ਹੁੰਦਾ ਹੈ।[੧੫]

### *ਸ਼ਬਦ ਰਾਹੀਂ ਮੁਕਤੀ*

ਗੁਰੂ ਦਾ ਪ੍ਰਮਾਣਿਕ ਰੂਪ ਕੇਵਲ ਸ਼ਬਦ ਹੈ। ਭਾਈ ਗੁਰਦਾਸ ਜੀ ਅਨੁਸਾਰ ਗੁਰੂ ਦੀ ਮੂਰਤ ਤਥਾ ਸਰੂਪ ਉਸ ਦਾ ਸ਼ਬਦ ਹੈ।[੧੬] ਗੁਰੂ ਦੀ ਦੇਹ ਜਾਂ ਉਸ ਦਾ ਕੋਈ ਬਾਹਰ ਮੁਖੀ ਚਿੰਨ੍ਹ, ਤਸਵੀਰ, ਬੁੱਤ ਆਦਿ ਉਸ ਦੀ ਮੂਰਤ ਨਹੀਂ ਹੋ ਸਕਦੀ। ਇਹ ਗੁਰਮਤਿ ਦਾ ਸਭ ਤੋਂ ਜ਼ਰੂਰੀ ਸਿਧਾਂਤ ਹੈ। ਕੇਵਲ ਸ਼ਬਦ ਨਾਲ ਜੁੜਨਾ ਜਾਂ ਸ਼ਬਦ ਨੂੰ ਪਿਆਰ ਕਰਨਾ ਤੇ ਸ਼ਬਦ ਦੇ ਅਰਥ ਗ੍ਰਹਿਣ ਕਰਨਾ ਹੀ ਸਿੱਖ ਲਈ ਸਭ ਤੋਂ ਵੱਡਾ ਧਾਰਮਿਕ ਕਰਮ ਹੈ। ਸਿੱਖ ਲਈ ਗੁਰੂ ਦਾ ਸ਼ਬਦ ਮੁਕਤੀ ਦਾਤਾ ਹੈ। ਸ਼ਬਦ ਤੋਂ ਭਾਵ ਹੈ ਗੁਰੂ ਦੇ ਮੁੱਖ ਤੋਂ ਨਿਕਲੀ ਸੱਚੀ ਬਾਣੀ।[੧੭] ਜੋ ਧੁਰ ਤੋਂ ਆਈ ਹੈ,[੧੮] ਅਰਥਾਤ ਗੁਰਬਾਣੀ ਜਾਂ ਦੂਜਾ ਭਾਵ ਇਸ ਦਾ ਇਹ ਹੈ ਕਿ ਗੁਰੂ ਦਾ ਦਿੱਤਾ ਗੁਰਮੰਤਰ ਜੋ ਸਿੱਖ ਇਤਿਹਾਸ ਵਿਚ ਪਹਿਲਾਂ ਗੁਪਤ ਸੀ ਫਿਰ ਪ੍ਰਗਟ ਕਰ ਦਿੱਤਾ ਗਿਆ। ਭਾਈ ਗੁਰਦਾਸ ਜੀ ਅਨੁਸਾਰ ਵਾਹਿਗੁਰੂ ਸ਼ਬਦ ਹੀ ਗੁਰਮੰਤਰ ਹੈ। ਹੁਣ ਸਿੱਖ ਧਰਮ ਵਿਚ ਇਹ ਗੁਰਮੰਤਰ ਪ੍ਰਵਾਨਿਤ ਤੇ ਪ੍ਰਚਲਿਤ ਹੈ, ਏਸੇ ਮੰਤਰ ਦੀ ਕਮਾਈ ਜਾਂ ਸਿੱਧੀ ਅਤੇ ਗੁਰਬਾਣੀ ਦੀ ਅਗਵਾਈ[੧੯] ਸਿੱਖ ਨੂੰ ਗੁਰੂ ਕਿਰਪਾ ਦੁਆਰਾ ਕਲਿਆਣ ਜਾਂ ਮੁਕਤੀ ਬਖ਼ਸ਼ਦੀ ਹੈ।

### *ਗੁਰੂ ਪਦਵੀ*

ਗੁਰੂ ਤੇ ਸਿੱਖ ਦਾ ਪਰਸਪਰ ਸਬੰਧ ਅਤਿ ਡੂੰਘੇ ਪ੍ਰੇਮ ਦਾ ਸੂਚਕ ਹੈ। ਗੁਰੂ ਨੂੰ ਧਾਰਨ ਕਰਨਾ ਉਸ ਨਾਲ ਪ੍ਰੇਮ ਰਾਹੀਂ ਸਬੰਧਿਤ ਹੋਣਾ ਹੈ। ਹਰ ਸਿੱਖ ਨੂੰ ਸਤਿਗੁਰੂ ਦੀ ਅੰਤਰ-ਆਤਮੇ ਪਛਾਣ ਕਰਨੀ ਪੈਂਦੀ ਹੈ। ਬੜੇ ਚੰਗੇ ਭਾਗਾਂ ਨਾਲ ਗੁਰੂ ਮਿਲਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਬੜੀ ਘਾਲਣਾ ਤੇ ਤਲਾਸ਼ ਉਪਰੰਤ ਗੁਰੂ ਅੰਗਦ ਜੀ ਦੀ ਸ਼ਰਨ ਲਈ ਤੇ ਆਪਣਾ ਗੁਰੂ ਬਣਾਇਆ। ਪਿੱਛੋਂ ਪ੍ਰੇਮ ਦੀ ਐਸੀ ਖੇਡ ਵਰਤੀ ਕਿ ਉਨ੍ਹਾਂ ਨੂੰ ਗੁਰਿਆਈ ਪ੍ਰਾਪਤ ਹੋ ਗਈ। ਭਾਈ ਗੁਰਦਾਸ ਜੀ ਨੇ ਇਸ ਗੁਰੂ ਸਿੱਖ ਦੇ ਪ੍ਰੇਮ ਨੂੰ 'ਪੀਰ ਮੁਰੀਦਾ ਪਿਰਹੜੀ' ਆਖਿਆ ਹੈ। ਸੁਖਮਨੀ ਸਾਹਿਬ ਵਿਚ ਗੁਰੂ ਤੇ

ਸਿੱਖ ਦੇ ਪ੍ਰੇਮ ਨੂੰ ੧੮ਵੀਂ ਅਸਟਪਦੀ ਵਿਚ ਵਿਸਥਾਰ ਨਾਲ ਪ੍ਰਗਟ ਕੀਤਾ ਗਿਆ ਹੈ।[੨੦] ਗੁਰੂ ਰਾਮਦਾਸ ਜੀ ਦਾ ਪ੍ਰਸਿੱਧ ਸ਼ਬਦ "ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ" ਗੁਰੂ ਭਗਤੀ ਦੀ ਸਭ ਤੋਂ ਉਤਕ੍ਰਿਸ਼ਟ ਮਿਸਾਲ ਹੈ।

## *ਹਵਾਲੇ ਤੇ ਟਿਪਣੀਆਂ:*

੧. "...Satguru represented the inner voice, the mystical movement of God in the depths of the individual beings, the light of God shed abroad in the inmost recesses of the human soul." (p. 197)

੨. "As the expression of God's Truth, the Word is the instruction imparted to man by the Guru, who in the last analysis is the voice of God." (p.243)

੩. (ੳ) ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ (ਪੰਨਾ ੪੬੩)
(ਅ) ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥ (ਪੰਨਾ ੧੩੯੯)

੪. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ (ਪੰਨਾ ੯੮੨)

੫. ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥ (ਪੰਨਾ ੨੯੩)

੬. ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ (ਪੰਨਾ ੯੪੩)

੭. (ੳ) ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥ (ਪੰਨਾ ੪੬੨)
(ਅ) ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ॥
ਸਹਿ ਮੇਲੇ ਤਾ ਨਦਰੀ ਆਈਆ॥ ਜਾ ਤਿਸੁ ਭਾਣਾ ਤਾ ਮਨਿ ਵਸਾਈਆ॥
ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ॥
ਸਹਿ ਤੁਠੈ ਨਉ ਨਿਧਿ ਪਾਈਆ॥ (ਪੰਨਾ ੪੭੩)

੮. (ੳ) ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥ (ਪੰਨਾ ੧੩੦੧)
(ਅ) ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥ (ਪੰਨਾ ੧੩੭)

੯. ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥... (ਪੰਨਾ ੧੪੯)

੧੦. ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥ (ਪੰਨਾ ੪੪)

੧੧. ਪੂਰੇ ਗੁਰ ਕਾ ਸੁਨਿ ਉਪਦੇਸੁ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ॥ (ਪੰਨਾ ੨੯੫)

੧੨. ਵਾਰ ੧, ਪਉੜੀ ੨੪.

੧੩. ਗੁਰੁ ਪਰਮੇਸਰੁ ਏਕੋ ਜਾਣੁ॥ (ਪੰਨਾ ੮੬੪)
ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥ (ਪੰਨਾ ੫੩)
ਹੋਰ ਵੇਖੋ ਪੰਨਾ ੫੨, ੭੯ ਆਦਿ।
ਏਸੇ ਤਰ੍ਹਾਂ ਗੁਰ ਗੋਵਿੰਦ, ਗੋਵਿੰਦ ਗੁਰੂ ਹੈ, ਲਈ ਵੇਖੋ ਪੰਨਾ ੪੪੨.

੧੪. ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥ (ਪੰਨਾ ੨)

੧੫. (ੳ) ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥ (ਪੰਨਾ ੯੫੭)
(ਅ) ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ॥ (ਪੰਨਾ ੧੭)

੧੬. ਗੁਰ ਮੂਰਤਿ ਗੁਰੁ ਸਬਦੁ ਹੈ... (ਵਾਰ ੨੪, ਪਉੜੀ ੧੧)

੧੭. ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥ (ਉਹੀ, ਪੰਨਾ ੯੨੦)

੧੮ ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥ (ਪੰਨਾ ੬੨੮)

੧੯ ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ (ਪੰਨਾ ੨)

੨੦ ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥
ਸੇਵਕ ਕਉ ਗੁਰੁ ਸਦਾ ਦਇਆਲ॥...
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥ (ਪੰਨਾ ੨੮੬)

(੪/੧੯੮੨)



# ਗੁਰਬਾਣੀ ਵਿਚ ਸਤਿਸੰਗਤ ਦਾ ਸੰਕਲਪ

ਸਿੱਖ ਧਰਮ ਵਿਚ ਸੰਗਤਿ ਦੀ ਖਾਸ ਮਹਾਨਤਾ ਹੈ। ਸਿੱਖ ਧਰਮ ਸੰਗਤਿ ਧਰਮ ਹੈ। ਇਸ ਧਰਮ ਦੀ ਸਥਾਪਨਾ ਤੋਂ ਪਹਿਲਾਂ ਭਾਰਤੀ ਧਾਰਮਿਕ ਪਰੰਪਰਾ ਵਿਚ ਜਗਿਆਸੂ ਦੇ ਵਿਅਕਤੀਗਤ ਜੀਵਨ ਨੂੰ ਉੱਚਾ ਚੁੱਕਣ 'ਤੇ ਜ਼ਿਆਦਾ ਜ਼ੋਰ ਦਿੱਤਾ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਨੇ ਧਰਮ ਨੂੰ ਸਮਾਜਿਕ ਪੱਧਰ ਤੇ ਲਿਆ ਕੇ ਜਗਿਆਸੂ ਨੂੰ ਇਕ ਜੀਵਨ-ਜਾਂਚ ਸਿਖਾਈ। ਸਿੱਖੀ ਦੇ ਮੁੱਢਲੇ ਅਸੂਲਾਂ ਵਿਚ ਪਰਉਪਕਾਰ ਦੀ ਭਾਵਨਾ ਭੀ ਇਕ ਜ਼ਰੂਰੀ ਤੱਤ ਹੈ। ਸਿੱਖ ਨੇ ਆਪ ਸਮਾਜ ਵਿਚ ਰਹਿੰਦਿਆਂ ਨਾਮ ਜਪਣਾ ਹੈ ਅਤੇ ਬਾਕੀਆਂ ਨੂੰ ਨਾਮ ਜਪਣ ਦੀ ਪ੍ਰੇਰਨਾ ਕਰਨੀ ਹੈ। ਇਸ ਪ੍ਰੇਰਨਾ ਦਾ ਸਾਧਨ ਸੰਗਤਿ ਹੈ ਜੋ ਅਤੀ ਉੱਤਮ ਹੈ। ਜੈਸਾ ਗੁਰੂ-ਕਥਨ ਹੈ:

*ਆਪਿ ਜਪਹੁ ਅਵਰਹ ਨਾਮੁ ਜਪਾਵਹੁ॥* *(ਪੰਨਾ ੨੯੦)*

ਸੰਗਤਿ ਦੇ ਸ਼ਬਦੀ ਅਰਥ ਹਨ ਮਿਲ ਬੈਠਣਾ, ਮੇਲ ਜਾਂ ਇਕੱਠੇ ਬੈਠਣਾ। ਗੁਰਮਤਿ ਦੇ ਸਿਧਾਂਤਕ ਪੱਖ ਤੋਂ ਇਸ ਸ਼ਬਦ ਦੀ ਵਿਆਖਿਆ ਹੋਰ ਭੀ ਸਪੱਸ਼ਟ ਹੋ ਜਾਂਦੀ ਹੈ। ਗੁਰਮਤਿ ਅਨੁਸਾਰ ਸੰਗਤਿ ਗੁਰਮੁਖਾਂ ਦਾ ਉਹ ਇਕੱਠ ਹੈ ਜਿੱਥੇ ਸਿਰਫ, ਪ੍ਰਭੂ ਦੇ ਨਾਮ ਦੀ ਹੀ ਵਿਚਾਰ ਕੀਤੀ ਜਾਂਦੀ ਹੈ। ਗੁਰੂ ਕਥਨ ਹੈ:

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥* *(ਪੰਨਾ ੭੨)*

ਸੰਗਤਿ ਦੇ ਮੇਲ ਨਾਲ ਮਨ ਵਿਚ ਪ੍ਰਭੂ ਪਿਆਰ, ਸ਼ਰਧਾ ਅਤੇ ਆਸਤਿਕਤਾ ਪੈਦਾ ਹੁੰਦੀ ਹੈ। ਸੰਗਤਿ ਕਰਨੀ ਬੜਾ ਪਵਿੱਤਰ ਕਰਮ ਹੈ। ਸੰਗਤਿ ਰੂਹਾਨੀਅਤ ਦਾ ਉਹ ਮਕਤੱਬ ਹੈ ਜਿਥੇ ਇਸ਼ਕ ਹਕੀਕੀ ਦਾ ਪਾਠ ਪੜ੍ਹਾਇਆ ਜਾਂਦਾ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

*ਮਹਾ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥* *(ਪੰਨਾ ੩੯੨-੯੩)*

ਗੁਰਬਾਣੀ ਅੰਦਰ ਸੰਗਤਿ, ਸਤਿਸੰਗਤਿ, ਗੁਰਸੰਗਤ, ਸਾਧ ਸੰਗਤਿ, ਗੁਰਮੁਖਿ ਸੰਗਤ ਆਦਿ ਸ਼ਬਦ ਲਗਪਗ ਸਮਾਨ ਅਰਥਾਂ ਵਿਚ ਹੀ ਆਏ ਹਨ। ਸੰਗਤਿ ਕਰਨ ਵਾਲੇ ਲੋਕਾਂ ਦਾ ਧੁਰਾ ਧਰਮ ਅਤੇ ਧੜਾ ਗੁਰੂ ਗ੍ਰੰਥ ਸਾਹਿਬ ਹੋਣਾ ਜ਼ਰੂਰੀ ਹੈ। ਪਰਮਾਰਥ ਦੇ ਪਾਂਧੀਆਂ ਲਈ ਸਤਿਸੰਗਤ ਜੀਵਨ ਲਕਸ਼ ਪ੍ਰਾਪਤੀ ਲਈ ਇਕ ਉੱਤਮ ਮਾਰਗ ਹੈ। ਇਸ 'ਤੇ ਚੱਲਣ ਨਾਲ ਸਾਧਕ ਦੀ ਆਤਮਿਕ ਸ਼ਖ਼ਸੀਅਤ ਘੜੀ ਜਾਂਦੀ ਹੈ। ਮਨੁੱਖੀ ਸ਼ਖ਼ਸੀਅਤ ਨੂੰ ਬਨਾਉਣ ਵਾਲੇ ਚਾਰ ਪਹਿਲੂਆਂ ਵਿਚੋਂ ਜਿਵੇਂ, ਪਿਛਲੇ ਜਨਮ ਦੇ ਸੰਸਕਾਰ, ਮਾਤਾ-ਪਿਤਾ ਦਾ ਪ੍ਰਭਾਵ, ਜ਼ਾਤੀ ਤਜਰਬਾ ਅਤੇ ਚੌਥਾ ਸੁਸਾਇਟੀ (ਸੰਗਤਿ) ਦਾ ਅਸਰ ਸਭ ਤੋਂ ਵਧ ਪ੍ਰਭਾਵਸ਼ਾਲੀ ਹੈ। 'ਜੈਸੀ ਸੰਗਤ ਵੈਸੀ ਰੰਗਤ' ਆਮ ਪ੍ਰਚੱਲਤ ਹੈ।

ਸਤਿਸੰਗਤਿ ਦੋ ਸ਼ਬਦਾਂ, ਸਤਿ ਅਤੇ ਸੰਗਤਿ ਦੇ ਮੇਲ ਤੋਂ ਬਣਿਆ ਹੋਇਆ ਹੈ। ਇਹ ਦੋਨੋਂ

ਸ਼ਬਦ ਅਨਿੱਖੜਵੇਂ ਹੋਣ ਦੇ ਨਾਲ-ਨਾਲ ਇਕ ਦੂਸਰੇ ਦੇ ਪੂਰਕ ਵੀ ਹਨ। ਸਤਿ ਸਦੀਵ ਅਤੇ ਅਮਰ ਸ਼ਕਤੀ ਦਾ ਪ੍ਰਤੀਕ ਹੈ, ਜੋ ਪ੍ਰਭੂ ਦੀ ਹੋਂਦ ਦਾ ਲਖਾਇਕ ਹੈ। ਜੋ ਸੁਤੇ-ਸਿੱਧ ਇਕ ਪ੍ਰਕਾਸ਼ ਹੈ। ਇਹ ਪ੍ਰਕਾਸ਼ਮਈ ਸ਼ਕਤੀ ਜਗਿਆਸੂ ਦੇ ਮਾਨਸਿਕ ਅੰਧੇਰੇ ਨੂੰ, ਭਰਮ ਨੂੰ, ਵਹਿਮ ਨੂੰ ਵਿਨਾਸ਼ ਕਰਨ ਦੀ ਸਮਰੱਥਾ ਰੱਖਦੀ ਹੈ। ਸਤਿ, ਨਿਰਗੁਣ ਹੁੰਦਾ ਹੋਇਆ ਭੀ ਸਰਗੁਣ ਵਿਚ ਜੋਤਿ ਰੂਪ ਕਰਕੇ ਵਿਦਮਾਨ ਹੈ। ਸਤਿ ਨੂੰ ਜਾਨਣ ਲਈ ਸਤਿ ਦੀ ਹੋਂਦ ਵਿਚ ਵਿਸ਼ਵਾਸ ਜ਼ਰੂਰੀ ਹੈ।

ਸਤਿ ਦੀ ਪ੍ਰਾਪਤੀ ਲਈ ਸੁੱਚਾ ਆਚਰਣ, ਆਤਮ ਸਾਧਨਾ, ਸ਼ਰਧਾ, ਵਿਸ਼ਵਾਸ, ਆਤਮ ਸਮਰਪਣ ਆਦਿ ਨੈਤਿਕ ਗੁਣਾਂ ਦਾ ਧਾਰਨੀ ਹੋਣਾ ਜ਼ਰੂਰੀ ਹੈ। ਇਨ੍ਹਾਂ ਗੁਣਾਂ ਦੀ ਪ੍ਰਾਪਤੀ ਸੰਗਤਿ ਰਾਹੀਂ ਹੁੰਦੀ ਹੈ। ਸੰਗਤਿ ਕਰਨ ਨਾਲ ਹੀ ਜੀਵਨ ਵਿਚ ਇਕਸੁਰਤਾ ਆਉਂਦੀ ਹੈ ਅਤੇ ਅਧਿਆਤਮਿਕ ਮੰਡਲਾਂ ਦੀਆਂ ਰਮਜ਼ਾਂ ਦਾ ਗਿਆਨ ਹੁੰਦਾ ਹੈ। ਮਨ ਵਿਚ ਨਿਸ਼ਕਾਮ ਭਾਵਨਾ ਪੈਦਾ ਹੁੰਦੀ ਹੈ। ਗੁਰੂ ਅਰਜਨ ਦੇਵ ਜੀ ਨੇ ਸੰਗਤਿ ਨੂੰ ਇਕ ਐਸੇ ਬ੍ਰਿਛ ਨਾਲ ਉਪਮਾਇਆ ਹੈ ਜਿਸ ਦੀ ਛਾਂ ਹੇਠ ਆਤਮਿਕ ਪੰਥ ਦੇ ਪਾਂਧੀ ਇਕੱਠੇ ਹੋ ਕੇ ਬੈਠਦੇ ਹਨ। ਭਾਈ ਨੰਦ ਲਾਲ ਜੀ ਦੇ ਸ਼ਬਦਾਂ ਵਿਚ ਧਰਮ ਦੇ ਰਾਹ 'ਤੇ ਤੁਰਨ ਲਈ ਸਤਿਸੰਗਤ ਜ਼ਰੂਰੀ ਹੈ:

*"ਹਮ ਚੁਨਾ ਦਰ ਮਜ਼ਹਬੇ ਈਂ ਸਾਧ ਸੰਗ"* *(ਜ਼ਿੰਦਗੀ ਨਾਮਹ)*

ਭਾਰਤੀ, ਖਾਸ ਕਰਕੇ ਹਿੰਦੂ ਧਰਮ ਗ੍ਰੰਥਾਂ ਵਿਚ ਸੰਗਤਿ ਦੇ ਤੱਤ ਕਿਤੇ-ਕਿਤੇ ਮਿਲਦੇ ਹਨ; ਪ੍ਰੰਤੂ, ਇਹ ਸਿੱਖ ਧਰਮ ਨਾਲੋਂ ਕੁਝ ਵੱਖਰੀ ਕਿਸਮ ਦੇ ਹਨ। ਗੁਰਮਤਿ ਅੰਦਰ ਸਿੱਖ ਨੂੰ ਰੋਜ਼ਾਨਾ ਸੰਗਤਿ ਵਿਚ ਜਾਣ ਦਾ ਆਦੇਸ਼ ਹੈ। ਸ਼ਬਦ ਉਪਨਿਸ਼ਦ ਦੇ ਅਰਥ ਭਾਵ ਲਈਏ ਤਾਂ ਇਸ ਸਿਧਾਂਤ ਦੀ ਪੁਸ਼ਟੀ ਹੁੰਦੀ ਹੈ ਜਿਸ ਦਾ ਮਤਲਬ ਹੈ ਤੱਤ ਗਿਆਨ ਦੀ ਪ੍ਰਾਪਤੀ ਲਈ ਆਪਣੇ ਗੁਰੂ ਕੋਲ ਸ਼ਰਧਾ ਪੂਰਵਕ ਜਾਣਾ ਚਾਹੀਦਾ ਹੈ। ਇਸ ਤੋਂ ਇਲਾਵਾ ਇਨ੍ਹਾਂ ਗ੍ਰੰਥਾਂ ਵਿਚ ਕਈ ਥਾਵਾਂ 'ਤੇ ਸੰਗਤਿ ਕਰਨ ਦਾ ਜ਼ਿਕਰ ਭੀ ਆਇਆ ਹੈ। ਸਤਿਪੁਰਸ਼ਾਂ ਦੀ ਸੰਗਤਿ ਕਰਨ ਨਾਲ ਜਗਿਆਸੂ ਦੇ ਮਨ 'ਤੇ ਸਤਿ ਧਰਮ ਦਾ ਪ੍ਰਭਾਵ ਪੈਂਦਾ ਹੈ।

ਇਸਲਾਮ, ਖਾਸ ਕਰਕੇ ਹਦੀਸਾਂ ਅੰਦਰ ਇਕੱਲਿਆਂ ਨਿਮਾਜ਼ ਪੜ੍ਹਨ ਦੀ ਬਜਾਏ ਜਮਾਤ ਵਿਚ ਨਮਾਜ਼ ਪੜ੍ਹਨ ਦਾ ਫਲ ਸਤਾਈ ਗੁਣਾ ਜ਼ਿਆਦਾ ਦੱਸਿਆ ਹੈ।

ਇਸਾਈ ਧਰਮ ਅੰਦਰ ਭੀ ਹਫਤੇਵਾਰੀ ਗਿਰਜੇ ਅੰਦਰ ਇਕੱਠੇ ਹੋ ਕੇ ਪ੍ਰਾਰਥਨਾ ਕਰਨ ਦਾ ਜ਼ਿਕਰ ਆਉਂਦਾ ਹੈ।

ਸੰਗਤਿ ਅੰਦਰ ਸਿੱਖ ਦਾ ਆਪਸੀ ਰਿਸ਼ਤਾ ਗੁਰਭਾਈ ਦਾ ਹੈ ਜੋ ਦੁਨਿਆਵੀ ਰਿਸ਼ਤਿਆਂ ਦੇ ਮੁਕਾਬਲੇ ਵਿਚ ਬੜਾ ਪਵਿੱਤਰ ਹੈ, ਰਹੱਸਮਈ ਅਤੇ ਅਨੰਦ ਦੇਣ ਵਾਲਾ ਹੈ। ਸੱਚ ਦੀ ਪ੍ਰਾਪਤੀ ਲਈ ਸੁੱਚੇ ਹਿਰਦਿਆਂ ਦਾ ਇਕੱਠ ਜ਼ਰੂਰੀ ਹੈ। ਸੰਗਤਿ ਕਰਨ ਨਾਲ ਮਨ ਅੰਦਰ ਅੱਛੇ ਸੰਸਕਾਰਾਂ ਦਾ ਪ੍ਰਵੇਸ਼ ਹੁੰਦਾ ਹੈ। ਹਿਰਦਾ ਸ਼ੁੱਧ ਹੁੰਦਾ ਹੈ। ਹਉਮੈ ਤੋਂ ਮੁਕਤ ਹਿਰਦੇ ਦੇ ਬੋਲ ਪ੍ਰਭੂ ਦੇ ਆਪਣੇ ਬੋਲ ਹੁੰਦੇ ਹਨ ਭਾਵ ਹਉਮੈ ਹੀ ਜੀਵ ਨੂੰ ਪਰਮਾਤਮਾ ਤੋਂ ਵੱਖਰਾ ਕਰਦੀ ਹੈ। ਗੁਰੂ ਸਾਹਿਬ ਦਾ ਕਥਨ ਹੈ:

*ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ॥* *(ਪੰਨਾ ੪੪)*

ਭਾਰਤੀ ਧਾਰਮਿਕ ਪਰੰਪਰਾ ਵਿਚ ਯੋਗ ਸਾਧਨਾ ਧਰਮ ਗ੍ਰੰਥਾਂ ਦੇ ਪਾਠ-ਪਠਨ, ਤਪ-ਤਿਆਗ, ਦਾਨ, ਪੂਜਾ, ਤੀਰਥ ਯਾਤਰਾ ਅਤੇ ਮਨ ਇੰਦਰੀਆਂ ਦੇ ਦਮਨ ਦੇ ਮੁਕਾਬਲੇ ਵਿਚ ਗੁਰਮਤਿ ਅਨੁਸਾਰ ਸਾਧ ਸੰਗਤਿ ਇਕ ਐਸਾ ਸਹਜ ਮਾਰਗ ਹੈ, ਜੋ ਪ੍ਰਭੂ ਪ੍ਰਾਪਤੀ ਲਈ ਸੁਹੇਲਾ ਸਾਧਨ ਹੈ, ਇਕ

ਕਰਾਮਾਤ ਹੈ, ਇਕ ਚਮਤਕਾਰ ਹੈ, ਸੱਚੀ ਓਟ ਹੈ। ਭਾਈ ਗੁਰਦਾਸ ਜੀ ਅਨੁਸਾਰ ਸਿੱਧਾਂ ਦੇ ਪ੍ਰਸ਼ਨ ਦੇ ਉੱਤਰ ਵਿਚ ਗੁਰੂ ਨਾਨਕ ਦੇਵ ਜੀ ਨੇ ਜਵਾਬ ਦਿੱਤਾ:

*ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।* (ਵਾਰ ੧/੪੨)

ਸਿੱਖ ਨੂੰ ਗ੍ਰਹਿਸਤੀ ਜੀਵਨ ਜੀਉਣ ਦਾ ਆਦੇਸ਼ ਹੈ। ਸਿੱਖ ਸੰਨਿਆਸੀ ਨਹੀਂ ਸਗੋਂ ਸੰਸਾਰੀ ਹੈ, ਕਿਰਤੀ ਹੈ, ਦਾਨੀ ਹੈ, ਮੰਗਤਾ ਨਹੀਂ। ਸੰਸਾਰ ਦੇ ਚਿੱਕੜ-ਰੂਪੀ ਤਲਾਬ ਵਿਚ ਕੰਵਲ ਫੁੱਲ ਦੀ ਤਰ੍ਹਾਂ ਰਹਿਣਾ ਹੈ, ਸੰਸਾਰ ਤਿਆਗਣਾ ਨਹੀਂ ਅਤੇ ਨਾ ਹੀ ਇਸ ਵਿਚ ਖਚਤ ਹੋਣਾ ਹੈ, ਸਗੋਂ ਕਰਮ-ਜੋਗੀ ਦਾ ਜੀਵਨ ਜੀਉਣਾ ਹੈ। ਗੁਰਸਿੱਖੀ ਦਾ ਜੀਵਨ ਕਿਰਿਆ-ਹੀਨ ਨਹੀਂ, ਕਿਰਿਆ-ਸ਼ੀਲ ਹੈ। ਮਨੁੱਖਾ ਜੀਵਨ ਪ੍ਰਭੂ ਦੀ ਇਕ ਕੀਮਤੀ ਦਾਤ ਹੈ, ਇਸ ਨੂੰ ਦੇਵਤੇ ਤਰਸਦੇ ਹਨ। ਇਸ ਵਿਚ ਪ੍ਰਭੂ ਦੀ ਜੋਤ ਦਾ ਵਾਸਾ ਹੈ। ਇਸ ਨੂੰ ਨਾ ਤਾਂ ਹਠ-ਯੋਗ ਰਾਹੀਂ ਕਸ਼ਟ ਹੀ ਦੇਣਾ ਹੈ, ਨਾ ਵਿਭੂਤੀਆਂ ਮਲ ਕੇ ਬਦਸੂਰਤ ਬਨਾਉਣਾ ਹੈ ਅਤੇ ਨਾ ਹੀ ਪੁੱਠਾ ਲਟਕਾਉਣਾ ਹੈ। ਸਤਿਸੰਗਤ ਰਾਹੀਂ ਜੀਵ ਜਾਗਰਤ, ਸੁਪਨ, ਸਖੋਪਤ ਤਿੰਨ ਅਵਸਥਾਵਾਂ ਰਾਹੀਂ ਹੁੰਦਾ ਹੋਇਆ, ਚੌਥੀ ਤੁਰੀਆ ਅਵਸਥਾ ਦੀ ਪ੍ਰਾਪਤੀ ਕਰ ਲੈਂਦਾ ਹੈ। ਗੁਰੂ ਜੀ ਦਾ ਫ਼ੁਰਮਾਨ ਹੈ:

*ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ॥੨॥* (ਪੰਨਾ ੧੨੬੦)

ਸੰਸਾਰ ਦੇ ਸਾਰੇ ਧਰਮਾਂ ਦੇ ਮੁਕਾਬਲੇ, ਸਿੱਖ ਧਰਮ ਵਿਚ ਸੰਗਤਿ ਦਾ ਸੰਕਲਪ ਕੁਝ ਵੱਖਰੀ ਕਿਸਮ ਦਾ ਹੈ। ਇਸ ਦੀ ਵਿਲੱਖਣਤਾ ਇਸ ਦੇ ਬੁਨਿਆਦੀ ਸਿਧਾਂਤ 'ਤੇ ਨਿਰਭਰ ਹੈ। ਸੰਗਤਿ ਦਾ ਸੰਕਲਪ ਬੁਨਿਆਦੀ ਤੌਰ 'ਤੇ ਕੰਮ ਕਰਦਾ ਹੈ, ਕਿ ਸੰਗਤਿ ਵਿਚ ਪ੍ਰਭੂ ਦਾ ਵਾਸਾ ਹੈ। ਸੰਗਤਿ ਵਿਚ ਪ੍ਰਭੂ ਦੇ ਵਾਸੇ ਦਾ ਸਿਧਾਂਤ ਇਸ ਨੂੰ ਵਿਲੱਖਣਤਾ ਬਖਸ਼ਦਾ ਹੈ। ਪ੍ਰਭੂ ਅੰਗ-ਸੰਗ ਹੈ, ਹਾਜ਼ਰ-ਨਾਜ਼ਰ ਹੈ। ਅਜਿਹਾ ਖਿਆਲ ਸਾਧਕ ਨੂੰ ਆਤਮਿਕ ਪੱਖ 'ਤੇ ਚਲਣ ਲਈ ਹਮੇਸ਼ਾਂ ਸਹੀ ਸੇਧ ਦਿੰਦਾ ਹੈ। ਇਸ ਨਾਲ ਹਿਰਦੇ ਅੰਦਰ ਇਕ ਭੈ-ਰੂਪੀ ਡਿਸਿਪਲਿਨ ਬਣਿਆ ਰਹਿੰਦਾ ਹੈ। ਗੁਰਬਾਣੀ ਅੰਦਰ ਇਸ ਦੀ ਪੁਸ਼ਟੀ ਬਰਾਬਰ ਮਿਲਦੀ ਹੈ, ਜਿਵੇਂ:

*ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥* (ਪੰਨਾ ੧੨੬੦)

ਕਵੀ ਸੈਨਾਪਤਿ 'ਗੁਰ ਸੋਭਾ' ਵਿਚ ਲਿਖਦਾ ਹੈ:

*ਧਰਮਸਾਲ ਸੰਗਤਿ ਜਬ ਆਵੈ। ਦਰਸਨ ਪਾਰਬ੍ਰਹਮ ਕੋ ਪਾਵੈ। ..੧੧॥੨੦੯॥*

(ਅਧਿ.੬)

ਭਾਈ ਗੁਰਦਾਸ ਜੀ ਲਿਖਦੇ ਹਨ:

*ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।* (ਵਾਰ ੧੩/੧੯)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਭਾਰਤੀ ਸਮਾਜ, ਜਾਤੀ, ਨਸਲ ਅਤੇ ਰੰਗ ਦੇ ਵਿਤਕਰੇ ਕਾਰਨ ਨਿੱਘਰ ਚੁੱਕਾ ਸੀ। ਪਛੜੇ ਲੋਕ ਜੀਵਨ ਦੇ ਬੁਨਿਆਦੀ ਹੱਕਾਂ ਤੋਂ ਵਾਂਝੇ ਸਨ। ਪਛੜੇ ਤੇ ਦਲਿਤ ਲੋਕਾਂ ਨੂੰ ਨਾ ਤਾਂ ਧਾਰਮਿਕ ਅਜ਼ਾਦੀ ਸੀ ਅਤੇ ਨਾ ਹੀ ਸਮਾਜ ਵਿਚ ਬਰਾਬਰਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸੰਗਤਿ ਦੀ ਸਥਾਪਨਾ ਇਕ ਸਮਾਜਿਕ ਕ੍ਰਾਂਤੀ, ਇਕ ਨਵਾਂ ਸਰਵੇਖਣ ਅਤੇ ਪ੍ਰਭੂ ਦੇ ਸਰਗੁਣ ਸਰੂਪ ਨੂੰ ਦੇਖਣ ਦਾ ਇਕ ਫਾਰਮੂਲਾ ਸੀ। ਇਹ ਇਕ ਯੁੱਗ ਪਰਿਵਰਤਨ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ (ਯਾਤਰਾਵਾਂ) ਦੇ ਦੌਰਾਨ, ਗੋਸ਼ਟੀਆਂ ਉਪਰੰਤ ਥਾਂ-ਥਾਂ ਸੰਗਤਾਂ ਕਾਇਮ ਕੀਤੀਆਂ। ਨਤੀਜੇ ਵਜੋਂ ਘਰ-ਘਰ ਸੱਚੀ ਤੇ ਸੁੱਚੀ ਪੂਜਾ ਸ਼ੁਰੂ ਹੋ ਗਈ। ਭਾਈ

ਗੁਰਦਾਸ ਜੀ ਲਿਖਦੇ ਹਨ:

*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।* (ਵਾਰ ੧/੨੭)

*ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ।* (ਵਾਰ ੧/੨੩)

ਸੱਚ ਨੂੰ ਜਾਣਨ ਲਈ ਸੁੱਚ ਦੀ ਜ਼ਰੂਰਤ ਹੈ, ਸੁੱਚ ਤੋਂ ਭਾਵ ਸਿਰਫ਼ ਬਾਹਰੀ ਸਫ਼ਾਈ ਨਹੀਂ, ਸਗੋਂ ਹਿਰਦੇ ਦੀ ਸ਼ੁੱਧੀ ਤੋਂ ਹੈ। ਮਨੁੱਖੀ ਮਨ ਨੂੰ ਜਨਮ-ਜਨਮਾਂਤਰਾਂ ਦੀ ਮੈਲ ਲੱਗੀ ਹੋਈ ਹੈ। ਹਉਮੈ ਕਾਰਨ ਪ੍ਰਭੂ ਨਾਲੋਂ ਇਤਨੀ ਵਿਥ ਪੈ ਚੁੱਕੀ ਹੈ ਕਿ ਇਸ ਨੂੰ ਭਲੇ ਬੁਰੇ ਦੀ ਪਛਾਣ ਖਤਮ ਹੋ ਚੁੱਕੀ ਹੈ। ਮਨ ਦੀ ਇਹ ਮੈਲ ਸਾਬਣ ਨਾਲ ਨਹੀਂ ਧੋਤੀ ਜਾ ਸਕਦੀ। ਇਸ ਮਨ ਦੇ ਭੈੜੇ ਸੰਸਕਾਰ ਸੰਗਤਿ ਕਰਨ ਨਾਲ ਹੀ ਖਤਮ ਹੋ ਸਕਦੇ ਹਨ। ਸੰਗਤਿ ਕਰਨ ਨਾਲ, ਮਨ ਨਿਰਮਲ ਹੁੰਦਾ ਹੈ, ਈਰਖਾ ਦ੍ਵੈਸ਼ ਦੀ ਭਾਵਨਾ ਖਤਮ ਹੁੰਦੀ ਹੈ। ਵੈਰੀ ਅਤੇ ਬੇਗਾਨੇ ਦਾ ਵਿਤਕਰਾ ਸਮਾਪਤ ਹੋ ਜਾਂਦਾ ਹੈ ਅਤੇ ਸਭ ਆਪਣੇ ਮੀਤ ਹੀ ਦਿਸਣ ਲਗ ਪੈਂਦੇ ਹਨ। ਸੰਗਤਿ ਇਕ ਤੀਰਥ ਹੈ, ਜਿਸ ਵਿਚ ਹਉਮੈ ਦੀ ਮੈਲ ਧੋਤੀ ਜਾਂਦੀ ਹੈ। ਗੁਰੂ ਕਥਨ ਹੈ:

*ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ॥* (ਪੰਨਾ ੧੩੦੯)

ਇਤਿਹਾਸਕ ਦ੍ਰਿਸ਼ਟੀਕੋਣ ਤੋਂ ਸੰਗਤਿ ਦੀ ਮਹਾਨਤਾ ਨੂੰ ਦ੍ਰਿੜ੍ਹ ਕਰਾਉਣ ਲਈ ਗੁਰਬਾਣੀ ਅੰਦਰ ਅਨੇਕਾਂ ਮਿਸਾਲਾਂ ਦਿੱਤੀਆਂ ਗਈਆਂ ਹਨ। ਬਾਲਮੀਕ ਇਕ ਲੁਟੇਰਾ ਸੀ ਜੋ ਸੰਤਾਂ ਦੀ ਸੰਗਤਿ ਨਾਲ ਰਿਸ਼ੀ ਹੋ ਨਿਬੜਿਆ। ਬਿਧੀ ਚੰਦ ਇਕ ਡਾਕੂ ਸੀ, ਗੁਰੂ ਦੀ ਸੰਗਤਿ ਵਿਚ ਆਉਣ ਨਾਲ ਸਿੱਖੀ ਦਾ ਇਕ ਮਹਾਨ ਪ੍ਰਚਾਰਕ ਬਣਿਆ ਅਤੇ ਬਾਅਦ ਵਿਚ ਛੇਵੇਂ ਗੁਰੂ ਜੀ ਦੇ ਸਮੇਂ ਇਕ ਬਹਾਦਰ ਯੋਧਾ ਸਾਬਤ ਹੋਇਆ। ਤੁਲੰਬੇ ਦਾ ਕਥਿਤ ਸੱਜਣ (ਠੱਗ) ਸੀ। ਭੂਮੀਆ ਇਕ ਵੱਡਾ ਲੁਟੇਰਾ ਅਤੇ ਚੋਰ ਸੀ। ਅਸਾਮ ਦੀ ਨੂਰਸ਼ਾਹ ਇਕ ਜਾਦੂਗਰਨੀ ਸੀ। ਸਭ ਗੁਰੂ ਨਾਨਕ ਸਾਹਿਬ ਦੀ ਸੰਗਤਿ ਨਾਲ ਭੱਦਰ ਪੁਰਸ਼ ਹੋ ਨਿਬੜੇ। ਗੁਰਬਾਣੀ ਅੰਦਰ ਸੰਗਤਿ ਨੂੰ ਪਾਰਸ, ਚੰਦਨ ਆਦਿ ਵਸਤਾਂ ਨਾਲ ਉਪਮਾ ਦਿੰਦਿਆਂ ਇਸ ਦੀ ਵਡਿਆਈ ਨੂੰ ਵਰਣਨ ਕੀਤਾ ਹੈ। ਜਿਵੇਂ ਪਾਰਸ ਵਿਚ ਖੂਬੀ ਹੈ ਕਿ ਮਨੂਰ ਵਰਗੇ ਘਟੀਆ ਕਿਸਮ ਦੇ ਲੋਹੇ ਨੂੰ ਆਪਣੀ ਛੋਹ ਨਾਲ ਸੋਨਾ ਬਣਾ ਦਿੰਦਾ ਹੈ। ਚੰਦਨ ਅਰਿੰਡ ਵਰਗੇ ਘਟੀਆ ਬ੍ਰਿਛ ਨੂੰ ਭੀ ਆਪਣੀ ਖੁਸ਼ਬੋ ਨਾਲ ਸੁਗੰਧਤ ਕਰ ਦਿੰਦਾ ਹੈ। ਇਵੇਂ ਹੀ ਪਾਪੀ, ਪਤਿਤ, ਲੁਟੇਰੇ, ਡਾਕੂ ਅਤੇ ਹੋਰ ਨੀਚ ਲੋਕ, ਸੰਗਤਿ ਦੀ ਛੁਹ ਪ੍ਰਾਪਤ ਕਰਕੇ ਪੁੰਨੀ ਅਤੇ ਪਵਿੱਤਰ ਬਣ ਜਾਂਦੇ ਹਨ। ਗੁਰਬਾਣੀ ਦਾ ਕਥਨ ਹੈ:

*ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ*
*ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥੩॥* (ਪੰਨਾ ੮੬੧)

ਹਿੰਦੂ ਧਰਮ ਦੇ ਵਿਸ਼ਵਾਸ ਅਨੁਸਾਰ ਅਠਾਹਠ ਤੀਰਥਾਂ ਦੇ ਇਸ਼ਨਾਨ ਨਾਲ ਆਵਾਗਵਨ ਮਿਟਦਾ ਹੈ, ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ਅਤੇ ਆਤਮਾ ਪਵਿੱਤਰ ਹੁੰਦੀ ਹੈ। ਗੁਰਮਤਿ ਅੰਦਰ ਐਸੀ ਤੀਰਥ ਯਾਤਰਾ ਤਥਾ ਐਸਾ ਇਸ਼ਨਾਨ ਕੋਈ ਖਾਸ ਮਹਾਨਤਾ ਨਹੀਂ ਰੱਖਦਾ। ਗੁਰੂ ਸਾਹਿਬਾਨ ਨੇ ਤੀਰਥ ਯਾਤਰਾ ਸਿਰਫ਼ ਲੋਕਾਂ ਦੇ ਉੱਧਾਰ ਲਈ ਹੀ ਕੀਤੀ:

*ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥* (ਪੰਨਾ ੧੧੧੬)

ਗੁਰਮਤਿ ਅੰਦਰ ਸੰਗਤਿ ਇਕ ਮਹਾਨ ਤੀਰਥ ਹੈ। ਗੁਰੂ ਕਥਨ ਹੈ:

*ਤ੍ਰਿਪਤਿ ਅਘਾਵਨੁ ਸਾਚੈ ਨਾਇ॥ ਅਠਸਠਿ ਮਜਨੁ ਸੰਤ ਧੂਰਾਇ॥੨॥* (ਪੰਨਾ ੩੭੭)

ਮਾਇਆ ਭਾਰਤੀ ਚਿੰਤਨ ਦਾ ਮਹੱਤਵਪੂਰਨ ਸੰਕਲਪ ਹੈ। ਇਸ ਨੇ ਜੀਵਾਂ ਅੰਦਰ ਇਕ ਭਰਮ ਜਾਲ ਤਣਿਆ ਹੋਇਆ ਹੈ। ਸਾਰਾ ਸੰਸਾਰ ਜੋ ਤਿੰਨਾਂ ਗੁਣਾਂ ਵਿਚ ਵਿਆਪਕ ਹੈ, ਇਸ ਨੂੰ ਮਾਇਆ ਸੱਪਣੀ ਵਾਂਗੂ ਲਿਟੀ ਹੋਈ ਹੈ। ਇਹ ਮਾਇਆ, ਬ੍ਰਹਮ ਲੋਕ, ਰੁਦਰ ਲੋਕ ਤੋਂ ਹੁੰਦੀ ਹੋਈ ਇੰਦ੍ਰ ਲੋਕ ’ਤੇ ਭਾਰੂ ਹੋ ਗਈ ਹੈ, ਭਾਵ ਇਸ ਨੇ ਸਾਰਾ ਜਗਤ ਭਰਮਾਇਆ ਹੋਇਆ ਹੈ। ਸੰਗਤਿ ਜਿਸ ਵਿਚ ਪ੍ਰਭੂ ਵਸਦਾ ਹੈ, ਉਸ ’ਤੇ ਮਾਇਆ ਭਾਰੂ ਨਹੀਂ ਹੋ ਸਕਦੀ ਸਗੋਂ ਉਲਟਾ ਸੰਗਤਿ ਕਰਨ ਵਾਲੇ ਲੋਕਾਂ ਦੇ ਪੈਰ ਧੋਂਦੀ ਹੈ, ਸੇਵਾ ਕਰਦੀ ਹੈ। ਭਾਵ ਆਗਿਆ ਵਿਚ ਰਹਿੰਦੀ ਹੈ। ਜਿਵੇਂ ਗੁਰਬਾਣੀ ਦਾ ਵਾਕ ਹੈ:

*ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ॥* (ਪੰਨਾ ੫੦੦)

ਗੁਰਮਤਿ ਦਾ ਖ਼ਿਆਲ ਹੈ ਕਿ ਸੰਗਤਿ ਕਰਨ ਨਾਲ ਆਤਮਾ ਨੂੰ ਬਲ ਮਿਲਦਾ ਹੈ। ਜਿਹੜਾ ਜਗਿਆਸੂ ਸੁੱਚੇ ਹਿਰਦੇ ਨਾਲ ਸਾਧੂਆਂ ਦੀ ਸੰਗਤਿ ਵਿਚ ਸ਼ਬਦ ਗੁਰੂ ਨੂੰ ਭੇਟਦਾ ਹੈ, ਉਸ ਦਾ ਹਿਰਦਾ ਸ਼ੁੱਧ ਅਤੇ ਮਨ ਪਵਿੱਤਰ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਬਾਣੀ ਰਾਹੀਂ ਇਸ ਸਿਧਾਂਤ ਦੀ ਪੁਸ਼ਟੀ ਕਰਦੇ ਹਨ ਕਿ ਸੰਗਤਿ ਕਰਨ ਨਾਲ ਪਿੰਗਲਾ ਭੀ ਪਰਬਤ ਪਾਰ ਕਰਨ ਦੇ ਸਮਰੱਥ ਹੋ ਜਾਂਦਾ ਹੈ। ਮੂੜ੍ਹ-ਮੁਗਧ ਵਿਵੇਕ ਬੁੱਧ ਨੂੰ ਪ੍ਰਾਪਤ ਕਰ ਲੈਣ ਦੇ ਸਮਰੱਥ ਹੋ ਜਾਂਦਾ ਹੈ। ਅੰਨ੍ਹੇ ਆਦਮੀ ਨੂੰ ਤ੍ਰੈਲੋਕੀ ਦਾ ਗਿਆਨ ਹੋ ਜਾਂਦਾ ਹੈ। ਇਹ ਸਭ ਸਤਿਸੰਗਤਿ ਦਾ ਹੀ ਪ੍ਰਤਾਪ ਹੈ:

*ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥* (ਪੰਨਾ ੮੦੯)

ਗੁਰੂ ਸਾਹਿਬਾਨ ਨੇ ਸੰਸਾਰ ਦੇ ਕਲਿਆਣ ਲਈ ਸੰਗਤਿ ਦੀ ਸਥਾਪਨਾ ਕੀਤੀ। ਸੰਗਤਿ ਕਰਨ ਨਾਲ ਨੀਚ ਕੁਲ ਮਨੁੱਖ ਉੱਚ ਕੁੱਲ ਦੀ ਪਦਵੀ ਪ੍ਰਾਪਤ ਕਰ ਲੈਂਦਾ ਹੈ। ਕਲਯੁੱਗ ਅੰਦਰ ਸੰਗਤਿ ਕਰਨ ਵਾਲਿਆਂ ਨੂੰ ਜਮਦੂਤ ਭੀ ਜੋਹ ਨਹੀਂ ਸਕਦਾ। ਸਾਧ ਸੰਗਤਿ ਤੋਂ ਨਾਮ-ਧਨ ਦੀ ਪ੍ਰਾਪਤੀ ਹੁੰਦੀ ਹੈ। ਸੰਗਤਿ ਕਰਨ ਨਾਲ ਸਿੱਖ ਬੀਰ ਤੇ ਦਾਨੀ ਦੇ ਗੁਣ ਪ੍ਰਾਪਤ ਕਰਦਾ ਹੈ। ਭਾਈ ਨੰਦ ਲਾਲ ਜੀ ਲਿਖਦੇ ਹਨ ਕਿ:

> *ਸੰਗਤਿ ਕਰਨ ਵਾਲਾ ਜੀਵ ਮਿੱਟੀ ਦੇ ਕਿਣਕੇ ਤੋਂ ਉਠ ਕੇ ਜਗਤ ਦਾ ਸੂਰਜ ਬਣ ਜਾਂਦਾ ਹੈ। ਸੰਗਤ ਉਹੀ ਚੰਗੀ ਹੈ ਜੋ ਜ਼ਿੰਦਗੀ ਤੇ ਬੰਦਗੀ ਲਈ ਹੈ। ਸਮਾਗਮ ਉਹੀ ਚੰਗਾ ਹੈ ਜੋ ਪ੍ਰਭੂ ਯਾਦ ਲਈ ਹੈ।*

ਭਾਈ ਮਨੀ ਸਿੰਘ ਜੀ ‘ਭਗਤ ਰਤਨਾਵਲੀ’ ਵਿਚ ਪ੍ਰਭੂ ਦੀ ਪ੍ਰਾਪਤੀ ਦੇ ਚਾਰ ਰਸਤਿਆਂ ਵਿਚੋਂ, ਸੰਗਤਿ ਨੂੰ ਸਭ ਤੋਂ ਸ੍ਰੇਸ਼ਟ ਗਿਣਦੇ ਹਨ। ਸੰਗਤਿ ਕਰਨ ਵਾਲਾ ਹੀ ਜੀਵਨ ਵਿਚ ਸਫਲਤਾ ਪ੍ਰਾਪਤ ਕਰਦਾ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

*ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾਂ॥*
*ਸਾਧਸੰਗਿ ਜਿਨਿ ਹਰਿ ਹਰਿ ਜਪਿਓ ਨਾਨਕ ਸੋ ਪਰਵਾਨਾ॥* (ਪੰਨਾ ੧੨੨੧)

(੪/੧੯੯੮)



# ਨਾਮ

## *੧. ਨਾਮ ਕੀ ਹੈ?*

'ਸ਼ਬਦ' ਇਕ ਅਨਾਦੀ ਤੇ ਅਗੰਮੀ ਆਵਾਜ਼ ਹੈ ਜਿਸ ਰਾਹੀਂ ਇਹ ਬ੍ਰਹਿਮੰਡ ਹੋਂਦ ਵਿਚ ਆਇਆ। ਇਸ ਨੂੰ ਕੁਝ ਉਚ ਹਸਤੀਆਂ ਸੁਣ ਲੈਂਦੀਆਂ ਹਨ। ਇਸ ਨੂੰ ਸੁਣਨ ਦੇ ਬਾਅਦ ਇਹ ਲੋੜ ਮਹਿਸੂਸ ਕੀਤੀ ਜਾਂਦੀ ਹੈ ਕਿ ਇਸ ਆਵਾਜ਼ ਦਾ ਵਰਣਨ ਕੀਤਾ ਜਾਏ ਕਿ ਇਹ ਕੈਸੀ ਹੈ ਤੇ ਇਸ ਦੇ ਕੀ ਗੁਣ ਹਨ ਤਾਂ ਜੋ ਇਹ ਸਭ ਨੂੰ ਦੱਸੇ ਜਾ ਸਕਣ। ਇਸ ਲਈ ਇਸ ਆਵਾਜ਼ ਦਾ ਅੱਗੇ ਜੀਭ ਰਾਹੀਂ ਕੋਈ ਉਚਾਰਨ ਕਰਨਾ ਪੈਂਦਾ ਹੈ ਤਾਂ ਜੋ ਇਹ ਆਵਾਜ਼ ਆਮ ਆਦਮੀ ਤਕ ਪੁਚਾਈ ਜਾ ਸਕੇ। ਸੋ ਜੀਭ ਨਾਲ ਇਸ ਮੁਢਲੀ, ਅਗੰਮੀ ਤੇ ਅਨਾਦੀ ਆਵਾਜ਼ ਦੇ ਗੁਣਾਂ ਦਾ ਉਚਾਰਨ ਕਰਨਾ 'ਨਾਮ' ਹੈ। ਸੋ ਜਿਸ ਤਰ੍ਹਾਂ ਇਹ ਜੀਭ ਇਸ ਅਨਹਦ ਸ਼ਬਦ ਦੀ ਤਰਜ਼ਮਾਨੀ ਕਰਦੀ ਹੈ, ਉਸ ਨੂੰ 'ਨਾਮ' ਕਹਿੰਦੇ ਹਨ। ਸੋ ਨਾਮ ਦਾ ਭਾਵ ਹੈ ਰੱਬ ਦੇ ਗੁਣਾਂ ਦਾ ਜੀਭ ਰਾਹੀਂ ਬਿਆਨ ਕਰਨਾ।

ਭਾਰਤੀ ਰਿਸ਼ੀਆਂ ਤੇ ਮਹਾਂਪੁਰਖਾਂ ਨੇ ਇਹ ਯਤਨ ਕੀਤਾ ਕਿ ਇਸ ਅਨਹਦ ਸ਼ਬਦ ਦਾ ਕੋਈ ਨਾਮ ਰਖਿਆ ਜਾਏ। ਬਹੁਤ ਸਾਰੇ ਲੋਕਾਂ ਨੇ ਇਸ ਆਵਾਜ਼ ਨੂੰ ਕਿਸੇ ਦੇਵਤੇ ਦੀ ਸ਼ਕਲ ਵਿਚ ਸਾਕਾਰ ਕੀਤਾ। ਕਿਸੇ ਨੇ ਇਕ ਦੇਵਤੇ ਦੀ ਸ਼ਕਲ ਵਿਚ ਅਤੇ ਕਿਸੇ ਨੇ ਕਿਸੇ ਹੋਰ ਦੇਵਤੇ ਦੀ ਸ਼ਕਲ ਵਿਚ ਸਾਕਾਰ ਕੀਤਾ। ਕਿਸੇ ਨੇ ਕਿਸੇ ਗੁਣ ਨੂੰ ਸਾਕਾਰ ਕੀਤਾ ਅਤੇ ਕਿਸੇ ਨੇ ਕਿਸੇ ਗੁਣ ਨੂੰ। ਇਥੋਂ ਤਕ ਰੱਬ ਦੇ ਬੜੇ ਨਾਮ ਬਣ ਗਏ ਜਿਵੇਂ ਕਿ ਈਸ਼੍ਵਰ, ਅੱਲਾ, ਰਾਮ, ਨਾਰਾਇਣ, ਭਗਵਾਨ, ਹਰੀ ਆਦਿ। ਭਾਰਤੀ ਰਿਸ਼ੀਆਂ ਨੇ ਰੱਬ ਨੂੰ ਸਰਗੁਣ ਸਰੂਪ ਵਿਚ ਬਿਆਨ ਕਰਨ ਲਈ 'ਓਮ' ਪਦ ਵਰਤਿਆ। ਇਹ ਰੱਬ ਦਾ ਇਕ ਅਜਿਹਾ ਨਾਮ ਹੈ ਜੋ ਉਸ ਦੇ ਜ਼ਰੂਰੀ ਗੁਣਾਂ ਦੀ ਪ੍ਰਤੀਨਿਧਤਾ ਕਰਦਾ ਹੈ ਜਿਵੇਂ ਕਿ, ਰੱਬ ਦਾ ਸਰਵ ਵਿਆਪਕ ਹੋਣਾ ਅਤੇ ਅਗੰਮ ਤੇ ਅਗੋਚਰ ਹੋਣਾ। ਇਹ ਸ਼ਬਦ ਓਮ ਸੰਸਕ੍ਰਿਤ ਦਾ ਸ਼ਬਦ 'ਙ' ਹੈ। ਇਸ ਨੂੰ ਤਿੰਨ ਅੱਖਰਾਂ ੳ, ਅ, ਮ ਤੋਂ ਬਣਿਆ ਦਸਿਆ ਗਿਆ ਹੈ। 'ੳ' ਪਹਿਲੀ ਆਵਾਜ਼ ਹੈ ਜੋ ਮਨੁੱਖੀ ਜੀਵ ਕੱਢ ਸਕਦਾ ਹੈ। 'ਅ' ਉਹ ਆਵਾਜ਼ ਹੈ ਜੋ ਸਾਹ ਨੂੰ ਸਾਰੀ ਜ਼ਬਾਨ 'ਤੇ ਫੇਰ ਕੇ ਕੱਢੀ ਜਾਂਦੀ ਹੈ। 'ਮ' ਦੀ ਆਵਾਜ਼ ਬੁੱਲ੍ਹ ਮੀਟਣ ਨਾਲ ਪੈਦਾ ਹੁੰਦੀ ਹੈ। ਇਨ੍ਹਾਂ ਆਵਾਜ਼ਾਂ ਦਾ ਮੇਲ 'ਓਮ' ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੀ ਪ੍ਰਚਲਿਤ ਜ਼ਬਾਨ ਵਿਚ ਇਸ ਦਾ ਨਾਮ ਓਅੰਕਾਰ (ੴ) ਰਖਿਆ ਜਿਸਦਾ ਭਾਵ ਹੈ ਸਰਵ-ਵਿਆਪਕ ਤੇ ਅਗੰਮ ਅਤੇ ਅਗਾਧ ਪਰਮਾਤਮਾ। ਸੋ 'ਓਅੰਕਾਰ' ਦਾ ਪਦ ਨਾਮ ਹੈ ਅਤੇ ਸ਼ਬਦ ਤੇ ਨਾਮ ਰੱਬ ਦੇ ਪ੍ਰਗਟ ਰੂਪ ਹਨ।

ਜਿਤਨੇ ਪਦ ਵੀ ਰੱਬ ਲਈ ਵਰਤੇ ਗਏ ਹਨ, ਉਹ ਰੱਬ ਦੇ ਖਾਸ ਖਾਸ ਗੁਣਾਂ ਦੀ ਵਿਸ਼ੇਸ਼ਤਾ ਦੱਸਦੇ ਹਨ, ਸਾਰਿਆਂ ਦੀ ਨਹੀਂ। ਇਨ੍ਹਾਂ ਨਾਵਾਂ ਦਾ ਨਿਰਭਰ ਦੇਸ਼ ਦੀ ਭਾਸ਼ਾ ਉੱਤੇ ਹੁੰਦਾ ਹੈ ਜੋ

ਬਿਆਨ ਕਰਨ ਵਾਲਾ ਵਰਤਦਾ ਹੈ। ਇਸ ਤਰ੍ਹਾਂ ਰੱਬ ਦੇ ਪ੍ਰਚਲਿਤ ਨਾਵਾਂ ਨਾਲ ਰੱਬ ਦੇ ਗੁਣਾਂ ਬਾਰੇ ਵਿਭਿੰਨ ਖਿਆਲ ਬਣ ਜਾਂਦੇ ਹਨ ਅਤੇ ਰੱਬ ਦਾ ਅਸਲੀ ਸੁਭਾਵ ਦੱਸਣਾ ਔਖਾ ਹੋ ਜਾਂਦਾ ਹੈ। ਮਿਸਾਲ ਵਜੋਂ ਵੇਦਾਂਤ ਵਿਚ 'ਈਸ਼੍ਵਰ' ਰੱਬ ਦਾ ਕੇਵਲ ਸਰਗੁਣ ਸਰੂਪ ਹੈ। ਇਸ ਲਈ 'ਈਸ਼੍ਵਰ' ਦਾ ਸ਼ਬਦ ਰੱਬ ਦੇ ਮੁੱਖ ਸੰਕਲਪ ਨੂੰ ਪੂਰਾ ਨਹੀਂ ਦਰਸਾਂਦਾ ਜਿਸ ਅਨੁਸਾਰ ਰੱਬ ਆਪ ਹੀ ਨਿਰਗੁਣ ਹੈ ਅਤੇ ਆਪ ਹੀ ਸਰਗੁਣ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਮੁਸ਼ਕਲ ਨੂੰ ਹੱਲ ਕਰਨ ਲਈ ਸ਼ਬਦ ਦੇ ਸਾਰ ਦਾ ਨਾਉਂ ਹੀ 'ਨਾਮ' ਰੱਖ ਦਿੱਤਾ ਹੈ। ਸੋ 'ਸ਼ਬਦ' ਤੇ 'ਨਾਮ' ਸਮਾਨਅਰਥਕ ਹਨ। ਇਸ ਲਈ ਰੱਬ ਦੀ ਸਰਗੁਣਤਾ, 'ਸ਼ਬਦ' ਤੇ ਨਾਮ ਇਕੋ ਮੰਡਲ ਦੀਆਂ ਵਸਤਾਂ ਹਨ:

*ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ॥* (ਪੰਨਾ ੧੦੩੮)

*ਹਿਰਦੈ ਸਾਚੁ ਵਸੈ ਹਰਿ ਨਾਇ॥*
*ਕਾਲੁ ਨ ਜੋਹਿ ਸਕੈ ਗੁਣ ਗਾਇ॥*
*ਨਾਨਕ ਗੁਰਮੁਖਿ ਸਬਦਿ ਸਮਾਇ॥* (ਪੰਨਾ ੨੨੭)

## *੨. ਨਾਮ ਲੈਣ ਤੇ ਦੇਣ ਦਾ ਭਾਵ*

ਨਾਮ ਲੈਣ ਦਾ ਭਾਵ ਹੈ ਨਾਮ ਦੀ ਸੋਝੀ ਪ੍ਰਾਪਤ ਕਰਨਾ। ਉਹ ਕਿਹੜਾ ਪਦਾ ਜਾਂ ਵਾਕ ਹੈ ਜਿਸ ਨਾਲ ਅਨਹਦ ਸ਼ਬਦ ਜਾਂ ਰੱਬ ਨੂੰ ਬਿਆਨਿਆ ਜਾਏ ਅਤੇ ਉਸ ਦੀ ਮਹਿਮਾ ਕੀਤੀ ਜਾਏ। ਸੱਚਾ ਗੁਰੂ ਆਪਣੇ ਸਿੱਖ ਨੂੰ ਰੱਬ ਦੀ ਪ੍ਰਸ਼ੰਸਾ ਵਿਚ ਕੋਈ ਸ਼ਬਦ ਦੱਸਦਾ ਹੈ, ਜਿਸ ਨੂੰ ਧਿਆਨ ਵਿਚ ਰੱਖਣ ਨਾਲ ਹਰ ਵੇਲੇ ਰੱਬ ਯਾਦ ਰਹਿੰਦਾ ਹੈ। ਇਹ ਪਦ ਵਿਭਿੰਨ ਹੋ ਸਕਦੇ ਹਨ, ਜਿਵੇਂ ਕਿ 'ਵਾਹਿਗੁਰੂ', 'ਸਤਿਨਾਮ', 'ਓਅੰਕਾਰ' ਆਦਿ। ਇਨ੍ਹਾਂ ਸ਼ਬਦਾਂ ਦਾ ਭਾਵ-ਅਰਥ ਸਮਝ ਕੇ ਰੱਬ ਨੂੰ ਹਰ ਵੇਲੇ ਧਿਆਨ ਵਿਚ ਰੱਖੀਦਾ ਹੈ:

*ਪੂਰੇ ਗੁਰ ਤੇ ਨਾਮੁ ਪਾਇਆ ਜਾਇ॥*
*ਜੋਗ ਜੁਗਤਿ ਸਚਿ ਰਹੈ ਸਮਾਇ॥* (ਪੰਨਾ ੯੪੧)

ਨਾਮ ਦੇਣ ਦਾ ਭਾਵ ਇਹ ਹੈ ਕਿ ਗੁਰੂ ਆਪਣੇ ਸਿੱਖ ਨੂੰ ਕੁਝ ਪਦ ਦੱਸਦਾ ਹੈ, ਜਿਨ੍ਹਾਂ ਨੂੰ ਧਿਆਨ ਵਿਚ ਰੱਖ ਕੇ ਰੱਬ ਦੀ ਪ੍ਰਸ਼ੰਸਾ ਕਰਨੀ ਹੈ:

*ਤਿਨ੍ਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ॥*
*ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ॥* (ਪੰਨਾ ੨੨੯)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਡੇ ਲਈ ਇਹ ਪਦ ਨੀਯਤ ਕਰ ਦਿੱਤੇ ਹਨ, ਜਿਵੇਂ ਕਿ '੧ ਓਅੰਕਾਰ', 'ਸਤਿਨਾਮ', 'ਵਾਹਿਗੁਰੂ'। ਓਅੰਕਾਰ ਦਾ ਭਾਵ ਹੈ ਸਰਵ-ਵਿਆਪਕ ਅਤੇ ਅਗੰਮ ਪਰਮਾਤਮਾ। ਸਤਿਨਾਮ ਦਾ ਭਾਵ ਹੈ ਉਹ ਪਰਮਾਤਮਾ ਜੋ ਸਾਰੇ ਬ੍ਰਹਿਮੰਡ ਦਾ ਸਾਰ ਹੈ ਅਤੇ ਅਨਾਦੀ ਹੈ। ਵਾਹਿਗੁਰੂ ਦਾ ਭਾਵ ਹੈ ਉਹ ਸ਼ਬਦ ਜੋ ਪਰਮਾਤਮਾ ਦਾ ਸਰਗੁਣ ਸਰੂਪ ਹੈ ਅਤੇ ਉਹ ਸਰਗੁਣ ਰੂਪ ਜਿਸ ਨੂੰ ਵੇਖ ਕੇ ਮਨੁੱਖ ਵਿਸਮਾਦ ਵਿਚ ਆ ਜਾਂਦਾ ਹੈ। ਇਨ੍ਹਾਂ ਸਭ ਦੇ ਭਾਵ-ਅਰਥ ਹੋਰ ਅੱਗੇ ਬਹੁਤ ਹਨ ਪਰ ਇਹ ਸਾਰ ਰੂਪ ਵਿਚ ਦਿੱਤੇ ਗਏ ਹਨ।

ਅੱਜ-ਕਲ੍ਹ ਬੜੇ ਵਿਅਕਤੀ ਗੁਰੂ ਮੰਨੇ ਜਾ ਰਹੇ ਹਨ। ਇਨ੍ਹਾਂ ਦੀ ਗਿਣਤੀ ਦੇਸ਼ ਵਿਚ ਬੜੀ ਹੈ ਅਤੇ ਸਾਰੇ ਪ੍ਰਾਂਤ ਵਿਚ ਭੀ ਕਾਫੀ ਹੈ। ਹਰ ਗੁਰੂ ਦਾ ਕੋਈ ਆਪਣਾ ਦਾਇਰਾ ਹੈ ਜੋ ਦੂਸਰਿਆਂ ਨਾਲੋਂ

ਵੱਖਰਾ ਹੈ। ਹਰ ਗੁਰੂ ਆਪਣੇ ਚੇਲਿਆਂ ਨੂੰ 'ਨਾਮ' ਦੇਂਦਾ ਹੈ। ਉਸ ਵੇਲੇ ਉਹ ਕੁਝ ਪਦ ਦੱਸਦਾ ਹੈ, ਜਿਨ੍ਹਾਂ ਨੂੰ ਉਹ ਗੁਪਤ ਰੱਖਣ ਦਾ ਹੁਕਮ ਦੇਂਦਾ ਹੈ। ਇਹ ਭੇਦ ਖੋਲ੍ਹਣ ਵਾਲੇ ਨੂੰ ਖਤਰਨਾਕ ਸਿੱਟਿਆਂ ਦਾ ਡਰਾਵਾ ਦਿੱਤਾ ਜਾਂਦਾ ਹੈ। ਪਤਾ ਨਹੀਂ ਗੁਪਤ ਰੱਖਣ ਦਾ ਕੀ ਮਨੋਰਥ ਹੈ। ਇਹ ਓਹੀ ਦੱਸ ਸਕਦੇ ਹਨ। ਕਈ ਚੇਲੇ ਕਿਤੇ ਕਿਤੇ ਅਜਿਹੇ ਨਿਕਲ ਆਉਂਦੇ ਹਨ ਜੋ ਇਹ ਭੇਦ ਖੋਲ੍ਹ ਦੇਂਦੇ ਹਨ। ਉਨ੍ਹਾਂ ਦੇ ਦੱਸੇ ਪਦਾਂ ਤੋਂ ਪਤਾ ਲਗਦਾ ਹੈ ਕਿ ਸ਼ਬਦ ਅੱਗੋਂ ਪਿੱਛੋਂ ਬਾਣੀ ਵਿਚੋਂ ਹੀ ਲਏ ਜਾਂਦੇ ਹਨ ਅਤੇ ਉਨ੍ਹਾਂ ਵਿਚ ਕੁਝ ਆਪਣੇ ਵੱਲੋਂ ਮਿਲਾਵਟ ਕਰ ਦਿੱਤੀ ਜਾਂਦੀ ਹੈ। ਕੀ ਰਵਾਇਤੀ ਪਦਾਂ ਵਿਚ ਕੋਈ ਨੁਕਸ ਹੈ? ਕੀ ਇਹ ਨਵੇਂ ਪਦ ਮਨੁੱਖ ਨੂੰ ਪਰਮਾਤਮਾ ਨਾਲ ਜਲਦੀ ਇਕ ਮਿਕ ਕਰ ਦੇਂਦੇ ਹਨ? ਇਸ ਉੱਤੇ ਰੋਸ਼ਨੀ ਤਾਂ ਇਹ ਨਵੇਂ ਗੁਰੂ ਤੇ ਚੇਲੇ ਹੀ ਪਾ ਸਕਦੇ ਹਨ।

### *੩. ਨਾਮ ਜਪਣ ਦਾ ਭਾਵ*

ਸਿੱਖ ਧਰਮ ਵਿਚ ਨਾਮ ਜਪਣ ਦਾ ਭਾਵ ਹਰ ਵੇਲੇ ਪਰਮਾਤਮਾ ਦਾ ਚੇਤਨ ਰਹਿਣਾ ਅਤੇ ਉਸ ਨੂੰ ਧਿਆਨ ਵਿਚ ਰੱਖਣਾ ਹੈ। ਉਸ ਨੂੰ ਹਾਜ਼ਰ-ਨਾਜ਼ਰ ਸਮਝਣਾ ਹੈ, ਉਸ ਨੂੰ ਸਰਵ ਵਿਆਪਕ, ਅਗੰਮ ਅਗੋਚਰ, ਸਰਵ-ਸ਼ਕਤੀਮਾਨ, ਕਾਦਰ, ਕਰਤਾ, ਕਰੀਮ, ਰਹੀਮ, ਪਿਆਰ ਤੇ ਨਦਰ ਸਮਝਣਾ ਹੈ ਅਤੇ ਉਸ ਦੀ ਰਜ਼ਾ ਵਿਚ ਚਲਣਾ ਹੈ। ਨਾਮ ਜਪਣ ਦਾ ਭਾਵ ਇਹ ਨਹੀਂ ਕਿ ਦੁਨੀਆਂ ਦਾ ਕਾਰ-ਵਿਹਾਰ ਛੱਡ ਕੇ, ਕਿਸੇ ਨੁਕਰੇ ਬੈਠ ਕੇ ਨਾਮ ਦਾ ਰਟਣ ਕੀਤਾ ਜਾਏ ਅਤੇ ਸਰੀਰ ਨੂੰ ਤਸੀਹੇ ਦਿੱਤੇ ਜਾਣ।

#### *(ੳ) ਮੰਤਰ ਦਾ ਸਿਧਾਂਤ*

ਕਈ ਲੋਕ ਨਾਮ ਜਪਦੇ ਹਨ ਪਰ ਮੰਤਰ ਦੀ ਭਾਵਨਾ ਨਾਲ। ਉਨ੍ਹਾਂ ਦਾ ਖਿਆਲ ਹੈ ਕਿ ਗੁਰੂ ਪਾਸੋਂ ਲਏ ਕਿਸੇ ਪਦ ਨੂੰ ਰਟਣ ਕਰੀ ਜਾਣ ਨਾਲ ਮਨੱਖ ਵਿਚ ਕੋਈ ਪਰਾ ਭੌਤਿਕ ਸ਼ਕਤੀ ਆ ਜਾਂਦੀ ਹੈ, ਜਿਸ ਨਾਲ ਉਹ ਆਪਣੇ ਬਹੁਤ ਸਾਰੇ ਦੁਨਿਆਵੀ ਕੰਮ ਠੀਕ ਕਰ ਲੈਂਦਾ ਹੈ। ਇਸ ਨੂੰ ਮੰਤਰ ਦਾ ਸਿਧਾਂਤ ਕਹਿੰਦੇ ਹਨ। ਅੱਜ-ਕਲ੍ਹ ਦੇ ਮੰਨੇ ਜਾਂਦੇ ਆਮ ਗੁਰੂ ਏਸੇ ਸਿਧਾਂਤ ਦੇ ਸਮਰਥਕ ਹਨ। ਇਨ੍ਹਾਂ ਦੇ ਚੇਲੇ ਭੀ ਬਹੁਤੇ ਏਸੇ ਮਨੋਰਥ ਲਈ ਉਨ੍ਹਾਂ ਨੂੰ ਗੁਰੂ ਬਣਾਉਂਦੇ ਹਨ ਅਤੇ ਉਨ੍ਹਾਂ ਪਾਸੋਂ ਨਾਮ ਲੈਂਦੇ ਹਨ। ਇਹ ਸਿਧਾਂਤ ਤਿੱਬਤ ਦੇ ਜੋਗੀਆਂ ਨੇ ਅਪਣਾਇਆ। ਇਸ ਬਾਰੇ ਉਨ੍ਹਾਂ ਦਾ ਪ੍ਰਸਿੱਧ ਜੋਗੀ ਨੇਤਾ ਮੀਲਾ-ਰੀਪਾ ਲਿਖਦਾ ਹੈ:

> *"ਇਸ ਬ੍ਰਹਿਮੰਡ ਦੀ ਹਰ ਵਸਤ ਨਾਲ, ਕੁਦਰਤ ਦੇ ਹਰ ਤੱਤ ਨਾਲ, ਹਰ ਪ੍ਰਕਾਰ ਦੇ ਜੀਵ ਨਾਲ ਭਾਵੇਂ ਉਹ ਦੇਵ ਰੂਪ ਹੈ ਤੇ ਭਾਵੇਂ ਮਨੁੱਖ ਤੋਂ ਭੀ ਹੇਠਾਂ ਦੀ ਪਦਵੀ ਰਖਦਾ ਹੈ, ਥਰਰਾਹਟ ਦੀ ਇਕ ਵਿਸ਼ੇਸ਼ ਦਰ ਸੰਬੰਧਤ ਹੈ। ਜੇ ਇਸ ਦਰ ਦਾ ਪਤਾ ਲੱਗ ਜਾਏ ਅਤੇ ਇਸ ਨੂੰ ਮੰਤਰ ਵਿਚ ਨਿਪੁੰਨਤਾ ਨਾਲ ਵਰਤਿਆ ਜਾਏ, ਇਹ ਮੰਤਰ, ਉਸ ਤਾਨ ਵਾਲੀ ਵਸਤ ਨੂੰ ਤੋੜ ਭੰਨ ਸਕਦਾ ਹੈ, ਜਾਂ ਆਤਮਕ ਦੁਨੀਆਂ ਵਿਚ, ਛੋਟੇ ਦੇਵਤਿਆਂ, ਜਾਂ ਤੱਤਾਂ ਨੂੰ, ਵੱਡੇ ਦੇਵਤਿਆਂ (ਸ਼ਕਤੀਆਂ) ਅੱਗੇ ਹਾਜ਼ਰ ਹੋਣ ਤੇ ਮਜਬੂਰ ਕਰ ਦੇਂਦਾ ਹੈ ਅਤੇ ਵੱਡੇ ਦੇਵਤਿਆਂ ਨੂੰ ਟੈਲੀਪੈਥੀ ਰਾਹੀਂ ਆਪਣਾ ਦੈਵੀ ਪ੍ਰਭਾਵ ਪਾਣ ਲਈ ਉਕਸਾ ਦੇਂਦਾ ਹੈ। "*

ਸ੍ਰੀ ਗੁਰੂ ਨਾਨਕ ਦੇਵ ਜੀ ਨਾਮ ਜਪਣ ਦਾ ਇਹ ਮਨੋਰਥ ਨਹੀਂ ਰੱਖਦੇ, ਕਿਉਂਕਿ ਇਸ ਨਾਲ

ਹਉਮੈ ਵਧਦੀ ਹੈ ਅਤੇ ਆਤਮਾ ਤੇ ਪਰਮਾਤਮਾ ਵਿਚਕਾਰ ਦੀਵਾਰ ਵਧੇਰੇ ਮਜ਼ਬੂਤ ਹੋ ਜਾਂਦੀ ਹੈ:

*ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ॥* (ਪੰਨਾ ੭੬੬)

## (ਅ) ਰਟਣ ਦਾ ਸਿਧਾਂਤ

ਇਸ ਸਿਧਾਂਤ ਅਨੁਸਾਰ ਨਾਮ ਜਪਣ ਵਾਲਾ ਨਾਮ ਦੇ ਕਿਸੇ ਪਦ ਨੂੰ ਮੁੜ-ਮੁੜ ਬੋਲੀ ਜਾਂਦਾ ਹੈ। ਇਸ ਰਟਣ ਦਾ ਲਾਭ ਭੀ ਹੋ ਸਕਦਾ ਹੈ ਤੇ ਨੁਕਸਾਨ ਭੀ।

ਇਸ ਰਟਣ ਦਾ ਮਨੁੱਖ ਦੇ ਅਰਧ ਚੇਤ ਮਨ ਉੱਤੇ ਡੂੰਘਾ ਅਸਰ ਪੈਂਦਾ ਹੈ। ਮਨੁੱਖ ਸੁਆਰਥ ਹੀਣ ਬਣ ਜਾਂਦਾ ਹੈ। ਰਟੇ ਹੋਏ ਸ਼ਬਦ ਦਾ ਭਾਵ ਆਤਮਾ ਵਿਚ ਵਸ ਜਾਂਦਾ ਹੈ ਅਤੇ ਰਟਣ ਕਰਨ ਵਾਲੇ ਵਿਚ ਦੈਵੀ ਹੋਂਦ ਦੀ ਅਨੁਭਵਤਾ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਨਾਮ ਜਪਣ ਵਾਲੇ ਦੀ ਆਤਮਾ ਸਤਿ ਨਾਲ ਇਕ ਮਿਕ ਹੋ ਜਾਂਦੀ ਹੈ:

*ਨਾਮੇ ਰਾਤੇ ਹਉਮੈ ਜਾਇ॥ ਨਾਮਿ ਰਤੇ ਸਚਿ ਰਹੇ ਸਮਾਇ॥*

*ਨਾਮਿ ਰਤੇ ਜੋਗ ਜੁਗਤਿ ਬੀਚਾਰੁ॥ ਨਾਮਿ ਰਤੇ ਪਾਵਹਿ ਮੋਖ ਦੁਆਰੁ॥* (ਪੰਨਾ ੯੪੧)

ਸਿੱਖ ਧਰਮ ਅਜਿਹੇ ਸਿਮਰਨ ਦਾ ਵਿਰੋਧ ਓਦੋਂ ਕਰਦਾ ਹੈ ਜਦੋਂ ਆਦਮੀ ਆਪਣੀ ਕਿਰਤ ਛੱਡ ਕੇ ਇਸ ਰਟਣ 'ਤੇ ਹਰ ਵੇਲੇ ਲੱਗਾ ਰਹੇ।

ਨਾਮ ਰਟਣ ਦਾ ਅਸਰ ਹਾਨੀਕਾਰਕ ਵੀ ਹੋ ਸਕਦਾ ਹੈ ਜੇ ਜਪ ਕਰਨ ਵੇਲੇ ਕਿਸੇ ਦੇਵੀ ਜਾਂ ਦੇਵਤੇ ਨੂੰ ਮੂਰਤੀ-ਮਾਨ ਕਰ ਲਿਆ ਜਾਏ, ਰੱਬ ਦੀ ਥਾਂ ਉਸ ਨੂੰ ਅਸਲੀਅਤ ਸਮਝ ਲਿਆ ਜਾਏ ਅਤੇ ਉਸ ਦੀ ਪੂਜਾ ਸ਼ੁਰੂ ਕਰ ਦਿੱਤੀ ਜਾਏ। ਇਹ ਰਟਣ ਓਦੋਂ ਹਾਨੀਕਾਰਕ ਹੁੰਦਾ ਹੈ ਜਦੋਂ ਜਪ ਕਰਨ ਵਾਲਾ ਪਰਾਭੌਤਿਕ ਸ਼ਕਤੀ ਪ੍ਰਾਪਤ ਕਰਨ ਦਾ ਖਾਹਸ਼ਮੰਦ ਬਣ ਜਾਏ, ਜਿਸ ਨਾਲ ਇਸ ਵਿਚ ਹਉਮੈ ਤੇ ਹੰਕਾਰ ਪੈਦਾ ਹੋ ਜਾਏ ਅਤੇ ਆਤਮਾ ਤੇ ਪਰਮ-ਆਤਮਾ ਵਿਚਕਾਰ ਵਿਥ ਵਧ ਜਾਏ। ਇਹ ਓਦੋਂ ਹਾਨੀਕਾਰਕ ਹੁੰਦਾ ਹੈ ਜਦੋਂ ਇਹ ਮਦਹੋਸ਼ੀ ਪੈਦਾ ਕਰ ਦੇਵੇ:

*ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ॥* (ਪੰਨਾ ੩੫੩)

## ੪. ਨਾਮ ਜਪਣ ਤੇ ਹੱਠ ਜੋਗ

ਨਾਮ ਜਪਣ ਦਾ ਅਸਲੀ ਭਾਵ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਧਾਂ ਨਾਲ ਕੀਤੀ ਗੋਸ਼ਟੀ ਤੋਂ ਸਮਝ ਆਉਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਹਠ ਜੋਗ ਦੇ ਸਖ਼ਤ ਵਿਰੋਧੀ ਸਨ। ਹਠ ਜੋਗ ਘਰ-ਬਾਹਰ ਛੱਡਣ ਦਾ ਤੇ ਮੰਗ ਕੇ ਖਾਣ ਦਾ ਸਮਰਥਨ ਕਰਦਾ ਸੀ। ਇਹ ਮਨੁੱਖੀ ਖਾਹਸ਼ਾਂ ਨੂੰ ਬਿਲਕੁਲ ਮਾਰ ਦੇਣ ਦੇ ਹੱਕ ਵਿਚ ਸੀ। ਉਨ੍ਹਾਂ ਦਾ ਮਨੋਰਥ ਡੂੰਘੀ ਤਪੱਸਿਆ ਨਾਲ ਸੁੰਨ ਅਵਸਥਾ ਵਿਚ ਜਾਣ ਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਖਿਆਲ ਵਿਚ ਇਹ ਸਾਰੇ ਤਰੀਕੇ ਮਨੁੱਖ ਨੂੰ ਮੁਕਤੀ ਵੱਲ ਨਹੀਂ ਲੈ ਜਾਂਦੇ। ਜੋਗੀ ਦਾ ਮਨੋਰਥ ਸੰਜੋਗ ਨਹੀਂ ਬਲਕਿ ਵਿਜੋਗ ਹੈ। ਉਹ ਪ੍ਰਕਿਰਤੀ ਤੇ ਪੁਰਸ਼ ਨੂੰ ਵੱਖਰਾ ਕਰਕੇ ਰਿੱਧੀਆਂ-ਸਿੱਧੀਆਂ ਪ੍ਰਾਪਤ ਕਰਨਾ ਚਾਹੁੰਦਾ ਹੈ, ਜਿਸ ਨਾਲ ਹਉਮੈ ਵਧੀ ਹੈ ਜੋ ਮਨੁੱਖ ਨੂੰ ਰੱਬ ਪਾਸੋਂ ਦੂਰ ਲੈ ਜਾਂਦੀ ਹੈ। ਕੋਈ ਸਾਧਾਰਨ ਜੀਵਨ ਬਤੀਤ ਕਰਨ ਵਾਲਾ ਮਨੁੱਖ ਹੱਠ ਜੋਗ ਦੇ ਤਰੀਕੇ ਨਹੀਂ ਅਪਣਾ ਸਕਦਾ। ਨਾਮ ਜਪਣ ਨਾਲ ਹਉਮੈ ਘਟਦੀ ਹੈ, ਮਨੁੱਖ ਰੱਬ ਦੇ ਹੁਕਮ ਅਨੁਸਾਰ ਚਲਦਾ ਹੈ ਅਤੇ ਉਸ ਦੇ ਨਜ਼ਦੀਕ ਹੁੰਦਾ ਚਲਾ ਜਾਂਦਾ ਹੈ। ਸੋ ਜੋਗ, ਮੁਕਤੀ ਦਾ ਸਾਧਨ ਨਹੀਂ। ਨਾਮ

ਜਪਣਾ ਹੀ ਮੁਕਤੀ ਦਾ ਅਸਲੀ ਸਾਧਨ ਹੈ।

*ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ॥*
*ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ॥*
*ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ॥*
*ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ॥*
*ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ॥*
*ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ॥* *(ਪੰਨਾ ੯੪੬)*

(੮/੧੯੭੪)



# ਸੱਚ ਦਾ ਸੰਕਲਪ

## (ਜਪੁ ਜੀ ਅਨੁਸਾਰ)

ਗੁਰਬਾਣੀ ਵਿਚ 'ਸਚੁ' ਦਾ ਅਨੇਕਾਂ ਵਾਰੀ ਜ਼ਿਕਰ ਆਇਆ ਹੈ। ਆਮ ਲੋਕ ਇਸ ਸ਼ਬਦ ਦਾ ਮਤਲਬ ਸੱਚ ਬੋਲਣ ਜਾਂ ਸੱਚਾ ਅਮਲ ਕਰਨ ਨਾਲ ਜੋੜਦੇ ਹਨ। ਇਹ ਠੀਕ ਹੈ ਕਿ ਸੱਚ ਬੋਲਣਾ ਤੇ ਸੱਚਾ ਅਮਲ ਸਤੋ ਗੁਣ ਦੇ ਅੰਗ ਹਨ ਤੇ ਪਰਮਾਰਥ ਵਿਚ ਜ਼ਰੂਰੀ ਵੀ ਹਨ। 'ਸਚੁ' ਸ਼ਬਦ ਜੋ ਗੁਰਬਾਣੀ ਵਿਚ ਥਾਉਂ ਥਾਈਂ ਵਰਤਿਆ ਗਿਆ ਹੈ ਉਸ ਦੇ ਆਮ ਤੌਰ 'ਤੇ ਅਰਥ ਸਤਿਪੁਰਖ ਹਨ। ਸਤਿਪੁਰਖ ਜੋ ਸਭ ਦਾ ਕਰਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ:

*ਨਾਨਕ ਸਾਚੇ ਕਉ ਸਚੁ ਜਾਣੁ॥* *(ਪੰਨਾ ੧੫)*

ਇਕ 'ਸਚੁ' ਚੇਤਨ ਵਜੂਦ ਵਾਲਾ ਹੈ ਪਰ ਇਹ ਅਨਾਦਿ ਤੇ ਬੇਅੰਤ 'ਸਚੁ' ਸੱਚੇ ਮਾਲਕ ਕਰਤਾ ਪੁਰਖ ਦਾ ਹੀ ਨਾਮ ਹੈ, ਜਿਸ ਨੂੰ 'ਸਤਿ ਨਾਮ' ਭੀ ਕਿਹਾ ਜਾਂਦਾ ਹੈ। ਗੁਰਬਾਣੀ ਵਿਚ 'ਸਚੁ' ਦੇ ਉਹੋ ਗੁਣ ਵਰਣਨ ਕੀਤੇ ਗਏ ਹਨ ਜੋ ਵਾਹਿਗੁਰੂ ਦੇ ਮੰਨੇ ਗਏ ਹਨ। ਗੁਰੂ ਨਾਨਕ ਦੇਵ ਜੀ ਨੇ ਫੁਰਮਾਨ ਕੀਤਾ ਹੈ:

*ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ॥* *(ਪੰਨਾ ੨੦)*

'ਸਚੁ' ਤਿੰਨਾਂ ਲੋਕਾਂ ਤੋਂ ਪਰੇ ਹੈ, ਗੁਰੂ ਨਾਨਕ ਦੇਵ ਜੀ ਦੀ ਇਸ ਤੁਕ ਤੋਂ ਦ੍ਰਿੜ੍ਹ ਹੁੰਦਾ ਹੈ:

*ਊਪਰਿ ਆਦਿ ਸਰਬ ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ॥* *(ਪੰਨਾ ੧੦੪੨)*

ਜਪੁ ਜੀ ਸਾਹਿਬ ਦੇ ਆਦਿ ਵਿਚ ਜੋ ਮੂਲ ਮੰਤਰ ਹੈ, ਉਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲਾਂ '੧' ਮੂਲ ਅੰਕ ਰਾਹੀਂ ਤੇ 'ੴ' ਰਾਹੀਂ ਨਿਰੰਕਾਰ ਦਾ ਉਹ ਰੂਪ ਬਿਆਨ ਕੀਤਾ ਹੈ ਜੋ ਨਿਰੰਤਰ ਇਕੋ ਹੈ, ਜੋ ਅਪਰੰਪਰ ਤੇ ਵਿਆਪਕ ਹੈ।

'੧ੴ' ਤੋਂ ਮਗਰੋਂ ਜਦ ਲਫ਼ਜ਼ਾਂ ਦੁਆਰਾ ਉਥੇ ਇਕੋ ਸਦਾ ਥਿਰ ਹਸਤੀ ਦੀ ਜਾਣ-ਪਛਾਣ ਕੁਝ ਵਿਸ਼ੇਸ਼ਣਾਂ ਦੁਆਰਾ ਕਰਾਉਂਦੇ ਹਨ ਤਾਂ ਸਭ ਤੋਂ ਪਹਿਲਾਂ ਸ਼ਬਦ 'ਸਤਿ' ਲਿਖਿਆ ਹੈ। ਇਹ 'ਸਤਿ' ਇਕ ਤਰ੍ਹਾਂ ਨਾਲ ਅੰਕ '੧' ਦਾ ਹੀ ਟੀਕਾ ਹੈ। '੧' ਦਾ ਉਚਾਰਨ ਹੈ ਇਕ ਤੇ ਇਸ ਦਾ ਅਰਥ ਹੈ: ਉਹ ਇਕ ਮੂਲ ਹਸਤੀ ਜੋ ਹਰ ਹਾਲ ਇਕ ਹੈ, ਅਬਚਲ ਹੈ ਤੇ ਕਦੇ ਦੁਤੀਆ ਨਹੀਂ ਹੈ। 'ਸਤਿ' ਸ਼ਬਦ ਦਾ ਅਰਥ ਵੀ ਇਹੋ ਹੈ। ਭਾਵ ਜੋ ਸਦਾ ਥਿਰ ਹੈ ਤੇ ਤ੍ਰੈ-ਕਾਲ ਅਬਾਧ ਰੂਪ ਹੈ। 'ਸਤਿ' ਪਦ ਰਾਹੀਂ ਦੱਸੀ ਇਹ ਸਤ ਸਰੂਪ ਹਸਤੀ ਉਹੀ ਹੈ ਜੋ ੧ੴ ਅੰਕ ਤੇ ਸ੍ਵਰ-ਅੱਖਰ ਦੁਆਰਾ ਲਖਾਈ ਗਈ ਹੈ।

ਇਹ 'ਸਤਿ' ਉਹ 'ਸਤਿ ਪੁਰਖ' ਹੀ ਹੈ ਜੋ ਕਿ ਸਤਯ ਤੇ ਪੂਰਨ ਰੂਪ ਪਾਰਬ੍ਰਹਮ ਹੈ।

ਜਪੁ ਜੀ ਦੇ ਆਦਿ ਵਿਚ 'ਸਤਿ' ਸ਼ਬਦ ਨਿਰਦ੍ਵੰਦ 'ਸਤਿ' ਦਾ ਵਾਚਕ ਹੈ। ਆਮ ਦ੍ਰਿਸ਼ਟੀ ਵਿਚ 'ਸਤਿ' 'ਅਸਤਿ' ਜਾਂ 'ਸਚੁ' 'ਝੂਠ' ਦ੍ਵੰਦ ਸ਼ਬਦ ਹਨ ਪਰ 'ਸਤਿ ਨਾਮੁ' ਵਿਚ ਆਏ 'ਸਤਿ' ਸ਼ਬਦ ਤੇ 'ਆਦਿ ਸਚੁ ਜੁਗਾਦਿ ਸਚੁ' ਦੇ ਸਲੋਕ ਵਿਚ ਆਇਆ 'ਸਚ' ਦ੍ਵੰਦ ਭਾਵ ਦੇ ਸਤਿ ਤੋਂ ਉਪਰ 'ਸਤਯ ਸਰੂਪ ਚੇਤਨ ਹਸਤੀ' ਦੇ ਅਰਥ ਦਿੰਦਾ ਹੈ। ਮਿਸਾਲ ਵਜੋਂ 'ਧੁੱਪ ਛਾਂ' ਜਾਂ 'ਰਾਤ ਦਿਨ' ਦ੍ਵੰਦ ਹਨ ਤੇ ਸੂਰਜ ਦੀ ਗਤੀ 'ਤੇ ਨਿਰਭਰ ਕਰਦੇ ਹਨ ਪਰ ਸੂਰਜ ਦਾ ਪ੍ਰਕਾਸ਼ ਇਨ੍ਹਾਂ 'ਤੇ ਨਿਰਭਰ ਨਹੀਂ ਕਰਦਾ। ਜੇ ਸੂਰਜ ਨੂੰ ਨਿਰਜਿੰਦ ਮਿਥ ਲਈਏ ਤਾਂ 'ਧੁੱਪ ਛਾਂ' ਤੇ 'ਦਿਨ ਰਾਤ' ਤਾਂ ਦ੍ਵੰਦ ਰੂਪ ਹਨ ਪਰ ਸੂਰਜ ਆਦਿ ਦ੍ਵੰਦ ਅਰਥਾਂ ਤੋਂ ਉਪਰ ਪ੍ਰਕਾਸ਼ਕ ਰੂਪ ਹੀ ਹੈ।

ਗੁਰੂ ਨਾਨਕ ਦੇਵ ਜੀ ਦਾ ਆਸਾ ਦੀ ਵਾਰ ਵਿਚ ਫ਼ੁਰਮਾਣ ਹੈ:

*ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ॥* (ਪੰਨਾ ੪੬੭)

ਭਾਵ ਇਹ ਕਿ ਸੱਚਾ ਸਾਹਿਬ ਇਕ ਤੂੰ ਹੈਂ; ਜੋ ਸੱਚ (ਨਿਰਦ੍ਵੰਦ ਸੱਚ) ਹੈ, ਹੋਰ ਸੱਚ ਤੂੰ ਵਰਤਾਏ ਹਨ। ਇਹ ਵਰਤਾਇਆ ਗਿਆ 'ਸਚੁ' ਰਚਨਾ ਦਾ ਸੱਚ ਹੈ। 'ਸਚ ਝੂਠ' ਦੇ ਦ੍ਵੰਦ ਵਾਲਾ ਸੱਚ ਹੈ, ਮਨ, ਬਚ, ਕਰਮ ਦੁਆਰਾ ਪ੍ਰਗਟ ਕੀਤਾ ਸੱਚ ਹੈ।

ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਇਹ ਭੀ ਸਪੱਸ਼ਟ ਕੀਤਾ ਹੈ ਕਿ ਉਹ ਅਕਾਲ ਪੁਰਖ ਐਸਾ 'ਸਤਯ' ਹੈ ਕਿ ਹੋਰ ਸਾਰੇ ਸੱਚੇ ਉਸ ਦੇ ਤਾਣ ਅਤੇ ਉਸ ਦੇ ਜ਼ੋਰ ਕਰਕੇ ਸੱਚੇ ਹਨ। ਆਪ ਜੀ ਫ਼ੁਰਮਾਉਂਦੇ ਹਨ:

*ਸਚੈ ਸਭਿ ਤਾਣਿ ਸਚੈ ਸਭਿ ਜੋਰਿ॥* (ਪੰਨਾ ੪੬੩)

ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਇਹ ਗੱਲ ਵੀ ਦੱਸ ਦਿੱਤੀ ਹੈ ਕਿ ਉਸ ਸੱਚ ਨੂੰ ਧਿਆਉਣ ਵਾਲੇ, ਭਾਵ ਉਸ ਦੀ ਅਰਾਧਣਾ ਕਰਨ ਵਾਲੇ, ਸੱਚੇ ਹਨ। ਆਪ ਫ਼ੁਰਮਾਉਂਦੇ ਹਨ:

*ਨਾਨਕ ਸਚੁ ਧਿਆਇਨਿ ਸਚੁ॥* (ਪੰਨਾ ੪੬੩)

ਇਹ ਸੱਚੇ ਹੀ ਸਚਿਆਰ ਹਨ। ਗੁਰੂ ਜੀ ਨੇ ਇਹ ਗੱਲ ਕਈ ਥਾਈਂ ਸਪੱਸ਼ਟ ਕੀਤੀ ਹੈ ਕਿ ਸਚਿਆਰ ਕੌਣ ਹਨ?

*ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ॥*
*ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ॥* (ਪੰਨਾ ੯੩੭)

ਸਚਿਆਰਾਂ ਨੇ ਆਪਣੇ ਅੰਦਰ ਸੱਚ ਨੂੰ ਵਸਾਇਆ। ਸੱਚੇ ਨਾਮ ਨੂੰ ਦ੍ਰਿੜ੍ਹ ਕੀਤਾ ਹੈ ਜੋ ਕਿ ਅਮੋਲ ਹੈ। ਉਨ੍ਹਾਂ ਦੀ ਪਤ ਵੀ ਸੱਚੀ ਹੈ ਤੇ ਬੋਲ ਵੀ ਸੱਚੇ ਹਨ। ਇਸ ਸਭ ਦਾ ਮੂਲ 'ਸੱਚ' ਹੀ ਹੈ ਜੋ 'ਸਤਿਨਾਮੁ' ਹੋ ਕੇ ਵਿਚਰ ਰਿਹਾ ਹੈ ਤੇ ਜਿਸ ਦੇ ਸੱਚੇ ਨਾਮ ਦੇ ਸਿਮਰਨ ਨਾਲ ਜੀਵ ਸਚਿਆਰ ਹੋ ਸਕਦਾ ਹੈ।

'ਸਤਿ' ਨਿਰੰਕਾਰ ਦਾ 'ਸਰੂਪ ਲੱਛਣ' ਹੈ। ਉਸ ਦਾ ਸਾਰਾ ਸਰੂਪ ਲੱਛਣ 'ਸਤਿ ਚਿਤ ਆਨੰਦ' ਕਹਿਆ ਜਾਂਦਾ ਹੈ ਅਤੇ ਕਈ ਟੀਕਾਕਾਰਾਂ ਨੇ 'ਸਤਿ' ਸ਼ਬਦ ਤੋਂ 'ਸਤਿ ਚਿਤ ਆਨੰਦ' ਅਨੁਮਾਨਿਤ ਅਰਥ ਵੀ ਲਏ ਹਨ।

ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਦੀ ਪਉੜੀ ੨੧ ਵਿਚ ਨਿਰੰਕਾਰ ਦਾ ਸਰੂਪ ਲੱਛਣ ਇਉਂ ਬਿਆਨ ਕੀਤਾ ਹੈ:

*ਸਤਿ ਸੁਹਾਣੁ ਸਦਾ ਮਨਿ ਚਾਉ॥* (ਪੰਨਾ ੪)

ਭਾਵ ਇਹ ਕਿ ਉਹ ਸਦਾ ਸਤਿ ਹੈ, ਸੁੰਦਰ ਹੈ, ਚੇਤਨ ਹੈ ਤੇ ਆਨੰਦ ਹੈ। ਇਸ ਲਈ ਜੇ ਸਤਿ ਤੋਂ ਅਨੁਮਾਨਿਤ ਅਰਥ ਵੀ ਲਈਏ ਤਾਂ ਉਹ ਗੁਰੂ ਨਾਨਕ ਸਾਹਿਬ ਦੀ ਇਸ ਤੁਕ ਅਨੁਸਾਰ ਸਤਿ, ਸੁੰਦਰ, ਚੇਤਨ ਤੇ ਆਨੰਦ ਹੋਣਗੇ।

ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤਰ ਵਿਚ ਅਤੇ ਕਈ ਹੋਰ ਥਾਈਂ 'ਸਤਿ' ਜਾਂ 'ਸਚੁ' ਨਾਲ ਨਾਮ ਪਦ ਲਾਇਆ ਹੈ ਤੇ ਇਹ ਇਸ ਦਾ ਪਾਠ 'ਸਤਿਨਾਮ' ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ 'ਨਾਮ' ਸ਼ਬਦ ਨੂੰ 'ਨਾਉ, ਨਾਵ ਤੇ ਨਾਇ' ਰੂਪਾਂ ਵਿਚ ਵੀ ਲਿਖਿਆ ਹੈ। ਜਿਵੇਂ ਕਿ:

*ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ॥* (ਪੰਨਾ ੨੪੩)

*ਨਾਉ ਤੇਰਾ ਨਿਰੰਕਾਰੁ ਹੈ...* (ਪੰਨਾ ੪੬੫)

*ਨਾਵੈ ਅੰਦਰਿ ਹਉ ਵਸਾ...* (ਪੰਨਾ ੫੫)

ਪਰ ਭਾਵ ਨਾਮ ਹੀ ਹੈ। ਇਹ ਵਿਸ਼ੇਸ਼ ਤੌਰ 'ਤੇ 'ਪਰਮੇਸ਼ਰ ਦੇ ਨਾਮ' ਦਾ ਵਾਚਕ ਕਰਕੇ ਲਿਖਿਆ ਹੈ। ਕਈ ਥਾਈਂ ਗੁਰੂ ਜੀ ਨੇ ਇਸ ਨੂੰ 'ਹਰਿਨਾਮ' ਭੀ ਲਿਖਿਆ ਹੈ।

ਪਰਮਾਤਮਾ ਚੂੰਕਿ ਆਪ ਨਿਰੰਤਰ ਇਕ ਰਸ ਹੈ ਤੇ 'ਸਰੂਪ-ਵਟਾਊ' ਨਹੀਂ ਸਦਾ ਸਦਾ ਹੈ, ਭਾਵ ਅਬਿਨਾਸ਼ੀ ਹੈ, ਜਾਂ ਇਉਂ ਕਹੋ ਕਿ ਸਦਾ 'ਸਤਿ' ਹੈ, ਇਸ ਕਰਕੇ ਉਸ ਦਾ ਨਾਮ ਭੀ 'ਸਤਿ' ਹੈ। ਤਾਹੀਓਂ ਮੂਲ ਮੰਤਰ ਦੇ ਮੁੱਢ ਵਿਚ 'ਸਤਿਨਾਮ' ਲਿਖਿਆ ਹੈ। ਜਪੁ ਜੀ ਸਾਹਿਬ ਦੀ ਚੌਥੀ ਪਉੜੀ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ:

*ਸਾਚਾ ਸਾਹਿਬੁ ਸਾਚੁ ਨਾਇ...* (ਪੰਨਾ ੨)

ਭਾਵ ਇਹ ਕਿ ਸਾਹਿਬ (ਮਾਲਕ) ਆਪ ਸੱਚਾ ਹੈ ਤੇ ਉਸ ਦਾ ਨਾਮ ਭੀ ਸੱਚਾ ਹੈ। ਇਸੇ ਪਉੜੀ ਵਿਚ ਹੀ ਆਪ ਨੇ ਇਹ ਭੀ ਆਖਿਆ ਹੈ ਕਿ:

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥* (ਪੰਨਾ ੨)

ਭਾਵ ਪਿਛਲੀ ਰਾਤ ਦਾ ਪਹਿਰ, ਜਿਸ ਨੂੰ ਅੰਮ੍ਰਿਤ ਵੇਲਾ ਕਹਿੰਦੇ ਹਨ, ਉਸ ਸਮੇਂ ਉਸ ਦਾ ਸੱਚਾ ਨਾਮ ਸਿਮਰੀਏ ਤੇ ਉਸ ਦੀਆਂ ਵਡਿਆਈਆਂ ਦੀ ਵੀਚਾਰ ਕਰੀਏ।

ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਸਤਿਨਾਮ ਨੂੰ ਸਚੁ ਨਾਮੁ ਆਖਿਆ ਹੈ:

*ਨਿਰਭਉ ਨਿਰੰਕਾਰੁ ਸਚੁ ਨਾਮੁ॥* (ਪੰਨਾ ੪੬੫)

ਭਾਵ ਇਹ ਕਿ ਉਸ ਨਿਰਭਉ ਰੂਪੀ ਨਿਰੰਕਾਰ ਦਾ ਨਾਮ ਸੱਚ ਹੈ ਅਤੇ ਆਪ ਨੇ ਇਹ ਭੀ ਆਖਿਆ ਹੈ:

*ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ॥* (ਪੰਨਾ ੨੪੩)

ਉਸ ਦਾ 'ਨਾਮ ਸੱਚਾ' ਤੋਂ ਭਾਵ ਹੈ ਉਸ ਦੀ ਹੋਂਦ ਸਤਿ ਹੈ। ਉਸ ਦਾ ਵਜੂਦ ਸਦਾ ਰਹਿਣ ਵਾਲਾ ਸੱਚਾ ਹੈ। 'ਸਬਦੁ ਸਚਾ ਵੀਚਾਰੋ' ਤੋਂ ਭਾਵ ਹੈ ਉਸ ਦਾ ਨਾਮ ਜੋ ਜਪਣਾ ਹੈ ਉਹ ਵੀ ਸੱਚਾ ਹੈ ਤੇ ਉਸ ਦੀ ਵਿਚਾਰ ਵੀ ਸੱਚੀ ਹੈ:

*ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ॥* (ਪੰਨਾ ੯੩੪)

ਗੁਰੂ ਨਾਨਕ ਦੇਵ ਜੀ ਨੇ ਹੁਕਮ ਕੀਤਾ ਹੈ:

*ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥* (ਪੰਨਾ ੭੨੮)

ਇਹ 'ਏਕੋ ਨਾਮਾ' ਇਕ ਜਾਂ '੧' ਦਾ ਹੀ ਨਾਮ, ਸਤਿ ਨਾਮ ਹੈ। ਇਸ ਦੀ ਸਪੱਸ਼ਟਤਾ ਭਾਈ

ਗੁਰਦਾਸ ਜੀ ਨੇ ਇੰਜ ਕੀਤੀ ਹੈ:

*ਸਤਿ ਰੂਪੁ ਸਤਿ ਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ।* (ਵਾਰ ੨੪/੧)

ਅੱਗੇ ਪਉੜੀ ਪਹਿਲੀ ਦੇ ਸ਼ੁਰੂ ਦੇ ਸ਼ਲੋਕ ਵਿਚ ਗੁਰੂ ਜੀ ਨੇ 'ਸਤਿ' ਸ਼ਬਦ ਦਾ ਭਾਵ ਆਪ ਹੀ ਖੋਲ੍ਹ ਦਿੱਤਾ ਹੈ, ਜਿਥੇ ਆਪ ਨੇ ਆਖਿਆ ਹੈ:

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥* (ਪੰਨਾ ੧)

ਜਪੁ ਜੀ ਸਾਹਿਬ ਵਿਚ ਹੀ ਅੱਗੇ ਪਉੜੀ ੧੬ ਤੋਂ ੧੯ ਤਕ ਚਾਰ ਪਉੜੀਆਂ ਦੀਆਂ ਅੰਤਲੀਆਂ ਤੁਕਾਂ ਵਿਚ ਗੁਰੂ ਜੀ ਨੇ ਇਉਂ ਫ਼ੁਰਮਾਇਆ ਹੈ:

*ਤੂ ਸਦਾ ਸਲਾਮਤਿ ਨਿਰੰਕਾਰ॥* (ਪੰਨਾ ੩)

ਇਸੇ ਹੀ ਭਾਵ ਨੂੰ ਫਿਰ ਸੋ ਦਰੁ ਦੀ ਪਉੜੀ ਵਿਚ ਵਧੇਰੇ ਸਪੱਸ਼ਟ ਕਰਕੇ ਗੁਰੂ ਜੀ ਕਹਿੰਦੇ ਹਨ:

*ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥*
*ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥* (ਪੰਨਾ ੬)

ਇਥੇ 'ਸੋਈ ਸੋਈ' ਤੋਂ ਉਸ ਨਿਰੰਕਾਰ ਵਲ ਸੰਕੇਤ ਹੈ ਜੋ ਏਕੱਤ੍ਰ ਹੈ ਤੇ ਨਾਨਤ੍ਵ ਵਿਚ ਓਅੰਕਾਰ ਰੂਪ ਹੋ ਕੇ ਫਿਰ ਏਕਤ੍ਵ ਹੀ ਹੈ। 'ਸਦਾ ਸਚੁ ਸਾਹਿਬੁ' ਦੁਆਰਾ 'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥' ਦੇ ਭਾਵ ਨੂੰ ਹੀ ਜਾਂ 'ਤੂੰ ਸਦਾ ਸਲਾਮਤਿ ਨਿਰੰਕਾਰ' ਦੇ ਭਾਵ ਨੂੰ ਮੁੜ ਦ੍ਰਿੜ੍ਹ ਕਰਾਉਣਾ ਹੈ। ਇਥੇ 'ਸਾਚਾ ਸਾਚੀ ਨਾਈ' ਸੱਚ ਦੇ ਸੱਚੇ ਨਾਮ ਜਾਂ ਸਤਿ ਨਾਮ ਨੂੰ ਹੀ ਦੁਹਰਾਇਆ ਹੈ। "ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ" ਦੀ ਤੁਕ ਰਾਹੀਂ ਇਹ ਦੱਸਿਆ ਹੈ ਕਿ ਉਹ ਸਦਾ ਸਦਾ ਰਹਿਣ ਵਾਲਾ ਜਿਸ ਦਾ ਨਾਮ ਸੱਚਾ ਹੈ। ਉਹ ਹੈ ਸੀ, ਹੁਣ ਭੀ ਹੈ ਤੇ ਅਗਾਂਹ ਭੀ ਹੋਏਗਾ। ਉਹ ਕੋਈ ਨਿਰੀ ਕਲਪਿਤ ਹਸਤੀ ਨਹੀਂ ਹੈ। ਚੇਤਨ ਵਜੂਦ ਵਾਲੀ ਹਸਤੀ ਹੈ। ਰਚਨਾ ਨੂੰ ਰਚਣਾ ਚੇਤਨ ਵਜੂਦ ਵਾਲੇ ਦਾ ਕੰਮ ਹੈ।

ਫਿਰ ਸੋ ਦਰੁ ਦੀ ਪਉੜੀ ਦੇ ਅੱਗੇ ਪਉੜੀ ੨੮ ਤੋਂ ੩੧ ਤਕ ਚਾਰ ਪਉੜੀਆਂ ਦੀਆਂ ਅੰਤਲੀਆਂ ਤੁਕਾਂ ਹਨ:

*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥* (ਪੰਨਾ ੬)

ਇਥੇ ਉਪਰ ਕਥਿਤ ਖਿਆਲਾਂ ਨੂੰ ਹੀ ਇਹ ਵਾਧਾ ਕਰਕੇ ਦੁਹਰਾਇਆ ਹੈ ਕਿ ਉਹ ਜੋ 'ਆਦਿ ਅਨਾਦਿ', 'ਅਨਾਹਤਿ' ਤੇ 'ਅਨੀਲ' ਹੈ। ਉਸ ਦਾ ਜੁਗੋ-ਜੁਗ ਇਕੋ ਹੀ ਸਰੂਪ ਹੈ। ਜਿਸ ਦੀ ਵਿਆਖਿਆ ਇਉਂ ਹੈ ਕਿ ਉਹ ਜੋ 'ਸਦਾ ਸਚੁ ਸਾਹਿਬੁ' ਹੈ ਉਸ ਦਾ ਆਦਿ, ਭਾਵ ਮੁੱਢ, ਕੋਈ ਨਹੀਂ ਹੈ ਪਰ ਜੋ ਸਭ ਦੇ ਆਦਿ ਵਿਚ ਮੌਜੂਦ ਸੀ ਤੇ ਸਭ ਦੇ ਆਦਿ ਵਿਚ ਮੌਜੂਦ ਰਹੇਗਾ, ਭਾਵ ਜੋ ਸਦਾ ਹੀ ਹੈ ਪਰ ਜੋ ਕਦੇ ਨਹੀਂ ਹੋਇਆ ਤੇ ਨਾ ਹੀ ਹੋਏਗਾ। ਜੋ ਸੁਧ ਸਰੂਪ ਹੈ, ਭਾਵ ਜਿਸ ਵਿਚ ਮਾਇਆ ਆਦਿ ਦਾ ਕੋਈ ਦਖ਼ਲ ਨਹੀਂ, ਕਿਉਂਕਿ ਮਾਇਆ ਉਸ ਨੇ ਰਚੀ ਹੈ ਉਹ ਨਿਰਗੁਣ ਹੈ। ਜਿਸ ਵਿਚ ਸਰੂਪ ਦੀ ਤਬਦੀਲੀ ਨਹੀਂ ਹੁੰਦੀ। ਉਹ ਨਿਰੰਤਰ ਇਕ ਰਸ ਰਹਿਣ ਵਾਲਾ ਹੈ। ਅਬਚਲ ਹੈ। ਨਿਤ ਨਵਾਂ ਨਰੋਆ ਹੈ, ਕਦੇ ਪੁਰਾਣਾ ਨਹੀਂ ਥੀਂਦਾ। ਕਿਉਂਕਿ:

*ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥* (ਪੰਨਾ ੧੨੪੮)

ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਗੁਰੂ ਜੀ ਨੇ ਇਕ ਪ੍ਰਸ਼ਨ ਕੀਤਾ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥* (ਪੰਨਾ ੧)

ਭਾਵ ਇਹ ਕਿ ਕਿਸ ਤਰ੍ਹਾਂ ਸਚਿਆਰ ਬਣੀਏ ਤੇ ਕੂੜ ਦੀ ਕੰਧ ਕਿਵੇਂ ਟੁੱਟ ਸਕੇ, ਜੋ ਜੀਵ ਤੇ ਪਰਮਾਤਮਾ ਦੇ ਵਿਚਾਲੇ ਵਿਥ ਪਾ ਰਹੀ ਹੈ, ਨਾਲ ਹੀ ਇਸ ਦਾ ਉੱਤਰ ਦਿੱਤਾ ਹੈ ਕਿ ਪਰਮੇਸ਼ਰ ਦੇ ਉਸ ਹੁਕਮ ਅਨੁਸਾਰ ਚੱਲ ਕੇ ਜੋ ਉਸ ਨੇ ਜੀਵ ਦੇ ਨਾਲ ਲਿਖ ਦਿੱਤਾ ਹੈ, ਸਚਿਆਰ ਬਣੀਦਾ ਹੈ:

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* (ਪੰਨ ੧)

ਉਹ ਹੁਕਮ ਹੈ ਪਰਮੇਸ਼ਰ ਦਾ ਨਾਮ ਜੋ ਗੁਰੂ ਨੇ ਦੱਸ ਦਿੱਤਾ ਹੈ, ਜਿਵੇਂ ਕਿ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥* (ਪੰਨਾ ੭੨)

ਨਾਮ ਕੂੜ ਦੀ ਮੈਲ ਦੂਰ ਕਰਦਾ ਹੈ। ਕੂੜ ਦੀ ਮੈਲ ਦੂਰ ਹੋਣੀ ਜਾਂ ਕੂੜ ਦੀ ਪਾਲ ਟੁੱਟਣੀ ਇੱਕੋ ਗੱਲ ਹੈ।

ਪਹਿਲੀ ਪਉੜੀ ਵਿਚ 'ਸਚਿਆਰਾ' ਦਾ ਭਾਵ ਹੈ ਉਹ ਸੱਚਾ ਪੁਰਖ ਜੋ ਕੂੜ ਦੀ ਪਾਲ ਟੁੱਟਣ ਭਾਵ ਹਉਮੈ ਦੂਰ ਹੋਣ ਨਾਲ ਸਤਿ ਸਰੂਪ ਨੂੰ ਪ੍ਰਾਪਤ ਹੋ ਜਾਵੇ। ਗੁਰੂ ਨਾਨਕ ਦੇਵ ਜੀ ਨੇ ਓਅੰਕਾਰ ਦੀ ਬਾਣੀ ਵਿਚ ਸਚਿਆਰੀ ਸ਼ਬਦ 'ਸਚਿਆਰਾਂ ਨੇ' ਦੇ ਅਰਥ ਵਿਚ ਵਰਤਿਆ ਹੈ:

*ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ॥*
*ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ॥* (ਪੰਨਾ ੯੩੭)

ਅੱਗੇ ਚੌਥੀ ਪਉੜੀ ਵਿਚ ਗੁਰੂ ਜੀ ਨੇ ਅਕਾਲ ਪੁਰਖ ਨੂੰ 'ਸਾਚਾ ਸਾਹਿਬੁ' ਆਖਿਆ ਹੈ ਤੇ ਉਸ ਦੇ ਨਾਮ ਨੂੰ ਸੱਚਾ। 'ਸਾਚੁ ਨਾਇ' ਤੇ ਦਾਤਾਰ ਆਦਿ ਵਿਸ਼ੇਸ਼ਣਾਂ ਨਾਲ ਵਡਿਆਇਆ ਤੇ ਇਕ ਹੋਰ ਸਵਾਲ ਕੀਤਾ ਹੈ ਕਿ ਫੇਰ ਅਸੀਂ ਕੀ ਉਸ ਦਾਤੇ ਦੇ ਅੱਗੇ ਨਜ਼ਰ ਪੇਸ਼ ਕਰੀਏ, ਜਿਸ ਕਰਕੇ ਸਾਨੂੰ ਉਸ ਦਾ ਦਰਬਾਰ ਦਿੱਸ ਪਏ ਅਤੇ ਫਿਰ ਕੀ ਵਾਕ ਬੋਲੀਏ ਕਿ ਉਹ ਸੁਣ ਕੇ ਸਾਨੂੰ ਪਿਆਰ ਕਰੇ? ਜਵਾਬ ਵਿਚ ਗੁਰੂ ਜੀ ਨੇ ਆਖਿਆ ਹੈ:

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥...*
*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥* (ਪੰਨਾ ੨)

ਪਹਿਲੀ ਪਉੜੀ ਵਿਚ 'ਸਚਿਆਰ' ਹੋਣ ਦੀ ਜਾਚ ਪੁੱਛੀ ਸੀ ਤੇ ਉੱਤਰ "ਹੁਕਮਿ ਰਜਾਈ ਚਲਣਾ" ਦੱਸਿਆ ਸੀ। ਇਥੇ ਚੌਥੀ ਪਉੜੀ ਵਿਚ ਇਹ ਗੱਲ ਖੋਲ੍ਹ ਕੇ ਬਿਆਨ ਕੀਤੀ ਹੈ ਕਿ ਸੱਚੇ ਨਾਮ ਦੇ ਸਿਮਰਨ ਤੇ ਸੱਚੇ ਦੀ ਸਿਫਤ-ਸਲਾਹ ਨਾਲ ਉਸ ਸਚਿਆਰ ਨੂੰ ਪ੍ਰਾਪਤ ਕਰ ਕੇ ਤੁਸੀਂ ਸਚਿਆਰ ਹੋਵੋਗੇ। ਸਪੱਸ਼ਟ ਹੈ ਕਿ 'ਨਾਮ' ਤੇ ਸਿਫਤ-ਸਲਾਹ ਵਾਲਾ ਜੀਵਨ ਹੀ 'ਹੁਕਮਿ ਰਜਾਈ ਚਲਣਾ' ਦੇ ਤੁਲ ਹੈ ਤੇ ਇਹੋ ਸਚਿਆਰਤਾ ਦਾ ਮਾਰਗ ਹੈ।

ਚੌਥੀ ਪਉੜੀ ਦੀ ਪਹਿਲੀ ਤੁਕ ਵਿਚ ਗੁਰੂ ਜੀ ਨੇ 'ਸਾਚੁ ਨਾਇ' ਕਿਹਾ ਹੈ ਤੇ ਇਸੇ ਪਉੜੀ ਦੀ ਪੰਜਵੀਂ ਤੁਕ ਵਿਚ 'ਸਚੁ ਨਾਉ' ਆਖਿਆ ਹੈ। ਇਥੇ 'ਜਪੁ' ਆਦਿ ਕੋਈ ਕ੍ਰਿਆਵਾਦੀ ਸ਼ਬਦ ਨਹੀਂ ਵਰਤਿਆ, ਜਪੁ ਜੀ ਚੂਕਿ ਸੂਤਰਿਕ ਬਾਣੀ ਹੈ। ਇਥੇ ਜੇ 'ਅੰਮ੍ਰਿਤ ਵੇਲਾ ਸਚੁ ਨਾਉ' ਕਿਹਾ ਹੈ ਤਾਂ ਭਾਵ ਇਹੋ ਹੈ ਕਿ ਅੰਮ੍ਰਿਤ ਵੇਲੇ ਸੱਚੇ ਨਾਮ ਜਾਂ 'ਸਤਿਨਾਮ' ਦਾ ਸਿਮਰਨ ਕਰੋ ਪਰ ਗੁਰੂ ਨਾਨਕ ਦੇਵ ਜੀ ਨੇ ਆਪਣੇ ਹੋਰ ਅਨੇਕਾਂ ਸ਼ਬਦਾਂ ਵਿਚ ਇਹ ਗੱਲ ਸਪੱਸ਼ਟ ਤੌਰ 'ਤੇ ਕਹਿ ਦਿੱਤੀ। ਜਿਵੇਂ:

*ਸੋ ਕਿਉ ਵਿਸਰੈ ਮੇਰੀ ਮਾਇ॥ ਸਾਚਾ ਸਾਹਿਬੁ ਸਾਚੈ ਨਾਇ॥* (ਪੰਨਾ ੯)

ਸੋਲ੍ਹਵੀਂ ਤੋਂ ਉਨੀਵੀਂ ਪਉੜੀ ਤਕ ਹਰ ਪਉੜੀ ਦੇ ਅੰਤ ਵਿਚ ਇਹ ਸ਼ਬਦ ਆਉਂਦੇ ਹਨ:

*ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥* (ਪੰਨਾ ੩)

ਭਾਵ ਇਹ ਕਿ ਹੇ ਨਿਰੰਕਾਰ! ਤੂੰ ਸਦਾ ਸਲਾਮਤ ਹੈਂ, ਜੋ ਤੈਨੂੰ ਭਾਉਂਦਾ ਹੈ ਉਹੋ ਭਲਾ ਕੰਮ ਹੈ। ਇਥੇ ਗੁਰੂ ਸਾਹਿਬ ਨੇ ਅੰਤਲੀਆਂ ਤੁਕਾਂ ਤੋਂ ਪਹਿਲਾਂ ਇਹ ਗੱਲ ਸਿਧ ਕੀਤੀ ਹੈ ਕਿ ਕਰਤਾਰ ਦੀ ਕੁਦਰਤ ਤਾਂ ਆਪਣੇ ਰੰਗ ਪਲਟ ਪਲਟ ਕੇ ਬਦਲਣਹਾਰ ਰੂਪ ਦਿਖਾ ਰਹੀ ਹੈ ਪਰ ਨਿਰੰਕਾਰ ਸਦਾ ਹੀ ਸਲਾਮਤ ਭਾਵ ਇਕ ਰੰਗ ਤੇ ਇਕ ਰਸ ਹੈ। ਗੁਰੂ ਜੀ ਨੇ ਯਾਚਨਾ ਭੀ ਇਹੋ ਕੀਤੀ ਹੈ ਕਿ ਮੈਂ ਉਸ ਅਬਚਲ ਨਿਰੰਕਾਰ ਦੇ ਇਕ ਰੰਗ ਵਿਚ ਇਕ ਰਸ ਹੋ ਕੇ ਵਿਚਰਾਂ ਅਤੇ ਇਹ ਦ੍ਰਿੜ੍ਹ ਕਰਾਂ ਕਿ ਜੋ ਤੈਨੂੰ ਭਾਉਂਦਾ ਹੈ ਉਹੀ ਭਲੀ ਗੱਲ ਹੈ।

ਇਨ੍ਹਾਂ ਚਾਰੇ ਪਉੜੀਆਂ ਦੇ ਅੰਤ 'ਤੇ ਜੋ ਇਹ ਤੁਕਾਂ ਦੁਹਰਾਈਆਂ ਗਈਆਂ ਹਨ ਇਨ੍ਹਾਂ ਵਿਚ 'ਸਤਿਨਾਮ' ਤੇ "ਆਦਿ ਸਚੁ ਜੁਗਾਦਿ ਸਚੁ" ਵਾਲੀ ਸਿਫਤ ਹੀ ਮੁੜ ਦ੍ਰਿੜ੍ਹ ਕਰਾਈ ਹੈ, ਜਦ ਆਪ ਇਹ ਕਹਿੰਦੇ ਹਨ ਕਿ "ਤੂੰ ਸਦਾ ਸਲਾਮਤਿ ਨਿਰੰਕਾਰ" ਇੰਜ ਹੀ ਇਥੇ ਹੁਕਮ ਰਜਾਈ ਵਾਲੀ ਗੱਲ ਮੁੜ ਪੱਕੀ ਕੀਤੀ ਹੈ, ਜਦੋਂ ਆਪ ਇਹ ਕਹਿੰਦੇ ਹਨ ਕਿ:

*ਜੋ ਤੁਧੁ ਭਾਵੈ ਸਾਈ ਭਲੀ ਕਾਰ॥* (ਪੰਨਾ ੩)

ਇਥੇ ਇਨ੍ਹਾਂ ਚਾਰਾਂ ਪਉੜੀਆਂ ਦੀਆਂ ਅੰਤਲੀਆਂ ਤੁਕਾਂ ਤੋਂ ਇਕ ਹੋਰ ਗੱਲ ਵੀ ਸਾਹਮਣੇ ਆਉਂਦੀ ਹੈ ਕਿ ਬੇਸ਼ੱਕ ਉਸ "ਬਲਿਹਾਰੀ ਕੁਦਰਤਿ ਵਸਿਆ" ਦੀ ਕੁਦਰਤ ਨੂੰ ਦੇਖੋ, ਉਸ ਦੀ ਫੋਲਾ ਫਾਲੀ ਪ੍ਰਾਕ੍ਰਿਤਿਕ ਵਿਗਿਆਨ ਨਾਲ ਕਰੋ ਪਰ ਉਸ 'ਸਚਿਆਰ' ਤੋਂ ਬੇਮੁਖ ਹੋ ਕੇ 'ਸਤਿਨਾਮ' ਨੂੰ ਨਾ ਵਿਸਾਰੋ। ਸਗੋਂ ਉਸ ਸੱਚੇ ਦੀ ਸੱਚੀ ਸਿਫਤ ਵਿਚ ਵਧੇਰੇ ਆਓ। ਇਥੋਂ ਤਕ ਕਿ 'ਅੰਤਰਿ ਬਸੈ' ਨੂੰ 'ਬਾਹਰਿ ਭੀ ਓਹੀ' ਕਰ ਜਾਣੋ।

ਜਪੁ ਜੀ ਦੀ ਇੱਕੀਵੀਂ ਪਉੜੀ ਦੇ ਵਿਚਕਾਰ ਦੋ ਤੁਕਾਂ ਇਹ ਹਨ:

*ਸੁਅਸਤਿ ਆਥਿ ਬਾਣੀ ਬਰਮਾਉ॥*
*ਸਤਿ ਸੁਹਾਣੁ ਸਦਾ ਮਨਿ ਚਾਉ॥* (ਪੰਨਾ ੪)

ਇਨ੍ਹਾਂ ਦੇ ਅਰਥ ਭਾਈ ਵੀਰ ਸਿੰਘ ਜੀ ਨੇ ਇਉਂ ਕੀਤੇ ਹਨ:

*"(ਹੇ ਕਰਤਾ! ਮਿਹਰ ਕਰ ਤੇ ਆਪਣੇ ਗੁਣ ਮੈਨੂੰ ਦਾਨ ਵਿਚ ਦੇਹ ਤੇ ਮੈਂ) ਯਾਚਕ ਬ੍ਰਹਮ ਦੀ ਸੁਅਸਤੀ ਵਾਚਕ ਬਾਣੀ (ਅੰਗੀਕਾਰ ਕਰ, ਜੋ ਇਹ ਹੈ): ਤੂੰ ਸਤਿ ਹੈਂ, ਤੂੰ ਸੌਂਦਰਯ ਹੈਂ (ਤੂੰ ਚੇਤਨ ਹੈਂ ਤੇ ਆਪਣੀ) ਚੇਤਨਤਾ ਵਿਚ ਸਦਾ ਅਨੰਦ ਹੈ।"*

ਇਨ੍ਹਾਂ ਵਿਚ 'ਸਤਿ ਸੁਹਾਣੁ ਸਦਾ ਮਨਿ ਚਾਉ' ਦੀ ਵੀਚਾਰ ਅਸੀਂ ਉੱਪਰ 'ਸਤਿ' ਸ਼ਬਦ ਦੀ ਵਿਆਖਿਆ ਵੇਲੇ ਕਰ ਚੁੱਕੇ ਹਾਂ।

ਗੁਰੂ ਨਾਨਕ ਦੇਵ ਜੀ ਦਾ ਮਨ ਇਕ ਉੱਚਾ ਅਨੁਭਵੀ ਮਨ ਹੈ। ਉਹ ਚਿੰਤਕ ਵੀ ਸਨ। ਇਕ ਨਿਰਮਲ ਬੁੱਧ ਤੇ ਸ਼ੁਧ ਹਿਰਦੇ ਵਾਲੇ ਉੱਚੇ ਕਵੀ ਵੀ ਸਨ। ਉਹ ਵਿਸਮਾਦ ਵਿਚ ਵਿਚਰਨ ਵਾਲੇ ਰਹੱਸਮਈ ਵੀ ਸਨ। ਕੁਦਰਤ ਦੀ ਸੁੰਦਰਤਾ ਵਿਚੋਂ ਉਹ ਕਰਤਾ ਦੀ ਸੁੰਦਰਤਾ ਤੱਕਦੇ ਹਨ ਅਤੇ "ਸਤਿ ਸੁਹਾਣੁ ਸਦਾ ਮਨਿ ਚਾਉ" ਦੀ ਸੁੰਦਰ ਤੁਕ ਨਾਲ ਉਸ ਦੀ ਸਾਰੀ ਸਿਫਤ-ਸਲਾਹ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਂਗ ਸਮੇਟ ਕੇ ਰੱਖ ਦਿੱਤੀ ਹੈ ਪਰ ਇਸ ਦੀ ਆਦਿ ਸਿਫਤ 'ਸਤਿ' ਹੀ ਹੈ।

'ਸੋ ਦਰੁ' ਵਾਲੀ ਸਤਾਈਵੀਂ ਪਉੜੀ ਵਿਚ ਜਿੱਥੇ ਗੁਰੂ ਨਾਨਕ ਦੇਵ ਜੀ ਨੇ ਸਾਰੀ ਪ੍ਰਕ੍ਰਿਤੀ,

ਸਾਰੀ ਰਚਨਾ, ਸਾਰੇ ਬ੍ਰਹਿਮੰਡ ਤੇ ਅਨੇਕਾਂ ਜੀਵ ਜੰਤ ਪ੍ਰਭੂ ਦੇ ਗੁਣ ਕਹਾਉਂਦੇ ਦੱਸੇ ਹਨ, ਉਥੇ ਨਾਲ ਹੀ ਇਹ ਭੀ ਕਿਹਾ ਹੈ ਕਿ ਜਿਸ ਦੇ ਦਰ ਉੱਤੇ ਇਹ ਸਾਰੇ ਉਸ ਦੇ ਗੁਣ ਗਾਇਨ ਕਰ ਰਹੇ ਹਨ। ਉਹ ਤੇ ਕੇਵਲ ਉਹੋ ਸਦਾ ਸੱਚ ਸਰੂਪ, ਸੱਚਾ ਮਾਲਕ ਹੈ। ਉਹ ਆਪ ਸੱਚਾ ਹੈ ਤੇ ਉਸ ਦੀ ਵਡਿਆਈ ਵੀ ਸੱਚੀ ਹੈ। ਉਹ ਹਮੇਸ਼ਾਂ ਹੈ, ਉਹ ਹੋਵੇਗਾ ਵੀ, ਨਾ ਉਹ ਨਾਸ਼ ਹੋ ਸਕਦਾ ਹੈ, ਨਾ ਨਾਸ਼ ਹੋਵੇਗਾ, ਜਿਸ ਨੇ ਸਾਰੀ ਰਚਨਾ ਰਚੀ ਹੈ:

*ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥*
*ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥* (ਪੰਨਾ ੬)

ਇਸ ਪਉੜੀ ਦੀਆਂ ਅੰਤਲੀਆਂ ਤੁਕਾਂ ਇੰਜ ਹਨ:

*ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥*
*ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥* (ਪੰਨਾ ੬)

ਇਨ੍ਹਾਂ ਤੁਕਾਂ ਦੇ ਅਰਥ ਇੰਜ ਹਨ ਕਿ ਉਹ ਸਭ ਕੁਝ ਇਉਂ ਹੀ ਕਰਦਾ ਹੈ ਜਿਵੇਂ ਉਸ ਨੂੰ ਚੰਗਾ ਲਗਦਾ ਹੈ। ਉਸ ਉੱਤੇ ਕੋਈ ਹੁਕਮ ਨਹੀਂ ਕੀਤਾ ਜਾ ਸਕਦਾ। ਭਾਵ ਇਹ ਕਿ ਹੋਰ ਕਿਸੇ ਦੀ ਮਰਜ਼ੀ ਦਾ ਵਿਚ ਦਖ਼ਲ ਨਹੀਂ ਕਿਉਂਕਿ ਉਹ ਪਾਤਸ਼ਾਹ ਹੈ ਤੇ ਸ਼ਾਹਾਂ ਦਾ ਵੀ ਪਾਤਸ਼ਾਹ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸਾਨੂੰ ਤਾਂ ਕੇਵਲ ਉਸ ਦੀ ਰਜ਼ਾ ਵਿਚ ਰਹਿਣਾ ਹੀ ਬਣਦਾ ਹੈ।

ਇਥੇ ਕੁਝ ਗੱਲਾਂ ਸਾਹਮਣੇ ਆਉਂਦੀਆਂ ਹਨ। ਇਕ ਤਾਂ ਇਹ ਕਿ ਉਹ ਸੱਚਾ ਜਿਸ ਨੇ ਰਚਨਾ ਕੀਤੀ ਹੈ, ਸਦਾ ਸਦਾ ਹੈ। ਉਸ ਦਾ ਨਾਮ ਤੇ ਵਡਿਆਈ ਸੱਚੀ ਹੈ ਤੇ ਉਹ ਕਦਾਚਿਤ ਵੀ ਨਾਸ਼ ਨਹੀਂ ਹੋ ਸਕਦਾ। ਦੂਜੇ ਇਹ ਕਿ ਉਸ ਦੇ ਅਖ਼ਤਿਆਰ ਤੇ ਅਧਿਕਾਰ ਨੂੰ ਕੋਈ ਵੰਗਾਰ ਨਹੀਂ ਸਕਦਾ। ਉਸ ਦੇ ਹੁਕਮ ਵਿਚ ਕੋਈ ਦਖ਼ਲ ਨਹੀਂ ਦੇ ਸਕਦਾ। ਉਹ ਉੱਚਿਓਂ ਉੱਚਾ ਹੈ, ਸੱਚਾ ਮਾਲਕ ਹੈ। ਸਾਨੂੰ ਜੀਵਾਂ ਨੂੰ ਉਸ ਦੇ ਭਾਣੇ ਵਿਚ ਵਿਚਰਨਾ ਹੀ ਬਣਦਾ ਹੈ। ਇਹ ਭਾਣੇ ਜਾਂ ਰਜ਼ਾ ਵਿਚ ਰਹਿਣ ਦਾ ਭੇਦ ਇੰਜ ਹੈ ਜਿਵੇਂ ਸਾਜ਼ਾਂ ਦੀਆਂ ਮਹਾਨ ਸੁਰਾਂ ਵਿਚ ਅਲੋਪ ਸੁਰਾਂ ਇਕ ਸੁਰ ਕਰ ਦੇਣ ਨਾਲ ਤਦਰੂਪਤਾ ਆ ਜਾਂਦੀ ਹੈ। ਪਰਮ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਸੱਚ ਨਾਲ ਅਭੇਦਤਾ ਹੋ ਜਾਂਦੀ ਹੈ।

ਇਥੇ ਗੁਰੂ ਜੀ ਨੇ ਪਹਿਲੀ ਪਉੜੀ ਵਿਚ ਉਠਾਏ ਗਏ ਪ੍ਰਸ਼ਨ ਕਿ "ਕਿਵ ਸਚਿਆਰਾ ਹੋਈਐ" ਤੇ ਉੱਤਰ "ਹੁਕਮ ਰਜਾਈ ਚਲਣਾ" ਨੂੰ ਮੁੜ ਦੁਹਰਾਇਆ ਹੈ। 'ਰਜ਼ਾ ਪੁਰ ਟੁਰਨ' ਦਾ ਸਿਧਾਂਤ ਹੀ ਗੁਰੂ ਨਾਨਕ ਦੇਵ ਜੀ ਦ੍ਰਿੜ੍ਹ ਕਰਾਉਣਾ ਚਾਹੁੰਦੇ ਹਨ।

ਅੱਗੇ ਅਠਾਈਵੀਂ ਪਉੜੀ ਤੋਂ ਲੈ ਕੇ ਇਕੱਤੀਵੀਂ ਪਉੜੀ ਤਕ ਦੀਆਂ ਚਾਰ ਪਉੜੀਆਂ ਦੀਆਂ ਅੰਤਲੀਆਂ ਤੁਕਾਂ ਹਨ:

*ਆਦੇਸੁ ਤਿਸੈ ਆਦੇਸੁ॥*
*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥* (ਪੰਨਾ ੭)

ਭਾਵ ਇਹ ਕਿ ਆਦੇਸ, ਸਾਡੀ ਉਸ ਇਕ ਸੱਚੇ ਨੂੰ ਆਦੇਸ ਹੈ ਜੋ ਸੱਚ ਦਾ ਆਦਿ ਜਾਂ ਮੁੱਢ ਹੈ, ਜੋ ਅਨੀਲ ਜਾਂ ਰੂਪ, ਰੰਗ ਰਹਿਤ ਹੈ, ਜਿਸ ਦਾ ਆਪਣਾ ਕੋਈ ਆਦਿ ਨਹੀਂ ਜਿਸ ਦਾ ਕਦੇ ਵਿਨਾਸ਼ ਨਹੀਂ ਹੁੰਦਾ ਤੇ ਜੁਗੋ ਜੁਗ ਇਕੋ ਰੂਪ ਹੈ।

ਇਨ੍ਹਾਂ ਪਉੜੀਆਂ ਵਿਚ ਗੁਰੂ ਮਹਾਰਾਜ ਨੇ ਉਸ ਸਤਿਪੁਰਖ ਦੀ ਪ੍ਰਾਪਤੀ ਲਈ ਸਤਿਆਚਾਰ, ਸਤਿਯੋਗ ਤੇ ਸਤਿ ਧਿਆਨ ਦਾ ਉਪਦੇਸ਼ ਕੀਤਾ ਹੈ ਅਤੇ ਭੇਖ ਬਨਾਣ ਤੋਂ ਵਰਜਿਆ ਹੈ। ਉਨ੍ਹਾਂ ਨੇ

ਸਤਿ ਦੇ ਗਿਆਨ ਨੂੰ ਪ੍ਰਾਪਤ ਕਰਨ ਦਾ ਲਕਸ਼ ਦੱਸਿਆ ਹੈ ਅਤੇ ਰਿਧੀਆਂ-ਸਿਧੀਆਂ ਤੋਂ ਬਚਣ ਦੀ ਤਾੜਨਾ ਕੀਤੀ ਹੈ। ਇਨ੍ਹਾਂ ਚੌਹਾਂ ਪਉੜੀਆਂ ਵਿਚੋਂ ਇਕੱਤੀਵੀਂ ਪ੍ਰਉੜੀ ਵਿਚ 'ਸਚੇ ਕੀ ਸਾਚੀ ਕਾਰ' ਕਹਿ ਕੇ ਜਿੱਥੇ 'ਸੱਚੇ' ਅਕਾਲ ਪੁਰਖ ਦੀ ਸੱਚੀ ਕਾਰ, ਸੱਚੀ ਕੁਦਰਤ, ਸੱਚੀ ਰਚਨਾ ਤੇ ਉਸ ਦੇ ਸੱਚੇ ਨੇਮਾਂ ਵੱਲ ਸੰਕੇਤ ਹੈ ਉਥੇ ਭਗਤੀ ਮਾਰਗ ਦੀ ਸੱਚੀ ਕਾਰ ਦਾ ਵੀ ਉਪਦੇਸ਼ ਹੈ। ਇਹ ਸੱਚੀ ਕਾਰ ਕੁਦਰਤ ਦੇ ਕਾਨੂੰਨ ਦੇ ਤੌਰ 'ਤੇ ਕਾਇਮ ਹੈ ਅਤੇ ਸਭ ਤੋਂ ਸੱਚੀ ਕਾਰ ਇਕ ਕਾਨੂੰਨ ਅਨੁਸਾਰ ਭਾਵ ਉਸ ਕਾਦਰ ਦੀ ਕੁਦਰਤ ਦੇ ਨੇਮ ਜਾਂ ਭਾਣੇ ਵਿਚ ਵਿਚਰਨਾ ਹੈ।

ਤਤਸਾਰ ਇਹ ਕਿ ਇਨ੍ਹਾਂ ਪਉੜੀਆਂ ਵਿਚ ਮੁੜ ਪੂਰੇ ਤੌਰ 'ਤੇ ਹੁਕਮ ਮੰਨਣ 'ਤੇ ਸੰਪੂਰਨ ਤੌਰ 'ਤੇ ਆਪਾ ਸਤਿਪੁਰਖ ਨੂੰ ਸਮਰਪਣ ਕਰਨ ਦੀ ਹਦਾਇਤ ਹੈ।

ਇਨ੍ਹਾਂ ਚੌਹਾਂ ਪਉੜੀਆਂ ਵਿਚੋਂ ਤੀਹਵੀਂ ਦੇ ਆਦਿ ਵਿਚ ਏਕਾ ਸ਼ਬਦ ਵਰਤ ਕੇ ਗੁਰੂ ਜੀ ਨੇ ਜਪੁ ਜੀ ਦੇ ਸ਼ੁਰੂ ਵਿਚ ਮੂਲ ਮੰਤਰ ਦੇ ਆਦਿ ਅੰਕ '੧' ਨੂੰ ਮੁੜ ਇਕ ਹੋਰ ਰੂਪ ਵਿਚ ਦੁਹਰਾਇਆ ਹੈ। ਇਥੇ ਇਹ ਸੰਗਯਾ (ਨਾਮ) ਹੈ, ਵਿਸ਼ੇਸ਼ਣ ਨਹੀਂ ਹੈ। ਇਸ 'ਏਕਾ' ਪਦ ਦਾ ਅਰਥ ਹੈ ਉਹ ਜੋ ਏਕੋ ਬ੍ਰਹਮ ਹੈ ਜੋ ਸਤਿਪੁਰਖ ਹੈ। ਜਿਸ ਦਾ ਦੂਸਰਾ ਰੂਪ ਨਹੀਂ ਹੈ। ਇਨ੍ਹਾਂ ਅਰਥਾਂ ਵਿਚ ਗੁਰੂ ਨਾਨਕ ਦੇਵ ਜੀ ਨੇ 'ਏਕ' ਸ਼ਬਦ ਹੋਰ ਥਾਈਂ ਵੀ ਵਰਤਿਆ ਹੈ ਜਿਵੇਂ:

*ਏਕੋ ਕਉ ਸਚੁ ਏਕਾ ਜਾਣੈ...* *(ਪੰਨਾ ੯੪੦)*

ਜਾਂ ਫਿਰ

*ਏਕੋ ਰਵਿ ਰਹਿਆ ਸਭ ਠਾਈ॥* *(ਪੰਨਾ ੧੩੪੫)*

ਚੌਤੀਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੇ "ਸਚਾ ਆਪ ਸਚਾ ਦਰਬਾਰ" 'ਤੇ "ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥" ਆਦਿ ਤੁਕਾਂ ਕਹਿ ਕੇ ਇਹ ਦੱਸਿਆ ਹੈ ਕਿ ਰਚਣਹਾਰ ਵਾਹਿਗੁਰੂ ਆਪ ਸੱਚਾ ਹੈ ਤੇ ਉਸ ਦਾ ਦਰਬਾਰ ਵੀ ਸੱਚਾ ਹੈ। ਉਥੇ, ਭਾਵ ਉਸ ਦਰਬਾਰ ਵਿਚ, ਪਰਵਾਨ ਹੋਏ ਸੰਤ ਭਗਤ ਸੋਭਾ ਪਾਉਂਦੇ ਹਨ। ਉਥੇ ਹੀ ਮਿਹਰ ਕਰਨ ਵਾਲੇ ਸੱਚੇ ਪਰਮੇਸ਼ਰ ਦੀ ਕਿਰਪਾ ਦੁਆਰਾ ਨਿਸ਼ਾਨ ਪੈਂਦਾ। ਭਾਵ ਇਹ ਕਿ ਉਥੇ ਇਹ ਪਤਾ ਲਗਦਾ ਹੈ ਕਿ ਜੀਵ ਵਿਚ ਕਿਤਨੀ ਕਚਿਆਈ ਜਾਂ ਪਕਿਆਈ ਹੈ, ਕਿਤਨਾ ਸੱਚ ਜਾਂ ਝੂਠ ਹੈ ਪਰ ਇਹ ਸੱਚੇ ਦੇ ਸੱਚੇ ਦਰਬਾਰ ਵਿਚ ਸੱਚ ਝੂਠ ਦਾ ਇਸ ਨਿਰਣੇ ਦੀ ਗੱਲ ਸਹੀ ਰੂਪ ਵਿਚ ਤਾਂ ਹੀ ਪਤਾ ਲਗਾ ਸਕਦੀ ਹੈ, ਜਦ ਜੀਵ ਆਤਮਾ ਉੱਥੇ ਤਕ ਅੱਪੜ ਕੇ ਇਸ ਸੱਚੇ ਦਰਬਾਰ ਦੇ ਨਜ਼ਾਰੇ ਤੱਕੇ।

ਇਸ ਉੱਚੀ ਮੰਜ਼ਲ ਤਕ ਪਹੁੰਚਣ ਲਈ ਸਾਧਨਾ ਤੇ ਘਾਲਣਾ ਜ਼ਰੂਰੀ ਹੈ। ਜੀਵ ਆਤਮਾ ਨੂੰ ਇਸ ਸਾਧਨਾ ਦੇ ਦੌਰਾਨ ਕੀ-ਕੀ ਤਜਰਬੇ ਹੁੰਦੇ ਤੇ ਉਹ ਕਿਵੇਂ ਉਸ ਸੱਚੇ ਦੇ ਸੱਚੇ ਦਰਬਾਰ ਵਿਚ ਭਾਵ ਸੱਚ ਖੰਡ ਵਿਚ ਪਹੁੰਚਦੀ ਹੈ ਇਸ ਦਾ ਵਰਨਣ ਅਗਲੀਆਂ ਪਉੜੀਆਂ ਵਿਚ ਆਉਂਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਅੱਗੇ ਬਾਕੀ ਦੀਆਂ ਪਉੜੀਆਂ ਵਿਚ ਧਰਮ ਖੰਡ ਤੋਂ ਲੈ ਕੇ ਸੱਚ ਖੰਡ ਤਕ ਵੱਖ-ਵੱਖ ਖੰਡਾਂ ਦਾ ਜ਼ਿਕਰ ਕੀਤਾ ਹੈ। ਬਹੁਤ ਟੀਕਾਕਾਰਾਂ ਤੇ ਵਿਆਖਿਆਕਾਰਾਂ ਨੇ ਇਨ੍ਹਾਂ ਖੰਡਾਂ ਦੀ ਗਿਣਤੀ ਪੰਜ ਦੱਸੀ ਹੈ—ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਤੇ ਸੱਚ ਖੰਡ।

ਇਨ੍ਹਾਂ ਖੰਡਾਂ ਦਾ ਸੰਖੇਪ ਸ਼ਬਦਾਂ ਵਿਚ ਤਤਸਾਰ ਇੰਜ ਹੈ ਕਿ ਸਤਿਪੁਰਖ ਦੇ ਜਾਣਨ 'ਤੇ ਸ਼ੁੱਧ ਸਰੂਪ ਬ੍ਰਹਮ ਦੀ ਪ੍ਰਾਪਤੀ ਲਈ ਕਰਮਾਂ ਦੇ ਲੇਖੇ ਤੇ ਆਵਾਗਾਉਣ ਨਿਵਾਰਨ ਦੀ ਲੋੜ ਹੈ। ਇਹ ਧਰਮ ਖੰਡ ਹੈ। ਫਿਰ ਉਸ ਸਤਿਪੁਰਖ ਦੇ ਸੱਚੇ ਗਿਆਨ ਦੀ ਪ੍ਰਾਪਤੀ ਦੀ ਅਵਸਥਾ ਗਿਆਨ ਖੰਡ

ਵਿਚ ਵਰਣਨ ਹੈ ਜਿੱਥੇ ਸਤਿਮਾਰਗ 'ਤੇ ਤੁਰਨ ਵਾਲੇ ਨੂੰ ਵਿਆਪਕ ਬ੍ਰਹਿਮੰਡ ਦਾ ਪੂਰਾ-ਪੂਰਾ ਗਿਆਨ ਹੋ ਜਾਂਦਾ ਹੈ। ਅੱਗੇ ਫਿਰ ਜਦ ਗਿਆਨ ਪ੍ਰਚੰਡ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਤਾਂ ਜੀਵ ਆਤਮਾ ਤ੍ਰਿਲੋਕੀ ਵਿਚ ਵਿਚਰਨ ਲਗਦੀ ਹੈ। 'ਸਚੇ ਦੀ ਸਚੀ ਕਾਰ' ਦੀ ਇਕ-ਇਕ ਕਿਰਤ ਨੂੰ ਦੇਖ ਕੇ ਉਹ ਵਿਸਮਾਦ ਵਿਚ ਆਉਂਦੀ ਹੈ।

ਅੱਗੇ ਸਰਮ ਖੰਡ ਤੇ ਕਰਮ ਖੰਡ ਜੋ ਕਿ ਸੱਚਖੰਡ ਤੋਂ ਪਹਿਲਾਂ ਆਉਂਦੇ ਹਨ। ਸੱਚਖੰਡ ਵਿਚ ਨਿਰੰਕਾਰ ਦਾ ਵਾਸਾ ਹੈ। ਉਸ ਦੇ ਦਰਸ਼ਨ ਕਰਨ ਤੋਂ ਪਹਿਲਾਂ ਜੀਵ ਆਤਮਾ ਇਨ੍ਹਾਂ ਦੋਹਾਂ ਖੰਡਾਂ ਵਿਚੋਂ ਲੰਘਦੀ ਹੈ।

ਸਰਮ ਖੰਡ ਵਿਚ ਜੀਵ ਆਤਮਾ ਨੂੰ ਜੋ ਕੁਝ ਪ੍ਰਾਪਤ ਹੁੰਦਾ ਹੈ, ਉਹ ਗਿਆਨ ਤੋਂ ਬਾਹਰ ਹੈ। ਕਰਮ ਖੰਡ ਵਿਚ ਵੀ ਕਿਸ ਸੱਚੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਉਹ ਭੀ ਕਥਨ ਨਹੀਂ ਹੋ ਸਕਦਾ। ਇਥੇ ਜੀਵ ਆਤਮਾ ਬਹੁਤ ਸਾਰੇ ਗੁਣਾਂ ਦੀ ਧਾਰਨੀ ਤੇ ਬੜੀ ਸਮਰੱਥ ਹੋ ਜਾਂਦੀ ਹੈ। ਫਿਰ ਜੀਵ ਆਤਮਾ ਉਸ ਖੰਡ ਵਿਚ ਵਿਚਰਨ ਲੱਗਦੀ ਹੈ। ਜੋ ਕਿ ਆਕਾਰ ਤੋਂ ਰਹਿਤ ਅਕਾਲ ਪੁਰਖ ਦਾ ਮੰਡਲ ਹੈ। ਜਿੱਥੇ ਉਹ ਆਪਣੀ ਰਚੀ ਹੋਈ ਕੁਦਰਤ ਨੂੰ ਵੇਖਦਾ, ਸੰਭਾਲਦਾ ਤੇ ਕ੍ਰਿਪਾ--ਦ੍ਰਿਸ਼ਟੀ ਨਾਲ ਨਿਹਾਲ ਕਰਦਾ ਹੈ।

ਨਿਰੰਕਾਰ ਦੇ ਇਸ ਦੇਸ ਜਾਂ ਮੰਡਲ ਜਿਸ ਨੂੰ ਸੱਚ ਖੰਡ ਕਿਹਾ ਹੈ, ਦਾ ਬਿਆਨ ਨਹੀਂ ਹੋ ਸਕਦਾ ਕਿਉਂਕਿ ਇਹ ਮਨੁੱਖੀ ਬੁੱਧੀ ਤੇ ਗਿਆਨ ਤੋਂ ਪਰੇ ਹੈ। ਦਰਅਸਲ ਇਥੇ ਅੱਪੜ ਕੇ ਜੀਵ ਆਤਮਾ ਪਰਮ ਆਨੰਦ ਹੋ ਨਿਬੜਦੀ ਹੈ। ਉਹ ਆਪ ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦੀ ਹੈ।

ਚੌਂਤੀਵੀਂ ਪਉੜੀ ਵਿਚ ਗੁਰੂ ਜੀ ਨੇ 'ਸਚਾ ਦਰਬਾਰ' ਆਖਿਆ ਸੀ। ਹੁਣ ਸੈਂਤੀਵੀਂ ਪਉੜੀ ਵਿਚ 'ਸੱਚ ਖੰਡ' ਕਹਿੰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਸੱਚ ਖੰਡ ਨੂੰ 'ਸੱਚਾ ਮਹਿਲ' ਕਰਕੇ ਵੀ ਲਿਖਿਆ ਹੈ। ਜਿਵੇਂ ਕਿ ਮਾਝ ਰਾਗ ਦੀ ਵਾਰ ਦੀ ਸਤਾਈਵੀਂ ਪਉੜੀ ਵਿਚ ਗੁਰੂ ਜੀ ਨੇ ਅਕਾਲ ਪੁਰਖ ਤੋਂ ਨਿਵਾਜੇ ਜਾਣ ਦਾ ਸੰਖੇਪ ਇਸ਼ਾਰਾ ਕਰਦੇ ਹੋਏ ਕਿਹਾ ਹੈ ਕਿ:

*ਢਾਢੀ ਸਚੈ ਮਹਲਿ ਖਸਮਿ ਬੁਲਾਇਆ॥*
*ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥...*
*ਨਾਨਕ ਸਚੁ ਸਾਲਾਹਿ ਪੂਰਾ ਪਾਇਆ॥* (ਪੰਨਾ ੧੫੦)

ਇਸੇ ਨੂੰ ਗੁਰਬਾਣੀ ਵਿਚ ਕੁਝ ਥਾਈਂ ਸੁਖ ਮਹਲ ਵੀ ਆਖਿਆ ਗਿਆ ਹੈ। ਜਿਵੇਂ:

*ਸੁਖ ਮਹਲ ਜਾ ਕੇ ਊਚ ਦੁਆਰੇ॥* (ਪੰਨਾ ੭੩੯)

ਇਥੇ ਸੰਸਾ ਕੀਤਾ ਜਾ ਸਕਦਾ ਹੈ ਕਿ ਇੰਜ ਤਾਂ ਉਸ ਨਿਰਾਕਾਰ ਦਾ ਕੋਈ ਟਿਕਾਣਾ ਹੋ ਗਿਆ। ਉਹ 'ਸਰਬ ਵਿਆਪੀ' ਕਿਵੇਂ ਹੋਇਆ? ਪਰ ਗੁਰੂ ਜੀ ਅੱਗੇ ਨਾਲ ਹੀ 'ਖੰਡ ਮੰਡਲ, ਵਰਭੰਡ ਤੇ ਲੋਅ ਲੋਅ' ਦੱਸ ਕੇ ਉਸ ਦੇ ਹਰ ਥਾਂ ਵਿਆਪਕ ਹੋਣ ਦਾ ਭਾਵ ਮੁੜ ਦਰਸਾਉਂਦੇ ਹਨ।

ਇਉਂ ਸਮਝੋ ਕਿ ਇਹ ਨਿਰੰਕਾਰ ਦਾ ਲੋਕ ਹੈ, ਜੋ ਇਕ ਲੋਕ ਭੀ ਹੈ ਤੇ ਸਰਬ ਵਿਆਪਕ ਭੀ ਹੈ। ਜਿੱਥੇ ਕਰਤਾਰ ਆਪਣੀ ਰਚੀ ਨੂੰ ਸੰਭਾਲਦਾ ਹੈ। ... ਇਸ ਦਾ ਦਰਸ਼ਨ ਵੇਰਵਾ ਗੁਰੂ ਜੀ ਨੇ ਸੋ ਦਰੁ ਵਿਚ ਦਿੱਤਾ... ਜਿਸ ਦਾ ਵਰਣਨ ਅਸੀਂ ਪਹਿਲਾਂ ਕਰ ਚੁੱਕੇ ਹਾਂ।

(੧੨/੧੯੯੮)

-◆—◆—◆-

# ਵਿਸ਼ਵ ਰਚਨਾ ਵਿਗਿਆਨ

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥* (ਪੰਨਾ ੧੦੩੫)

'ਅਰਬਦ ਨਰਬਦ' ਦੇ ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੋਸ਼ਾਂ ਵਿਚ 'ਅਰਬ ਖਰਬ' 'ਗਿਣਤੀ ਨ ਗਿਣਤੀ' ਆਦਿਕ ਦਿੱਤੇ ਹੋਏ ਹਨ। ਤੁਕ ਦਾ ਅਰਥ ਟੀਕਾਕਾਰ 'ਬੇਅੰਤ ਸਮੇਂ ਤਕ ਹਨੇਰਾ ਪਸਰਿਆ ਰਿਹਾ' ਕਰਦੇ ਹਨ। ਚੁਨਾਂਚਿ ਪੰਡਤ ਤਾਰਾ ਸਿੰਘ ਜੀ 'ਨਰੋਤਮ' ਕ੍ਰਿਤ 'ਗੁਰ ਗਿਰਾਰਥ ਕੋਸ਼' (ਜਿਲਦ ੧, ਪੰਨਾ ੯੨) ਵਿਚ ਲਿਖਿਆ ਹੈ: 'ਅਰਬਦ ਨਰਬਦ ਧੁੰਧੂਕਾਰਾ'–'ਈਹਾਂ ਨਰਬਦ ਵਾਲੇ ਨਨੇ ਸੇ ਪੂਰਬ ਅਕਾਰ ਨਹੀਂ ਰਿਹਾ, ਯਾਤੇ ਅਰਬਦ ਦਸ ਕ੍ਰੋੜ ਬਰਖ, ਨਰਬਦ ਤਾਸੇ ਅਧਿਕ ਕਾਲ, ਪ੍ਰਲਯ ਸਮੇਂ ਅੰਧੇਰਾ ਹੀ ਰਿਹਾ'। ਖ਼ਾਲਸਾ ਟਰੈਕਟ ਸੁਸਾਇਟੀ ਦੁਆਰਾ ਪ੍ਰਕਾਸ਼ਤ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ ਦੱਸਿਆ ਹੈ- ਸੌ ਕ੍ਰੋੜ ਦਾ ਅਰਬ, ਅਰ ਦਸ ਅਰਬ ਦਾ ਨਰਬਦ, ਅਰਥਾਤ ਖਰਬ, ਅਰਬਦ ਤੋਂ ਮੁਰਾਦ ਗਿਣਤੀ ਦੀ ਹੈ ਤੇ ਨਰਬਦ ਤੋਂ ਅਣਗਿਣਤੀ ਦੀ, ਭਾਵ ਅਰਬਦ ਨਰਬਦ ਤੋਂ ਬੇਹੱਦ ਦਾ ਹੋ ਸਕਦਾ ਹੈ, ਯਥਾ 'ਅਰਬਦ ਨਰਬਦ ਧੁੰਧੂਕਾਰਾ', ਅਣਗਿਣਤ ਸਮੇਂ ਤੀਕ ਹਨੇਰਾ ਪਸਰਿਆ ਰਿਹਾ। ਭਾਈ ਸਾਹਿਬ ਕਾਨ੍ਹ ਸਿੰਘ ਜੀ ਰਚਿਤ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਕਿਹਾ ਹੈ (ਦੇਖੋ ਅਰਬਦ ਤੇ ਇਸ ਦਾ ਫੁੱਟਨੋਟ ਅਰ ਨਰਬਦ): 'ਅਰਬਦ-ਅਰੰਭ ਕੀਤਾ, 'ਅਰਬਦ ਨਰਬਦ ਧੁੰਧੂਕਾਰਾ' ਅਰੰਭ ਕਾਲ ਵਿਚ, ਨਰ ਅਵਦਯ (ਜਿਸ ਨੂੰ ਆਦਮੀ ਕਥਨ ਨਹੀਂ ਕਰ ਸਕਦਾ) ਧੁੰਧੂਕਾਰ ਸੀ।'

ਹੁਣ 'ਅਰਬਦ' ਦਾ ਅਰਥ ਸੰਸਕ੍ਰਿਤ ਦੇ ਕੋਸ਼ਾਂ ਵਿਚ ਨਿਰਸੰਦੇਹ 'ਦਸ ਕ੍ਰੋੜ' ਦਿੱਤਾ ਹੋਇਆ ਹੈ, ਪਰ 'ਨਰਬਦ' ਸ਼ਬਦ ਸੰਸਕ੍ਰਿਤ ਦੇ ਕੋਸ਼ਾਂ ਵਿਚ ਅਥਵਾ ਸੰਸਕ੍ਰਿਤ ਸਾਹਿਤਯ ਦੇ ਪ੍ਰਸਿੱਧ ਅਰ ਪ੍ਰਚਲਿਤ ਗ੍ਰੰਥਾਂ ਵਿਚ ਵੀ, ਇਨ੍ਹਾਂ ਅਰਥਾਂ ਦਾ ਵਾਚਕ ਕਿੱਤੇ ਨਹੀਂ। ਸਾਧਾਰਨ ਪੰਜਾਬੀ ਜਾਂ ਹਿੰਦੀ ਵਿਚ ਵੀ ਇਸ ਦਾ ਇਨ੍ਹਾਂ ਮਾਅਨਿਆਂ ਵਿਚ ਪ੍ਰਯੋਗ ਹੁੰਦਾ ਨਹੀਂ ਵੇਖਿਆ ਗਿਆ, ਇਸ ਵਾਸਤੇ ਇਸ ਦਾ ਅਰਥ 'ਖਰਬ' ਕਰਨਾ ਉਚਿਤ ਨਹੀਂ ਭਾਸਦਾ। ਫਿਰ, 'ਅਰਬਦ ਨਰਬਦ' ਨਾਲ ਦਿਨ, ਸਾਲ, ਸਦੀ, ਜੁੱਗ ਆਦਿਕ ਕੋਈ ਸ਼ਬਦ ਐਸਾ ਨਹੀਂ ਆਇਆ ਜੋ ਸਮੇਂ ਦਾ ਸੂਚਕ ਹੋਵੇ, ਤਾਂ ਤੇ ਕਸ਼ਟ ਕਲਪਣਾ (For Fetched Significance) ਦੁਆਰਾ 'ਅਰਬਦ ਨਰਬਦ' ਦਾ ਅਰਥ 'ਅਰਬ ਖਰਬ' ਕਰ ਕੇ ਵੀ ਇਸ ਦਾ ਭਾਵ ਅਮਿਤ 'ਕਾਲ' ਕੱਢਣਾ ਅਸੰਗਤ (unwarrantable) ਹੈ। ਸਾਹਿਤਯ ਦੇ ਸਾਧਾਰਨ ਗ੍ਰੰਥਾਂ ਦੇ ਆਧਾਰ ਪੁਰ ਪੰਡਿਤ ਤਾਰਾ ਸਿੰਘ ਜੀ 'ਨਰੋਤਮ' ਆਪਣੇ ਗ੍ਰੰਥ 'ਸ੍ਰੀ ਗੁਰਮਤ ਨਿਰਣਯ ਸਾਗਰ' ਦੀ ਚੌਥੀ ਉਰਮੀ ਵਿਚ ਲਿਖਦੇ ਹਨ ਕਿ 'ਜਿਤਨੇ ਕੀ ਅਰਥ ਪੂਰਣਤਾ

ਹੇਤ ਇੱਛਾ ਹੋਵੇ ਉਤਾ ਪਾਠ ਲਗਾ ਲੈਨਾ ਅਧਯਾਹਾਰ ਕਹੀਯੇ ਹੈ?' ਸੋ ਜੇ ਕਿਹਾ ਜਾਏ ਕਿ 'ਅਰਬ ਖਰਬ' ਦੇ ਨਾਲ ਸਮੇਂ ਯਾ ਕਾਲ ਦਾ ਅਧਯਾਹਾਰ* ਹੈ ਤਾਂ ਉੱਤਰ ਦੇਣਾ ਪਵੇਗਾ ਕਿ ਇਥੇ ਇਹ ਅਧਯਾਹਾਰ ਦੋਸ਼ਵੰਤ ਹੈ ਕਿਉਂ ਜੋ ਵਰਤਮਾਨ ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲੇ ਧੁੰਧੂਕਾਰ ਯਾ ਗੁਬਾਰ ਦਸ਼ਾ ਦਾ ਜਿੱਥੇ ਕਿੱਥੇ ਵੀ ਸਤਿਗੁਰਾਂ ਨੇ ਬਾਣੀ ਵਿਚ ਵਰਨਣ ਕੀਤਾ ਹੈ। ਸੋ ਇਸ ਵਿਸ਼ੇਸ਼ ਥਾਂ 'ਤੇ ਐਸੇ ਸ਼ਬਦ ਦਾ ਨਾ ਹੋਣਾ ਵਿਸ਼ੇਸ਼ ਭੇਦ ਰੱਖਦਾ ਹੈ:

*ਕੇਤੜਿਆ ਜੁਗ ਧੁੰਧੂਕਾਰੈ॥ ਤਾੜੀ ਲਾਈ ਸਿਰਜਣਹਾਰੈ॥* (ਪੰਨਾ ੧੦੨੩)

*ਕੇਤੜਿਆ ਦਿਨ ਗੁਪਤੁ ਕਹਾਇਆ॥ ਕੇਤੜਿਆ ਦਿਨ ਸੁੰਨਿ ਸਮਾਇਆ॥*

*ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ॥* (ਪੰਨਾ ੧੦੮੧)

*ਕੇਤੇ ਜੁਗ ਵਰਤੇ ਗੁਬਾਰੈ॥ ਤਾੜੀ ਲਾਈ ਅਪਰ ਅਪਾਰੈ॥*

*ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ॥* (ਪੰਨਾ ੧੦੨੬)

ਇਨ੍ਹਾਂ ਪ੍ਰਮਾਣਾਂ ਤੋਂ ਸਪੱਸ਼ਟ ਹੈ ਕਿ ਸਮੇਂ ਦੇ (ਕੇਤੇ, ਕੇਤੜਿਆਂ ਆਦਿ) ਅਨਿਸ਼ਚਿਤ ਗਿਣਤੀ ਵਾਚਕ ਸ਼ਬਦਾਂ ਨਾਲ ਹਰ ਥਾਂ (ਦਿਨ, ਜੁਗ ਆਦਿ) ਕੋਈ ਨਾ ਕੋਈ ਸ਼ਬਦ ਸਮੇਂ ਦਾ ਸੂਚਕ ਅਵੱਸ਼ ਆਇਆ ਹੈ, ਸੋ 'ਅਰਬਦ ਨਰਬਦ' ਅਣਗਿਣਤ ਸਮੇਂ ਦੇ ਬੋਧਿਕ ਨਹੀਂ, ਪਰ ਇਨ੍ਹਾਂ ਸ਼ਬਦਾਂ ਦਾ ਭਾਵ ਇਕ ਹੋਰ ਕਾਰਣ ਕਰਕੇ ਵੀ 'ਅਰਬ ਖਰਬ' ਯਾ ਅਣਗਿਣਤ ਸਮਾਂ ਨਹੀਂ ਉਹ ਇਹ ਕਿ ਧੁੰਧੂਕਾਰ ਦੀ ਸੀਮਾ (Duration) ਸਤਿਗੁਰੂ ਜੀ ਨੇ ਕੇਵਲ ਛੱਤੀ ਜੁਗ ਦੱਸੀ ਹੈ:

*ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ॥* (ਪੰਨਾ ੫੫੫)

*ਜੁਗ ਛਤੀਹ ਗੁਬਾਰੁ ਤਿਸ ਹੀ ਭਾਇਆ॥* (ਪੰਨਾ ੧੨੮੨)

*ਹੁਕਮੇ ਜੁਗ ਛਤੀਹ ਗੁਦਾਰੇ॥* (ਪੰਨਾ ੧੦੩੭)

*ਜੁਗ ਛਤੀਹ ਤਿਨੈ ਵਰਤਾਏ॥ ਜਿਉ ਤਿਸੁ ਭਾਣਾ ਤਿਵੈ ਚਲਾਏ॥*

*ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ॥* (ਪੰਨਾ ੧੦੨੬)

ਇਸ ਲਈ ਇਹ ਕਹਿਣਾ ਯੋਗ ਨਹੀਂ ਕਿ ਅਰਬ ਖਰਬ ਵਰ੍ਹਿਆਂ ਜਾਂ ਅਣਗਿਣਤ ਸਮੇਂ ਤਕ ਹਨੇਰਾ ਪਸਰਿਆ ਰਿਹਾ। ਸਤਿਗੁਰੂ ਜੀ ਨੇ ਫਿਰ ਸਾਫ਼ ਦੱਸਿਆ ਹੈ ਕਿ ਗੁਬਾਰ ਦਾ ਸਮਾਂ ਅਣਗਿਣਤ ਨਾ ਸੀ:

*ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ॥* (ਪੰਨਾ ੯੪੯)

*ਜੁਗ ਛਤੀਹ ਕੀਓ ਗੁਬਾਰਾ॥ ਤੂ ਆਪੇ ਜਾਣਹਿ ਸਿਰਜਣਹਾਰਾ॥*

*ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ॥* (ਪੰਨਾ ੧੦੬੧)

ਉਪਰੋਕਤ ਬਚਨਾਂ ਤੋਂ ਇਹ ਵੀ ਸਿਧ ਹੁੰਦਾ ਹੈ ਕਿ 'ਛਤੀਹ' ਦਾ ਸ਼ਬਦ (Like a fanciful expression for an in definite number) ਅਣਗਿਣਤ ਅਤਿਅੰਤ ਦੀਰਘ ਕਾਲ ਦਾ ਵਾਚਕ ਨਹੀਂ, ਜਿਕੁਰ 'ਦਿਵਸ ਚਾਰ' ਯਾ 'ਦਿਨ ਚਾਰ' ਆਦਿ ਅਲਪ ਕਾਲ ਦੇ ਲਖਾਯਕ ਹਨ, ਕਿਉਂ ਜੋ

---

*ਅਧਯਾਹਾਰ ਨੂੰ ਅੰਗਰੇਜ਼ੀ ਵਿਚ Supplying an ellipsis ਆਖਦੇ ਹਨ Ellipsis is a figure of syntax by which a word or words are left out and implied. 6 mission from construction of one or more words, which are obviously understood but must be supplied to make the expression grammatically complete. —Webster*

ਸਪੱਸ਼ਟ ਕਥਨ ਹੈ ਕਿ ਇਨ੍ਹਾਂ ਛਤੀਹ ਜੁਗਾਂ ਦੀ ਗਿਣਤੀ ਅਕਾਲ ਪੁਰਖ ਨੇ ਆਪ ਕੀਤੀ ਹੈ, ਇਸ ਨਿਰਣਯ ਨਾਲ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਬ੍ਰਿਤਾਂਤ ਵੀ ਪੂਰਾ-ਪੂਰਾ ਮੇਲ ਖਾਂਦਾ ਹੈ, ਯਥਾ:

*ਛੱਤੀ ਜੁਗ ਧੁੰਧੂਕਾਰ ਕੇ ਹੋਇ ਮੁੱਕੇ। ਅਗੇ ਚਾਰ ਚਲੇ। ਚਹੁੰ ਜੁੱਗਾਂ ਦਾ ਵਰਤਾਰਾ ਚਲਿਆ।*

*(ਦੇਖੋ ਜੁਗਾਵਲੀ)*

ਹੁਣ ਇਹ ਵਿਚਾਰਨਾ ਹੈ ਕਿ ਜੁਗਾਂ ਤੋਂ ਕੀ ਮੁਰਾਦ ਹੈ, ਤਾਂ ਜੋ ਜੁਗਾਂ ਦੀ ਸੰਖਿਆ ਨੂੰ ੩੬ ਗੁਣਾ ਕਰਕੇ ਧੁੰਧੂਕਾਰ ਦੀ ਸੀਮਾ (Duration) ਦਾ, ਕਾਲ ਦੇ ਪ੍ਰਚਲਤ ਮਾਪ, ਅਰਥਾਤ ਸਾਲਾਂ ਵਿਚ ਪਤਾ ਲੱਗੇ। ਜੁੱਗਾਂ ਦੀ ਵਿਸ਼ੇਸ਼ ਮਰਯਾਦਾ ਦਾ ਵੇਦਾਂ ਵਿਚ ਨਾਮ ਮਾਤਰ ਵੀ ਕਿਤੇ ਜ਼ਿਕਰ ਨਹੀਂ, ਹਾਂ ਜੁਗ, ਕਲਪ ਆਦਿ ਸ਼ਬਦ ਜ਼ਰੂਰ ਆਏ ਹਨ। ਜੁਗਾਂ ਦੀ ਵਿਸ਼ੇਸ਼ ਮਰਯਾਦਾ ਦੀ ਬੁਨਿਆਦ ਰਿਗਵੇਦ ਅਰ ਮਹਾਂਭਾਰਤ ਦੇ ਵਿਚਕਾਰਲੇ ਸਮੇਂ ਵਿਚ ਕਾਇਮ ਹੋਈ ਜਾਪਦੀ ਹੈ। ਮਹਾਂਭਾਰਤ ਅਰ ਤਕਰੀਬਨ ਸਭ ਪੁਰਾਣਾਂ ਵਿਚ ਇਸ ਦਾ ਸਪੱਸ਼ਟ ਵਰਨਣ ਆਉਂਦਾ ਹੈ ਪਰ ਸਭ ਤੋਂ ਵਧੀਕ ਵਿਸਥਾਰ ਪੂਰਵਕ ਅਰ ਵਿਗਿਆਨਕ ਰੀਤੀ ਅਨੁਸਾਰ ਇਸ ਵਿਸ਼ੇ 'ਪਰ ਵਿਸ਼ਨੂੰ ਪੁਰਾਣ ਨੇ ਰੌਸ਼ਨੀ ਪਾਈ ਹੈ, ਅਰ ਇਸੇ ਪੁਰਾਣ ਦੇ ਆਧਾਰ ਪਰ ਜਾਨ ਡਾਓਸਨ (Johan Dowson) ਨੇ ਆਪਣੀ 'ਹਿੰਦੂ ਕਲਾਸੀਕਲ ਡਿਕਸ਼ਨਰੀ' ਵਿਚ ਅਰ ਮੈਡਮ ਐਚ.ਪੀ. ਬਲਾਵਤਸਕੀ (H.P. Blavatsky) ਨੇ ਆਪਣੀ ਮਹਾਨ ਪੁਸਤਕ 'ਸੀਕ੍ਰਿਟ ਡਾਕਟ੍ਰਿਨ' ਵਿਚ ਜੁਗਾਂ ਦੀ ਵਿਆਖਿਆ ਕੀਤੀ ਹੈ, ਸੋ ਇਸ ਜੁਗ ਸੰਸਥਾ ਅਨੁਸਾਰ ਸਤ (ਯਾ ਕ੍ਰਿਤ), ਤਰੇਤਾ, ਦੁਆਪਰ ਅਰ ਕਲ ਚਾਰ ਜੁਗ ਹਨ। ਜਿਨ੍ਹਾਂ ਵਿਚੋਂ ਕਲਿਜੁਗ ਦੀ ਚਾਰ ਲੱਖ, ਬੱਤੀ ਹਜ਼ਾਰ ਵਰ੍ਹੇ ਔਧੀ ਹੈ, ਫਿਰ ਦੁਆਪਰ ਦੀ, ਦੋ ਕਲਿਜੁਗ, ਤਰੇਤੇ ਦੀ ਤਿੰਨ, ਕਲਿਜੁਗ ਅਰ ਸਤਜੁਗ ਦੀ ਚਾਰ ਕਲਿਜੁਗ ਔਧੀ ਹੈ। ਚਵਾਂ ਦੀ ਸਮਿਲਿਤ ਔਧੀ, ਅਥਵਾ ਕਲਿਜੁਗ ਦੀ ਦਸ ਗੁਣਾਂ ਔਧੀ, ਦਾ ਨਾਮ ਮਹਾਂਜੁਗ ਹੈ। ਇਸੇ ਨੂੰ ਚਤੁਰ ਜੁਗੀ ਅਥਵਾ, ਜੁਗਾਂ ਦੀ ਚੌਕੜੀ ਵੀ ਆਖਦੇ ਹਨ। ਇੱਕ ਹਜ਼ਾਰ ਮਹਾਂਜੁਗਾਂ ਦਾ ਇਕ ਕਲਪ ਹੈ, ਜੋ ਬ੍ਰਹਮਾ ਦਾ ਇਕ ਦਿਨ ਅਖਵਾਉਂਦਾ ਹੈ, ਐਸੇ ੩੬੦ ਦਿਨਾਂ (ਅਰਥਾਤ ੩੬੦ ਕਲਪਾਂ) ਦੇ ਬਰਾਬਰ ਬ੍ਰਹਮਾਂ ਦਾ ਇਕ ਸਾਲ ਹੈ, ਅਰ ਐਸੇ ਸੌ ਸਾਲ ਬ੍ਰਹਮਾ ਦੀ ਔਧੀ ਹੈ, ਬ੍ਰਹਮਾ ਦੇ ਸੌ ਸਾਲਾਂ ਦੇ ਬਰਾਬਰ ਵਿਸ਼ਨੂੰ ਦਾ ਇਕ ਦਿਨ ਅਰ ਵਿਸ਼ਨੂੰ ਦੇ ਸੌ ਸਾਲਾਂ ਦੇ ਬਰਾਬਰ ਸ਼ਿਵ ਦਾ ਇਕ ਦਿਨ ਹੈ। ਇਨ੍ਹਾਂ ਦੇ ਆਪੋ-ਆਪਣੇ ਸੌ-ਸੌ ਸਾਲ ਇਨ੍ਹਾਂ ਦੀ ਔਧੀ ਹੈ, ਛੱਤੀ ਜੁਗਾਂ ਦੇ ਮਨੁੱਖੀ ਵਰ੍ਹੇ ਬਣਾਉਣ ਲਈ ਇਨ੍ਹਾਂ ਵਿਚੋਂ ਕਿਹੜੀ ਸੰਖਿਆ ਨੂੰ ੩੬ ਨਾਲ ਗੁਣਿਆ ਜਾਵੇ? ਜਨਮਸਾਖੀ ਦਾ ਜੁਗਾਵਲੀ ਅਨੁਸਾਰ ਸਤਿਜੁਗ, ਤਰੇਤੇ, ਦੁਆਪਰ ਅਰ ਕਲਿਜੁਗ ਦੀ ਔਧੀ ਤਾਂ ਹੂ-ਬ-ਹੂ ਪੌਰਾਣਿਕ ਹੈ ਪਰ ਗੁਬਾਰ ਦੇ ੩੬ ਜੁਗਾਂ ਦੀਆਂ ਔਧੀਆਂ ਬਿਲਕੁਲ ਵਿਲੱਖਣ ਹਨ, ਉੱਥੇ ੩੬ ਜੁਗਾਂ ਦੇ ਨਾਮਾਂ ਨਾਲ ਹਰ ਇਕ ਜੁਗ ਦੀ ਔਧੀ ਦੇ ਕੇ, ਹਰ ਨੌਂ ਜੁਗਾਂ ਮਗਰੋਂ ਨੌਂ ਜੁਗੀ ਦਾ ਜੋੜ ਵੀ ਦਿੱਤਾ ਹੋਇਆ ਹੈ, ਅਰ ਅੰਤ ਵਿਚ ੩੬ ਜੁਗਾਂ ਦਾ ਵੱਡਾ ਜੋੜ ਬੱਤੀ ਕ੍ਰੋੜ ਛਪੰਜਾ ਲੱਖ, ਨੜ੍ਹਿਨਵੇਂ ਹਜ਼ਾਰ ਦਿੱਤਾ ਹੈ। ਬ੍ਰਿਟਿਸ਼ ਮਿਊਜ਼ਿਅਮ, ਲੰਡਨ ਦੇ ਪੁਸਕਾਲਯ ਵਿਚ ਅਨੇਕਾਂ ਪੁਸਤਕਾਂ ਫਰੋਲਨ ਮਗਰੋਂ ਅਰ ਅਨੇਕਾਂ ਪ੍ਰਸਿੱਧ ਪੱਛਮੀ ਵਿਦਵਾਨਾਂ (ਅਰਥਾਤ Orientalists) ਤੋਂ, ਜੋ ਪੂਰਬੀ ਦੇਸ ਦੇ ਸਾਹਿਤਯ ਤੇ ਧਾਰਮਿਕ ਤਥਾ ਯੁਗਿਆਨਿਕ ਸਿਧਾਂਤਾਂ ਦੀ ਵਿਦਿਆ ਵਿਚ ਨਿਪੁੰਨ ਸਨ, ਪੁੱਛਣ ਮਗਰੋਂ ਵੀ ਕੁਝ ਪਤਾ ਨਹੀਂ ਲੱਗਾ ਕਿ ਜਨਮ ਸਾਖੀ ਦੇ ਕਰਤਾ ਜੀ ਨੇ ਧੁੰਧੂਕਾਰ ਦੇ ੩੬ ਜੁਗਾਂ ਦੇ ਨਾਂ ਅਰ ਉਨ੍ਹਾਂ ਦੀਆਂ ਔਧੀਆਂ ਦੇ ਸਾਲ ਕਿਹੜੇ ਗ੍ਰੰਥ ਵਿਚੋਂ ਲਏ ਹਨ। ਨਿਰੋਲ ਮਨੋ-ਕਲਪਿਤ ਵੀ ਪ੍ਰਤੀਤ ਨਹੀਂ ਹੁੰਦੇ, ਕਿਉਂ ਜੋ ਸਤਿਜੁਗ, ਤਰੇਤੇ

ਆਦਿ ਦੇ ਸਾਲ ਠੀਕ ਪੌਰਾਣਿਕ ਹਨ, ਸ਼ਾਇਦ ਕੋਈ ਹੋਰ ਸਿੱਖ ਜਾਂ ਗ਼ੈਰ-ਸਿੱਖ ਵਿਦਵਾਨ ਇਸ ਮੁਸ਼ਕਲ ਨੂੰ ਹੱਲ ਕਰ ਸਕੇ, ਮੇਰਾ ਵਿਸ਼ਵਾਸ ਨਹੀਂ ਕਿ ਜਨਮ ਸਾਖੀ ਦੀ ਕਥਾ ਅਨੁਸਾਰ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਖ਼ੁਦ ਨਿਜ ਮੁਖਾਰਬਿੰਦ ਤੋਂ 'ਜੁਗਾਵਲੀ' ਉਚਰੀ ਹੋਵੇ। ਇਸ ਲਈ ਛੱਤੀ ਜੁਗਾਂ ਦੀ ਉਪਰੋਕਤ ਔਧੀ ਨੂੰ ਪੂਰੀ ਤਰ੍ਹਾਂ ਪ੍ਰਮਾਣਿਕ ਮੰਨਣ ਵਿਚ ਮੈਨੂੰ ਸੰਕੋਚ ਹੈ। ਪਰ 'ਜੁਗਾਵਲੀ' ਤੋਂ ਮੇਰਾ ਪੱਖ ਤਾਂ ਜ਼ਰੂਰ ਸਿੱਧ ਹੁੰਦਾ ਹੈ ਕਿ "ਅਰਬਦ ਨਰਬਦ" ਤੋਂ ਮੁਰਾਦ ਅਣਗਿਣਤ ਸਮੇਂ ਦੀ ਨਹੀਂ। ਭਾਵ, ਜੇ ਇਨ੍ਹਾਂ ਸ਼ਬਦਾਂ ਦਾ ਅਰਥ 'ਅਰਬ ਖਰਬ' ਹੁੰਦਾ ਤਾਂ 'ਜੁਗਾਵਲੀ' ਦਾ ਲਿਖਣਹਾਰ 'ਧੁੰਧੂਕਾਰ' ਦਾ ਸਮਾਂ ਬੱਤੀ ਕ੍ਰੋੜ, ਛਪੰਜਾ ਲੱਖ, ਨੜ੍ਹਿਨਵੇਂ ਹਜ਼ਾਰ ਨਾ ਦੱਸਦਾ, ਜੋ ਕਿ ਇਕ ਅਰਬ ਵਰ੍ਹਿਆਂ ਤੋਂ ਵੀ ਘੱਟ ਹੈ।

(੮/੧੯੭੩)



# ਸਿੱਖ-ਦਰਸ਼ਨ ਵਿਚ ਸ੍ਰਿਸ਼ਟੀ

ਪਰਮਸਤਿ ਤੋਂ ਬਾਅਦ, ਮਨੁੱਖੀ ਚੇਤਨਾ ਦਾ ਦੂਸਰਾ ਅਹਿਮ ਅਤੇ ਸਭ ਤੋਂ ਵੱਡਾ ਸਵਾਲ 'ਸ੍ਰਿਸ਼ਟੀ' ਸਬੰਧੀ ਹੈ। ਇਹ ਆਕਾਰ ਕੀ ਹੈ? ਇਹ ਬੇਅੰਤ ਪਸਾਰਾ ਕਿਵੇਂ ਬਣ ਗਿਆ? ਇਸ ਦਾ ਵਿਸਤਾਰ ਕਿੰਨਾ ਕੁ ਹੈ? ਇਸ ਦਾ ਸਰੂਪ, ਕਾਰਨ, ਅੰਤ ਅਥਵਾ ਉਦੇਸ਼ ਬਾਰੇ ਅਨੇਕਾਂ ਸਵਾਲ ਮਨੁੱਖੀ ਜ਼ਿਹਨ ਵਿਚ ਉੱਠਦੇ ਰਹਿੰਦੇ ਹਨ। ਆਦਿ ਮਾਨਵ, ਜਦੋਂ ਬੌਧਿਕ ਵਿਕਾਸ ਦੀ ਮੁੱਢਲੀ ਅਵਸਥਾ ਵਿਚ ਸੀ, ਤਦੋਂ ਤੋਂ ਹੀ ਉਸ ਨੇ ਇਸ ਭੌਤਿਕ ਪਸਾਰੇ ਨੂੰ ਅਸਚਰਜਮਈ ਦ੍ਰਿਸ਼ਟੀ ਨਾਲ ਨਿਹਾਰਨਾ ਸ਼ੁਰੂ ਕਰ ਦਿੱਤਾ ਸੀ। ਆਦਿ ਮਾਨਵ ਸ੍ਰਿਸ਼ਟੀ ਦੀ ਵਿਰਾਟਤਾ, ਅਸਚਰਜਮਈ ਵੰਨ-ਸੁਵੰਨਤਾ ਵੇਖ-ਵੇਖ ਹੈਰਾਨ ਹੁੰਦਾ ਅਤੇ ਅਨੇਕਾਂ ਕਾਲਪਨਿਕ ਕਿਆਸਅਰਾਈਆਂ ਨਾਲ ਭਰ ਜਾਂਦਾ ਸੀ। ਇਸ ਗੱਲ ਦੇ ਪ੍ਰਮਾਣ ਸਾਨੂੰ ਇਤਿਹਾਸ ਦੇ 'ਬਹੁਦੇਵਵਾਦ ਕਾਲ' (Polytheism age) ਜਾਂ ਪ੍ਰਕਿਰਤੀ ਪੂਜਾ ਦੇ ਵਿਚਾਰ-ਪ੍ਰਬੰਧਾਂ ਵਿੱਚੋਂ ਮਿਲ ਜਾਂਦੇ ਹਨ। ਅਜਿਹੇ ਵਿਚਾਰ-ਪ੍ਰਬੰਧਾਂ ਅਨੁਸਾਰ 'ਆਦਿ ਮਾਨਵ' ਪ੍ਰਕਿਰਤੀ ਦੀ ਹਰ ਕਿਰਿਆ ਵਿਚ ਕਿਸੇ ਦੈਵੀ ਸ਼ਕਤੀ (divine power) ਦੀ ਹੋਂਦ ਮੰਨਦਾ ਸੀ। ਮਾਨਾ (Mana), ਭੂਤਵਾਦ (animism), ਸਜੀਵਤਾਵਾਦ (animatism) ਜਾਂ ਟੋਟਿਮਵਾਦ (totemism) ਆਦਿ ਅਜਿਹੇ ਵਿਸ਼ਵਾਸ-ਪ੍ਰਬੰਧ ਹਾਲੇ ਵੀ ਪੁਰਾਤਨ ਕਬੀਲਿਆਂ ਵਿਚ ਤੁਰੇ ਆ ਰਹੇ ਹਨ, ਜਿਹੜੇ ਆਪਣੇ ਹੀ ਤਰੀਕੇ ਨਾਲ ਸ੍ਰਿਸ਼ਟੀ ਦੀਆਂ ਕਿਰਿਆਵਾਂ ਦੀ ਵਿਆਖਿਆ ਕਰਦੇ ਹਨ। ਜਿਵੇਂ-ਜਿਵੇਂ ਮਨੁੱਖ ਦੀ ਚੇਤਨਾ ਦਾ ਵਿਕਾਸ ਹੁੰਦਾ ਗਿਆ, ਜਗਤ ਪ੍ਰਤੀ ਉਸ ਦੇ ਦ੍ਰਿਸ਼ਟੀਕੋਣ ਬਦਲਦੇ ਗਏ। ਸਮੇਂ ਨਾਲ ਉਹ ਇਸ ਦੀ ਖੋਜ ਵਿਚ ਹੋਰ ਵੀ ਦਿਲਚਸਪੀ ਲੈਣ ਲੱਗ ਪਿਆ। ਆਧੁਨਿਕ ਸਮੇਂ ਗਿਆਨ-ਵਿਗਿਆਨ ਦੀ ਬੇਪਨਾਹ ਤਰੱਕੀ ਨੇ ਬ੍ਰਹਿਮੰਡ ਬਾਰੇ ਅਚੰਭੇਜਨਕ ਪੜਤਾਲਾਂ ਕੀਤੀਆਂ ਹਨ।

ਸ੍ਰਿਸ਼ਟੀ ਸਬੰਧੀ ਆਦਿ ਮਾਨਵ ਦੇ ਅਵਿਕਸਤ ਗਿਆਨ ਸਦਕਾ, ਉਸ ਦਾ ਚਿੰਤਨ-ਆਧਾਰ, ਨਿਰੋਲ ਵਿਸ਼ਵਾਸ ਸੀ, ਜਿਸ ਦਾ ਸਰੂਪ ਅੰਧ-ਵਿਸ਼ਵਾਸ ਦੇ ਨੇੜੇ ਸੀ। ਉਹ ਕੁਦਰਤ ਦੀ ਹਰ ਘਟਨਾ, ਕਿਰਿਆ ਨੂੰ ਦੇਖ ਕੇ ਵਿਸਮਾਦ ਵਿਚ ਆਉਂਦਾ ਸੀ। 'ਆਦਿ ਮਾਨਵ' ਦੀ ਹਰ ਵਿਚਾਰ ਪ੍ਰਣਾਲੀ ਇਸ ਵਿਸ਼ਵਾਸ/ਵਿਸਮਾਦ ਵਿੱਚੋਂ ਹੀ ਨਿਕਲੀ ਹੈ। ਮੱਧ-ਕਾਲ ਤਕ ਮਨੁੱਖ ਦੇ ਧਾਰਮਿਕ ਵਿਸ਼ਵਾਸਾਂ ਨੂੰ ਤਾਰਕਿਕ ਆਧਾਰ ਉੱਤੇ ਮਾਪਿਆ ਜਾਣਾ ਸ਼ੁਰੂ ਹੋਇਆ, ਜਿਸ ਵਿਚ ਧਰਮ ਦੇ ਅਕਾਦਮਿਕ ਅਧਿਐਨ ਦਾ ਆਧਾਰ ਤਿਆਰ ਹੋਇਆ। ਵਰਤਮਾਨ ਕਾਲ ਵਿਚ ਧਰਮ ਦੇ ਅਕਾਦਮਿਕ ਅਧਿਐਨ ਆਪਣੇ ਦਾਰਸ਼ਨਿਕ ਸਰੂਪ ਵਿਚ ਕਈ ਪੜਾਵਾਂ ਤੋਂ ਲੰਘ ਚੁਕਾ ਹੈ ਅਤੇ ਵੱਖੋ-ਵੱਖ ਧਰਮ-ਦਰਸ਼ਨਾਚਾਰੀਆਂ ਨੇ ਆਪਣੇ-ਆਪਣੇ ਵਿਸ਼ਵਾਸ-ਪ੍ਰਬੰਧਾਂ ਵਿਚ ਰਹਿ ਕੇ ਇਸ

ਸਥੂਲ ਪਸਾਰੇ ਨੂੰ ਅਨੇਕਾਂ ਤਰੀਕਿਆਂ ਨਾਲ ਵਿਚਾਰਿਆ ਤੇ ਵਿਆਖਿਆਇਆ ਹੈ। ਗੁਰਮਤਿ ਦੇ ਵਿਦਵਾਨਾਂ ਨੇ ਗੁਰਬਾਣੀ ਨੂੰ ਆਧਾਰ ਬਣਾ ਕੇ, ਗੁਰਮਤਿ ਵਿਚਾਰ-ਪ੍ਰਬੰਧ ਵਿਚ ਰਹਿ ਕੇ 'ਵਿਸ਼ਵ ਦਾ ਸਿੱਖ ਸਿਧਾਂਤ' ਉਸਾਰਨ ਦੀ ਕੋਸ਼ਿਸ਼ ਕੀਤੀ ਹੈ।

### *ਵਿਸ਼ਵ ਦਾ ਸਿੱਖ ਸਿਧਾਂਤ (Sikh Cosmology)*

ਫ਼ਲਸਫ਼ੇ ਦਾ ਜਿਹੜਾ ਭਾਗ 'ਵਿਸ਼ਵ ਰਚਨਾ' ਬਾਰੇ ਅਧਿਐਨ ਕਰਦਾ ਹੈ, ਉਸ ਨੂੰ ਵਿਸ਼ਵ-ਵਿਗਿਆਨ (cosmology) ਕਿਹਾ ਜਾਂਦਾ ਹੈ। ਗੁਰਬਾਣੀ ਵਿੱਚੋਂ ਜਦੋਂ ਵਿਸ਼ਵ ਸਬੰਧੀ ਵਿਚਾਰਾਂ ਦਾ ਵਿਧੀਬੱਧ, ਤਾਰਕਿਕ ਵਿਉਂਤ ਨਾਲ ਅਧਿਐਨ ਕੀਤਾ ਜਾਂਦਾ ਹੈ ਤਾਂ ਇਸ ਤਾਰਕਿਕ ਵਿਸ਼ਲੇਸ਼ਣ ਨੂੰ 'ਵਿਸ਼ਵ ਸਿੱਖ ਸਿਧਾਂਤ' (Sikh cosmolgoy) ਦਾ ਨਾਂ ਦਿੱਤਾ ਜਾ ਸਕਦਾ ਹੈ।

ਇਥੇ ਇਹ ਗੱਲ ਵੀ ਚੇਤੇ ਰੱਖਣੀ ਜ਼ਰੂਰੀ ਹੈ ਕਿ ਗੁਰਬਾਣੀ ਮੂਲ ਰੂਪ ਵਿਚ ਦਰਸ਼ਨ ਨਹੀਂ ਅਤੇ ਨਾ ਹੀ ਇਹ ਮਨੁੱਖੀ ਤਰਕ-ਵਿਤਰਕ ਨਾਲ ਕੱਢੇ ਗਏ ਨਤੀਜਿਆਂ ਦਾ ਸੰਗ੍ਰਹਿ ਹੈ, ਬਲਕਿ ਇਹ ਤਾਂ ਪਰਮਸਤਿ ਨਾਲ ਮਿਲਾਪ ਦੀ ਰਹੱਸਵਾਦੀ ਸਥਿਤੀ ਵਿੱਚੋਂ ਨਿਕਲੀ ਹੋਈ ਧੁਰ ਦੀ ਅਗੰਮੀ ਬਾਣੀ ਹੈ, ਪਰ ਇਸ ਦੇ ਵਿਚਾਰ-ਪ੍ਰਬੰਧ (ideology) ਵਿਚ ਅਨੇਕਾਂ ਅਜਿਹੇ ਸਵਾਲਾਂ/ਮਸਲਿਆਂ ਨੂੰ ਸੁਲਝਾਇਆ/ਵਿਆਖਿਆਇਆ ਗਿਆ ਹੈ, ਜਿਨ੍ਹਾਂ ਨੂੰ ਆਧੁਨਿਕ ਅਕਾਦਮਿਕ ਜਗਤ ਦਰਸ਼ਨ (philosophy), ਵਿਗਿਆਨ ਆਦਿ ਸਿਰਲੇਖਾਂ ਹੇਠ ਵਿਚਾਰਦਾ ਹੈ।

ਗੁਰਮਤਿ ਦੇ ਸੋਮੇ ਗੁਰਬਾਣੀ ਨੇ ਵਿਸ਼ਵ ਸਬੰਧੀ ਵਿਚਾਰਾਂ ਦੇ ਪ੍ਰਗਟਾਵੇ ਲਈ ਪਰੰਪਰਾ ਵਿਚ ਪ੍ਰਾਪਤ ਸ਼ਬਦਾਵਲੀ ਰਾਹੀਂ, ਆਪਣਾ ਨਿਵੇਕਲਾ ਸਿਧਾਂਤ ਪੇਸ਼ ਕੀਤਾ ਹੈ। ਗੁਰਬਾਣੀ ਨੇ ਆਪਣੇ ਸ੍ਰਿਸ਼ਟੀ ਸਬੰਧੀ, ਸਿਧਾਂਤਕ ਚੌਖਟੇ ਦੀ ਉਸਾਰੀ, ਭਾਰਤੀ ਅਧਿਆਤਮਕ ਪਰੰਪਰਾ ਅਤੇ ਲੋਕ-ਮਾਨਸ ਨਾਲ ਜੁੜੇ ਵਿਸ਼ਵਾਸਾਂ ਦੇ ਆਧਾਰ ਉੱਤੇ ਕੀਤੀ ਹੈ, ਪਰ ਜਿੱਥੇ ਇਸ ਨੂੰ ਨਵੇਂ ਅਰਥ ਪ੍ਰਦਾਨ ਕੀਤੇ ਹਨ, ਉਥੇ ਨਿਰੋਲ ਮਿਥਿਹਾਸ ਅਤੇ ਵਹਿਮਪ੍ਰਸਤੀ ਦੇ ਭੁਲੇਖਿਆਂ ਨੂੰ ਸਖ਼ਤੀ ਨਾਲ ਰੱਦ ਵੀ ਕੀਤਾ ਹੈ।

### *ਘੇਰਾ (Scope)*

ਭਾਵੇਂ ਵਿਸ਼ਵ-ਵਿਗਿਆਨ (cosmology) ਦੇ ਅਧਿਐਨ ਘੇਰੇ ਨੂੰ ਪਰਿਭਾਸ਼ਤ ਕਰਨਾ ਔਖਾ ਹੈ ਪਰ ਮੋਟੇ ਤੌਰ ਉੱਤੇ ਇਹ ਵਿਸ਼ਵ ਦੀ ਉਤਪਤੀ, ਇਸ ਦਾ ਸਰੂਪ, ਰਚਨਾ-ਵਿਧੀ, ਇਸ ਦੇ ਕਾਰਨ, ਸੀਮਾ ਆਦਿ ਦਾ ਅਧਿਐਨ ਕਰਦਾ ਹੈ।

ਹਥਲੇ ਕਾਰਜ ਵਿਚ ਸ੍ਰਿਸ਼ਟੀ ਦੇ ਸਿੱਖ ਦ੍ਰਿਸ਼ਟੀਕੋਣ ਨੂੰ ਦਰਸਾਉਣ ਲਈ, ਇਸ ਦਾ ਅਧਿਐਨ ਨਿਰੋਲ ਫ਼ਲਸਫ਼ੇ ਦੀ ਥਾਂ ਧਰਮ-ਮੀਮਾਂਸਾ (theology) ਦ੍ਰਿਸ਼ਟੀ ਤੋਂ ਕੀਤਾ ਗਿਆ ਹੈ, ਕਿਉਂਕਿ ਕਿਸੇ ਧਰਮ ਦੀ ਧਰਮ-ਵਿੱਦਿਆ ਹੀ ਉਸ ਦੀ ਫ਼ਿਲਾਸਫ਼ੀ ਹੁੰਦੀ ਹੈ। ਇਸ ਵਿਚ ਦੋ ਸਵਾਲ ਪ੍ਰਮੁੱਖ ਹਨ:

### *(ੳ) ਸ੍ਰਿਸ਼ਟੀ ਕੀ ਹੈ?*

ਜੋ ਸਿਰਜੀ ਗਈ ਹੈ, ਜੋ ਰਚੀ ਗਈ ਹੈ, ਸਮੁੱਚਾ ਭੌਤਿਕ ਪਸਾਰ, ਇਸ ਦੀਆਂ ਨਾਨਾ-ਪ੍ਰਕਾਰੀ ਕਿਰਿਆਵਾਂ, ਵਸਤੂਆਂ ਆਦਿ ਸਭ ਸ੍ਰਿਸ਼ਟੀ ਹੈ। ਗੁਰਬਾਣੀ ਅਨੁਸਾਰ ਅਕਾਲ ਦੀ 'ਕਾਲਗਤ ਸਥਿਤੀ', ਅਫ਼ੁਰ ਦਾ 'ਸਫ਼ੁਰ ਫ਼ੁਰਨਾ', ਨਿਰਗੁਣ ਦਾ 'ਸਰਗੁਣ ਸਰੂਪ'... ਸ੍ਰਿਸ਼ਟੀ ਹੈ।

ਗੁਰਬਾਣੀ ਵਿਚ ਇਸ ਪ੍ਰਥਾਇ ਸੰਸਾਰ, ਭਵਸਾਗਰ, ਭਉ ਜਲ, ਭਉ ਨਿਧਿ, ਦੁਨੀਆਂ, ਜਗਤ, ਆਕਾਰ, ਸਰਗੁਣ, ਮਾਇਆ, ਸ੍ਰਿਸਟਿ, ਸਿਰਠੀ, ਪਸਾਰਾ, ਬ੍ਰਹਿਮੰਡ, ਬਣਤ, ਘਾੜਤ, ਪਸਾਉ, ਰਚਨਾ, ਜਗ, ਪਰਪੰਚ, ਲੀਲਾ, ਖੇਡ, ਬਾਜੀ, ਰੂਪ, ਵੇਸ ਆਦਿ ਕਈ ਸ਼ਬਦ ਵਰਤੇ ਗਏ ਹਨ। ਆਸਾ ਕੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪ੍ਰਥਾਇ ਸੰਸਾਰ 'ਕੁਦਰਤਿ' ਸ਼ਬਦ ਵਰਤ ਕੇ 'ਸ੍ਰਿਸ਼ਟੀ ਕੀ ਹੈ' ਦੀ ਸਮੁੱਚੀ ਵਿਆਖਿਆ ਕਰ ਦਿੰਦੇ ਹਨ:

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥...*
*ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥* (ਪੰਨਾ ੪੬੪)

### (ਅ) ਸ੍ਰਿਸ਼ਟੀ ਦਾ ਸਰੂਪ

ਕੀ ਇਹ ਰਚਨਾ ਅਨਾਦੀ ਹੈ ਜਾਂ ਨਾਦੀ ਹੈ (ਭਾਵ ਰਚੀ ਗਈ ਹੈ)? ਇਸ ਦਾ ਆਕਾਰ ਕਿੰਨਾ ਕੁ ਹੈ? ਭਾਵ ਸੀਮਿਤ ਹੈ ਜਾਂ ਅਸੀਮਿਤ? ਜੇਕਰ ਇਹ ਰਚਨਾ ਅਨਾਦੀ ਨਹੀਂ ਤਾਂ ਰਚਨਾ ਤੋਂ ਪੂਰਵ ਕੀ ਸੀ? ਅਤੇ ਇਸ ਦਾ ਰਚਨਾਕਾਰ ਕਿਹੜਾ ਹੈ? ਰਚਨਾ ਨੂੰ ਪਰਮਸੱਤਾ ਦੁਆਰਾ ਬਣਾਇਆ ਕਿਉਂ ਗਿਆ? ਦੂਜੇ ਸ਼ਬਦਾਂ ਵਿਚ ਇਸ ਰਚਨਾ ਦਾ ਮਨੋਰਥ ਕੀ ਹੈ? ਜੇਕਰ ਇਹ ਰਚਨਾ ਸਾਜੀ ਗਈ ਹੈ ਤਾਂ ਉਹ ਕਿਹੜੀ ਵਿਧੀ ਸੀ, ਜਿਸ ਦੁਆਰਾ ਇਹ ਐਨੀ ਵਿਭਿੰਨਤਾ ਅਤੇ ਇਤਨਾ ਵੱਡਾ ਆਕਾਰ ਹੋਂਦ ਵਿਚ ਆ ਗਿਆ? ਕੀ ਇਹ ਸਤਿ ਹੈ ਜਾਂ ਸਿਰਫ਼ ਸੁਪਨਾ ਹੈ? ਭਾਵ ਇਸ ਦੀ ਕੋਈ ਯਥਾਰਥ ਹੋਂਦ ਵੀ ਹੈ? ਜਾਂ ਸਿਰਫ਼ ਹਨੇਰੇ (ਅਗਿਆਨ) ਵਿਚ ਪਈ ਰੱਸੀ, ਸੱਪ ਭਾਸਦੀ ਹੈ, ਪਰ ਅਸਲ ਹੈ ਨਹੀਂ? ਇਹ ਅਤੇ ਅਜਿਹੇ ਹੋਰ ਕਈ ਸਵਾਲ ਹਨ, ਜਿਹੜੇ ਸ੍ਰਿਸ਼ਟੀ ਦੇ ਸਰੂਪ ਨਾਲ ਸੰਬੰਧਿਤ ਹਨ। ਭਾਰਤੀ ਪਰੰਪਰਾ ਵਿਚ ਸ੍ਰਿਸ਼ਟੀ ਦੇ ਸਰੂਪ ਸਬੰਧੀ ਵਰਣਨ ਵਿਚ ਮਾਇਆ ਤੇ ਯੁਗ ਸ਼ਬਦ ਦੀ ਵੀ ਆਮ ਵਰਤੋਂ ਹੋਈ ਹੈ, ਸੋ 'ਮਾਇਆ' ਤੇ 'ਯੁਗ' ਸੰਕਲਪ ਵੀ ਸ੍ਰਿਸ਼ਟੀ ਦੇ ਸਰੂਪ ਨਾਲ ਹੀ ਸਬੰਧਿਤ ਹੋ ਜਾਂਦੇ ਹਨ। ਇਸ ਤਰ੍ਹਾਂ ਸ੍ਰਿਸ਼ਟੀ ਦੇ ਸਰੂਪ-ਅਧਿਐਨ ਵਿਚ:

-ਇਸ ਦੇ ਨਾਦੀ/ਅਨਾਦੀ ਹੋਣ
-ਪੂਰਵ ਸਮਾਂ
-ਰਚਨਾ ਕਾਲ
-ਮਨੋਰਥ
-ਰਚਨਾ ਵਿਧੀ
-ਸੀਮਾ
-ਇਸ ਦੀਆਂ ਅਨੰਤ ਪ੍ਰਕਾਰੀ ਕਿਰਿਆਵਾਂ
-ਇਸ ਦੀ ਸਤਤਾ, ਅਸਤਤਾ (ਹੋਂਦ, ਅਣਹੋਂਦ)
-ਮਾਇਆ
-ਯੁਗ ਆਦਿ ਸ਼ਾਮਲ ਹਨ।

ਭਾਰਤੀ ਦਾਰਸ਼ਨਿਕ ਪਰੰਪਰਾ ਦੀਆਂ ਕੁਝ ਅਵੈਦਿਕ ਪ੍ਰਣਾਲੀਆਂ, ਜਿਵੇਂ ਬੁੱਧ, ਜੈਨ, ਚਾਰਵਾਕ ਆਦਿ, ਇਸ ਵਿਸ਼ਵ ਨੂੰ ਅਨਾਦੀ ਮੰਨਦੀਆਂ ਹਨ। ਇਨ੍ਹਾਂ ਪ੍ਰਣਾਲੀਆਂ ਅਨੁਸਾਰ ਵਿਸ਼ਵ ਇਕ ਬੇਅੰਤ ਦ੍ਰਵ ਹੈ, ਜਿਹੜਾ ਨਿਰੰਤਰ ਲਗਾਤਾਰਤਾ ਵਿਚ ਹੈ, ਇਹ ਨਿਰੰਤਰ ਬਦਲਦਾ ਤੇ ਅੱਗੇ ਤੁਰਿਆ ਜਾ ਰਿਹਾ ਹੈ। ਜਗਤ ਦੀ ਹਰੇਕ ਵਸਤੂ ਜੋ 'ਇਕ ਪਲ' ਵਿਚ ਹੈ, ਉਹ 'ਦੂਸਰੇ ਪਲ' ਵਿਚ ਉਹ ਨਹੀਂ

ਰਹਿੰਦੀ, ਬਦਲ ਜਾਂਦੀ ਹੈ। ਇਸ ਵਿਚਾਰ ਨੂੰ ਸਮਝਾਉਣ ਲਈ 'ਵਗਦੇ ਪਾਣੀ' ਜਾਂ ਦੀਵੇ ਦੀ 'ਬਲ ਰਹੀ ਲਾਟ' ਦੀ ਉਦਾਹਰਣ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਵਿਸ਼ਵ ਇਕ ਵਗਦੇ ਦਰਿਆ ਜਾਂ ਬਲ ਰਹੇ ਦੀਵੇ ਦੀ ਲਾਟ ਵਾਂਗ ਹੈ, ਜੋ ਆਦਿ/ਅੰਤ-ਰਹਿਤ ਹਮੇਸ਼ਾਂ ਤੋਂ ਲਗਾਤਾਰ ਬਦਲਾਓ ਵਿਚ ਹੈ। ਇਹ ਸਭ ਕਿਰਿਆ ਆਪਣੇ ਆਪ ਹੋਈ ਜਾ ਰਹੀ ਹੈ, ਇਸ ਤਰ੍ਹਾਂ ਇਹ ਸ੍ਵੈ-ਆਧਾਰਿਤ ਹੈ। ਗੁਰਮਤਿ ਅਨੁਸਾਰ ਇਹ ਸੰਸਾਰ ਬਦਲਾਓ ਜਾਂ ਪਰਿਵਰਤਨਸ਼ੀਲ ਤਾਂ ਹੈ, ਪਰ ਅਨਾਦਿ-ਅਨੰਤ ਨਹੀਂ; ਇਹ ਰਚਨਾ ਆਧਾਰਤ ਸਤਾ ਹੈ, ਸੈਭੰ ਇਸ ਨੂੰ ਬਣਾਉਣ ਵਾਲਾ ਪਰਮਸਤਿ ਹੈ। ਇਹ ਕਿਸੇ ਕਾਰਨ ਦਾ ਕਾਰਜ ਹੈ, ਸ੍ਵੈ-ਕਾਰਨ ਨਹੀਂ। ਦੂਸਰੇ ਸ਼ਬਦਾਂ ਵਿਚ ਇਹ ਰਚਨਾ ਹੈ, ਜਿਹੜੀ ਰਚੀ ਗਈ ਹੈ, ਇਹ ਉਪਜੀ ਨਹੀਂ, ਬਲਕਿ ਉਪਜਾਈ ਗਈ ਹੈ:

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥* (ਪੰਨਾ ੧੦੩੬)

*ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ॥* (ਪੰਨਾ ੨੯੨)

ਕੇਵਲ ਇੰਨਾ ਹੀ ਨਹੀਂ ਸਗੋਂ ਅਜਿਹੇ ਪਾਸਾਰ ਤਾਂ ਉਹ ਕਈ ਵਾਰ ਪਸਾਰ ਕੇ ਸਮੇਟ ਵੀ ਚੁਕਿਆ ਹੈ। ਵਿਸ਼ਵ ਰਚਨਾ, ਪਰਮਸੱਤਾ ਦੀ ਉਦਕਰਖ/ਆਕਰਖ ਸ਼ਕਤੀ ਹੈ, ਜਦੋਂ ਚਾਹੇ ਆਕਰਖ ਸ਼ਕਤੀ ਰਾਹੀਂ ਸਭ ਕੁਝ ਨੂੰ ਆਪੇ ਵਿਚ ਸਮੇਟ ਲਵੇ ਜਾਂ ਉਦਕਰਖ ਸ਼ਕਤੀ ਰਾਹੀਂ ਪਸਾਰ ਲਵੇ।

ਮਨੁੱਖੀ ਪੱਧਰ ਉੱਤੇ, ਇਹ ਵਿਸ਼ਾਲ ਬ੍ਰਹਿਮੰਡ ਸਮੇਂ ਦੀਆਂ ਬੇਅੰਤ ਲੰਬਾਈਆਂ ਜਿੰਨੀ ਅਉਧ ਰੱਖਦਾ ਹੈ, ਪਰ ਨਿਰੰਕਾਰ ਪੱਧਰ ਉੱਤੇ ਇਸ ਦੀ ਉਮਰ ਇਕ ਖਿਨ ਤੋਂ ਵੀ ਵਧੇਰੇ ਨਹੀਂ। ਗੁਰਬਾਣੀ ਵਿਚ ਇਸ ਵਿਚਾਰ ਨੂੰ ਪਾਣੀ ਦੇ ਬੁਦਬੁਦੇ (ਬੁਲਬੁਲੇ), ਬਾਰੂ ਕੀ ਭੀਤ ਆਦਿ ਦੇ ਦ੍ਰਿਸ਼ਟਾਂਤ ਵਰਤ ਕੇ ਸਮਝਾਇਆ ਗਿਆ ਹੈ।

ਜਿਵੇਂ ਇਕ ਮਨੁੱਖ ਦੀ ਕੁੱਲ ਉਮਰ ਦੇ ਮੁਕਾਬਲੇ ਉੱਤੇ ਪਾਣੀ ਦੇ ਬੁਲਬੁਲੇ ਦੀ ਅਉਧ ਇਕ ਛਿਨ, ਪਲ ਤੋਂ ਵਧੇਰੇ ਨਹੀਂ, ਇਸ ਦੀ ਇਕ 'ਪਲਕ' ਝਪਕਣ ਜਿੰਨੀ ਅਉਧ ਹੈ, ਇਸੇ ਤਰ੍ਹਾਂ ਇਹ ਬੇਅੰਤ ਸਮੇਂ ਦਾ ਆਕਾਰ, ਨਿਰੰਕਾਰ ਦੇ ਪੱਧਰ ਉੱਤੇ ਇਕ ਛਿਨ, ਪਲ, ਖਿਨ ਜਾਂ ਪਾਣੀ ਦੇ ਬੁਲਬੁਲੇ ਜਿੰਨੀ ਅਉਧ ਤੋਂ ਵੱਧ ਨਹੀਂ।

ਪਰਮਸੱਤਾ ਅਜਿਹੇ ਆਕਾਰ ਤਾਂ ਖਿਨ-ਪਲ ਵਿਚ ਹੀ ਢਾਹ ਉਸਾਰ ਦਿੰਦਾ ਹੈ। ਇੰਞ ਵੇਖਿਆਂ ਸਪੱਸ਼ਟ ਹੈ ਕਿ ਗੁਰਮਤਿ ਅਨੁਸਾਰ ਰਚਨਾ ਅਨਾਦੀ ਨਹੀਂ, ਇਹ 'ਕੁਝ ਛਿਨ' ਲਈ ਬਣਾਈ ਗਈ ਹੈ ਅਤੇ ਇਹ ਬਿਨਸਨਹਾਰ 'ਤੇ ਆਧਾਰਤਿ ਸਤਾ ਹੈ। ਆਦਿ-ਅੰਤ ਰਹਿਤ ਤਾਂ 'ਏਕੋ' ਪਾਰਬ੍ਰਹਮ ਹੀ ਹੈ, ਬਾਕੀ ਸਭ ਸਮੇਂ ਦੇ ਬੰਧਨ ਵਿਚ ਹਨ:

*ਨਿਰੰਕਾਰਿ ਆਕਾਰੁ ਉਪਾਇਆ॥* (ਪੰਨਾ ੧੦੬੬)

ਹੁਣ ਸਵਾਲ ਇਹ ਪੈਦਾ ਹੋ ਜਾਂਦਾ ਹੈ ਕਿ ਜੇ ਸ੍ਰਿਸ਼ਟੀ ਬਣਾਈ ਗਈ ਹੈ, ਇਸ ਦਾ ਆਦਿ ਹੈ ਅਤੇ ਇਸ ਨੇ ਖ਼ਤਮ ਹੋ ਜਾਣਾ ਹੈ, ਭਾਵ ਇਸ ਦਾ ਅੰਤ ਵੀ ਹੈ ਤਾਂ ਜਦੋਂ ਭੌਤਿਕ ਆਕਾਰ ਹੋਂਦ ਵਿਚ ਨਹੀਂ ਸੀ ਤਾਂ ਕੀ ਸੀ? ਜਾਂ ਜਦੋਂ ਇਹ ਭੌਤਿਕ ਪਸਾਰਾ ਆਪਣੀ ਅਉਧ ਵਿਹਾਅ ਗਿਆ ਤਾਂ ਕੀ ਹੋਵੇਗਾ? ਇਸ ਗੱਲ ਦਾ ਸੰਬੰਧ ਰਚਨਾ ਤੋਂ ਪੂਰਵ ਦੀ ਸਥਿਤੀ ਨਾਲ ਹੈ। ਰਚਨਾ ਤੋਂ ਪਹਿਲਾਂ ਦਾ ਸਮਾਂ ਮੁਕੰਮਲ 'ਮਹਾਂਚੁੱਪ', 'ਸੁੰਨ', 'ਧੁੰਧੂਕਾਰ' ਦੀ ਸਥਿਤੀ ਹੈ। ਇਸ ਸਮੇਂ ਪਰਮਸਤਿ ਆਪਣੇ 'ਨਿਜਰੂਪ', 'ਨਿਰਗੁਣ ਸਰੂਪ' ਵਿਚ ਬੈਠਾ 'ਅਡੋਲ', 'ਤਾੜੀ' ਦੀ ਅਵਸਥਾ ਵਿਚ ਲੀਨ ਸੀ।

ਮੁੱਢ ਵਿਚ ਰਚਨਾ ਜਾਂ ਇਸ ਦੇ ਬੇਅੰਤ ਆਕਾਰ ਧਰਤੀਆਂ, ਚੰਦ, ਸੂਰਜ, ਖੰਡ-ਮੰਡਲ,

ਜੀਅ-ਜੰਤ ਆਦਿ ਹੋਂਦ ਵਿਚ ਨਹੀਂ ਸਨ। ਉਸ 'ਸਮੇਂ' ਉਸ ਨੇ ਇਹ ਪਸਾਰਾ ਆਪਣੇ ਵਿਚ ਹੀ ਸਮੇਟਿਆ ਹੋਇਆ ਸੀ। 'ਸਿਧ ਗੋਸਟਿ' ਬਾਣੀ ਵਿਚ ਸਿੱਧਾਂ ਦੇ ਇਕ ਪ੍ਰਸ਼ਨ ਦੇ ਜਵਾਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਸਮੇਂ ਨੂੰ 'ਬਿਸਮਾਦ' ਦਾ ਨਾਂ ਦਿੰਦੇ ਹਨ। ਉਨ੍ਹਾਂ ਦਾ ਭਾਵ ਇਹ ਹੈ ਕਿ ਇਸ ਸਮੇਂ ਦੀ ਸਥਿਤੀ ਅਕਥ ਹੈ, ਇਸ ਬਾਰੇ ਜਾਣ ਕੇ ਸਿਰਫ਼ ਵਿਸਮਾਦਤ ਹੀ ਹੋ ਜਾਈਦਾ ਹੈ, ਕਿਹਾ ਕੁਝ ਨਹੀਂ ਜਾ ਸਕਦਾ:

*ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ॥ ...*
*ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ॥* (ਪੰਨਾ ੯੪੦)

ਗੁਰਬਾਣੀ ਅਨੁਸਾਰ ਰਚਨਾ ਬਣਾਉਣ ਤੋਂ ਪੂਰਵ ਦੇ ਸਮੇਂ ਬਾਰੇ ਮਨੁੱਖ ਆਪਣੀ ਬੌਧਿਕ ਸੀਮਾ ਕਰਕੇ ਕੁਝ ਨਹੀਂ ਜਾਣ ਸਕਦਾ। ਇਸ ਅਕਥਨੀ ਹਨ੍ਹੇਰੇ ਦੀ ਦਸ਼ਾ ਨੂੰ ਸਿਰਫ਼ ਇਸ ਰਚਨਾ ਦਾ ਕਰਤਾ ਹੀ 'ਆਪੇ ਆਪਿ' ਜਾਣਦਾ ਹੈ। ਇਹ ਸਭ ਉਸ ਦੀ ਮੌਜ ਹੈ। ਆਕਾਰ ਖ਼ਤਮ ਕਰ ਕੇ ਫਿਰ ਉਹ ਆਪਣੇ ਨਿਜ-ਸਰੂਪ ਵਿਚ ਹੀ ਟਿਕ ਜਾਂਦਾ ਹੈ:

*ਤਿਸੁ ਭਾਵੈ ਤਾ ਕਰੇ ਬਿਸਥਾਰੁ॥*
*ਤਿਸੁ ਭਾਵੈ ਤਾ ਏਕੰਕਾਰੁ॥*
*ਅਨਿਕ ਕਲਾ ਲਖੀ ਨਹ ਜਾਇ॥* (ਪੰਨਾ ੨੯੪)

ਧਰਮ ਚਿੰਤਨ ਦਾ ਬੜਾ ਮਹੱਤਵਪੂਰਨ ਪ੍ਰਸ਼ਨ 'ਕਾਰਨ' ਦੇ 'ਕਾਰਜ' ਵਿਚ ਆਉਣ ਦੇ 'ਸਮੇਂ' ਬਾਬਤ ਹੈ। ਇਹ ਪਸਾਰਾ ਕਿਸ ਥਿਤਿ, ਵਾਰ, ਸੰਨ-ਸੰਮਤ ਨੂੰ ਰਚਿਆ ਗਿਆ? ਰਚਨਾ ਦੇ ਸਾਜੇ ਜਾਣ ਦੇ ਸਮੇਂ ਬਾਬਤ ਜੋਤਸ਼ੀਆਂ, ਫ਼ਿਲਾਸਫ਼ਰਾਂ ਤੇ ਸਾਇੰਸਦਾਨਾਂ ਨੇ ਕਾਫ਼ੀ ਅਨੁਮਾਨ ਲਾਏ ਹਨ। ਭਾਰਤੀ ਪੁਰਾਣ-ਸਾਹਿਤ ਵਿਚ ਅਜਿਹੇ ਅਨੁਮਾਨਾਂ ਦੀ ਬਹੁਤਾਤ ਹੈ। ਗੁਰਬਾਣੀ ਅਨੁਸਾਰ ਇਸ ਜਗਤ ਪਰਪੰਚ ਦਾ 'ਖੇਲ' ਕਦੋਂ ਖੇਡਣਾ ਸ਼ੁਰੂ ਹੋਇਆ ਇਸ ਬਾਰੇ ਸਿਰਫ਼ 'ਖਿਡਾਰੀ' ਹੀ ਜਾਣਦਾ ਹੈ। ਕਰਤਾ ਹੀ 'ਕਿਰਤ' ਸਾਜਣ ਦੀ ਘੜੀ ਜਾਣਦਾ ਹੈ। ਜਪੁ ਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਜੇ ਰਚਨਾ ਦੀ 'ਥਿਤਿ', ਬਾਬਤ ਕਾਜ਼ੀ ਜਾਣਦਾ ਹੁੰਦਾ ਤਾਂ ਉਹ ਜ਼ਰੂਰ ਪਾਵਨ ਕੁਰਾਨ ਸ਼ਰੀਫ਼ ਵਿਚ ਇਸ ਦਾ ਹਵਾਲਾ ਦੇ ਦਿੰਦਾ ਅਤੇ ਜੇਕਰ 'ਰਚਨਾ ਕਾਲ' ਬਾਰੇ ਪੰਡਤ ਜਾਣਦਾ ਹੁੰਦਾ ਤਾਂ ਉਹ ਜ਼ਰੂਰ ਇਕ 'ਵਿਸ਼ਵ ਪੁਰਾਣ' ਲਿਖ ਜਾਂਦਾ:

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥*
*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥*
*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥*
*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*
*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥* (ਪੰਨਾ ੪)

ਜੇਕਰ ਮਨੁੱਖ ਦੀ ਸੀਮਿਤ ਚੇਤਨ ਬੁੱਧੀ ਉਸ ਸਮੇਂ ਬਾਬਤ ਨਹੀਂ ਜਾਣ ਸਕਦੀ, ਜਿਸ ਸਮੇਂ ਇਹ ਅਚਰਜ ਲੀਲ੍ਹਾ ਦੀ 'ਰਾਸ' ਪਾਈ ਗਈ ਸੀ ਤਾਂ ਯਕੀਨਨ ਮਨੁੱਖ ਦੀ ਬੁੱਧੀ ਜਾਂ ਇਸ ਦੁਆਰਾ ਪੈਦਾ ਕੀਤੇ ਮਕਾਨਕੀ ਸਾਧਨ ਇਸ ਰਚਨਾ ਦੀ ਰਚਣ ਕਿਰਿਆ ਦੀਆਂ 'ਵਿਧੀਆਂ' ਵੀ ਨਹੀਂ ਜਾਣ ਸਕਦੇ। ਦਸਮ ਗੁਰੂ ਪਾਤਸ਼ਾਹ ਜੀ ਬੇਨਤੀ ਚੌਪਈ ਵਿਚ ਇਹੀ ਸਵਾਲ ਉਠਾਉਂਦੇ ਹਨ ਕਿ ਐਨੀ

ਵੱਡੀ ਵਿਸ਼ਵ ਰਚਨਾ ਕਿਸ ਬਿਧਿ ਨਾਲ ਕਿਵੇਂ ਹੋਂਦ ਵਿਚ ਆ ਗਈ? ਇਸ ਬਾਰੇ 'ਤੁਮਰਾ ਲਖਾ' ਜਾਣਿਆ ਨਹੀਂ ਜਾ ਸਕਦਾ।

ਵਿਸ਼ਵ ਰਚਨਾ ਦੀ ਕਹਾਣੀ ਲੱਖਾਂ ਵਰ੍ਹਿਆਂ ਵਿਚ ਨਹੀਂ, ਬਲਕਿ ਕਰੋੜਾਂ, ਅਰਬਾਂ, ਬੇਅੰਤ ਯੁੱਗਾਂ ਵਿਚ ਫੈਲੀ ਹੋਈ ਹੈ। ਇਹ ਮਹਾਨ ਤਾਰਾ-ਮੰਡਲ, ਸੂਰਜ-ਮੰਡਲ, ਧਰਤੀ-ਮੰਡਲ, ਹੋਰ ਮੰਡਲ ਸਭ ਕਿਵੇਂ ਹੋਂਦ ਵਿਚ ਆ ਗਏ? ਸ੍ਰਿਸ਼ਟੀ ਰਚਨਾ ਦੀ ਵਿਧੀ ਬਾਰੇ ਕਈ ਪ੍ਰਕਾਰ ਦੇ ਖਿਆਲ, ਵਿਚਾਰ ਅਤੇ ਸਿਧਾਂਤ ਹਨ। ਚਾਰਲਸ ਡਾਰਵਿਨ ਨੇ 'Origin of Species' ਅਤੇ 'Descent of Man' ਵਰਗੀਆਂ ਲਿਖਤਾਂ ਰਾਹੀਂ 'ਵਿਕਾਸਵਾਦ' ਦਾ ਸਿਧਾਂਤ ਦਿੱਤਾ। ਇਸ ਵਿਕਾਸਵਾਦ ਦੇ ਸਿਧਾਂਤ ਅਨੁਸਾਰ ਪਹਿਲਾਂ ਸਾਰੇ ਮੰਡਲ ਗੈਸਾਂ ਦੇ ਗੋਲੇ ਜਿਹੇ ਸਨ, ਜਿਨ੍ਹਾਂ ਨੂੰ 'ਨੈਬੂਲਾ' ਕਹਿੰਦੇ ਹਨ। ਇਨ੍ਹਾਂ ਗੈਸ ਗੋਲਿਆਂ ਤੋਂ ਹੌਲੀ-ਹੌਲੀ ਗ੍ਰਹਿ ਬਣੇ, ਜਿਨ੍ਹਾਂ ਵਿਚ ਇਕ ਧਰਤੀ ਵੀ ਸੀ। ਫਿਰ ਧਰਤੀ ਠੰਡੀ ਹੋ ਕੇ ਜੀਵਨ-ਵਿਕਾਸ ਦੀ ਪ੍ਰਕਿਰਿਆ ਸੂਖਮ ਸੈਲਾਂ ਆਦਿ ਤੋਂ ਸ਼ੁਰੂ ਹੋਈ। ਇਸ ਸਿਧਾਂਤ ਅਨੁਸਾਰ ਹਾਲੇ ਵੀ ਇਹ 'ਵਿਕਾਸ' ਦੀ ਪ੍ਰਕਿਰਿਆ ਜਾਰੀ ਹੈ ਅਤੇ ਇਹ ਲੱਖਾਂ ਵਰ੍ਹਿਆਂ ਸਦੀਆਂ ਦੀ ਪ੍ਰਕਿਰਿਆ ਹੈ। ਪਰੰਤੂ ਇਹ ਵਿਗਿਆਨਕ ਸਿਧਾਂਤ ਬਹੁਤ ਕੁਝ ਅਣਕਿਹਾ ਛੱਡ ਜਾਂਦਾ ਹੈ। ਚੇਤਨਤਾ ਕਿੱਥੋਂ ਆ ਗਈ? ਜਾਂ ਗੈਸ-ਗੋਲੇ ਕਿੱਥੋਂ, ਕਿਵੇਂ ਆਏ? ਅਜਿਹੇ ਹਾਲਾਤ ਹੀ ਕਿਉਂ ਬਣੇ?

ਧਰਮ ਚਿੰਤਨ ਦੇ ਖੇਤਰ ਵਿਚ ਲੱਗਭਗ ਸਭ ਮਤਾਂ ਨੇ ਇਸ ਗੁਹਜ ਕਿਰਿਆ ਬਾਬਤ ਵਿਚਾਰ ਦਿੱਤੇ ਹਨ। ਸਾਮੀ ਧਰਮ ਪਰੰਪਰਾ ਦੇ ਯਹੂਦੀ ਮਤ ਦੀ 'ਤੁਰੈਤ' ਪੁਸਤਕ ਵਿਚ ਸ੍ਰਿਸ਼ਟੀ ਰਚਨਾ ਨੂੰ ਸੱਤ ਦਿਨਾਂ ਵਿਚ ਹੋਈ ਮੰਨਿਆ ਗਿਆ ਹੈ। ਇਸਲਾਮ ਅਨੁਸਾਰ ਅਲਾਹ ਦੇ 'ਕੁਨ' ਸ਼ਬਦ (ਜਿਸ ਦਾ ਭਾਵ ਹੈ - ਹੋ ਜਾ) ਕਹਿਣ ਨਾਲ ਇਹ ਸਭ ਪਸਾਰਾ ਹੋਂਦ ਵਿਚ ਆ ਗਿਆ। ਭਾਰਤੀ ਪਰੰਪਰਾ ਵਿਚ ਵੇਦਾਂ ਤੋਂ ਲੈ ਕੇ ਸ਼ੰਕਰਾਚਾਰੀਆ ਦੇ ਅਦਵੈਤਵਾਦ ਤਕ ਸ੍ਰਿਸ਼ਟੀ ਉਤਪਤੀ ਦੀਆਂ ਵਿਧੀਆਂ ਬਾਰੇ ਕਈ ਪ੍ਰਕਾਰੀ ਵਿਆਖਿਆ ਮਿਲਦੀ ਹੈ। 'ਵੇਦਾਂ ਵਿਚ ਸ੍ਰਿਸ਼ਟੀ ਰਚਨਾ ਸਬੰਧੀ ਹੋਏ ਉਲੇਖ ਵਿਚ ਇਕਸਾਰਤਾ ਨਹੀਂ ਹੈ। ਕਦੇ ਅਗਨਿ ਤੋਂ, ਕਦੇ ਸੋਮ ਤੋਂ, ਕਦੇ ਇੰਦਰ, ਵਿਸ਼ਵਕਰਮਾ ਜਾਂ ਵਰੁਣ ਦੁਆਰਾ ਸ੍ਰਿਸ਼ਟੀ ਦੀ ਉਤਪਤੀ ਮੰਨੀ ਗਈ ਹੈ। 'ਉਪਨਿਸ਼ਦਾਂ' ਵਿੱਚੋਂ 'ਪ੍ਰਸ਼ਨ ਉਪਨਿਸ਼ਦ' ਅਤੇ 'ਕਠ ਉਪਨਿਸ਼ਦ' ਵਿਚ ਇਸ ਸਬੰਧੀ ਚੰਗਾ ਉਲੇਖ ਮਿਲਦਾ ਹੈ। 'ਕਠ ਉਪਨਿਸ਼ਦ' ਵਿਚ ਦੱਸਿਆ ਹੈ ਕਿ ਜਿਵੇਂ ਅਗਨੀ ਇਕ ਹੁੰਦੇ ਹੋਏ ਵੀ ਅਗਨੀਕਣਾਂ ਵਿਚ ਅਨੇਕ ਰੂਪ ਵਾਲੀ ਹੋ ਜਾਂਦੀ ਹੈ, ਤਿਵੇਂ ਪਰਮਾਤਮਾ ਇੱਕ ਹੁੰਦਾ ਹੋਇਆ ਵੀ ਅਸੰਖਾਂ ਰੂਪਾਂ ਵਾਲਾ ਹੋ ਜਾਂਦਾ ਹੈ।

ਦਾਰਸ਼ਨਿਕਾਂ ਦੁਆਰਾ ਸ੍ਰਿਸ਼ਟੀ ਰਚਨਾ ਬਾਬਤ ਉਸਾਰੇ ਗਏ ਸਿਧਾਂਤ; ਜਿਵੇਂ ਵਿਸ਼ਵ ਦਾ ਚੱਕਰਧਾਰੀ-ਸਿਧਾਂਤ, ਰੇਖਾਗਤ-ਸਿਧਾਂਤ, ਕੁੰਡਲਧਾਰੀ-ਸਿਧਾਂਤ ਆਦਿ ਰਚਨਾ-ਪ੍ਰਕਿਰਿਆ ਦੇ ਇਸ ਮਸਲੇ ਨੂੰ ਹੱਲ ਨਹੀਂ ਕਰ ਸਕੇ। ਅਸਲ ਵਿਚ ਇਹ ਇਕ ਰਹੱਸਮਈ ਕਿਰਿਆ ਹੈ।

ਗੁਰਬਾਣੀ ਵਿਚ 'ਰਚਨਾ' ਰਚੇ ਜਾਣ ਦੇ ਸਿਧਾਂਤ ਸਬੰਧੀ ਬਹੁਤ ਸਾਰੇ ਪ੍ਰਮਾਣ ਉਪਲਬਧ ਹਨ, ਜਿਨ੍ਹਾਂ ਤੋਂ ਸ੍ਰਿਸ਼ਟੀ ਰਚਨਾ ਦੀਆਂ ਵਿਧੀਆਂ ਦਾ ਗਿਆਨ ਹੁੰਦਾ ਹੈ। ਇਸ ਸਬੰਧੀ ਗੁਰਬਾਣੀ ਵਿਚ ਕਵਾਉ, ਸਬਦ, ਹੁਕਮ, ਨਾਮ, ਕਲਾ, ਓਅੰਕਾਰ, ਸਹਿਜ, ਭਾਣਾ, ਪੰਚ ਤਤੁ (ਪੰਜ ਤੱਤ) ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ:

*ਕੀਤਾ ਪਸਾਉ ਏਕੋ ਕਵਾਉ॥* (ਪੰਨਾ ੩)

*ਏਕ ਕਵਾਵੈ ਤੇ ਸਭਿ ਹੋਆ॥* (ਪੰਨਾ ੧੦੦੩)

*ਉਤਪਤਿ ਪਰਲਉ ਸਬਦੇ ਹੋਵੈ॥* (ਪੰਨਾ ੧੧੭)

*ਕਲਾ ਉਪਾਇ ਧਰੀ ਜਿਨਿ ਧਰਣਾ॥* (ਪੰਨਾ ੧੦੭੧)

*ਸੁੰਨ ਕਲਾ ਅਪਰੰਪਰਿ ਧਾਰੀ॥* (ਪੰਨਾ ੧੦੩੭)

*ਓਅੰਕਾਰਿ ਸਭ ਸ੍ਰਿਸਟਿ ਉਪਾਈ॥* (ਪੰਨਾ ੧੦੬੧)

*ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ॥* (ਪੰਨਾ ੯੩੦)

*ਹੁਕਮੀ ਹੋਵਨਿ ਆਕਾਰ॥* (ਪੰਨਾ ੧)

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ...॥* (ਪੰਨਾ ੭੩੬)

ਗੁਰਮਤਿ ਦਾ 'ਹੁਕਮੀ' ਆਪਣੇ 'ਹੁਕਮ' ਤੋਂ ਅਲੱਗ ਨਹੀਂ ਹੈ ਅਤੇ ਨਾ ਹੀ 'ਕਲਾ' ਕਲਾਕਾਰ ਤੋਂ ਵੱਖਰੀ ਹੈ। 'ਸੁੰਨ' ਨੇ ਹੀ ਆਪਣੀ 'ਕਲਾ' ਆਪ 'ਧਾਰੀ' ਹੈ, ਜਿਹੜੀ ਅਤਿ 'ਅਪਰੰਪਰਿ' ਹੈ। ਉਸ ਦਾ 'ਸਬਦ', 'ਕਵਾਉ' ਜਾਂ 'ਹੁਕਮਿ', ਉਸੇ ਦਾ 'ਭਾਣਾ' ਜਾਂ 'ਇੱਛਾ' ਹੈ। 'ਪੰਚ ਤਤ', 'ਮੂਲ ਤੱਤ' ਤੋਂ ਵੱਖਰੇ ਨਹੀਂ, ਉਹ ਆਪ ਹੀ ਪੰਜ ਤੱਤ ਬਣ ਕੇ, ਜੋਤਿ ਰੂਪ ਹੋ ਕੇ ਇਨ੍ਹਾਂ ਪੰਜਾਂ ਤੱਤਾਂ ਵਿਚ 'ਨਿਵਾਜਿਆ' ਹੋਇਆ ਹੈ। ਇਹ ਸਭ ਕਿਰਿਆ ਸੁਭਾਵਿਕ (ਸਹਜਿ) ਹੀ ਵਰਤਦੀ ਹੈ:

*ਪੰਚ ਤਤ ਰਚਿ ਜੋਤਿ ਨਿਵਾਜਿਆ॥* (ਪੰਨਾ ੧੩੩੨)

*ਪੰਚ ਤਤੁ ਸੁੰਨਹੁ ਪਰਗਾਸਾ॥* (ਪੰਨਾ ੧੦੩੮)

ਗੁਰਬਾਣੀ ਅਨੁਸਾਰ ਅਸਲ ਵਿਚ ਇਹ ਪਸਾਰਾ ਕਿਵੇਂ ਹੋਇਆ, ਇਸ ਦਾ ਭੇਤ ਮਨੁੱਖ ਜਾਣ ਹੀ ਨਹੀਂ ਸਕਦਾ। ਉਸ ਨੇ ਆਪ ਹੀ ਸਭ ਕੁਝ ਸਾਜਿਆ ਹੈ ਤੇ ਮਾਨਵ-ਸੋਝੀ ਤੋਂ ਇਸ ਭੇਦ ਨੂੰ ਗੁਪਤ ਰੱਖਿਆ ਗਿਆ ਹੈ:

*ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ॥* (ਪੰਨਾ ੯੫੫)

*ਆਪਿ ਨਿਰੰਕਾਰ ਆਕਾਰੁ ਹੈ ਆਪੇ ਆਪੇ ਕਰੈ ਸੁ ਥੀਆ॥* (ਪੰਨਾ ੫੫੧)

ਸ੍ਰਿਸ਼ਟੀ ਪ੍ਰਕਿਰਿਆ, ਸ੍ਰਿਸ਼ਟੀ ਦੇ ਵਿਕਾਸ-ਕ੍ਰਮ ਅਤੇ ਸ੍ਰਿਸ਼ਟੀ ਰਚਨਾ ਦੇ ਆਦਿ ਕਾਰਨ ਸਬੰਧੀ 'ਰਿਗਵੇਦ' ਵਿਚ ਤਾਂ ਇਹ ਸਵਾਲ ਵੀ ਉਠਾਇਆ ਗਿਆ ਹੈ ਕਿ ਅਜਿਹਾ ਕਿਸ ਨੇ ਕੀਤਾ ਅਤੇ ਕਿਵੇਂ ਹੋਇਆ? "ਇਸ ਸ੍ਰਿਸ਼ਟੀ ਨੂੰ ਕਿਸ ਪ੍ਰਕਾਰ ਰਚਿਆ ਗਿਆ? ਇਸ ਨੂੰ ਕਿਸ ਨੇ ਰਚਿਆ? ਇਸ ਦਾ ਜੋ ਸਵਾਮੀ ਹੈ ਉਹ ਤਾਂ ਆਪਣੇ ਨਿਵਾਸ ਸਥਾਨ ਉੱਤੇ ਹੋਵੇਗਾ, ਉਹੀ ਇਸ ਬਾਰੇ ਜਾਣਦਾ ਹੈ ਅਤੇ ਇਹ ਵੀ ਸੰਭਵ ਹੈ ਕਿ ਉਹ ਵੀ ਇਹ ਸਭ ਨਾ ਜਾਣਦਾ ਹੋਵੇ?" ਪਰੰਤੂ ਗੁਰਬਾਣੀ ਵਿਚ ਬਿਲਕੁਲ ਸਪੱਸ਼ਟ ਦਰਸਾਇਆ ਗਿਆ ਹੈ ਕਿ ਇਹ ਸਭ 'ਸਾਚੇ' ਤੋਂ ਹੀ ਹੋਇਆ ਹੈ, ਪਰ ਮਨੁੱਖ ਲਈ ਇਹ ਜਾਣਨਾ ਕਠਿਨ ਹੈ ਕਿ ਅਜਿਹਾ ਕਿਵੇਂ ਹੋਇਆ?

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* (ਪੰਨਾ ੧੯)

ਪਰਮਸੱਤਾ ਇਹ ਰਚਨਾ ਆਪਣੀ ਮੌਜ' ਵਿਚ ਕਰਦੀ ਹੈ। ਇਸ ਨੂੰ ਬਣਾਉਣ ਦਾ ਢੰਗ ਜਿੱਥੇ ਗੁਪਤ ਹੈ, ਉਥੇ ਇਸ ਰਚਨਾ ਦਾ ਉਦੇਸ਼ ਵੀ ਲੁਪਤ ਹੈ। ਸਾਮੀ ਪਰੰਪਰਾਵਾਂ ਵਿਚ ਸ੍ਰਿਸ਼ਟੀ ਰਚਨਾ ਦੇ ਉਦੇਸ਼ (ਮਨੋਰਥ) ਬਾਬਤ ਕੋਈ ਬਹੁਤੀ ਚਰਚਾ ਨਹੀਂ ਹੋਈ। ਗੁਰਬਾਣੀ ਅਨੁਸਾਰ ਪਰਮਸਤਿ ਦੀ ਇਹ ਇੱਛਾ ਸੀ ਕਿ ਉਹ 'ਸ੍ਵੈ-ਰੂਪ' ਨੂੰ ਪ੍ਰਗਟ ਕਰੇ। ਉਸ ਨੇ ਜੀਵਾਂ ਦੇ ਉਥਾਨ ਹਿਤ (ਤਾਂ ਕਿ ਉਨ੍ਹਾਂ ਨੂੰ ਪੈਦਾ ਕਰ ਕੇ ਆਪੇ ਨਾਲ ਮਿਲਾ ਲਵੇ) ਅਜਿਹੇ ਪਰਪੰਚ ਦੀ ਮਹਾਂ ਖੇਡ ਖੇਡਣੀ ਸ਼ੁਰੂ ਕੀਤੀ। ਉਹ

ਆਪ ਇਸ ਸ੍ਰਿਸ਼ਟੀ-ਰੂਪੀ ਮਹਾਨ-ਵੇਸ ਨੂੰ ਧਾਰਨ ਕਰ ਕੇ ਵਿਗਸ ਰਿਹਾ ਹੈ।

ਨਿਰੰਕਾਰ ਦੀ ਇੱਛਾ ਹੋਈ ਕਿ ਉਹ ਕੋਈ 'ਸੰਤ' (ਪੂਰਨ ਮਨੁੱਖ, ਆਦਰਸ਼ ਮਾਨਵ) ਸ਼ਖ਼ਸੀਅਤ ਨੂੰ ਪ੍ਰਗਟ ਕਰੇ। ਅਜਿਹੀ ਭਾਵਨਾ ਕਰਕੇ ਹੀ ਉਸ ਨੇ ਤ੍ਰਿਭਵਣਾਂ ਨੂੰ ਧਾਰ ਲਿਆ:

*ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰ੍ਰੇ॥* (ਪੰਨਾ ੨੨੪)

ਹਰੀ ਦੇ ਅਨੰਤ ਮਨ ਵਿਚ ਸਿਮਰਨ ਦੀ ਚਾਹ ਪੈਦਾ ਹੋਈ, ਇਸੇ ਮਨੋਰਥ ਤਹਿਤ ਉਸ ਨੇ 'ਸਗਲ ਆਕਾਰ' ਸਿਰਜ ਦਿੱਤੇ। ਇਹ ਸਭ ਆਕਾਰ ਉਸੇ ਨੂੰ ਹੀ ਧਿਆ ਰਹੇ ਹਨ, ਕਿਉਂਕਿ 'ਸਗਲ ਆਕਾਰ' ਦਾ ਕਾਰਨ ਅਥਵਾ ਉਦੇਸ਼ ਹੀ 'ਸਿਮਰਨ' ਹੈ:

*ਹਰਿ ਸਿਮਰਨਿ ਧਾਰੀ ਸਭ ਧਰਨਾ॥*
*ਸਿਮਰਿ ਸਿਮਰਿ ਹਰਿ ਕਾਰਨ ਕਰਨਾ॥*
*ਹਰਿ ਸਿਮਰਨਿ ਕੀਓ ਸਗਲ ਅਕਾਰਾ॥* (ਪੰਨਾ ੨੬੩)

ਨਿਰਗੁਣ ਬ੍ਰਹਮ ਨੇ ਆਪਣਾ ਸ੍ਵੈ-ਰੂਪ ਵੇਖਣ ਲਈ ਸ੍ਰਿਸ਼ਟੀ ਦਾ ਸਰਗੁਣ ਸਰੀਰ ਧਾਰਿਆ ਹੈ। ਉਸ ਨੇ ਆਪਣੇ ਨਾਨਾ-ਪ੍ਰਕਾਰੀ ਵੇਸ ਬਣਾ ਲਏ ਹਨ:

*ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ॥* (ਪੰਨਾ ੪੩੩)
*ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ॥* (ਪੰਨਾ ੪੩੪)

'ਕਰਤਾ' ਸਾਰੇ 'ਕਾਰਜ' ਆਪਣੀ 'ਇੱਛਾ' ਨਾਲ ਹੀ ਕਰਦਾ ਹੈ। ਉਸ ਨੂੰ ਇਸ ਸਬੰਧੀ ਕਿਸੇ ਨਾਲ 'ਮਤਾ-ਮਸੂਰਤਿ' ਕਰਨ ਦੀ ਜ਼ਰੂਰਤ ਨਹੀਂ ਪੈਂਦੀ:

*ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥*
*ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥* (ਪੰਨਾ ੫੩)

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਪਰਮਸਤਿ ਨੇ ਆਪਣੀ ਰਚਨਾ, 'ਖੇਡ', 'ਲੀਲ੍ਹਾ' ਵੇਖਣ-ਵਿਖਾਉਣ ਖ਼ਾਤਰ ਪਾਈ ਹੈ, ਪਰ ਇਸ ਖੇਡੀ ਜਾ ਰਹੀ ਮਹਾਨ ਖੇਡ ਦੀ ਪ੍ਰਕਿਰਤੀ ਕੀ ਹੈ? ਕੀ ਇਹ 'ਸਤਿ' ਹੈ ਜਾਂ ਕੋਈ 'ਸੁਪਨਾ'? ਇਸ ਦੀ ਯਥਾਰਥ ਰੂਪ ਵਿਚ ਕੋਈ ਹੋਂਦ ਵੀ ਹੈ ਜਾਂ 'ਹਨ੍ਹੇਰੇ' (ਅਗਿਆਨ) ਵਿਚ ਪਈ ਰੱਸੀ, 'ਸੱਪ' ਭਾਸ ਰਹੀ ਹੈ? ਇਸ ਅਨੰਤ ਰੂਪ ਵਿਚ ਖੇਡੀ ਜਾ ਰਹੀ ਬੇਅੰਤ ਖੇਡ ਦਾ ਪਸਾਰਾ ਕਿੰਨਾ ਕੁ ਹੈ? ਕੀ ਇਸ ਦੀ ਕੋਈ ਸੀਮਾ ਹੈ? ਜਾਂ ਦੂਜੇ ਸ਼ਬਦਾਂ ਵਿਚ ਕਰਤਾਰ ਦੇ ਆਪਣੇ ਧਾਰੇ ਅਨਿਕ ਪ੍ਰਕਾਰ ਰੰਗਾਂ, ਵੇਸਾਂ ਦੇ ਚਲਿਤਾਂ ਦਾ ਕੋਈ ਆਦਿ-ਅੰਤ ਹੈ? ਅਜਿਹੇ ਸਵਾਲ ਰਚਨਾ ਦੀ ਪ੍ਰਕਿਰਤੀ, ਹੋਂਦ ਅਤੇ ਵਿਸਤਾਰ ਨਾਲ ਸਬੰਧਿਤ ਹਨ।

ਭਾਰਤੀ ਪਰੰਪਰਾ ਵਿਚ ਸ਼ੰਕਰ ਦਾ ਅਦ੍ਵੈਤਵਾਦ 'ਬ੍ਰਹਮ ਸਤਯੰ ਜਗਤ ਮਿਥਿਯੰ' ਦਾ ਨਾਹਰਾ ਲਾਉਂਦਾ ਹੈ। ਸ਼ੰਕਰਾਚਾਰੀਆ ਇਸ ਜੱਗ ਨੂੰ ਛਲ, ਮਿਥਿਆ, ਧੋਖਾ ਆਦਿ ਕਹਿੰਦਾ ਹੈ। ਗੋਚਰ ਜਗਤ ਦੀਆਂ ਸਚਾਈਆਂ ਦਾ ਪਰਮਸਤਿ ਨਾਲ ਸੰਬੰਧ ਦਰਸਾਉਣ ਲਈ ਭਾਰਤੀ ਦਰਸ਼ਨਧਾਰਾ ਮਾਇਆ ਦੇ ਸਿਧਾਂਤ ਦਾ ਸਹਾਰਾ ਲੈਂਦੀ ਹੈ, ਕਿਉਂਕਿ ਇਹ ਧਾਰਾ ਬ੍ਰਹਮ ਤੇ ਜਗਤ ਨੂੰ ਦੋ ਅੱਡਰੀਆਂ ਹਸਤੀਆਂ ਦੇ ਰੂਪ ਵਿਚ ਕਲਪਦੀ ਹੈ। ਇਸ ਅਨੁਸਾਰ ਜਗਤ ਅਤੇ ਇਸ ਦੀਆਂ ਕਿਰਿਆਵਾਂ ਤਾਂ ਸਿਰਫ਼ ਧੋਖਾ, ਝੂਠ, ਭੁਲਾਵਾ, ਭਰਮ ਹਨ, ਇਹ ਸਭ ਮਾਇਆ ਹਨ। ਇਹ ਬ੍ਰਹਮ ਦੀ ਸ਼ਕਤੀ ਨਾਲ ਪਾਇਆ 'ਜਾਲ' ਹੈ, ਪਰ ਗੁਰਮਤਿ ਵਿਚ ਜਗਤ ਨੂੰ ਮਾਇਆ ਨਹੀਂ ਕਿਹਾ ਗਿਆ। ਗੁਰਮਤਿ ਦਾ 'ਮਾਇਆ' ਸੰਕਲਪ, ਸ਼ੰਕਰ ਦੇ 'ਅਦ੍ਵੈਤਵਾਦੀ' ਮਾਇਆ ਸੰਕਲਪ ਨਾਲੋਂ ਬਿੱਲਕੁਲ ਵੱਖਰਾ ਹੈ।

ਇਹ ਜਗਤ ਪਰਪੰਚ ਇਕ ਵੱਡੇ ਕੋਠੇ ਦੀ ਨਿਆਈਂ ਹੈ, ਜਿਸ ਵਿਚ ਸੱਚਾ ਆਪ ਰਹਿੰਦਾ ਹੈ। ਐਨਾ ਹੀ ਨਹੀਂ ਬਲਕਿ ਇਸ ਜਗਤ ਦੀਆਂ ਸਭ ਨਾਨਾ-ਪ੍ਰਕਾਰੀ 'ਕੋਠੜੀਆਂ' ਉਸ ਸੱਚੇ ਦੇ ਰਹਿਣ ਲਈ ਘਰ ਹਨ। ਇਸ ਜਗਤ ਪਰਪੰਚ ਦੀਆਂ ਕੋਠੜੀਆਂ ਦੇ ਰੂਪ (ਜੀਵ, ਆਕਾਰ, ਕਿਰਿਆਵਾਂ) ਵਿਚ ਤਾਂ ਉਸ 'ਮਾਲੀ' ਨੇ ਭਾਂਤ-ਸੁਭਾਂਤੀ, ਰੰਗਾਂ-ਰੰਗਾਂ ਦੀ 'ਵਾੜੀ' ਲਾਈ ਹੋਈ ਹੈ:

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥* (ਪੰਨਾ ੪੬੩)
*ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥* (ਪੰਨਾ ੧੧੮)
*ਤੂੰ ਪੇਡੁ ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥* (ਪੰਨਾ ੧੦੨)
*ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ ਕਮਈਆ॥* (ਪੰਨਾ ੮੩੪)
*ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ॥* (ਪੰਨਾ ੪੮)

ਜਗਤ ਪਸਾਰੇ ਦੀ ਹੋਂਦ ਤਾਂ ਪ੍ਰਤੱਖ ਹੈ, ਜ਼ਾਹਰ ਹੈ, ਪਰ ਇਹ ਵਿਵਹਾਰ ਕਾਲ (ਸਮੇਂ) ਦੀ ਸੀਮਾ ਵਿਚ ਹੀ ਸਤਿ ਹੈ। ਜਿਨ੍ਹਾਂ ਅਰਥਾਂ ਵਿਚ ਅਕਾਲ ਪੁਰਖ ਸਤਿ' ਹੈ, ਉਸ ਦੀ ਪੈਦਾ ਕੀਤੀ ਸ੍ਰਿਸ਼ਟੀ ਨਹੀਂ। ਇਸ ਦੀ 'ਸਤਤਾ' 'ਸਮੇਂ ਤੇ ਸਥਾਨ' ਦੇ ਬੰਧਨ ਵਿਚ ਹੈ। ਸਮੇਂ-ਸਥਾਨ (ਪੁਲਾੜ/ਕਾਲ) ਵਿਚ ਬੱਧੀ ਚੀਜ਼ ਹਮੇਸ਼ਾਂ ਨਾਮ/ਰੂਪ ਵਿਚ ਹੀ ਹੁੰਦੀ ਹੈ ਅਤੇ ਜੋ ਪਦਾਰਥ, ਵਸਤੂ ਜਾਂ ਹੋਂਦ ਪੁਲਾੜ/ਕਾਲ, ਨਾਮ/ਰੂਪ ਵਿਚ ਹੋਵੇਗੀ, ਉਸ ਦਾ ਅੰਤ ਜ਼ਰੂਰੀ ਹੈ। ਇਸ ਕਰਕੇ ਜਗਤ ਚਲਾਇਮਾਨ ਹੈ, ਇਹ 'ਹੋਂਦ' ਤਾਂ ਰੱਖਦਾ ਹੈ, ਪਰ ਸਦੀਵਕਾਲੀ ਨਹੀਂ। ਦੂਸਰੇ ਪਾਸੇ ਪਰਮਸੱਤਾ ਪੁਲਾੜ/ਕਾਲ, ਨਾਮ/ਰੂਪ ਤੋਂ ਉੱਪਰ ਦੀ ਹਸਤੀ ਹੈ, ਉਹ ਸਦੀਵ ਸਤਿ ਹੈ।

ਗੁਰਬਾਣੀ ਵਿਚ ਜਗਤ ਦੀ ਪਰਿਵਰਤਨਸ਼ੀਲਤਾ, ਅਸਥਿਰਤਾ ਜਾਂ ਅਸੱਤਤਾ ਦਰਸਾਉਣ ਲਈ ਇਸ ਨੂੰ ਪਾਣੀ ਦਾ ਬੁਦਬੁਦਾ, ਜਾਦੂਗਰ ਦਾ ਤਮਾਸ਼ਾ, ਮਿਥਿਆ, 'ਸੁਪਨਾ ਰੈਨਿ ਕਾ', 'ਧੂਏ ਕਾ ਧਵਲਹਰੁ', 'ਬਾਲੂ ਕੀ ਭੀਤਿ', ਮ੍ਰਿਗ ਤ੍ਰਿਸਨਾ, ਕੂੜ ਆਦਿ ਹੋਰ ਅਨੇਕਾਂ ਸ਼ਬਦਾਂ/ਸਮਾਸਾਂ ਦਾ ਪ੍ਰਯੋਗ ਕੀਤਾ ਗਿਆ ਹੈ:

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥* (ਪੰਨਾ ੧੪੨੭)
*ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ॥* (ਪੰਨਾ ੨੧੯)
*ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥* (ਪੰਨਾ ੮੦੮)
*ਇਹੁ ਜਗੁ ਧੂਏ ਕਾ ਪਹਾਰ॥*
*ਤੈ ਸਾਚਾ ਮਾਨਿਆ ਕਿਹ ਬਿਚਾਰਿ॥* (ਪੰਨਾ ੧੧੮੬)
*ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ॥* (ਪੰਨਾ ੨੧੯)
*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥* (ਪੰਨਾ ੪੬੮)

ਹਰ ਪਲ ਪਰਿਨਾਮ (ਗਤੀਸ਼ੀਲਤਾ) ਨੂੰ ਪ੍ਰਾਪਤ ਹੋਣ ਵਾਲਾ ਜਗਤ ਭਾਵੇਂ 'ਪਾਣੀ ਦਾ ਬੁਦਬੁਦਾ' ਹੈ, ਪਰ ਖਿਨ-ਮਾਤਰ, ਥੋੜ੍ਹੇ ਚਿਰ ਲਈ ਰਹਿਣ ਵਾਲੇ ਪਾਣੀ ਦੇ 'ਬੁਦਬੁਦੇ' ਦੀ ਹੋਂਦ ਤਾਂ ਯਕੀਨੀ ਹੈ ਕਿ ਇਹ ਪਾਣੀ ਵਿੱਚੋਂ ਹੀ ਪੈਦਾ ਹੋਇਆ, ਪਾਣੀ ਹੀ ਹੈ। ਤਰੰਗ ਦੀ ਅਉਧ ਭਾਵੇਂ ਛਿਣ-ਮਾਤਰ ਹੀ ਹੈ, ਪਰ ਇਸ ਦੀ ਅਸਤਿਤਵਤਾ (ਹੋਂਦ) ਤੋਂ ਕੋਈ ਵੀ ਮੁਨਕਰ ਨਹੀਂ। ਤਰੰਗ, ਜਲ ਵਿੱਚੋਂ ਪੈਦਾ ਹੋਈ ਜਲ ਦਾ ਰੂਪ, ਜਲ ਹੀ ਹੈ। ਜੇਕਰ ਕੋਈ ਵਿਅਕਤੀ 'ਪਾਣੀ' ਨੂੰ ਛੱਡ ਕੇ, ਇਸ 'ਤਰੰਗ' ਨੂੰ

ਸਭ ਕੁਝ ਸਮਝ ਬੈਠੇ ਤਾਂ ਉਸ ਦੇ ਹੱਥ ਵਿਚ ਕੁਝ ਵੀ ਆਉਣ ਵਾਲਾ ਨਹੀਂ, ਕਿਉਂਕਿ ਇਹ ਤਾਂ ਬਾਜ਼ੀਗਰ ਨੇ ਖਿਨ-ਪਲ ਲਈ ਬਾਜ਼ੀ ਪਾਈ ਹੈ। ਅਸਲ ਵਿਚ 'ਪਾਣੀ' ਬਣ ਕੇ ਹੀ ਪਾਣੀ ਵਿਚ ਸਮਾਇਆ ਜਾ ਸਕਦਾ ਅਥਵਾ ਸੋਮੇ ਵਿਚ ਰਲ਼ਿਆ ਜਾ ਸਕਦਾ ਹੈ, ਕਿਉਂਕਿ ਤਰੰਗ ਦੀ ਸੱਤਤਾ ਪਾਣੀ ਉੱਤੇ ਨਿਰਭਰ ਹੈ। ਇਸ ਤਰ੍ਹਾਂ ਜਗਤ ਦੀ ਸਤਾ ਪਰਮਸੱਤਾ ਉੱਤੇ ਨਿਰਭਰ ਹੈ। ਇਹ ਚਲਾਇਮਾਨ ਤਰੰਗਾਂ ਤਾਂ ਹਜ਼ਾਰਾਂ ਵਾਰ, ਬੇਅੰਤ ਵਾਰ ਪਾਣੀ ਵਿੱਚੋਂ ਉੱਠਦੀਆਂ ਤੇ ਫਿਰ ਉਸੇ ਵਿਚ ਸਮਾ ਜਾਂਦੀਆਂ ਹਨ। ਇਸੇ ਕਰਕੇ ਹੀ ਗੁਰਬਾਣੀ ਨੇ ਉਪਜਦੇ-ਬਿਨਸਦੇ ਤਰੰਗ ਸਰੂਪ 'ਜਗਤ' ਨੂੰ 'ਧੂਏ ਕਾ ਧਵਲਹਰ' ਕਿਹਾ ਹੈ।

ਜਗਤ ਅਤੇ ਇਸ ਦੀ ਹਰ ਚੀਜ਼ ਤੇ ਕਿਰਿਆ ਟਿਕਾਓਹੀਣ ਸਥਿਤੀ ਵਿਚ ਹੈ। ਇਥੇ ਜੋ ਉਪਜਿਓ' ਸੋ ਬਿਨਸ ਜਾਣਾ ਹੈ, ਫਿਰ ਅਜਿਹੇ ਚਲਾਇਮਾਨ ਪਦਾਰਥਾਂ ਨਾਲ ਕਿਉਂ ਪ੍ਰੀਤ ਲਾਈ ਜਾਵੇ? ਪਰ ਕਿਉਂਕਿ ਜਗਤ ਸੱਚੇ ਕੀ ਸਾਚੀ ਕਿਰਤ ਹੈ, ਇਸ ਕਰਕੇ ਇਸ ਨੂੰ ਤਿਆਗਣਾ ਵੀ ਗੁਰਮਤਿ ਪ੍ਰਵਾਨ ਨਹੀਂ ਕਰਦੀ। ਜਗਤ ਦੀ ਹਰ ਸ਼ੈਅ ਵਿਚ ਦੈਵੀ ਵਿਆਪਕਤਾ ਨੂੰ ਅਨੁਭਵ ਕਰਨਾ ਹੀ ਇਸ ਦੀ ਸੱਤਤਾ ਦਾ ਲਖਾਇਕ ਹੈ, ਇਸ ਨੂੰ ਸ੍ਵੈ-ਆਧਾਰਤ ਮੰਨ (ਜਿਵੇਂ ਪਾਣੀ ਬਿਨਾਂ ਤਰੰਗ ਦੀ ਹੋਂਦ) ਜਾਂ ਅੰਤਿਮ ਸਰੋਕਾਰ ਸਮਝ ਕੇ, ਇਸ ਜਗਤ ਵਿਚ ਵਰਤਦੇ ਤ੍ਰੈਗੁਣ ਵਰਤਾਰੇ ਵਿਚ ਖੱਚਿਤ ਰਹਿਣਾ, ਇਹ 'ਕੂੜੀ ਚਾਲਿ' ਹੈ, ਇਹ 'ਦੁਰਮਤਿ ਦਰਸ਼ਨ', ਮਨਮੁਖਤਾਈ ਤੇ 'ਦੂਜਾ ਭਾਉ' ਹੈ:

*ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ॥* *(ਪੰਨਾ ੭੦੩)*

ਡਾ. ਵਜ਼ੀਰ ਸਿੰਘ ਨੇ ਉਪਰੋਕਤ ਵਿਚਾਰ ਨੂੰ ਇਨ੍ਹਾਂ ਸ਼ਬਦਾਂ ਰਾਹੀਂ ਸਮਝਾਇਆ ਹੈ ਕਿ ਬਾਣੀ ਦੀ ਭਾਵਨਾ ਦਾ ਸਾਰ ਇਹ ਹੈ ਕਿ ਜਗਤ ਹਕੀਕੀ ਤਦ ਹੈ, ਜੇਕਰ ਇਸ ਦੇ ਹਰ ਭਾਗ ਤੇ ਕੋਨੇ ਵਿਚ ਦੈਵੀ ਵਿਆਪਕਤਾ ਨੂੰ ਪ੍ਰਵਾਨ ਕੀਤਾ ਜਾਵੇ; ਉਹੀ ਜਗਤ ਕੂੜ ਤੇ ਅਸਤਿ ਹੈ, ਜੇਕਰ ਕੁਦਰਤਿ ਦੇ ਖੰਡਾਂ-ਮੰਡਲਾਂ ਵਿਚ ਅਸੀਂ ਕਾਦਰ ਨੂੰ ਵਸਿਆ-ਰਸਿਆ ਅਨੁਭਵ ਨਾ ਕਰੀਏ:

*ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥* *(ਪੰਨਾ ੪੬੮)*

ਭਾਰਤੀ ਦਰਸ਼ਨਧਾਰਾ ਨੇ ਇਸ ਵਿਸ਼ਵ ਦੀ ਵਿਉਂਤ ਨੂੰ ਚਾਰ ਯੁੱਗਾਂ ਵਿਚ ਤਕਸੀਮ ਕੀਤਾ ਹੈ। ਇਹ ਯੁੱਗ ਕ੍ਰਮਵਾਰ ਸਤਿਯੁਗ, ਤ੍ਰੇਤਾ, ਦੁਆਪਰ ਤੇ ਕਲਿਯੁਗ ਹਨ। ਆਮ ਤੌਰ ਉੱਤੇ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਸ਼ੁਰੂ ਵਿਚ (ਜਦੋਂ ਸ੍ਰਿਸ਼ਟੀ ਸਾਜੀ ਗਈ) ਸਤਿਯੁਗ ਸ਼ੁਰੂ ਹੋਇਆ, ਫਿਰ ਤ੍ਰੇਤਾ, ਫਿਰ ਦੁਆਪਰ ਤੇ ਫਿਰ ਕਲਿਯੁਗ। ਕਲਿਯੁਗ ਤੋਂ ਬਾਅਦ ਫਿਰ ਸਤਿਯੁਗ, ਤ੍ਰੇਤਾ... ਇਸ ਤਰ੍ਹਾਂ ਇਹ ਚੱਕਰ ਚੱਲਦਾ ਜਾਵੇਗਾ। ਭਾਰਤੀ ਚਿੰਤਕਾਂ ਨੇ ਇਸ ਗੱਲ ਨੂੰ 'ਸ੍ਰਿਸ਼ਟੀ ਵਿਕਾਸ-ਕ੍ਰਮ' ਨਾਲ ਜੋੜਨ ਦੀ ਕੋਸ਼ਿਸ਼ ਵੀ ਕੀਤੀ ਹੈ।

ਪੱਛਮੀ ਚਿੰਤਨਧਾਰਾ ਦੁਆਰਾ ਪ੍ਰਚੱਲਤ 'ਵਿਸ਼ਵ-ਉਤਪਤੀ ਦਾ ਚੱਕਰਾਧਾਰੀ ਸਿਧਾਂਤ' ਨਾਲ ਵੀ ਇਸ ਨੂੰ ਜੋੜਿਆ ਗਿਆ ਹੈ। ਪਰੰਤੂ ਪੁਰਾਣ ਸਾਹਿਤ, ਰਾਮਾਇਣ, ਮਹਾਂਭਾਰਤ ਅਤੇ ਮਨੂ-ਸਿਮਰਤੀ ਆਦਿ ਲਿਖਤਾਂ ਵਿਚ 'ਯੁੱਗਾਂ' ਦਾ ਸਪੱਸ਼ਟ ਵਰਣਨ ਹੋਇਆ ਹੈ।

ਗੁਰਬਾਣੀ ਅਨੁਸਾਰ 'ਕਰਤੇ ਦੀ ਰਚਨਾ' ਦਾ ਕਿਸੇ ਪੱਖ ਤੋਂ ਵੀ ਅੰਤ ਨਹੀਂ ਪਾਇਆ ਜਾ ਸਕਦਾ। ਸ੍ਰਿਸ਼ਟੀ ਨੂੰ 'ਯੁੱਗਾਂ' ਵਿਚ ਤਕਸੀਮ ਕਰਨਾ, ਇਸ ਨੂੰ 'ਸੀਮਾਬੱਧ' ਕਰਨਾ ਹੈ। ਗੁਰਮਤਿ ਅਨੁਸਾਰ ਯੁਗ ਮਨ ਦੀਆਂ ਵਿਸ਼ੇਸ਼ ਹਾਲਤਾਂ (ਅਵਸਥਾਵਾਂ) ਹਨ। ਮਨੁੱਖ ਦੀ ਸ਼ੁਭ/ਅਸ਼ੁਭ ਕਰਨੀ ਤੇ ਸੋਚਣੀ ਹੀ ਉਸ ਨੂੰ ਸਤਿਯੁਗੀ/ਕਲਿਯੁਗੀ ਬਣਾਉਂਦੀ ਹੈ। 'ਕਲਿਯੁਗ' ਕਿਸੇ ਵਿਸ਼ੇਸ਼ ਸਮੇਂ, ਸਥਾਨ

ਜਾਂ ਕਿਸੇ 'ਚਕ੍ਰ-ਚਿਹਨ' ਵਾਲੀ ਸ਼ਖ਼ਸੀਅਤ ਦਾ ਨਾਂ ਨਹੀਂ, ਬਲਕਿ ਇਹ ਮਤਵਾਲਾ ਮਨ ਹੀ ਕਲਿਯੁਗ ਹੈ, ਜਿਹੜਾ ਝੂਠੀ ਮਾਇਆ ਵਿਚ ਫਸ ਕੇ ਪਦਾਰਥਾਂ, ਸੁਆਦਾਂ ਵਿਚ ਖੱਚਿਤ ਹੈ। 'ਕਲਿਯੁਗ' ਦੇ ਸਬੰਧ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਕਟਾਕਸ਼ ਭਰਿਆ ਸ਼ਬਦ ਹੈ:

*ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥*
*ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥*
*ਜੀਵਨ ਤਲਬ ਨਿਵਾਰਿ॥*
*ਹੋਵੈ ਪਰਵਾਨਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥੧॥ ਰਹਾਉ॥*
*ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥*
*ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥੨॥* *(ਪੰਨਾ ੯੦੨)*

'ਜੁਗ', 'ਜੀਅ' ਵਿਚ ਖੇਡਦਾ ਹੈ। 'ਜੁਗ' ਮਨ ਵਿਚ ਹੈ (ਮਨ ਦੀ ਅਵਸਥਾ, ਬਿਰਤੀ, ਸੋਚਣੀ ਹੈ), ਫਿਰ ਥਾਂ-ਸਮੇਂ ਦਾ ਕੀ ਅਰਥ ਹੋਇਆ, ਥਾਵ ਕੈਸੇ? ਕਲਿ ਇਕ 'ਲਖਣ', ਨਿਸ਼ਾਨੀ, ਇਕ 'ਵੀਚਾਰਿ' (ਵਿਚਾਰਧਾਰਾ, ਗਲਤ ਸੋਚਣੀ) ਹੈ। ਭਾਰਤੀ ਵਿਚਾਰਧਾਰਾ ਵਾਲੇ ਕਲਿਯੁਗ ਬਾਰੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਮੈਂ ਕਿਸੇ ਦੇਸ਼ ਜਾਂ ਤੀਰਥਾਂ ਆਦਿ ਉੱਤੇ ਆਇਆ ਸੁਣਿਆ ਵੀ ਨਹੀਂ, ਕਿਤੇ ਉਸ ਦਾ ਥਾਂ-ਟਿਕਾਣਾ (ਮਹਲ) ਉਸਾਰਿਆ ਵੀ ਨਹੀਂ ਦੇਖਿਆ। ਹੋਰ ਤਾਂ ਹੋਰ ਦਿਨ-ਰਾਤ, ਚੰਦ, ਸੂਰਜ, ਤਾਰੇ ਆਦਿਕ ਵੀ ਉਹੀ ਹੁਣ ਚੜ੍ਹਦੇ ਹਨ, ਜਿਹੜੇ ਸੁਣਿਆ ਸੀ ਪਹਿਲਾਂ (ਸਤਿਯੁਗ, ਤ੍ਰੇਤਾ ਆਦਿਕ ਵਿਚ) ਚੜ੍ਹਦੇ ਰਹੇ ਸਨ। ਦਿਨ ਹੁਣ ਵੀ ਉਵੇਂ ਹੀ ਗਰਮੀਆਂ ਵਿਚ ਤਪਦੇ ਨੇ, ਪਉਣ ਦੇ ਝੁਲਣ ਵਿਚ ਵੀ ਕੋਈ ਫ਼ਰਕ ਨਹੀਂ ਪਿਆ, ਫਿਰ ਕਿਵੇਂ ਕਹਿ ਦੇਈਏ ਕਲਿਯੁਗ ਆ ਗਿਆ?... ਅਸਲ ਕਲਿਯੁਗ ਤਾਂ ਧੱਕੇਸ਼ਾਹੀ ਹੈ। ਕਲਿਯੁਗ ਦੇ ਲੱਛਣ ਤਾਂ ਇਹ ਹਨ ਕਿ ਚੰਗੇ ਕੰਮ ਕਰਨ ਵਾਲਾ ਖੁਆਰ ਹੋਵੇ, ਮਿਹਨਤ ਮਜ਼ਦੂਰੀ ਕਰ ਕੇ ਖਾਣ ਵਾਲਾ ਭੁੱਖਾ ਰਹੇ, ਰੱਬ ਦੇ ਪਿਆਰਿਆਂ ਦੀ ਬਦਨਾਮੀ ਹੋਵੇ। ਇਸ ਤਰ੍ਹਾਂ ਗੁਰਮਤਿ ਅਨੁਸਾਰ ਸੋਈ ਜਗਤ ਵਿਚ ਭਲਾ ਹੈ ਜਿਹੜਾ 'ਨਾਉ' ਨੂੰ ਵਿਸਾਰੇ ਨਾ ਅਤੇ ਉਹੀ 'ਭੈੜਾ' ਹੈ, ਜਿਹੜਾ 'ਨਾਉ' ਵਿਸਾਰ ਦੇਵੇ। 'ਨਾਉ' ਵਿਸਾਰਨ ਵਾਲਾ ਹੀ ਦੁਹੇਲਾ, ਸਾਕਤ, ਮਨਮੁਖਿ ਜਾਂ 'ਕਲਿਯੁਗੀ' ਹੈ ਅਤੇ ਨਾਉਂ ਜਪਣ ਵਾਲਾ ਹੀ ਸੁਹੇਲਾ, ਗੁਰਮੁਖਿ ਜਾਂ 'ਸਤਿਯੁਗੀ' ਹੈ:

*ਸੋਈ ਦੁਹੇਲਾ ਜਗਿ ਜਿਨਿ ਨਾਉ ਵਿਸਾਰੀਆ॥* *(ਪੰਨਾ ੯੬੪)*
*ਸੋਈ ਦਿਵਸੁ ਭਲਾ ਮੇਰੇ ਭਾਈ॥ ਹਰਿ ਗੁਨ ਗਾਇ ਪਰਮ ਗਤਿ ਪਾਈ॥* *(ਪੰਨਾ ੩੯੫)*

ਸੋ ਸਪੱਸ਼ਟ ਹੈ ਕਿ ਜਗਤ ਨੂੰ ਵੰਡਿਆ ਨਹੀਂ ਜਾ ਸਕਦਾ। ਪੁਰਾਣ ਗ੍ਰੰਥ ਜਦੋਂ ਸ੍ਰਿਸ਼ਟੀ ਦੇ ਸਰੂਪ ਦਾ ਕਥਨ ਕਰਦੇ ਹਨ ਤਾਂ ਸਮੁੱਚੇ ਬ੍ਰਹਿਮੰਡ ਨੂੰ ਚੌਦਾਂ ਲੋਕਾਂ ਵਿਚ ਵੰਡਦੇ ਹਨ। ਇਸਲਾਮ ਵਿਚ ਅਠਾਰਾਂ ਹਜ਼ਾਰ ਤਬਕਾਂ ਦੀ ਗੱਲ ਕੀਤੀ ਜਾਂਦੀ ਹੈ।

ਗੁਰਬਾਣੀ ਵਿਚ ਸ੍ਰਿਸ਼ਟੀ ਸਰੂਪ ਦੇ ਵਿਸ਼ਲੇਸ਼ਣ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਗੁਰਮਤਿ ਅਨੁਸਾਰ ਜੇ ਕਰਤਾ ਅਸੀਮ ਹੈ ਤਾਂ ਉਸ ਦੀ ਕਿਰਤ ਵੀ ਅਸੀਮ ਹੈ। ਇਸ ਨੂੰ ਚਾਰ ਯੁੱਗਾਂ ਜਾਂ ਅਠਾਰਾਂ ਹਜ਼ਾਰ ਤਬਕਾਂ ਆਦਿ ਵਿਚ ਵੰਡਿਆ ਨਹੀਂ ਜਾ ਸਕਦਾ। ਅਸਲ ਵਿਚ ਸ਼ੁਰੂ ਤੋਂ ਹੀ ਮਨੁੱਖੀ ਚੇਤਨਾ ਵਿਚ ਇਹ ਸਵਾਲ ਉੱਠਦਾ ਰਿਹਾ ਹੈ ਕਿ ਕੀ ਇਸ ਅਸੀਮ ਪਸਾਰੇ ਨੂੰ ਤੋਲਿਆ, ਮਿਣਿਆ ਜਾਂ ਸੰਪੂਰਨ ਤੌਰ ਉੱਤੇ ਜਾਣਿਆ ਜਾ ਸਕਦਾ ਹੈ? ਕੀ ਇਸ ਪਸਾਰੇ ਦੀ ਕੋਈ ਸੀਮਾ ਹੈ? ਜੇਕਰ

ਇਸ ਦੀ ਕੋਈ ਨਿਸ਼ਚਿਤ ਸੀਮਾ ਹੈ ਤਾਂ ਸੀਮਾ ਤੋਂ ਅੱਗੇ ਕੀ ਹੋਵੇਗਾ? ਪ੍ਰਾਚੀਨ ਕਾਲ ਦੀ ਮਾਨਵ-ਚੇਤਨਾ ਧਰਤੀ ਜਾਂ ਇਸ ਦੇ ਆਲੇ-ਦੁਆਲੇ ਤਕ ਹੀ ਸੀਮਤ ਸੀ, ਉਸ ਸਮੇਂ ਮਨੁੱਖ ਦੀ ਧਾਰਨਾ ਸੀ ਕਿ ਧਰਤੀ ਚਪਟੀ ਹੈ ਅਤੇ ਇਸ ਦੇ ਕਿਨਾਰੇ ਹਨ, ਇਸੇ ਕਰਕੇ ਸਮੁੰਦਰਾਂ ਦੇ ਤੈਰਾਕ, ਮਛੇਰੇ, ਜਲ ਬੇੜੇ, ਕਿਸ਼ਤੀਆਂ ਆਦਿ ਧਰਤੀ ਦੇ ਨਾਲ-ਨਾਲ ਰਹਿੰਦੇ ਸਨ, ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸਮੁੰਦਰ ਵਿਚ ਦੂਰ ਚਲੇ ਗਏ ਤਾਂ ਕਿਨਾਰਿਆਂ ਤੋਂ ਹੇਠਾਂ ਪਾਤਾਲ ਵਿਚ ਡਿੱਗ ਜਾਣਗੇ। ਇਸ ਤਰ੍ਹਾਂ ਸੁਰਗ-ਲੋਕ, ਦੇਵ-ਲੋਕ, ਨਰਕ-ਲੋਕ ਆਦਿ ਲੋਕਾਂ, ਪੁਰੀਆਂ ਆਦਿ ਕਲਪਿਤ ਕਿਆਸਾਰਾਈਆਂ ਨਾਲ ਪੁਰਾਤਨ ਸਾਹਿਤ ਭਰੇ ਪਏ ਹਨ। ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ, ਧਾਰਮਿਕ ਪਰੰਪਰਾਵਾਂ ਨੇ ਵੀ ਵਿਸ਼ਵ-ਵਿਰਾਟਤਾ ਨੂੰ ਆਪਣੇ-ਆਪਣੇ ਦ੍ਰਿਸ਼ਟੀਕੋਣਾਂ ਤੋਂ ਦਰਸਾਇਆ ਹੈ। ਵਿਗਿਆਨ ਵੀ ਆਪਣੀਆਂ ਵਿਕਸਿਤ ਪ੍ਰਣਾਲੀਆਂ ਰਾਹੀਂ ਬ੍ਰਹਿਮੰਡ ਦੀ ਖੋਜ ਕਰ ਰਿਹਾ ਹੈ, ਪਰ ਇਸ ਸਭ ਕੁਝ ਦੇ ਬਾਵਜੂਦ, ਇਹ ਸਭ ਕੋਸ਼ਿਸ਼ਾਂ ਵਿਸ਼ਵ-ਵਿਸ਼ਾਲਤਾ ਅੱਗੇ ਐਨੀਆਂ ਤੁੱਛ-ਮਾਤਰ ਹਨ ਕਿ ਜਿਉਂ-ਜਿਉਂ ਮਨੁੱਖ ਇਸ ਦੀ 'ਥਾਹ' ਪਾਉਣ ਦੀ ਕੋਸ਼ਿਸ਼ ਵਿਚ ਹੋਰ ਅਗੇਰੇ ਜਾ ਰਿਹਾ ਹੈ, ਇਹ ਵਿਰਾਟਤਾ ਕਈ ਗੁਣਾ ਹੋਰ ਵਧੇਰੇ ਵਿਸ਼ਾਲ ਨਜ਼ਰ ਆ ਜਾਂਦੀ ਹੈ। ਵਿਗਿਆਨ ਦੇ ਮੁਹਾਵਰੇ ਵਿਚ ਬੇਸ਼ੁਮਾਰ ਅਣੂ-ਪਰਮਾਣੂਆਂ ਦੇ ਸੰਜੋਗ ਨਾਲ ਬਣਿਆ ਇਹ ਭੌਤਿਕ ਪਸਾਰਾ ਇਤਨਾ ਵਿਸ਼ਾਲ ਅਤੇ ਬੇਅੰਤ ਹੈ ਕਿ ਅਸੀਂ ਇਸ ਬਾਰੇ ਕਲਪਨਾ ਕਰਨ ਤੋਂ ਵੀ ਅਸਮਰੱਥ ਹਾਂ।

ਗੁਰਬਾਣੀ ਵਿਚ ਇਸ ਭੌਤਿਕ ਪਸਾਰੇ ਨੂੰ 'ਏਕਤਾ' ਅਤੇ 'ਅਸੀਮਤਾ' ਦੇ ਸਰੂਪ ਵਜੋਂ ਵੇਖਿਆ ਗਿਆ ਹੈ। ਵਿਸ਼ਵ ਅਤੇ ਇਸ ਦੀ ਬਹੁਭਾਂਤੀ ਕਿਰਿਆ ਦੀ ਅਸੀਮਤਾ ਦਰਸਾਉਣ ਲਈ ਗੁਰਬਾਣੀ ਵਿਚ ਅਸੰਖ, ਲਖ, ਸਹਸ, ਅਣਗਿਣਤ, ਕੇਤੇ, ਕਈ, ਕੋਟਿ, ਬੇਅੰਤ, ਅਨੰਤ, ਨਾ ਪਾਰਾਵਾਰ, ਅਮੁਲ ਆਦਿ ਕਈ ਸ਼ਬਦ ਵਰਤੇ ਗਏ ਹਨ।

ਕਰਤੇ ਦੀ ਕਿਰਤ ਵਿਚ ਜੰਤਾਂ, ਵਣਿ, ਤ੍ਰਿਣਿ, ਰੰਗਾਂ, ਨਸਲਾਂ, ਨਾਵਾਂ-ਥਾਵਾਂ ਦਾ ਕੋਈ ਪਾਰਾਵਾਰ ਨਹੀਂ। ਜਪੁ ਜੀ ਸਾਹਿਬ ਦੀ ੩੫ਵੀਂ ਪਉੜੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਬੇਅੰਤ ਪਸਾਰੇ ਅਤੇ ਇਸ ਦੇ ਅਣਗਿਣਤ ਲੋਆਂ, ਕਿਰਿਆਵਾਂ, ਜੀਆਂ, ਆਕਾਰਾਂ ਨੂੰ 'ਕੇਤੇ' ਸ਼ਬਦ ਵਰਤ ਕੇ ਇਵੇਂ ਦਰਸਾਇਆ ਹੈ:

*ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥ ...*
*ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥* (ਪੰਨਾ ੭)

ਇਸ ਅਸਗਾਹ ਸ੍ਰਿਸ਼ਟੀ ਸਾਗਰ ਵਿਚ ਕਿੰਨੇ ਕੁ ਖੰਡ-ਮੰਡਲ ਪਾਤਾਲ ਹਨ, ਇਹ ਗਿਣਤੀਆਂ-ਮਿਣਤੀਆਂ ਦੇ ਲਖ਼ਾਇਕ ਨਹੀਂ:

*ਖੰਡ ਪਤਾਲ ਅਸੰਖ ਮੈ ਗਣਤ ਨ ਹੋਈ॥* (ਪੰਨਾ ੧੨੮੩)
*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥* (ਪੰਨਾ ੫)
*ਕਈ ਕੋਟਿ ਅਕਾਸ ਬ੍ਰਹਮੰਡ॥* (ਪੰਨਾ ੨੭੬)

ਜਿਵੇਂ ਪਰਮਸਤਿ ਦੀ 'ਸੱਤਤਾ' ਅਤੇ 'ਜਗਤ ਸੱਤਤਾ' ਦੇ ਅਰਥਾਂ ਵਿਚ ਭਿੰਨਤਾ ਹੈ, ਇਸੇ ਤਰ੍ਹਾਂ ਪਰਮਸਤਿ ਦੀ ਅਸੀਮਤਾ ਦੇ ਮੁਕਾਬਲਤਨ ਜਗਤ ਦੀ ਅਸੀਮਤਾ ਦੇ ਅਰਥਾਂ ਵਿਚ ਭਿੰਨਤਾ ਹੈ। ਰਚਨਾ ਮਨੁੱਖੀ ਪੱਧਰ ਉੱਤੇ ਬਹੁਤ ਜ਼ਿਆਦਾ ਵਿਸ਼ਾਲ ਹੈ, ਪਰ ਨਿਰੰਕਾਰ ਪੱਧਰ ਉੱਤੇ ਇਹ ਸ਼ਾਇਦ ਇੱਕ ਕਿਣਕੇ ਤੋਂ ਵੀ ਜ਼ਿਆਦਾ ਨਾ ਹੋਵੇ, ਜਿਵੇਂ ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ ਕਿ ਨਿਰੰਕਾਰ

ਦੇ ਇੱਕ-ਇੱਕ ਰੋਮ ਵਿਚ ਕ੍ਰੋੜਾਂ-ਕ੍ਰੋੜਾਂ ਬ੍ਰਹਿਮੰਡ ਵਾਸਾ ਕਰਦੇ ਹਨ:

*ਸਾਸਿ ਗਿਰਾਸਿ ਸਮਾਲਦਾ ਕਰਿ ਬ੍ਰਹਮੰਡ ਕਰੋੜਿ ਸੁਮਾਰਾ।*
*ਰੋਮ ਰੋਮ ਵਿਚਿ ਰਖਿਓਨੁ ਓਅੰਕਾਰ ਅਕਾਰੁ ਵਿਥਾਰਾ।* *(ਵਾਰ ੮/੩)*

ਨਿਰੰਕਾਰ ਇਕ ਅਸਗਾਹ 'ਦਰੀਆਉ' ਹੈ, ਜਿਸ 'ਵਿਚ' ਇਹ ਪਾਣੀ-ਰੂਪੀ ਆਕਾਰ ਦਾ ਪ੍ਰਵਾਹ ਵਹਿ ਰਿਹਾ ਹੈ:

*ਤੂੰ ਦਰੀਆਉ ਸਭ ਤੁਝ ਹੀ ਮਾਹਿ॥* *(ਪੰਨਾ ੧੧)*

ਬੇਅੰਤ 'ਦਰੀਆਉ' ਵਿਚ ਵਹਿ ਰਿਹਾ ਅਨਿਕ-ਪ੍ਰਕਾਰੀ ਪਾਣੀ, ਮਾਇਆ ਨਹੀਂ, ਇਹ ਯਥਾਰਥ ਹੋਂਦ ਹੈ, ਸਤਿ ਹੈ, ਸੱਚਾ ਹੈ, ਪਰ ਇਹ ਲਗਾਤਾਰ ਵਹਿ ਰਿਹਾ ਹੈ, ਤੁਰੀ ਜਾ ਰਿਹਾ ਹੈ। ਇਸ ਪਾਣੀ ਰੂਪੀ ਸ੍ਰਿਸ਼ਟੀ ਦੇ ਅਣਗਿਣਤ ਚਲਿਤ, ਰੂਪ ਰੰਗ, ਨਾਂਵ-ਥਾਂਵ ਹਨ। ਇਸ ਮਹਾਨ ਪਸਾਰੇ ਵਿਚ ਨਾਨਾ-ਪ੍ਰਕਾਰੀ ਜੀਆਂ-ਜੰਤਾਂ, ਉਨ੍ਹਾਂ ਦੀਆਂ ਬੋਲੀਆਂ, ਸੁਭਾਅ, ਨਾਦ ਹਨ। 'ਕਿਰਤ' ਦਾ ਹੋਂਦ ਕਾਰਨ ਕਿਉਂਕਿ 'ਸਿਮਰਨ' ਹੈ, ਇਸ ਕਰਕੇ ਇਹ ਸਭ ਕੁਝ ਉਸੇ ਨੂੰ ਗਾ ਰਹੇ ਹਨ। ਇਸ 'ਚਲਣ' ਦੇ ਬੇਅੰਤ ਪ੍ਰਕਾਰੀ ਰੰਗ-ਰੂਪ, ਨਾਂਵ-ਥਾਂਵ, ਨਾਦ-ਸਾਜ਼ ਮਨੁੱਖ ਨੂੰ ਵਿਸਮਾਦਿਤ ਕਰ ਦਿੰਦੇ ਹਨ, ਜਿਸ ਨੂੰ ਫ਼ਲਸਫ਼ੇ ਵਿਚ 'ਕੁਦਰਤ-ਰਹੱਸਵਾਦ' ਜਾਂ ਸਾਹਿਤ ਵਿਚ ਸੁਹਜਵਾਦ ਕਹਿੰਦੇ ਹਨ। ਮਾਨਵ ਇਸ ਕਿਰਿਆ ਨੂੰ ਮਾਣ ਕੇ ਅਨੰਦ ਅਨੁਭਵ ਕਰਦਾ ਹੈ ਅਤੇ ਉਸ ਦੀ ਆਤਮਿਕ ਉੱਨਤੀ ਵਿਚ 'ਸੁਹਜ' ਇਕ ਸਾਧਨ ਬਣ ਜਾਂਦਾ ਹੈ। ਇਸ ਚੱਲ ਰਹੇ ਅਤੁੱਟ ਪ੍ਰਵਾਹ ਦੀ ਗਣਤ ਵੀ ਓਹੀ ਗਿਣਦਾ ਹੈ ਜਿਸ ਨੇ ਇਸ ਸਭ ਨੂੰ 'ਸਿਰੇ ਸਿਰਿ ਧੰਦੇ' ਲਾਇਆ ਹੋਇਆ ਹੈ। ਇਸ ਵੱਡੇ 'ਗਗਨ ਥਾਲ' ਵਿਚ ਚੰਦਾਂ-ਸੂਰਜਾਂ-ਤਾਰਿਆਂ ਦੇ ਅਣਗਿਣਤ ਦੀਵੇ ਉਸੇ ਦੀ 'ਆਰਤੀ' ਉਤਾਰ ਰਹੇ ਹਨ। ਸਾਰੀ ਬਨਸਪਤੀ ਦੀ ਸੁਗੰਧ ਇਕ ਮਹਾਨ 'ਧੂਪ' ਹੈ।

ਸਮੁੱਚੀ ਰਚਨਾ ਦਾ ਕਣ-ਕਣ ਉਸ ਨੂੰ ਅਨਿਕ-ਪ੍ਰਕਾਰੀ ਢੰਗਾਂ ਨਾਲ ਗਾ ਰਿਹਾ ਹੈ। ਕਾਇਨਾਤ ਦੀ ਹਰ ਹਰਕਤ, ਹਰ ਕਿਰਿਆ ਉਸ ਦਾ ਰਾਗ ਅਲਾਪਦੀ ਹੈ। ਸਭ ਵਣ, ਪੰਖੇਰੂ ਉਸੇ ਨੂੰ ਸਿਮਰਦੇ ਹਨ:

*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥* *(ਪੰਨਾ ੧੨੬੫)*

ਜੋਗੀ, ਸੰਨਿਆਸੀ, ਜਪੀ-ਤਪੀ, ਵਣਿ-ਤ੍ਰਿਣਿ, ਦੀਪ-ਲੋਅ, ਸਾਗਰ, ਖੰਡ, ਮੰਡਲ, ਬ੍ਰਹਮੇ-ਬਿਸਨ-ਮਹੇਸ਼, ਪਉਣ-ਪਾਣੀ-ਅਗਨਿ, ਨਾਦ-ਵੇਦ-ਪੁਰਾਣ, ਜੀਅ-ਜੰਤ, ਪਹਾੜ-ਰੁੱਖ, ਰਾਤ-ਦਿਨ-ਰੁੱਤਾਂ, ਸੂਰਜ-ਚੰਦ-ਆਕਾਸ਼, ਰੂਪ-ਰੰਗ 'ਸਭ' ਉਸ ਨੂੰ ਗਾ ਰਹੇ ਹਨ, ਪਰ ਹਰ ਇਕ ਦੇ ਗਾਉਣ ਦਾ ਢੰਗ, ਉਸ ਦੀ 'ਸਿਮਰਨ ਵਿਧੀ' ਵੱਖੋ-ਵੱਖ ਹੈ। ਹਰ ਇਕ ਆਕਾਰ ਨੇ ਆਪਣੀ 'ਧਾਤੁ' ਦੇ ਆਧਾਰ 'ਤੇ ਆਪਣਾ 'ਨਾਉ' ਧਾਰਿਆ ਹੈ, ਇਸੇ ਕਰਕੇ ਕਿਸੇ ਵੀ ਆਕਾਰਮਈ ਜੀਵ-ਜੰਤ ਜਾਂ ਪਦਾਰਥ ਦੀ ਰੂਪ-ਰੰਗਤਾ ਆਪਸ ਵਿਚ ਨਹੀਂ ਮਿਲਦੀ, ਉਨ੍ਹਾਂ ਦਾ ਕਾਰ-ਵਿਹਾਰ, ਬੋਲ-ਚਾਲ ਅਤੇ ਸਿਮਰਨ ਤਰੀਕਾ ਸਭ ਆਪਣੇ ਢੰਗ ਦਾ ਹੈ।

'ਪਉਣ', ਸਾਡੀ ਮਨੁੱਖੀ ਸ਼ਬਦਾਵਲੀ ਵਿਚ 'ਵਗ' ਰਹੀ ਹੈ, 'ਪਾਣੀ' ਸਾਡੇ ਅਨੁਸਾਰ 'ਵਹਿ' ਜਾਂ 'ਚੱਲ' ਰਿਹਾ ਹੈ, ਅਗਨਿ 'ਜਲ' ਰਹੀ ਹੈ... ਪਰ ਗੁਰਬਾਣੀ ਦੀ ਵਿਚਾਰਧਾਰਾ ਵਿਚ ਇਹ ਸਭ ਉਸੇ ਪ੍ਰਭੂ ਦੀ ਕੀਰਤੀ ਨੂੰ 'ਗਾ' ਰਹੇ ਹਨ। ਮਨੁੱਖ ਦੇ ਗਾਉਣ ਢੰਗ ਨਾਲੋਂ, ਇਨ੍ਹਾਂ ਦੇ ਗਾਉਣ ਦਾ 'ਤਰੀਕਾ' ਹੋਰ ਹੈ। ਪਉਣ ਦਾ 'ਵਗਣਾ' ਹੀ ਉਸ ਦਾ 'ਸਿਮਰਨ' ਹੈ, ਅਗਨਿ ਦਾ 'ਜਲਣਾ' ਹੀ ਉਸ

ਦਾ 'ਗਾਉਣਾ' ਹੈ। ਅਕਾਸ਼ੀ ਨਛੱਤਰਾਂ ਦੀ 'ਭੈ' ਵਿਚ 'ਪ੍ਰਕਰਮਾ' ਹੀ ਉਨ੍ਹਾਂ ਦੀ ਪ੍ਰਭੂ 'ਅਰਾਧਣਾ' ਹੈ। ਇਸ ਤਰ੍ਹਾਂ ਹਰ ਕਿਰਿਆ ਹੀ 'ਸਿਮਰਨ' ਕਰ ਰਹੀ ਹੈ:

*ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ...*
*ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥...*
*ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥* (ਪੰਨਾ ੬)

ਧਰਤੀ ਦੇ ਵਸਨੀਕ ਇਨਸਾਨ ਵੀ ਉਸੇ ਨੂੰ ਆਪਣੇ-ਆਪਣੇ ਤਰੀਕਿਆਂ ਨਾਲ ਅਰਾਧ ਰਹੇ ਹਨ। ਰਚਨਾ ਦੇ ਅਨਿਕ-ਪ੍ਰਕਾਰੀ ਕੌਤਕਾਂ, ਅਸਚਰਜਮਈ ਖੇਡਾਂ ਨੂੰ ਦੇਖ ਕੇ ਆਪਣੇ-ਆਪਣੇ ਤਰੀਕੇ ਨਾਲ ਧਿਆਉਂਦੇ (ਗਾਉਂਦੇ ਹਨ) ਹਨ:

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥ ...*
*ਗਾਵੈ ਕੋ ਵੇਖੈ ਹਾਦਰਾ ਹਦੂਰਿ॥* (ਪੰਨਾ ੧)

ਮਾਰੂ ਸੋਲਹਿਆਂ ਵਿਚ ਇਸ ਵਿਸ਼ਾਲ ਪੱਧਰ ਉੱਤੇ ਹੋ ਰਹੇ 'ਸਿਮਰਨ-ਕਾਰਜ' ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਿਸਤਰਿਤ ਰੂਪ ਵਿਚ ਦਰਸਾਇਆ ਹੈ:

*ਸਿਮਰੈ ਧਰਤੀ ਅਰੁ ਆਕਾਸਾ॥...*
*ਅਲਖੁ ਨ ਲਖੀਐ ਇਕੁ ਖਿਨਾ॥* (ਪੰਨਾ ੧੦੭੮-੭੯)

ਇਸ ਬੇਅੰਤ ਚਲਿਤਾਂ ਦੇ ਅਨਦ-ਬਿਨੋਦੀ ਵੱਜ ਰਹੇ ਨਾਦ ਨਾਲ ਇਕਸੁਰ ਹੋ ਕੇ ਇਨ੍ਹਾਂ ਵਿੱਚੋਂ ਵਾਹਿਗੁਰੂ ਦਾ ਨਾਦ ਸੁਣਨਾ ਉੱਤਮ ਮਨੁੱਖੀ ਕਰਮ ਹੈ, ਇਨ੍ਹਾਂ ਨੂੰ ਧੋਖਾ ਜਾਂ ਮਾਇਆ ਕਹਿ ਕੇ ਭਾਂਜਵਾਦੀ ਬਣਨਾ ਨਹੀਂ। ਇਹ ਜਗਤ ਕਰਮ-ਭੂਮੀ ਹੈ, ਰਣਭੂਮੀ ਹੈ, ਮਾਇਆ ਜਾਂ ਛਲਾਵਾ ਨਹੀਂ।

ਗੁਰਮਤਿ 'ਵਿਸ਼ਵ-ਦ੍ਰਿਸ਼ਟੀਕੋਣ' ਦੀ ਸਭ ਤੋਂ ਵੱਡੀ ਵਿਸ਼ੇਸ਼ਤਾ 'ਕਰਤੇ' ਤੇ 'ਕਿਰਤ' ਦੀ ਇਕਰੂਪਤਾ ਵਿਚ ਹੈ। 'ਸ੍ਰਿਸ਼ਟੀ' ਅਤੇ ਇਸ ਨੂੰ ਬਣਾਉਣ ਵਾਲਾ ਦੋ ਨਹੀਂ, ਇਕ ਹੀ ਹਨ। 'ਰਚਨਾ' ਤੇ 'ਰਚਨਾਕਾਰ' ਨੂੰ ਦੋ ਅੱਡਰੀਆਂ ਸ਼ਖ਼ਸੀਅਤਾਂ ਦੇ ਰੂਪ ਵਿਚ ਵੇਖਣਾ ਦ੍ਵੈਤਵਾਦ ਹੈ, ਇਹੀ ਬਿਪਰ ਪਰੰਪਰਾ ਹੈ ਕਿ ਉਹ ਸ੍ਰਿਸ਼ਟੀ ਤੋਂ ਵੱਖਰਾ 'ਬ੍ਰਹਮ' ਪੁਰਸ਼ ਰੂਪ ਵਿਚ ਕਲਪਦੀ ਹੈ। ਗੁਰਮਤਿ ਅਨੁਸਾਰ ਵਾਹਿਗੁਰੂ ਨੇ ਆਪਣੇ ਆਪ ਨੂੰ ਹੀ ਸ੍ਰਿਸ਼ਟੀ ਦੇ ਸਥੂਲ ਰੂਪ ਵਿਚ ਪ੍ਰਗਟ ਕੀਤਾ ਹੈ, ਉਹ ਆਪ ਹੀ ਸਭ ਕੁਝ ਹੈ:

*ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ॥* (ਪੰਨਾ ੫੧)

(੨/੨੦੦੮)



# ਗਿਆਨ ਦਾ ਸੰਕਲਪ ਤੇ ਮਹੱਤਵ

ਅੱਜ ਦਾ ਯੁੱਗ ਸੂਚਨਾ ਵਿਗਿਆਨ (ਇਨਫਰਮੇਸ਼ਨ ਟੈਕਨਾਲੋਜੀ) ਦਾ ਯੁੱਗ ਹੈ। ਸੂਚਨਾਵਾਂ ਇਕੱਠੀਆਂ ਕਰਨ ਦੇ ਅਨੇਕਾਂ ਹੀ ਸਾਧਨ ਪੈਦਾ ਕੀਤੇ ਜਾ ਚੁੱਕੇ ਹਨ ਅਤੇ ਅਜਿਹੀਆਂ ਮਸ਼ੀਨਾਂ ਦਾ ਵਿਕਾਸ ਹੋ ਚੁੱਕਾ ਹੈ ਜਿਨ੍ਹਾਂ ਰਾਹੀਂ ਬੈਠੇ ਸਾਰੀ ਦੁਨੀਆਂ ਭਰ ਦੀ ਖ਼ਬਰ ਰੱਖੀ ਜਾ ਸਕਦੀ ਹੈ। ਕੋਈ ਸਮਾਂ ਸੀ ਜਦੋਂ ਵੱਖਰੇ-ਵੱਖਰੇ ਗ੍ਰੰਥਾਂ, ਧਰਮਾਂ ਅਤੇ ਘਟਨਾਵਾਂ ਦਾ ਵੇਰਵਾ, ਕਿਸੇ ਗੱਲੋਂ ਧਿਆਨ ਪੂਰਵਕ ਸੁਣਿਆ ਜਾਂਦਾ ਸੀ ਅਤੇ ਉਸ ਨੂੰ ਯਾਦ ਕਰੀ ਰੱਖਣ ਵਾਸਤੇ ਲਗਾਤਾਰ ਮਿਹਨਤ ਕਰਨੀ ਪੈਂਦੀ ਸੀ। ਫਿਰ ਵੀ ਇਸ ਜਾਣਕਾਰੀ ਦਾ ਦਾਇਰਾ ਬਹੁਤ ਸੀਮਤ ਹੁੰਦਾ ਸੀ। ਕਦੀ-ਕਦੀ ਤਾਂ ਕੇਵਲ ਇਕੋ ਵਿਸ਼ੇ ਦੀ ਡੂੰਘਾਈ ਨਾਲ ਜਾਣਕਾਰੀ ਪ੍ਰਾਪਤ ਕਰਨ ਵਾਸਤੇ ਸਾਰੀ-ਸਾਰੀ ਉਮਰ ਲੰਘ ਜਾਂਦੀ ਸੀ। ਅੱਜ ਸਾਡੇ ਕੋਲ ਅਜਿਹੇ ਸਾਧਨ ਹਨ ਕਿ ਸਾਰੀ ਦੁਨੀਆਂ ਦੀ ਜਾਣਕਾਰੀ ਕੰਪਿਊਟਰ 'ਤੇ ਇੰਟਰਨੈੱਟ ਸਿਸਟਮ ਅਤੇ ਟੀ.ਵੀ. ਚੈਨਲਾਂ ਰਾਹੀਂ ਘਰ ਬੈਠੇ ਪ੍ਰਾਪਤ ਹੀ ਨਹੀਂ ਕੀਤੀ ਜਾ ਸਕਦੀ ਬਲਕਿ ਇਕੋ ਘਟਨਾ ਨੂੰ ਬਾਰ-ਬਾਰ ਦੁਹਰਾ ਕੇ ਵੀ ਵੇਖਿਆ ਜਾ ਸਕਦਾ ਹੈ। ਮਨੁੱਖੀ ਦਿਮਾਗ ਦੀਆਂ ਇਨ੍ਹਾਂ ਕਾਢਾਂ ਨੇ ਜਿੱਥੇ ਇਕ ਪਾਸੇ ਮਨੁੱਖ ਨੂੰ ਕਈ ਸਹੂਲਤਾਂ ਪ੍ਰਦਾਨ ਕੀਤੀਆਂ ਹਨ ਉਥੇ ਨਾਲ ਹੀ ਮਨੁੱਖ ਨੂੰ ਇਸ ਜਾਣਕਾਰੀ ਦੇ ਮਾਲਕ ਹੋਣ ਦੇ ਭਰਮ ਵਿਚੋਂ ਬਹੁਤ ਹੀ ਡੂੰਘੇ ਅਤੇ ਮੋਟੇ ਹੰਕਾਰ ਦਾ ਮਾਲਕ ਵੀ ਬਣਾ ਦਿੱਤਾ ਹੈ। ਅੱਜ ਹਰ ਵਿਅਕਤੀ ਬੜੇ ਆਰਾਮ ਨਾਲ ਇਹ ਦਾਅਵਾ ਕਰ ਸਕਦਾ ਹੈ ਕਿ ਉਸ ਕੋਲ ਸ੍ਰਿਸ਼ਟੀ ਬਾਰੇ, ਸ੍ਰਿਸ਼ਟੀ ਦੇ ਜੀਵ-ਜੰਤੂਆਂ ਬਾਰੇ, ਪੌਣ-ਪਾਣੀ ਬਾਰੇ ਸਭ ਤੋਂ ਵੱਧ ਜਾਣਕਾਰੀ ਹੈ ਅਤੇ ਇਸ ਵੱਧ ਜਾਣਕਾਰੀ ਦੇ ਬਲ 'ਤੇ ਉਹ ਘੱਟ ਜਾਣਕਾਰੀ ਰੱਖਣ ਵਾਲੇ ਵਿਅਕਤੀਆਂ ਨੂੰ ਨੀਵਾਂ ਦਿਖਾਉਂਦਾ ਰਹਿੰਦਾ ਹੈ। ਦਰਅਸਲ ਜੇ ਦੇਸ਼ਾਂ ਦੇ ਪ੍ਰਸੰਗ ਵਿਚ ਵੀ ਵੇਖਿਆ ਜਾਵੇ ਤਾਂ ਵੀ ਅਸੀਂ ਵੇਖਦੇ ਹਾਂ ਕਿ ਵੱਧ ਵਿਗਿਆਨਕ ਜਾਣਕਾਰੀ ਰੱਖਣ ਵਾਲੇ ਦੇਸ਼, ਮਾੜੇ ਅਤੇ ਗਰੀਬ ਦੇਸ਼ਾਂ ਨੂੰ ਆਪਣੀ ਹਉਮੈ ਦਾ ਆਰਥਕ ਅਤੇ ਰਾਜਨੀਤਕ ਰੂਪ ਵਿਚ ਸ਼ਿਕਾਰ ਬਣਾਉਂਦੇ ਰਹਿੰਦੇ ਹਨ। ਸੂਚਨਾ ਜਾਂ ਜਾਣਕਾਰੀ ਦਰਅਸਲ ਹਉਮੈ ਨੂੰ ਹੀ ਵਧਾਉਂਦੀ ਹੈ ਅਤੇ ਸੰਸਾਰ ਦਾ ਭਲਾ ਕਰਨ ਦੀ ਬਜਾਇ ਸੰਸਾਰੀ ਵਿਅਕਤੀਆਂ ਨੂੰ ਅੰਦਰ ਹੀ ਅੰਦਰ ਖੋਖਲਾ ਬਣਾਈ ਜਾਂਦੀ ਹੈ। ਨਤੀਜੇ ਵਜੋਂ ਅਸੀਂ ਵੇਖ ਰਹੇ ਹਾਂ ਕਿ ਅੱਜ ਦੇ ਸੰਸਾਰ ਵਿਚ ਨੈਤਿਕਤਾ, ਪਰਸਪਰ ਪਿਆਰ, ਸੁਹਿਰਦਤਾ ਅਤੇ ਭਰੱਪਣ ਦੀਆਂ ਭਾਵਨਾਵਾਂ ਲਗਪਗ ਮੁੱਕ ਚੁੱਕੀਆਂ ਹਨ। ਪਰਿਵਾਰ ਵਰਗੀਆਂ ਸੱਚੀਆਂ ਅਤੇ ਸੁੱਚੀਆਂ ਸੰਸਥਾਵਾਂ ਪੱਛਮ ਵਿਚ ਤਾਂ ਢਹਿ-ਢੇਰੀ ਹੋ ਹੀ ਗਈਆਂ ਹਨ, ਪੂਰਬ ਦੇ ਮੁਲਕਾਂ 'ਚ ਵੀ ਇਸ ਇਨਫਰਮੇਸ਼ਨ ਟੈਕਨਾਲੋਜੀ ਦਾ ਮਾਰੂ ਪ੍ਰਭਾਵ ਸਪੱਸ਼ਟ ਵਿਖਾਈ ਦੇਣ ਲੱਗ ਪਿਆ ਹੈ। ਨੈਤਿਕ ਨਿਘਾਰ ਦੇ ਫਲਸਰੂਪ ਚਾਰੇ ਪਾਸੇ ਲਾ-ਇਲਾਜ ਰੋਗਾਂ ਦਾ ਬੋਲਬਾਲਾ ਵੇਖਣ ਨੂੰ ਮਿਲ ਰਿਹਾ ਹੈ।

ਲੋਕ ਇਹ ਸਮਝਦੇ ਹਨ ਕਿ ਸ਼ਾਇਦ ਜਾਣਕਾਰੀ ਨੂੰ ਹੀ ਗਿਆਨ ਕਿਹਾ ਜਾਂਦਾ ਹੈ। ਦਰਅਸਲ ਜਾਣਕਾਰੀ ਗਿਆਨ ਨਹੀਂ ਹੈ। ਹਾਂ ਗਿਆਨ ਪ੍ਰਾਪਤੀ ਦੀ ਤਾਂਘ ਮਨ ਵਿਚ ਹੋਵੇ ਤਾਂ ਇਹ ਜਾਣਕਾਰੀ ਗਿਆਨ ਪ੍ਰਾਪਤੀ ਵੱਲ ਪਹਿਲਾ ਕਦਮ ਹੋ ਸਕਦੀ ਹੈ। ਜਿਵੇਂ ਜਾਣਕਾਰੀ ਮਨੁੱਖ ਨੂੰ ਅੰਦਰੋ-ਅੰਦਰ ਖੋਖਲਿਆਂ ਕਰੀ ਜਾਂਦੀ ਹੈ, ਉਸੇ ਤਰ੍ਹਾਂ ਗਿਆਨ ਪ੍ਰਾਪਤੀ ਦੀ ਅਵਸਥਾ ਮਨੁੱਖ ਨੂੰ ਅੰਦਰੋਂ ਬਾਹਰੋਂ ਭਰ ਦਿੰਦੀ ਹੈ ਅਤੇ ਪਰੀਪੂਰਨ ਕਰ ਦਿੰਦੀ ਹੈ। ਜਾਣਕਾਰੀ ਹਉਮੈ ਪੈਦਾ ਕਰਦੀ ਹੈ ਅਤੇ ਵਿਅਕਤੀ ਨੂੰ ਮਾਲਕ ਹੋਣ ਦੇ ਝੂਠੇ ਅਹਿਸਾਸ ਨਾਲ ਭਰਦੀ ਹੈ, ਜਦੋਂ ਕਿ ਗਿਆਨ ਨਾਲ ਭਰਿਆ ਵਿਅਕਤੀ ਆਪਣੇ ਆਪ ਨੂੰ ਇਕ ਬਹੁਤ ਹੀ ਮਾਮੂਲੀ ਅਤੇ ਤੁੱਛ ਜੀਵ ਸਮਝਦਾ ਹੋਇਆ ਸਾਰਿਆਂ ਦਾ ਸੇਵਕ ਬਣ ਜਾਂਦਾ ਹੈ। ਗੁਰਮਤਿ ਵਿਚ ਗਿਆਨ ਪ੍ਰਾਪਤੀ ਦਾ ਸਭ ਤੋਂ ਵੱਡਾ ਸਾਧਨ ਵਿਸਮਾਦ ਨੂੰ ਮੰਨਿਆ ਗਿਆ ਹੈ, ਕਿਉਂਕਿ ਵਿਸਮਾਦ ਅਵਸਥਾ ਵਿਚ ਪੁੱਜਿਆ ਵਿਅਕਤੀ ਹੀ ਆਪਣੇ ਆਪ ਨੂੰ ਸਾਰੇ ਜਗਤ ਵਰਤਾਰੇ ਦਾ ਇਕ ਛੋਟਾ ਜਿਹਾ ਅੰਗ ਮੰਨਦੇ ਹੋਏ ਸਾਰਿਆਂ ਪ੍ਰਤੀ ਆਪਣੀ ਜ਼ਿੰਮੇਵਾਰੀ ਨੂੰ ਵੀ ਸਮਝਦਾ ਹੈ ਅਤੇ ਸਾਰਿਆਂ ਨੂੰ ਪਿਆਰ ਕਰਨ, ਸਤਿਕਾਰ ਦੇਣ ਵੱਲ ਵੀ ਰੁਚਿਤ ਹੁੰਦਾ ਹੈ। ਜਾਣਕਾਰੀ ਰੱਖਣ ਵਾਲਾ ਵਿਅਕਤੀ ਵਿਸਮਾਦ ਅਵਸਥਾ ਵਿਚ ਨਹੀਂ ਪੁੱਜ ਸਕਦਾ ਕਿਉਂਕਿ ਵਿਸਮਾਦਿਤ ਹੋਣ ਲਈ ਸਾਨੂੰ ਸੰਸਾਰ ਪ੍ਰਤੀ ਆਪਣੀ ਸਾਰੀ ਪਹੁੰਚ ਹੀ ਬਦਲਣੀ ਪੈਂਦੀ ਹੈ।

ਗਿਆਨ ਦੀ ਲੋੜ ਨੂੰ ਹਰ ਸੰਤ, ਮਹਾਂਪੁਰਖ, ਗੁਰੂ ਅਤੇ ਪੀਰ ਨੇ ਅਨੁਭਵ ਕੀਤਾ ਕਿਉਂਕਿ ਗਿਆਨ ਜਗਿਆਸਾ ਦੀ ਅਣਹੋਂਦ ਦੀ ਹਾਲਤ ਵਿਚ ਧਾਰਮਿਕ ਜੀਵਨ ਦੀਆਂ ਉਚੇਰੀਆਂ ਮੰਜ਼ਲਾਂ ਤਾਂ ਦੂਰ ਰਹਿ ਹੀ ਜਾਂਦੀਆਂ ਹਨ, ਵਿਗਿਆਨਕ ਵਿਕਾਸ ਦੀ ਗੱਲ ਵੀ ਅੱਗੇ ਨਹੀਂ ਤੁਰ ਸਕਦੀ ਅਤੇ ਭਰਮ ਮੋਹ ਦੇ ਜਾਲ ਤੋੜੇ ਨਹੀਂ ਜਾ ਸਕਦੇ। ਗਿਆਨ ਭਰਮ, ਦੁਬਿਧਾ ਅਤੇ ਦੁਰਮਤਿ ਦਾ ਨਾਸ਼ ਕਰਦਾ ਹੈ ਅਤੇ ਫੋਕੀਆਂ ਤ੍ਰਿਸ਼ਨਾਵਾਂ ਵੀ ਸਮਾਪਤ ਕਰਦਾ ਹੈ। ਭਗਤ ਕਬੀਰ ਜੀ ਕਹਿੰਦੇ ਹਨ:

*ਦੇਖੌ ਭਾਈ ਗ੍ਹਾਨ ਕੀ ਆਈ ਆਂਧੀ॥*
*ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥*
*ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ॥*
*ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ॥* *(ਪੰਨ ੩੩੧)*

ਭਗਤ ਰਵਿਦਾਸ ਜੀ ਸਾਰੇ ਕਰਮਾਂ ਦਾ ਪ੍ਰਯੋਜਨ ਗਿਆਨ ਨੂੰ ਮੰਨਦੇ ਹਨ ਅਤੇ ਫ਼ੁਰਮਾਉਂਦੇ ਹਨ ਕਿ ਜਦੋਂ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਸਾਰੇ ਸੰਸਕਾਰ ਪੈਦਾ ਕਰਨ ਵਾਲੇ ਕਰਮਾਂ ਤੋਂ ਆਪੇ ਹੀ ਛੁਟਕਾਰਾ ਹੋ ਜਾਂਦਾ ਹੈ:

*ਫਲ ਕਾਰਨ ਫੂਲੀ ਬਨਰਾਇ॥*
*ਫਲੁ ਲਾਗਾ ਤਬ ਫੂਲੁ ਬਿਲਾਇ॥*
*ਗਿਆਨੈ ਕਾਰਨ ਕਰਮ ਅਭਿਆਸੁ॥*
*ਗਿਆਨੁ ਭਇਆ ਤਹ ਕਰਮਹ ਨਾਸੁ॥* *(ਪੰਨਾ ੧੧੬੭)*

ਭਗਤ ਬੇਣੀ ਜੀ ਗਿਆਨ ਪ੍ਰਾਪਤੀ ਤੋਂ ਬਾਅਦ ਦੀ ਦਸ਼ਾ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ ਕਿ ਗਿਆਨ ਦੀ ਪ੍ਰਾਪਤੀ ਦੁਰਮਤਿ ਦਾ ਨਾਸ਼ ਕਰ ਦਿੰਦੀ ਹੈ ਅਤੇ ਵਿਅਕਤੀ ਦਾ ਹਿਰਦਾ ਆਪਣੇ ਅੰਦਰਲੇ ਗਗਨ ਮੰਡਲ ਦੇ ਅੰਮ੍ਰਿਤ ਰਸ ਵਿਚ ਪੂਰਨ ਰੂਪ ਵਿਚ ਭਿਜ ਜਾਂਦਾ ਹੈ:

*ਉਪਜੈ ਗਿਆਨੁ ਦੁਰਮਤਿ ਛੀਜੈ॥*

*ਅੰਮ੍ਰਿਤ ਰਸਿ ਗਗਨੰਤਰਿ ਭੀਜੈ॥*
*ਏਸੁ ਕਲਾ ਜੋ ਜਾਣੈ ਭੇਉ॥*
*ਭੇਟੈ ਤਾਸੁ ਪਰਮ ਗੁਰਦੇਉ॥* (ਪੰਨਾ ੯੭੪)

ਇਹ ਗੱਲ ਤਾਂ ਠੀਕ ਹੈ ਕਿ ਗਿਆਨਵਾਨ ਵਿਅਕਤੀ ਦੀ ਦਸ਼ਾ ਆਮ ਵਿਅਕਤੀ ਨਾਲੋਂ ਵੱਖਰੀ ਹੁੰਦੀ ਹੈ ਅਤੇ ਗਿਆਨ ਦੀ ਅੱਗ ਸਾਰੇ ਕਰਮ ਬੰਧਨਾਂ ਦਾ ਨਾਸ਼ ਕਰ ਦਿੰਦੀ ਹੈ:

*'ਗਿਆਨਾਗਨੀ ਸਰਵ ਕਰਮਾਣਿ ਭਸਮਸਾਤ ਕੁਰੁਤੇ'* (ਗੀਤਾ, ੪੩੭)

ਪਰ ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਇਸ ਗਿਆਨ ਦਾ ਸਰੂਪ ਕੀ ਹੈ ਇਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਗੁਰਮਤਿ ਵਿਚ ਗਿਆਨ ਦੇ ਸੰਕਲਪ ਦੀ ਇਕ ਖਾਸ ਵਿਲੱਖਣਤਾ ਹੈ ਕਿ ਇਥੇ ਗਿਆਨਵਾਨ, ਕਰਮਾਂ ਦਾ ਤਿਆਗ ਨਹੀਂ ਕਰਦਾ ਬਲਕਿ ਪਰਉਪਕਾਰ ਦਾ ਉਮਾਹ ਉਸ ਵਿਚ ਠਾਠਾਂ ਮਾਰਨ ਲੱਗ ਪੈਂਦਾ ਹੈ। ਗੁਰਬਾਣੀ ਅਨੁਸਾਰ ਗਿਆਨ ਪ੍ਰਾਪਤ ਵਿਅਕਤੀ ਨਾ ਤਾਂ ਕਿਸੇ ਵਿਅਕਤੀ ਦਾ ਡਰ ਮੰਨਦਾ ਹੈ ਅਤੇ ਨਾ ਹੀ ਕਿਸੇ ਨੂੰ ਭੈ-ਭੀਤ ਕਰਨ ਦਾ ਖਿਆਲ ਹੀ ਕਰਦਾ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥* (ਪੰਨਾ ੧੪੨੭)

ਗੁਰੂ ਨਾਨਕ ਸਾਹਿਬ ਜੀ ਰਾਗ ਮਾਰੂ ਵਿਚ ਗਿਆਨ ਦੀ ਦੁਧਾਰੀ ਖੜਗ ਨਾਲ ਤੁਲਨਾ ਕਰਦੇ ਹੋਏ ਦੱਸਦੇ ਹਨ ਕਿ ਕਾਮ, ਕ੍ਰੋਧ ਆਦਿ ਪੰਜ ਚੋਰਾਂ ਨੂੰ ਸ਼ਬਦ ਰਾਹੀਂ ਜਿੱਤ ਕੇ ਜਦੋਂ ਵਿਅਕਤੀ ਗਿਆਨ ਦੇ ਖੜਗ ਨਾਲ ਮਨ ਦੇ ਸਨਮੁੱਖ ਹੋ ਜੂਝਦਾ ਹੈ ਤਾਂ ਮਨ ਦੀਆਂ ਵਾਸ਼ਨਾਵਾਂ ਮੁੜ ਮਨ ਵਿਚ ਹੀ ਸਮਾ ਜਾਂਦੀਆਂ ਹਨ ਅਰਥਾਤ ਉਨ੍ਹਾਂ ਵਾਸਨਾਵਾਂ ਦਾ ਸਰੂਪ ਨਿਖਰ ਜਾਂਦਾ ਹੈ ਅਤੇ ਉਹੋ ਹੀ ਵਿਅਕਤੀ ਦੀ ਸ਼ਖ਼ਸੀਅਤ ਦੇ ਗੁਣ ਬਣ ਜਾਂਦੀਆਂ ਹਨ:

*ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ॥*
*ਤਸਕਰ ਪੰਚ ਸਬਦਿ ਸੰਘਾਰੇ॥*
*ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥* (ਪੰਨਾ ੧੦੨੨)

ਕਾਤਰਤਾ (ਬੁਜ਼ਦਿਲੀ) ਬੇਸਹਾਰਾ ਹੋ ਜਾਣ ਦੀ ਉਹ ਹਾਲਤ ਹੈ, ਜਿਸ ਵਿਚ ਅੰਦਰੋਂ ਤੇ ਬਾਹਰੋਂ ਕਿਤੋਂ ਵੀ ਮਦਦ ਮਿਲਣ ਦੇ ਸਾਧਨ ਮੁੱਕ ਗਏ ਜਾਪਦੇ ਹੁੰਦੇ ਹਨ।

ਭਾਰਤੀ ਧਾਰਮਿਕ ਨੇਤਾਵਾਂ ਨੇ ਪਹਿਲਾਂ, ਮਨੁੱਖਤਾ ਨੂੰ ਜਾਤ, ਵਰਣ ਦੇ ਆਧਾਰ 'ਤੇ ਵੰਡ ਕੇ ਮਨੁੱਖਤਾ ਦੇ ਤਿੰਨ-ਚੌਥਾਈ ਹਿੱਸੇ ਦੇ ਮਨ ਵਿਚ ਹੀਣ-ਭਾਵਨਾ ਕੇਵਲ ਭਰੀ ਹੀ ਨਹੀਂ ਬਲਕਿ ਸਮੇਂ-ਸਮੇਂ ਸਿਰ ਧਰਮ ਦੇ ਨਾਂ 'ਤੇ ਅਜਿਹੇ ਕਾਇਦੇ-ਕਾਨੂੰਨ ਬਣਾਏ ਜਾਂਦੇ ਰਹੇ ਕਿ ਇਹ ਹੀਣ-ਭਾਵਨਾ ਭਾਰਤੀਅਤਾ ਦਾ ਸੁਭਾਅ ਹੀ ਬਣ ਗਈ।

ਆਪਣੇ ਆਪ ਨੂੰ ਵੱਡਾ ਸਮਝਣਾ, ਜਗਤ ਗੁਰੂ ਸਮਝਣਾ ਵੀ ਦਰਅਸਲ ਧੁਰ ਅੰਦਰ ਖੁਭੀ ਹੋਈ ਹੀਣ-ਭਾਵਨਾ ਦਾ ਹੀ ਇਕ ਰੂਪ ਹੈ। ਦੂਜੇ ਪਾਸੇ ਬਾਹਰੀ ਹਮਲਾਵਰਾਂ ਨੇ ਭਾਰਤੀਆਂ ਦੀ ਇਸ ਹੀਣ-ਭਾਵਨਾ ਦਾ ਫਾਇਦਾ ਹੀ ਨਹੀਂ ਉਠਾਇਆ ਬਲਕਿ ਏਥੇ ਆਪਣੇ ਰਾਜ ਕਾਇਮ ਕੀਤੇ, ਜਿਹੜੇ ਕਈ ਸਦੀਆਂ ਤਕ ਚਲਦੇ ਰਹੇ ਅਤੇ ਭਾਰਤੀ ਜਨਮਾਨਸ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਚਲੀ ਗਈ। ਗੁਰੂ ਸਾਹਿਬਾਨ ਭਾਰਤ ਵਿਚ ਪਹਿਲੀ ਵਾਰ ਭਾਰਤੀ ਜਨਮਾਨਸ ਦੀ ਹੀਣ-ਭਾਵਨਾ ਦੇ ਸਨਮੁੱਖ ਹੋਏ ਅਤੇ ਤਥਾਕਥਿਤ ਛੋਟੇ ਲੋਕਾਂ ਨੂੰ ਵੀ ਸਰਦਾਰੀ ਦੀ ਪ੍ਰਾਪਤੀ ਦੇ ਰਾਹ-ਢੰਗ ਸਮਝਾਏ।

ਇਤਿਹਾਸ ਗਵਾਹ ਹੈ ਕਿ ਕਿਵੇਂ ਸਚਿਆਰ, ਗੁਰਮੁਖ ਅਤੇ ਬ੍ਰਹਮ ਗਿਆਨੀ ਤੇ ਅਗਾਂਹ ਚੱਲ ਕੇ ਇਸ ਸੰਕਲਪ ਵਿਚੋਂ ਨਿਕਲੇ। ਖ਼ਾਲਸੇ ਨੇ ਭਾਰਤ ਦੇ ਇਸ ਉੱਤਰੀ ਖਿਤੇ ਦੀ ਕਾਇਆ ਹੀ ਪਲਟ ਦਿੱਤੀ ਅਤੇ ਕਾਤਰਤਾ (ਬੁਜ਼ਦਿਲੀ) ਦਾ ਜਾਂ ਬੇਸਹਾਰਾ ਹੋਣ ਦੇ ਅਹਿਸਾਸ ਦਾ ਖ਼ਾਤਮਾ ਹੀ ਕਰ ਦਿੱਤਾ। ਦਸਮ ਗ੍ਰੰਥ ਵਿਚ ਦਰਜ ਹੈ ਕਿ ਇਸ ਸਰੀਰ ਨੂੰ ਸ਼ੁਭ ਕਰਮਾਂ ਦਾ ਸਾਧਨ ਅਤੇ ਧੀਰਜ ਦਾ ਘਰ ਬਣਾ ਕੇ ਉਸ ਵਿਚ ਬਿਬੇਕ ਦਾ ਦੀਵਾ ਜਗਾ ਕੇ ਇਸ ਘਰ ਵਿੱਚੋਂ ਕਾਤਰਤਾ ਦੇ ਕੂੜੇ ਨੂੰ ਗਿਆਨ ਦੇ ਝਾੜੂ ਨਾਲ ਹੂੰਝ ਸੁੱਟਣਾ, ਹਮੇਸ਼ਾਂ ਹੀ ਹਰ ਸਿੱਖ ਦਾ ਚਾਨਣ ਮੁਨਾਰਾ ਰਹੀ ਹੈ:

*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵਸਾਗਰ ਤਾਰੈ॥*
*ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜੀਆਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥*

*(ਦਸਮ ਗ੍ਰੰਥ, ਪੰਨਾ ੫੭੦)*

ਗੁਰਬਾਣੀ ਵਿਚ ਥਾਂ-ਥਾਂ 'ਤੇ ਬ੍ਰਹਿਮੰਡ ਦੀ ਵਿਸ਼ਾਲਤਾ ਅਤੇ ਪ੍ਰਭੂ ਦੀ ਰਚਨਾਤਮਕ ਸ਼ਕਤੀ ਦੀਆਂ ਅਨੇਕਾਂ ਡੂੰਘੀਆਂ ਪਰਤਾਂ ਵੱਲ ਸੰਕੇਤ ਕੀਤਾ ਗਿਆ ਹੈ। ਇਸ ਦ੍ਰਿਸ਼ਟਮਾਨ ਜਗਤ ਵਿਚ ਅਨੇਕਾਂ ਪ੍ਰਕਾਰ ਦੀਆਂ ਸ੍ਰੋਤੀ ਸ਼ਕਤੀਆਂ ਹਨ ਅਤੇ ਉਨ੍ਹਾਂ ਕਾਰਨ ਹੀ ਅਨੇਕਾਂ ਕਿਸਮਾਂ ਦੇ ਜਲ, ਹਵਾਵਾਂ ਆਦਿ ਵਿਦਮਾਨ ਹਨ। ਏਨਾ ਹੀ ਨਹੀਂ, ਭੂਗੋਲਿਕ ਦ੍ਰਿਸ਼ਟੀਕੋਣ ਤੋਂ ਵੀ ਭਿੰਨ-ਭਿੰਨ ਕਿਸਮ ਦੇ ਅਨੇਕਾਂ ਪ੍ਰਦੇਸ਼ ਅਤੇ ਉਨ੍ਹਾਂ ਦੇ ਆਪਣੇ ਜਲਵਾਯੂ ਹਨ। ਇਹ ਪਸਾਰਾ ਇੰਨਾ ਵਿਸ਼ਾਲ ਹੈ ਕਿ ਮਨੁੱਖ ਦੀ ਸੀਮਤ ਬੁੱਧੀ ਇਸ ਸਭ ਕਾਸੇ ਨੂੰ ਵੇਖਣ ਸਮਝਣ ਦੇ ਸਮਰੱਥ ਨਹੀਂ ਹੈ। ਸਾਡੀ ਧਰਤੀ ਹੀ ਇਸ ਬ੍ਰਹਿਮੰਡ ਦਾ ਕੇਂਦਰ ਨਹੀਂ ਸਗੋਂ ਜਿਵੇਂ ਕਿ ਅਜੋਕੇ ਵਿਗਿਆਨ ਨੇ ਇਹ ਸੱਚ ਸਿੱਧ ਕਰ ਦਿੱਤਾ ਹੈ ਕਿ ਅਨੇਕਾਂ ਹੀ ਹੋਰ ਸੂਰਜ, ਮੰਡਲ, ਧਰਤੀਆਂ ਅਤੇ ਇਨ੍ਹਾਂ ਦੇ ਦੁਆਲੇ ਚੱਕਰ ਲਾਉਣ ਵਾਲੇ ਗ੍ਰਹਿ ਮੌਜੂਦ ਹਨ। ਇਹ ਗਿਣਤੀ ਕਰ ਸਕਣਾ ਹੀ ਅਸੰਭਵ ਹੈ ਕਿ ਇਨ੍ਹਾਂ ਧਰਤੀਆਂ ਨੂੰ ਬਣਾਉਣ ਵਾਲੇ ਤਥਾਕਥਿਤ ਬ੍ਰਹਮੇ ਕਿੰਨੇ ਹਨ:

*ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥*
*ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥*
*ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥*
*ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥*
*ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥* *(ਪੰਨਾ ੭)*

ਦਰਅਸਲ ਸਾਡੀ ਇਹ ਧਰਤੀ ਤਾਂ ਬ੍ਰਹਿਮੰਡ ਦੀ ਵਿਸ਼ਾਲਤਾ ਦੇ ਸੰਦਰਭ ਵਿਚ ਇਕ ਛੋਟਾ ਜਿਹਾ ਬਿੰਦੂ ਹੈ ਅਤੇ ਇਹ ਅੰਦਾਜ਼ਾ ਸਹਿਜੇ ਹੀ ਲਾਇਆ ਜਾ ਸਕਦਾ ਹੈ ਕਿ ਇਸ ਛੋਟੇ ਜਿਹੇ ਬਿੰਦੂ ਧਰਤੀ ਉੱਪਰ ਰਹਿ ਰਹੇ ਉਸ ਤੋਂ ਵੀ ਕਿਤੇ ਛੋਟੇ ਮਨੁੱਖ ਦੀਆਂ ਸ਼ਕਤੀਆਂ ਕਿੰਨੀਆਂ ਕੁ ਹੋ ਸਕਦੀਆਂ ਹਨ। ਜਪੁ ਜੀ ਸਾਹਿਬ ਦੀਆਂ ਗਿਆਨ ਖੰਡ ਨਾਲ ਸਬੰਧਤ ਪੰਗਤੀਆਂ ਤਾਂ ਇਕ ਹੀ ਗੱਲ ਵੱਲ ਵੀ ਸੰਕੇਤ ਕਰਦੀਆਂ ਹਨ ਕਿ ਸ੍ਰੀ ਗੁਰੂ ਨਾਨਕ ਸਾਹਿਬ ਇਸ ਬਾਰੇ ਜ਼ਿਆਦਾ ਚਿੰਤਤ ਨਹੀਂ ਹਨ ਕਿ ਭਾਰਤੀ ਮਿਥਿਹਾਸ ਅਤੇ ਦਰਸ਼ਨ ਦੇ ਬਿਉਰੇ-ਵਾਰ ਵਰਣਨਾਂ ਅਨੁਸਾਰ ਹਵਾਵਾਂ, ਜਲਾਂ, ਪਹਾੜਾਂ, ਅਗਨੀਆਂ ਤੇ ਬ੍ਰਹਮਾਦਕਾਂ ਦੀ ਗਿਣਤੀ-ਮਿਣਤੀ ਕੀ ਹੈ, ਬਲਕਿ ਉਹ ਕੇਵਲ ਇਕ ਅਭੋਲ

ਬਾਲਕ ਦੀ ਤਰ੍ਹਾਂ ਵਿਸ਼ਵ ਪਸਾਰੇ ਪ੍ਰਤੀ ਆਪਣੀ ਹੈਰਾਨੀ ਪ੍ਰਗਟ ਕਰਦੇ ਹਨ ਅਤੇ ਰਚਨਹਾਰ ਦੀ ਰਚਨਾ ਪ੍ਰਤੀ ਅਸਚਰਜਤਾ ਅਨੁਭਵ ਕਰਦੇ ਹੋਏ ਵਿਸਮਾਦ ਦੀ ਅਵਸਥਾ ਵਿਚ ਪੁੱਜ ਜਾਂਦੇ ਹਨ। ਵਿਸਮਾਦ ਵਿਚ ਪੁੱਜਾ ਵਿਅਕਤੀ ਹੀ ਸਹੀ ਅਰਥਾਂ ਵਿਚ ਗਿਆਨਵਾਨ ਵਿਅਕਤੀ ਮੰਨਿਆ ਜਾ ਸਕਦਾ ਹੈ ਕਿਉਂਕਿ ਉਹ ਭੌਤਿਕ ਗਿਆਨ ਦੀ ਪ੍ਰਾਪਤੀ ਦੀ ਹਉਮੈ ਅਤੇ ਉਸ ਤੋਂ ਉਤਪੰਨ ਇਕ ਅਜੀਬ ਕਿਸਮ ਦੇ ਆਤਮਘਾਤੀ ਰੁੱਖੇਪਣ ਨੂੰ ਛੱਡ ਕੇ ਵਿਸਮਾਦ ਭਰਪੂਰਤਾ ਕਾਰਨ ਆਪਣੇ ਅੰਦਰ ਵਗ ਰਹੇ ਪ੍ਰੇਮ ਦੇ ਦਰਿਆ ਨੂੰ ਅਨੁਭਵ ਕਰ ਚੁੱਕਿਆ ਹੁੰਦਾ ਹੈ। ਉਹ ਹੁਣ ਸਿਮਰਨ, ਪਾਠ ਜਾਂ ਗੁਰਦੁਆਰੇ ਵਿਚ ਮੱਥੇ ਟੇਕਣੇ ਨੂੰ ਲੋਕ ਵਿਖਾਵੇ ਲਈ ਨਹੀਂ ਕਰਦਾ। ਦਿੱਤੇ ਹੋਏ ਦਾਨ ਨੂੰ ਸੰਸਾਰਕ ਸੋਭਾ ਖੱਟਣ ਦੇ ਹਿਸਾਬ ਨਾਲ ਨਹੀਂ ਵੇਖਦਾ ਬਲਕਿ ਭਾਈ ਘਨੱਈਆ ਜੀ ਵਾਂਗ ਹਰ ਜ਼ਖ਼ਮੀ ਤੇ ਹਰ ਪੀੜਤ ਵਿਚ ਆਪਣੇ ਗੁਰੂ ਦਾ ਰੂਪ ਵੇਖਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਉਨ੍ਹਾਂ ਹੋਰ ਅੱਖਾਂ ਵੱਲ ਸੰਕੇਤ ਕਰਦੇ ਹਨ, ਜਿਨ੍ਹਾਂ ਰਾਹੀਂ ਪ੍ਰਭੂ ਪ੍ਰੀਤਮ ਦਾ ਦੀਦਾਰ ਹੁੰਦਾ ਹੈ:

*ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ॥*
*ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥* (ਪੰਨਾ ੫੭੭)

ਗਿਆਨਵਾਨ ਵਿਅਕਤੀ ਕੋਲੋਂ ਇਹ ਆਸ ਕਰਨੀ ਠੀਕ ਹੀ ਹੈ ਕਿ ਉਹ ਸੂਚਨਾਵਾਂ ਦੇ ਰੂਪ ਵਿਚ ਇਕੱਠੇ ਕੀਤੇ ਵਿਦਿਅਕ ਗਿਆਨ ਨੂੰ ਅਸਲੀ ਗਿਆਨ ਨਾ ਮੰਨੇ ਅਤੇ ਇਸ ਤਰ੍ਹਾਂ ਦੇ ਗਿਆਨ ਉੱਤੋਂ ਵੀ ਜਿਹੜਾ ਕਿ ਗਿਆਨ ਨਹੀਂ, ਸੂਚਨਾਵਾਂ ਦਾ ਇਕੱਠ ਮਾਤਰ ਹੈ, ਮਾਣ ਨਾ ਕਰੇ। ਸੂਚਨਾਪੂਰਕ ਭੌਤਿਕ ਗਿਆਨ ਦੇ ਮੋਹ ਨੂੰ ਛੱਡ ਕੇ ਉੱਪਰ ਉੱਠੇ ਅਤੇ ਇਸ ਭੌਤਿਕ ਜਗਤ ਦੀ ਵਿਸ਼ਾਲਤਾ ਅਤੇ ਨੇਮਬੱਧਤਾ ਪਿੱਛੇ ਕਿਸੇ ਵਿਸਮਾਦੀ ਸ਼ਕਤੀ 'ਤੇ ਵਿਸ਼ਵਾਸ ਕਰਕੇ ਆਪ ਵੀ ਵਿਸਮਾਦਪੂਰਨ ਹੋ ਜਾਵੇ। ਵਿਸਮਾਦ ਅਥਵਾ ਅਸਚਰਜਤਾ ਵਾਲੀ ਅਵਸਥਾ ਵਿਚ ਪੁੱਜਣਾ ਇਸ ਲਈ ਅਵੱਸ਼ਕ ਹੈ ਕਿਉਂਕਿ ਧਰਮ ਪੁਸਤਕਾਂ ਨੂੰ ਪੜ੍ਹ ਕੇ ਪ੍ਰਾਪਤ ਕੀਤੀਆਂ ਸੂਚਨਾਵਾਂ ਜਾਂ ਜਾਣਕਾਰੀਆਂ ਸਾਡੇ ਅੰਦਰ ਕੇਵਲ ਇਹ ਹਉਮੈ ਪੈਦਾ ਕਰਦੀਆਂ ਹਨ ਕਿ ਮੈਂ ਬਹੁਤ ਜਾਣਕਾਰੀ ਦਾ ਮਾਲਕ ਹਾਂ। ਮੈਂ ਕਿਸੇ ਵੀ ਵਿਸ਼ੇ 'ਤੇ ਸਾਰਿਆਂ ਦੇ ਗੋਡੇ ਲਵਾ ਸਕਦਾ ਹਾਂ। ਅਜਿਹੇ ਦ੍ਰਿਸ਼ ਅੱਜ-ਕਲ੍ਹ ਯੂਨੀਵਰਸਿਟੀਆਂ ਅਤੇ ਹੋਰ ਅਦਾਰਿਆਂ ਵੱਲੋਂ ਸੈਮੀਨਾਰਾਂ ਦੇ ਮੌਸਮ ਵਿਚ ਕਰਵਾਏ ਜਾਂਦੇ ਸੈਮੀਨਾਰਾਂ ਵਿਚ ਆਮ ਦਿੱਸਣ ਵਿਚ ਆਉਂਦੇ ਹਨ ਪ੍ਰੰਤੂ ਵਿਸਮਾਦ ਅਵਸਥਾ ਵਿਚ ਪਹੁੰਚਿਆ ਹੋਇਆ ਵਿਅਕਤੀ ਆਪਣੇ ਆਪ ਨੂੰ ਹੰਕਾਰੀ ਮਾਲਕ ਨਾ ਮੰਨ ਕੇ ਸੇਵਾਦਾਰ ਅਤੇ ਲੋਕਾਂ ਦਾ ਸਹਿਕਰਮੀ ਮੰਨਦਾ ਹੈ ਅਤੇ ਉਸ ਦੇ ਅੰਦਰ-ਬਾਹਰ ਨਿਮਰਤਾ ਹੁੰਦੀ ਹੈ।

ਹਉਮੈ ਸਾਨੂੰ ਮਨੁੱਖਤਾ ਤੋਂ ਦੂਰ ਲੈ ਜਾਂਦੀ ਹੈ ਜਦੋਂ ਕਿ ਵਿਸਮਾਦ ਤੋਂ ਉਪਜੀ ਗਿਆਨ ਦੀ ਅਵਸਥਾ ਵਿਚ ਅਸੀਂ ਪ੍ਰਾਣੀ ਮਾਤਰ ਨਾਲ ਆਪਣੇ ਆਪ ਨੂੰ ਜੁੜਿਆ ਹੋਇਆ ਮਹਿਸੂਸ ਕਰਦੇ ਹਾਂ। ਵਿਸਮਾਦਪੂਰਨ ਇਹੋ ਜਿਹੀ ਅਵਸਥਾ ਦਾ ਹੀ ਸੰਕੇਤ ਸ੍ਰੀ ਗੁਰੂ ਨਾਨਕ ਸਾਹਿਬ ਜਪੁ ਜੀ ਸਾਹਿਬ ਦੀ ੨੭ਵੀਂ ਪਉੜੀ ਵਿਚ ਕਰਦੇ ਹਨ, ਜਿੱਥੇ ਉਹ 'ਸੋ ਦਰੁ ਕੇਹਾ ਸੋ ਘਰੁ ਕੇਹਾ' ਆਖ ਕੇ ਪ੍ਰਭੂ ਦੀ ਰਚੀ ਸ੍ਰਿਸ਼ਟੀ ਦੀ ਵਿਰਾਟਤਾ ਬਾਰੇ ਅਸਚਰਜਤਾ ਪ੍ਰਗਟ ਕਰਦੇ ਹਨ।

ਗਿਆਨ ਦੀ ਜੋਤ ਨਾਲ ਪ੍ਰਕਾਸ਼ਮਾਨ ਹੋਈ ਆਤਮਾ ਇਹ ਖ਼ੁਦ ਹੀ ਜਾਣ ਜਾਂਦੀ ਹੈ ਕਿ ਇਸ ਸੰਸਾਰ ਵਿਚ ਅਨੇਕਾਂ ਹੀ ਭਿੰਨ ਭਿੰਨ ਧਾਰਮਿਕ ਅਤੇ ਰਹੱਸਵਾਦੀ ਪਰੰਪਰਾਵਾਂ ਹਨ। ਅਜਿਹੇ ਕੱਟੜਵਾਦੀ ਅਤੇ ਤੰਗ ਨਜ਼ਰੀਏ ਦਾ ਤਿਆਗ ਹੋ ਜਾਂਦਾ ਹੈ, ਜਿਸ ਰਾਹੀਂ ਇਹ ਮੰਨਿਆ ਜਾਂਦਾ ਹੈ

ਕਿ ਦੁਨੀਆਂ ਵਿਚ ਕੇਵਲ ਇਕ ਹੀ ਧਾਰਮਿਕ ਮੱਤ ਜਾਂ ਇਕ ਹੀ ਪੈਗ਼ੰਬਰ ਹੈ, ਜਿਹੜਾ ਮੁਕਤੀ ਪ੍ਰਦਾਨ ਕਰ ਸਕਦਾ ਹੈ। ਅਜਿਹੇ ਗਿਆਨੀ ਪੁਰਖ ਲਈ ਇਹ ਸਪੱਸ਼ਟ ਹੁੰਦਾ ਹੈ ਕਿ ਵਿਧਾਤਾ ਦੀ ਇਸ ਬਹੁਪੱਖੀ ਅਤੇ ਅਨੇਕਤਾ ਭਰਪੂਰ ਰਚਨਾ ਵਿਚ ਅਨੇਕਾਂ ਹੀ ਸਭਿਅਤਾਵਾਂ, ਮਿਥਿਹਾਸ ਅਤੇ ਧਾਰਮਿਕ ਪਰੰਪਰਾਵਾਂ ਹਨ। ਨਤੀਜੇ ਵਜੋਂ ਪਰਮਾਤਮਾ ਨੂੰ ਮਿਲਣ ਦੇ ਢੰਗ-ਤਰੀਕੇ ਅਤੇ ਸੰਭਾਵਨਾਵਾਂ ਵੀ ਅਨੰਤ ਹੋਣੀਆਂ ਬਣਦੀਆਂ ਹਨ। ਅਜਿਹੀ ਸੂਝ ਸਦਕਾ ਹੀ ਕੂੜ ਦੀ ਕੰਧ ਢਹਿ-ਢੇਰੀ ਹੋ ਜਾਂਦੀ ਹੈ, ਜਿਸ ਵੱਲ ਸ੍ਰੀ ਗੁਰੂ ਨਾਨਕ ਸਾਹਿਬ ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਇਸ਼ਾਰਾ ਕਰਦੇ ਹਨ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥* (ਪੰਨਾ ੧)

ਅਜਿਹਾ ਸੂਝਵਾਨ ਅਤੇ ਗਿਆਨਵਾਨ ਵਿਅਕਤੀ ਵਿਗਿਆਨਕ, ਸਭਿਆਚਾਰਕ ਅਤੇ ਅਧਿਆਤਮਿਕ ਪੱਖਾਂ ਵਿਚ ਇਕ ਸੁਖਾਵਾਂ ਸੁਮੇਲ ਪੈਦਾ ਕਰਨ ਵਿਚ ਸਫਲ ਹੁੰਦਾ ਹੈ। ਪਰਸਪਰ ਸਹਿਯੋਗ ਦੇ ਉਮਾਹ ਕਾਰਨ ਉਸ ਦੀ ਸ਼ਖ਼ਸੀਅਤ ਸਹਿਣਸ਼ੀਲ ਬਣਦੀ ਜਾਂਦੀ ਹੈ ਅਤੇ ਉਸ ਦਾ ਹਿਰਦਾ ਇਕ ਦੈਵੀ ਸੁੰਦਰਤਾ ਅਤੇ ਅਨੰਦਮਈ ਖੇੜੇ ਨਾਲ ਭਰਪੂਰ ਹੋ ਜਾਂਦਾ ਹੈ।

(੯/੨੦੦੨)



# ਸਿੱਖ ਧਰਮ ਵਿਚ ਵਿਵੇਕ ਦੀ ਮਹੱਤਤਾ

*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥* (ਪੰਨਾ ੬੪੧)

ਆਮ ਤੌਰ 'ਤੇ ਵਿਵੇਕ ਜਾਂ ਵਿਚਾਰ ਤੋਂ ਬਿਨਾਂ ਅਕਸਰ ਧਰਮਾਂ ਵਿਚ ਕਈ ਤਰ੍ਹਾਂ ਦੇ ਵਹਿਮ ਭਰਮ ਪੈਰ ਪਸਾਰ ਲੈਂਦੇ ਹਨ। ਅਕਸਰ ਧਰਮਾਂ ਦੇ ਦਾਇਰਿਆਂ ਅੰਦਰ ਧਰਮ ਤੇ ਵਿਵੇਕ ਬੁੱਧੀ, ਇਨ੍ਹਾਂ ਦੋਹਾਂ ਦਾ ਪਰਸਪਰ ਵਿਰੋਧ ਜਿਹਾ ਖਿਆਲ ਕੀਤਾ ਜਾਂਦਾ ਰਿਹਾ ਹੈ। ਧਰਮ ਤੇ ਵਿਸ਼ਵਾਸ ਦੇ ਦਾਇਰੇ ਵਿਚ ਕਿਸੇ ਤਰ੍ਹਾਂ ਦੀ ਕੋਈ ਦਲੀਲ ਜਾਂ ਵਿਚਾਰ ਕਰਨੀ ਕੁਫ਼ਰ ਜਿਹੀ ਚੀਜ਼ ਸਮਝੀ ਜਾਂਦੀ ਸੀ। ਬਾਕੀ ਸਾਰੇ ਸੰਸਾਰਕ ਮਾਮਲਿਆਂ ਤੇ ਕਾਰ-ਵਿਹਾਰਾਂ ਵਿਚ ਵਿਵੇਕ ਵਿਚਾਰ ਤੋਂ ਕੰਮ ਲਿਆ ਜਾ ਸਕਦਾ ਹੈ ਤੇ ਅਕਲ ਦੀ ਮਹੱਤਤਾ ਸਮਝੀ ਤੇ ਮੰਨੀ ਜਾਂਦੀ ਹੈ ਪਰ ਪਰੰਪਰਾ ਤੋਂ ਚਲੀਆਂ ਆ ਰਹੀਆਂ ਖਾਸ ਰਸਮਾਂ ਜਾਂ ਲੀਹਾਂ ਦੇ ਗਲਤ ਜਾਂ ਦਰੁਸਤ ਹੋਣ ਬਾਰੇ ਕਿਸੇ ਤਰ੍ਹਾਂ ਦੀ ਵਿਚਾਰ ਜਾਂ ਦਲੀਲ ਕਰਨੀ ਵਰਜਿਤ ਸਮਝੀ ਜਾਂਦੀ ਰਹੀ ਹੈ। ਇਹੋ ਕਾਰਨ ਹੈ ਕਿ ਅਕਸਰ ਧਰਮਾਂ ਦੇ ਇਤਿਹਾਸ ਤੇ ਵਿਸ਼ਵਾਸਾਂ ਵਿਚ ਬੜੇ-ਬੜੇ ਅਜੀਬ ਕਿਸਮ ਦੇ ਕਈ ਹਾਸੋ ਹੀਣੇ ਵਹਿਮ-ਭਰਮ ਹੁਣ ਤਕ ਪਾਏ ਦੇਖੇ ਜਾਂਦੇ ਹਨ। ਸਿੱਖ ਗੁਰੂ ਸਾਹਿਬਾਨ ਨੇ ਆਪਣੇ ਇਸ਼ਟ ਅੰਦਰ ਵਿਚਾਰ ਤੇ ਵਿਵੇਕ ਬੁੱਧੀ ਦੀ ਵਰਤੋਂ ਨੂੰ ਪੂਰਾ ਸਨਮਾਨ ਦਿੱਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਇਕ ਬਚਨ ਵਿਚ ਇਸ ਤਰ੍ਹਾਂ ਫ਼ੁਰਮਾਇਆ ਹੈ:

*ਧੀਰਜ ਧਾਮ ਬਨਾਇ ਇਹੈ ਤਨ*
*ਬੁੱਧਿ ਸੁ ਦੀਪਕ ਜਿਉ ਉਜੀਆਰੈ॥* (ਦਸਮ ਗ੍ਰੰਥ, ਪੰਨਾ ੫੭੦)

ਕਿ ਮੁਬਾਰਕ ਹੈ ਉਹ ਆਦਮੀ ਜੋ ਹੋਰ ਕਈ ਗੁਣਾਂ ਤੋਂ ਇਲਾਵਾ ਆਪਣੇ ਸੁਭਾਵ ਨੂੰ ਧੀਰਜਵਾਨ ਤੇ ਆਪਣੀ ਵਿਵੇਕ ਬੁਧਿ ਨੂੰ ਦੀਵੇ ਵਾਂਗੂੰ ਜਗਮਗਾ ਕੇ ਰੱਖਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਕਲ ਦੀ ਮਹੱਤਤਾ ਬਾਰੇ ਇਕ ਬਚਨ ਸਾਰੰਗ ਦੀ ਵਾਰ ਵਿਚ ਇਸ ਤਰ੍ਹਾਂ ਆਂਵਦਾ ਹੈ:

*ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥*
*ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥* (ਪੰਨਾ ੧੨੪੫)

ਕਿ ਅਕਲ ਨਾਲ ਹੀ ਸਾਹਿਬ ਦੀ ਸੇਵਾ ਕੀਤੀ ਜਾ ਸਕਦੀ ਹੈ, ਅਕਲ ਨਾਲ ਹੀ ਮਾਣ ਪਾਈਦਾ ਹੈ, ਅਕਲ ਨਾਲ ਹੀ ਪੁਸਤਕਾਂ ਨੂੰ ਪੜ੍ਹ ਕੇ ਸਮਝੀ, ਬੁਝੀ ਦਾ ਹੈ ਤੇ ਅਕਲ ਨਾਲ ਹੀ ਦਾਨ ਹੁੰਦਾ ਹੈ ਪਰ ਅਕਲ ਤੋਂ ਬਿਨਾਂ ਨਾ ਤਾਂ ਸਾਹਿਬ ਦੀ ਸੇਵਾ ਭਗਤੀ ਕੀਤੀ ਜਾ ਸਕਦੀ ਹੈ, ਨਾ ਆਦਰ ਮਾਣ ਹੀ ਪਾਇਆ ਜਾ ਸਕਦਾ, ਨਾ ਪੜ੍ਹੀਆਂ ਪੁਸਤਕਾਂ ਆਦਿਕ ਦੀ ਹੀ ਸਮਝ ਆ ਸਕਦੀ ਤੇ ਨਾ ਦਾਨ ਹੀ

ਸੁਚੱਜਾ ਕੀਤਾ ਜਾ ਸਕਦਾ ਹੈ। ਇਹ ਸਾਰਾ ਕੁਝ ਕੁਰਾਹੇ ਪੈ ਸਕਦਾ ਹੈ। ਜਿਸ ਤਰ੍ਹਾਂ ਨਿਰੰਕਾਰੀ ਸਤਿਗੁਰੂ ਜੀ ਨੇ ਆਪਣੀ ਬਾਣੀ ਵਿਚ ਸੂਤਕ-ਪਾਤਕ, ਸ਼ਰਾਧ, ਜਨੇਊ, ਜਾਤ-ਪਾਤ, ਊਚ-ਨੀਚ, ਛੂਤ-ਛਾਤ ਆਦਿਕ ਕਈ ਪੁਰਾਣੀਆਂ ਰਸਮਾਂ 'ਤੇ ਪ੍ਰਚਲਿਤ ਪਰੰਪਰਾਵਾਂ ਦਾ ਖੰਡਨ ਕੀਤਾ ਹੈ ਤੇ ਜਿਸ ਤਰ੍ਹਾਂ ਹਰਿਦੁਆਰ ਤੇ ਮੱਕੇ ਆਦਿਕ ਅਸਥਾਨਾਂ 'ਤੇ ਜਾ ਕੇ ਕਦੀ ਚੜ੍ਹਦੇ ਦੀ ਥਾਂ ਲਹਿੰਦੇ ਵੱਲ ਪਾਣੀ ਸੁੱਟ ਕੇ ਤੇ ਕਦੀ ਲਹਿੰਦੇ ਵੱਲ ਜਾਣ-ਬੁੱਝ ਕੇ ਪੈਰ ਪਸਾਰ ਕੇ ਬਿਰਾਜ ਜਾਣ ਆਦਿਕ ਦੇ ਆਪਣੇ ਅਲੌਕਿਕ ਚੋਜਾਂ ਨਾਲ ਲੋਕਾਂ ਦੀ ਵਿਵੇਕ ਬੁੱਧੀ ਨੂੰ ਉਚੇਚਾ ਟੁੰਬ ਕੇ ਜਗਾਣ ਦਾ ਭਰਪੂਰ ਯਤਨ ਕੀਤਾ ਤੇ ਆਪਣੇ ਆਪ ਨੂੰ ਕੁਰਾਹੀਆ ਆਖੇ ਜਾਣ ਦੀ ਪਰਵਾਹ ਨ ਕੀਤੀ। ਇਸ ਗੱਲ ਤੋਂ ਅਨੁਮਾਨ ਕੀਤਾ ਜਾ ਸਕਦਾ ਹੈ ਕਿ ਆਪ ਨੇ ਆਪਣੇ ਧਰਮ ਵਿਚ ਵਿਵੇਕ ਸ਼ਕਤੀ ਨੂੰ ਕਿਤਨਾ ਵਿਸ਼ੇਸ਼ ਤੇ ਮਹੱਤਵਪੂਰਨ ਸਥਾਨ ਦਿੱਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੋਰਠਿ ਰਾਗ ਦੀ ਇਕ ਪੂਰੀ ਅਸਟਪਦੀ ਵਿਚ ਵਿਚਾਰਹੀਨ ਕੀਤੇ ਕਈ ਭਾਂਤ ਦੇ ਕਰਮ-ਕਾਂਡਾਂ ਤੇ ਪਾਠ ਪੂਜਾ ਵਿਧੀਆਂ ਦਾ ਵੇਰਵਾ ਦੇ ਕੇ ਰਹਾਉ ਦੀ ਸਤਰ ਵਿਚ ਆਪਣਾ ਸਿਧਾਂਤ ਇਸ ਤਰ੍ਹਾਂ ਫ਼ੁਰਮਾਇਆ ਹੈ:

*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥* (ਪੰਨਾ ੬੪੧)

ਸੋ, ਸਪੱਸ਼ਟ ਹੈ ਕਿ ਸਿੱਖ ਸਤਿਗੁਰਾਂ ਰਾਹੀਂ ਪਰਚਾਰੇ ਗਏ ਧਰਮ ਵਿਚ ਦਿਲ ਤੇ ਦਿਮਾਗ ਜਾਂ ਵਲਵਲੇ ਤੇ ਵਿਚਾਰ ਦੋਹਾਂ ਦਾ ਸੁਮੇਲ ਕਾਇਮ ਕੀਤਾ ਗਿਆ ਹੈ। ਵਿਵੇਕ ਤੋਂ ਖਾਲੀ ਨਿਰਾ ਜਜ਼ਬਾ ਮਨੁੱਖ ਨੂੰ ਅੰਧ-ਵਿਸ਼ਵਾਸੀ ਤੇ ਵਹਿਮੀ ਬਣਾ ਦਿੰਦਾ ਹੈ ਤੇ ਵਲਵਲਾ ਵਿਹੂਣ ਨਿਰਾ ਪੁਰਾ ਬੌਧਿਕ ਜਿਹਾ ਧਰਮ ਇਕ ਬਿਲਕੁਲ ਬੇਜਾਨ ਤੇ ਖੁਸ਼ਕ ਜਿਹੀ ਚੀਜ਼ ਬਣ ਕੇ ਰਹਿ ਜਾਂਦਾ ਹੈ। ਇਨ੍ਹਾਂ ਦੋਹਾਂ ਚੀਜ਼ਾਂ ਦੇ ਪਰਸਪਰ ਮੇਲ-ਜੋਲ ਨਾਲ ਹੀ ਸਹੀ ਕਿਸਮ ਦੀਆਂ ਸੁੰਦਰ ਤੇ ਸੁਚੱਜੀਆਂ ਸ਼ਖ਼ਸੀਅਤਾਂ, ਬਣਦੀਆਂ ਤੇ ਸਹੀ ਕਿਸਮ ਦੇ ਧਾਰਮਿਕ ਵਿਸ਼ਵਾਸ ਕਾਇਮ ਹੁੰਦੇ ਹਨ।

ਸਿੱਖ ਗੁਰੂ ਸਾਹਿਬਾਨ ਤੋਂ ਪਹਿਲਾਂ ਤੇ ਉਨ੍ਹਾਂ ਦੇ ਆਪਣੇ ਸਮੇਂ ਅੰਦਰ ਸਾਡੇ ਦੇਸ਼ ਤੇ ਸਮਾਜ ਵਿਚ ਅੰਧ-ਵਿਸ਼ਵਾਸ ਦਾ ਬੜਾ ਜ਼ੋਰ ਸੀ। ਸੈਂਕੜੇ ਤਰ੍ਹਾਂ ਦੇ ਵਹਿਮ ਭਰਮ ਲੋਕਾਂ ਵਿਚ ਆਮ ਪਰਚਲਿਤ ਸਨ, ਜੋ ਹੁਣ ਤਕ ਵੀ ਕਈ ਥਾਈਂ ਉਸੇ ਤਰ੍ਹਾਂ ਦੇਖਣ ਵਿਚ ਆਉਂਦੇ ਹਨ। ਯੂਰਪ ਦੇ ਈਸਾਈ ਧਰਮ ਦੇ ਇਤਿਹਾਸ ਵਿਚ ਵੀ ਇਹੋ ਜਿਹੀ ਅੰਧ-ਵਿਸ਼ਵਾਸੀ ਆਮ ਪ੍ਰਚੱਲਤ ਸੀ। ਇਹੋ ਕਾਰਨ ਸੀ ਕਿ ਸਾਇੰਸ ਦੇ ਅਸਰ ਕਰਕੇ ਪੁਨਰ ਜਾਗਰਣ ਯੁੱਗ ਦੇ ਸ਼ੁਰੂ ਹੋਣ 'ਤੇ ਲੋਕਾਂ ਦੀ ਵਿਚਾਰ ਤੇ ਵਿਵੇਕ ਸ਼ਕਤੀ ਵਿਚ ਵਾਧਾ ਹੋਣ ਨਾਲ ਸਾਇੰਸ ਤੇ ਧਰਮ ਦਾ ਪਰਸਪਰ ਵਿਰੋਧ ਜਿਹਾ ਕਾਇਮ ਹੋ ਗਿਆ। ਸਾਇੰਸਦਾਨ ਲੋਕ ਧਰਮ ਦੀ ਤੇ ਧਰਮ ਵਿਸ਼ਵਾਸੀ ਲੋਕ ਸਾਇੰਸ ਤੇ ਇਸ ਦੀਆਂ ਖੋਜਾਂ ਦੀ ਵਿਰੋਧਤਾ ਕਰਦੇ ਰਹੇ।

ਜੇਕਰ ਧਰਮ ਨੂੰ ਨਿਰੋਲ ਰੱਬੀ ਜੀਵਨ ਉਸਾਰੀ ਦਾ ਇਕ ਸਾਧਨ ਸਮਝਿਆ ਜਾਂਦਾ, ਧਰਮ ਦੇ ਪਰਵਰਤਕ ਮਹਾਨ ਵਿਅਕਤੀਆਂ ਨੂੰ ਇਸ ਜੀਵਨ ਕਲਾ ਦੇ ਕਾਮਲ ਉਸਤਾਦ ਮੰਨ ਕੇ ਉਨ੍ਹਾਂ ਦਾ ਅਦਬ ਸਤਿਕਾਰ ਕੀਤਾ ਜਾਂਦਾ, ਇਨ੍ਹਾਂ ਦੇ ਦਰਸਾਏ ਪਾਵਨ ਮਾਰਗ ਉੱਤੇ ਚੱਲ ਕੇ, ਆਪਣੇ ਜੀਵਨ ਨੂੰ ਕਿਸੇ ਦੈਵੀ ਸਾਂਚੇ ਵਿਚ ਢਾਲਣ ਦਾ ਯਤਨ ਕੀਤਾ ਗਿਆ ਹੁੰਦਾ ਤੇ ਉਨ੍ਹਾਂ ਦੇ ਪਵਿੱਤਰ ਧਰਮ ਦੇ ਨਾਮ ਉੱਤੇ ਕਈ ਤੁਕਾਂ ਦੇ ਗ਼ਲਤ ਤੇ ਹਾਸੋ-ਹੀਣ ਵਹਿਮਾਂ, ਭਰਮਾਂ ਤੇ ਅੰਧ ਵਿਸ਼ਵਾਸੀ ਦਾ ਪ੍ਰਚਾਰ ਨਾ ਕੀਤਾ ਜਾਂਦਾ ਤਾਂ ਧਰਮ ਅਤੇ ਸਾਇੰਸ ਜਾਂ ਵਿਵੇਕ ਮਾਰਗ, ਵਿਚਕਾਰ ਵਿਰੋਧ ਪੈਦਾ ਹੋਣ ਦਾ ਕੋਈ

ਕਾਰਨ ਨਹੀਂ ਸੀ। ਸਿੱਖ ਸਤਿਗੁਰੂ ਸਾਹਿਬਾਨ ਦਾ ਇਸ ਲਈ ਸਾਡੇ ਉੱਤੇ ਬੜਾ ਹੀ ਉਪਕਾਰ ਹੈ ਕਿ ਉਨ੍ਹਾਂ ਨੇ ਸਾਨੂੰ ਆਪਣੇ ਚਰਨ ਸੇਵਕਾਂ ਨੂੰ ਅੰਧ ਵਿਸ਼ਵਾਸੀ ਤੋਂ ਬਚੇ ਰਹਿਣ ਦੀ ਸਿੱਖਿਆ ਤੇ ਵਿਵੇਕ ਸ਼ਕਤੀ ਦੀ ਚੰਗੀ ਤਰ੍ਹਾਂ ਵਰਤੋਂ ਕਰਨ ਦੀ ਪੂਰੀ ਆਗਿਆ ਤੇ ਖੁੱਲ੍ਹ ਬਖਸ਼ੀ ਤੇ ਵਹਿਮਾਂ ਭਰਮਾਂ ਤੋਂ ਬਿਲਕੁਲ ਮੁਕਤ ਤੇ ਵਿਵੇਕ ਤੇ ਵਲਵਲੇ ਦੇ ਲਿਹਾਜ਼ ਨਾਲ ਇਕ ਸੰਤੁਲਿਤ ਧਰਮ ਬਖਸ਼ਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਵਿਚ ਵਹਿਮ ਖੰਡਨ ਤੇ ਵਿਵੇਕ ਦੀ ਵਰਤੋਂ ਦ੍ਰਿੜ੍ਹ ਕਰਾਉਣ ਬਾਰੇ ਹੇਠ ਲਿਖਿਆ ਇਕ ਪ੍ਰੇਰਣਾਮਈ ਪ੍ਰਸੰਗ ਇਸ ਤਰ੍ਹਾਂ ਆਉਂਦਾ ਹੈ:

*ਕੋਈ ਇਕ ਪੰਡਤ ਜੀ ਸਤਿਗੁਰੂ ਦੇ ਦਰਬਾਰ ਜਾ ਕੇ ਸਤਸੰਗ ਸਮਾਗਮ ਵਿਚ ਕਿਸੇ ਪੁਰਤਾਨ ਧਰਮ ਪੁਸਤਕ ਦੀ ਕਥਾ ਕਰਿਆ ਕਰਦੇ ਸਨ। ਇਕ ਦਿਨ ਇਕ ਵਿਸ਼ੇਸ਼ ਗੁਰੂ ਚਰਣ ਸਾਧਕ ਗੁਰਸਿੱਖ ਭਾਈ ਸਾਲ੍ਹੋ ਜੀ ਦੇ ਦੀਵਾਨ ਵਿਚ ਪ੍ਰਵੇਸ਼ ਕਰਨ ਸਮੇਂ ਮਹਾਰਾਜ ਨੇ ਉਨ੍ਹਾਂ ਸਬੰਧੀ ਇਸ ਭਾਵ ਦਾ ਬਚਨ ਕੀਤਾ ਕਿ ਉਹ ਹੱਦ ਦਰਜੇ ਦੇ ਅਨਿੰਨ ਵਿਸ਼ਵਾਸੀ ਸਿੱਖ ਸਨ। ਪੰਡਿਤ ਜੀ ਨੇ ਦਿਲ ਵਿਚ ਕੁਝ ਰੋਸ ਮਹਿਸੂਸ ਕੀਤਾ ਕਿ ਮੇਰੇ ਅਨਿੰਨ ਵਿਸ਼ਵਾਸੀ ਹੋਣ ਦਾ ਸਤਿਗੁਰਾਂ ਨੇ ਕਿਉਂ ਕਦੀ ਜ਼ਿਕਰ ਨਹੀਂ ਕੀਤਾ। ਸਬਬ ਅਜਿਹਾ ਹੋਇਆ ਕਿ ਜਿਸ ਪੁਸਤਕ ਦੀ ਕਥਾ ਹੋ ਰਹੀ ਸੀ, ਉਸ ਦੀ ਸਮਾਪਤੀ ਹੋ ਗਈ। ਮਹਾਰਾਜ ਨੇ ਕਿਸੇ ਹੋਰ ਦੂਜੀ ਪੁਸਤਕ ਦੀ ਕਥਾ ਤੇ ਵਿਚਾਰ ਸ਼ੁਰੂ ਕਰਨ ਦੀ ਆਗਿਆ ਕੀਤੀ। ਪੰਡਿਤ ਜੀ ਨੇ ਕਹਿਆ, "ਹਜ਼ੂਰ, ਨਵੀਂ ਪੁਸਤਕ ਮੇਰੇ ਪਿੰਡ ਘਰ ਵਿਚ ਪਈ ਹੈ। ਲੜਕਾ ਭੇਜ ਕੇ ਛੇਤੀ ਹੀ ਮੰਗਵਾ ਲੈਂਦਾ ਹਾਂ।" ਤਦ ਗਣੇਸ਼ ਆਦਿਕ ਕਈ ਦੇਵਤਿਆਂ ਦੀ ਆਰਾਧਨਾ ਕਰਕੇ ਤੇ ਮਹੂਰਤ ਆਦਿਕ ਸੋਧ ਸਾਧ ਕੇ ਲੜਕੇ ਨੂੰ ਇਸ ਮਤਲਬ ਲਈ ਤੋਰਿਆ ਗਿਆ। ਬਾਹਰ ਨਿਕਲਦਿਆਂ ਸਾਰ ਹੀ, ਅਚਾਨਕ ਅੱਗੋਂ ਇਕ ਖੋਤਾ ਸਾਹਮਣੇ ਆ ਜਾਣ 'ਤੇ ਛੋਟਾ ਪੰਡਿਤ ਇਸ ਨੂੰ ਅਪਸ਼ਗਨ ਸਮਝ ਕੇ ਵਾਪਸ ਪਰਤ ਆਇਆ। ਵੱਡੇ ਪੰਡਿਤ ਜੀ ਨੇ ਇਸ ਗੱਲ ਨੂੰ ਐਨ ਮੁਨਾਸਿਬ ਸਮਝਿਆ ਤਦ ਸਤਿਗੁਰੂ ਬੜੇ ਹੈਰਾਨ ਹੋਏ, ਮੁਸਕਰਾਏ ਤੇ ਫ਼ੁਰਮਾਇਆ, "ਪੰਡਤ ਜੀ ਮਹਾਰਾਜ! ਇਹ ਕੀ ਗੱਲ ਹੋਈ? ਤੁਸਾਂ ਇਤਨੀ ਦੇਵ ਪੂਜਾ ਕਰਕੇ ਤੇ ਮਹੂਰਤ, ਲਗਨ ਆਦਿਕ ਸੋਧ ਕੇ, ਹਰ ਤਰ੍ਹਾਂ ਚੰਗਾ ਸਮਾਂ ਸਮਝ ਕੇ ਅਜ਼ੀਜ਼ ਪੰਡਤ ਹੋਰਾਂ ਨੂੰ ਵਿਦਾ ਕੀਤਾ ਪਰ ਬਾਹਰ ਨਿਕਲਦਿਆਂ ਸਾਰ ਇਕ ਖੋਤੇ ਨੇ ਤੁਹਾਡੀ ਸਾਰੀ ਕੀਤੀ ਕਰਾਈ ਵਿਧੀ ਪੂਜਾ ਉੱਤੇ ਪਾਣੀ ਫੇਰ ਦਿੱਤਾ। ਆਪ ਨੂੰ ਉਨ੍ਹਾਂ 'ਤੇ ਭਰੋਸਾ ਨ ਰਹਿਆ। ਇਹ ਫਿਰ ਆਪ ਦੀ ਕੋਈ ਅਨਿੰਨ ਵਿਸ਼ਵਾਸੀ ਤਾਂ ਨ ਹੋਈ।" ਹਾਲਾਂ ਕਿ ਸਤਿਗੁਰੂ ਜੀ ਨੇ ਆਪਣੇ ਇਕ ਸਿੱਖ ਭਾਈ ਪੈੜੇ ਨੂੰ ਕੇਵਲ ਇਕ ਟਕਾ ਦੇ ਕੇ ਤੇ ਪ੍ਰਾਰਥਨਾ ਕਰਵਾ ਕੇ ਸੰਗਲਾ ਦੀਪ ਜੇਹੇ ਦੂਰ ਦੁਰਾਡੇ ਅਸਥਾਨ ਵੱਲ 'ਪ੍ਰਾਣ ਸੰਗਲੀ' ਨਾਮ ਦੀ ਯੋਗ ਦੀ ਇਕ ਵਿਸ਼ੇਸ਼ ਪੁਸਤਕ ਲਿਆਉਣ ਲਈ ਭੇਜ ਦਿੱਤਾ। ਭਾਈ ਸਾਹਿਬ ਸਤਿ ਬਚਨ ਕਹਿ ਤੇ ਨਮਸਕਾਰ ਕਰ ਕੇ ਰਵਾਨਾ ਹੋ ਗਏ। ਕਿਸੇ ਕਿਸਮ ਦਾ ਕੋਈ ਮਹੂਰਤ ਆਦਿਕ ਸੋਧਣ ਸੁਧਾਣ ਦੀ ਲੋੜ ਨ ਸਮਝੀ ਗਈ। ਕੇਵਲ ਦੋ ਪੈਸੇ ਜਿਹੀ ਨਾਮ ਮਾਤਰ ਰਕਮ ਦੇਣ ਤੋਂ ਭਾਵ ਇਹ ਪ੍ਰਤੀਤ ਹੁੰਦਾ ਹੈ ਕਿ ਬਾਵਜੂਦ ਰਸਤੇ ਲਈ ਨਾ ਹੋਣ ਵਰਗਾ ਖਰਚ ਹੋਣ ਦੇ ਗੁਰੂ ਦੇ ਸਿਦਕੀ ਸਿੱਖ ਆਪਣੇ ਅੰਤਰ ਆਤਮੇ ਪਰਵੇਸ਼ ਕਰ ਰਹੀ ਰੱਬੀ ਸ਼ਕਤੀ ਉੱਤੇ ਇਤਨਾ ਡੂੰਘਾ ਤੇ ਬਲਵਾਨ ਭਰੋਸਾ ਰੱਖਦੇ ਹਨ ਕਿ ਉਹ ਕੁਝ ਤਾਂ ਆਪਣੇ ਉੱਦਮ ਤੇ ਪੁਰਸ਼ਾਰਥ ਨਾਲ ਤੇ ਕੁਝ ਆਮ ਲੋਕਾਂ ਦੀ ਸਦਭਾਵਨਾ ਦੇ ਸਹਾਰੇ ਰਸਤੇ ਦੇ ਖਰਚ 'ਤੇ ਖਾਣ-ਪੀਣ ਆਦਿ ਦਾ ਬਾਨ੍ਹਣੂ ਬੱਝ ਜਾਣ ਦਾ ਵਿਸ਼ਵਾਸ ਕਰ ਕੇ ਦੂਰ ਤੋਂ ਦੂਰ ਦੇ ਕਿਸੇ ਠਿਕਾਣੇ ਪਹੁੰਚ ਕੇ*

*ਸਫਲਤਾ ਨਾਲ ਵਾਪਸ ਪਰਤ ਸਕਦੇ ਹਨ। ਜਿਵੇਂ ਕਿ ਅੱਜ-ਕਲ੍ਹ ਦੇ ਸਮੇਂ ਵਿਚ ਵੀ ਅਸੀਂ ਕਦੀ ਕਦੀ, ਕੁਝ ਵਿਰਲੇ ਅਜਿਹੇ ਨੌਜਵਾਨਾਂ ਦੀਆਂ ਪੈਦਲ ਜਾਂ ਸਾਈਕਲਾਂ 'ਤੇ ਕੀਤੀਆਂ ਸੰਸਾਰ ਯਾਤਰਾਵਾਂ ਦੇ ਹਾਲ ਪੜ੍ਹਦੇ ਹਾਂ।*

ਭਾਈ ਗੁਰਦਾਸ ਜੀ ਨੇ ਪੁਰਾਣੇ ਹਿੰਦੂ ਭਾਈਚਾਰੇ ਵਿਚ ਪਾਏ ਜਾਣ ਵਾਲੇ ਇਨ੍ਹਾਂ ਸ਼ਗਨਾਂ-ਅਪਸ਼ਗਨਾਂ ਤੇ ਮਹੂਰਤਾਂ ਆਦਿ ਦੇ ਵਹਿਮਾਂ ਦਾ ਤੇ ਜਿਵੇਂ ਗੁਰਸਿੱਖ ਇਨ੍ਹਾਂ ਤੋਂ ਸੁਤੰਤਰ ਤੇ ਬੇਪਰਵਾਹ ਰਹਿੰਦੇ ਹਨ ਇਸ ਸਾਰੇ ਭਾਵ ਦਾ ਉਲੇਖ ਹੇਠ ਲਿਖੇ ਆਪਣੇ ਦੋ ਕਬਿਤਾਂ ਵਿਚ ਬੜੀ ਸੁੰਦਰਤਾ ਨਾਲ ਇਸ ਤਰ੍ਹਾਂ ਕੀਤਾ ਹੈ:

*੧. ਬੈਸਨੋ ਅਨੰਨਿ ਬ੍ਰਹਮੰਨਿ ਸਾਲਗ੍ਰਾਮ ਸੇਵਾ*
*ਗੀਤਾ ਭਾਗਵਤ ਸ੍ਰੋਤਾ ਏਕਾਕੀ ਕਹਾਵਹੀ।*
*ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛਿ*
*ਕਰਤ ਗਵਨ ਸੋ ਮਹੂਰਤ ਸੁਧਾਵਹੀ।*
*ਬਾਹਰਿ ਨਿਕਸਿ ਗਰਧਬ ਸ੍ਵਾਨ ਸਗਨ ਕੈ*
*ਸੰਕਾ ਉਪਰਾਜਿ ਬਹੁਰਿ ਘਰਿ ਆਵਹੀ।*
*ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ*
*ਦੁਬਿਧਾ ਅਛਿਤ ਨ ਪਰੰਮ ਪਦੁ ਪਾਵਹੀ।* *(ਕਬਿੱਤ ੪੪੭)*

*੨. ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ*
*ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ।*
*ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੁ*
*ਗ੍ਰਿਹ ਅਉ ਨਛਤ੍ਰ ਕੀ ਨ ਸੰਕਾ ਉਰਧਾਰੀ ਹੈ।*
*ਜਾਨਤ ਨ ਸਗਨ ਲਗਨ ਆਨ ਦੇਵ ਸੇਵ*
*ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ।*
*ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ*
*ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ।* *(ਕਬਿੱਤ ੪੪੮)*

ਭਾਵ ਅਰਥ (੧) ਕਈ ਇਕ ਬ੍ਰਾਹਮਣ ਸੱਜਣ ਆਪਣੇ ਆਪ ਨੂੰ ਬੜੇ ਭਗਤ ਤੇ ਅਨਿੰਨ ਵਿਸ਼ਵਾਸੀ ਖਿਆਲ ਕਰਦੇ ਹਨ। ਠਾਕਰ ਦੀ ਪੂਜਾ ਕਰਦੇ ਤੇ ਭਗਵਤ ਗੀਤਾ ਆਦਿ ਪੁਸਤਕਾਂ ਦੇ ਇਕ ਚਿਤ ਸ੍ਰੋਤੇ ਅਖਵਾਉਂਦੇ ਹਨ।

ਤੀਰਥ ਜਾਂ ਦੇਵ ਯਾਤਰਾ ਲਈ ਪੰਡਤਾਂ ਨੂੰ ਪੁੱਛ ਕੇ ਤੇ ਮਹੂਰਤ ਆਦਿ ਸੁਧਵਾ ਕੇ ਘਰੋਂ ਰਵਾਨਾ ਹੁੰਦੇ ਹਨ।

ਬਾਹਰ ਨਿਕਲਦਿਆਂ ਸਾਰ, ਅੱਗੋਂ ਕੋਈ ਕੁੱਤਾ ਜਾਂ ਖੋਤਾ ਮਿਲ ਪੈਣ 'ਤੇ ਅਪਸ਼ਗਨ ਸਮਝ ਕੇ ਵਾਪਸ ਘਰ ਪਰਤ ਆਂਵਦੇ ਹਨ।

ਇਕ ਪਤੀਬ੍ਰਤ ਇਸਤ੍ਰੀ ਵਾਂਗੂ ਆਪਣੇ ਰੱਬੀ ਭਰੋਸੇ ਦੀ ਟੇਕ ਉੱਤੇ ਦ੍ਰਿੜ੍ਹ ਨਹੀਂ ਰਹਿ ਸਕਦੇ। ਇਸ ਲਈ ਆਪਣੇ ਇਸ ਦੁਚਿਤ ਸੁਭਾਵ ਕਰਕੇ ਪਰਮ ਪਦਵੀ ਨੂੰ ਪ੍ਰਾਪਤ ਨਹੀਂ ਹੁੰਦੇ।

(੨) ਗੁਰਸਿੱਖ ਸੰਗਤ ਦੇ ਮਿਲਾਪ ਦਾ ਪ੍ਰਤਾਪ ਐਸਾ ਹੈ ਕਿ ਇਸ ਵਿਚ ਸ਼ਾਮਿਲ ਹੋਣ ਵਾਲੇ

ਜਗਿਆਸੂ ਪਤੀਬ੍ਰਤ ਇਸਤ੍ਰੀ ਵਾਂਗੂ ਇਕ ਈਸ਼ਵਰੀ ਭਗਤੀ ਉੱਤੇ ਭਰੋਸਾ ਰੱਖ ਕੇ ਦੁਚਿੱਤੇਪਨ ਨੂੰ ਬਿਲਕੁਲ ਦੂਰ ਕਰ ਦੇਂਦੇ ਹਨ।

ਕਿਸੇ ਵੀ ਜੋਤਸ਼ੀ ਆਦਿਕ ਨੂੰ ਪੁੱਛਣ ਪੁਛਾਣ ਦੀ ਉਹ ਕੋਈ ਲੋੜ ਨਹੀਂ ਸਮਝਦੇ ਤੇ ਥਿਤ ਵਾਰ ਦੇ ਚੰਗੇ ਮੰਦੇ ਹੋਣ ਦੀ ਵੀ ਵਿਚਾਰ ਨਹੀਂ ਕਰਦੇ (ਕਿਉਂ ਜੋ ਉਨ੍ਹਾਂ ਲਈ ਸਾਰੀਆਂ ਥਿਤਾਂ ਤੇ ਵਾਰ ਸਮਾਨ ਦਰਜਾ ਰੱਖਦੇ ਹਨ) ਉਨ੍ਹਾਂ ਦੇ ਦਿਲ ਵਿਚ ਭਿੰਨ-ਭਿੰਨ ਸਾਰਿਆਂ ਤੇ ਸਿਆਰਿਆਂ ਦੇ ਚੰਗੇ ਮੰਦੇ ਅਸਰ ਦਾ ਵੀ ਕੋਈ ਭਰਮ ਨਹੀਂ ਹੁੰਦਾ।

ਉਹ ਕਿਸੇ ਵੀ ਲਗਨ ਸ਼ਗਨ ਅਤੇ ਰੱਬੀ ਸ਼ਕਤੀ ਦੇ ਸਿਵਾਏ ਕਿਸੇ ਹੋਰ ਦੇਵੀ ਦੇਵਤੇ ਦੀ ਸੇਵਾ ਜਾਂ ਪੂਜਾ ਵਿਚ ਭਰੋਸਾ ਨਹੀਂ ਰੱਖਦੇ।

ਉਨ੍ਹਾਂ ਦੀ ਸੁਰਤ ਸਦਾ ਗੁਰੂ ਸ਼ਬਦ ਵਿਚ ਸਥਿਰ ਰਹਿੰਦੀ ਹੈ ਤੇ ਪ੍ਰੇਮ ਉਨ੍ਹਾਂ ਦਾ ਕੇਵਲ ਇਕ ਨਿਰੰਕਾਰੀ ਜੋਤ ਨਾਲ ਹੁੰਦਾ ਹੈ। ਅਜਿਹੇ ਗੁਰਸਿੱਖ, ਸੰਤ ਤਾਂ ਬਾਲ ਸੁਭਾਵ ਹੁੰਦੇ ਹਨ। ਗੁਰੂ ਜਯੋਤੀ ਉਨ੍ਹਾਂ ਦੀ ਪ੍ਰਤਿਪਾਲਕ ਤੇ ਰਖਵਾਲੀ ਹੁੰਦੀ ਹੈ। ਉਨ੍ਹਾਂ ਦੀ ਅਵਸਥਾ ਜੀਵਨ ਮੁਕਤ ਬ੍ਰਹਮ ਗਿਆਨੀਆਂ ਦੀ ਹੁੰਦੀ ਹੈ।

### *ਸਾਡੀ ਪ੍ਰਚਲਤ ਅਵਸਥਾ*

ਹੁਣ ਜਿਥੋਂ ਤਕ ਸਾਡੇ ਸਿਧਾਂਤਕ (The Oretical) ਅਸੂਲ ਤੇ ਇਸ ਦੇ ਵਿਸ਼ਵਾਸ ਦਾ ਵਾਸਤਾ ਹੈ, ਉਸ ਦੀ ਅਸਲੀਅਤ ਬਾਰੇ ਤਾਂ ਉਪਰੋਕਤ ਤੱਥਾਂ 'ਤੇ ਵਿਚਾਰ ਦੀ ਰੋਸ਼ਨੀ ਵਿਚ ਕੋਈ ਸ਼ੱਕ ਸ਼ੁਬਾ ਨਹੀਂ ਹੋ ਸਕਦਾ। ਇਹ ਗੱਲ ਸੂਰਜ ਵਾਂਗੂ ਸਪੱਸ਼ਟ ਹੈ ਕਿ ਸਿੱਖ ਗੁਰੂ ਸਾਹਿਬਾਨ ਦੇ ਇਸ਼ਟ ਵਿਸ਼ਵਾਸ ਅੰਦਰ ਬਿਬੇਕ ਤੋਂ ਵਿਹੂਣ ਨਿਰੇ-ਪੁਰੇ ਕਰਮ-ਕਾਂਡੀ ਤੇ ਰਸਮੀਆਂ ਜਿਹੇ ਸਾਧਨਾਂ ਦੀ ਕੋਈ ਕਦਰ-ਕੀਮਤ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜਿਸ ਸ਼ਬਦ ਦੀ ਰਹਾਉ ਦੀ ਸਤਰ ਦਾ ਇਸ ਤੋਂ ਪਹਿਲਾਂ ਉਲੇਖ ਕੀਤਾ ਜਾ ਚੁੱਕਾ ਹੈ, ਉਸ ਦੀਆਂ ਪਹਿਲੀਆਂ ਦੋ ਸਤਰਾਂ ਵਿਚ ਇਹ ਭਾਵ ਪ੍ਰਗਟ ਕੀਤਾ ਗਿਆ ਹੈ ਕਿ ਮੈਂ ਧਰਮ ਪੁਸਤਕਾਂ ਦੇ ਪਾਠ ਕੀਤੇ ਤੇ ਜ਼ਬਾਨੀ ਜਮਾਂ ਖਰਚ ਕਰਨ ਦੇ ਤੌਰ 'ਤੇ ਬੇਦ ਆਦਿ ਧਰਮ ਗ੍ਰੰਥਾਂ ਦੀ ਵਿਚਾਰ ਕੀਤੀ ਤੇ ਯੋਗ ਮਾਰਗ ਦੇ ਨਿਵਲ ਭੁਇਅੰਗਮ (ਕੁੰਡਲਨੀ ਖੋਲ੍ਹਣੀ) ਆਦਿਕ ਸਾਧਨ ਵੀ ਸਾਧੇ ਹਨ ਪਰ ਤਜਰਬੇ ਨਾਲ ਸਾਬਤ ਇਹ ਹੋਇਆ ਹੈ ਕਿ ਇਨ੍ਹਾਂ ਸਾਧਨਾਂ ਨਾਲ ਪੰਜ ਵਿਰੋਧੀ ਵਿਕਾਰਾਂ ਤੋਂ ਤਾਂ ਖਲਾਸੀ ਹੁੰਦੀ ਨਹੀਂ, ਸਗੋਂ ਉਲਟਾ ਅਹੰਕਾਰ ਦਾ ਹੀ ਵਾਧਾ ਹੁੰਦਾ ਹੈ। ਇਸ ਦਾ ਮਤਲਬ ਸਾਫ਼ ਹੈ ਕਿ ਮੰਤਰ ਸਿੱਧੀ ਵਾਂਗੂ ਨਿਰੇ ਪੁਰੇ ਰਟ ਨਾਲ ਧਰਮ ਪੁਸਤਕਾਂ ਦੇ ਖਾਸ-ਖਾਸ ਵਿਧੀਆਂ ਨਾਲ ਕੀਤੇ ਪਾਠਾਂ ਦਾ ਪਰਮਾਰਥ ਦੀ ਸਾਧਨਾ ਵਿਚ ਕੋਈ ਲਾਭ ਨਹੀਂ ਹੁੰਦਾ। ਇਸ ਪ੍ਰਯੋਜਨ ਦੀ ਪੂਰਤੀ ਲਈ ਲੋੜ ਹੁੰਦੀ ਹੈ, ਵਿਵੇਕ ਸਾਧਨ ਦੀ, ਜਿਸ ਦੀ ਸਹਾਇਤਾ ਨਾਲ ਪਹਿਲਾਂ ਆਪਣੀ ਅਸਲ ਸਮੱਸਿਆ ਨੂੰ ਸਪੱਸ਼ਟ ਤੌਰ 'ਤੇ ਸਮਝ ਲਿਆ ਜਾਏ ਤੇ ਫਿਰ ਇਸ ਦੀ ਪੂਰਤੀ ਲਈ ਦੱਸੇ ਗਏ ਅਮਲ ਵਿਚ ਲਿਆਉਣ ਯੋਗ ਸਦਗੁਣਾਂ ਦੀ ਧਾਰਨਾ ਧਾਰੀ ਤੇ ਛੱਡਣ ਯੋਗ ਦੁਰਗੁਣਾਂ ਨੂੰ ਤਿਲਾਂਜਲੀ ਦਿੱਤੀ ਜਾਏ। ਸਦਾਚਾਰਕ ਤੇ ਅਧਿਆਤਮਿਕ ਜੀਵਨ ਸਮੱਸਿਆ ਦੇ ਦੋ ਪੱਖ ਹੁੰਦੇ ਹਨ- ਇਕ ਜਾਣਨਾ ਤੇ ਦੂਜਾ ਜਾਣੀ ਚੀਜ਼ ਨੂੰ ਅਮਲ ਵਿਚ ਲਿਆਉਣਾ। ਵਿਵੇਕ ਸਾਧਨਾ ਵਿਚ ਇਹ ਦੋਵੇਂ ਚੀਜਾਂ ਸ਼ਾਮਿਲ ਸਮਝੀਆਂ ਜਾਂਦੀਆਂ ਹਨ। ਜਾਣਨ ਤੋਂ ਬਿਨਾਂ ਅਮਲ ਦਾ ਸੁਆਲ ਪੈਦਾ ਨਹੀਂ ਹੁੰਦਾ ਤੇ ਜਾਣ ਕੇ ਵੀ ਜਾਣੇ ਅਨੁਸਾਰ ਵਰਤੋਂ ਨਾ ਕਰਨ ਨਾਲ ਜਾਣਨਾ

ਬਿਅਰਥ ਸਾਬਤ ਹੁੰਦਾ ਹੈ। ਆਮ ਤੌਰ 'ਤੇ ਦੇਖਣ ਵਿਚ ਇਹ ਆਂਵਦਾ ਹੈ ਕਿ ਸਮੱਸਿਆ ਦੇ ਇਨ੍ਹਾਂ ਦੋਹਾਂ ਹੀ ਪੱਖਾਂ ਵੱਲ ਅਸੀਂ ਬੇਪਰਵਾਹੀ ਕਰਦੇ ਹਾਂ। ਨਾ ਤਾਂ ਗੰਭੀਰ ਵਿਚਾਰ ਨਾਲ ਪਰਮਾਰਥ ਦੀ ਸਮੱਸਿਆ ਨੂੰ ਸਮਝਿਆ ਜਾਂਦਾ ਹੈ ਤੇ ਨਾ ਸਮਝੀ ਹੋਈ ਚੀਜ਼ ਨੂੰ ਦ੍ਰਿੜ੍ਹ ਸੰਕਲਪ ਨਾਲ ਵਰਤੋਂ ਵਿਚ ਹੀ ਲਿਆਇਆ ਜਾਂਦਾ ਹੈ। ਬਹੁਤੀਆਂ ਹਾਲਤਾਂ ਵਿਚ ਸਾਡਾ ਮਨ ਜਾਣਦਾ ਤਾਂ ਕਾਫੀ ਕੁਝ ਹੁੰਦਾ ਹੈ ਪਰ ਜਾਣੀਆਂ ਗੱਲਾਂ ਉੱਤੇ ਅਮਲ ਕਰਨਾ ਤੇ ਇਨ੍ਹਾਂ ਨੂੰ ਅਭਿਆਸ ਵਿਚ ਲਿਆਉਣਾ ਕਠਿਨ ਹੁੰਦਾ ਹੈ, ਲੋੜੀਂਦੀ ਘਾਲ ਤੇ ਕਮਾਈ ਸਾਥੋਂ ਕੀਤੀ ਨਹੀਂ ਜਾਂਦੀ, ਇੰਝ ਅਸੀਂ ਦੇਖਾ-ਦੇਖੀ ਪਰਮਾਰਥ ਮਾਰਗ ਵਿਚ ਵੀ ਛੋਟੇ ਤੇ ਸੌਖੇ ਰਸਤੇ ਲੱਭਣ ਤੇ ਇਨ੍ਹਾਂ ਉੱਤੇ ਚੱਲ ਕੇ ਆਪਣੀ ਮੰਜ਼ਿਲ 'ਤੇ ਛੇਤੀ ਨਾਲ ਪਹੁੰਚ ਜਾਣਾ ਚਾਹੁੰਦੇ ਹਾਂ। ਹੋਰ ਕਈ ਇਕ ਅਜਿਹੇ ਕਰਮਕਾਂਡੀ ਰਸਤਿਆਂ ਵਿਚੋਂ ਖਾਸ ਵਿਧੀਆਂ ਨਾਲ ਕੇਵਲ ਪਾਠ ਮਾਤਰ ਕਰਨ ਕਰਾਣ ਵਿਚ ਹੀ ਸਿਧੀ ਸਮਝ ਲਈ ਜਾਂਦੀ ਹੈ, ਜਿਨ੍ਹਾਂ ਦਾ ਵਿਵੇਕ ਨਾਲ ਉੱਕਾ ਕੋਈ ਵਾਸਤਾ ਨਹੀਂ ਹੁੰਦਾ। ਠੋਸ ਉਦਾਹਰਣ ਦੇ ਤੌਰ 'ਤੇ ਅਸੀਂ ਇਸ ਵੇਲੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਰਾ ਲਏ ਜਾਣ ਵਾਲੇ ਪਾਠਾਂ ਬਾਰੇ ਜ਼ਰਾ ਸਿਦਕ-ਦਿਲੀ ਨਾਲ ਵਿਚਾਰ ਕਰੀਏ ਕਿ ਇਨ੍ਹਾਂ ਵਿਚ ਕਿਤਨਾ ਕੁਝ ਵਿਵੇਕ ਪਾਇਆ ਜਾਂਦਾ ਹੈ। ਇਸ ਤਰ੍ਹਾਂ ਵੀ ਹੁੰਦਾ ਹੈ ਕਿ ਦੂਰ ਫਾਸਲੇ 'ਤੇ ਬੈਠਾ ਕੋਈ ਆਦਮੀ ਪਾਠ ਦੀ ਖਾਸ ਮਿੱਥੀ ਹੋਈ ਭੇਟਾ ਭੇਜ ਕੇ ਕਿਸੇ ਗੁਰਦੁਆਰੇ ਵਿਚ ਪਾਠ ਕਰਵਾ ਕੇ ਇਸ ਦਾ ਮਹਾਤਮ ਪ੍ਰਾਪਤ ਹੋਣ ਦਾ ਅਰਦਾਸਾ ਕਰਵਾ ਲੈਂਦਾ ਹੈ ਤੇ ਅਜਿਹਾ ਕੁਝ ਕਰ ਦਿੱਤਾ ਜਾਂਦਾ ਹੈ ਜਾਂ ਫਿਰ ਆਪਣੇ ਘਰ ਵਿਚ ਵੀ ਅਗਰ ਪਾਠ ਧਰਾਇਆ ਜਾਂਦਾ ਹੈ ਤਾਂ ਪਾਸ ਬੈਠ ਕੇ ਇਸ ਨੂੰ ਸਾਰੇ ਦਾ ਸਾਰਾ ਜਾਂ ਬਹੁਤਾ ਭਾਗ ਹੀ ਸਹੀ ਪ੍ਰੇਮ ਨਾਲ ਸੁਣਨ ਦੀ ਖੇਚਲ ਵੀ ਗਵਾਰਾ ਨਹੀਂ ਕੀਤੀ ਜਾਂਦੀ ਪਰ ਭੇਟਾ ਦੇ ਕੇ ਤੇ ਅਰਦਾਸਾ ਕਰਵਾ ਕੇ ਆਪਣੀ ਕਾਰਜ ਸਿਧੀ ਤੇ ਮਨੋਕਾਮਨਾ ਪੂਰਤੀ ਲਈ ਮਹਾਤਮ ਪ੍ਰਾਪਤ ਹੋ ਗਿਆ ਸਮਝ ਲਿਆ ਜਾਂਦਾ ਹੈ। ਕਿਤਨੀ ਵਿਵੇਕ-ਹੀਨ ਇਹ ਸਾਰੀ ਪਰਪਾਟੀ ਹੈ ਪਰ ਪ੍ਰਚਲਤ ਹੋ ਗਈ ਹੈ ਤੇ ਇਹ ਨਾ ਮਾਲੂਮ, ਕਦੋਂ ਤੇ ਕਿਸ ਤਰ੍ਹਾਂ ਪ੍ਰਚਲਤ ਹੋ ਗਈ। ਅਖੰਡ ਪਾਠਾਂ ਦੀ ਇਸ ਵਿਸ਼ੇਸ਼ ਵਿਧੀ ਬਾਰੇ ਗੰਭੀਰ ਵਿਚਾਰ ਕਰ ਕੇ, ਇਸ ਦੀ ਅਸਲੀਅਤ ਤੇ ਸਾਰਥਕਤਾ ਨੂੰ ਸਮਝਣ ਦੀ ਲੋੜ ਹੈ। ਦਾਸ ਨੂੰ 'ਨਾਨਕ ਪ੍ਰਕਾਸ਼' ਤੇ 'ਸੂਰਜ ਪ੍ਰਕਾਸ਼' ਨੂੰ ਸਮੱਗਰੀ ਤੌਰ 'ਤੇ ਮੁਤਾਲਿਆ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸੰਕਲਨ ਕਰ ਕੇ ਪਾਵਨ ਬੀੜ ਸ੍ਰੀ ਦਰਬਾਰ ਸਾਹਿਬ ਅੰਦਰ ਪ੍ਰਕਾਸ਼ ਕਰਵਾਈ, ਇਸ ਲਈ ਪਹਿਲੇ ਚਾਰ ਗੁਰੂ ਸਾਹਿਬਾਨ ਦੇ ਸਮੇਂ ਤਾਂ ਇਨ੍ਹਾਂ ਦਾ ਪਾਠ ਕਰਵਾਏ ਜਾਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਪਣੇ ਸਮੇਂ ਤੇ ਉਸ ਤੋਂ ਬਾਅਦ ਦਸਮੇਸ਼ ਜੀ ਦੇ ਆਪਣੇ ਸਮੇਂ ਤਕ ਕੋਈ ਇਕ ਵੀ ਅਜਿਹਾ ਮੌਕਾ ਕਿਸੇ ਥਾਂ ਅਜਿਹਾ ਪੜ੍ਹਨ ਵਿਚ ਨਹੀਂ ਆਂਵਦਾ, ਜਦੋਂ ਕਿਸੇ ਗੁਰੂ ਜੀ ਨੇ ਆਪ ਜਾਂ ਕਿਸੇ ਸਿੱਖ ਸੰਗਤ ਨੇ ਪ੍ਰਚਲਤ ਵਿਧੀ ਨਾਲ ਅਖੰਡ ਪਾਠ ਕਰਨ ਕਰਾਣ ਦੀ ਕਦੀ ਕੋਈ ਮਰਯਾਦਾ ਵਰਤੋਂ ਵਿਚ ਲਿਆਂਦੀ ਹੋਵੇ।

ਇਸ ਵਿਧੀ ਦੇ ਪ੍ਰਚਲਤ ਹੋਣ ਨਾਲ ਪਾਵਨ ਬਾਣੀ ਤੇ ਇਸ ਦੇ ਪਠਨ ਬਾਰੇ ਆਮ ਰਿਵਾਜ ਤੇ ਵਿਸ਼ਵਾਸ ਕੁਝ ਇਸ ਤਰ੍ਹਾਂ ਦਾ ਬਣ ਗਿਆ ਹੈ ਕਿ ਦਿਨ-ਰਾਤ ਲਗ ਕੇ ਨੀਯਤ ਕੀਤੀ ਗਈ ਸਮੇਂ ਦੀ ਮਿਆਦ ੪੮ ਘੰਟਿਆਂ ਜਾਂ ੧੬ ਪਹਿਰਾਂ ਵਿਚ ਪਾਠ ਕਰਨ ਕਰਾ ਲੈਣ ਨਾਲ ਸਭ ਤੋਂ ਵਧੀਕ ਮਹਾਤਮ ਹੁੰਦਾ ਹੈ। ਜਿਤਨੀ ਛੇਤੀ ਰਫ਼ਤਾਰ ਨਾਲ ਕੋਈ ਪਾਠੀ ਰਵਾਂ-ਰਵੀਂ ਉੱਚੀ ਸੁਰ ਨਾਲ ਜਾਂ ਮੂੰਹ

ਜ਼ੁਬਾਨੀ ਹੀ ਪਾਠ ਕਰ ਸਕੇ ਉਤਨਾ ਹੀ ਉਸ ਨੂੰ ਚੰਗਾ ਤੇ ਸੁਯੋਗ ਪਾਠੀ ਸਮਝਿਆ ਜਾਂਦਾ ਹੈ। ਅਜਿਹਾ ਵੀ ਦੇਖਣ ਤੇ ਸੁਣਨ ਵਿਚ ਆਇਆ ਹੈ ਕਿ ਕਿਸੇ ਇਕ ਖਾਸ ਵਿਅਕਤੀ ਨੇ ਕਿਸੇ ਥਾਂ ਇਕੱਲਿਆਂ ਹੀ ਲਗਾਤਾਰ ਬੈਠ ਕੇ ਸਾਰੇ ਦਾ ਸਾਰਾ ਪਾਠ ਅੱਠਾਂ ਪਹਿਰਾਂ ਵਿਚ ਹੀ ਸਮਾਪਤ ਕਰ ਲਿਆ ਹੈ ਤਾਂ ਉਸ ਦੀ ਲੋਕਾਂ ਵੱਲੋਂ ਅਸਾਧਾਰਨ ਤੌਰ 'ਤੇ ਮਾਣ ਪ੍ਰਤਿਸ਼ਠਾ ਕੀਤੀ ਗਈ ਤੇ ਉਸ ਨੂੰ ਇਕ ਮਹਾਤਮਾ ਵਿਅਕਤੀ ਕਰ ਕੇ ਸਮਝਿਆ ਜਾਣ ਲੱਗ ਪਿਆ। ਕਿਤਨੀ ਅਜੀਬ ਗੱਲ ਹੈ। ਕਿਆਸ ਕਰ ਕੇ ਦੇਖਣ ਦੀ ਲੋੜ ਹੈ ਕਿ ਇਹੋ ਜਿਹੇ ਉਸ ਖਾਸ ਭਾਈ ਸਾਹਿਬ ਕਿਤਨੀ ਤੇਜ਼ ਚਾਲ ਨਾਲ ਪਾਠ ਕਰਦੇ ਹੋਣਗੇ ਤੇ ਫਿਰ ਇਸ ਨਾਲ ਉਨ੍ਹਾਂ ਦੇ ਆਪਣੇ ਤੇ ਸ੍ਰੋਤਿਆਂ ਦੇ ਪੱਲੇ ਕੀ ਕੁਝ ਪੈਂਦਾ ਹੋਵੇਗਾ? ਘੰਟੇ ਵਿਚ ੬੦ ਪੰਨੇ ਪਾਠ ਕਰਨ ਨਾਲ ਅੱਠਾਂ ਪਹਿਰਾਂ ਵਿਚ ਭੋਗ ਪੈ ਸਕਦਾ ਹੈ। ਆਮ ਰਫਤਾਰ ਜਿਸ ਨਾਲ ਅਕਸਰ ਅਖੰਡ ਪਾਠ ੧੬ ਪਹਿਰਾਂ ਵਿਚ ਕੀਤੇ ਜਾਂਦੇ ਹਨ ਉਹ ੩੦ ਪੰਨੇ ਪ੍ਰਤੀ ਘੰਟਾ ਹੁੰਦੀ ਹੈ। ਇਸ ਤੋਂ ਦੂਣੀ ਚਾਲ ਨਾਲ ਪਾਠ ਕਰਨ ਵਿਚ ਕਿਤਨੀ ਕਾਹਲੀ ਹੋ ਸਕਦੀ ਹੈ ਅਨੁਮਾਨ ਕੀਤਾ ਜਾ ਸਕਦਾ ਹੈ।

ਫਿਰ ਕਿਧਰੇ ਕਿਧਰੇ ਕਿਸੇ ਥਾਂ 'ਤੇ ੧੦੧ ਅਖੰਡ ਪਾਠਾਂ ਦੇ ਪ੍ਰਵਾਹ ਚਲਾਏ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਜਾਂ ਪੰਜ, ਬੀੜਾਂ ਦਾ ਇਕੱਠਿਆਂ ਪ੍ਰਕਾਸ਼ ਕਰ ਕੇ, ਲੋੜੀਂਦੀ ਗਿਣਤੀ ਵਿਚ ਪਾਠੀਆਂ ਨੂੰ ਨੀਅਤ ਕਰਕੇ ਇਕ ਖਾਸ ਮਿਆਦ ਅੰਦਰ ੧੦੧ ਅਖੰਡ ਪਾਠਾਂ ਦਾ ਬੜੇ ਭਾਰੇ ਸਮਾਰੋਹ ਤੇ ਸਮਾਗਮਾਂ ਨਾਲ ਭੋਗ ਪਾਇਆ ਜਾਂਦਾ ਹੈ। ਇਸ ਪਰਪਾਟੀ ਨਾਲ ਸੁਭਾਵਕ ਤੌਰ 'ਤੇ ਜਨ ਸਾਧਾਰਣ ਅੰਦਰ ਇਹ ਖਿਆਲ ਪ੍ਰਪੱਕ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ, ਜਿਤਨੀ ਵਧੀਕ ਛੇਤੀ ਨਾਲ ਥੋੜੇ ਤੋਂ ਥੋੜੇ ਸਮੇਂ ਵਿਚ ਸਮਾਪਤ ਕਰ ਲਿਆ ਜਾਏ, ਉਤਨਾ ਹੀ ਇਸ ਦਾ ਮਹਾਤਮ ਵਧੀਕ ਹੁੰਦਾ ਹੈ ਤੇ ਇਸ ਵਿਚ ਖਾਸ ਸਿਧੀ ਹੁੰਦੀ ਹੈ ਤੇ ਇਸ ਦੇ ਉਲਟ ਜਿਤਨਾ ਸਹਿਜ ਤੇ ਵਿਚਾਰ ਨਾਲ ਤੇ ਜ਼ਿਆਦਾ ਸਮੇਂ ਵਿਚ ਸਮਾਪਤੀ ਕੀਤੀ ਜਾਏ ਉਸ ਦਾ ਮਹਾਤਮ ਉਨਾ ਹੀ ਥੋੜਾ ਹੁੰਦਾ ਹੈ। ਫਿਰ ਇਕ ਹੋਰ ਸਿੱਧੀ ਜਿਹੀ ਵਿਚਾਰ ਦੀ ਗੱਲ ਹੈ ਕਿ ਜਦੋਂ ਕਿਸੇ ਇਕ ਵੀ ਵਿਅਕਤੀ ਨੇ ਕੋਈ ਇਕ ਵੀ ਸਾਰੇ ਦਾ ਸਾਰਾ ਪਾਠ ਨਾ ਕੀਤਾ ਤੇ ਨਾ ਸੁਣਿਆ ਹੀ ਹੁੰਦਾ ਹੈ ਤਾਂ ਫਿਰ ਪਾਠਾਂ ਦੀ ੧੦੧ ਗਿਣਤੀ ਦਾ ਕਿਸ ਲਈ, ਕੀ ਅਰਥ ਨਿਕਲਦਾ ਹੈ? ਕਬੀਰ ਸਾਹਿਬ ਨੇ ਆਪਣੇ ਇਕ ਸਲੋਕ ਵਿਚ ਇਹ ਭਾਵ ਪ੍ਰਗਟ ਕੀਤਾ ਹੈ ਕਿ ਰਸਤੇ ਵਿਚ ਜਿਵੇਂ ਕੀਮਤੀ ਮੋਤੀ ਖਿਲਰੇ ਪਏ ਹੋਣ 'ਤੇ ਕੋਈ ਨੇਤਰ-ਹੀਨ ਆਦਮੀ ਉਨ੍ਹਾਂ ਨੂੰ ਲਿਤਾੜਦਾ ਉਨ੍ਹਾਂ ਦੇ ਉੱਤੋਂ ਦੀ ਲੰਘ ਜਾਏ। ਬਿਲਕੁਲ ਇਹੋ ਮਿਸਾਲ ਸਾਡੇ ਜਿਹੇ ਵਿਵੇਕ-ਹੀਨ ਸੱਜਣਾਂ ਵੱਲੋਂ ਪਾਠ ਕਰਾਣ ਉੱਪਰ ਘੱਟਦੀ ਹੈ ਪਰ ਸਾਨੂੰ ਇਹ ਗੱਲ ਇਸ ਰੂਪ ਵਿਚ ਦਿਖਾਈ ਨਹੀਂ ਦਿੰਦੀ। ਜਨ ਸਾਧਾਰਣ ਦਾ ਤਾਂ ਕਹਿਣਾ ਹੀ ਕੀ ਹੈ, ਸਿਆਣੇ ਬਿਆਣੇ ਰਾਗੀ ਤੇ ਪ੍ਰਚਾਰਕ ਲੋਕ ਵੀ ਅਜਿਹੇ ਸਮਾਗਮਾਂ 'ਤੇ ਪਹੁੰਚ ਕੇ ਇਸ ਬਾਰੇ ਗੁਰਮਤਿ ਦੇ ਵਿਵੇਕ ਸੁਪੰਨ ਮਾਰਗ ਦਾ ਪ੍ਰਕਾਸ਼ ਪਾਣ ਦੀ ਨਾ ਕੋਈ ਲੋੜ ਸਮਝਦੇ ਤੇ ਨਾ ਦਲੇਰੀ ਹੀ ਕਰਦੇ ਹਨ।

ਅਜਿਹੀ ਸੂਰਤ ਵਿਚ ਡੂੰਘੀ ਵਿਚਾਰ ਨਾਲ ਸੋਚਣ ਦੀ ਲੋੜ ਹੈ ਕਿ ਅੱਜ ਦੇ ਇਸ ਸਾਇੰਸ ਦੇ ਯੁੱਗ ਵਿਚ ਵਿਵੇਕ-ਹੀਨ ਇਹੋ ਜਿਹੀਆਂ ਰਸਮਾਂ ਨੂੰ ਕਾਇਮ ਰੱਖੀ ਜਾਣ ਨਾਲ ਕੀ ਅਸੀਂ ਗੁਰਮਤਿ ਦੇ ਹੀ ਅਸਲ ਆਸ਼ੇ ਨਾਲ ਬੇਇਨਸਾਫੀ ਕਰਦੇ ਹੋਏ ਆਪਣੇ ਧਰਮ ਦਾ ਜੱਸ ਫੈਲਾਉਣ ਦੀ ਥਾਂ ਇਸ ਦੀ ਹਾਨੀ ਦਾ ਹੀ ਕਾਰਨ ਤਾਂ ਨਹੀਂ ਸਾਬਤ ਹੋ ਰਹੇ ਹੋਵਾਂਗੇ? ਭਾਈ ਗੁਰਦਾਸ ਜੀ ਦਾ ਕਿਸੇ ਥਾਂ ਇਸ ਭਾਵ ਦਾ ਇਕ ਬਚਨ ਆਂਵਦਾ ਹੈ ਕਿ ਕਈ ਵਾਰੀ ਵਿਵੇਕ-ਹੀਨ ਆਦਮੀ ਕਿਸੇ ਮਹਾਨ ਵਿਅਕਤੀ

ਜਾਂ ਅਸੂਲ ਦੀ ਆਪਣੀ ਵਲੋਂ ਤਾਂ ਉਸਤਤ ਕਰ ਰਹੇ ਹੁੰਦੇ ਹਨ ਪਰ ਅਸਲ ਵਿਚ ਹੋ ਨਿੰਦਾ ਰਹੀ ਹੁੰਦੀ ਹੈ। ਇਸ ਲਈ ਇਹੋ ਜਿਹੀ ਅਰਾਧਨਾ ਕਰਨ ਨਾਲੋਂ ਚੁਪ ਰਹਿਣਾ ਹੀ ਵਧੇਰੇ ਸੁਖਦਾਈ ਰਹਿੰਦਾ ਹੈ। ਬਚਨ ਸਗਵੇਂ ਰੂਪ ਵਿਚ ਇਸ ਤਰ੍ਹਾਂ ਹੈ, 'ਜਾਨਤ ਉਸਤਤਿ, ਕਰਤ ਨਿੰਦਿਆ, ਅੰਧ ਮੂੜ ਐਸੇ ਆਰਾਧਬੇ ਤੇ ਮੋਨਿ ਸੁਖਦਾਈ ਹੈ'। (ਭਾਈ ਗੁਰਦਾਸ, ਕਬਿੱਤ ੫੫੫)

ਵਿਵੇਕ ਦੀ ਮਹੱਤਤਾ ਬਾਰੇ ਕਿਉਂਕਿ ਵਿਚਾਰ ਕੀਤੀ ਜਾ ਰਹੀ ਹੈ ਤੇ ਇਸ ਨਾਲ ਸਬੰਧਤ ਹੋਣ ਕਰਕੇ ਵਿਵੇਕ-ਹੀਨ ਪਾਠ ਵਿਧੀਆਂ ਦਾ ਉਲੇਖ ਕੀਤਾ ਜਾ ਰਿਹਾ ਹੈ, ਇਸ ਲਈ ਹੁਣ ਵਿਵੇਕ ਦੀ ਹੀ ਰੌਸ਼ਨੀ ਵਿਚ ਹੀ ਸੰਖੇਪ ਤੌਰ 'ਤੇ ਇਹ ਦੇਖ ਲੈਣ ਦੀ ਲੋੜ ਹੈ ਕਿ ਪਾਠ ਕਰਨ ਤੇ ਸੁਣਨ ਦੀ ਫਿਰ ਅਸਲ ਵਿਵੇਕ ਯੁਕਤ ਵਿਧੀ ਕੀ ਹੋਣੀ ਚਾਹੀਦੀ ਹੈ? ਸੋ ਸਨਿਮਰ ਵਿਚਾਰ ਅਨੁਸਾਰ ਖੁਦ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਦਿ ਤੋਂ ਲੈ ਅੰਤ ਤਕ ਵਿਚਾਰ ਇਕਾਗਰਤਾ ਤੇ ਰਸ ਭਿੱਜੇ ਮਨ ਨਾਲ ਸਹਿਜੇ-ਸਹਿਜੇ ਪਾਠ ਕਰਨਾ ਜਾਂ ਸੁਣਨਾ ਹੀ ਸਭ ਤੋਂ ਵੱਧ ਲਾਭਦਾਇਕ ਤਰੀਕਾ ਕਿਹਾ ਜਾ ਸਕਦਾ ਹੈ। ਅਜਿਹਾ ਕਿ 'ਮਨ ਭੀਨਾ ਨਿਜ ਘਰਿ ਜਾਵੈਗੇ' ਬਚਨ ਅਨੁਸਾਰ ਪਾਠ ਅਰੰਭ ਕਰਨ ਤੋਂ ਪਹਿਲਾਂ ਤੇ ਮਗਰੋਂ ਦੀ ਅਵਸਥਾ ਵਿਚ ਸਪੱਸ਼ਟ ਤੌਰ 'ਤੇ ਇਕ ਸੁਭਾਗ ਇਨਕਲਾਬ ਹੋ ਗਿਆ ਪ੍ਰਤੀਤ ਹੋਵੇ। ਇਕ ਤਰ੍ਹਾਂ ਮਾਨਸਿਕ ਤੇ ਆਤਮਿਕ ਇਸ਼ਨਾਨ ਹੋ ਕੇ ਤਨ-ਮਨ ਹੌਲਾ ਤੇ ਹਰਾ ਭਰਾ ਹੋ ਗਿਆ ਅਨੁਭਵ ਹੋਵੇ। ਨਜ਼ਰ ਹੀ ਹੋਰ ਦੀ ਹੋਰ ਹੋ ਜਾਏ ਜਿਵੇਂ ਕਿ ਬਚਨ ਹੈ:

*ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥* (ਪੰਨਾ ੯੨੨)

ਫਿਰ ਸੁਖਮਨੀ ਸਾਹਿਬ ਅੰਦਰ ਮਹਾਰਾਜ ਨੇ ਮਨਫ਼ੀ ਰੂਪ ਵਿਚ ਇਸ ਤਰ੍ਹਾਂ ਪ੍ਰਗਟ ਕੀਤਾ ਹੈ:

*ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ॥*
*ਹਰਿ ਦਰਗਹ ਕਹੁ ਕੈਸੇ ਗਵੈ॥* (ਪੰਨਾ ੨੨੮)

ਕਿ ਅਨੇਕਾਂ ਯਤਨ ਤੇ ਸਾਧਨਾ ਕਰਦਿਆਂ ਹੋਇਆਂ ਜੇਕਰ ਮਨ ਪਿਘਲਦਾ ਨਹੀਂ ਤਾਂ ਆਦਮੀ ਪਰਮਾਤਮਾ ਦੀ ਦਰਗਾਹ ਵਿਚ ਜੋ ਆਪਣੀ ਆਤਮਾ ਅੰਦਰ ਹੀ ਮੌਜੂਦ ਹੈ, ਕਿਵੇਂ ਪ੍ਰਵੇਸ਼ ਕਰ ਸਕਦਾ ਹੈ। ਮਨ ਦੇ ਪਿਘਲ ਜਾਣ ਦੀ ਅਤਿ ਸੁੰਦਰ ਭਗਤੀ ਭਾਵਨਾ ਵਾਲੀ ਇਸ ਅਵਸਥਾ ਦਾ ਚਿਤ੍ਰ ਕਵੀ ਤੁਸਲੀ ਦਾਸ ਜੀ ਨੇ ਰਾਮਾਇਣ ਵਿਚ ਕਿਸੇ ਥਾਂ ਇਸ ਤਰ੍ਹਾਂ ਬੰਨ੍ਹਿਆ ਹੈ:

*ਹਰਿ ਗੁਨ ਗਾਵਤ ਪੁਲਕ ਸਰੀਰਾ। ਗਦ ਗਦ ਗਿਰਾ ਨੈਨ ਬਹੇ ਨੀਰਾ॥*

ਪਾਠ ਕਰਦਿਆਂ ਕੁਝ ਇਹੋ ਜਿਹੀ ਅਵਸਥਾ ਮਨ ਤੇ ਸਰੀਰ ਦੀ ਹੋ ਜਾਣੀ ਚਾਹੀਦੀ ਹੈ। ਇਹ ਤਾਂ ਹੀ ਹੋ ਸਕਦਾ ਹੈ, ਜੇਕਰ ਪਾਠ ਇਕਾਗਰਤਾ ਤੇ ਵਿਚਾਰ ਨਾਲ ਭਾਵਾਰਥ ਨੂੰ ਸਮਝਦੇ ਤੇ ਫਿਰ ਭਾਵਨਾ ਭਰੀ ਤਬੀਅਤ ਨਾਲ ਕੀਤਾ ਜਾਏ ਤੇ ਫਿਰ ਇਸ ਅਨੁਸਾਰ ਅਮਲ ਵੀ ਕੀਤਾ ਜਾਏ। ਵਰਨਾ ਭਾਈ ਗੁਰਦਾਸ ਜੀ ਦੇ ਬਚਨ ਅਨੁਸਾਰ 'ਗਾਏ ਸੁਨੈ ਆਂਖੇ ਮੀਚੈ ਪਾਈਏ ਨ ਪਰਮ ਪਦੁ, ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ (ਭਾਈ ਗੁਰਦਾਸ, ਕਬਿੱਤ ੪੩੯) ਦੀ ਹਾਲਤ ਹੀ ਰਹਿੰਦੀ ਹੈ; ਜਾਣੀ ਸਿੱਖਿਆ ਨੂੰ ਅਮਲ ਵਿਚ ਲਿਆਉਣਾ ਵਿਵੇਕ ਦਾ ਹੀ ਦੂਜਾ ਪੱਖ ਹੈ। ਆਓ! ਅਸੀਂ ਵੀ ਅਰਦਾਸ ਕਰੀਏ।

*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥* (ਪੰਨਾ ੬੪੧)

-◆—◆—◆-

(੫/੧੯੯੬)

# ਬ੍ਰਹਮ ਗਿਆਨੀ

ਪਰਮਾਰਥ ਵਿਚ ਬ੍ਰਹਮ ਗਿਆਨ ਦੀ ਪਦਵੀ (ਅਵਸਥਾ) ਬਹੁਤ ਉੱਚੀ ਹੈ। ਇਸ ਸ੍ਰੇਸ਼ਟ ਪਦਵੀ 'ਤੇ ਪੁੱਜਣ ਵਾਲੇ ਮਹਾਂਪੁਰਸ਼ ਨੂੰ ਕਹਿੰਦੇ ਹਨ ਬ੍ਰਹਮ ਗਿਆਨੀ। ਬ੍ਰਹਮ ਗਿਆਨੀ ਹੈ ਬ੍ਰਹਮ ਦੇ ਜਾਣਨ ਵਾਲਾ। ਬ੍ਰਹਮ ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦੇ ਅਰਥ ਹਨ: ਸਭ ਤੋਂ ਵਧਿਆ ਹੋਇਆ, ਕਰਤਾਰ, ਜਗਨ ਨਾਥ, ਵਾਹਿਗੁਰੂ (ਮਹਾਨ ਕੋਸ਼, ਦੂਜੀ ਐਡੀਸ਼ਨ, ਪੰਨਾ ੬੭੧)। "ਬ੍ਰਹਮ ਦੀਸੈ ਬ੍ਰਹਮੁ ਸੁਣੀਐ" ਜਾਂ "ਬ੍ਰਹਮ ਬਿੰਦਹਿ ਤੇ ਬ੍ਰਾਹਮਣਾ॥" ਸੋ ਬ੍ਰਹਮ ਗਿਆਨੀ ਉਹ ਹੈ ਜਿਸ ਨੇ ਵਾਹਿਗੁਰੂ ਨੂੰ ਜਾਣ ਲਿਆ ਹੈ, ਜਿਸ ਨੇ ਅਕਾਲ ਪੁਰਖ ਨੂੰ ਪਾ ਲਿਆ ਹੈ। ਜਿਸ ਦੀ ਅਕਾਲ ਪੁਰਖ ਨਾਲ ਜਾਣ ਪਛਾਣ ਹੈ, ਡੂੰਘੀ ਸਾਂਝ ਹੈ।

ਸਿੱਖ ਧਰਮ ਵਿਚ ਬ੍ਰਹਮ ਗਿਆਨ ਤੇ ਬ੍ਰਹਮ ਗਿਆਨੀ ਦੀ ਉੱਚੀ ਪਦਵੀ (ਅਵਸਥਾ), ਵਡਿਆਈ ਤੇ ਗੁਣਾਨਵਾਦ ਦਾ ਕਈ ਥਾਵਾਂ 'ਤੇ ਜ਼ਿਕਰ ਆਇਆ ਹੈ। ਖਾਸ ਤੌਰ 'ਤੇ ਸੁਖਮਨੀ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਂ ਇਕ ਸੰਪੂਰਨ ਅਸਟਪਦੀ ਬ੍ਰਹਮ ਗਿਆਨੀ ਬਾਰੇ ਉਚਾਰੀ ਹੈ। ਜਿਸ ਵਿਚ ਆਪ ਨੇ ਬ੍ਰਹਮ ਗਿਆਨੀ ਦੀਆਂ ਸਿਫ਼ਤਾਂ ਤੇ ਗੁਣਾਂ ਸਬੰਧੀ ਅਤੇ ਬ੍ਰਹਮ ਗਿਆਨ ਦੀ ਉੱਚੀ ਪਦਵੀ (ਅਵਸਥਾ) ਬਾਰੇ ਵਿਸਥਾਰ ਨਾਲ ਜ਼ਿਕਰ ਕੀਤਾ ਹੈ। ਇਸ ਅਸਟਪਦੀ ਦੇ ਆਦਿ ਵਿਚ ਜੋ ਸਲੋਕ ਹੈ ਉਸ ਵਿਚ ਗੁਰੂ ਜੀ ਬ੍ਰਹਮ ਗਿਆਨੀ ਦੇ ਇਹ ਲੱਛਣ ਦੱਸਦੇ ਹਨ: ਬ੍ਰਹਮ ਗਿਆਨੀ ਉਹ ਹੈ ਜਿਸ ਦੇ ਮਨ ਵਿਚ ਸੱਚਾ ਪਰਮਾਤਮਾ ਵੱਸਦਾ ਹੈ, ਜਿਸ ਦੇ ਮੂੰਹ 'ਤੇ ਉਸ ਦਾ ਸੱਚਾ ਨਾਮ ਨਿਵਾਸ ਕਰਦਾ ਹੈ ਤੇ ਜੋ ਉਸ ਇਕ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਵੇਖਦਾ:

*ਮਨਿ ਸਾਚਾ ਮੁਖਿ ਸਾਚਾ ਸੋਇ॥*

*ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*

*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥* *(ਪੰਨਾ ੨੭੨)*

ਭਾਵ ਬ੍ਰਹਮ ਗਿਆਨੀ ਉਹ ਹੈ ਜੋ 'ਮਨ-ਬਚ-ਕਰਮ' ਕਰਕੇ ਸੱਚਾ ਹੈ ਤੇ ਜਿਸ ਨੂੰ ਵਾਹਿਗਰੂ ਸਾਰੇ ਵਿਆਪਕ ਦਿੱਸਦਾ ਹੈ:

*ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥* *(ਪੰਨਾ ੩੯੭)*

ਗੁਰਬਾਣੀ ਵਿਚ ਕਈ ਥਾਈਂ ਬ੍ਰਹਮ ਗਿਆਨੀ ਦੀ ਥਾਂ ਨਿਰਾ ਗਿਆਨੀ ਸ਼ਬਦ ਭੀ ਵਰਤਿਆ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗਉੜੀ ਰਾਗ ਵਿਚ ਫ਼ੁਰਮਾਇਆ ਹੈ 'ਆਪੁ ਬੀਚਾਰੇ ਸੁ ਗਿਆਨੀ ਹੋਈ॥' ਆਦਿ ਗੁਰੂ ਜੀ ਨੇ ਇਕ ਹੋਰ ਥਾਂ ਉਸ ਗਿਆਨੀ ਦੇ ਲੱਛਣ ਦੱਸੇ ਹਨ ਜੋ ਸੱਚਾ ਗਿਆਨੀ ਹੈ ਤੇ ਜੋ ਵਾਹਿਗੁਰੂ ਦੀ ਸੱਚੀ ਦਰਗਾਹ ਵਿਚ ਪਰਵਾਨ ਹੈ।

*ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥*
*ਆਪੁ ਪਛਾਣੈ ਬੂਝੈ ਸੋਇ॥*
*ਗੁਰ ਪਰਸਾਦਿ ਕਰੇ ਬੀਚਾਰੁ॥*
*ਸੋ ਗਿਆਨੀ ਦਰਗਹ ਪਰਵਾਣੁ॥* (ਪੰਨਾ ੨੫)

ਆਪਾ ਵਿਚਾਰਨ ਵਾਲਾ ਸੂਝਵਾਨ ਜਾਂ ਆਪਾ ਪਛਾਣਨ ਵਾਲਾ ਗਿਆਨੀ 'ਸੱਚੇ' ਦੀ ਪੂਰੀ ਸੋਝੀ ਰੱਖਦਾ ਹੈ। ਗਿਆਨੀ ਸਿਆਣਪ ਤੇ ਬਿਬੇਕ ਨਾਲ ਕੰਮ ਕਰਦਾ ਹੈ ਤੇ ਕੋਈ ਪਾਖੰਡੀ ਆਪਣੇ ਮਤ ਦਾ ਜਾਲ ਵਿਛਾ ਕੇ ਉਸ ਨੂੰ ਫਸਾ ਨਹੀਂ ਸਕਦਾ। ਉਹ ਕਿਸੇ ਧੋਖੇ ਵਿਚ ਆ ਕੇ ਗੁੰਮਰਾਹ ਨਹੀਂ ਹੁੰਦਾ:

*ਗਿਆਨੀਆ ਨੋ ਸਭੁ ਸਚੁ ਹੈ ਸਚੁ ਸੋਝੀ ਹੋਈ॥*
*ਓਇ ਭੁਲਾਏ ਕਿਸੈ ਦੇ ਨ ਭੁਲਨੀ ਸਚੁ ਜਾਣਨਿ ਸੋਈ॥* (ਪੰਨਾ ੮੨੫)

ਸੱਚ ਦੀ ਸੋਝੀ ਕੀ ਹੈ? ਇਹ ਹੈ ਉਸ ਸੱਚੇ ਦੇ ਹੁਕਮ ਨੂੰ ਬੁਝਣਾ। ਕੂੜ ਦੀ ਪਾਲ ਨੂੰ ਤੋੜਨਾ ਹੀ ਤਾਂ ਸੱਚ ਨੂੰ ਸਮਝਣਾ ਹੈ, ਸੱਚ ਦਾ ਗਿਆਨ ਹੈ। ਇਹ ਕੂੜ ਦੀ ਪਾਲ ਕੀ ਹੈ? ਇਹ ਹੈ ਹਉਮੈ ਦੀ ਪਾਲ ਜਾਂ ਭੀਤਿ (ਕੰਧ) ਜੋ ਜੀਵ ਆਤਮਾ ਤੇ ਪਰਮਾਤਮਾ ਦੇ ਵਿਚਕਾਰ ਆਈ ਹੋਈ ਹੈ:

*ਹਉ ਹਉ ਭੀਤਿ ਭਇਓ ਹੈ ਬੀਚੋ...* (ਪੰਨਾ ੬੨੪)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਦੀ ਪਹਿਲੀ ਪਉੜੀ ਵਿਚ ਇਕ ਪ੍ਰਸ਼ਨ ਕੀਤਾ ਹੈ: 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ''? ਅਤੇ ਫਿਰ ਉੱਤਰ ਦਿੱਤਾ ਹੈ: "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥'' "ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥'' ਸਪੱਸ਼ਟ ਹੈ ਕਿ ਹਉਮੈ ਤੋਂ ਉਹੀ ਮੁਕਤ ਹੈ ਜਿਸ ਨੇ ਕਿ 'ਹੁਕਮ' ਨੂੰ ਸਮਝਿਆ ਹੈ। ਹੁਕਮ ਨੂੰ ਸਮਝਣਾ ਹੀ ਤਾਂ ਸੱਚਾ ਗਿਆਨ ਹੈ। ਅਜਿਹੇ ਪੁਰਖ ਦੇ ਦਿਲ ਵਿਚੋਂ ਖੁਦੀ ਨਿਕਲ ਜਾਂਦੀ ਹੈ। ਐਸਾ ਮਨੁੱਖ ਆਗਿਆ ਪਾਲਣ ਦੀ ਅਵਸਥਾ 'ਤੇ ਪੁੱਜ ਕੇ ਆਪਣੇ ਆਪ ਨੂੰ ਬਿਲਕੁਲ ਅਕਾਲ ਪੁਰਖ ਨੂੰ ਸਮਰਪਣ ਕਰ ਦੇਂਦਾ ਹੈ ਤੇ ਫਿਰ ਇਸ ਅਵਸਥਾ 'ਤੇ ਪੁੱਜ ਕੇ ਵਾਹਿਗੁਰੂ ਦੀ ਭਗਤੀ ਤੇ ਸਿਮਰਨ ਦੀ ਉੱਚੀ ਪਦਵੀ ਪ੍ਰਾਪਤ ਕਰਦਾ ਹੈ।

ਵਾਸਤਵ ਵਿਚ ਪਰਮਾਰਥ ਜਾਂ ਭਗਤੀ ਮਾਰਗ ਵਿਚ ਇਹ ਹਾਲਤ ਸਿੱਖ ਲਈ ਬੜੇ ਹੀ ਉੱਚੇ ਦਰਜੇ ਦੀ ਅਵਸਥਾ ਹੈ, ਜਿਸ 'ਤੇ ਪਹੁੰਚਣ ਲਈ ਸਤਿਗੁਰੂ ਜੀ ਨੇ ਉਪਦੇਸ਼ ਕੀਤਾ ਹੈ। ਇਸ ਅਵਸਥਾ 'ਤੇ ਪਹੁੰਚਣ ਦਾ ਤਰੀਕਾ ਤੇ ਸਾਧਨ ਕੀ ਹਨ। ਇਹ ਸਮਝਣਾ ਤੇ ਇਸ 'ਤੇ ਵਿਚਾਰ ਕਰਨਾ ਭੀ ਹਰ ਸੱਚੇ ਸਿੱਖ ਲਈ ਬਹੁਤ ਜ਼ਰੂਰੀ ਹੈ। ਵਿਚਾਰਵਾਨਾਂ ਨੇ ਦੱਸਿਆ ਹੈ ਕਿ ਹਉਮੈ ਬੁੱਧੀ ਦਾ ਹੀ ਇਕ ਹਿੱਸਾ ਹੈ। ਜੜ੍ਹ ਪਦਾਰਥਾਂ ਵਿਚ ਬੁੱਧੀ ਨਹੀਂ ਹੁੰਦੀ, ਇਸ ਲਈ ਉਨ੍ਹਾਂ ਵਿਚ ਹਉਮੈ ਭੀ ਨਹੀਂ ਹੁੰਦੀ। ਹਉਮੈ ਕੇਵਲ ਸ਼ਖ਼ਸੀਅਤ ਦੇ ਅਹਿਸਾਸ ਕਾਰਣ ਹੀ ਨਹੀਂ ਹੁੰਦੀ ਸਗੋਂ ਰਾਜ, ਤਖ਼ਤ, ਧੰਨ, ਜੋਬਨ, ਸੁੰਦਰਤਾ, ਵਿੱਦਿਆ, ਹੁਨਰ ਆਦਿ ਕਰਕੇ ਵੀ ਹੋ ਜਾਂਦੀ ਹੈ। ਇਹ ਇਕ ਅਜਿਹਾ ਸੂਖਮ ਰੋਗ ਹੈ ਕਿ ਭਜਨ, ਤਪ, ਦਾਨ ਤੇ ਤਿਆਗ ਆਦਿ ਜਿਹੇ ਚੰਗੇ ਕਰਮ ਕਰਦਿਆਂ ਭੀ ਹੋ ਜਾਂਦਾ ਹੈ। ਹਉਮੈ ਭਾਵੇਂ ਕਿਸੇ ਤਰ੍ਹਾਂ ਹੋਵੇ ਇਸ ਦਾ ਮੂਲ ਕਾਰਣ ਸੋਝੀ ਨਾ ਹੋਣਾ ਹੈ। ਭਾਵ ਅਗਿਆਨ ਹੈ। ਗਿਆਨ ਨਾਲ ਹਉਮੈ ਦੂਰ ਹੋ ਜਾਂਦੀ ਹੈ। ਅਜਿਹਾ ਗਿਆਨਵਾਨ ਇਹ 'ਮੈਂ-ਮੈਂ' ਕਰਨ ਵਾਲੀ ਮਤਿ ਛੱਡ ਦੇਂਦਾ ਹੈ ਤੇ ਵਿਕਾਰਾਂ ਦੇ ਹਮਲਿਆਂ ਵਲੋਂ ਸੁਚੇਤ ਹੋ ਜਾਂਦਾ ਹੈ। ਅਜਿਹੇ ਗਿਆਨੀ ਨੂੰ ਬ੍ਰਹਮ ਗਿਆਨੀ ਹੀ ਤਾਂ ਕਹਿੰਦੇ ਹਨ।

*ਬ੍ਰਹਮ ਗਿਆਨੀ ਸਦਾ ਸਦ ਜਾਗਤ॥*

*ਬ੍ਰਹਮ ਗਿਆਨੀ ਅਹੰਬੁਧਿ ਤਿਆਗਤ॥* *(ਪੰਨਾ ੨੭੩)*

'ਹਉਮੈ ਬੂਝੈ ਤਾ ਦਰੁ ਸੂਝੈ' ਵਾਲੀ ਗਿਆਨ ਦ੍ਰਿਸ਼ਟੀ ਬਿਨਾਂ ਅੰਤਰ ਆਤਮੇ ਪ੍ਰਕਾਸ਼ ਨਹੀਂ ਹੋ ਸਕਦਾ, ਉਸ ਦੇ ਦਰ ਦੀ ਸੋਝੀ ਨਹੀਂ ਪੈ ਸਕਦੀ।

'ਗਿਆਨ ਵਿਹੂਣਾ ਕਥਿ ਕਥਿ ਲੂਝੈ' ਜੋ ਸੱਚੇ ਗਿਆਨ ਤੋਂ ਸੱਖਣਾ ਹੈ ਤੇ ਗਿਆਨ ਦੀਆਂ ਥੋਥੀਆਂ ਗੱਲਾਂ ਹੀ ਮਾਰਦਾ ਹੈ ਤੇ ਝਗੜੇ ਤੇ ਬਹਿਸਾਂ ਕਰਦਾ ਰਹਿੰਦਾ ਹੈ ਉਸ ਨੂੰ ਪਰਮਾਤਮਾ ਦੇ ਦਰ ਦੀ ਸੋਝੀ ਨਹੀਂ ਪੈ ਸਕਦੀ। ਜਿਸ ਨੂੰ ਉਸ ਸੱਚੇ ਦੇ ਦਰ ਦੀ ਸੋਝੀ ਪੈ ਗਈ ਹੈ, ਸੱਚ ਵਿਚ ਇਕੇ ਮਿਕ ਹੋ ਗਿਆ ਹੈ, ਉਹ ਹੈ ਬ੍ਰਹਮ ਗਿਆਨੀ।

(੭/੧੯੬੨)



# ਸਿਮਰਨ ਦਾ ਸੰਕਲਪ

ਜੀਵ ਵਾਹਿਗੁਰੂ ਪਾਸੋਂ ਵਿਛੜਿਆ ਹੋਇਆ ਹੈ ਅਤੇ ਇਸ ਜਗਤ ਵਿਚ ਆਵਾਗਵਣ ਦੇ ਚੱਕਰ ਅਧੀਨ ਆਉਂਦਾ ਹੈ, ਜੀਵਨ ਭੋਗਦਾ ਹੈ, ਕਰਮ-ਕੁਕਰਮ ਕਰਦਾ ਹੈ ਅਤੇ ਅਖੀਰ ਤੁਰ ਜਾਂਦਾ ਹੈ ਅਤੇ ਹੋਰ ਕਿਸੇ ਜੂਨੀ ਵਿਚ ਜਾ ਪੈਂਦਾ ਹੈ। ਇਹ ਇਕ ਅਨੰਤ ਚੱਕਰ ਹੈ ਪਰ ਕੀ ਜਨਮ-ਮਰਨ ਦੇ ਚੱਕਰ ਤੋਂ ਛੁਟਕਾਰਾ ਮਿਲ ਸਦਕਾ ਹੈ। ਜੇ ਮਿਲ ਸਕਦਾ ਹੈ ਤਾਂ ਕਿਵੇਂ? ਕਿਹੜੇ ਸਾਧਨ ਹਨ? ਇਨ੍ਹਾਂ ਦੋਵਾਂ ਸਵਾਲਾਂ ਬਾਰੇ ਭਾਰਤੀ ਅਤੇ ਵਿਦੇਸ਼ੀ ਦਰਸ਼ਨ ਵਿਚ ਅਤੇ ਅਧਿਆਤਮਿਕ ਸਾਹਿਤ ਵਿਚ ਅਨੁਭਵੀ ਸੰਤਾਂ, ਮਹਾਂਪੁਰਖਾਂ ਤੇ ਗੁਰੂ ਪਿਆਰਿਆਂ ਨੇ ਆਪਣੇ ਵਿਚਾਰ ਵਿਅਕਤ ਕੀਤੇ ਹਨ। ਗੁਰਬਾਣੀ ਵਿਚ ਵੀ ਗੁਰੂ ਸਾਹਿਬਾਨ ਨੇ ਮੁਕਤੀ ਦੀ ਪ੍ਰਾਪਤੀ ਲਈ ਸਾਧਨ ਦੱਸੇ ਹਨ। ਸਭ ਤੋਂ ਪ੍ਰਮੁੱਖ, ਮੂਲ ਅਤੇ ਸੌਖਾ ਸਾਧਨ ਸਿਮਰਨ ਹੈ।

ਸਿਮਰਨ ਤੋਂ ਕੀ ਭਾਵ ਹੈ? ਸਿਮਰਨ ਵਾਹਿਗੁਰੂ ਨੂੰ ਹਰ ਵੇਲੇ ਯਾਦ ਰੱਖਣਾ ਹੈ। ਸਵਾਸ-ਸਵਾਸ ਵਾਹਿਗੁਰੂ ਵਾਹਿਗੁਰੂ ਦੀ ਧਵਨੀ ਹੈ। ਸਿਮਰਨ ਦਾ ਅਰਥ ਜ਼ਬਾਨ ਵਿਚ ਵਾਹਿਗੁਰੂ ਸ਼ਬਦ ਦਾ ਰਟਨ ਨਹੀਂ, ਸਗੋਂ ਇਸ ਦਾ ਅਰਥ ਇਹ ਹੈ ਕਿ ਹਰ ਵੇਲੇ ਇਹ ਮਹਿਸੂਸ ਕੀਤਾ ਜਾਵੇ ਕਿ ਵਾਹਿਗੁਰੂ ਮੇਰੇ ਨਾਲ ਹੈ ਤੇ ਮੈਂ ਵਾਹਿਗੁਰੂ ਨਾਲ ਹਾਂ। ਉਹ ਮੇਰੇ ਹਰ ਰਾਹ, ਹਰ ਕਰਮ, ਹਰ ਕੁਕਰਮ ਤੇ ਹਰ ਕ੍ਰਿਤ ਨੂੰ ਵਾਚਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਜੀ ਦੇ ਆਪਣੇ ਬਚਨਾਂ ਵਿਚ:

*ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ*
*ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈਂ॥* (ਦਸਮ ਗ੍ਰੰਥ, ਪੰਨਾ ੧੯)

ਸੱਚੇ ਪਾਤਸ਼ਾਹ ਦੀ ਇਹ ਇਕ ਮਿਸਾਲ ਹੈ; ਬਾਦਸ਼ਾਹ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਲਿਖਾਰੀਆਂ ਨੂੰ ਅਨੰਤ ਗੁਣਾਂ ਵਾਲੇ ਅਕਾਲ ਪੁਰਖ ਦੀ ਉਪਮਾ ਕਰਦੇ ਆਪਣੀ ਰਚਨਾ ਲਿਖਵਾ ਰਹੇ ਸਨ ਤਾਂ ਸੁਰਤਿ ਅਕਾਲ ਪੁਰਖ ਦੇ ਚਰਨਾਂ ਵਿਚ ਜੁੜ ਗਈ ਤਾਂ ਸਾਹਿਬ ੧੬ ਪਹਿਰ 'ਤੂੰ ਹੀ', 'ਤੂੰ ਹੀ', 'ਤੂੰ ਹੀ', 'ਤੂੰ ਹੀ' ਦੀ ਧੁਨੀ ਵਿਚ ਲੀਨ ਰਹੇ। ਕਹਿਣ ਦਾ ਭਾਵ ਇਹ ਹੈ ਕਿ ਸਿਮਰਨ ਰਟਨ ਨਹੀਂ ਸਗੋਂ ਅਨੁਭਵ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਮਰਨ ਨੂੰ ਸਵੀਕਾਰ ਕਰਦਿਆਂ ਆਖਿਆ ਹੈ; ਸਿਮਰਨ ਜੀਵਨ ਹੈ ਅਤੇ ਭੁੱਲ ਜਾਣਾ ਮੌਤ:

*ਆਖਾ ਜੀਵਾ ਵਿਸਰੈ ਮਰਿ ਜਾਉ॥* (ਪੰਨਾ ੩੪੯)

"ਸ੍ਰੀ ਮਦ ਭਾਗਵਤ ਪੁਰਾਣ ਅਨੁਸਾਰ ਜੋ ਵਿਅਕਤੀ ਵਿਸ਼ਿਆਂ ਦਾ ਚਿੰਤਨ ਕਰਦਾ ਹੈ, ਉਸ

ਦਾ ਮਨ ਵਿਸ਼ਯ-ਕਰਮਾਂ ਵਿਚ ਅਤੇ ਜੋ ਪ੍ਰਭੂ ਦਾ ਨਿਰੰਤਰ ਸਿਮਰਨ ਕਰਦਾ ਹੈ ਉਸ ਦਾ ਮਨ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ। ਸ੍ਰਵਣ, ਕੀਰਤਨ ਅਤੇ ਸਿਮਰਨ ਤਿੰਨਾਂ ਭਗਤੀਆਂ ਦਾ ਪ੍ਰਭਾਵ ਦਸਦਿਆਂ ਹੋਇਆਂ ਭਾਗਵਤਕਾਰ ਕਹਿੰਦਾ ਹੈ ਕਿ ਜੋ ਲੋਕ ਪ੍ਰਭੂ ਦੇ ਮੰਗਲਕਾਰੀ ਨਾਮ ਅਤੇ ਸਰੂਪਾਂ ਦਾ ਕੀਰਤਨ ਜਾਂ ਸ੍ਰਵਣ ਕਰਦੇ ਹਨ ਅਤੇ ਹੋਰਨਾਂ ਨੂੰ ਕਰਵਾਉਂਦੇ ਹਨ, ਆਪ ਸਿਮਰਨ-ਧਿਆਨ ਕਰਦੇ ਅਤੇ ਪ੍ਰਭੂ ਦੇ ਚਰਣ ਕਮਲਾਂ ਦੀ ਸੇਵਾ ਵਿਚ ਮਨ ਲਗਾਂਦੇ ਹਨ, ਉਨ੍ਹਾਂ ਦੇ ਜਨਮ-ਮਰਨ ਦੇ ਗੇੜ ਕੱਟੇ ਜਾਂਦੇ ਹਨ। ਗੀਤਾ ਦੇ ਕਥਨ ਅਨੁਸਾਰ ਜੋ ਵਿਅਕਤੀ ਇਕਾਗਰ ਚਿੱਤ ਹੋ ਕੇ ਪ੍ਰਭੂ ਦਾ ਸਿਮਰਨ ਕਰਦਾ ਹੈ ਉਸ ਲਈ ਪ੍ਰਭੂ ਦੀ ਪ੍ਰਾਪਤੀ ਸਹਿਲ ਹੋ ਜਾਂਦੀ ਹੈ। ਵਿਸ਼ਣੂ ਪੁਰਾਣ ਵਿਚ ਲਿਖਿਆ ਹੈ ਕਿ ਭਗਵਾਨ ਦੇ ਨਿਰੰਤਰ ਸਿਮਰਨ ਦੁਆਰਾ ਸੰਪੂਰਣ ਪਾਪਾਂ ਦੇ ਵਿਨਾਸ਼ ਕਾਰਨ, ਮਨੁੱਖ ਨਰਕਾਂ ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦਾ ਹੈ। ਅੰਮ੍ਰਿਤ ਵੇਲੇ (ਰਾਤ ਸਮੇਂ) ਦੁਪਹਿਰੀਂ ਅਰਥਾਤ ਕਿਸੇ ਸਮੇਂ ਵੀ ਨਾਰਾਇਣ ਦਾ ਸਿਮਰਨ ਪਾਪਾਂ ਦਾ ਵਿਨਾਸ਼ ਕਰਦਾ ਹੈ ਅਤੇ ਸਾਧਕ ਮੋਖ ਪਦਵੀ ਦੀ ਪ੍ਰਾਪਤੀ ਕਰਨ ਵਿਚ ਸਫਲ ਹੋ ਜਾਂਦਾ ਹੈ। (ਗੀਤਾ ਵਿਚ) ਸਿਮਰਨ ਭਗਤੀ ਦਾ ਪ੍ਰਭਾਵ ਅਜਿਹਾ ਹੈ ਕਿ ਜਿਸ ਵਸਤੂ ਦਾ ਸਿਮਰਨ ਕਰੀਏ ਉਹੀ ਪ੍ਰਾਪਤ ਹੁੰਦੀ ਹੈ। (ਸ੍ਰੀ ਮਦ ਭਾਗਵਤ ਪੁਰਾਣ ਵਿਚ) ਸਿਮਰਨ ਹੀ ਕਲੇਸ਼ਾਂ ਦਾ ਨਾਸ਼ ਅਤੇ ਮਨੁੱਖ ਦਾ ਕਲਿਆਣ ਕਰਦਾ ਹੈ। ਪਰਮਾਤਮਾ ਪ੍ਰਤੀ ਭਗਤੀ ਗਿਆਨ ਅਤੇ ਵੈਰਾਗ ਵੀ ਇਹੀ ਉਤਪੰਨ ਕਰਦਾ ਹੈ। (ਗਰੁੜ ਪੁਰਾਣ ਵਿਚ) ਮਾਨਸਿਕ ਪਾਪਾਂ ਕਾਰਣ ਅਤਿਅੰਤ ਦੂਸ਼ਿਤ ਹਿਰਦੇ ਵਾਲਾ ਮਨੁੱਖ ਵੀ ਭਗਵਾਨ ਦਾ ਸਿਮਰਨ ਕਰਕੇ ਅੰਦਰੋਂ ਬਾਹਰੋਂ ਪਵਿੱਤਰ ਹੋ ਜਾਂਦਾ ਹੈ। ਬ੍ਰਹਮਵੈਵਰਤ ਪੁਰਾਣ ਵਿਚ ਵੀ ਸਿਮਰਨ ਨਾਲ ਮਨ ਬਾਣੀ ਅਤੇ ਕਰਮਾਂ ਦੁਆਰਾ ਕੀਤੇ ਸਮਸਤ ਪਾਪਾਂ ਦੇ ਨਸ਼ਟ ਹੋਣ ਦਾ ਜ਼ਿਕਰ ਆਇਆ ਹੈ।"[੧]

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ 'ਮਹਾਨ ਕੋਸ਼' ਵਿਚ ਸਿਮਰਨ ਸਬੰਧੀ ਆਪਣੇ ਵਿਚਾਰ ਇਉਂ ਅੰਕਿਤ ਕੀਤੇ ਹਨ: "ਸਿਮਰਨ: ਚੇਤਾ, ਯਾਦਦਾਸ਼ਤ ਚਿੰਤਨ, ਸੋਚਣਾ" ਹਰਿ ਪੇਖਨ ਕਉ ਸਿਮਰਤ ਮਨ ਮੇਰਾ" (ਗਉੜੀ ਮਹਲਾ ੫) ਇਸ਼ਟ ਦਾ ਨਾਮ ਅਥਵਾ ਗੁਣ ਮਨ ਦੀ ਵ੍ਰਿੱਤੀ ਏਕਾਗ੍ਰ ਕਰਕੇ ਯਾਦ ਕਰਨਾ: 'ਜਸਜ ਸਿਮਰਣ ਰਿਦੰਤਰਹ (ਸਹਸ ਮ: ੫)।"[੨]

ਡਾ. ਕਾਲਾ ਸਿੰਘ ਬੇਦੀ ਨੇ ਸਿਮਰਨ ਸਬੰਧੀ ਆਪਣੇ ਵਿਚਾਰ ਇਸ ਤਰ੍ਹਾਂ ਪੇਸ਼ ਕੀਤੇ ਹਨ: "ਸਿਮਰਨ ਸੰਸਕ੍ਰਿਤ ਸ਼ਬਦ 'ਸਮਰਣ' ਦਾ ਪੰਜਾਬੀ ਰੂਪ ਹੈ ਤੇ 'ਸਮਰ' ਧਾਤੂ ਤੋਂ ਨਿਕਲਿਆ ਹੈ। ਇਸ ਦੇ ਅਰਥ ਵੀ ਕਈ ਹਨ ਜਿਵੇਂ: ਯਾਦ ਕਰਨਾ, ਰਖਿਆ ਕਰਨਾ, ਜ਼ਿਹਨ ਵਿਚ ਕਿਸੇ ਦਾ ਤਸੱਵਰ ਖਿੱਚਣਾ (ਜ਼ਿਹਨ ਵਿਚ ਕਿਸੇ ਦੀ ਖਿਆਲੀ ਤਸਵੀਰ ਖਿੱਚਣੀ), ਯਾਦ ਦੀ ਰਾਖੀ ਕਰਨਾ। ਸ੍ਵਾਸ-ਸ੍ਵਾਸ ਪ੍ਰਭੂ ਦੀ ਯਾਦ ਨੂੰ ਨਾ ਭੁੱਲਣਾ, ਜ਼ਿੰਦਾ ਰਹਿਣਾ ਆਦਿ ਸਿਮਰਨ ਹੈ। ਸੂਫੀ ਮਤ ਵਿਚ ਸਿਮਰਨ ਨੂੰ 'ਜ਼ਿਕਰ' ਕਿਹਾ ਜਾਂਦਾ ਹੈ, ਜਿਸ ਦੇ ਅਰਥ ਹਨ, ਪਰਮਾਤਮਾ ਨੂੰ ਯਾਦ ਕਰਨਾ। ਸਿਮਰਨ ਵਿਚ ਯੋਗ, ਯੱਗ, ਨਿਯਮ, ਆਸਣ, ਪ੍ਰਾਣਾਯਾਮ ਤੇ ਪ੍ਰਤਿਆਹਾਰ ਤੇ ਧਾਰਨਾ, ਧਿਆਨ ਤੇ ਸਮਾਧੀ ਦੇ ਗੁਣ ਕੁਦਰਤੀ ਤੌਰ 'ਤੇ ਆਸਾਨੀ ਨਾਲ ਪ੍ਰਾਪਤ ਹੋ ਜਾਂਦੇ ਹਨ।

ਸੂਫ਼ੀ ਸਿਮਰਨ ਦੀਆਂ ਪੰਜ ਕਿਸਮਾਂ ਦੱਸਦੇ ਹਨ[੩]:

੧. **ਲਸਾਨੀ**: ਜ਼ਬਾਨ ਨਾਲ ਜ਼ਿਕਰ ਕਰਨਾ। ਇਸ ਨੂੰ ਹੀ ਕਲਮਾ-ਏ-ਸ਼ਰੀਅਤ ਜਾਂ ਨਾਸੂਤ ਵੀ ਪੁਕਾਰਿਆ ਜਾਂਦਾ ਹੈ।

੨. **ਕਲਬੀ**: ਜੋ ਜ਼ਿਕਰ ਦਿਲ ਦੁਆਰਾ ਕੀਤਾ ਜਾਏ, ਇਹ ਜ਼ਿਕਰ ਦਿਲ ਉੱਪਰ ਜ਼ਰਬ ਲਗਾ

ਕੇ ਕੀਤਾ ਜਾਂਦਾ ਹੈ।

੩. **ਰੂਹੀ:** ਜੋ ਜ਼ਿਕਰ ਤਵੱਜੋਂ (ਧਿਆਨ) ਨਾਲ ਕੀਤਾ ਜਾਂਦਾ ਹੈ। ਇਸ ਜ਼ਿਕਰ ਨੂੰ ਕਲਮ-ਏ-ਮਾਰਫ਼ਤ ਵੀ ਕਿਹਾ ਜਾਂਦਾ ਹੈ।

੪. **ਸਿੱਰੀ:** ਅੰਤਰਮੁਖ ਕਾਜ਼ (ਭੇਦ) ਨੂੰ ਲੱਭਣ ਵਾਲਾ ਜ਼ਿਕਰ ਹੈ, ਜਿਸ ਨੂੰ ਕਲਮ-ਏ-ਹਕੀਕਤ ਜਾਂ ਲਾਹੂਤ ਵੀ ਪੁਕਾਰਿਆ ਜਾਂਦਾ ਹੈ। ਇਸ ਜ਼ਿਕਰ ਵਿਚ ਸਾਧਕ ਆਪਣੀ ਹਸਤੀ ਮਿਟਾ ਕੇ ਖ਼ੁਦ ਜ਼ਿਕਰ ਦਾ ਰੂਪ ਹੋ ਜਾਂਦਾ ਹੈ।

੫. **ਖ਼ੱਫ਼ੀ:** ਮਾਲਕ ਵਿਚ ਗੁਪਤ ਜਾਂ ਲੀਨ ਹੋਣ ਵਾਲਾ ਜ਼ਿਕਰ ਹੈ, ਜਿਸ ਨੂੰ ਹਾਹੂਤ ਵੀ ਕਿਹਾ ਜਾਂਦਾ ਹੈ, ਜਿਸ ਵਿਚ ਜ਼ਿਕਰ ਕਰਦਾ ਸਾਧਕ ਮਜ਼ਕੂਰ (ਪਰਮਾਤਮਾ) ਹੀ ਬਣ ਜਾਂਦਾ ਹੈ।[੪]

ਅਸਲ ਵਿਚ ਸਿਮਰਨ ਦੇ ਵੀ ਪੜਾਅ ਹਨ, ਜਿਵੇਂ ਉੱਪਰ ਸੂਫ਼ੀਆਂ ਬਾਰੇ ਜ਼ਿਕਰ ਕੀਤਾ ਗਿਆ ਹੈ। ਸਿਮਰਨ ਦੁਹਰਾਈ ਹੈ। ਵਾਰ-ਵਾਰ ਕਿਸੇ ਗੱਲ ਨੂੰ ਕਹਿਣਾ ਹੈ। ਜਦੋਂ ਜਗਿਆਸੂ ਵਾਹਿਗੁਰੂ-ਵਾਹਿਗੁਰੂ ਦੀ ਧੁਨੀ ਲਗਾਉਂਦਾ ਹੈ ਤਾਂ ਉਸ ਦਾ ਮਨ ਕਈ ਵਾਰ ਕਿਧਰੇ ਹੁੰਦਾ ਹੈ ਤੇ ਕਈ ਵਾਰ ਕਿਧਰੇ; ਪਰ ਜਿਉਂ-ਜਿਉਂ ਉਹ ਰਟਨ ਕਰੀ ਜਾਂਦਾ ਹੈ ਉਸ ਨੂੰ ਹੌਲੀ-ਹੌਲੀ ਇਸ ਸ਼ਬਦ ਵਿਚੋਂ ਅਨੰਦ ਆਉਣਾ ਸ਼ੁਰੂ ਹੋ ਜਾਂਦਾ ਹੈ। ਵਾਹਿਗੁਰੂ ਨੂੰ ਫਿਰ ਬੜੇ ਪਿਆਰ ਤੇ ਸਤਿਕਾਰ ਨਾਲ ਹੌਲੀ-ਹੌਲੀ ਆਖਦਾ ਹੈ। ਉਸ ਦੀ ਰੂਹ ਇਸ ਸ਼ਬਦ ਦੀ ਧੁਨੀ ਵਿਚ ਲੀਨ ਹੋ ਜਾਂਦੀ ਹੈ। ਜਿਉਂ-ਜਿਉਂ ਉਸ ਦੇ ਅੰਦਰ ਵਾਹਿਗੁਰੂ ਦਾ ਵਾਸ ਹੁੰਦਾ ਜਾਂਦਾ ਹੈ, ਉਸ ਦੀ ਧੁਨੀ ਮਧਮ ਹੁੰਦੀ ਜਾਂਦੀ ਹੈ ਤੇ ਫਿਰ ਉਹ ਚੁੱਪ ਹੋ ਜਾਂਦਾ ਹੈ। ਹਰ ਵੇਲੇ ਉਸ ਦੀ ਸੁਰਤਿ ਵਿਚ ਵਾਹਿਗੁਰੂ ਰਹਿੰਦਾ ਹੈ। ਉਸ ਦੇ ਸਵਾਸ ਵਾਹਿਗੁਰੂ-ਵਾਹਿਗੁਰੂ ਕਹਿੰਦੇ ਹਨ, ਉਹ ਦਾ ਲੂੰ-ਲੂੰ ਵਾਹਿਗੁਰੂ-ਵਾਹਿਗੁਰੂ ਕਹਿੰਦਾ ਹੈ। ਇਹ ਅਜਪਾ ਜਾਪ ਹੈ ਤੇ 'ਗੁਰਮੁਖ ਰੋਮ ਰੋਮ ਹਰਿ ਧਿਆਵੈ" ਜਾਂ ਫਿਰ "ਊਠਤ ਬੈਠਤ ਸੋਵਤਿ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥" ਸਿੱਖੀ ਵਿਚ ਸਿਮਰਨ ਦਾ ਸਭ ਤੋਂ ਆਖਰੀ ਪੜਾਅ ਅਜਪਾ ਜਾਪ ਹੈ ਅਤੇ ਫਿਰ ਜਗਿਆਸੂ ਵਾਹਿਗੁਰੂ ਵਿਚ ਵਿਲੀਨ ਹੁੰਦਾ ਹੈ ਤੇ ਸੰਸਾਰ ਦੇ ਸਾਰੇ ਕਾਰ-ਵਿਹਾਰ ਵੀ ਕਰਦਾ ਹੈ, ਇਹ ਗੱਲ ਅਨਾਸ਼ਕਤ ਯੋਗ ਵਿਚ ਵੀ ਮਿਲਦੀ ਹੈ।

ਸ. ਵਧਾਵਾ ਸਿੰਘ ਜੀ ਦੇ ਵਿਚਾਰਾਂ ਵਿਚ: "ਨਾਮ ਸਰਵ-ਵਿਆਪੀ ਹੈ, ਨਾਮ ਪ੍ਰੇਮ ਹੈ, ਅਨੁਭਵਤਾ ਹੈ, ਕੋਈ ਗੀਤ ਹੈ, ਕੋਈ ਤਾਨ ਹੈ, ਜੋ ਮੁਕਦਾ ਨਹੀਂ, ਨਾਮ ਅਨਹਦ ਸ਼ਬਦ ਹੈ, ਦਸਵਾਂ ਦੁਆਰ ਹੈ, ਨਾਮ ਨਿਰਗੁਣ ਹੈ, ਨਾਮ ਸਰਗੁਣ ਹੈ, ਨਾਮ ਨਿਰੰਕਾਰ ਹੈ, ਸਭ ਨਾਮ ਹੈ, ਸਭ ਨਾਮ ਹੈ, ਸਭ ਨਾਮ ਹੈ।"[੫]

ਉਪਰੋਕਤ ਵਿਚਾਰ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸਿੱਖ ਧਰਮ ਵਿਚ ਸਾਧਨਾ ਦੀ ਪਹਿਲੀ ਪਉੜੀ ਸਿਮਰਨ ਹੈ ਅਤੇ ਨਾਮ ਸਿਮਰਨ ਦੀ ਮਹਿਮਾ ਅਪਾਰ ਹੈ। ਗੁਰੂ ਸਾਹਿਬਾਨ ਫ਼ੁਰਮਾਉਂਦੇ ਹਨ: 'ਨਾਨਕ ਕੈ ਘਰਿ ਕੇਵਲ ਨਾਮੁ'। ਸੋ ਸਿਮਰਨ ਕਰਨਾ ਸਰਵ-ਉੱਚ ਕਰਮ ਹੈ।

ਸੁਖਮਨੀ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੁਖ ਦੇ ਸਾਧਨ ਤੇ ਪਰਮ ਸੁਖ ਪ੍ਰਾਪਤ ਕਰਨ ਵਾਲਿਆਂ ਦੀ ਉਚੇਰੀ ਅਧਿਆਤਮਿਕ ਅਵਸਥਾ ਦਾ ਜ਼ਿਕਰ ਕੀਤਾ ਹੈ। ਜ਼ਿੰਦਗੀ ਵਿਚ ਹਰ ਪ੍ਰਾਣੀ ਸੁਖ ਦੀ ਪ੍ਰਾਪਤੀ ਲਈ ਕਰਮ, ਕੁਕਰਮ ਕਰਦਾ ਹੈ ਤੇ ਦੁੱਖ-ਸੁਖ ਦਾ ਸ਼ਿਕਾਰ ਹੋਇਆ ਅੰਤ ਅਤ੍ਰਿਪਤ ਹੀ ਮਰ ਜਾਂਦਾ ਹੈ। ਇਹ ਮਨੁੱਖ ਦਾ ਬੜਾ ਵੱਡਾ ਦੁਖਾਂਤ ਹੈ।

ਗੁਰਬਾਣੀ ਵਿਚ ਦੋ ਪ੍ਰਕਾਰ ਦੇ ਸੁਖ ਮੰਨੇ ਗਏ ਹਨ, ਪਹਿਲੇ ਪਦਾਰਥਕ ਸੁਖ, ਦੂਜੇ ਆਤਮਿਕ ਜਾਂ ਅਧਿਆਤਮਿਕ ਸੁਖ ਜਾਂ ਅਸੀਂ ਇਓਂ ਆਖ ਲਈਏ ਲੌਕਿਕ ਅਤੇ ਅਲੌਕਿਕ ਸੁਖ।

ਪਦਾਰਥਕ ਸੁਖਾਂ ਦੀ ਪ੍ਰਾਪਤੀ ਲਈ ਆਦਮੀ ਹਰ ਵੇਲੇ ਯਤਨ ਕਰਦਾ ਰਹਿੰਦਾ ਹੈ ਪਰ ਕਰੜੀ ਮਿਹਨਤ ਤੋਂ ਬਾਅਦ ਜੋ ਸੁਖ ਉਸ ਨੂੰ ਪ੍ਰਾਪਤ ਹੁੰਦਾ ਹੈ, ਉਹ ਏਨਾ ਘੱਟ ਹੁੰਦਾ ਹੈ ਕਿ ਉਹ ਫਿਰ ਦੁਖੀ ਹੋ ਜਾਂਦਾ ਹੈ ਤੇ ਇਹ ਕਰਮ ਚਲਦਾ ਰਹਿੰਦਾ ਹੈ। ਆਦਮੀ ਸੋਚਦਾ ਹੈ, ਚੰਗੇ-ਚੰਗੇ ਪਦਾਰਥ ਆਦਿ ਭੋਗਣ ਵਿਚ ਸੁਖ ਹੈ ਪਰ ਹੁੰਦਾ ਇਸ ਦੇ ਉਲਟ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਮਹਾਂ ਬਚਨ ਹਨ, "ਮਿਠਾ ਕਰਕੇ ਖਾਇਆ ਕਉੜਾ ਉਪਜਿਆ ਸਾਦ॥" ਭੋਗ ਵਿਲਾਸ ਵੀ ਛਿਣ ਜਿੰਨਾ ਸੁਖ ਦਿੰਦਾ ਹੈ ਅਤੇ ਇਹ ਸੱਕੇ-ਸਬੰਧੀ, ਮਿੱਤਰ, ਪ੍ਰੇਮੀ, ਮਾਪੇ, ਪੁੱਤਰ, ਧੀਆਂ, ਪਤਨੀ ਗੱਲ ਕੀ ਸਮੱਸਤ ਜਗਤ ਮਨੁੱਖ ਨੂੰ ਅਕਸਰ ਉਸ ਵੇਲੇ ਇਕੱਲਾ ਛੱਡ ਜਾਂਦਾ ਹੈ ਜਦੋਂ ਦੁਖੀ ਹੁੰਦਾ ਹੈ ਅਤੇ ਉਸ ਨੂੰ ਕੋਈ ਵੀ ਆਸਰਾ ਨਹੀਂ ਦਿੰਦਾ। ਉਸ ਦੀਆਂ ਅੱਖਾਂ ਖੁੱਲ੍ਹ ਜਾਂਦੀਆਂ ਹਨ ਅਤੇ ਫਿਰ ਉਸ ਦਾ ਮੂੰਹ ਰੱਬ ਵੱਲ ਨੂੰ ਹੁੰਦਾ ਹੈ। ਉਹ ਦੋਵੇਂ ਹੱਥ ਉਤਾਂਹ ਕਰਕੇ ਵਾਹਿਗੁਰੂ ਪਾਸ, ਗੁਰੂ ਪਾਸ, ਮੁਕਤੀ ਲਈ ਅਰਦਾਸ ਕਰਦਾ ਹੈ। ਇਥੋਂ ਅਧਿਆਤਮਕ ਜਗਤ ਦਾ ਆਰੰਭ ਹੈ।

ਆਤਮਿਕ ਸੁਖ ਸਚੀਵ ਹਨ ਅਤੇ ਇਨ੍ਹਾਂ ਦੀ ਪ੍ਰਾਪਤੀ ਲਈ ਸਭ ਤੋਂ ਪਹਿਲਾ ਸਾਧਨ ਜੋ ਸੁਖਮਨੀ ਸਾਹਿਬ ਵਿਚ ਦਸਿਆ ਗਿਆ ਹੈ, ਉਹ ਹੈ ਸਿਮਰਨ। ਸੁਖਮਨੀ ਸਾਹਿਬ ਦੀ ਪਹਿਲੀ ਅਸਟਪਦੀ ਦਾ ਆਰੰਭ ਸਿਮਰਨ ਤੋਂ ਹੁੰਦਾ ਹੈ:

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*
*ਕਲਿ ਕਲੇਸ ਤਨ ਮਾਹਿ ਮਿਟਾਵਉ॥*
*ਸਿਮਰਉ ਜਾਸੁ ਬਿਸੁੰਭਰ ਏਕੈ॥*
*ਨਾਮੁ ਜਪਤ ਅਗਨਤ ਅਨੇਕੈ॥*
*ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯ੍ਰ॥*
*ਕੀਨੇ ਰਾਮ ਨਾਮ ਇਕ ਆਖ੍ਯ੍ਰ॥*
*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥*
*ਕਾਂਖੀ ਏਕੈ ਦਰਸ ਤੁਹਾਰੋ॥*
*ਨਾਨਕ ਉਨ ਸੰਗਿ ਮੋਹਿ ਉਧਾਰੋ॥੧॥* *(ਪੰਨਾ ੨੬੨)*

"ਜੋ ਇਕ ਹੈ (ਅਰ) ਸ੍ਰਿਸ਼ਟੀ ਦਾ ਪਾਲਨਹਾਰ ਹੈ। ਮੈਂ ਉਸ ਨੂੰ ਸਿਮਰਦਾ ਹਾਂ (ਉਸ ਨੂੰ ਬਾਰੰਬਾਰ) ਸਿਮਰ-ਸਿਮਰ ਕੇ ਮੈਂ (ਮਨ ਕਰਕੇ) ਸੁਖੀ ਹੋ ਰਿਹਾ ਹਾਂ (ਤੇ) ਤਨ ਵਿਚ ਵੀ ਜੋ ਕਲਿ ਕਲੇਸ਼ ਹਨ ਸੋ ਦੂਰ ਕਰ ਰਿਹਾ ਹਾਂ (ਇਸ ਵੇਲੇ ਹੋਰ ਵੀ) ਅਨੇਕਾਂ (ਹਨ ਜੋ) ਨਾਮ ਜਪ ਰਹੇ ਹਨ (ਜਿਨ੍ਹਾਂ ਦੀ) ਗਿਣਤੀ ਨਹੀਂ ਹੋ ਸਕਦੀ। (ਮੇਰੇ ਤੋਂ ਪਹਿਲੇ ਵੀ ਅਣਗਿਣਤ ਹੋਏ ਹਨ ਪਰ ਉਹ ਸਾਰੇ ਲੇਖਕ ਜਿਨ੍ਹਾਂ ਨੇ) ਵੇਦ ਪੁਰਾਣ ਸਿਮ੍ਰਤੀਆਂ (ਤੇ ਹੋਰ) ਪਵਿੱਤਰ ਪੁਸਤਕ ਰਚੇ ਹਨ (ਉਨ੍ਹਾਂ ਸਭਨਾਂ ਨੇ) 'ਓ' ਤੇ 'ਰਾਮ' (ਆਦਿਕ ਪਰਮੇਸ਼ਰ ਦੇ) ਨਾਮ (ਹੀ) ਸਿਮਰਨ ਕੀਤੇ ਹਨ (ਸੋ) ਜਿਸ ਦੇ ਮਨ ਵਿਚ ਇਕ ਕਿਣਕਾ (ਨਾਮ ਦਾ) ਵਸ ਜਾਵੇ, ਉਸ ਦੀ ਮਹਿਮਾ ਕਹੀ ਨਹੀਂ ਜਾ ਸਕਦੀ। (ਹੇ ਵਾਹਿਗੁਰੂ! ਐਸੇ ਸਿਮਰਨ ਵਾਲੇ ਬੰਦੇ ਜੋ) ਕੇਵਲ ਆਪ ਦੇ ਦਰਸ਼ਨ ਦੇ ਪ੍ਰੇਮੀ ਹਨ, ਉਨ੍ਹਾਂ ਦੇ ਸੰਗ ਵਿਚ ਮੇਰਾ ਵੀ ਉਧਾਰ ਕਰੋ (ਕਹਿੰਦੇ ਹਨ ਗੁਰੂ) ਨਾਨਕ (ਦੇਵ ਜੀ)।[੬]

ਪਰਮਾਤਮਾ ਨੂੰ ਯਾਦ ਕਰਨਾ ਕਿਉਂ ਜ਼ਰੂਰੀ ਹੈ? ਇਹ ਇਕ ਅਜਿਹਾ ਸਵਾਲ ਹੈ ਜਿਸ ਦੇ

ਬਾਰੇ ਸਾਨੂੰ ਵਿਚਾਰ ਕਰਨਾ ਚਾਹੀਦਾ ਹੈ। ਵਾਹਿਗੁਰੂ ਸਰਬ-ਸ਼ਕਤੀਮਾਨ ਹੈ ਤੇ ਸੁਖਾਂ ਦਾ ਦਾਤਾ ਹੈ। ਉਹ ਸਾਡਾ ਕਰਤਾ ਹੈ। ਸਾਨੂੰ ਰਿਜਕ ਦਿੰਦਾ ਹੈ। ਸਾਨੂੰ ਪਾਲਦਾ ਹੈ। ਗੱਲ ਕੀ ਸਾਨੂੰ ਸਭ ਕੁਝ ਦਿੰਦਾ ਹੈ। ਇਸ ਲਈ ਉਸ ਨੂੰ ਯਾਦ ਕਰਨਾ ਚਾਹੀਦਾ ਹੈ। ਸ੍ਰੀ ਗੁਰੂ ਅਰਜਨ ਸਾਹਿਬ ਫ਼ੁਰਮਾਉਂਦੇ ਹਨ: ਜਿਸ ਅਕਾਲ ਪੁਰਖ ਦੀ ਕਿਰਪਾ ਨਾਲ ਛੱਤੀ ਪ੍ਰਕਾਰ ਦੇ ਭੋਜਨ ਮਿਲਦੇ ਹਨ, ਸਰੀਰ ਨੂੰ ਲਾਉਣ ਲਈ ਸੁਗੰਧੀਆਂ ਮਿਲਦੀਆਂ ਹਨ, ਮੁਕਤੀ ਮਿਲਦੀ ਹੈ, ਰਹਿਣ ਨੂੰ ਸੋਹਣੇ ਮਕਾਨ ਮਿਲਦੇ ਹਨ। ਭੋਗਣ ਲਈ ਭੋਗ ਮਿਲਦੇ ਹਨ, ਪਹਿਨਣ ਲਈ ਅੱਛੇ ਕੱਪੜੇ ਮਿਲਦੇ ਹਨ ਤੇ ਸੌਣ ਲਈ ਸੋਹਣੀ ਸੇਜ ਮਿਲਦੀ ਹੈ, ਸਨਮਾਨ ਮਿਲਦਾ ਹੈ, ਦਰਗਾਹ ਵਿਚ ਮਾਨ ਮਿਲਦਾ ਹੈ, ਅਰੋਗ ਸਰੀਰ ਦੀ ਪ੍ਰਾਪਤੀ ਹੁੰਦੀ ਹੈ, ਪਾਪ ਢਹੇ ਜਾਂਦੇ ਹਨ, ਪਹਿਨਣ ਲਈ ਗਹਿਣੇ ਮਿਲਦੇ ਹਨ, ਹਾਥੀ ਘੋੜਿਆਂ ਦੀ ਸਵਾਰੀ ਮਿਲਦੀ ਹੈ, ਜ਼ਮੀਨ, ਜਾਇਦਾਦ, ਬਾਗ, ਬਗੀਚੇ ਮਿਲਦੇ ਹਨ, ਪੁੰਨ ਦਾਨ ਕਰਨ ਲਈ ਬਲ ਮਿਲਦਾ ਹੈ, ਇੱਜ਼ਤ ਰਹਿੰਦੀ ਹੈ, ਜਿਸ ਦੀ ਕਿਰਪਾ ਨਾਲ ਕੰਨ ਸੁਣਦੇ ਹਨ, ਜੀਭ ਬੋਲਦੀ ਹੈ, ਹੱਥ ਪੈਰ ਚਲਦੇ ਹਨ, ਕਾਰਜ ਪੂਰੇ ਹੁੰਦੇ ਹਨ, ਉਸ ਨੂੰ ਯਾਦ ਕਰਨਾ ਸਾਡਾ ਧਰਮ ਹੈ। ਜੇਕਰ ਯਾਦ ਨਹੀਂ ਕਰਾਂਗੇ ਤਾਂ ਅਕ੍ਰਿਤਘਣ ਹੋਵਾਂਗੇ।[੭]

ਸਿਮਰਨ ਕਰਨ ਨਾਲ ਕੀ ਕੁਝ ਪ੍ਰਾਪਤ ਹੁੰਦਾ ਹੈ, ਇਸ ਬਾਰੇ ਗੁਰੂ ਸਾਹਿਬ ਨੇ ਲਿਖਿਆ ਹੈ:

*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥*
*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥*
*ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥*
*ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥*
*ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥*
*ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥*
*ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥*
*ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥* *(ਪੰਨਾ ੨੬੨)*

"ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ (ਜੀਵ ਮੁੜ ਕੇ ਮਾਤਾ) ਦੇ ਗਰਭ ਵਿਚ ਨਹੀਂ ਆ ਵਸਦਾ (ਭਾਵ ਪੁਨਰ ਜਨਮ ਮਿਟ ਜਾਂਦਾ ਹੈ)। ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ ਜਮ (ਤੇ) ਉਹ ਦੁੱਖ (ਜੋ ਜਮ ਦੇਂਦਾ ਹੈ) ਦੂਰ ਹੋ ਜਾਂਦੇ ਹਨ। ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ ਕਾਲ ਦੂਰ ਹੋ ਜਾਂਦਾ ਹੈ। ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ ਦੁਸ਼ਮਣ (ਸਿਰ ਤੋਂ) ਟਲ ਜਾਂਦਾ ਹੈ। ਪਰਮੇਸ਼੍ਵਰ ਨੂੰ ਸਿਮਰਨ ਕਰਦਿਆਂ (ਜੀਵ ਨੂੰ) ਕੋਈ ਵਿਘਨ ਨਹੀਂ ਪੈਂਦਾ। ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ (ਸਿਮਰਨ ਕਰਨ ਵਾਲਾ) ਦਿਨ ਰਾਤ ਜਾਗਦਾ ਹੈ। ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ ਡਰ ਨਹੀਂ ਵਿਆਪਦਾ (ਭਾਵ ਸਿਮਰਨ ਵਾਲਾ ਨਿਰਭੈ ਹੋ ਜਾਂਦਾ ਹੈ) ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ ਦੁੱਖ ਸੰਤਾਪ ਨਹੀਂ ਦੇਂਦਾ (ਭਾਵ ਦੁੱਖ ਆਵੇ ਤਾਂ ਸਿਮਰਨ ਵਾਲਾ ਘਬਰਾਉਂਦਾ ਨਹੀਂ।"[੮]

*ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥*
*ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥*
*ਪ੍ਰਭ ਕੈ ਸਿਮਰਨਿ ਜਪ ਤਪ ਪੂਜਾ॥*
*ਪ੍ਰਭ ਕੈ ਸਿਮਰਨਿ ਬਿਨਸੈ ਦੂਜਾ॥*

*ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ॥*
*ਪ੍ਰਭ ਕੈ ਸਿਮਰਨਿ ਦਰਗਹ ਮਾਨੀ॥*
*ਪ੍ਰਭ ਕੈ ਸਿਮਰਨਿ ਹੋਇ ਸੁ ਭਲਾ॥*
*ਪ੍ਰਭ ਕੈ ਸਿਮਰਨਿ ਸੁਫਲ ਫਲਾ॥* *(ਪੰਨਾ ੨੬੨)*

"ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ ਰਿੱਧੀਆਂ-ਸਿੱਧੀਆਂ ਤੇ ਨਉ ਨਿਧੀਆਂ (ਭਾਵ ਸਮ੍ਰਿਧੀਆਂ, ਅਲੌਕਿਕ ਤਾਕਤਾਂ ਤੇ ਰਤਨ ਪਦਾਰਥ ਪ੍ਰਾਪਤ ਹੁੰਦੇ ਹਨ), ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ ਗਿਆਨ ਧਿਆਨ ਤੇ ਤੱਤ (ਮਿਥਿਆ ਨੂੰ ਵਿਵੇਦਨ ਕਰਨ ਵਾਲੀ) ਬੁੱਧੀ (ਆਦਿ ਪ੍ਰਾਪਤ ਹੁੰਦੇ ਹਨ, ਕਿਉਂਕਿ ਬਿਰਤੀ ਵਿਚ ਪਰਮਾਤਮਾ ਅਰੂੜ ਰਹੇ ਬਿਨਾਂ ਸਾਰੇ ਗਿਆਨ ਕਥਨੀ ਮਾਤਰ ਹੁੰਦੇ ਹਨ) ਪਰਮੇਸ਼੍ਵਰ ਦਾ ਸਿਮਰਨ ਕਰਨ ਨਾਲ ਜਪ, ਤਪ, ਪੂਜਾ ਹੋ ਜਾਂਦੀ ਹੈ (ਭਾਵ ਜੋ ਫਲ ਇਨ੍ਹਾਂ ਕਰਮਾਂ ਦੇ ਕਰਨ ਵਾਲੇ ਲਈ ਦੱਸੇ ਹਨ, ਸੋ ਨਾਮ ਸਿਮਰਨ ਵਾਲੇ ਨੂੰ ਪ੍ਰਾਪਤ ਹੋ ਜਾਂਦੇ ਹਨ)। ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ ਦੂਜਾ ਭਾਉ ਦੂਰ ਹੋ ਜਾਂਦਾ ਹੈ। ਪਰਮੇਸ਼੍ਵਰ ਦੇ ਸਿਮਰਨ ਕਰਨ ਨਾਲ ਤੀਰਥ ਇਸ਼ਨਾਨ ਹੋ ਜਾਂਦਾ ਹੈ। (ਭਾਵ ਜੋ ਠੰਡ, ਨਿਰਮਲਤਾ ਤੇ ਪਾਪ ਧੋਪਣ ਤੀਰਥ ਇਸ਼ਨਾਨ ਵਿਚ ਮੰਨੀ ਹੈ, ਸੋ ਆਤਮ ਸੁੱਚਤਾ ਨਾਮ ਵਾਲੇ ਨੂੰ ਨਾਮ ਅਭਿਆਸ ਨਾਲ ਪ੍ਰਾਪਤ ਹੋ ਜਾਂਦਾ ਹੈ)। ਪਰਮੇਸ਼੍ਵਰ ਦਾ ਸਿਮਰਨ ਕਰਨ ਨਾਲ (ਜੀਵ) ਦਰਗਾਹ (ਵਿਚ) ਮਾਨ ਵਾਲਾ (ਹੋ ਜਾਂਦਾ) ਹੈ। ਪਰਮੇਸ਼੍ਵਰ ਦਾ ਸਿਮਰਨ ਕਰਨ ਨਾਲ (ਜੋ) ਹੁੰਦਾ ਹੈ ਸੋ ਭਲਾ (ਹੁੰਦਾ ਹੈ) ਪਰਮੇਸ਼੍ਵਰ ਦਾ ਸਿਮਰਨ ਕਰਨ ਨਾਲ ਸੁੰਦਰ ਫ਼ਲਾ ਨਾਲ ਫਲਦਾ ਹੈ (ਭਾਵ ਹਰ ਤਰ੍ਹਾਂ ਨਾਲ ਭਾਗ-ਸ਼ੀਲ ਹੋ ਜਾਂਦਾ ਹੈ।)"[੯]

*ਪ੍ਰਭ ਕੈ ਸਿਮਰਨਿ ਕਾਰਜ ਪੂਰੇ॥*
*ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ॥*
*ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ॥*
*ਪ੍ਰਭ ਕੈ ਸਿਮਰਨਿ ਸਹਜਿ ਸਮਾਨੀ॥*
*ਪ੍ਰਭ ਕੈ ਸਿਮਰਨਿ ਨਿਹਚਲ ਆਸਨੁ॥*
*ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ॥*
*ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥*
*ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ॥* *(ਪੰਨਾ ੨੬੩)*

"ਪ੍ਰਭੂ ਦੇ ਸਿਮਰਨ ਕਰਨ ਨਾਲ (ਸਿਮਰਨ ਵਾਲੇ ਦੇ) ਕੰਮ ਸਿਰੇ ਚੜ੍ਹ ਜਾਂਦੇ ਹਨ। ਪ੍ਰਭੂ ਦੇ ਸਿਮਰਨ ਕਰਨ ਨਾਲ (ਸਿਮਰਨ ਕਰਨ ਵਾਲਾ) ਕਦੀ ਨਹੀਂ ਝੂਰਦਾ। ਪ੍ਰਭੂ ਦਾ ਸਿਮਰਨ ਕਰਕੇ (ਸਿਮਰਨ ਵਾਲੇ ਦੀ) ਬਾਣੀ ਹਰਿ ਦੇ ਗੁਣਾਂ ਵਾਲੀ (ਹੋ ਜਾਂਦੀ ਹੈ)। ਪ੍ਰਭੂ ਦੇ ਸਿਮਰਨੇ ਕਰਕੇ (ਬਿਰਤੀ) ਸਹਿਜ ਵਿਚ ਸਮਾਈ ਰਹਿੰਦੀ ਹੈ। ਪ੍ਰਭੂ ਦੇ ਸਿਮਰਨ ਕਰਕੇ ਦ੍ਰਿੜ੍ਹ ਆਸਨ ਹੋ ਜਾਂਦਾ ਹੈ। ਪ੍ਰਭੂ ਦੇ ਸਿਮਰਨੇ ਕਰਕੇ ਕਮਲ ਖੇੜੇ ਦੀ ਅਵਸਥਾ ਪ੍ਰਾਪਤ ਹੁੰਦੀ ਹੈ, (ਭਾਵ ਉਲਟਾ ਮਨ ਸਿੱਧਾ ਹੋ ਕੇ ਖਿੜਿਆ ਰਹਿੰਦਾ ਹੈ), ਪ੍ਰਭੂ ਦੇ ਸਿਮਰਨ ਕਰਕੇ ਅਨਹਦ ਦੀ ਝੁਨਕਾਰ ਹੁੰਦੀ ਹੈ। ਪ੍ਰਭੂ ਦੇ ਸਿਮਰਨ ਦੇ ਸੁਖ ਦਾ ਨਾ ਅੰਤ ਹੈ ਨਾ ਪਾਰ।"[੧੦]

ਜਿਹੜੇ ਪਰਮਾਤਮਾ ਨੂੰ ਸਿਮਰਦੇ ਹਨ। ਉਨ੍ਹਾਂ ਨੂੰ ਕੀ ਕੁਝ ਪ੍ਰਾਪਤ ਹੁੰਦਾ ਹੈ ਤੇ ਉਨ੍ਹਾਂ ਦੀ ਮਾਨਸਿਕ ਦਸ਼ਾ ਕਿਹੋ ਜਿਹੀ ਬਣ ਜਾਂਦੀ ਹੈ; ਇਸ ਬਾਰੇ ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:

*ਪ੍ਰਭ ਕਉ ਸਿਮਰਹਿ ਸੇ ਧਨਵੰਤੇ॥*
*ਪ੍ਰਭ ਕਉ ਸਿਮਰਹਿ ਸੇ ਪਤਿਵੰਤੇ॥*
*ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ॥*
*ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ॥*
*ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ॥*
*ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ॥*
*ਪ੍ਰਭ ਕਉ ਸਿਮਰਹਿ ਸੇ ਸੁਖਵਾਸੀ॥*
*ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ॥* *(ਪੰਨਾ ੨੬੩)*

"(ਜੋ) ਪ੍ਰਭੂ ਨੂੰ ਸਿਮਰਦੇ ਹਨ ਸੋ (ਅਸਲੀ) ਧਨ ਵਾਲੇ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ ਸੋ (ਅਸਲੀ) ਪਤ (ਪ੍ਰਤਿਸ਼ਠਾ) ਵਾਲੇ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ ਸੋ ਜਨ (ਦਰਗਹਿ) ਪ੍ਰਵਾਨ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ ਉਹ ਪੁਰਖ ਪ੍ਰਧਾਨ (ਸ੍ਰੇਸ਼ਟ) ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ ਉਹ (ਕਿਸੇ ਦੇ) ਮੁਥਾਜ ਨਹੀਂ (ਰਹਿੰਦੇ)। (ਜੋ) ਪ੍ਰਭੂ ਨੂੰ ਸਿਮਰਦੇ ਹਨ ਉਹ ਸਭ ਦੇ ਰਾਜੇ (ਭਾਵ ਸਭ ਤੋਂ ਸਤਿਕਾਰੇ ਜਾਣ ਵਾਲੇ ਹਨ)। (ਜੋ) ਪ੍ਰਭੂ ਨੂੰ ਸਿਮਰਦੇ ਹਨ ਉਹ ਸੁਖ ਨਿਵਾਸ ਹੋ ਜਾਂਦੇ ਹਨ (ਭਾਵ ਸਦਾ ਸੁਖੀ ਹੋ ਜਾਂਦੇ ਹਨ)। (ਜੋ) ਪ੍ਰਭੂ ਨੂੰ ਸਿਮਰਦੇ ਹਨ ਉਹ ਸਦੀਵ (ਰਹਿੰਦੇ ਹਨ ਤੇ) ਨਾਸ਼ ਰਹਿਤ (ਹੋ ਜਾਂਦੇ ਹਨ)।"[੧੧]

ਪਰ ਜਿਹੜੇ ਸਿਮਰਨ ਕਰਦੇ ਹਨ। ਉਹ ਕੀ ਬਣ ਜਾਂਦੇ ਹਨ। ਇਸ ਦਾ ਜਵਾਬ ਸੁਖਮਨੀ ਸਾਹਿਬ ਵਿਚ ਵੀ ਹੈ। ਉਹ ਸਾਧ, ਸੰਤ, ਬ੍ਰਹਮ ਗਿਆਨੀ, ਜੀਵਨ ਮੁਕਤਿ, ਜੋਤਿ ਸਰੂਪ ਬਣ ਗਏ ਹਨ ਅਤੇ ਸਾਧ ਤੇ ਪ੍ਰਭੂ ਵਿਚ ਕੋਈ ਭੇਦ ਨਹੀਂ ਰਹਿੰਦਾ।

*ਸਾਧ ਕੀ ਸੋਭਾ ਸਾਧ ਬਨਿ ਆਈ॥*
*ਨਾਨਕ ਸਾਧ ਪ੍ਰਭ ਭੇਦੁ ਨ ਭਾਈ॥* *(ਪੰਨਾ ੨੭੨)*

ਬ੍ਰਹਮ ਗਿਆਨੀ ਦਾ ਅੰਤ ਨਹੀਂ ਪਾਇਆ ਜਾ ਸਕਦਾ, ਕਿਉਂਕਿ ਬ੍ਰਹਮ ਗਿਆਨੀ ਤੇ ਪ੍ਰਭੂ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਉਸ ਨੂੰ ਦੇਵਤੇ ਖੋਜਦੇ ਫਿਰਦੇ ਹਨ:

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥* *(ਪੰਨਾ ੨੭੩)*

"ਸੰਤ, ਸਾਧ ਤੇ ਬ੍ਰਹਮ ਗਿਆਨੀ ਵਿਚ ਕੋਈ ਅੰਤਰ ਨਹੀਂ ਹੈ। ਇਕੋ ਮਾਨਸਕ ਅਵਸਥਾ ਵਾਲੇ ਅਧਿਆਤਮਿਕ ਪਾਂਧੀਆਂ ਦੇ ਵੱਖ-ਵੱਖ ਨਾਮ ਰੱਖੇ ਹਨ। ਇਨ੍ਹਾਂ ਸਾਰਿਆਂ ਦਾ ਕੇਂਦਰ ਬ੍ਰਹਮ ਹੈ। ਜੋ ਇਹ ਸਾਈਂ ਦੇ ਬਖ਼ਸ਼ੇ ਉਸ ਪੰਧ 'ਤੇ ਚਲ ਪੈਂਦੇ ਹਨ ਤਾਂ ਇਹ ਰਾਹੀ ਬਣ ਜਾਂਦੇ ਹਨ। ਸਾਰੇ ਹੀ ਰਾਹੀ। ਕੋਈ ਨਾਮ ਦੇ ਲਓ। ਸਾਰਿਆਂ ਦੀ ਮੰਜ਼ਲ ਇਕ ਹੈ। ਸਾਰੇ ਬ੍ਰਹਮ ਦਾ ਰੂਪ ਬਣ ਜਾਂਦੇ ਹਨ। ਸੋ, ਕੀ ਸਾਧ, ਕੀ ਸੰਤ, ਕੀ ਗੁਰਮੁਖ, ਕੀ ਸਿੱਖ, ਕੀ ਜੀਵਨ ਮੁਕਤ, ਕੀ ਭਗਤ। ਸਭ ਇਕ ਹਨ। ਸਾਈਂ ਦੀ ਪ੍ਰਾਪਤੀ ਲਈ ਯਤਨ ਕਰਕੇ ਉਸ ਦਾ ਰੂਪ ਬਣ ਜਾਂਦੇ ਹਨ। ਸਾਰਿਆਂ ਵਿਚ ਸਾਈਂ ਦੀ ਜੋਤਿ ਹੈ। ਫਿਰ ਅੰਤਰ ਕਾਹਦਾ ਹੈ।"[੧੨]

ਸਿਮਰਨ ਆਪਣੇ ਵੱਸ ਦਾ ਰੋਗ ਨਹੀਂ ਹੈ। ਵਾਹਿਗੁਰੂ ਦੀ ਅਪਾਰ ਕ੍ਰਿਪਾ ਨਾਲ ਹੀ ਸਿਮਰਨ ਹੋ ਸਕਦਾ ਹੈ:

*ਸੇ ਸਿਮਰਹਿ ਜਿਨ ਆਪਿ ਸਿਮਰਾਏ॥*
*ਨਾਨਕ ਤਾ ਕੈ ਲਾਗਉ ਪਾਏ॥...* (ਪੰਨਾ ੨੬੨)
*ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ॥*
*ਨਾਨਕ ਜਨ ਕੀ ਮੰਗੈ ਰਵਾਲਾ॥...*
*ਨਾਨਕ ਸਿਮਰਨੁ ਪੂਰੈ ਭਾਗਿ॥...*
*ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ॥*
*ਨਾਨਕ ਤਿਨ ਜਨ ਸਰਨੀ ਪਇਆ॥...*
*ਕਰਿ ਕਿਰਪਾ ਜਿਸੁ ਆਪਿ ਬੁਝਾਇਆ॥*
*ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ॥* (ਪੰਨਾ ੨੬੩)

"ਵਾਹਿਗੁਰੂ ਮਿਹਰਵਾਨ ਹੈ। ਉਹ ਆਪਣੀ ਮਿਹਰ ਦੇ ਦਰ ਸਾਰਿਆਂ ਜੀਵਾਂ ਲਈ ਹਮੇਸ਼ਾਂ ਖੁੱਲ੍ਹੇ ਰੱਖਦਾ ਹੈ। ਜਦੋਂ ਪ੍ਰਾਣੀ ਉਸ ਦੀ ਸ਼ਰਨ ਜਾਂਦੇ ਹਨ ਤਾਂ ਉਹ ਗਲ ਲਾ ਲੈਂਦਾ ਹੈ। ਨਾਮ ਦੀ ਦਾਤ ਬਖਸ਼ਦਾ ਹੈ। ਨਾਮ ਜਪਣ ਵਾਲਿਆਂ ਨੂੰ ਸਾਧ, ਸੰਤ, ਬ੍ਰਹਮ ਗਿਆਨੀ, ਜੀਵਨ ਮੁਕਤ, ਜਨ, ਗੁਰਮੁਖ, ਭਗਤ, ਗੱਲ ਕੀ ਆਪਣਾ ਰੂਪ ਹੀ ਬਣਾ ਲੈਂਦਾ ਹੈ। ਨਾਮ ਤੇ ਨਾਮੀ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਦੁੱਖ, ਸੁਖ, ਮਾਨ, ਅਪਮਾਨ, ਅਮੀਰ-ਗ਼ਰੀਬ, ਰਾਜਾ-ਰੰਕ, ਮਾਟੀ-ਸੋਨਾ ਸਭ ਬਰਾਬਰ ਹੋ ਜਾਂਦੇ ਹਨ। ਉਹ ਵਾਹਿਗੁਰੂ ਦੇ ਰੰਗ ਵਿਚ ਰਹਿੰਦਾ ਹੈ। ਦੁੱਖ ਉਸ ਲਈ ਹੈ ਹੀ ਨਹੀਂ। ਸਦੀਵੀ ਸੁਖ, ਸਹਿਜ, ਅਨੰਦ, ਪਰਮ ਅਨੰਦ ਦੀ ਮਾਨਸਿਕ ਦਸ਼ਾ ਮਿਲ ਜਾਂਦੀ ਹੈ। ਉਹ ਆਪ ਹੀ ਰੱਬ, ਪਰਮਾਤਮਾ, ਵਾਹਿਗੁਰੂ ਬਣ ਜਾਂਦਾ ਹੈ।"[੧੩]

੧. *ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*
੨. *ਬ੍ਰਹਮ ਗਿਆਨੀ ਸਰਬ ਕਾ ਠਾਕੁਰੁ॥*
੩. *ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥*
੪. *ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ॥*
੫. *ਬ੍ਰਹਮ ਗਿਆਨੀ ਆਪਿ ਨਿਰੰਕਾਰੁ॥*
੬. *ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ॥*
੭. *ਨਾਨਕ ਸਾਧ ਪ੍ਰਭ ਭੇਦੁ ਨ ਭਾਈ॥*

ਸੋ ਅਸੀਂ ਸਿੱਟੇ 'ਤੇ ਪੁੱਜਦੇ ਹਾਂ ਕਿ ਸਿੱਖ ਰਹੱਸ ਸਾਧਨਾ ਦਾ ਕੇਂਦਰੀ ਧੁਰਾ ਨਾਮ ਹੈ। ਨਾਮ ਰੱਬ ਹੈ। ਨਾਮ ਗੁਰੂ ਹੈ। ਨਾਮ ਦਾ ਹੀ ਸਾਰਾ ਪਸਾਰਾ ਹੈ। ਨਾਮ ਕਣ-ਕਣ ਵਿਚ ਵਿਆਪਕ ਹੈ। ਸਾਰੀ ਸ੍ਰਿਸ਼ਟੀ ਵਿਚ ਨਾਮ ਦਾ ਨਾਦ ਹੋ ਰਿਹਾ ਹੈ। ਇਹ ਪੰਛੀ, ਇਹ ਪਰਿੰਦੇ ਹਰ ਵੇਲੇ ਨਾਮ ਜਪਦੇ ਹਨ। 'ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ' ਤੇ ਨਾਮ ਹੀ ਹੈ ਜੋ ਥਿਰ ਹੈ। ਜੋ ਅਮਰ ਹੈ। ਜੋ ਅਜੂਨੀ ਹੈ। ਤੇ ਗੱਲ ਕੀ? ਨਾਮ ਹੀ ਸਭ ਕੁਝ ਹੈ। ਜੋ ਸਾਧਕ ਜਗਿਆਸੂ ਹਰ ਵੇਲੇ ਸਵਾਸ-ਸਵਾਸ ਵਾਹਿਗੁਰੂ-ਵਾਹਿਗੁਰੂ ਦੀ ਧੁਨੀ ਉਚਾਰਦਾ ਹੈ ਤਾਂ ਇਕ ਸਮਾਂ ਆਉਂਦਾ ਹੈ ਜਦੋਂ ਉਹ ਆਪ ਵੀ ਰੱਬ ਬਣ ਜਾਂਦਾ ਹੈ। ਨਾਮ ਤੇ ਨਾਮੀ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ।

੧. *ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*
੨. *ਨਾਨਕ ਸਾਧ ਪ੍ਰਭ ਭੇਦੁ ਨ ਭਾਈ॥*

*੩.　ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

*੪.　ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

ਫਿਰ ਇੱਥੇ ਪੁੱਜ ਕੇ ਜੀਵ-ਆਤਮਾ ਆਪਣੇ ਸੋਮੇ ਪਰਮਾਤਮਾ ਵਿਚ ਇਉਂ ਮਿਲ ਜਾਂਦੀ ਹੈ, ਜਿਵੇਂ ਸਾਗਰ ਵਿਚ ਬੂੰਦ, ਚੰਦਰਮਾ ਵਿਚ ਰਿਸ਼ਮ ਤੇ ਸੂਰਜ ਵਿਚ ਕਿਰਨ।

### *ਹਵਾਲੇ ਤੇ ਟਿਪਣੀਆਂ:*

੧.　ਡਾ. ਮਨਮੋਹਨ ਸਿੰਘ, *ਗੁਰੂ ਨਾਨਕ ਅਤੇ ਭਗਤੀ ਅੰਦੋਲਨ,* ਪੰਨੇ ੧੪੨-੪੩.
੨.　ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼, ਪੰਨਾ ੧੪੮.*
੩.　ਡਾ. ਕਾਲਾ ਸਿੰਘ ਬੇਦੀ, *ਗੁਰੂ ਨਾਨਕ ਸ਼ਬਦ ਰਤਨਾਕਰ,* ਪੰਨਾ ੭੧.
੪.　*ਉਹੀ,* ਪੰਨਾ ੭੩.
੫.　ਸ. ਵਧਾਵਾ ਸਿੰਘ ਐਮ.ਏ., *ਨਾਮ ਕੀ ਹੈ,* ਪੰਨਾ ੭੪.
੬.　ਭਾਈ ਵੀਰ ਸਿੰਘ (ਡਾ.), *ਪੰਜ ਗ੍ਰੰਥੀ ਸਟੀਕ,* ਪੰਨੇ ੨੫੯-੬੧.
੭.　ਵਿਸਥਾਰ ਲਈ ਵੇਖੋ, *ਅਸ਼ਟਪਦੀ ਛੇਵੀਂ।*
੮.　ਭਾਈ ਵੀਰ ਸਿੰਘ (ਡਾ.), ਉਕਤ, ਪੰਨਾ ੨੬੩.
੯.　*ਉਹੀ,* ਪੰਨਾ ੨੬੩-੬੪.
੧੦.　*ਉਹੀ,* ਪੰਨਾ ੨੬੬-੬੭.
੧੧.　*ਉਹੀ,* ਪੰਨਾ ੨੬੫.
੧੨.　ਪ੍ਰੋ: ਗੁਰਮੁਖ ਸਿੰਘ ਐਮ.ਏ. *ਸੁਖਮਨੀ: ਚਿੰਤਨ ਤੇ ਕਲਾ,* ਪੰਨਾ ੪੦.
੧੩.　*ਉਹੀ,* ਪੰਨਾ ੫੩.

(੩/੧੯੭੫)



# ਸਿਮਰਨ ਤੇ ਮਨੁੱਖੀ ਸੁਤੰਤਰਤਾ

ਜਗਤ ਵਿਚ ਹਰੇਕ ਜੀਵ ਵਾਸਤੇ ਸਭ ਤੋਂ ਵੱਡਾ ਅਤੇ ਔਖਾ ਸਵਾਲ ਰੋਟੀ ਦਾ ਹੈ। ਪੇਟ ਖਾਣ ਨੂੰ ਮੰਗਦਾ ਹੈ, ਸਰੀਰ ਕੱਜਣ ਨੂੰ ਮੰਗਦਾ ਹੈ ਤੇ ਰਹਿਣ ਜੋਗੀ ਥਾਂ ਮੰਗਦਾ ਹੈ। ਗੁੱਲੀ, ਜੁੱਲੀ ਤੇ ਕੁੱਲੀ ਹਰੇਕ ਇਨਸਾਨ ਦੀਆਂ ਇਹ ਤਿੰਨ ਐਸੀਆਂ ਲੋੜਾਂ ਹਨ, ਜਿਨ੍ਹਾਂ ਤੋਂ ਬਿਨਾਂ ਜੀਵਿਆ ਹੀ ਨਹੀਂ ਜਾ ਸਕਦਾ ਪਰ ਵੇਖੋ ਇਕ ਕੁਦਰਤ ਕਰਤਾਰ ਦੀ। ਬੇਅੰਤ ਪਸ਼ੂ, ਪੰਛੀ, ਕੀੜੇ ਆਦਿਕ ਹਨ ਤੇ ਇਨ੍ਹਾਂ ਸਭਨਾਂ ਦਾ ਰਿਜ਼ਕ ਸੁੱਤੇ ਹੀ ਸ੍ਰਿਸ਼ਟੀ ਵਿਚ ਮੌਜੂਦ ਹੈ। ਸਾਰੀ ਰਚਨਾ ਵਿਚ ਸਿਰਫ ਮਨੁੱਖ ਹੀ ਹੈ, ਜਿਸ ਨੇ ਮਿਹਨਤ ਨਾਲ ਰੋਜ਼ੀ ਕਮਾ ਕੇ ਪੇਟ ਪਾਲਣਾ ਹੈ। ਕੁਦਰਤ ਦਾ ਇਹ ਬੰਧਨ ਇਨਸਾਨ ਦੇ ਭਲੇ ਵਾਸਤੇ ਹੀ ਹੈ ਪਰ ਰੋਜ਼ੀ ਕਮਾਉਂਦਾ ਮਨੁੱਖ ਇਹ ਭੁੱਲ ਜਾਂਦਾ ਹੈ ਕਿ ਇਹ ਸਿਰਫ ਜੀਵਨ-ਨਿਰਬਾਹ ਲਈ ਹੀ ਹੈ। ਧਨ ਕਮਾਂਦਿਆਂ-ਕਮਾਂਦਿਆਂ ਧਨ ਮਨੁੱਖ ਦੀ ਜ਼ਿੰਦਗੀ ਦੀ ਥੰਮ੍ਹੀ ਬਣ ਜਾਂਦਾ ਹੈ, ਪਦਾਰਥ ਹੀ ਇਸ ਦੇ ਵਾਸਤੇ ਸਭ ਕੁਝ ਹੋ ਜਾਂਦਾ ਹੈ।

ਤੋਤਿਆਂ ਨੂੰ ਫੜਨ ਵਾਲਾ ਮਨੁੱਖ ਢੋਲ ਵਰਗਾ ਇਕ ਨਿੱਕਾ ਜਿਹਾ ਯੰਤਰ ਬਣਾਂਦਾ ਹੈ। ਇਸ ਨੂੰ ਦੋਹੀਂ ਪਾਸੀਂ ਸਹਾਰੇ ਨਾਲ ਖੜ੍ਹਾ ਕਰਕੇ ਇਸ ਦੇ ਹੇਠਲੇ ਪਾਸੇ ਪਾਣੀ ਨਾਲ ਭਰਿਆ ਇਕ ਖੁੱਲ੍ਹਾ ਭਾਂਡਾ ਰੱਖ ਦੇਂਦਾ ਹੈ ਤੇ ਯੰਤਰ ਦੇ ਹੇਠ ਵਾਰ ਤੋਤੇ ਲਈ ਚੋਗਾ ਪਾ ਦਿੰਦਾ ਹੈ। ਤੋਤਾ ਚੋਗਾ ਚੁਗਣ ਲਈ ਯੰਤਰ ਉੱਤੇ ਆ ਬੈਠਦਾ ਹੈ ਪਰ ਯੰਤਰ ਤੋਤੇ ਦੇ ਭਾਰ ਨਾਲ ਉਲਟ ਜਾਂਦਾ ਹੈ ਤੇ ਤੋਤਾ ਹੇਠਲੇ ਪਾਸੇ ਵੱਲ ਲਟਕ ਪੈਂਦਾ ਹੈ। ਆਪਣੇ ਹੇਠਲੇ ਪਾਸੇ ਪਾਣੀ ਵੇਖ ਕੇ ਜਾਨ ਬਚਾਣ ਲਈ ਉਹ ਤੋਤਾ ਯੰਤਰ ਨੂੰ ਆਪਣੇ ਪੰਜਿਆਂ ਨਾਲ ਘੁੱਟ ਕੇ ਫੜ ਲੈਂਦਾ ਹੈ ਤੇ ਇਸ ਤਰ੍ਹਾਂ ਫਾਂਧਕ ਦਾ ਕੈਦੀ ਬਣ ਜਾਂਦਾ ਹੈ। ਇਸ ਯੰਤਰ ਨੂੰ ਨਲਿਨੀ ਆਖਦੇ ਹਨ।

ਜੀਵਨ-ਨਿਰਬਾਹ ਲਈ ਰੋਜ਼ੀ ਕਮਾਉਂਦੇ ਮਨੁੱਖ ਦਾ ਭੀ ਇਹੀ ਹਾਲ ਹੁੰਦਾ ਹੈ ਕਿ ਕਮਾਏ ਧਨ ਦੇ ਮੋਹ ਦੇ ਕਾਰਨ ਉਸ ਧਨ ਨੂੰ ਜ਼ਿੰਦਗੀ ਦਾ ਸਹਾਰਾ ਸਮਝਣ ਲੱਗ ਪੈਂਦਾ ਹੈ। ਸੂਅਟੇ (ਤੋਤੇ) ਦਾ ਦ੍ਰਿਸ਼ਟਾਂਤ ਦੇ ਕੇ ਭਗਤ ਕਬੀਰ ਜੀ ਇਨਸਾਨ ਦੀ ਇਸ ਨਵੀਂ ਹਾਲਤ ਦਾ ਬਿਆਨ ਇਉਂ ਕਰਦੇ ਹਨ:

*ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ॥*
*ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ॥* *(ਪੰਨਾ ੩੩੬)*

ਇਸੇ ਤਰ੍ਹਾਂ ਲੋਕ ਬਾਂਦਰਾਂ ਨੂੰ ਫੜਦੇ ਹਨ। ਭੀੜੇ ਮੂੰਹ ਵਾਲੇ ਕੁੱਜੇ ਵਿਚ ਭੁੱਜੇ ਹੋਏ ਛੋਲੇ ਪਾ ਕੇ ਕੁੱਜਾ ਜ਼ਮੀਨ ਵਿਚ ਨੱਪ ਦੇਂਦੇ ਹਨ। ਕੁੱਜੇ ਦਾ ਉੱਤੋਂ ਸਿਰਫ ਮੂੰਹ ਖੁੱਲ੍ਹਾ ਰਹਿੰਦਾ ਹੈ। (ਮਰਕਟ) ਬਾਂਦਰ ਆ ਕੇ ਕੁੱਜੇ ਵਿਚ ਆਪਣਾ ਹੱਥ ਪਾ ਦੇਂਦਾ ਹੈ ਤੇ ਛੋਲਿਆਂ ਦੀ ਮੁੱਠ ਭਰ ਲੈਂਦਾ ਹੈ ਪਰ ਭਰੀ ਮੁੱਠ ਕੁੱਜੇ ਦੇ ਭੀੜੇ ਮੂੰਹ ਵਿਚੋਂ ਬਾਹਰ ਨਿਕਲ ਨਹੀਂ ਸਕਦੀ ਤੇ ਬਾਂਦਰ ਛੋਲਿਆਂ ਨੂੰ ਛੱਡਣਾ ਨਹੀਂ

ਚਾਹੁੰਦਾ। ਇਸ ਮਮਤਾ ਵਿਚ ਹੀ ਕਲੰਦਰ ਦੇ ਕਾਬੂ ਆ ਕੇ ਉਸ ਨੂੰ ਹਰ ਰੋਜ਼ ਦਰ-ਦਰ 'ਤੇ ਨੱਚਣਾ ਪੈਂਦਾ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

*ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ॥*
*ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ॥* (ਪੰਨਾ ੩੩੬)

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਆਖਦੇ ਹਨ ਕਿ ਲੋਭ-ਲਹਿਰ ਦੇ ਕਾਰਨ ਸ੍ਵੈ-ਮਾਨ ਗੁਆ ਕੇ, ਸੁਖ ਦੀ ਆਸ ਵਿਚ ਮਨੁੱਖ ਕੁੱਤੇ ਵਾਂਗ ਦਰ-ਦਰ 'ਤੇ ਦੂਰੇ-ਦੂਰੇ ਕਰਾਂਦਾ ਹੈ। ਫ਼ੁਰਮਾਉਂਦੇ ਹਨ:

*ਬਿਰਥਾ ਕਹਉ ਕਉਨ ਸਿਉ ਮਨ ਕੀ॥*
*ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਉ॥*
*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥੧॥*
*ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥*
*ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ॥* (ਪੰਨਾ ੪੧੧)

ਜੀਵ ਜੀਵਨ ਦੇ ਅਸਗਾਰ ਸਮੁੰਦਰ-ਪਰਮਾਤਮਾ ਦੀ ਹੀ ਅੰਸ਼ ਹੈ ਪਰ ਉਸ ਤੋਂ ਵਿਛੜ ਕੇ ਵੇਖੋ ਕਿਵੇਂ ਰੁਲਦਾ ਹੈ ਤੇ ਦਰ-ਦਰ ਧੱਕੇ ਖਾਂਦਾ ਹੈ? ਮੰਦਰਾਂ ਵਿਚ ਹਰ ਰੋਜ਼ ਸਵੇਰੇ ਸੰਖ ਵੱਜਦੇ ਤੁਸਾਂ ਕਈ ਵਾਰ ਸੁਣੇ ਹੋਣਗੇ। ਭਾਵੇਂ ਇਹ ਧਰਮ-ਅਸਥਾਨਾਂ ਵਿਚ ਹੀ ਵਜਾਈਦੇ ਹਨ ਪਰ ਇਨ੍ਹਾਂ ਦੀ ਵਾਜ ਕੁਰੱਖਤ ਜਿਹੀ ਹੀ ਹੁੰਦੀ ਹੈ, ਜਿਵੇਂ ਕੋਈ ਢਾਹ ਮਾਰ ਰਿਹਾ ਹੈਂ। ਸੰਖ ਸਮੁੰਦਰ (ਰੈਣਾਇਰ) ਦੇ ਡੂੰਘੇ ਪਾਣੀਆਂ ਵਿਚੋਂ ਲੱਭੀਦੇ ਹਨ। ਵੇਖੋ ਸੰਖ ਦਾ ਹਾਲ! ਜਿਸ ਸਮੁੰਦਰ ਵਿਚ ਇਹ ਜੰਮਿਆ, ਪਲਿਆ, ਜਦੋਂ ਉਸ ਤੋਂ ਵਿਛੜਿਆ ਤਾਂ ਇਸ ਦੇ ਭਾਗਾਂ ਵਿਚ ਨਿੱਤ ਸਵੇਰੇ ਮੰਦਰਾਂ ਵਿਚ ਢਾਹਾਂ ਮਾਰਨੀਆਂ ਹੀ ਲਿਖੀਆਂ ਗਈਆਂ।

ਭਗਤ ਕਬੀਰ ਜੀ ਸੰਖ ਨੂੰ ਸੰਬੋਧਨ ਕਰਕੇ ਮਨੁੱਖ ਨੂੰ ਸਮਝਾਉਂਦੇ ਹਨ: ਹੇ ਸੰਖ! ਸਮੁੰਦਰ ਵਿਚ ਹੀ, ਰੈਣਾਇਰ ਮਝੂਰ ਹੀ, ਟਿਕਿਆ ਰਹੁ, ਨਹੀਂ ਤਾਂ ਸੂਰਜ ਚੜ੍ਹਦੇ ਸਾਰ ਠਾਕੁਰ ਦੁਆਰਿਆਂ ਵਿਚ ਢਾਹਾਂ ਮਾਰਨੀਆਂ ਪਿਆ ਕਰਨਗੀਆਂ।

ਆਪ ਫ਼ੁਰਮਾਉਂਦੇ ਹਨ:

*ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ॥*
*ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ॥* (ਪੰਨਾ ੧੩੭੧)

ਧਿਰ-ਧਿਰ ਅੱਗੇ ਤਰਲੇ ਮੁਕਾਉਣ ਲਈ ਤੇ ਲੋਭ-ਗ੍ਰਸੀ ਕੋਈ ਮਤ ਦੇ ਨਾਸ ਕਰਨ ਲਈ 'ਸਿਮਰਨ' ਸਿਫ਼ਤ-ਸਲਾਹ ਹੀ ਇਕੋ ਇਕ ਦਾਰੂ ਹੈ। ਜਿਸ ਨੂੰ ਇਹ ਦਾਤਿ ਮਿਲਦੀ ਹੈ ਉਹ ਪਾਤਿਸ਼ਾਹਾਂ ਦਾ ਪਾਤਿਸ਼ਾਹ ਬਣ ਜਾਂਦਾ ਹੈ। ਹਜ਼ੂਰ ਫ਼ੁਰਮਾਉਂਦੇ ਹਨ:

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥* (ਪੰਨਾ ੫)

ਕਲਗੀਧਰ ਪਾਤਸ਼ਾਹ ਦੇ ਚਰਨਾਂ ਦੇ ਭੌਰੇ ਭਾਈ ਨੰਦ ਲਾਲ ਜੀ ਗੁਰੂ ਕਲਗੀਧਰ ਜੀ ਨੂੰ ਸੰਬੋਧਨ ਕਰਕੇ ਆਖਦੇ ਹਨ-ਦਾਤਾ!

*ਖ਼ਾਕੇ ਦਰਗਾਹੇ ਤੋ, ਸਦ ਤਾਜ-ਸਤ, ਬਹਰੇ ਫ਼ਰਕੇ ਮਨ।*

*ਆਸੀਅਮ, ਗਰ ਦਿਲ ਹਵਾਏ ਤਾਜੋ ਅਫ਼ਸਰ ਮੀ ਕੁਨੱਦ।*

ਭਾਵ, ਹੇ ਪਾਤਸ਼ਾਹ! ਮੇਰੇ ਦਿਲ ਵਾਸਤੇ ਤੇਰੇ ਦਰ ਦੀ ਧੂੜ ਹੀ ਸੌ ਸ਼ਾਹੀ ਤਖ਼ਤਾਂ-ਤਾਜਾਂ ਦੇ ਬਰਾਬਰ ਹੈ। ਦਾਤਾ! ਤੇਰੇ ਦਰ 'ਤੇ ਆ ਕੇ ਭੀ ਜੇ ਮੇਰਾ ਦਿਲ ਦੁਨੀਆਂ ਦੇ ਤਾਜ ਤੇ ਹੁਕਮ ਦੀ ਹਿਰਸ ਰੱਖੇ ਤਾਂ ਮੈਂ ਬੜਾ ਗੁਨਾਹਗਾਰ ਹਾਂ।

ਸਿਮਰਨ ਦੀ ਬਰਕਤ ਨਾਲ ਜਿਸ ਮਨੁੱਖ ਦੀ ਸੁਰਤ ਉੱਚੇ ਆਤਮਿਕ ਹੁਲਾਰੇ ਵਿਚ ਆਉਂਦੀ ਹੈ, ਉਸ ਦੀ ਰੂਹ ਕਿਸੇ ਮਨੁੱਖ ਦੀ ਮੁਥਾਜੀ ਦਾ ਭਾਰ ਸਹਾਰ ਨਹੀਂ ਸਕਦੀ, ਉਸ ਦੇ ਅੰਦਰ ਮਾਇਆ ਦੀ ਭੁੱਖ ਨਹੀਂ ਰਹਿ ਜਾਂਦੀ। ਉਹ ਆਪਣੇ ਦਾਤਾਰ-ਪ੍ਰਭੂ ਨੂੰ ਹੀ ਆਖਦਾ ਹੈ- ਹੇ ਪ੍ਰਭੂ! ਮੇਰਾ ਮਨ ਤੇਰੀਆਂ ਬਖਸ਼ੀਆਂ ਦਾਤਾਂ ਨਾਲ ਰੱਜ ਗਿਆ ਹੈ, ਕਿਸੇ ਮਨੁੱਖ ਦੀ ਖ਼ੁਸ਼ਾਮਦ ਕਿਉਂ ਕਰਾਂ? ਦੁਨੀਆਂ ਦੇ ਸਾਰੇ ਖ਼ਜ਼ਾਨੇ ਦੇਣ ਵਾਲਾ ਤੂੰ ਹੀ ਹੈ, ਮੈਂ ਕਿਸੇ ਬੰਦੇ ਦੀ ਮੁਥਾਜੀ ਨਹੀਂ ਰੱਖਦਾ। ਮੈਂ ਕਿਸੇ ਮਨੁੱਖ ਦਾ ਜਾਚਕ ਮੰਗਤਾ ਬਣਾ ਭੀ ਕਿਉਂ? ਇਹ ਸਭ ਤੇਰੇ ਹੀ ਪੈਦਾ ਕੀਤੇ ਹੋਏ ਹਨ।

ਇਸ ਬੇਪਰਵਾਹੀ ਦੀ ਮੌਜ ਵਿਚ ਆ ਕੇ ਉਹ ਮਨੁੱਖ ਸਤਿਗੁਰੂ ਅਰਜਨ ਸਾਹਿਬ ਜੀ ਨਾਲ ਮਿਲ ਕੇ ਇਉਂ ਗਾਉਂਦਾ ਹੈ:

*ਕਿਸ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ॥*
*ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥*
*ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ॥੧॥*
*ਹਰਿ ਜੀਉ ਤੇਰੀ ਦਾਤੀ ਰਾਜਾ॥*
*ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ॥ ਰਹਾਉ॥*
*ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ॥*
*ਐਸਾ ਧਨੁ ਦੀਆ ਸੁਖਦਾਤੈ ਨਿਖੁਟਿ ਨ ਕਬ ਹੀ ਜਾਈ॥*
*ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ॥੨॥*
*ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ॥*
*ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ॥*
*ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ॥੩॥*
*ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ॥*
*ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ॥*
*ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ॥੪॥੧॥* *(ਪੰਨਾ ੬੦੮)*

ਅਰਥ: ਹੇ ਪ੍ਰਭੂ ਜੀ! ਮੈਂ ਤੇਰੀਆਂ (ਦਿੱਤੀਆਂ) ਦਾਤਾਂ ਨਾਲ (ਹੀ) ਰੱਜ ਸਕਦਾ ਹਾਂ। ਮੈਂ ਕਿਸੇ ਵਿਚਾਰੇ ਮਨੁੱਖ ਦੀ ਵਡਿਆਈ ਕਿਉਂ ਕਰਦਾ ਫਿਰਾਂ? ਮੈਨੂੰ ਕਿਸੇ ਮਨੁੱਖ ਦੀ ਮੁਥਾਜੀ ਕਿਉਂ ਹੋਵੇ?। ਰਹਾਉ।

ਹੇ ਭਾਈ! ਜਦੋਂ ਹਰੇਕ ਜੀਵ ਪਰਮਾਤਮਾ ਦਾ ਹੀ ਪੈਦਾ ਕੀਤਾ ਹੋਇਆ ਹੈ ਤਾਂ (ਉਸ ਕਰਤਾਰ ਨੂੰ ਛੱਡ ਕੇ) ਮੈਂ ਹੋਰ ਕਿਸ ਪਾਸੋਂ ਮੰਗਾਂ? ਮੈਂ ਹੋਰ ਕਿਸ ਦੀ ਆਸ ਰੱਖਦਾ ਫਿਰਾਂ? ਜਿਹੜਾ ਭੀ ਕੋਈ ਵੱਡਾ ਜਾਂ ਧਨਾਢ ਮਨੁੱਖ ਦਿੱਸਦਾ ਹੈ, ਹਰੇਕ ਨੇ (ਮਰ ਕੇ) ਮਿੱਟੀ ਵਿਚ ਰਲ ਜਾਣਾ ਹੈ। (ਇਕ ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਦਾਤਾ ਹੈ)। ਹੇ ਭਾਈ! ਸਾਰੇ ਸੁਖ ਤੇ ਜਗਤ ਦੇ ਸਾਰੇ

ਨੌਂ ਖਜ਼ਾਨੇ ਉਹ ਨਿਰੰਕਾਰ ਹੀ ਦੇਣ ਵਾਲਾ ਹੈ, ਜਿਸ ਨੂੰ ਕਿਸੇ ਦਾ ਡਰ ਨਹੀਂ, ਤੇ ਜੋ ਸਭ ਜੀਵਾਂ ਦਾ ਜਨਮ-ਮਰਨ ਨਾਸ਼ ਕਰਨ ਵਾਲਾ ਹੈ।੧।

ਹੇ ਭਾਈ! ਜਿਸ ਮਨੁੱਖ ਨੇ ਪਰਮਾਤਮਾ ਦੀ ਭਗਤੀ ਸ਼ੁਰੂ ਕਰ ਦਿੱਤੀ, ਜਗਤ ਦੀ ਹਰੇਕ ਚੀਜ਼ ਹੀ ਉਸ ਦੀ ਬਣ ਜਾਂਦੀ ਹੈ, ਪਰਮਾਤਮਾ ਉਸ ਦੇ ਅੰਦਰੋਂ (ਮਾਇਆ ਦੀ) ਭੁੱਖ ਦੂਰ ਕਰ ਦੇਂਦਾ ਹੈ। ਸੁਖਦਾਤੇ ਪ੍ਰਭੂ ਨੇ ਉਸ ਨੂੰ ਅਜਿਹਾ (ਨਾਮ) ਧਨ ਦੇ ਦਿੱਤਾ ਹੈ ਜੋ (ਉਸ ਪਾਸੋਂ) ਕਦੇ ਭੀ ਨਹੀਂ ਮੁੱਕਦਾ। ਗੁਰੂ ਨੇ ਉਸ ਨੂੰ ਪਰਮਾਤਮਾ ਦੇ ਚਰਨਾਂ ਵਿਚ (ਜਦੋਂ) ਮਿਲਾ ਦਿੱਤਾ, ਤਾਂ ਆਤਮਿਕ ਅਡੋਲਤਾ ਦੇ ਕਾਰਨ ਉਸ ਦੇ ਅੰਦਰ ਅਨੰਦ ਤੇ ਸਾਰੇ ਸੁਖ ਆ ਵੱਸਦੇ ਹਨ।੨।

ਹੇ (ਮੇਰੇ) ਮਨ! ਹਰ ਵੇਲੇ ਪਰਮਾਤਮਾ ਦਾ ਨਾਮ ਜਪਿਆ ਕਰ, ਸਿਮਰਿਆ ਕਰ, ਉਚਰਿਆ ਕਰ। ਸੰਤ ਜਨਾਂ ਦੇ ਉਪਦੇਸ਼ ਸੁਣ ਕੇ ਜਮਾਂ ਦੀ ਭੀ ਸਾਰੀ ਮੁਥਾਜੀ ਮੁੱਕ ਜਾਂਦੀ ਹੈ। (ਪਰ ਹੇ ਮਨ!) ਸਤਿਗੁਰੂ ਦੀ ਬਾਣੀ ਵਿਚ ਉਹੀ ਮਨੁੱਖ ਸੁਰਤ ਜੋੜਦੇ ਹਨ, ਜਿਨ੍ਹਾਂ ਉੱਤੇ ਪਿਆਰਾ ਪ੍ਰਭੂ ਆਪ ਦਇਆਵਾਨ ਹੁੰਦਾ ਹੈ।੩।

ਹੇ ਪ੍ਰਭੂ! ਤੇਰੀ (ਮਿਹਰ ਦੀ) ਕੀਮਤ ਕੌਣ ਪਾ ਸਕਦਾ ਹੈ? ਤੂੰ ਸਾਰੇ ਹੀ ਜੀਵਾਂ ਉੱਤੇ ਮਿਹਰ ਕਰਨ ਵਾਲਾ ਹੈਂ। ਹੇ ਗੋਪਾਲ ਪ੍ਰਭੂ! ਸਾਡੀ ਜੀਵਾਂ ਦੀ ਕੀ ਪਾਇਆਂ ਹੈ? ਜਗਤ ਵਿਚ ਹਰੇਕ ਕੰਮ ਤੇਰਾ ਹੀ ਕੀਤਾ ਹੋਇਆ ਹੁੰਦਾ ਹੈ। ਹੇ ਪ੍ਰਭੂ! ਨਾਨਕ ਤੇਰਾ ਦਾਸ ਹੈ, (ਇਸ ਦਾਸ ਦੀ) ਰੱਖਿਆ ਉਸੇ ਤਰ੍ਹਾਂ ਕਰਦਾ ਰਹੁ, ਜਿਵੇਂ ਪਿਉ ਆਪਣੇ ਪੁੱਤਰਾਂ ਉੱਤੇ ਕ੍ਰਿਪਾਲ ਹੋ ਕੇ ਕਰਦਾ ਹੈ।

(੬/੧੯੯੮)



# ਸੇਵਾ: ਕਰਮ ਜਾਂ ਆਚਰਣ

'ਸੇਵਾ' ਸਿੱਖ ਧਰਮ ਦਾ ਇਕ ਸਿਧਾਂਤਕ ਸ਼ਬਦ ਹੈ। ਧਰਮ ਵਿਚ ਸਿਧਾਂਤਕ ਸ਼ਬਦ ਦੇ ਅਰਥ ਬੜੇ ਵਿਸ਼ਾਲ ਤੇ ਅੰਤਰਮੁਖੀ ਹੁੰਦੇ ਹਨ ਪਰ ਸਮੇਂ ਦੇ ਗੇੜ ਨਾਲ ਉਹ ਕੇਵਲ ਤੰਗ ਤੇ ਬਾਹਰਮੁਖੀ ਰਹਿ ਜਾਂਦੇ ਹਨ। ਇਸੇ ਤਬਦੀਲੀ ਨੂੰ ਅਸੀਂ ਆਚਰਣ ਤੋਂ ਕਰਮ-ਕਾਂਡ ਤੀਕ ਪੁੱਜਣਾ ਕਹਿੰਦੇ ਹਾਂ। ਚਿੰਨ੍ਹ ਧਰਮ ਦਾ ਜ਼ਰੂਰੀ ਅੰਗ ਹਨ ਪਰ ਚਿੰਨ੍ਹਾਂ ਦੇ ਅਰਥ ਅਤਿ ਵਿਸ਼ਾਲ ਤੇ ਅੰਤਰਮੁਖੀ ਸਨ ਪਰ ਸਮੇਂ ਨਾਲ ਕੇਵਲ ਬਾਹਰਮੁਖੀ ਸ਼ਰ੍ਹਾ ਦੇ ਰੂਪ ਵਿਚ ਚਿੰਨ੍ਹ ਰਹਿ ਜਾਂਦੇ ਹਨ ਤੇ ਝਗੜਿਆਂ ਦਾ ਕਾਰਨ ਬਣਨ ਲੱਗਦੇ ਹਨ। 'ਜਪੁ' ਤੇ ਸਿਮਰਨ' ਸ਼ਬਦਾਂ ਦੇ ਅਰਥ ਵੀ ਹੁਣ, ਜਿਨ੍ਹਾਂ ਅਰਥਾਂ ਵਿਚ ਇਹ ਸ਼ਬਦ ਵਰਤੇ ਜਾਂਦੇ ਹਨ, ਨਾਲੋਂ ਬਹੁਤ ਵਿਸ਼ਾਲ ਤੇ ਅੰਤਰਮੁਖੀ ਸਨ ਪਰ ਹੁਣ ਤੰਗ ਤੇ ਬਾਹਰਲੇ ਕਰਮ-ਕਾਂਡ ਵਾਲੇ ਹੁੰਦੇ ਜਾ ਰਹੇ ਹਨ। ਸਾਰੇ ਧਰਮਾਂ ਵਿਚ ਸਮੇਂ ਨਾਲ ਕੇਵਲ ਕਰਮ-ਕਾਂਡ ਪ੍ਰਧਾਨ ਹੋ ਜਾਂਦਾ ਹੈ ਤੇ ਸਿਧਾਂਤਕ ਸ਼ਬਦਾਂ ਦਾ ਸਹੀ ਅਰਥ ਲੋਪ ਹੋ ਜਾਂਦਾ ਹੈ ਜਾਂ ਤੰਗ ਹੋ ਜਾਂਦਾ ਹੈ। ਸਿਧਾਂਤਕ ਸ਼ਬਦਾਂ ਵਿਚ ਚੌੜੇ ਤੇ ਅੰਦਰੂਨੀ ਆਚਰਣ ਦੀ ਮਹਾਨਤਾ ਦਰਸਾਉਣ ਵਾਲੇ ਅਰਥ ਜਗਾਈ ਰੱਖਣਾ ਹੀ ਕਿਸੇ ਧਰਮ ਨੂੰ ਨਿਤ-ਨਵਾਂ ਰੱਖਣ ਦੇ ਤੁੱਲ ਹੈ ਤੇ ਕਿਸੇ ਧਰਮ ਨੂੰ ਸਦੀਵੀ ਜੀਵਨ ਦੀ ਪ੍ਰੇਰਨਾ ਬਣਾਉਣ ਦਾ ਸਾਧਨ ਹੈ। 'ਸੇਵਾ' ਸ਼ਬਦ ਦੇ ਚੌੜੇ ਤੇ ਅੰਦਰੂਨੀ ਆਚਰਣ ਨਾਲ ਸਬੰਧਤ ਅਰਥ ਕੀ ਹਨ, ਇਸ ਗੱਲ ਨੂੰ ਹੀ ਦਰਸਾਉਣਾ ਇਸ ਲੇਖ ਦਾ ਵਿਸ਼ਾ ਹੈ।

ਬੜੇ ਚੰਗੇ ਭਾਗਾਂ ਦੀ ਗੱਲ ਹੈ ਕਿ ਗੁਰੂ ਸਾਹਿਬਾਨ ਆਪ ਬਾਣੀ ਵਿਚ ਵਰਤੇ ਸਿਧਾਂਤਕ ਸ਼ਬਦਾਂ ਦੇ ਅਰਥ ਵੀ ਕਰਕੇ ਦੱਸਦੇ ਰਹੇ ਹਨ। ਸਗੋਂ ਬੁਨਿਆਦੀ ਬਾਣੀ ਸਾਰੀ ਸ੍ਰੀ ਗੁਰੂ ਨਾਨਕ ਸਾਹਿਬ ਨੇ ਦਿੱਤੀ ਸੀ, ਬਾਕੀ ਗੁਰੂ ਸਾਹਿਬਾਨ ਵੀ ਸ੍ਰੀ ਗੁਰੂ ਨਾਨਕ ਸਾਹਿਬ ਦੇ ਦਿੱਤੇ ਵਿਚਾਰਾਂ ਦੀ ਪ੍ਰੋੜ੍ਹਤਾ ਤੇ ਵਿਆਖਿਆ ਕਰਦੇ ਰਹੇ ਹਨ। ਜਿਸ ਤਰ੍ਹਾਂ ਕਿ ਭਾਈ ਗੁਰਦਾਸ ਜੀ ਇਕ ਹੋਰ ਪੱਧਰ 'ਤੇ ਇਹੋ ਕਾਰਜ ਕਰਦੇ ਰਹੇ ਹਨ ਪਰ ਆਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਰ ਸ਼ਬਦ ਵਿਚ ਸਿੱਖ ਧਰਮ ਦੀ ਪੂਰੀ ਫ਼ਿਲਾਸਫ਼ੀ ਜਾਂ ਵਿਚਾਰ ਪੂਰਨ ਰੂਪ ਵਿਚ, ਪਰ ਬੜੇ ਸੰਕੋਚਵੇਂ ਢੰਗ ਵਿਚ ਦਿੱਤੀ ਹੈ। ਹੋਰ ਸ਼ਬਦਾਂ ਵਿਚ ਉਨ੍ਹਾਂ ਵਿਚਾਰਾਂ ਨੂੰ ਸਪੱਸ਼ਟ ਕੀਤਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਆਪ ਵੀ ਕਿਧਰੇ ਕੇਵਲ ਇਕ ਸਿਧਾਂਤਕ ਸ਼ਬਦ ਵਰਤਦੇ ਹਨ ਤੇ ਕਿਧਰੇ ਉਸ ਸ਼ਬਦ ਦੀ ਪੂਰੀ ਵਿਆਖਿਆ ਕਰ ਦਿੰਦੇ ਹਨ। 'ਸੇਵਾ' ਸ਼ਬਦ ਉਨ੍ਹਾਂ ਕਈ ਥਾਈਂ ਵਰਤਿਆ ਹੈ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥* (*ਪੰਨਾ ੨੬*)

ਤੇ ਕਈ ਥਾਈਂ ਇਸ ਸ਼ਬਦ ਦੀ ਪੂਰੀ ਵਿਆਖਿਆ ਵੀ ਕੀਤੀ ਹੈ, ਭਾਵ ਇਸ ਸ਼ਬਦ ਦੇ ਵਿਸ਼ਾਲ ਤੇ ਅੰਤਰਮੁਖੀ ਜੀਵਨ ਨਾਲ ਸਬੰਧਤ ਅਰਥ ਵੀ ਦੱਸੇ ਹਨ, ਜਿਵੇਂ:

*ਸੇਵ ਕੀਤੀ ਸੰਤੋਖੀਈਂ ਜਿਨੀ ਸਚੋ ਸਚੁ ਧਿਆਇਆ॥*
*ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*
*ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*
*ਵਡਿਆਈ ਵਡਾ ਪਾਇਆ॥* *(ਪੰਨਾ ੪੬੬-੬੭)*

ਇਹ ਪਉੜੀ ਆਸਾ ਦੀ ਵਾਰ ਦੀ ਸਤਵੀਂ ਪਉੜੀ ਹੈ ਤੇ 'ਹਉ' ਤੇ 'ਹਉਮੈ' ਦੇ ਸਲੋਕਾਂ ਨਾਲ ਲੱਗੀ ਹੋਈ ਹੈ। 'ਸੇਵ' ਸ਼ਬਦ ਨੂੰ ਹੀ ਮੁੱਖ ਰੱਖਦਿਆਂ 'ਹਉਮੈ' ਦੇ ਅਰਥ ਵੀ ਠੀਕ ਸਮਝ ਆ ਸਕਦੇ ਹਨ ਤੇ 'ਵਡਿਆਈ' ਕਰਨ ਦੇ ਅਰਥ ਵੀ ਸੇਵਾ ਸ਼ਬਦ ਨੂੰ ਸਾਹਮਣੇ ਰੱਖ ਕੇ ਹੀ ਆ ਸਕਦੇ ਹਨ। ਸਗੋਂ 'ਵਡੇ ਨੂੰ ਪਾਉਣ' ਦਾ ਕੀ ਅਰਥ ਹੈ, ਉਹ ਵੀ 'ਸੇਵਾ' ਦੇ ਸ਼ਬਦ ਨਾਲ ਹੀ ਸਬੰਧਤ ਹੈ। 'ਹਉਮੈ' ਇਕ ਜੀਵਨ-ਜਾਚ ਹੈ ਜਿਸ ਦਾ ਕੇਂਦਰ ਇਹ ਹੈ ਕਿ ਮੈਂ ਆਪਣੇ ਆਪ ਨੂੰ ਹਰ ਹੀਲੇ-ਧੱਕਾ ਕਰਕੇ, ਦੂਜੇ ਨੂੰ ਦੁਖਾ ਕੇ, ਦੂਜੇ ਦਾ ਹੱਕ ਮਾਰ ਕੇ ਸੁਰੱਖਿਅਤ ਰੱਖਣਾ ਹੈ, ਸ੍ਵੈ-ਰੱਖਿਆ ਦੀ ਅੰਧਾ-ਧੁੰਦ ਲਗਨ ਹੀ ਹਉਮੈ ਹੈ ਤੇ ਇਸੇ 'ਲਗਨ' ਦੇ ਨਿਕਲਣ ਵਾਲੇ ਸਿੱਟਿਆਂ ਦਾ ਤੇ ਇਸ ਲਗਨ ਦੇ ਅਧੀਨ ਜੋ ਕੁਝ ਮਨੁੱਖੀ ਵਤੀਰਾ ਦੂਜਿਆਂ ਨਾਲ ਵਰਤਣ ਹੁੰਦਾ ਹੈ, ਉਹ ਬਿਆਨ ਕੀਤੇ ਹਨ। (ਆਸਾ ਦੀ ਵਾਰ ਵਿਚ ਪੂਰਾ ਵਿਸਥਾਰ ਦਿੱਤਾ ਹੈ ਕਿ ਹਉਮੈ ਦੀ ਰੁਚੀ ਮਨੁੱਖ ਵਿਚ ਕਿਸ ਤਰ੍ਹਾਂ ਕੰਮ ਕਰਦੀ ਹੈ ਤੇ ਕਦੋਂ ਹਉਮੈ ਧਾਰਮਿਕ ਹੁੰਦੀ, ਕਦੋਂ ਰਾਜਸੀ, ਕਦੋਂ ਜਾਤੀ ਤੇ ਕਦੋਂ ਕੌਮੀ ਆਦਿ।) 'ਸੇਵਾ' ਅਸਲ ਵਿਚ ਹਉਮੈ ਦੇ ਉਲਟ ਦੀ ਅਵਸਥਾ ਹੈ। ਸੇਵਾ, ਆਪਾ ਵੰਡਣਾ ਹੈ, ਖ਼ੁਦਗਰਜ਼ੀ ਤੋਂ ਉੱਚਾ ਉਠਣਾ ਹੈ। ਸੇਵਾ ਕਿਸ ਹਦ ਤੀਕ ਦੇਸ਼, ਮਨੁੱਖ ਜਾਂ ਜਾਤੀ ਦੀ ਕੀਤੀ ਜਾ ਸਕਦੀ ਹੈ, ਇਸ ਦਾ ਅਨੁਮਾਨ ਸ੍ਰੀ ਗੁਰੂ ਅਰਜਨ ਸਾਹਿਬ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੋਂ ਲਾਇਆ ਜਾ ਸਕਦਾ ਹੈ ਜਾਂ ਇਕ ਹੋਰ ਦ੍ਰਿਸ਼ਟੀਕੋਣ ਤੋਂ ਸ੍ਰੀ ਗੁਰੂ ਨਾਨਕ ਸਾਹਿਬ ਦੇ ਜੀਵਨ ਤੋਂ ਲਾਇਆ ਜਾ ਸਕਦਾ ਹੈ ਜਾਂ ਇਕ ਹੋਰ ਦ੍ਰਿਸ਼ਟੀਕੋਣ ਤੋਂ ਸ੍ਰੀ ਗੁਰੂ ਅੰਗਦ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ ਤੋਂ ਲਾਇਆ ਜਾ ਸਕਦਾ ਹੈ। ਸੇਵਾ ਉਹ ਕਰਦਾ ਹੈ ਜਿਹੜਾ ਕੇਵਲ ਆਪਣੇ ਆਪ ਨੂੰ ਕੇਂਦਰ ਨਹੀਂ ਰੱਖਦਾ, ਆਪਣੇ ਹਰ ਅਮਲ ਦਾ। ਕਿਸੇ ਅਮਲ ਨੂੰ ਮੁੜ-ਮੁੜ ਕਰੀ ਜਾਣਾ, ਬਰਤਨ ਸਾਫ਼ ਕਰੀ ਜਾਣਾ, ਲੰਗਰ ਵਿਚ ਹੋਰ ਸੇਵਾ ਕਰੀ ਜਾਣਾ, ਪੱਖਾ ਕਰੀ ਜਾਣਾ, ਕਿਸੇ ਪੱਧਰ 'ਤੇ ਆ ਕੇ ਕੇਵਲ ਇਕ ਪਖੰਡ ਹੀ ਰਹਿ ਜਾਏਗਾ, ਜੇ ਨਾਲ ਅੰਤਰ ਮੁਖੀ ਇਕ ਤਬਦੀਲੀ ਸੋਚਣ-ਢੰਗ ਤੇ ਜੀਵਨ-ਚੱਜ ਜਾਂ ਆਚਾਰ ਦੀ ਨਹੀਂ ਆ ਰਹੀ। ਸਗੋਂ ਸ੍ਰੀ ਗੁਰੂ ਨਾਨਕ ਸਾਹਿਬ ਤਾਂ ਉੱਪਰ ਦਿੱਤੀ ਪਉੜੀ ਵਿਚ ਕਹਿ ਹੀ ਇਹ ਰਹੇ ਹਨ ਕਿ ਸੇਵਾ ਅਸਲ ਵਿਚ ਕਰਦਾ ਹੀ ਉਹ ਹੈ ਜਿਸ ਵਿਚ ਇਹ ਗੁਣ ਹਨ ਜਾਂ ਸੇਵਾ ਦੇ ਅਮਲ ਨਾਲ ਪ੍ਰਵੇਸ਼ ਕਰ ਰਹੇ ਹਨ ਜਿਵੇਂ ਗੁਰੂ ਸਾਹਿਬ ਕਹਿੰਦੇ ਹਨ ਕਿ 'ਨਿਮਾਜ਼' ਅਸਲ ਉਹ ਪੜ੍ਹਦਾ ਹੈ ਜਿਸ ਵਿਚ ਇਹ ਗੁਣ ਹਨ:

*ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥*
*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥*
*ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥* *(ਪੰਨਾ ੧੪੧)*

'ਸੂਤਕ ਉਸ ਦਾ ਮੁਕੰਮਲ ਹੈ ਜਿਸ ਵਿਚ ਇਹ ਔਗੁਣ ਨਹੀਂ ਜਾਂ ਉਲਟ ਗੁਣ ਹਨ:

*ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥*
*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥*
*ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥*
*ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥* *(ਪੰਨਾ ੪੭੨)*

'ਯੋਗ' ਉਸ ਦਾ ਮੁਕੰਮਲ ਹੈ ਜਿਸ ਵਿਚ ਇਹ ਗੁਣ ਹਨ:

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥* *(ਪੰਨਾ ੬)*

ਇਸੇ ਤਰ੍ਹਾਂ 'ਸੇਵਾ' ਉਹ ਹੀ ਕਰਦਾ ਹੈ ਜਿਸ ਵਿਚ ਇਹ ਗੁਣ ਹਨ ਜਾਂ ਸੇਵਾ ਨਾਲ ਪੈਦਾ ਹੋ ਰਹੇ ਹਨ। ਸ੍ਵੈ-ਪੜਤਾਲ ਜ਼ਰੂਰੀ ਹੈ। 'ਸੰਤੋਖ', 'ਸਚੋ ਸਚ ਧਿਆਨਾ', 'ਮੰਦੈ ਪੈਰੁ ਨ ਰਖਣਾ', 'ਸੁਕ੍ਰਿਤ ਕਰਨੀ', 'ਧਰਮ ਕਮਾਣਾ', 'ਦੁਨੀਆਂ ਦੇ ਬੰਧਨ ਤੋੜਨਾ', 'ਅੰਨ ਪਾਣੀ ਥੋੜਾ ਖਾਣਾ', ਇਹ ਸਾਰੇ ਵਿਚਾਰ ਤਿੰਨ ਪੱਖਾਂ ਹੇਠ ਆਉਂਦੇ ਹਨ। 'ਸਚੋ ਸਚੁ ਧਿਆਉਣਾ', 'ਬਖਸੀਸੀ ਅਗਲਾ' ਤੇ 'ਵੱਡਾ ਪਾਇਆ'- ਇਹ ਤਿੰਨੇ ਵਿਚਾਰ ਇਕ ਸ਼੍ਰੇਣੀ ਦੇ ਹਨ, ਜਿਹੜੇ ਬੁਨਿਆਦੀ ਹਨ, ਜਿਸ ਵਿਚੋਂ ਸੇਵਾ ਦੀ ਰੁਚੀ ਪੈਦਾ ਹੁੰਦੀ ਹੈ। 'ਬਖਸੀਸੀ ਅਗਲਾ' ਤੇ 'ਦੇਵਹਿ ਚੜਹਿ ਸਵਾਇਆ' ਪਹਿਲਾ ਬੁਨਿਆਦੀ ਪੱਧਰ ਹੈ ਜਿਸ ਤੋਂ ਸੇਵਾ ਦੀ ਰੁਚੀ ਉਪਜਦੀ ਹੈ, ਭਾਵ ਇਹ ਵਿਚਾਰ ਕਿ ਜੋ ਵੀ ਸਮਰਥਾ ਮੇਰੇ ਵਿਚ ਹੈ, ਦਿਮਾਗ਼ੀ, ਜਿਸਮਾਨੀ, ਧਨ-ਦੌਲਤ ਜਾਂ ਹੋਰ ਕੋਈ ਸ਼ਕਤੀ, ਇਹ ਮੈਨੂੰ ਪ੍ਰਭੂ ਤੋਂ ਪ੍ਰਾਪਤ ਹੈ, ਉਸ ਦੀ ਬਖ਼ਸ਼ਿਸ਼ ਹੈ ਤੇ ਇਸ ਵਿਚੋਂ ਵੰਡ ਦੇਣ (ਬਖ਼ਸ਼ਿਸ਼ ਕਰਨਾ) ਹੀ ਮੇਰਾ ਮੂਲ ਮੰਤਵ ਹੋਣਾ ਹੈ। ਇਸ ਤਰ੍ਹਾਂ ਸੋਚਣਾ ਹੀ 'ਸਚੋ ਸਚੁ ਧਿਆਇਆ' ਹੈ ਤੇ ਇਸੇ ਵਿਚਾਰ 'ਤੇ ਅਮਲ ਰਾਹੀਂ ਹੀ 'ਵਡਾ ਪਾਇਆ' ਹੈ ਤੇ ਇਸ ਤਰ੍ਹਾਂ ਆਪਾ ਵੰਡਣਾ ਹੀ ਵਡਿਆਈ ਕਰਨ ਤੁੱਲ ਹੈ ਪਰ ਇਸ ਵਿਚਾਰ ਨੂੰ ਕਿ ਸਭ ਕੁਝ ਮੈਨੂੰ ਉਸ ਦੀ ਬਖ਼ਸ਼ਿਸ਼ ਦੁਆਰਾ ਪ੍ਰਾਪਤ ਹੈ ਤੇ ਇਸ ਵਿਚੋਂ ਵੰਡਣਾ ਹੀ ਮੇਰਾ ਧਰਮ ਹੈ, ਅਮਲ ਵਿਚ ਕਿਵੇਂ ਲਿਆਂਦਾ ਜਾ ਸਕਦਾ ਹੈ। ਇਸ ਸਾਧਨ ਦੀ ਸ਼੍ਰੇਣੀ ਵਿਚ ਪੈਂਦੇ ਹਨ ਇਹ ਵਾਕੰਸ਼- 'ਸੰਤੋਖੀ ਹੋਣਾ', 'ਧਰਮ ਕਮਾਣਾ', 'ਅੰਨ ਪਾਣੀ ਥੋੜਾ ਖਾਣਾ', ਭਾਵ ਜਿੰਨਾ ਚਿਰ ਤੀਕ ਮੇਰੀਆਂ ਆਪਣੀਆਂ ਲੋੜਾਂ (ਅੰਨ, ਪਾਣੀ ਦੀਆਂ) ਪੂਰੀਆਂ ਨਹੀਂ ਹੁੰਦੀਆਂ ਇੰਨੇ ਤੀਕ ਵੰਡਣ ਲਈ ਜਾਂ ਸੇਵਾ ਲਈ ਮੈਂ ਕੀ ਦੇਵਾਂਗਾ ਤਾਂ ਤੇ ਆਪਣੀਆਂ ਲੋੜਾਂ ਨੂੰ ਸੰਕੋਚ ਸਕਣਾ ਹੀ 'ਸੇਵਕ' ਦੇ ਆਚਰਣ ਦਾ ਇਕ ਅਤਿ ਜ਼ਰੂਰੀ ਪੱਖ ਹੈ ਪਰ 'ਸੰਤੋਖ' ਇਕ ਐਸਾ ਵਿਸ਼ਾਲ ਅਰਥਾਂ ਵਾਲਾ ਸ਼ਬਦ ਹੈ ਕਿ ਇਸ ਵਿਚ ਪੂਰੇ ਉਸ ਅਵਸਥਾ ਦੇ ਅਰਥ ਹਨ, ਜਿਸ ਨੂੰ 'ਸਹਿਜ' ਕਿਹਾ ਹੋਇਆ ਹੈ। ਅੱਖਾਂ ਵਿਚ, ਕੰਨਾਂ ਵਿਚ, ਹੱਥਾਂ ਵਿਚ, ਪੈਰਾਂ ਵਿਚ, ਜੀਭ ਵਿਚ (ਵੇਖੋ ਅਨੰਦ ਸਾਹਿਬ), ਵਿਚਾਰਾਂ ਵਿਚ, ਜਜ਼ਬਿਆਂ ਵਿਚ ਸੰਕੋਚ ਤੇ ਸਹਿਜ ਨੂੰ ਹੀ 'ਸੰਤੋਖ' ਸ਼ਬਦ ਨਾਲ ਬਿਆਨ ਕੀਤਾ ਜਾ ਸਕਦਾ ਹੈ। ਸੰਤੋਖ ਕੇਵਲ ਖਾਣ-ਪੀਣ ਦਾ ਹੀ ਸੰਤੋਖ ਨਹੀਂ। ਇਸੇ ਪਉੜੀ ਵਿਚ ਤੀਜਾ ਪੱਖ ਵੀ ਹੈ ਕਿ ਜੋ ਕੁਝ ਮੈਂ ਵੰਡਣਾ ਹੈ ਉਸ ਦੀ ਪ੍ਰਾਪਤੀ ਵੀ ਮੈਂ ਜ਼ਰੂਰ ਸ਼ੁਭ ਤੇ ਧਰਮ ਦੇ ਤਰੀਕਿਆਂ ਨਾਲ ਕੀਤੀ ਹੋਵੇ, ਨਹੀਂ ਤੇ 'ਵੰਡ ਦੇਣਾ' ਵੀ ਕੋਈ ਸੇਵਾ ਨਹੀਂ ਹੋਵੇਗੀ। 'ਸੁਕ੍ਰਿਤ' ਨਾਲ ਧਨ ਪੈਦਾ ਕੀਤਾ ਹੋਵੇ ਜੋ ਸੇਵਾ ਵਿਚ ਵਰਤਿਆ ਜਾ ਰਿਹਾ ਹੈ। 'ਮੰਦੈ ਪੈਰੁ ਨ ਰਖਿਓ' ਹੋਵੇ, ਤਦ ਹੀ ਆਪਣੀ ਕਮਾਈ ਸੇਵਾ ਵਿਚ ਸਫਲ ਹੋ ਸਕਦੀ ਹੈ। 'ਦੁਨੀਆ ਤੋੜੇ ਬੰਧਨਾ' ਮਨੁੱਖ ਦੀ ਇਕ ਅਵਸਥਾ ਹੈ, ਆਪਾ ਵੰਡਣ ਦੀ। ਸੋ ਇਸ ਤਰ੍ਹਾਂ 'ਸੇਵਾ' ਇਕ ਅੰਦਰੂਨੀ ਆਚਰਣ ਜਾਂ ਮਾਨਸਿਕ ਅਵਸਥਾ ਦਾ ਬਾਹਰਲਾ ਚਿੰਨ੍ਹ

ਹੈ। ਜੇ ਚਿੰਨ੍ਹ ਧਾਰਨ ਵੀ ਕੀਤੀ ਰੱਖਿਆ ਜਾਏ ਪਰ ਅੰਦਰ ਉਹ ਆਚਰਣ ਨਾ ਟਿਕੇ ਤੇ ਨਾ ਹੀ ਉਸ ਲਈ ਲਗਨ ਪੈਦਾ ਹੋਵੇ ਸਗੋਂ ਉਸ ਚਿੰਨ੍ਹ ਦੀ ਆੜ ਵਿਚ ਕਈ ਕੁਕਰਮ ਤੇ ਕੁਸ਼ੱਤ ਕਰ ਲਏ ਜਾਣ (ਐਸਾ ਕਰਨਾ ਸਹਿਲ ਹੋ ਜਾਂਦਾ ਹੈ) ਤਾਂ ਸੇਵਾ ਸੇਵਾ ਨਹੀਂ, ਸੇਵਾ ਇਕ ਅੰਦਰੂਨੀ ਆਚਰਣ ਦਾ ਬਾਹਰਲਾ ਪ੍ਰਗਟਾਵਾ ਹੈ, ਕੇਵਲ ਇਕ ਕਰਮ ਨਹੀਂ, ਭਾਵੇਂ ਕਰਮ ਵੀ ਹੈ। ਸੇਵਾ ਆਪਣੇ ਆਪ ਵਿਚ ਇਕ ਮੁਕੰਮਲ ਤਰੀਕਾ ਹੈ, ਆਤਮਕ ਉੱਚਤਾ ਪ੍ਰਾਪਤ ਕਰਨ ਦਾ। ਕੇਵਲ ਸੇਵਾ ਦੇ ਜ਼ੋਰ 'ਤੇ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ ਗੁਰਿਆਈ ਪ੍ਰਾਪਤ ਕਰ ਗਏ ਪਰ ਉਹ 'ਸੇਵਾ' ਵਿਸ਼ਾਲ ਤੇ ਅੰਤਰਮੁਖੀ ਅਰਥਾਂ ਵਾਲੀ ਸੀ।

ਸੇਵਾ ਦੇ ਸਬੰਧ ਵਿਚ ਸ੍ਰੀ ਗੁਰੂ ਅੰਗਦ ਸਾਹਿਬ ਦੇ ਤਜਰਬੇ ਨੂੰ ਖਾਸ ਵਿਸ਼ੇਸ਼ਤਾ ਪ੍ਰਾਪਤ ਹੈ। ਇਹ ਗੱਲ ਇਸ ਤੋਂ ਹੀ ਪ੍ਰਗਟ ਹੈ ਕਿ 'ਆਸਾ ਦੀ ਵਾਰ' ਵਰਗੀ ਵਿਸ਼ੇਸ਼ ਤੌਰ 'ਤੇ ਸਿੱਖ ਸਪਿਰਟ ਨੂੰ ਦਰਸਾਉਣ ਵਾਲੀ ਬਾਣੀ ਵਿਚ ਆਪ ਦੇ ਹੀ ਅੱਠ ਸਲੋਕ ਸ਼ਾਮਲ ਕੀਤੇ ਹਨ, ਜਿਹੜੇ 'ਸੇਵਕ' ਤੇ 'ਆਸ਼ਕ' ਨੂੰ ਇਕ ਪੱਧਰ 'ਤੇ ਲਿਆ ਕੇ 'ਸੇਵਕ' ਦੇ ਸਹੀ ਆਚਰਣ ਨੂੰ ਪ੍ਰਗਟ ਕਰਦੇ ਹਨ। ਇਕ ਤਰ੍ਹਾਂ ਉਹ ਸਲੋਕ ਸ੍ਰੀ ਗੁਰੂ ਨਾਨਕ ਸਾਹਿਬ ਦੇ ਦਿੱਤੇ ਉੱਪਰ ਦਿੱਤੀ ਪਉੜੀ ਵਿਚ ਦੱਸੇ ਸਿਧਾਂਤ ਦੀ ਵਿਆਖਿਆ ਹਨ। ਸ੍ਰੀ ਗੁਰੂ ਅੰਗਦ ਸਾਹਿਬ ਦੇ ਇਹ ਸਲੋਕ ਆਸਾ ਦੀ ਵਾਰ ਦੀਆਂ ਆਖਰੀ ਪਉੜੀਆਂ ਨਾਲ ਜੋੜੇ ਗਏ ਹਨ। ਉਨ੍ਹਾਂ ਦੇ ਆਧਾਰ 'ਤੇ 'ਸੇਵਕ' ਦਾ ਆਚਰਣ ਵੇਖਦੇ ਹਨ। ਸ੍ਰੀ ਗੁਰੂ ਨਾਨਕ ਸਾਹਿਬ ਦੇ ਸੁਝਾਵਾਂ ਨੂੰ ਹੋਰ ਵਿਖਾਇਆ ਹੈ।

ਸ੍ਰੀ ਗੁਰੂ ਅੰਗਦ ਸਾਹਿਬ ਨੇ 'ਸੇਵਕ' ਲਈ 'ਚਾਕਰ' ਸ਼ਬਦ ਵਰਤਿਆ ਹੈ ਤੇ ਜਿਸ ਦੀ ਸੇਵਾ ਕਰਨੀ ਹੈ ਉਸ ਲਈ 'ਖਸਮ' ਤੇ ਆਦਰਸ਼ ਇਹ ਰੱਖਿਆ ਹੈ ਕਿ ਆਦਰਸ਼ਕ ਸੇਵਕ ਜਾਂ ਚਾਕਰ ਉਹ ਹੈ ਜੋ ਸਮਾਂ ਪਾ ਕੇ ਬਿਲਕੁਲ ਆਪਣੇ 'ਖਸਮ' ਵਰਗਾ ਹੋ ਨਿਬੜਦਾ ਹੈ:

*ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥*
*ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥* *(ਪੰਨਾ ੪੭੫)*

ਇਸ ਸਲੋਕ ਅਨੁਸਾਰ ਤੇ 'ਸੇਵਾ' ਦਾ ਅਰਥ ਵੀ ਬਦਲ ਜਾਂਦਾ ਹੈ; 'ਸੇਵਾ' ਦਾ ਅਰਥ ਹੈ 'ਸਮਝਣ ਦਾ ਜਤਨ'। ਜਦੋਂ ਕੋਈ ਕਿਸੇ ਨੂੰ ਸਮਝ ਜਾਂਦਾ ਹੈ ਤਾਂ ਉਸ ਦਾ 'ਭਉ' ਵੀ ਮਿਟ ਜਾਂਦਾ ਹੈ, ਸਗੋਂ ਨੇੜਤਾ ਤੇ ਪਿਆਰ ਅਰੰਭ ਹੁੰਦਾ ਹੈ। ਜਿਉਂ-ਜਿਉਂ ਨੇੜਤਾ ਵਧਦੀ ਹੈ, ਦੋਵੇਂ ਇਕ ਰੂਪ ਹੋ ਜਾਂਦੇ ਹਨ। ਗੁਰੂ ਦੀ ਸੇਵਾ ਦਾ ਭਾਵ ਗੁਰੂ ਦੀ ਬਾਣੀ ਨੂੰ ਸਮਝਣਾ ਹੈ, ਉਸ ਨਾਲ ਇਕ ਜੋਤ ਹੋਣ ਦਾ ਜਤਨ ਹੈ। ਗੁਰੂ ਨਾਲ ਇਕ ਹੋਣ ਦਾ ਜਤਨ 'ਸੇਵਾ' ਹੈ। ਕੌਣ ਗੁਰੂ ਨਾਲ ਇਕ-ਰੂਪ ਹੁੰਦਾ ਹੈ, ਜਿਸ ਵਿਚ ਪਹਿਲਾਂ ਦੱਸੇ (ਸੰਤੋਖ, ਸੁਕ੍ਰਿਤ, ਧਰਮ, ਮੰਦੈ ਪੈਰ ਨ ਰੱਖਣਾ) ਗੁਣ ਪੈਦਾ ਹੁੰਦੇ ਹਨ। ਸਗੋਂ 'ਖਸਮ' ਜਾਂ ਗੁਰੂ ਦਾ ਅਰਥ ਹੀ ਉਹ 'ਸੱਚਾ' ਹੈ ਜਿਸ ਵਿਚ ਕੋਈ ਆਪਣੇ ਆਪ ਨੂੰ ਢਾਲਣ ਦਾ ਜਤਨ ਕਰ ਰਿਹਾ ਹੈ। ਗੁਰੂ ਉਹ 'ਸੱਚਾ' ਜਾਂ 'ਨਮੂਨਾ' ਹੈ ਜਿਸ ਵਿਚ ਸੇਵਕ ਆਪਣੇ ਆਪ ਨੂੰ ਢਾਲਦਾ ਹੈ।

ਗੁਰੂ ਨੂੰ ਕਿਵੇਂ 'ਸੱਚਾ' ਸਮਝਿਆ ਜਾ ਸਕਦਾ ਹੈ; ਆਪਣਾ ਆਪ ਉਸ ਵਿਚ ਢਾਲਣ ਦਾ ਕੀ ਅਰਥ ਹੈ। ਇਹ ਫਿਰ ਇਕ ਆਚਰਣ ਦਾ ਵਰਨਣ ਹੈ। ਸ੍ਰੀ ਗੁਰੂ ਅੰਗਦ ਸਾਹਿਬ ਦੇ ਤਜਰਬੇ ਤੋਂ ਇਹ ਗੱਲਾਂ ਸਪੱਸ਼ਟ ਹੁੰਦੀਆਂ ਹਨ:

੧) 'ਸੇਵਕ' ਤੇ 'ਆਸ਼ਕ' ਦਾ ਜਤਨ ਇਕੋ ਹੈ ਤੇ ਉਹ ਜਿਸ ਪੱਧਰ ਤੀਕ ਪੁੱਜ ਸਕਦੇ ਹਨ

ਉਹ ਵੀ ਇਕੋ ਹੈ। 'ਸੇਤੀ ਖਸਮ ਸਮਾਇ'। 'ਸੇਤੀ ਖਸਮ ਸਮਾਇ' ਵੀ ਸੰਸਾਰ ਵਿਚੋਂ ਨਿਕਲ ਜਾਣਾ ਨਹੀਂ ਸਗੋਂ ਉਹ ਆਚਰਣ ਹੈ ਜਿਸ ਨੂੰ ਰੱਬੀ-ਆਚਰਣ ਕਿਹਾ ਜਾਂਦਾ ਹੈ, ਉਹ ਕਰਮ ਹਨ ਜਿਹੜੇ 'ਨੇੜੇ' ਲੈ ਜਾਂਦੇ ਹਨ। 'ਸੇਵਕ' ਤੇ 'ਆਸ਼ਕ' ਇਕੋ ਚੀਜ਼ ਹਨ।

੨) 'ਸੇਵਕ' ਜਾਂ 'ਆਸ਼ਕ' ਉਹ ਹੈ ਜਿਸ ਦਾ ਵਿਸ਼ਵਾਸ ਆਪਣੇ 'ਖਸਮ' ਵਿਚ ਦ੍ਰਿੜ੍ਹ ਹੈ। ਕਦੇ ਉਸ ਦਾ ਮਨ ਡੋਲੇ ਨਾ। ਉਸ ਨੇ ਆਪਣਾ ਨਮੂਨਾ ਚੁਣ ਲਿਆ ਹੈ, ਜਿਸ 'ਤੇ ਉਸ ਨੇ ਆਪਣਾ ਜੀਵਨ ਢਾਲਣਾ ਹੈ ਜਾਂ ਜਿਸ ਵਰਗਾ ਉਸ ਨੇ ਬਣਨਾ ਹੈ:

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥* (ਪੰਨਾ ੪੭੪)

ਸਗੋਂ ਉਹ ਸਦਾ ਹੀ ਉਸ ਨਮੂਨੇ (ਗੁਰੂ-ਖਸਮ) ਵਿਚ ਦ੍ਰਿੜ੍ਹ ਹੈ। 'ਸਦ ਹੀ ਰਹੈ ਸਮਾਇ'।

੩) 'ਆਸ਼ਕ' ਜਾਂ 'ਪ੍ਰੇਮੀ' ਦਾ ਸਦਾ ਹੀ ਕਰਤੱਵ 'ਦੇਣਾ' ਹੈ ਲੈਣਾ ਨਹੀਂ; ਕੁਰਬਾਨੀ ਹੈ ਉਸ ਦਾ ਆਚਰਣ, ਉਹ 'ਲੇਖੈ' ਨਹੀਂ ਵਰਤਦਾ। ਉਸ ਦਾ ਕੋਈ ਹਿਸਾਬ ਨਹੀਂ ਹੈ ਖਸਮ ਨਾਲ। ਉਸ ਨੇ ਸਦਾ ਕੁਝ ਦੇਣਾ ਹੈ ਤੇ 'ਲੇਖਾ' ਨਹੀਂ ਕਰਣਾ। ਸੋ 'ਸੇਵਕ' ਦਾ ਆਚਰਣ ਹੈ 'ਕਰਮ ਕਰਤ ਹੋਵੈ ਨਿਹਕਾਮੀ', ਇਹ ਗੱਲ ਇਕ ਅੰਦਰਲੀ ਅਵਸਥਾ ਹੈ, ਬਾਹਰਲੇ 'ਅਮਲ' ਨਾਲ ਸਬੰਧਤ ਨਹੀਂ।

੪) 'ਆਸ਼ਕ' ਜਾਂ 'ਚਾਕਰ' ਨੇ ਸੇਵਾ ਕਰਨੀ ਹੈ ਤੇ ਫ਼ਲ ਦੀ ਆਸ ਨਹੀਂ ਰੱਖਣੀ; ਸਗੋਂ 'ਸੇਵਕ' ਲਈ ਇਸ ਤਰ੍ਹਾਂ ਦੇ ਸਾਰੇ ਰਵੱਈਏ ਗ਼ਲਤ ਹਨ:

*ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥* (ਪੰਨਾ ੪੭੪)

ਜਾਂ

*ਸਲਾਮੁ ਜਬਾਬੁ ਦੋਵੈ ਕਰੇ...॥* (ਪੰਨਾ ੪੭੪)

ਉਸ ਦਾ ਆਚਰਣ ਹੈ:

*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥* (ਪੰਨਾ ੪੭੪)

੫) 'ਸੇਵਕ' ਦੀ ਪਹਿਲੀ ਗੱਲ ਹੀ 'ਮਨ' ਤੇ ਥੋੜਚਿਰੀ ਮਾਇਆ (ਵਡਾਰੂ) ਦਾ ਤਿਆਗ ਹੈ। ਇਹ ਉਹ ਹੀ ਆਚਰਣ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਨੇ 'ਸੰਤੋਖ' ਕਿਹਾ ਹੈ:

*ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥*
*ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥* (ਪੰਨਾ ੪੭੪)

੬) 'ਸੇਵਕ' ਉਹ ਹੈ ਜਿਸ ਲਈ ਚੰਗਿਆਈ ਕਰਨਾ ਜਾਂ ਸੇਵਾ ਕਰਨਾ 'ਸਹਿਜ' ਦੀ ਅਵਸਥਾ ਤੀਕ ਕੁਦਰਤੀ ਹੋ ਜਾਏ। ਇਹ ਨਹੀਂ ਕਿ ਕਦੇ-ਕਦੇ ਉਹ ਦਾਨ, ਪੁੰਨ ਤੇ ਸੇਵਾ ਕਰ ਦਏ ਤੇ ਕਦੇ ਸਖ਼ਤ ਦਿਲ ਹੋ ਜਾਏ। ਇਹ ਨਹੀਂ ਹੋਣਾ ਚਾਹੀਦਾ ਕਿ:

*ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥* (ਪੰਨਾ ੪੭੪)

ਸਗੋਂ 'ਬ੍ਰਹਮ ਗਿਆਨੀ' ਹੈ 'ਸੇਵਕ' ਤੇ ਉਸ ਦਾ ਕਰਤੱਵ ਹੈ 'ਪਰਉਪਕਾਰ ਉਮਾਹ'।

੭) ਇਸ ਤਰ੍ਹਾਂ ਦਾ ਆਚਰਣ ਕੇਵਲ ਐਸੇ ਲੋਕਾਂ ਦਾ ਹੋ ਸਕਦਾ ਹੈ ਜਿਨ੍ਹਾਂ ਵਿਚ ਬਿਬੇਕਤਾ ਆ ਗਈ ਹੋਵੇ। ਬਿਬੇਕਤਾ ਹੈ:

*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥* (ਪੰਨਾ ੪੭੪)

ਕੇਵਲ ਤੰਗ ਨਜ਼ਰ ਆਦਮੀ ਹੀ ਪਾਪ ਜਾਂ ਬੁਰਾਈ ਕਰ ਸਕਦਾ ਹੈ ਭਾਵ 'ਮੰਦੈ' ਪੈਰ ਰੱਖਦਾ ਹੈ ਤੇ 'ਸੁਕ੍ਰਿਤ' ਦੇ ਉਲਟ ਕਰਤੱਵ ਕਰਦਾ ਹੈ। ਜਿਸ ਨੂੰ ਸਮਝ ਹੈ 'ਮੰਦੈ ਪੈਰ ਰੱਖਣ ਨਾਲ' ਤੇ ਮੰਦ-

ਕ੍ਰਿਤ ਨਾਲ ਕੇਵਲ 'ਮਾਇਆ' ਪ੍ਰਾਪਤ ਹੁੰਦੀ ਹੈ ਤੇ ਉਹ ਆਪ ਥੋੜ-ਚਿਰੀ (ਵਡਾਰੂ) ਹੈ, ਤਾਂ ਉਹ ਕਿਉਂ ਪਾਪ ਕਮਾਵੇ-ਇਹ ਬਿਬੇਕ ਹੈ। ਸੇਵਕ ਇਕ ਬਿਬੇਕੀ-ਮਤ-ਪਰਗਾਸ ਵਾਲਾ ਮਨੁੱਖ ਹੁੰਦਾ ਹੈ।

ਸੋ 'ਸੇਵਾ' ਕੇਵਲ ਬਾਹਰਲਾ ਕਰਮ ਨਹੀਂ ਹੈ, ਅੰਦਰਲਾ ਆਚਰਣ ਵੀ ਹੈ, ਸਗੋਂ ਅੰਦਰਲਾ ਆਚਰਣ ਬਾਹਰਲੇ ਕਰਮ ਨਾਲੋਂ ਵੱਧ ਜ਼ਰੂਰੀ ਹੈ। ਜਿੰਨਾ ਚਿਰ ਮਾਨਸਿਕ ਅਵਸਥਾ ਸੇਵਕ ਦੀ ਨਹੀਂ ਹੈ, ਸੇਵਾ ਵੀ ਕੋਈ ਅਰਥ ਨਹੀਂ ਰੱਖਦੀ। ਸੇਵਾ ਤੇ ਇਕ ਮੁਕੰਮਲ 'ਸੇਤੀ ਖਸਮ ਸਮਾਇ' ਦਾ ਤਰੀਕਾ ਹੈ। ਇਹ ਤੇ ਸਾਰਾ ਸਿੱਖ ਧਰਮ ਹੀ ਹੈ। 'ਨਾਮ-ਦਾਨ ਤੇ ਇਸ਼ਨਾਨ' ਤਿੰਨੇ 'ਸੇਵਾ' ਸ਼ਬਦ ਵਿਚ ਸ਼ਾਮਲ ਹਨ ਜੇ 'ਸੇਵਾ' ਦਾ ਅਰਥ 'ਆਚਰਣ' ਵੀ ਹੋਵੇ। ਉਹ ਆਚਰਣ ਕਿਵੇਂ ਪ੍ਰਾਪਤ ਹੁੰਦਾ ਹੈ? ਬਿਬੇਕਤਾ ਨਾਲ 'ਐਸੀ ਬੁੱਧ ਕਰੇ ਪਰਗਾਸਾ' ਸੇਵਾ ਦੀ ਹੁੰਦੀ ਹੈ। ਇਸ ਤੇ ਬੁੱਧ ਪਰਗਾਸ ਹੋਣੀ ਚਾਹੀਦੀ ਹੈ। ਕਿਵੇਂ?

*ਪੋਥੀ ਪੁਰਾਣ ਕਮਾਈਐ॥*
*ਭਉ ਵਟੀ ਇਤੁ ਤਨਿ ਪਾਈਐ॥*
*ਸਚੁ ਬੂਝਣੁ ਆਣਿ ਜਲਾਈਐ॥*
*ਇਹੁ ਤੇਲੁ ਦੀਵਾ ਇਉ ਜਲੈ॥*
*ਕਰਿ ਚਾਨਣੁ ਸਾਹਿਬ ਤਉ ਮਿਲੈ॥* *(ਪੰਨਾ ੨੫)*

(੪/੧੯੫੭)



# ਸੰਤ: ਸੰਕਲਪ ਤੇ ਪਰੰਪਰਾ

ਡਾ. ਪੀਤਾਂਬਰਦੱਤ ਬੜਥਵਾਲ ਦੇ ਅਨੁਸਾਰ[1] ਸੰਤ ਸ਼ਬਦ ਜਾਂ ਤਾਂ 'ਸਤ' ਸ਼ਬਦ ਦਾ ਬਹੁ-ਵਚਨ ਹੈ ਅਤੇ ਜਾਂ ਫਿਰ 'ਸ਼ਾਂਤ' ਸ਼ਬਦ ਦਾ ਅਪਭ੍ਰੰਸ਼ ਰੂਪ ਹੈ। ਪੰਡਿਤ ਪਰਸ਼ੁਰਾਮ ਚਤੁਰਵੇਦੀ ਦੇ ਅਨੁਸਾਰ ਸੰਤ ਸ਼ਬਦ ਹਿੰਦੀ ਭਾਸ਼ਾ ਵਿਚ ਇਕ-ਵਚਨ ਵਿਚ ਵਰਤਿਆ ਜਾਂਦਾ ਹੈ ਅਤੇ ਮੂਲ ਰੂਪ ਵਿਚ ਇਹ ਸੰਸਕ੍ਰਿਤ ਦੇ 'ਸਨ' ਦਾ ਬਹੁ-ਬਚਨ ਹੈ। 'ਸਨ' ਸ਼ਬਦ ਵੀ 'ਅਸ' ਧਾਤੂ ਤੋਂ ਬਣੇ ਹੋਏ 'ਸਤ' ਦਾ ਪੁਲਿੰਗ ਰੂਪ ਹੈ, ਜਿਸ ਦਾ ਅਰਥ ਕੇਵਲ ਹੋਣ ਵਾਲਾ ਜਾਂ ਰਹਿਣ ਵਾਲਾ ਹੋ ਸਕਦਾ ਹੈ। ਇਸ ਤਰ੍ਹਾਂ ਸੰਤ ਸ਼ਬਦ ਸ਼ੁੱਧ ਰੂਪ ਵਿਚ ਹੋਂਦ ਮਾਤਰ ਦਾ ਲਖਾਇਕ ਹੈ। ਏਸੇ ਲਈ ਸਦਾ ਅਬਚਲ ਬ੍ਰਹਮ ਲਈ ਇਸ ਸ਼ਬਦ ਦਾ ਪ੍ਰਯੋਗ ਵੈਦਿਕ ਸਾਹਿਤ ਵਿਚ ਵੀ ਪ੍ਰਾਪਤ ਹੁੰਦਾ ਹੈ। ਸਿੱਖ ਪਰੰਪਰਾ ਵਿਚ ਸਾਧ ਅਤੇ ਸੰਤ ਲਗਭਗ ਸਮਾਨਾਰਥਕ ਹੀ ਵਰਤੇ ਗਏ ਹਨ ਅਤੇ ਗੁਰਬਾਣੀ ਵਿਚ ਸੰਤ-ਮਹਿਮਾ ਨੂੰ ਜੀਵਨ-ਦਰਸ਼ਨ ਦੇ ਤੌਰ 'ਤੇ ਉਲੀਕਿਆ ਗਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੱਸਦੇ ਹਨ:

*ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ॥*
*ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ॥*
*ਤਿਨ ਸੰਤਨ ਕੀ ਬਾਛਉ ਧੂਰਿ॥*
*ਨਾਨਕ ਕੀ ਹਰਿ ਲੋਚਾ ਪੂਰਿ॥* *(ਪੰਨਾ ੨੮੨)*

ਜਿਸ ਦਾ ਜਸ ਬੜਾ ਹੀ ਨਿਰਮਲ ਅਤੇ ਬੋਲ ਅੰਮ੍ਰਿਤ ਬਚਨ ਹੁੰਦੇ ਹਨ। ਇਕ ਪ੍ਰਭੂ ਦਾ ਨਾਮ ਹੀ ਉਸ ਦੇ ਮਨ ਵਿਚ ਸਮਾਇਆ ਹੁੰਦਾ ਹੈ; ਜਿਸ ਦੇ ਫਲਸਰੂਪ ਉਸ ਦੇ ਦੁੱਖ, ਰੋਗ, ਭਰਮ ਸਮਾਪਤ ਹੋ ਗਏ ਹੁੰਦੇ ਹਨ। ਅਜਿਹੇ ਨਿਰਮਲ ਕਰਮਾਂ ਵਾਲੇ ਵਿਅਕਤੀ ਨੂੰ ਸਾਧ ਨਾਮ ਨਾਲ ਜਾਣਿਆ ਜਾਂਦਾ ਹੈ:

*ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ॥*
*ਏਕੁ ਨਾਮੁ ਮਨ ਮਾਹਿ ਸਮਾਨੀ॥*
*ਦੂਖ ਰੋਗ ਬਿਨਸੇ ਭੈ ਭਰਮ॥*
*ਸਾਧ ਨਾਮ ਨਿਰਮਲ ਤਾ ਕੇ ਕਰਮ॥* *(ਪੰਨਾ ੨੯੬)*

ਭਗਤ ਕਬੀਰ ਜੀ ਵੀ ਮਾਇਆ ਨੂੰ ਜਿੱਤ ਲੈਣ ਵਾਲੇ, ਕਾਮਨਾਵਾਂ ਅਤੇ ਵੈਰ-ਵਿਰੋਧ ਤੋਂ ਪਰੇ ਰਹਿ ਕੇ ਉਸ ਪ੍ਰਭੂ ਨਾਲ ਪਿਆਰ ਪਾਉਣ ਵਾਲੇ ਅਤੇ ਵਿਸ਼ੇ-ਵਿਕਾਰਾਂ ਤੋਂ ਦੂਰ ਰਹਿਣ ਵਾਲੇ ਨੂੰ ਸੰਤ ਕਹਿੰਦੇ ਹਨ:

*ਨਿਰਵੈਰੀ ਨਿ ਹਕਾਮਤਾ ਸਾਈਂ ਸੇਤੀ ਨੇਹ।*

*ਬਿਖਯਾ ਸੋ ਨਿਆਰਾ ਰਹੇ ਸੰਤਨ ਕਾ ਅੰਗ ਏਹ।*[2]

ਸੰਤ ਦਰਿਯਾ ਸਾਹਿਬ, ਸੰਤ ਦੀ ਜਾਣ-ਪਛਾਣ ਹੇਠ ਲਿਖੇ ਦੋਹੇ ਵਿਚ ਦਿੰਦੇ ਹਨ:

*ਦਰਿਯਾ ਲਛਨ ਸਾਧ ਕਾ ਕਯਾ ਗਿਰਹੀ ਕਯਾ ਭੇਖ।*
*ਨਿਹਕਾਰੀ ਨਿਰ ਸੰਕ ਰਹਿ ਬਾਹਰ ਭੀਤਰ ਏਕ।*[3]

ਇਸੇ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸੰਤ ਸ਼ਬਦ ਦੇ ਅੰਤਰਗਤ ਸਾਰੇ ਦੇ ਸਾਰੇ ਹੀ ਗੁਣਾਂ ਨੂੰ ਸਮਾਯੋਜਿਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਸੰਤ ਵਿਵੇਕ, ਦਇਆ, ਖਿਮਾਂ, ਸਰਬ ਭਰਾਤਰੀ-ਭਾਵ, ਮਮਤਾ, ਹਮਦਰਦੀ, ਸ਼ੀਲ ਆਦਿ ਗੁਣਾਂ ਵਾਲਾ ਅਤੇ ਸਾਰੇ ਵਿਕਾਰਾਂ ਤੋਂ ਰਹਿਤ ਹੁੰਦਾ ਹੈ। ਇਹ ਸਮਾਜ ਦਾ ਮਾਰਗ-ਦਰਸ਼ਕ ਅਤੇ ਸਮਾਜਕ ਤਥਾ ਨਿੱਜੀ ਆਚਰਣ ਦਾ ਇਕ ਨਮੂਨਾ ਲੋਕਾਂ ਦੇ ਸਾਹਮਣੇ ਰੱਖਦਾ ਹੈ। ਇਹ ਦ੍ਰਿਸ਼ਟਾ ਅਧਿਆਤਮਵੇਤਾ, ਵੈਰਗੀ ਅਤੇ ਘਰ-ਬਾਰੀ ਹੁੰਦਿਆਂ ਹੋਇਆਂ ਵੀ ਮੋਹ ਤੋਂ ਪਰ੍ਹੇ ਰਹਿੰਦਾ ਹੈ।

ਸਾਹਿਤ ਵਿਚ ਕੋਈ ਵੀ ਸ਼ਬਦ ਪਰਿਆਇਵਾਚੀ ਜਾਂ ਸਮਾਨਾਰਥੀ ਨਹੀਂ ਹੁੰਦਾ। ਨਮੂਨੇ ਵਜੋਂ ਜਲ ਅਤੇ ਪਾਣੀ ਦਿੱਸਣ ਨੂੰ ਤਾਂ ਸਮਾਨਾਰਥੀ ਅਤੇ ਇਕ ਦੂਜੇ ਦੇ ਪਰਿਆਇ ਲੱਗਦੇ ਹਨ ਪਰ ਕੀ ਗੰਦੀ ਨਾਲੀ ਵਿਚ ਵਗਦੇ 'ਪਾਣੀ' ਨੂੰ 'ਜਲ' ਕਿਹਾ ਜਾ ਸਕਦਾ ਹੈ? ਪਰਤੱਖ ਹੈ ਕਿ ਹਰ ਲਫ਼ਜ਼, ਅਰਥ ਦੇ ਕਿਸੇ ਖ਼ਾਸ ਸ਼ੇਡ ਦੀ ਅਰਥ ਵਿਅਕਤ ਕਰਦਾ ਹੈ। ਇਹ ਗੱਲ ਵੱਖਰੀ ਹੈ ਕਿ ਜੀਵਨ ਦੀ ਕੰਮ-ਚਲਾਊਪਨ ਦੀ ਫ਼ਿਲਾਸਫ਼ੀ ਨੇ ਲਿਖਣ-ਬੋਲਣ ਆਦਿ ਖਿੱਤਿਆਂ ਵਿਚ ਵੀ ਇਕ-ਸਾਰ ਅਸਰ ਪਾਇਆ ਹੈ। ਏਸੇ ਸੰਦਰਭ ਵਿਚ ਸਾਧਕ, ਸਾਧੂ ਤੇ ਸੰਤ ਨੂੰ ਵੀ ਥੋੜ੍ਹੀ ਹੋਰ ਗੰਭੀਰਤਾ ਨਾਲ ਸਮਝਣ ਦੀ ਲੋੜ ਹੈ। ਸਾਧਕ ਉਹ ਹੈ, ਜਿਸ ਨੇ ਅਜੇ ਚੱਲਣਾ ਹੀ ਸਿੱਖਿਆ ਹੈ; ਜਿਹੜਾ ਸ਼ਟਾਪੂ ਦੇ ਸਹਾਰੇ ਬੈਲੇਂਸ ਕਰਨਾ ਅਤੇ ਕੁੱਦਣਾ ਸਿੱਖ ਰਿਹਾ ਹੈ। ਸਾਧਕ ਡਿੱਗਦਾ ਹੈ, ਭਟਕਦਾ ਹੈ, ਦੋ ਪੈਰ ਅੱਗੇ ਵਧਾਉਂਦਾ ਹੈ ਤੇ ਕਈ ਕਿਸਮ ਦੇ ਜੋੜ-ਘਟਾਵਾਂ ਕਾਰਨ ਕਦੀ ਫਿਰ ਪਿਛਾਂਤ ਪਰਤ ਪੈਂਦਾ ਹੈ। ਭੁੱਲ-ਚੁੱਕ ਉਸ ਦੇ ਨਾਲ ਹੀ ਨਾਲ ਰਹਿੰਦੀ ਹੈ। ਮਨ ਉਸ ਦਾ ਪ੍ਰਭੂ-ਮਿਲਾਪ ਲਈ ਅੰਗੜਾਈਆਂ ਤਾਂ ਲੈਣ ਲੱਗ ਪਿਆ ਹੈ ਪਰ ਵਿਚਾਰ ਉੱਠਦੇ ਹਨ ਕਿ ਗਲੀਆਂ ਵਿਚ ਚਿੱਕੜ ਹੈ ਅਤੇ ਪਿਆਰੇ ਦਾ ਘਰ ਦੂਰ ਹੈ। ਕਦੀ ਕੰਬਲੀ ਦੇ ਭਿੱਜਣ ਦਾ ਡਰ ਅਤੇ ਕਦੇ ਨੇਹ ਦੇ ਟੁੱਟ ਜਾਣ ਦਾ ਖ਼ਦਸਾ। ਦੋ ਦਿਨ ਨੇਮ-ਬੱਧ ਰਹਿੰਦਾ ਹੈ, ਤੀਜੇ ਦਿਨ ਨੀਂਦ ਘੇਰ ਲੈਂਦੀ ਹੈ। ਚਾਰ ਦਿਨ ਸਤਿਸੰਗਤ ਵਿਚ ਆਉਂਦਾ ਹੈ ਅਤੇ ਹੋ ਸਕਦਾ ਹੈ ਪੰਜਵੇਂ ਦਿਨ ਸਤਿਸੰਗਤ ਵਿਚ ਆਉਣ ਦੇ ਗੁਮਾਨ ਨਾਲ ਆਪਣੇ ਆਪ ਨੂੰ ਦੂਜਿਆਂ ਨਾਲੋਂ ਸ੍ਰੇਸ਼ਟ ਸਮਝਣ ਲੱਗ ਪਏ। ਬੂੰਦਾ-ਬਾਂਦੀ ਤਾਂ ਉਸ ਦੇ ਜੀਵਨ ਵਿਚ ਪ੍ਰਭੂ-ਪ੍ਰੇਮ ਦੀ ਹੋ ਗਈ ਹੁੰਦੀ ਹੈ ਪਰ ਵਹਿਣ ਦੀ ਧਾਰ ਏਨੀ ਵੇਗਵਾਨ ਨਹੀਂ ਬਣੀ ਹੁੰਦੀ ਕਿ ਸਾਰੇ ਸੰਸੇ ਅਤੇ ਭਰਮ ਦੇ ਪਰਦੇ ਨਸ਼ਟ ਹੋ ਜਾਣ। ਸਾਧਕ ਦੀ ਤੁਲਨਾ ਸਾਧਾਰਨ ਸਿੱਖ ਸ਼ਬਦ ਨਾਲ ਕੀਤੀ ਸਕਦੀ ਹੈ, ਜਿਸ ਦਾ ਪ੍ਰਯੋਜਨ ਸਿੱਖਦੇ ਰਹਿਣਾ ਹੈ।

ਸਾਧਕ ਦੀ ਅਗਲੀ ਅਵਸਥਾ ਸਾਧੂ ਹੈ। ਸਾਧੂ ਥਿਰ ਹੋ ਕੇ ਨਿੱਜ ਘਰ ਵਿਚ ਬੈਠ ਜਾਂਦਾ ਹੈ। ਹੱਥਾਂ ਨਾਲ ਕਾਰ ਕਰਦਾ ਹੈ ਪਰ ਚਿੱਤ ਨਿਰੰਜਨ-ਪ੍ਰਭੂ ਨਾਲ ਜੁੜਿਆ ਹੁੰਦਾ ਹੈ। ਹੁਣ ਉਹ ਭਟਕਦਾ ਨਹੀਂ। ਭੁੱਲਾਂ-ਚੁੱਕਾਂ ਤੋਂ ਉਤਾਂਹ ਉੱਠ ਜਾਂਦਾ ਹੈ ਅਤੇ ਜੀਵਨ ਦੇ ਨਿੱਤਨੇਮ ਵਿਚ ਅਖੰਡਤਾ ਅਤੇ ਇਕ-ਸਾਰਤਾ ਆ ਜਾਂਦੀ ਹੈ। ਹੁਣ ਕੰਬਲੀ ਦੇ ਭਿੱਜਣ ਦੀ ਪਰਵਾਹ ਨਹੀਂ ਹੁੰਦੀ ਅਤੇ ਪ੍ਰੀਤਮ ਨੂੰ ਹੀ ਮਿਲਣਾ ਹੁੰਦਾ ਹੈ। ਹੁਣ ਬੂੰਦਾ-ਬਾਂਦੀ ਨਹੀਂ ਬਲਕਿ ਗਿਆਨ ਦੀ ਹਨੇਰੀ ਆ ਜਾਂਦੀ ਹੈ; ਜਿਸ ਨਾਲ

ਭਰਮ ਦੇ, ਦੁਚਿੱਤੀ ਦੇ ਪਰਦੇ ਹੱਟ ਜਾਂਦੇ ਹਨ ਅਤੇ ਤ੍ਰਿਸ਼ਨਾ ਰੂਪੀ ਛੱਪਰ ਢਹਿ-ਢੇਰੀ ਹੋ ਜਾਂਦਾ ਹੈ ਪਰੰਤੂ ਫਿਰ ਵੀ ਇਹ ਯਾਤਰਾ ਦਾ ਆਖ਼ਰੀ ਪੜਾਅ ਨਹੀਂ। ਉਹ ਅਜੇ ਅਜਿਹੀ ਜਗ੍ਹਾ ਨਹੀਂ ਪੁੱਜਿਆ ਹੁੰਦਾ, ਜਿਸ ਤੋਂ ਅੱਗੇ ਫਿਰ ਤੁਰਨਾ ਨਹੀਂ ਪੈਂਦਾ। ਸਾਧੂ ਦੀ ਖੋਜ ਵਿਚ ਇਕ ਵਿਵਸਥਾ ਜ਼ਰੂਰ ਆ ਗਈ ਹੁੰਦੀ ਹੈ ਪਰ ਖੋਜ ਅਜੇ ਜਾਰੀ ਹੀ ਰਹਿੰਦੀ ਹੈ। ਨੇਮ ਅਤੇ ਅਨੁਸ਼ਾਸਨ ਵਿਚ ਜੀਣ ਦੀ ਜਾਚ ਆ ਗਈ ਹੁੰਦੀ ਹੈ, ਇਕ ਦਿਸ਼ਾ ਦੀ ਪ੍ਰਾਪਤੀ ਹੋ ਗਈ ਹੁੰਦੀ ਹੈ। ਸੱਚੇ ਸਾਧੂ ਨੂੰ ਸਪੱਸ਼ਟ ਹੋ ਜਾਂਦਾ ਹੈ ਕਿ ਉਸ ਦੀ ਮੰਜ਼ਿਲ ਕੀ ਹੈ? ਪਰ ਯਾਤਰਾ ਚੱਲਦੀ ਹੀ ਰਹਿੰਦੀ ਹੈ, ਜਦੋਂ ਤਕ ਸੱਚ ਦੇ ਮੰਡਲ ਵਿਚ ਪੁੱਜ ਕੇ ਉਸ ਵਿਚ ਅਭੇਦ ਨਹੀਂ ਹੋ ਜਾਂਦਾ, ਜੀਵਨ-ਮੁਕਤ ਨਹੀਂ ਹੋ ਜਾਂਦਾ। ਜਿਹੜਾ ਮੰਜ਼ਿਲ 'ਤੇ ਪੁੱਜ ਗਿਆ, ਜਿਸ ਨੇ ਸੱਚ ਦਾ ਸਾਖਿਆਤਕਾਰ ਕਰ ਲਿਆ, ਉਹ ਸੰਤ ਹੋ ਗਿਆ। ਫਿਰ ਭਾਵੇਂ ਉਹ ਸਧਨੇ ਵਾਂਗ ਕਸਾਈ ਦਾ ਪੇਸ਼ਾ ਕਰਨ ਵਾਲਾ ਹੋਵੇ ਜਾਂ ਫਿਰ ਹੱਲ ਵਾਹੁਣ ਵਾਲਾ ਧੰਨਾ ਜੱਟ ਹੋਵੇ, ਉਹ ਸੰਤ ਦਸ਼ਾ ਨੂੰ ਪੁੱਜ ਚੁੱਕਿਆ ਹੁੰਦਾ ਹੈ ਅਤੇ ਕਰਮ ਕਰਦੇ ਹੋਵੇ ਵੀ ਨਿਹਕਰਮ ਹੋ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਸੱਚੇ ਸੰਤ ਦੇ ਜੀਵਨ ਨੂੰ ਅਸਚਰਜ ਭਰਪੂਰ ਜੀਵਨ ਮੰਨਦੇ ਹਨ। ਉਹ ਸਪੱਸ਼ਟ ਸਵੀਕਾਰ ਕਰਦੇ ਹਨ:

*ਸੁਨਿ ਮੀਤਾ ਨਾਨਕੁ ਬਿਨਵੰਤਾ॥ ਸਾਧ ਜਨਾ ਕੀ ਅਚਰਜ ਕਥਾ॥* (ਪੰਨਾ ੨੭੧)

ਨਾਮ ਦੀ ਰੰਗਣ ਵਿਚ ਰੰਗੇ ਸੰਤ ਅਸਚਰਜ ਜੀਵਨ ਢੰਗ ਅਪਨਾਉਂਦੇ ਹਨ। ਦਰਅਸਲ ਉਹ ਅਪਨਾਉਂਦੇ ਕੁਝ ਵੀ ਨਹੀਂ; ਅਸਚਰਜਤਾ, ਵਿਸਮਾਦ ਹੀ ਉਨ੍ਹਾਂ ਦਾ ਜੀਵਨ ਹੁੰਦਾ ਹੈ:

*ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥*
*ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥* (ਪੰਨਾ ੩੧੯)

ਆਮ ਆਦਮੀ ਆਪਣਾ ਸਾਰਾ ਜ਼ੋਰ ਆਪਣੇ ਸਰੀਰ, ਮਨ ਤੇ ਬਚਨਾਂ ਨੂੰ ਸਜਾਉਣ 'ਤੇ ਲਾ ਦਿੰਦਾ ਹੈ। ਕਦੀ-ਕਦੀ ਤਾਂ ਸਪੱਸ਼ਟ ਹੋ ਹੀ ਜਾਂਦਾ ਹੈ ਕਿ ਇਸ ਸਜਾਵਟ ਥੱਲੇ ਕਿਸੇ ਚੀਜ਼ ਨੂੰ ਲੁਕਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਪ੍ਰਚਾਰ ਦੇ ਇਸ ਜ਼ਮਾਨੇ ਵਿਚ ਵਿਅਕਤੀ ਪੂਰੀ ਤਰ੍ਹਾਂ ਮੰਨ ਚੁੱਕਾ ਹੈ ਕਿ ਅਸੀਂ ਜੋ ਕੁਝ ਹਾਂ, ਓਨਾ ਹੀ ਕਾਫ਼ੀ ਨਹੀਂ; ਸਾਨੂੰ ਦੂਸਰਿਆਂ ਨੂੰ ਦੱਸਣਾ ਵੀ ਚਾਹੀਦਾ ਹੈ ਕਿ ਅਸੀਂ ਕੀ ਹਾਂ? ਅਤੇ ਏਸੇ ਦੌੜ ਵਿਚ ਆਮ ਵਿਅਕਤੀ ਆਪਣੇ ਆਪ ਬਾਰੇ ਵਿਤੋਂ ਬਾਹਰ ਹੋ ਕੇ ਵੀ ਦੱਸਣ ਦੀ ਕੋਸ਼ਿਸ਼ ਕਰਦਾ ਹੈ। ਵੇਖਣ ਵਾਲੇ ਦੀ ਲੋੜ ਵੀ ਇੰਨੀ ਕੁ ਹੀ ਹੁੰਦੀ ਹੈ, ਉਸ ਨੂੰ ਆਪਣੇ ਵਿਖਾਵੇ ਦੇ ਫ਼ਿਕਰ ਵਿਚ ਕਿਸੇ ਦੂਜੇ ਬਾਰੇ ਗਹਿਰਾਈ ਨਾਲ ਸੋਚਣ ਦੀ ਵਿਹਲ ਹੀ ਨਹੀਂ ਹੁੰਦੀ। ਪਿਆਰ ਦੇ ਮਾਮਲੇ ਵਿਚ ਵੀ ਅਸੀਂ ਸੱਚੇ ਪ੍ਰੇਮੀ ਨੂੰ ਤਾਂ ਪਛਾਣਨ ਦੀ ਖੇਚਲ ਹੀ ਨਹੀਂ ਕਰਦੇ, ਸਿਰਫ ਜਿਹੜੇ ਪਿਆਰ ਦਾ ਨਾਟਕ ਕਰਦੇ ਹਨ, ਉਨ੍ਹਾਂ ਦੀ ਵਾਹ-ਵਾਹ ਹੀ ਕਰੀ ਜਾਂਦੇ ਹਾਂ। ਸੰਤ ਦੇ ਜੀਵਨ ਦੀ ਪਹਿਲੀ ਮਹਾਨਤਾ ਹੀ ਇਹ ਹੁੰਦੀ ਹੈ ਕਿ ਉਹ 'ਹੋਣ' ਵਿਚ ਯਕੀਨ ਰੱਖਦਾ ਹੈ, ਕੇਵਲ 'ਦਿਸਣ' ਵਿਚ ਨਹੀਂ। ਅਸੀਂ ਕੇਵਲ ਪ੍ਰਚਾਰ ਦੀ ਦੁਨੀਆਂ ਵਿਚ ਜਿਊਣ ਵਾਲੇ ਸੰਤ ਦੀ ਖ਼ਾਮੋਸ਼ੀ ਦੀ ਸ੍ਰੇਸ਼ਟਤਾ ਨੂੰ ਸਮਝ ਹੀ ਨਹੀਂ ਸਕਦੇ। ਇਸ ਲਈ ਸੱਚੇ ਸੰਤ ਦੀ ਪਰਵਾਹ ਨਾ ਕਰ ਕੇ ਅਸੀਂ ਅੱਜ-ਕਲ੍ਹ ਦੇ ਤਥਾ-ਕਥਿਤ ਉਨ੍ਹਾਂ ਸੰਤਾਂ ਦੇ ਪਿੱਛੇ ਲੱਗੇ ਫਿਰਦੇ ਹਾਂ, ਜਿਨ੍ਹਾਂ ਦਾ ਬਾਹਰੀ ਵਿਖਾਵਾ ਹੈ, ਕਾਰਾਂ ਹਨ, ਬੰਗਲੇ ਹਨ ਅਤੇ ਵੱਧ ਤੋਂ ਵੱਧ ਪ੍ਰਚਾਰ ਹੈ। ਘੱਟੋ-ਘੱਟ ਭਾਰਤ ਵਿਚ ਅਜਿਹੇ ਸੰਤ ਦਾ ਹੀ ਵੱਧ ਤੋਂ ਵੱਧ ਸਨਮਾਨ ਹੈ, ਜਿਸ ਕੋਲ ਵੱਧ ਤੋਂ ਵੱਧ ਕਾਰਾਂ ਦੀ ਫ਼ਲੀਟ ਹੋਵੇ ਅਤੇ ਸਰਦੀ-ਪੁੱਜਦੀ ਸਿੱਖੀ-ਸੇਵਕੀ ਹੋਵੇ। ਸੱਚੇ ਸੰਤ ਦਾ ਜੀਵਨ ਚਰਿਤ੍ਰ ਸਾਨੂੰ ਖ਼ਾਲੀ-ਖ਼ਾਲੀ ਪ੍ਰਤੀਤ ਹੁੰਦਾ ਹੈ ਅਤੇ ਦੰਭੀ ਸੰਤਾਂ

ਦਾ, ਪਹਾੜ ਦੇ ਉੱਚੇ ਸਿਖਰ ਵਾਂਗ। ਜਿਨ੍ਹਾਂ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥* (ਪੰਨਾ ੩੧੯)

ਉਨ੍ਹਾਂ ਮਹਾਂਪੁਰਖਾਂ ਨੂੰ ਭਲਾ ਕਿੱਥੇ ਫੁਰਸਤ ਹੋ ਸਕਦੀ ਹੈ ਕਿ ਉਹ ਬਾਹਰੀ ਭੇਖ ਜਾਂ ਬਾਹਰੀ ਵਿਉਹਾਰ ਨੂੰ ਲਿਸ਼ਕਾਈ ਜਾਣ ਅਤੇ ਮਨ ਮਾਂਜਣ ਅਤੇ ਉਸ ਨੂੰ ਜੋਤ-ਸਰੂਪ ਵਿਚ ਵੇਖਣ ਦੇ ਆਪਣੇ ਪ੍ਰੋਗਰਾਮ ਤੋਂ ਧਿਆਨ ਹਟਾ ਲੈਣ?

ਸੱਚੇ ਸੰਤ ਦੇ ਚਰਿਤ੍ਰ ਵਿਚ ਇਨਸਾਨ ਦੀਆਂ ਸਹਿਜ ਦੁਰਬਲਤਾਵਾਂ ਦੇ ਦਰਸ਼ਨ ਹੋ ਸਕਦੇ ਹਨ ਅਤੇ ਕਦੇ-ਕਦੇ ਉਸ ਦਾ ਅੰਦਰੋਂ ਠੋਸ ਚਰਿਤ੍ਰ ਵੀ ਸਾਨੂੰ ਕਮਜ਼ੋਰ ਦਿਖਾਈ ਪਵੇਗਾ। ਸਾਨੂੰ ਆਮ ਤੌਰ 'ਤੇ ਕੜਾਕੇ ਦੀ ਸਰਦੀ ਵਿਚ ਕੱਪੜੇ ਨਾ ਪਾਉਣ ਵਾਲੇ ਸੰਤ ਬੜੇ ਦ੍ਰਿੜ੍ਹ ਲਗਦੇ ਹਨ। ਸਰਦੀ ਵਿਚ ਸਵੇਰੇ-ਸਵੇਰੇ ਦੋ ਵਜੇ ਉੱਠ ਕੇ ਜਲਧਾਰਾ ਸਰੀਰ 'ਤੇ ਪਵਾਉਣ ਵਾਲੇ ਹੋਰ ਵੀ ਮਜ਼ਬੂਤ ਸੰਕਲਪ ਵਾਲੇ ਲੱਗਦੇ ਹਨ। ਅੰਨ-ਜਲ ਦਾ ਤਿਆਗ ਕਰਨਾ ਵੀ ਭਾਰਤੀ ਸਮਾਜ ਵਿਚ ਦ੍ਰਿੜ੍ਹ ਸੰਕਲਪ-ਸ਼ਕਤੀ ਕਾਰਨ ਬੜੇ ਸਤਿਕਾਰੇ ਜਾਂਦੇ ਹਨ। ਪ੍ਰੰਤੂ ਮਨੋ-ਵਿਗਿਆਨਕ ਦ੍ਰਿਸ਼ਟੀ ਨਾਲ ਦੇਖਿਆਂ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਅਜਿਹੇ ਵਿਅਕਤੀ ਨੇਮਾਂ, ਵਰਤਾਂ, ਜਲਧਾਰਿਆਂ ਦੀਆਂ ਦੀਵਾਰਾਂ, ਆਪਣੇ ਚਾਰ-ਚੁਫ਼ੇਰੇ ਖੜੀਆਂ ਕਰ ਕੇ, ਆਪਣੀਆਂ ਕਮਜ਼ੋਰੀਆਂ ਨੂੰ ਢੱਕਣ ਕੀ ਕੋਸ਼ਿਸ਼ ਕਰ ਰਹੇ ਹੁੰਦੇ ਹਨ। ਜਿਹੜਾ ਠੋਸ ਚਰਿਤ੍ਰ ਦਾ ਵਿਅਕਤੀ ਹੈ, ਉਸ ਨੂੰ ਇਹ ਸਾਰਾ ਪਰਪੰਚ ਕਰਨ ਦੀ ਲੋੜ ਨਹੀਂ। ਉਸ ਨੂੰ ਆਪਣੇ ਆਪ 'ਤੇ ਭਰੋਸਾ ਹੈ। ਦੂਜੇ ਪਾਸੇ ਉਸ ਵਿਅਕਤੀ ਦਾ ਸਾਰਾ ਪਰਪੰਚ ਆਪਣੇ ਅੰਦਰ ਭਰੋਸਾ ਪੈਦਾ ਕਰਨ ਦਾ ਇਕ ਸਾਧਨ ਹੈ। ਸੈਂਕੜੇ ਲੋਕਾਂ ਦਾ ਇਕੱਠ, ਇਨ੍ਹਾਂ ਦੀ ਕਮਜ਼ੋਰੀ ਨੂੰ ਨੰਗਿਆਂ ਹੋਣ ਤੋਂ ਬਚਾਈ ਰੱਖਦਾ ਹੈ ਅਤੇ ਇਹ ਲੋਕ ਅਜਿਹੇ ਕਰਮਾਂ ਦੇ ਬਲ 'ਤੇ ਹੀ 'ਨਾਲੇ ਪੁੰਨ ਤੇ ਨਾਲੇ ਫਲੀਆਂ' ਵਾਲੀ ਕਹਾਵਤ ਚਰਿਤਾਰਥ ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੇਲ ਵੀ ਇਕ ਅਜਿਹੇ ਸੰਤ ਨਾਲ ਹੋਇਆ ਸੀ, ਜਿਸ ਨੇ ਮਹੀਨੇ ਬਾਅਦ ਸਮਾਧੀ ਤੋੜਨੀ ਸੀ ਅਤੇ ਉਸ ਦੇ ਆਦੇਸ਼ ਮੁਤਾਬਕ ਉਸ ਦਿਨ ਢੋਲ ਨਗਾਰੇ ਵਜਾ ਕੇ ਸੈਂਕੜੇ ਲੋਕਾਂ ਦਾ ਇਕੱਠ, ਉਥੇ ਸੰਤ ਦੀ ਸੰਕਲਪ-ਸ਼ਕਤੀ ਸਾਹਮਣੇ ਸਿਰ ਝੁਕਾਉਣ ਲਈ ਹਾਜ਼ਰ ਹੋਣਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੇਵਲ ਢੋਲੀ ਨੂੰ ਹੀ ਥੋੜ੍ਹੀ ਦੇਰ ਲਈ ਅਗਾਂਹ-ਪਿਛਾਂਹ ਕਰ ਦਿੱਤਾ ਸੀ ਅਤੇ ਸਮਾਧੀ ਖੁੱਲਣ 'ਤੇ ਕਿਸੇ ਪ੍ਰਕਾਰ ਦਾ ਇਕੱਠ ਨਾ ਦੇਖ ਕੇ. ਸਦਮੇ ਨਾਲ ਬੇਹੋਸ਼ ਹੋ ਗਿਆ ਸੀ। ਇਹ ਸਾਰੇ ਸੰਕਲਪ ਨਿਰਬਲਤਾ ਅਤੇ ਅਹੰਕਾਰ ਦੇ ਲੱਛਣ ਹਨ।

ਸ੍ਰੀ ਗੁਰੂ ਰਾਮਦਾਸ ਜੀ ਵੀ ਸੱਚੇ ਸੰਤ ਦੇ ਗੁਣਾਂ ਨੂੰ ਬਾਣੀ ਵਿਚ ਬਿਆਨ ਕਰਦੇ ਹੋਏ ਕਹਿੰਦੇ ਹਨ:

*ਹਰਿ ਕੇ ਦਾਸ ਸਾਧ ਸਖਾ ਜਨ*
*ਜਿਨ ਮਿਲਿਆ ਲਹਿ ਜਾਇ ਭਰਾਂਤਿ॥*
*ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ*
*ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ॥* (ਪੰਨਾ ੧੨੬੪)

ਸੰਤ ਦਾ ਜੀਵਨ ਸਹਿਜ ਦਾ ਜੀਵਨ ਹੁੰਦਾ ਹੈ। ਉਸ ਦਾ ਨਿਤਨੇਮ, ਸਹਿਜ ਭਾਵ ਨਾਲ ਚੱਲਦਾ ਹੈ, ਕੁਝ ਅਰਸੇ ਲਈ ਉਪਰੋਂ ਥੋਪਿਆ ਹੋਇਆ ਨਹੀਂ ਲੱਗਦਾ ਹੈ। ਹੱਸਦਿਆਂ, ਖੇਡਦਿਆਂ,

ਖਾਂਦਿਆਂ, ਬਸਤਰ ਪਹਿਨਦਿਆਂ ਉਸ ਨੂੰ ਬਹੁਤ ਜ਼ੋਰ ਨਹੀਂ ਲਾਉਣਾ ਜਾਂ ਲਵਾਉਣਾ ਪੈਂਦਾ। ਸਹਿਜ ਭਾਵ ਨਾਲ ਜੀਵਨ ਦੀਆਂ ਨਿੱਤ ਕਿਰਿਆਵਾਂ ਚੱਲਦੀਆਂ ਹਨ। ਉਸ ਨੂੰ ਆਪਣੀ ਕਿਸੇ ਕਮਜ਼ੋਰੀ ਦੇ ਪ੍ਰਗਟ ਹੋਣ ਦਾ ਭੈਅ ਨਹੀਂ ਹੁੰਦਾ। ਦੁੱਖ ਵਿਚ ਸੰਤ ਉਦਾਸ ਵੀ ਹੋ ਸਕਦੇ ਹਨ ਅਤੇ ਜੇ ਲੋੜ ਪਵੇ ਤਾਂ ਰੋ ਵੀ ਸਕਦੇ ਹਨ ਪਰ ਮਨ ਉਨ੍ਹਾਂ ਦਾ ਕਿਸੇ ਵਹਾਉ ਨਾਲ ਰੁੜ੍ਹ ਕੇ ਸਦੀਵੀ ਖੇੜੇ ਨੂੰ ਕਦੀ ਨਹੀਂ ਤਿਆਗਦਾ। ਅਸਹਿਜ ਵਿਅਕਤੀ ਬਾਹਰੋਂ ਦੇਖਣ ਵਿਚ ਫ਼ੌਲਾਦੀ ਚਿਹਰੇ ਵਾਲਾ ਲੱਗੇਗਾ ਪਰ ਅੰਦਰੋਂ ਦਰਅਸਲ ਉਹ ਹਿੱਲਿਆ ਹੋਇਆ ਹੁੰਦਾ ਹੈ। ਸੰਤ ਨੂੰ ਇਹ ਗੱਲ ਬਿਲਕੁਲ ਨਹੀਂ ਢੁਕਦੀ। ਆਮ ਵਿਅਕਤੀ ਅਸਹਿਜਤਾ ਨੂੰ ਬਣਾਈ ਰੱਖਣ ਵਿਚ ਯਤਨਸ਼ੀਲ ਰਹੇਗਾ ਪਰ ਸੰਤ ਅਜਿਹੇ ਵਾਤਾਵਰਣ ਵਿਚ ਆਪਣਾ ਦਮ ਘੁੱਟਦਾ ਮਹਿਸੂਸ ਕਰੇਗਾ। ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਸੰਤ ਦਾ ਠੋਸ ਚਰਿਤ੍ਰ ਉਪਰੀ ਨਜ਼ਰੇ ਵੇਖਿਆ ਜਾਵੇ ਤਾਂ ਦੁਰਬਲ ਲੱਗਦਾ ਹੈ, ਦਰਅਸਲ ਉਹ ਸਹਿਜ-ਭਾਵ ਵਿਚ ਹੁੰਦਾ ਹੈ, ਬਨਾਵਟੀ ਨਹੀਂ ਹੁੰਦਾ, ਸਵੈ-ਭਰੋਸੇ ਵਾਲਾ ਹੁੰਦਾ ਹੈ ਅਤੇ ਸੁੱਤੇ-ਸਿੱਧ ਹੁੰਦਾ ਹੈ।

### *ਸੰਤ ਪਰੰਪਰਾ*

ਵੇਦ-ਵੇਦਾਂਤ ਤੋਂ ਪ੍ਰਭਾਵਤ ਅਤੇ ਕਈ ਰੂਪਾਂ ਵਿਚ ਉਸ ਤੋਂ ਬਿਲਕੁਲ ਸੱਖਣੀ ਭਾਰਤੀ ਧਰਮ-ਸਾਧਨਾ ਦੀ ਧਾਰਾ, ਕਈ ਪੜਾਅ ਪਾਰ ਕਰਦੀ ਹੋਈ ਮੱਧ-ਕਾਲ ਵਿਚ ਬੋਧ, ਨਾਥ, ਸੂਫ਼ੀ ਪ੍ਰਭਾਵਾਂ ਥੱਲੇ ਅਨੇਕਾਂ ਹਿੱਸਿਆਂ ਵਿਚ ਵੰਡੀ ਗਈ। ਉਂਜ ਤਾਂ ਸਾਰੇ ਸੁਧਾਰਕ, ਧਾਰਮਿਕ ਪੁਰਸ਼, ਪਰਮਾਤਮਾ ਨੂੰ ਗੁਣਾਤੀਤ ਅਤੇ ਗੁਣਾਂ ਵਾਲੀ ਹਸਤੀ ਮੰਨਦੇ ਹਨ ਪਰ ਮੋਟੇ ਤੌਰ 'ਤੇ ਮੱਧ-ਕਾਲੀ ਧਰਮ-ਸਾਧਨਾ ਵਿਚ ਦੋ ਪ੍ਰਕਾਰ ਦੇ ਧਾਰਮਿਕ ਜੀਵਨ ਦੇ ਦਰਸ਼ਨ ਹੁੰਦੇ ਹਨ। ਇਕ ਤਾਂ ਉਹ ਲੋਕ ਸਨ, ਜਿਹੜੇ ਪਰਮਾਤਮਾ ਨੂੰ ਨਿਰਗੁਣ ਮੰਨਦੇ ਸਨ ਅਤੇ ਦੂਜੇ, ਜਿਹੜੇ ਉਸ ਪਰਮ-ਹਸਤੀ ਨੂੰ ਸਰਗੁਣ ਮੰਨਦੇ ਸਨ। ਸਰਗੁਣ ਮੰਨਣ ਵਾਲੇ 'ਭਗਤ' ਅਤੇ ਨਿਰਗੁਣ ਮੰਨਣ ਵਾਲੇ ਆਮ ਤੌਰ 'ਤੇ 'ਸੰਤ' ਕਹੇ ਜਾਂਦੇ ਸਨ। ਸਰਗੁਣਵਾਦੀ ਫਿਰ ਅੱਗੋਂ ਦੋ ਹਿੱਸਿਆਂ ਵਿਚ ਵੰਡੇ ਹੋਏ ਸਨ। ਇਕ ਪਾਸੇ ਲੋਕਾਂ ਨੇ ਰਾਮ ਨੂੰ ਉਚਤਮ ਆਦਰਸ਼ ਮੰਨ ਲਿਆ ਸੀ; ਦੂਜੇ ਪਾਸੇ ਕ੍ਰਿਸ਼ਨ-ਮਾਰਗੀ ਸਨ, ਜਿਹੜੇ ਕ੍ਰਿਸ਼ਨ ਦੀਆਂ ਲੀਲ੍ਹਾਵਾਂ ਰਾਹੀਂ ਆਪਣੀ ਭਗਤੀ-ਭਾਵਨਾ ਦੀ ਤ੍ਰਿਪਤੀ ਕਰਦੇ ਸਨ। ਪਹਿਲੇ ਪ੍ਰਕਾਰ ਦੇ ਭਗਤਾਂ ਦੇ ਪ੍ਰਤੀਨਿਧੀ ਦੇ ਰੂਪ ਵਿਚ 'ਤੁਲਸੀ ਦਾਸ' ਨੂੰ ਅਤੇ ਕ੍ਰਿਸ਼ਨ ਮਾਰਗੀਆਂ ਦੇ ਪ੍ਰਤੀਨਿਧੀ ਦੇ ਰੂਪ 'ਚ 'ਸੂਰਦਾਸ' ਨੂੰ ਰੱਖਿਆ ਜਾ ਸਕਦਾ ਹੈ। ਨਿਰਗੁਣੀ ਸਰੂਪ ਨੂੰ ਮਨ ਵਿਚ ਧਾਰਨ ਕਰਨ ਵਾਲਿਆਂ ਦੀ ਵੀ ਇਕ ਲੰਮੀ ਪਰੰਪਰਾ ਹੈ ਪਰ ਇਹ ਵੀ ਦੋ ਭਾਗਾਂ ਵਿਚ ਵੰਡੇ ਜਾ ਸਕਦੇ ਹਨ। ਇਕ ਭਾਗ ਨਿਰੋਲ ਗਿਆਨ ਨੂੰ ਪ੍ਰਮੁੱਖਤਾ ਦਿੰਦਾ ਸੀ, ਇਸ ਲਈ ਇਸ ਭਾਗ ਨੂੰ ਗਿਆਨ-ਆਸਰੀ ਸ਼ਾਖ਼ਾ ਕਿਹਾ ਜਾਂਦਾ ਸੀ, ਜਿਸ ਵਿਚ ਜੈਦੇਵ, ਤ੍ਰਿਲੋਚਨ, ਸਧਨਾ ਅਤੇ ਪ੍ਰਮੁੱਖ ਰੂਪ ਵਿਚ ਕਬੀਰ ਸਾਹਿਬ ਆਉਂਦੇ ਹਨ। ਦੂਜੇ ਪਾਸੇ ਗਿਆਨ ਨੂੰ ਆਧਾਰ ਵਿਚ ਲੈਂਦੇ ਹੋਏ ਵੀ ਪ੍ਰੇਮ ਨੂੰ ਪ੍ਰਭੂ ਮਿਲਾਪ ਦਾ ਪ੍ਰਮੁੱਖ ਵਸੀਲਾ ਮੰਨਣ ਵਾਲੇ ਸੰਤ ਹਨ, ਜਿਹੜੇ ਪ੍ਰੇਮ-ਮਾਰਗੀ ਕਹਾਉਂਦੇ ਸਨ ਅਤੇ ਇਹ ਜ਼ਿਆਦਾਤਰ ਸੂਫ਼ੀ ਸੰਤ ਸਨ। ਮਲਿਕ ਮੁਹੰਮਦ ਜਾਯਸੀ, ਕੁਤਬਨ, ਮੰਝਨ ਆਦਿ ਇਨ੍ਹਾਂ ਪ੍ਰੇਮ-ਮਾਰਗੀਆਂ ਦੇ ਪ੍ਰਤੀਨਿਧੀ ਹਨ, ਜਿਨ੍ਹਾਂ ਦੇ ਭਾਰਤੀ ਪ੍ਰੇਮ-ਕਥਾਨਕਾਂ ਨੂੰ ਆਧਾਰ ਬਣਾ ਕੇ ਆਪਣੀਆਂ ਰਚਨਾਵਾਂ ਲਿਖੀਆਂ ਅਤੇ ਆਪਣੇ ਉਪਦੇਸ਼ਾਂ ਦਾ ਪ੍ਰਚਾਰ ਕੀਤਾ। ਜਾਯਸੀ ਦਾ 'ਪਦਮਾਵਤ' ਮਹਾਂ-ਕਾਵਿ ਇਸ ਤਰ੍ਹਾਂ ਦੀ ਹੀ ਇਕ ਪ੍ਰਸਿੱਧ ਚਰਨਾ ਹੈ।

ਭਗਤੀ ਲਹਿਰ ਦਾ ਪ੍ਰਭਾਵ ਮੱਧ-ਕਾਲ ਵਿਚ ਲੋਕਾਂ ਨੇ ਉਦੋਂ ਚੰਗੀ ਤਰ੍ਹਾਂ ਵੇਖ-ਪਰਖ ਲਿਆ

ਸੀ, ਜਦੋਂ ਹਮਲਾਵਰ ਥੋੜ੍ਹੀ ਜਿਹੀ ਗਿਣਤੀ ਵਿਚ ਉੱਤਰ-ਪੱਛਮ ਦਿਸ਼ਾ ਵਲੋਂ ਆਉਂਦੇ, ਮੰਦਰਾਂ ਨੂੰ ਲੁੱਟਦੇ, ਏਥੋਂ ਦੇ ਹੀਰੇ ਜਵਾਹਰਾਤਾਂ ਦੀ ਪੰਡ ਏਥੋਂ ਦੇ ਹੀ ਲੋਕਾਂ ਦੇ ਸਿਰਾਂ 'ਤੇ ਚੁਕਾਉਂਦੇ, ਖ਼ੂਬਸੂਰਤ ਔਰਤਾਂ ਨੂੰ ਭੇਡਾਂ ਦੇ ਵਾਂਗ ਹਿੱਕਦੇ ਹੋਏ, ਅੱਯਾਸੀ ਲਈ ਗੌਰ, ਗਜਨੀ, ਬਲਖ ਬੁਖਾਰਾ ਆਦਿ ਸ਼ਹਿਰਾਂ ਨੂੰ ਲੈ ਜਾਂਦੇ ਸਨ। 'ਕਬੀਰ ਗ੍ਰੰਥਾਵਲੀ' ਦੇ ਸੰਪਾਦਕ ਡਾ. ਸ਼ਿਆਮ ਸੁੰਦਰ ਦਾਸ ਦੇ ਸ਼ਬਦਾਂ ਵਿਚ, "ਮੂਰਤੀਆਂ ਦੀ ਨਿਰਬਲਤਾ ਬਿ. ਸੰ. ੧੦੮੧ ਵਿਚ ਬੜੀ ਸਪੱਸ਼ਟਤਾ ਨਾਲ ਪ੍ਰਗਟ ਹੋ ਚੁੱਕੀ ਸੀ, ਜਦੋਂ ਮਹਿਮੂਦ ਗਜ਼ਨਵੀ ਨੇ ਆਤਮ-ਰੱਖਿਆ ਤੋਂ ਉਦਾਸੀਨ, ਹੱਥ 'ਤੇ ਹੱਥ ਰੱਖ ਕੇ ਬੈਠੇ ਹੋਏ ਸ਼ਰਧਾਲੂਆਂ ਨੂੰ, ਵੇਖਦਿਆਂ-ਵੇਖਦਿਆਂ ਸੋਮਨਾਥ ਦਾ ਮੰਦਰ ਨਸ਼ਟ ਕਰ ਕੇ, ਹਜ਼ਾਰਾਂ ਦੀ ਗਿਣਤੀ ਵਿਚ ਮੌਤ ਦੇ ਘਾਟ ਉਤਾਰ ਦਿੱਤਾ ਸੀ। ਅਜਿਹੇ ਹਾਲਾਤ ਵਿਚ ਕਰਮ-ਕਾਂਡੀ ਅਤੇ ਪੂਜਾ-ਅਰਚਾ ਤੇ ਢਕੌਂਸਲਿਆਂ ਵਿਚੋਂ ਸੰਤਾਂ ਨੇ ਪਰਮਾਤਮਾ ਦੇ ਨਿਰਗੁਣ ਸਰੂਪ ਨੂੰ ਲੋਕਾਂ ਦੇ ਸਾਹਮਣੇ ਰੱਖ ਕੇ ਉਸ ਪਰਮ ਸੱਚ ਦੇ ਸਾਖਿਆਤਕਾਰ ਅਤੇ ਵਾਸਤਵਿਕ ਲੋਕ-ਸੱਚ ਨੂੰ ਸਮਝਣ ਦੀ ਪ੍ਰੇਰਨਾ ਦਿੱਤੀ।

੧੧੫੦ ਈ. ਤੋਂ ਲੈ ਕੇ ਅੱਜ ਤਕ ਦੇ ਲਗ-ਪਗ ੮੦੦ ਸਾਲਾਂ ਦੇ ਇਤਿਹਾਸ ਵਿਚ, ਆਰੰਭਕ ਸਮੇਂ ਦੇ ਸੰਤਾਂ ਵਿਚੋਂ, ਜਿਨ੍ਹਾਂ ਨੇ ਬਾਅਦ ਦੇ ਸੰਤਾਂ ਲਈ ਲੀਹਾਂ ਪਾਈਆਂ, ਜੈਦੇਵ, ਨਾਮਦੇਵ, ਸਧਨਾ, ਤ੍ਰਿਲੋਚਨ ਅਤੇ ਬੇਣੀ ਜੀ ਦੇ ਨਾਂ ਪ੍ਰਮੁੱਖ ਹਨ। ਇਸ ਆਰੰਭਕ ਸਮੇਂ ਤਕ ਬੰਗਾਲ ਅਤੇ ਉੜੀਸਾ ਵਿਚ ਬੁੱਧ ਮੱਤ, ਸਹਜਯਾਨ ਵਿਚ ਤਬਦੀਲ ਹੋ ਕੇ ਹਿੰਦੂ ਵੈਸ਼ਨਵ ਮੱਤ ਦੇ ਲਾਗੇ ਆ ਚੁੱਕਾ ਸੀ। ਏਸੇ ਹੀ ਤਰ੍ਹਾਂ ਮਹਾਂਰਾਸ਼ਟਰ ਅਤੇ ਰਾਜਸਥਾਨ ਵਿਚ ਨਾਥ ਪੰਥ ਅਤੇ ਵੈਸ਼ਨਵ ਮੱਤ ਦਾ ਪਰਸਪਰ ਮੇਲ-ਮਿਲਾਪ ਵੱਧ ਰਿਹਾ ਸੀ ਅਤੇ ਕਸ਼ਮੀਰ ਤਕ ਦੀਆਂ ਸ਼ੈਵ ਸੰਪ੍ਰਦਾਵਾਂ ਪ੍ਰਭਾਵਿਤ ਹੋ ਰਹੀਆਂ ਸਨ। ਨਤੀਜੇ ਵਜੋਂ ਪੂਰਬ ਵਿਚ ਜੈਦੇਵ[2] ਦੱਖਣ ਵਿਚ ਗਿਆਨੇਸ਼ਵਰ ਤੇ ਨਾਮਦੇਵ, ਪੱਛਮ ਵਿਚ ਸਧਨਾ ਤੇ ਬੇਣੀ ਅਤੇ ਕਸ਼ਮੀਰ ਵਿਚ ਸੰਤ ਲਾਲ ਦੇਦੇ ਨੇ ਰਾਮਾਨੰਦ, ਕਬੀਰ ਤੋਂ ਪਹਿਲਾਂ ਸੰਤ-ਮਾਰਗ ਨੂੰ ਪੱਕੇ ਪੈਰੀਂ ਖੜੇ ਹੋਣ ਲਈ ਵਾਤਾਵਰਨ ਤਿਆਰ ਕਰ ਕੇ ਦਿੱਤਾ। ਸੰਤਾਂ ਨੇ ਥਾਂ-ਥਾਂ 'ਤੇ ਜਾ ਕੇ ਪਰਸਪਰ ਪਿਆਰ, ਕਰਮ-ਕਾਂਡ ਦੇ ਖੋਖਲੇ-ਪਨ, ਜਾਤ ਦੇ ਬੰਧਨਾਂ ਬਾਰੇ ਲੋਕਾਂ ਨੂੰ ਉਪਦੇਸ਼ ਦਿੱਤੇ ਅਤੇ ਸਮਝਾਇਆ ਕਿ ਪਿਆਰਾ ਪ੍ਰਭੂ ਘਟ-ਘਟ ਵਿਚ ਬਿਰਾਜਮਾਨ ਹੈ, ਉਸ ਨੂੰ ਕਿਸੇ ਬਾਹਰੀ ਅਸਥਾਨ 'ਤੇ ਖੋਜਣ ਦੀ ਲੋੜ ਨਹੀਂ। ਕਾਲਾਂਤਰ ਵਿਚ ਇਨ੍ਹਾਂ ਸੰਤਾਂ ਦੇ ਡੇਰੇ ਵੀ ਬਣ ਗਏ ਅਤੇ ਸੰਪ੍ਰਦਾਵਾਂ ਵੀ ਬਣ ਗਈਆਂ। ਭਾਰਤ ਭਰ ਵਿਚ ਅਜੇ ਤਕ ਵੀ ਅਨੇਕਾਂ ਸਥਾਨਾਂ 'ਤੇ ਇਨ੍ਹਾਂ ਸੰਤਾਂ ਦੇ ਨਾਂ ਨਾਲ ਸਬੰਧਤ ਅਖਾੜੇ ਜਾਂ ਡੇਰੇ ਹਨ ਅਤੇ ਪਰੰਪਰਾ ਤੋਂ ਚਲੇ ਆ ਰਹੇ ਮਹੰਤ ਆਦਿਕ ਇਨ੍ਹਾਂ ਸਥਾਨਾਂ ਦੇ ਪ੍ਰਬੰਧਕ ਹਨ। ਇਨ੍ਹਾਂ ਦੀਆਂ ਚਲਾਈਆਂ ਸੰਪ੍ਰਦਾਵਾਂ ਵੀ ਵਰਤਮਾਨ ਸਮੇਂ ਵਿਚ ਲਗ-ਪਗ ਅਣਹੋਂਦ ਵਿਚ ਹੀ ਹਨ, ਕਿਉਂਕਿ ਸਮੁਚਿਤ ਸੰਸਥਾਵਾਂ ਦਾ ਵਿਕਾਸ ਨਾ ਕਰਨ ਕਰਕੇ ਇਨ੍ਹਾਂ ਦੇ ਪੈਰੋਕਾਰ ਫਿਰ ਇਨ੍ਹਾਂ ਹੀ ਬੰਧਨਾਂ ਵਿਚ ਪੈ ਗਏ ਹਨ, ਜਿਨ੍ਹਾਂ ਤੋਂ ਇਨ੍ਹਾਂ ਸੰਤਾਂ ਨੇ ਇਨ੍ਹਾਂ ਨੂੰ ਮੁਕਤ ਕੀਤਾ ਸੀ।

## *ਸਿੱਖ ਗੁਰੂ ਅਤੇ ਸੰਤ ਲਹਿਰ*

ਸਿੱਖ ਧਰਮ ਦੇ ਗ੍ਰੰਥਾਂ ਅਤੇ ਇਤਿਹਾਸ ਨੂੰ ਵਾਚਿਆਂ ਇਹ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਸੱਚ ਦਾ ਸਾਖਿਆਤਕਾਰ ਕਰਨ ਵਾਲੇ ਸੰਤਾਂ ਦੀ ਮਹਿਮਾ ਥਾਂ-ਥਾਂ 'ਤੇ ਕੀਤੀ ਗਈ ਹੈ। ਹਿੰਦੀ ਸਾਹਿਤ ਦਾ ਇਤਿਹਾਸ ਲਿਖਣ ਵਾਲੇ ਵਿਦਵਾਨਾਂ ਨੇ ਗੁਰੂ ਪਰੰਪਰਾ ਅਤੇ ਸੰਤ-ਪਰੰਪਰਾ ਨੂੰ ਇਕੋ ਹੀ ਮੰਨ ਕੇ ਕੁਝ ਭੁਲੇਖੇ ਪਾਉਣ ਦੇ ਯਤਨ ਕੀਤੇ ਹਨ ਅਤੇ ਤਾਂ ਹੀ ਅੱਜ ਤਕ ਸਿੱਖ ਗੁਰੂ ਸਾਹਿਬਾਨ ਨੂੰ

ਆਮ ਸੰਤਾਂ-ਮਹਾਤਮਾਵਾਂ ਵਾਂਗੂ ਕੇਵਲ ਸਮਾਜ ਸੁਧਾਰਕ ਦੇ ਰੂਪ ਵਿਚ ਹੀ ਵੇਖਿਆ ਜਾਂਦਾ ਹੈ। ਕੋਈ ਸ਼ੱਕ ਨਹੀਂ ਕਿ ਗੁਰੂ ਸਾਹਿਬਾਨ ਸਮਾਜ ਸੁਧਾਰਕ ਤਾਂ ਹੈ ਹੀ ਸਨ ਪਰ ਇਸ ਤੋਂ ਇਲਾਵਾ ਵੀ ਉਹ ਬਹੁਤ ਕੁਝ ਸਨ, ਜਿਸ ਦੀ ਘੋਖ-ਪੜਚੋਲ ਲਈ ਵਿਦਵਾਨਾਂ ਨੂੰ ਨਿਰਪੱਖ ਹੋ ਕੇ ਉੱਦਮ ਕਰਨਾ ਚਾਹੀਦਾ ਹੈ।

ਇਸੇ ਹੀ ਸੰਦਰਭ ਵਿਚ ਜੇ.ਡੀ. ਕਨਿੰਘਮ ਦੇ ਵਿਚਾਰਾਂ ਨੂੰ ਏਥੇ ਪਾਠਕਾਂ ਸਾਹਮਣੇ ਰੱਖਣਾ ਕੁਥਾਵੇਂ ਨਹੀਂ ਹੋਵੇਗਾ। ਉਸ ਦੇ ਸ਼ਬਦਾਂ ਵਿਚ, "ਰਾਮਾਨੰਦ ਅਤੇ ਗੋਰਖ ਨੇ ਧਾਰਮਿਕ ਏਕਤਾ ਦਾ ਉਪਦੇਸ਼ ਦਿੱਤਾ। ਚੈਤਨਯ ਨੇ ਉਸ ਧਰਮ ਦਾ ਪ੍ਰਤੀਪਾਦਨ ਕੀਤਾ, ਜਿਸ ਨਾਲ ਜ਼ਾਤਾਂ ਆਮ ਪੱਧਰ 'ਤੇ ਆਈਆਂ। ਕਬੀਰ ਨੇ ਮੂਰਤੀ-ਪੂਜਾ ਦੀ ਮਨਾਹੀ ਕੀਤੀ ਅਤੇ ਆਪਣਾ ਸੰਦੇਸ਼ ਲੋਕ-ਭਾਸ਼ਾ ਵਿਚ ਸੁਣਾਇਆ। ਵੱਲਭਚਾਰਯ ਨੇ ਆਪਣੀਆਂ ਸਿੱਖਿਆਵਾਂ ਵਿਚ ਭਗਤੀ ਅਤੇ ਧਰਮ ਦਾ ਤਾਲ-ਮੇਲ ਸਥਾਪਿਤ ਕੀਤਾ ਪਰ ਇਹ ਮਹਾਨ ਸੁਧਾਰਕ ਜੀਵਨ ਦੀ ਖਿੰਨ-ਭੰਗਰਤਾ ਤੋਂ ਏਨੇ ਜ਼ਿਆਦਾ ਪ੍ਰਭਾਵਿਤ ਸਨ ਕਿ ਉਨ੍ਹਾਂ ਦੇ ਪ੍ਰਚਾਰ ਦਾ ਉਦੇਸ਼ ਕੇਵਲ ਬ੍ਰਾਹਮਣ ਵਰਗ ਦੀ ਮਾਲਕੀਅਤ ਤੋਂ ਛੁਟਕਾਰਾ ਦਿਵਾਉਣਾ, ਮੂਰਤੀ-ਪੂਜਾ ਅਤੇ ਬਹੁ-ਦੇਵਵਾਦ ਦੀ ਸਥੂਲਤਾ ਦਿਖਾਉਣਾ ਹੀ ਸੀ। ਉਨ੍ਹਾਂ ਨੇ ਵੈਰਾਗੀ ਅਤੇ ਸ਼ਾਂਤ-ਪੁਰਸ਼ਾਂ ਦਾ ਸੰਗਠਨ ਤਾਂ ਕੀਤਾ ਅਤੇ ਆਤਮ-ਅਨੰਦ ਦੀ ਪ੍ਰਾਪਤੀ ਲਈ ਆਪਣਾ ਸਭ ਕੁਝ ਤਿਆਗ ਦਿੱਤਾ ਪਰ ਆਪਣੇ ਭਰਾਵਾਂ ਨੂੰ ਸਮਾਜਿਕ ਅਤੇ ਧਾਰਮਿਕ ਬੰਧਨਾਂ ਨੂੰ ਤੋੜਨ ਦਾ ਉਪਦੇਸ਼ ਨਾ ਦੇ ਸਕੇ, ਜਿਸ ਨਾਲ ਅਜਿਹੇ ਸਮਾਜ ਦਾ ਨਿਰਮਾਣ ਹੁੰਦਾ, ਜਿਹੜਾ ਰੂੜ੍ਹੀਵਾਦੀ ਪਰੰਪਰਾਵਾਂ ਅਤੇ ਆਡੰਬਰਾਂ ਤੋਂ ਵਿਹੀਨ ਹੁੰਦਾ। ਉਨ੍ਹਾਂ ਆਪਣੇ ਮੱਤਾਂ ਵਿਚ ਤਰਕ-ਵਿਤਰਕ, ਵਾਦ-ਵਿਵਾਦ ਉੱਤੇ ਤਾਂ ਵਿਸ਼ੇਸ਼ ਬੱਲ ਦਿੱਤਾ ਪਰ ਅਜਿਹੇ ਉਪਦੇਸ਼ ਨਾ ਦਿੱਤੇ, ਜਿਹੜੇ ਕੌਮੀਅਤ ਦੇ ਨਿਰਮਾਣ ਦਾ ਬੀਜ ਬੀਜਣ ਦਾ ਕੰਮ ਕਰਦੇ। ਇਹੋ ਕਾਰਨ ਹੈ ਕਿ ਉਨ੍ਹਾਂ ਦੀਆਂ ਸੰਪਰਦਾਵਾਂ ਵਿਕਸਤ ਨਾ ਹੋਈਆਂ ਅਤੇ ਉਥੇ ਦੀਆਂ ਉਥੇ ਹੀ ਰਹਿ ਗਈਆਂ।[੪]

ਰਾਸ਼ਟਰ ਨਿਰਮਾਣ ਦਾ ਅਤੇ ਸੱਚ ਦੇ ਸਾਖਿਆਤਕਾਰ ਤੋਂ ਬਾਅਦ ਸੱਚ 'ਤੇ ਚੱਲਣ ਦਾ ਸਾਹਸ ਪੈਦਾ ਕਰਨ ਦਾ ਕੰਮ ਸਿੱਖ ਗੁਰੂ ਸਾਹਿਬਾਨ ਦੇ ਹਿੱਸੇ ਆਇਆ। ਇਸ ਲਈ ਯੋਜਨਾ-ਬੱਧ ਤਰੀਕੇ ਨਾਲ ਕੰਮ ਕਰਨ ਦੀ ਲੋੜ ਸੀ ਅਤੇ ਅਸੀਂ ਦੇਖਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਯਾਤਰਾਵਾਂ ਕਰ ਕੇ ਲੋਕਾਈ ਦੀ ਨਬਜ਼ ਨੂੰ ਟਟੋਲਿਆ ਅਤੇ ਰੋਗ ਦੀ ਜੜ੍ਹ ਨੂੰ ਪਛਾਣਿਆ। ਬੜਾ ਹੀ ਸਪੱਸ਼ਟ ਹੈ ਕਿ ਰਾਮਾਨੰਦ ਕਿਸੇ ਹੋਰ ਰਾਮਾਨੰਦ ਨੂੰ, ਗੋਰਖ ਕਿਸੇ ਹੋਰ ਗੋਰਖ ਨੂੰ, ਚੈਤਨਯ ਕਿਸੇ ਹੋਰ ਚੈਤਨਯ ਨੂੰ ਪੈਦਾ ਨਹੀਂ ਕਰ ਸਕੇ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੂਜਾ ਨਾਨਕ ਸ੍ਰੀ ਗੁਰੂ ਅੰਗਦ ਦੇਵ ਜੀ, ਤੀਜਾ ਨਾਨਕ ਸ੍ਰੀ ਗੁਰੂ ਅਮਰਦਾਸ ਜੀ, ਚੌਥਾ ਨਾਨਕ ਸ੍ਰੀ ਗੁਰੂ ਰਾਮਦਾਸ ਜੀ ਅਤੇ ਇਸੇ ਤਰ੍ਹਾਂ ਆਪਣੇ ਬਾਅਦ ਹੋਰ ਨਾਨਕ ਪੈਦਾ ਕੀਤੇ, ਜਿਨ੍ਹਾਂ ਨੇ ਬੜੇ ਯੋਜਨਾ-ਬੱਧ ਢੰਗ ਨਾਲ ਆਪਣਾ-ਆਪਣਾ ਯੋਗਦਾਨ ਦੇ ਕੇ ਸਾਰੇ ਦੇਸ਼ ਦਾ ਇਤਿਹਾਸ ਹੀ ਬਦਲ ਦਿੱਤਾ। ਪੰਜਾਬ ਦੇ ਉੱਤਰ ਪੱਛਮੀ ਇਲਾਕਿਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰਾਂ ਨੇ ਹਮੇਸ਼ਾਂ ਲਈ ਸੀਲ ਕਰ ਦਿੱਤਾ ਤਾਂ ਕਿ ਫਿਰ ਕੋਈ ਗਜ਼ਨਵੀ ਜਾਂ ਗੌਰੀ ਹਿੰਦੁਸਤਾਨ ਦੀ ਆਬਰੂ ਨਾਲ ਖਿਲਵਾੜ ਨਾ ਕਰ ਸਕੇ। ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਕਿਉਂ ਅਜਿਹੇ ਵਿਅਕਤਿਤਵਾਂ ਨੂੰ ਵਿਦਵਾਨ, ਸੰਤ ਪਰੰਪਰਾ ਨਾਲ ਰਲ-ਗੱਡ ਕਰਨ ਦੀ ਸਾਜ਼ਿਸ਼ ਕਰ ਕੇ ਅਤੇ ਗੁਰੂ ਸਾਹਿਬਾਨ ਦੇ ਮਾਨਵਵਾਦੀ ਕੰਮਾਂ ਨੂੰ ਛੋਟਾ ਕਰ ਕੇ ਦਿਖਾਉਣ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ।

ਸੰਤਾਂ ਦੇ ਮਹੱਤਵ ਨੂੰ ਛੋਟਾ ਕਰ ਕੇ ਦਿਖਾਉਣਾ ਇਨ੍ਹਾਂ ਸਤਰਾਂ ਦੇ ਲੇਖਕ ਦੇ ਉਦੇਸ਼ ਨਹੀਂ। ਸਾਰੇ ਹੀ ਸੰਤ ਆਦਰਸ਼ ਹਸਤੀਆਂ ਸਨ। ਸੰਤ-ਸਿਪਾਹੀ ਦੀ ਪਰੰਪਰਾ ਨੂੰ ਭਾਰਤ ਵਿਚ ਚਲਾਉਣ ਵਾਲੇ ਕੇਵਲ ਸਿੱਖ ਗੁਰੂ ਹੀ ਸਨ ਅਤੇ ਇਸ ਤੱਥ ਤੋਂ ਅੱਖਾਂ ਨਹੀਂ ਫੇਰੀਆਂ ਜਾ ਸਕਦੀਆਂ। ਏਸੇ ਲਈ 'ਗੁਰੂ' ਪਦ ਕੇਵਲ ਸਿੱਖ ਗੁਰੂ ਸਾਹਿਬਾਨ ਵਾਸਤੇ ਹੀ ਵਰਤਿਆ ਜਾਂਦਾ ਹੈ, ਜਿਹੜਾ ਕਿ ਅਤਿਅੰਤ ਢੁਕਵਾਂ ਹੈ। ਇਹ ਕੋਈ ਗੁਰੂ ਨਾਨਕ ਪਰੰਪਰਾ ਨਾਲ ਸਬੰਧਤ ਪੰਜਵਾਂ ਗੁਰੂ ਅਰਜਨ ਦੇਵ ਅਤੇ ਦਸਵਾਂ ਨਾਨਕ ਗੁਰੂ ਗੋਬਿੰਦ ਸਿੰਘ ਹੀ ਹੋ ਸਕਦਾ ਹੈ, ਜਿਹੜਾ ਪਹਿਲਾਂ ਭਾਰਤ-ਭਰ ਵਿਚ ਖਿਲਰੀਆਂ ਸ਼ਬਦ ਬ੍ਰਹਮ ਰੂਪੀ ਮਣੀਆਂ ਨੂੰ ਇਕੱਤਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਕਾਰ ਦਿੰਦਾ ਹੈ ਅਤੇ ਬਾਅਦ ਵਿਚ ਗ੍ਰੰਥ ਅਤੇ ਪੰਥ ਨੂੰ ਗੁਰੂ ਦੀ ਪਦਵੀ ਦੇ ਕੇ ਆਪਣਾ ਮਿਸ਼ਨ ਪੂਰਾ ਕਰਦਾ ਹੈ। ਇਹ ਨਿਰਸੰਦੇਹ ਕਿਹਾ ਜਾ ਸਕਦਾ ਹੈ ਕਿ ਸਾਰੀ ਸੰਤ-ਪਰੰਪਰਾ ਵਿਚ ਅਜਿਹੀ ਸੂਝ, ਸੰਗਠਨ ਸ਼ਕਤੀ ਅਤੇ ਯੋਜਨਾਬੱਧਤਾ ਦੁਰਲੱਭ ਹੈ।

ਏਥੇ ਇਕ ਗੱਲ ਹੋਰ ਵੀ ਧਿਆਨ ਦੇਣ ਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਵੀਹਵੀਂ ਸਦੀ ਦੇ ਆਰੰਭ ਤਕ ਸਿੱਖ ਸੰਗਠਨ ਵਿਚ 'ਸੰਤ' ਪਦ ਦਾ ਪ੍ਰਯੋਗ ਕਿਸੇ ਵਿਅਕਤੀ ਲਈ ਨਹੀਂ ਕੀਤਾ ਗਿਆ। ਸੰਤ, ਸਾਧੂ ਜਾਂ ਬ੍ਰਹਮ ਗਿਆਨੀ ਸ਼ਬਦ-ਸੰਕਲਪ ਹਨ, ਜਿਨ੍ਹਾਂ ਨੂੰ ਜੀਵਨ ਵਿਚ ਉਤਾਰਨ ਦੀ ਪ੍ਰੇਰਨਾ ਹਰ ਇਕ ਨੂੰ ਦਿੱਤੀ ਗਈ ਹੈ। ਯਥਾਰਥ ਦੀ ਪੱਧਰ 'ਤੇ ਅਸੀਂ ਦੇਖਦੇ ਹਾਂ ਕਿ ਗੁਰੂ-ਕਾਲ ਵਿਚ 'ਭਾਈ' ਜਾਂ 'ਬਾਬਾ' ਲਫ਼ਜ਼ ਹੀ ਮੁਖੀ ਸੰਬੋਧਨ ਦੇ ਤੌਰ 'ਤੇ ਵਰਤਿਆ ਗਿਆ ਹੈ। ਭਾਈ ਮਰਦਾਨਾ, ਭਾਈ ਲਾਲੋ, ਭਾਈ ਲਹਿਣਾ, ਭਾਈ ਜੇਠਾ, ਬਾਬਾ ਬੁੱਢਾ ਜੀ, ਭਾਈ ਗੁਰਦਾਸ, ਭਾਈ ਕਨ੍ਹੱਈਆ, ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮਤੀ ਦਾਸ, ਭਾਈ ਦਿਆਲਾ ਆਦਿ ਅਨੇਕ ਨਾਂ ਹਨ ਜਿਹੜੇ ਇਹ ਦੱਸਦੇ ਹਨ ਕਿ ਗੁਰੂ ਸਾਹਿਬਾਨ ਅਤੇ ਸਮੇਂ ਦੇ ਸਿੱਖਾਂ ਸੇਵਕਾਂ ਦਾ ਮਾਨਸਿਕ ਰੁਝਾਨ ਕਿਹੋ ਜਿਹੀ ਲਹਿਰ ਪੈਦਾ ਕਰਨ ਵਿਚ ਸੀ ਅਤੇ ਉਹ ਇਸ ਕੰਮ ਵਿਚ ਪੂਰੀ ਤਰ੍ਹਾਂ ਸਫ਼ਲ ਵੀ ਹੋਏ। ਮਿਸਲਾਂ ਅਤੇ ਘੱਲੂਘਾਰਿਆਂ ਦੇ ਸਮੇਂ ਵਿਚ ਵੀ ਅਸੀਂ ਬਾਬਾ ਦੀਪ ਸਿੰਘ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ਼ ਸਿੰਘ, ਭਾਈ ਗਰਜਾ ਸਿੰਘ, ਭਾਈ ਬੋਤਾ ਸਿੰਘ ਆਦਿ ਨਾਂ ਪੜ੍ਹਦੇ-ਸੁਣਦੇ ਹਾਂ ਅਤੇ ਫ਼ਖਰ ਮਹਿਸੂਸ ਕਰ ਸਕਦੇ ਹਾਂ ਕਿ ਉਨ੍ਹਾਂ ਸਿੱਖਾਂ ਨੇ ਗੁਰੂ ਸਾਹਿਬਾਨ ਦੇ ਮਨੋਰਥ ਨੂੰ ਅੱਗੇ ਵਧਾਇਆ ਅਤੇ ਵਿਰਸੇ ਨੂੰ ਸਾਂਭਿਆ। ਏਹੋ ਕਰਮ ਅਸੀਂ ਮਹਾਰਾਜਾ ਰਣਜੀਤ ਸਿੰਘ ਕਾਲ ਅਤੇ ਉਨੀਵੀਂ ਸਦੀ ਦੇ ਅੰਤ ਤਕ ਦੇਖਦੇ ਹਾਂ। ਵੀਹਵੀਂ ਸਦੀ ਦੇ ਆਰੰਭ ਵਿਚ ਸਦਗੁਣਾਂ ਨਾਲ ਭਰਪੂਰ ਕੁਝ ਵਿਅਕਤੀ ਸਿੱਖ ਜਗਤ ਵਿਚ ਹੋਏ, ਜਿਨ੍ਹਾਂ ਨੂੰ ਸੰਤ ਵਿਸ਼ੇਸ਼ਣ ਨਾਲ ਜਾਣਿਆ ਜਾਣ ਲੱਗਾ ਪਰ ਸਮਝਿਆ ਜਾਂਦਾ ਹੈ ਕਿ ਇਨ੍ਹਾਂ ਗੁਰੂ-ਸਿੱਖਾਂ ਨੇ ਅਜਿਹੇ ਵਿਸ਼ੇਸ਼ਣਾਂ ਵੱਲ ਕੋਈ ਧਿਆਨ ਨਾ ਦੇ ਕੇ ਆਪਣੀ ਲੋਕ-ਭਲਾਈ ਦੀ ਬਿਰਤੀ ਨਾਲ ਅਨੇਕਾਂ ਕਲਿਆਣ-ਕਾਰੀ ਕੰਮ ਕੀਤੇ। ਇਨ੍ਹਾਂ ਵਿਚੋਂ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਵੀ ਸਨ, ਜਿਨ੍ਹਾਂ ਨੇ ਗੁਰੂ ਕਾਲ ਦੀ ਚਲਾਈ ਪਰੰਪਰਾ ਨੂੰ ਹੀ ਅੱਗੇ ਵਧਾਉਣ ਦਾ ਯਤਨ ਕੀਤਾ ਅਤੇ 'ਭਾਈ' ਪਦ ਨੂੰ ਹੀ ਆਪਣੇ ਨਾਂ ਨਾਲ ਵਰਤਿਆ। (ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਭਾਈ ਪਦਵੀ ਦਾ ਸਨਮਾਨ ਸਤਿਕਾਰ ਵੀ ਇਨ੍ਹਾਂ ਨੂੰ ਪ੍ਰਦਾਨ ਕੀਤਾ ਗਿਆ)

ਏਸੇ ਸਦੀ ਦੇ ਪੰਜਵੇਂ ਦਹਾਕੇ ਤੋਂ ਬਾਅਦ ਅਚਾਨਕ ਹੀ ਸਿੱਖ ਜਗਤ ਵਿਚ 'ਸੰਤ' ਸ਼ਬਦ ਦਾ ਖਾਲਸਾ ਪੰਥ ਦੇ ਸੰਗਠਨਾਤਮਕ ਢਾਂਚੇ ਵਿਚ ਆਗਮਨ ਹੁੰਦਾ ਹੈ ਅਤੇ ਹੁਣ ਸੇਵਾ ਆਦਿ ਕਰਨ

ਕਰਾਉਣ ਵਾਲੇ ਸੰਤਾਂ ਦੀ ਥਾਂ ਰਾਜਨੀਤਿਕ ਸੰਤਾਂ ਦਾ ਬੋਲ-ਬਾਲਾ ਹੋਣਾ ਸ਼ੁਰੂ ਹੋ ਗਿਆ। ਇਸ ਸੰਤ-ਪ੍ਰਵਾਹ ਨੇ ਸਿੱਖਾਂ ਦੇ ਸਮਾਜਿਕ ਅਤੇ ਧਾਰਮਿਕ ਜੀਵਨ ਵਿਚ ਪ੍ਰਵੇਸ਼ ਕਰ ਕੇ ਸਿੱਖਾਂ ਨੂੰ ਅਜਿਹੀ ਗੱਲਵਕੜੀ ਵਿਚ ਲਿਆ ਹੈ ਕਿ ਸਿੱਖ ਨਾ ਤਾਂ ਦਮ ਘੁੱਟਣ ਦੇ ਖ਼ਤਰੇ-ਦੇ ਕਾਰਨ ਇਸ ਗੱਲਵਕੜੀ ਨੂੰ ਅਪਨਾ ਹੀ ਪਾ ਰਹੇ ਹਨ ਅਤੇ ਨਾ ਹੀ ਇਸ ਦਾ ਤਿਆਗ ਕਰ ਪਾ ਰਹੇ ਹਨ। ਰਾਜਨੀਤਿਕ ਜੀਵਨ ਵਾਲੇ ਸੰਤਾਂ ਅਤੇ ਉਨ੍ਹਾਂ ਦੀਆਂ ਦੇਣਾਂ ਬਾਰੇ ਤਾਂ ਅਜੇ ਕੁਝ ਕਹਿਣਾ ਸੰਭਵ ਅਤੇ ਉਚਿਤ ਵੀ ਨਹੀਂ ਪਰ ਇੰਜ ਲੱਗਦਾ ਹੈ ਕਿ ਸਿੱਖ ਸਮਾਜ ਵਿਚ ਵੀ ਸੰਤ ਪਰੰਪਰਾ ਜ਼ੋਰ ਫੜ ਰਹੀ ਹੈ ਅਤੇ ਏਸੇ ਨਾਂ 'ਤੇ ਅਨੇਕਾਂ ਹੀ ਅਖੌਤੀ ਸੰਤਾਂ ਦੀਆਂ ਦੁਕਾਨਦਾਰੀਆਂ ਖ਼ੂਬ ਚਮਕ ਰਹੀਆਂ ਹਨ।

### *ਹਵਾਲੇ ਤੇ ਟਿਪਣੀਆਂ:*


੧. *ਯੋਗ ਪ੍ਰਵਾਹ (ਹਿੰਦੀ)*, ਪੰਨਾ ੧੫੮.

੨. *ਕਬੀਰ ਗ੍ਰੰਥਾਵਲੀ (ਹਿੰਦੀ)*, ਪੰਨਾ ੮੯.

੩. *ਸੰਤ ਬਾਣੀ ਸੰਗ੍ਰਹਿ*, ਭਾਗ ੧, ਪੰਨਾ ੧੨੬.

੪. ਜੇ.ਡੀ. ਕਨਿੰਘਮ, *ਹਿਸਟਰੀ ਆਫ਼ ਦੀ ਸਿਖਜ਼*, ਪੰਨਾ ੩੮.


(੨/੧੯੯੮)



# ਜਾਗਤ ਜੋਤਿ

*ਜਾਗਤ ਜੋਤਿ ਜਪੈ ਨਿਸਬਾਸਰ, ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਠ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਿਖਾਲਸ ਜਾਨੈ॥੧॥* *(ਦਸਮ ਗ੍ਰੰਥ, ਪੰਨਾ ੭੧੨)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਜਾਗਤ ਜੋਤਿ' ਉਸੇ 'ਹੋਂਦ' 'ਹਸਤੀ' ਲਈ ਵਰਤਿਆ ਹੈ, ਜਿਸ ਨੂੰ ਆਪ ਨੇ ਕਾਲ, ਸਰਬ ਕਾਲ, ਸਰਬ ਲੋਹ, ਅਸਧੁਜ, ਅਸਕੇਤ, ਅਸਪਾਨ, ਖੰਡਾ, ਲੋਕੇਸ੍ਵਰ ਕਹਿਆ ਹੈ ਅਤੇ ਜਿਸ ਦੀ ਅਦਭੁਤ ਵਿਆਖਿਆ 'ਜਾਪੁ' ਵਿਚ ਕੀਤੀ ਹੈ ਜੋ ਕਿ ਆਪ ਦੀ ਦਸਮ ਗ੍ਰੰਥ ਦੀ ਰਚਨਾ ਦੀ ਸਿਰਮੌਰ ਬਾਣੀ ਹੈ; 'ਜਾਗਤ-ਜੋਤਿ' ਹਸਤੀ ਦੀ ਇਕ 'ਅਵਸਥਾ' ਹੈ ਜੋ ਇਸ ਭਾਂਤ ਦੀ ਦੱਸੀ ਹੈ:

*ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥*
*ਹਮੇਸੁਲ ਸਲਾਮ ਹੈਂ॥ ਸਮਸਤੁਲ ਕਲਾਮ ਹੈਂ॥੧੫੦॥*
*ਕਿ ਸਾਹਿਬ ਦਿਮਾਗ਼ ਹੈਂ॥ ਕਿ ਹੁਸਨਲ ਚਰਾਗ਼ ਹੈਂ॥*
*ਕਿ ਕਾਮਲ ਕਰੀਮ ਹੈਂ॥ ਕਿ ਰਾਜ਼ਕ ਰਹੀਮ ਹੈਂ॥੧੫੧॥*
*ਕਿ ਰੋਜ਼ੀ ਦਿਹਿੰਦ ਹੈਂ॥ ਕਿ ਰਾਜ਼ਕ ਰਹਿੰਦ ਹੈਂ॥*
*ਕਰੀਮੁਲ ਕਮਾਲ ਹੈਂ॥ ਕਿ ਹੁਸਨਲ ਜਮਾਲ ਹੈਂ॥੧੫੨॥*
*ਗ਼ਨੀਮੁਲ ਖ਼ਿਰਾਜ ਹੈਂ॥ ਗ਼ਰੀਬੁਲ ਨਿਵਾਜ਼ ਹੈਂ॥*
*ਹਰੀਫ਼ੁਲ ਸ਼ਿਕੰਨ ਹੈਂ॥ ਹਿਰਾਸੁਲ ਫਿਕੰਨ ਹੈਂ॥੧੫੩॥*
*ਕਲੰਕੰ ਪ੍ਰਣਾਸ ਹੈਂ॥ ਸਮਸਤੁਲ ਨਿਵਾਸ ਹੈਂ॥*
*ਅਗੰਜੁਲ ਗਨੀਮ ਹੈਂ॥ ਰਜਾਇਕ ਰਹੀਮ ਹੈਂ॥੧੫੪॥* *(ਜਾਪੁ ਸਾਹਿਬ, ਦਸਮ ਗ੍ਰੰਥ)*

'ਜਾਗਤ-ਜੋਤਿ', ਚਕ੍ਰ ਚਿਹਨ, ਬਰਨ ਜਾਤਿ ਅਰੁ ਪਾਤਿ, ਰੂਪ ਰੰਗ, ਰੇਖ ਭੇਖ ਰਹਿਤ ਹੈ, ਅਚਲ ਮੂਰਤਿ ਤੇ ਅਨਭਉ ਪ੍ਰਕਾਸ਼ ਹੈ। 'ਜਾਗਤ-ਜੋਤਿ' ਸਰਬ ਵਿਆਪਕ, ਅਬਿਨਾਸ਼ੀ, ਚਿਤ ਰੂਪ, ਸੁੰਦਰ ਪ੍ਰਕਾਸ਼, ਦਇਆ ਨਿਧ, ਜੁਰਅਤਿ ਜਮਾਲ, ਅਚਲੰ ਪ੍ਰਕਾਸ਼, ਅਜਬ ਸਰੂਪ, ਫਤਹ ਦਾ ਮਾਲਕ ਹੈ। 'ਜਾਗਤ-ਜੋਤਿ', ਵਾਹਿਗੁਰੂ ਹੈ, ਅਜਬ ਪ੍ਰਕਾਸ਼ ਹੈ। 'ਜਾਗਤ-ਜੋਤਿ' ਨੂੰ ਜਪਿਆ ਜਾ ਸਕਦਾ ਹੈ, ਸੋ ਉਹ 'ਵਾਹਿਗੁਰੂ' ਹੀ ਹੈ।

ਪਰ ਸਪੱਸ਼ਟ ਹੈ ਕਿ ਇਹ 'ਵਾਹਿਗੁਰੂ' ਦੀ ਉਹ ਅਵਸਥਾ ਹੈ, ਜਿਸ ਦਾ ਨਿਰੂਪਣ

'ਅੰਧਕਾਰ' (ਨਮੋ ਅੰਧਕਾਰੇ) ਦੇ ਉਲਟ ਵਿਚ ਕੀਤਾ ਗਿਆ ਹੈ ਪਰ ਇਸ 'ਅਵਸਥਾ' ਨੂੰ ਸਮਝਣ ਲਈ ਦੋਵੇਂ ਪੱਖ 'ਅੰਧਕਾਰ-ਪੱਖ' ਅਤੇ 'ਤੇਜ-ਪੱਖ' (ਨਮੋ ਤੇਜ ਤੇਜੇ) ਵਿਚਾਰੇ ਜਾਣੇ ਉਚਿਤ ਹਨ।

ਦਸਮੇਸ਼ ਰਚਿਤ ਇਸ ਲੇਖ ਦੇ ਅਰੰਭ ਵਿਚ ਦਿੱਤੇ ਸਵੈਯੇ ਤੋਂ ਪ੍ਰਗਟ ਹੈ ਕਿ 'ਜਾਗਤ-ਜੋਤਿ' ਨਾਮ ਤੇ 'ਵਾਹਿਗੁਰੂ-ਪਰਮਾਤਮਾ' ਦਾ ਹੈ ਪਰ ਇਸ ਦਾ ਉਲੇਖ 'ਮਨੁੱਖੀ ਅਵਸਥਾ' ਦੁਆਰਾ ਹੀ ਹੋ ਸਕਦਾ ਹੈ। 'ਜਾਗਤ-ਜੋਤਿ' ਨੇ ਮਨੁੱਖੀ ਆਤਮਾ ਵਿਚੋਂ ਪ੍ਰਕਾਸ਼ਮਾਨ ਹੋਣਾ ਹੈ, ਜੇ ਮਨੁੱਖ ਅੰਦਰ ਇਹ ਜੋਤਿ ਪ੍ਰਜਵੱਲਤ ਨਹੀਂ ਹੋਈ ਤਾਂ ਅਵਸਥਾ ਅੰਧਕਾਰ ਹੈ, ਜੇ ਪ੍ਰਜਵੱਲਤ ਹੋ ਗਈ ਹੈ ਤਾਂ ਅਵਸਥਾ 'ਖਾਲਸਾ' ਹੈ। ਜਦੋਂ ਮਨੁੱਖੀ ਅਵਸਥਾ ਅੰਧਕਾਰ ਦੀ ਹੈ ਤਾਂ ਉੱਥੇ ਪ੍ਰਭੂ-ਭਗਤੀ (ਜਪੈ) ਨਾਮ ਹੈ, ਦ੍ਵੈਤ ਜਾਂ ਮਾਇਆ-ਭਗਤੀ ਹੈ, ਜਿੱਥੇ ਹਿਰਦਾ ਪ੍ਰਕਾਸ਼ਮਾਨ ਹੈ, ਉੱਥੇ 'ਇਕ' ਦੀ ਭਗਤੀ ਹੈ, ਅੰਧਕਾਰ ਬੇਪ੍ਰਤੀਤੀ, ਪ੍ਰੇਮ ਰਹਿਤ ਅਵਸਥਾ ਹੈ ਅਤੇ ਉੱਥੇ ਬ੍ਰਤ, ਗੋਰ, ਮੜੀ, ਮੱਠ ਪੂਜਾ ਹੈ, ਉੱਥੇ ਤੀਰਥਾਂ, ਤਪਾਂ, ਸੰਜਮਾਂ 'ਤੇ ਜ਼ੋਰ ਹੈ ਪਰ ਜਿੱਥੇ ਜੋਤਿ ਪ੍ਰਕਾਸ਼ਮਾਨ ਹੈ, ਉੱਥੇ ਕੇਵਲ ਪ੍ਰੇਮਾ-ਭਗਤੀ ਹੈ, ਅਟੱਲ ਵਿਸ਼ਵਾਸ ਹੈ ਏਕਤਾ ਦਾ। ਏਕਤਾ ਦੇ ਵਿਸ਼ਵਾਸ਼ ਵਿਚੋਂ ਖਾਲਸਾਪਨ ਉਪਜਦਾ ਹੈ। ਬੇਪ੍ਰਤੀਤੀ ਵਿਚੋਂ ਹੀ ਭਰਮ ਉਪਜਦਾ ਹੈ, ਭਰਮ ਵਿਚ ਹੀ ਦ੍ਵੈਤ ਦਿੱਸਦੀ ਹੈ, ਦ੍ਵੈਤ ਵਿਚੋਂ ਹੀ ਖੋਟ ਪੈਦਾ ਹੁੰਦਾ ਹੈ ਜੋ ਖਾਲਸ-ਨਿਖਾਲਸ ਦੇ ਉਲਟ ਅੰਧਕਾਰ-ਅਵਸਥਾ ਹੈ।

ਦਸ ਗੁਰ ਜੋਤੀ ਨੂੰ ਵੀ 'ਜਾਗਤ-ਜੋਤਿ' ਮੰਨਿਆ ਹੈ। ਦਸ ਗੁਰੂ ਸਾਹਿਬਾਨ ਨੇ 'ਜੋਤਿ' ਜਗਾਉਣ ਦਾ ਯਤਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਾ ਮਨੁੱਖੀ ਹਿਰਦੇ ਅੰਧਕਾਰ ਵਿਚੋਂ ਨਿਕਲ ਕੇ 'ਜਾਗਤ-ਜੋਤਿ' ਦੇ ਪ੍ਰਕਾਸ਼ ਵਿਚ ਆ ਰਹੇ ਹਨ।

ਸ੍ਰੀ ਗੁਰੂ ਨਾਨਕ ਸਾਹਿਬ ਨੇ ਇਸ 'ਜੋਤਿ' ਨੂੰ 'ਦੀਵਾ' ਕਹਿਆ ਹੈ। ਜਿੱਥੇ ਇਹ 'ਦੀਵਾ' ਪ੍ਰਕਾਸ਼ਮਾਨ ਹੁੰਦਾ ਹੈ, ਉੱਥੇ ਮਾਇਆ ਤੇ ਹੁਸਨ ਕਿਸੇ ਨੂੰ ਛੱਲ ਨਹੀਂ ਸਕਦੇ, ਉੱਥੇ ਦੁੱਖ-ਸੁਖ ਇਕੋ ਜਿਹੇ ਜਾਪਦੇ ਹਨ, ਉੱਥੇ ਧਰਮ ਪੁਸਤਕ ਵਾਦ-ਵਿਵਾਦ ਦਾ ਮਸਾਣਾ ਨਹੀਂ, ਕਰਣੀ ਲਈ ਆਦੇਸ਼ ਮੰਨੇ ਜਾਂਦੇ ਹਨ, ਉੱਥੇ ਪ੍ਰਭੂ-ਭਉ ਵਿਚ ਜੀਵਿਆ ਜਾਂਦਾ ਹੈ, ਸੱਚ ਨੂੰ ਸਮਝਣ ਲਈ ਉੱਦਮ ਹੁੰਦਾ ਹੈ। ਇਸ ਅਵਸਥਾ ਦਾ ਪ੍ਰਮਾਣ 'ਸੇਵਾ' ਲਈ ਤੱਤਪਰਤਾ ਵਿਚੋਂ ਮਿਲਦਾ ਹੈ। 'ਅੰਧਕਾਰ' ਅਵਸਥਾ ਲੋਭ, ਲਾਲਚ, ਖ਼ੁਦਗਰਜ਼ੀ, ਅਗਿਆਨਤਾ, ਕਾਮ, ਝੂਠ ਮਨੁੱਖਤਾ ਦੀ ਹੈ ਅਤੇ 'ਜਾਗਤ-ਜੋਤਿ' ਅਵਸਥਾ ਤਿਆਗ, ਪਰਉਪਕਾਰ, ਸੇਵਾ, ਸੱਚ, ਉੱਦਮ ਦੀ ਹੁੰਦੀ ਹੈ। ਇਸ ਸ਼ਬਦ ਵਿਚ ਇਸੇ ਦੀਵੇ ਦਾ ਉਲੇਖ ਹੈ।

*ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥*
*ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥੧॥*
*ਬਿਨੁ ਤੇਲ ਦੀਵਾ ਕਿਉ ਜਲੈ॥੧॥ ਰਹਾਉ॥*
*ਪੋਥੀ ਪੁਰਾਣ ਕਮਾਈਐ॥*
*ਭਉ ਵਟੀ ਇਤੁ ਤਨਿ ਪਾਈਐ॥*
*ਸਚੁ ਬੂਝਣੁ ਆਣਿ ਜਲਾਈਐ॥੨॥*
*ਇਹੁ ਤੇਲੁ ਦੀਵਾ ਇਉ ਜਲੈ॥*
*ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ ਰਹਾਉ॥*
*ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥*

*ਸਭ ਦੁਨੀਆ ਆਵਣ ਜਾਣੀਆ॥੩॥*
*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥੪॥੩੩॥* *(ਪੰਨਾ ੨੫-੨੬)*

'ਦੀਵਾ' ਇਕ ਦੀ ਭਗਤੀ ਦੀ ਅਵਸਥਾ ਹੈ ਜੋ ਮਨੁੱਖ ਨੂੰ ਮੁਕਤੀ ਪ੍ਰਦਾਨ ਕਰਦੀ ਹੈ ਤੇ ਦੁੱਖਾਂ ਦਾ ਨਾਸ਼ ਕਰ ਕੇ ਸੁਖ ਵਿਚ ਮਨੁੱਖ ਦਾ ਪ੍ਰਵੇਸ਼ ਕਰਦੀ ਹੈ।

*ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥*
*ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥* *(ਪੰਨਾ ੩੫੮)*

'ਦੀਵਾ' 'ਸੁਰਤੀ ਸੁਰਤਿ' ਰਲਾਣ, ਤ੍ਰਿਸ਼ਨਾ ਮਾਰਨ, ਹੱਛੀ ਸੋਝੀ (ਸ਼ੁਭ) ਕਰਣੀ, ਦੁਆਰਾ ਪ੍ਰਕਾਸ਼ਮਾਨ ਹੁੰਦਾ ਹੈ। ਇਹ 'ਜੋਤਿ' ਜਗ ਪਵੇ ਤਾਂ ਫਿਰ ਬੁਝਦੀ ਨਹੀਂ ਪਰ ਜਗਦੀ ਵੀ ਕਿਧਰੇ ਹੀ ਹੈ। 'ਜਾਗਤਿ-ਜੋਤਿ' ਭਗਤੀ, ਤ੍ਰਿਸ਼ਨਾ ਰਹਿਤ, ਸ਼ੁਭ ਵਿਚਾਰ, ਸ਼ੁਭ ਵਿਹਾਰ ਦੀ ਅਵਸਥਾ ਹੈ, ਇਹੋ ਮੁਕਤੀ ਹੈ।

*ਸੁਰਤੀ ਸੁਰਤਿ ਰਲਾਈਐ ਏਤੁ॥*
*ਤਨੁ ਕਰਿ ਤੁਲਹਾ ਲੰਘਹਿ ਜੇਤੁ॥*
*ਅੰਤਰਿ ਭਾਹਿ ਤਿਸੈ ਤੂ ਰਖੁ॥*
*ਅਹਿਨਿਸਿ ਦੀਵਾ ਬਲੈ ਅਥਕੁ॥੧॥*
*ਐਸਾ ਦੀਵਾ ਨੀਰਿ ਤਰਾਇ॥*
*ਜਿਤੁ ਦੀਵੈ ਸਭ ਸੋਝੀ ਪਾਇ॥੧॥ ਰਹਾਉ॥*
*ਹਛੀ ਮਿਟੀ ਸੋਝੀ ਹੋਇ॥*
*ਤਾ ਕਾ ਕੀਆ ਮਾਨੈ ਸੋਇ॥*
*ਕਰਣੀ ਤੇ ਕਰਿ ਚਕਹੁ ਢਾਲਿ॥*
*ਐਥੈ ਓਥੈ ਨਿਬਹੀ ਨਾਲਿ॥੨॥*
*ਆਪੇ ਨਦਰਿ ਕਰੇ ਜਾ ਸੋਇ॥*
*ਗੁਰਮੁਖਿ ਵਿਰਲਾ ਬੂਝੈ ਕੋਇ॥*
*ਤਿਤੁ ਘਟਿ ਦੀਵਾ ਨਿਹਚਲੁ ਹੋਇ॥*
*ਪਾਣੀ ਮਰੈ ਨ ਬੁਝਾਇਆ ਜਾਇ॥*
*ਐਸਾ ਦੀਵਾ ਨੀਰਿ ਤਰਾਇ॥੩॥*
*ਡੋਲੈ ਵਾਉ ਨ ਵਡਾ ਹੋਇ॥*
*ਜਾਪੈ ਜਿਉ ਸਿੰਘਾਸਣਿ ਲੋਇ॥*
*ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ॥*
*ਨਿਰਤਿ ਨ ਪਾਈਆ ਗਣੀ ਸਹੰਸ॥*
*ਐਸਾ ਦੀਵਾ ਬਾਲੇ ਕੋਇ॥*
*ਨਾਨਕ ਸੋ ਪਾਰੰਗਤਿ ਹੋਇ॥* *(ਪੰਨਾ ੮੭੮)*

'ਜੋਤਿ' ਹਰ ਸਰੀਰ ਵਿਚ ਮੌਜੂਦ ਹੈ ਪਰ ਪ੍ਰਕਾਸ਼ਮਾਨ 'ਨਦਰਿ' ਦੁਆਰਾ ਹੁੰਦੀ ਹੈ। ਜਿਥੇ 'ਜੋਤਿ' ਪ੍ਰਕਾਸ਼ਮਾਨ ਹੁੰਦੀ ਹੈ ਉੱਥੇ 'ਇਕੰਕਾਰ ਦੀ ਭਗਤੀ' ਦ੍ਰਿੜ੍ਹ ਹੁੰਦੀ ਹੈ। ਇਹ 'ਭਗਤੀ' ਅਨੰਦ, ਮੁਕਤੀ, ਖੇੜਾ ਪ੍ਰਦਾਨ ਕਰਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ:

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥*
*ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥*
*ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥*
*ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ॥*
*ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ॥*

*(ਪੰਨਾ ੯੨੨)*

'ਜੋਤਿ' ਵਾਲੇ ਜੀਵ 'ਗੁਰਮੁਖਿ' ਹਨ ਅਤੇ ਕਦੇ ਬੁੱਢੇ ਨਹੀਂ ਹੁੰਦੇ। 'ਜੋਤਿ' ਵਾਲੇ ਜੀਵਾਂ ਵਿਚ ਗਿਆਨ, ਭਗਤੀ, ਸਹਜ, ਧਿਆਨ, ਬਿਬੇਕ ਉਪਜਦੇ ਹਨ ਅਤੇ ਉਹ ਦੁੱਖ-ਸੁਖ ਨੂੰ ਸਮਾਨ ਮੰਨਦੇ ਹਨ:

*ਸਲੋਕ ਮਹਲਾ ੩॥*

*ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ॥*
*ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ॥*
*ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ॥*
*ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ॥* *(ਪੰਨਾ ੧੪੧੮)*
*ਮ:੩॥ ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ*
*ਜਿਨ੍ਹਾ ਅੰਤਰਿ ਹਰਿ ਸੁਰਤਿ ਨਾਹੀ॥*
*ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮ ਰਾਇ ਕੈ ਜਾਂਹੀ॥* *(ਪੰਨਾ ੧੪੧੮)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸੇ 'ਜਾਗਤ-ਜੋਤਿ' ਅਵਸਥਾ ਨੂੰ 'ਬ੍ਰਹਮ ਗਿਆਨ' ਕਿਹਾ ਹੈ। ਜਿੱਥੇ 'ਬ੍ਰਹਮ ਗਿਆਨ' ਹੈ ਉੱਥੇ ਸੱਚ-ਭਗਤੀ ਹੈ; ਇਕੰਕਾਰ ਦੀ ਭਗਤੀ ਹੈ:

*ਮਨਿ ਸਾਚਾ ਮੁਖਿ ਸਾਚਾ ਸੋਇ॥*
*ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*
*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥* *(ਪੰਨਾ ੨੭੨)*

ਜਿੱਥੇ 'ਬ੍ਰਹਮ ਗਿਆਨ' ਹੈ, ਉੱਥੇ ਮਾਨਸਿਕ ਅਵਸਥਾ ਇਹ ਹੁੰਦੀ ਹੈ ਕਿ ਮਨੁੱਖ ਨਿਰਲੇਪ, ਨਿਰਦੋਖ, ਦ੍ਰਿਸਟਿ ਸਮਾਨੀ, ਧੀਰਜ ਧਾਰੀ, ਸਹਜਵਾਨ, ਨਿਰਮਲਾ, ਨਿਰਅਭਿਮਾਨੀ, ਸਮਦਰਸ਼ੀ, ਪਰਉਪਕਾਰੀ ਹੋ ਜਾਂਦਾ ਹੈ। 'ਬ੍ਰਹਮ ਗਿਆਨੀ ਆਪਿ ਨਿਰੰਕਾਰੁ' ਹੈ। ਸੋ ਮਾਇਆ ਵਿਚ ਲਿਪਤ ਹੋਣਾ, ਕਾਮਾਦਿਕ ਦੋਸ਼ਾਂ ਦਾ ਮਾਰਿਆ ਹੋਣਾ, ਵਿਤਕਰੇ ਕਰਨਾ, ਮੈਲਾ, ਖ਼ੁਦਗਰਜ਼ ਹੋਣਾ ਅੰਧਕਾਰ-ਅਵਸਥਾ ਹਨ ਅਤੇ ਇਸ ਦੇ ਉਲਟ ਅਵਸਥਾ 'ਜਾਗਤ-ਜੋਤਿ' ਅਵਸਥਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ 'ਜਾਗਤ-ਜੋਤਿ' ਵਾਲੇ ਨੂੰ ਨਿਰਾ ਗਿਆਨ ਕਿਹਾ ਹੈ, ਭੈ ਨੂੰ ਅੰਧਕਾਰ ਮੰਨਿਆ ਹੈ ਅਤੇ ਨਿਰਭੈਤਾ ਗਿਆਨੀ ਦਾ ਖਾਸਾ ਪਰਵਾਨਿਆ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*

*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥* (ਪੰਨਾ ੧੪੨੭)

'ਗਿਆਨੀ' ਲਈ ਦੁੱਖ-ਸੁਖ, ਉਸਤਤਿ-ਨਿੰਦਾ, ਮਾਨ-ਅਪਮਾਨ, ਹਰਖ-ਸੋਗ, ਆਸ-ਨਿਰਾਸਾ ਦੀ ਦ੍ਵੈਤ ਨਹੀਂ ਹੈ, ਕੇਵਲ 'ਇਕ' ਦੀ ਰਜ਼ਾ ਦਾ ਗਿਆਨ ਹੈ ਅਤੇ ਉਸ ਦੇ ਭਾਣੇ ਵਿਚ ਰਹਿਣਾ 'ਇਕੰਕਾਰ-ਭਗਤੀ' ਹੈ। ਜਿੱਥੇ ਸਦਾ ਦ੍ਵੈਤ, ਭਰਮ-ਸੰਸਾ ਬਣੇ ਰਹਿੰਦੇ ਹਨ, ਉਥੇ 'ਅੰਧਕਾਰ' ਹੈ, ਜਿੱਥੇ ਭਾਣੇ ਵਿਚ ਪ੍ਰਸੰਨਤਾ ਨਹੀਂ, ਉੱਥੇ ਭਗਤੀ ਨਹੀਂ, ਨਾ ਹੀ ਉੱਥੇ 'ਜਾਗਤ-ਜੋਤਿ' ਦਾ ਪ੍ਰਕਾਸ਼ ਹੈ।

'ਜੋਤਿ' ਦੀ ਲੋੜ 'ਅੰਧਕਾਰ' ਵਿਚ ਹੁੰਦੀ ਹੈ। ਰਾਤ ਅੰਧਕਾਰ ਦੀ ਸੂਚਕ ਹੈ। 'ਸੋਹਿਲਾ' ਬਾਣੀ ਰਾਤ ਦੇ ਨੇਮ ਦੀ ਹੈ। 'ਸੋਹਿਲਾ' 'ਜੋਤਿ' ਦਾ ਸੂਚਕ ਹੈ। ਸੋਹਿਲਾ ਵਿਚ ਪੰਜ ਸ਼ਬਦ ਹਨ ਅਤੇ ਹਰ ਸ਼ਬਦ ਵਿਚ ਇਕ-ਇਕ ਅੰਧਕਾਰ ਦਾ ਰੂਪ ਦੱਸਿਆ ਹੈ ਅਤੇ ਇਕ-ਇਕ 'ਜੋਤਿ' ਦਾ ਰੂਪ। 'ਦਸਮ ਗ੍ਰੰਥ' ਵਿਚ ਵੀ ਇਹੋ 'ਅੰਧਕਾਰ' ਅਤੇ 'ਜੋਤਿ' ਦੇ ਰੂਪ ਮਹਾਨ ਮੰਨੇ ਗਏ ਹਨ।

'ਸੋਹਿਲੇ' ਵਿਚ 'ਅੰਧਕਾਰ' ਦੇ ਪੰਜ ਰੂਪ ਜਨਮ-ਮਰਨ, ਰੋਜ਼ੀ ਦੀ ਚਿੰਤਾ, ਧਾਰਮਿਕ-ਦਾਰਸ਼ਨਿਕ-ਸਮਾਜਿਕ ਵਿਤਕਰੇ, ਰੰਗ-ਬੂ-ਨਸਲ ਦੇ ਆਧਾਰ 'ਤੇ ਮਨੁੱਖਤਾ ਦੀਆਂ ਵੰਡੀਆਂ, ਕਾਮ-ਕ੍ਰੋਧ-ਲੋਭ ਗ੍ਰਸਤ ਹੋਣਾ, ਜੀਵਨ ਦੀ ਮਹਾਨਤਾ ਤੋਂ ਅਗਿਆਤ ਹੋਣਾ ਹਨ ਅਤੇ 'ਜੋਤਿ' ਇਹ ਹੈ ਕਿ ਪ੍ਰਭੂ-ਪ੍ਰਤੀਤ ਕਰਨੀ, ਧਰਮਾਂ ਦਰਸ਼ਨਾਂ ਦੀ ਸਮਾਨਤਾ ਦਾ ਵਿਸ਼ਵਾਸੀ ਹੋਣਾ, ਮਨੁੱਖਤਾ ਦੀ ਬਰਾਬਰੀ ਦਾ ਵਿਸ਼ਵਾਸੀ ਹੋਣਾ, ਕਾਮਾਦਿਕ ਨੂੰ ਖੰਡਨ ਦਾ ਯਤਨ ਕਰਨਾ ਅਤੇ ਜੀਵਨ ਨੂੰ ਸੰਤ ਟਹਿਲ ਵਿਚ ਲਗਾਉਣਾ:

*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥*
*ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥...* (ਪੰਨਾ ੧੨)
*ਛਿਅ ਘਰ ਛਿਅ ਗੁਰ ਛਿਅ ਉਪਦੇਸ॥*
*ਗੁਰੁ ਗੁਰੁ ਏਕੋ ਵੇਸ ਅਨੇਕ॥...* (ਪੰਨਾ ੧੨)
*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*
*ਗੁਰ ਸਾਖੀ ਜੋਤਿ ਪਰਗਟੁ ਹੋਇ॥...* (ਪੰਨਾ ੧੩)
*ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥*
*ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥...* (ਪੰਨਾ ੧੩)
*ਅਉਧ ਘਟੈ ਦਿਨਸੁ ਰੈਣਾਰੇ॥*
*ਮਨ ਗੁਰ ਮਿਲਿ ਕਾਜ ਸਵਾਰੇ॥...* (ਪੰਨਾ ੧੩)

'ਜਾਗਤ-ਜੋਤਿ' ਦਾ ਨਿਰੂਪਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਨ੍ਹਾਂ ਹੀ ਭਾਵਨਾ ਦੁਆਰਾ ਕੀਤਾ ਹੈ ਜੋ 'ਸੋਹਿਲੇ' ਵਿਚ ਵਿਦਮਾਨ ਹਨ:

(੧) ਕੰਦ੍ਰਾਂ ਵਿਚ ਰਹਿਣਾ, ਬਨਾਂ ਵਿਚ ਭ੍ਰਮਣਾ, ਉਦਾਸ ਫਿਰਨਾ, ਭੇਖ ਧਾਰਨੇ, ਬ੍ਰਤ ਰੱਖਣੇ, ਦਾਨ-ਪੁੰਨ ਕਰਨੇ, ਸੰਨਿਆਸ ਧਾਰਨਾ ਆਦਿ ਅੰਧਕਾਰ ਕਰਮ ਹਨ, ਕੇਵਲ ਸਿਮਰਨ 'ਜਾਗਤ-ਜੋਤਿ' ਜਪਣਾ ਹੀ ਗਿਆਨਵਾਨ ਕਰਤੱਵ ਹਨ:

*ਇਕੰਤ ਕੂੰਟ ਬਾਸਨੰ॥ ਭ੍ਰਮੰਤ ਕੋਟਕੰ ਬਨੰ॥*

*ਉਚਾਟ ਨਾਦ ਕਰਮਣੰ॥ ਅਨੇਕ ਉਦਾਸ ਭਰਮਣੰ॥੧੩॥੯੧॥*
*ਅਨੇਕ ਭੇਖ ਆਸਨੰ॥ ਕਰੋਰ ਕੋਟਕੰ ਬ੍ਰਤੰ॥*
*ਦਿਸਾ ਦਿਸਾ ਭ੍ਰਮੇਸਨੰ॥ ਅਨੇਕ ਭੇਖ ਪੇਖਨੰ॥*
*ਕਰੋਰ ਕੋਟ ਦਾਨਕੰ॥ ਅਨੇਕ ਜਗਯ ਕ੍ਰਤੱਬਯਿੰ॥*
*ਸਨਜਾਸ ਆਦਿ ਧਰਮਣੰ॥ ਉਦਾਸ ਨਾਮ ਕਰਮਣੰ॥੧੫॥੯੩॥*
*ਅਨੇਕ ਪਾਠ ਪਾਠਨੰ॥ ਅਨੰਤ ਠਾਟ ਠਾਟਨੰ॥*
*ਨ ਏਕ ਨਾਮ ਕੇ ਸਮੰ॥ ਸਮਸਤ ਸ੍ਰਿਸਟ ਕੇ ਭ੍ਰਮੰ॥੧੬॥੯੪॥* *(ਦਸਮ ਗ੍ਰੰਥ, ਪੰਨਾ ੧੩੫)*

੨) ਦੇਹੁਰਾ ਮਸੀਤ ਤੇ ਪੁਰਾਨ-ਕੁਰਾਨ ਨੂੰ ਇਕ ਸਮਾਨ ਜਾਣਨਾ ਗਿਆਨਵਾਨ ਦੀ ਨਿਸ਼ਾਨੀ ਹੈ ਅਤੇ ਵਿਤਕਰੇਬਾਜ਼ੀ ਅੰਧਕਾਰ ਦੀ:

*ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ*
*ਮਾਨਸ ਸਭੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ*
*ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥੯੬॥* *(ਦਸਮ ਗ੍ਰੰਥ, ਪੰਨਾ ੧੯)*

੩) ਗਿਆਨਵਾਨ ਲਈ ਸਾਰੀ ਮਨੁੱਖਤਾ ਇਕ ਸਮਾਨ ਹੈ:

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ*
*ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਹਿਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ*
*ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ*
*ਪਾਨ ਕੇ ਤਰੰਗ ਸਭੈ ਪਾਨ ਹੀ ਕਹਾਹਗੇ॥*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ*
*ਤਾਹੀ ਤੇ ਉਪਜ ਸਭੈ ਤਾਹੀ ਮੈ ਸਮਾਹਗੇ॥੧੭॥੯੭॥* *(ਦਸਮ ਗ੍ਰੰਥ, ਪੰਨਾ ੧੯)*

੪) 'ਜਾਗਤ-ਜੋਤਿ' ਦੀ ਅਵਸਥਾ ਜ਼ਬਤ, ਸੰਜਮ ਦੀ ਅਵਸਥਾ ਹੈ ਜਿੱਥੇ ਕਾਮਾਦਿਕ ਨੂੰ ਮਲ ਦਲ ਦਿੱਤਾ ਜਾਂਦਾ ਹੈ:

*ਰੇ ਮਨ ਐਸੋ ਕਰਿ ਸੰਨਿਆਸਾ॥*
*ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥੧॥ ਰਹਾਉ॥*
*ਜਤ ਕੀ ਜਟਾ ਜੋਗ ਕੋ ਮੱਜਨੁ ਨੇਮ ਕੇ ਨਖਨ ਬਢਾਓ॥*
*ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥੧॥*
*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*

*ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥੨॥*
*ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸੋ ਲਯਾਵੈ॥*
*ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ॥੩॥੧॥* (ਦਸਮ ਗ੍ਰੰਥ, ਪੰਨਾ ੭੦੯)

੫) ਜੀਵਨ ਨੂੰ ਸ਼ੁਭ ਪਾਸੇ, ਪਰਉਪਕਾਰ, ਸੰਤ ਸੇਵਾ ਵਿਚ ਲਗਾਉਣਾ 'ਜਾਗਤ-ਜੋਤਿ' ਅਵਸਥਾ ਹੈ:

*ਦੇਹ ਸਿਵਾ ਬਰ ਮੋਹਿ ਇਹੈ*
*ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ*
*ਨਿਸਚੈ ਕਰ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੋ*
*ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ*
*ਅਤ ਹੀ ਰਨ ਮੈ ਤਬ ਜੂਝ ਮਰੋਂ॥੨੩੧॥* (ਦਸਮ ਗ੍ਰੰਥ, ਪੰਨਾ ੯੯)

ਇਹ 'ਜਾਗਤ-ਜੋਤਿ' ਵਾਲੇ ਦੀ ਅਵਸਥਾ ਹੋਈ।

'ਜਾਗਤ-ਜੋਤਿ' ਅਵਸਥਾ ਦਾ ਮਾਲਕ 'ਖਾਲਸਾ' ਹੈ। 'ਖਾਲਸਾ', 'ਸਿਪਾਹੀ' ਹੈ, ਜਿਸ ਦੇ ਬੱਲ ਦਾ ਭੇਤ 'ਸੰਤ' ਹੋਣ ਵਿਚ ਹੈ - ਖਾਲਸਾ 'ਸੰਤ' ਪਹਿਲਾਂ ਹੈ ਅਤੇ 'ਸਿਪਾਹੀ' ਮਗਰੋਂ ਹੈ। ਭਗਤੀ ਦੁਆਰਾ 'ਜੋਤਿ' ਅੰਦਰ ਜਗਦੀ ਹੈ। ਭਗਤ ਕਬੀਰ ਜੀ ਇਸ ਪ੍ਰਕਾਰ ਦੇ 'ਖਾਲਸੇ' ਬਣੇ:

*ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ॥*
*ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ॥੧॥*
*ਮਨ ਰੇ ਸਰਿਓ ਨ ਏਕੈ ਕਾਜਾ॥*
*ਭਜਿਓ ਨ ਰਘੁਪਤਿ ਰਾਜਾ॥੧॥ ਰਹਾਉ॥*
*ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ॥*
*ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ॥੨॥* (ਪੰਨਾ ੬੫੪)
*ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ॥*
*ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ॥੩॥*
*ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ॥*
*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥* (ਪੰਨਾ ੬੫੪-੫੫)

'ਜਾਗਤ ਜੋਤਿ ਜਪੈ ਨਿਸਬਾਸਰ', ਵਾਲਾ ਬ੍ਰਤ, ਗੋਰ, ਮੜੀ, ਮਠ, ਤੀਰਥ, ਦਾਨ, ਦਇਆ, ਤਪ, ਸੰਜਮ ਦਾ ਵਿਸ਼ਵਾਸੀ ਨਹੀਂ, 'ਇਕ' ਦਾ ਵਿਸ਼ਵਾਸੀ ਹੈ ਅਤੇ 'ਖਾਲਸ' ਬਣਦਾ ਹੈ। ਭਗਤ ਕਬੀਰ ਜੀ ਵੀ ਇਸੇ ਪ੍ਰਕਾਰ ਖਾਲਸੇ ਬਣੇ। ਕਰਮ, ਜੋਗ, ਤਪ, ਨਾਦ, ਬੇਦ, ਮੋਨ, ਭਰਮ ਛੱਡ ਕੇ ਆਪਣੀ 'ਪ੍ਰੇਮਾ ਭਗਤੀ' ਕੀਤੀ ਅਤੇ ਖ਼ਾਲਸੇ ਹੋ ਗਏ। ਭਗਤੀ ਦੁਆਰਾ ਜੋਤਿ ਅੰਦਰ ਜਗਦੀ ਹੈ। ਭਗਤੀ 'ਨਦਰਿ' ਦੁਆਰਾ ਪ੍ਰਾਪਤ ਹੁੰਦੀ ਹੈ। 'ਨਦਰਿ' ਨਾਲ ਮਨੁੱਖ 'ਖ਼ਾਲਸਾ' ਹੋ ਜਾਂਦਾ ਹੈ, 'ਪੂਰਨ ਜੋਤਿ' ਵਾਲਾ ਖ਼ਾਲਸਾ।

ਜੋ 'ਖ਼ਾਲਸਾ' ਦਸਮ ਪਿਤਾ ਜੀ ਨੇ ੧੬੯੯ ਸੰਨ ਵਿਚ ਪ੍ਰਗਟ ਕੀਤਾ, ਉਹ 'ਗੁਰੂ ਗ੍ਰੰਥ' ਅਤੇ

'ਦਸਮ ਗ੍ਰੰਥ' ਦਾ ਮੁੱਖ ਉਦੇਸ਼ ਸੀ। ਸਾਰੇ 'ਭਗਤਾਂ' ਨੇ ਉਸ ਖਾਲਸੇ ਦੀ ਵਿਆਖਿਆ ਕੀਤੀ ਹੋਈ ਸੀ। ਖ਼ਾਲਸਾ 'ਜਾਗਤ-ਜੋਤਿ' ਆਚਰਣ ਹੈ, ਮਨ, ਬੁੱਧੀ, ਆਤਮਾ ਦੀ ਅਵਸਥਾ ਹੈ।

'ਜਾਗਤ-ਜੋਤਿ' ਮਨੁੱਖੀ ਵਿਕਾਸ ਦਾ ਅੰਤਮ ਪੜਾਅ ਹੈ। ਆਦਰਸ਼ਕ ਮਨੁੱਖ ਹੀ 'ਗੁਰੂ ਗ੍ਰੰਥ' ਅਤੇ 'ਦਸਮ ਗ੍ਰੰਥ' ਦਾ 'ਮੁੱਖ ਪਾਤਰ' ਅਤੇ 'ਮੁੱਖ ਉਦੇਸ਼' ਹੈ। ਇਸੇ ਲਈ ਸਾਧ, ਸੰਤ, ਬ੍ਰਹਮ ਗਿਆਨੀ, ਸੇਵਕ, ਆਸ਼ਕ, ਸਚਿਆਰ, ਭਗਤ, ਗੁਰਮੁਖਿ ਸ਼ਬਦ ਵਰਤੇ ਗਏ ਹਨ। ਐਸੇ ਪੁਰਸ਼ ਦਾ ਸਬੂਤ ਉਸ ਦਾ ਧੀਰਜ, ਮਤਿ, ਵੇਦ, ਗਿਆਨ, ਭਉ, ਭਾਉ, ਸਰਮ, ਧਿਆਨ ਹੁੰਦੇ ਹਨ। ਇਸੇ ਪੁਰਸ਼ ਨੂੰ ਇਹ ਅਵਸਥਾ ਪ੍ਰਾਪਤ ਹੁੰਦੀ ਹੈ:

*ਖੇਮ ਸਾਂਤਿ ਰਿਧਿ ਨਵ ਨਿਧਿ॥*
*ਬੁਧਿ ਗਿਆਨੁ ਸਰਬ ਤਹ ਸਿਧਿ॥*
*ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥*
*ਗਿਆਨੁ ਸ੍ਰੇਸਟ ਊਤਮ ਇਸਨਾਨੁ॥*
*ਚਾਰਿ ਪਦਾਰਥ ਕਮਲ ਪ੍ਰਗਾਸ॥*
*ਸਭ ਕੈ ਮਧਿ ਸਗਲ ਤੇ ਉਦਾਸ॥*
*ਸੁੰਦਰੁ ਚਤੁਰੁ ਤਤ ਕਾ ਬੇਤਾ॥*
*ਸਮਦਰਸੀ ਏਕ ਦ੍ਰਿਸਟੇਤਾ॥*
*ਇਹ ਫਲ ਤਿਸੁ ਜਨ ਕੈ ਮੁਖਿ ਭਨੇ॥*
*ਗੁਰ ਨਾਨਕ ਨਾਮ ਬਚਨ ਮਨਿ ਸੁਨੇ॥* *(ਪੰਨਾ ੨੯੫-੯੬)*

ਸਿਮਰਨ ਨਾਲ ਵਿਕਾਸ ਦੀ ਇਹ ਅਵਸਥਾ ਬਣਦੀ ਹੈ।

(੧੨/੧੯੯੬)



# ਸਦਾਚਾਰ

ਵਿਗਿਆਨ ਦੇ ਵਿਕਾਸ ਕਾਰਨ ਮਨੁੱਖ ਨੇ ਬਹੁਤ ਤਰੱਕੀ ਕਰ ਲਈ ਹੈ ਪਰ ਇਸ ਦੇ ਬਾਵਜੂਦ ਵੀ ਮਨੁੱਖੀ ਜੀਵਨ ਉੱਤੇ ਇਕ ਸਹਿਮ ਜਿਹਾ ਛਾਇਆ ਹੋਇਆ ਹੈ। ਕਦੇ-ਕਦੇ ਇਹ ਸਹਿਮ ਇਕ ਗੱਲ 'ਤੇ ਭਿਅੰਕਰ ਰੂਪ ਧਾਰਨ ਕਰ ਜਾਂਦਾ ਹੈ। ਇਸ ਤੋਂ ਚਿਤਾਵਨੀ ਮਿਲਦੀ ਹੈ ਕਿ ਮਨੁੱਖਤਾ ਦਾ ਭਵਿੱਖ ਸੰਦੇਹ ਭਰਪੂਰ ਹੈ ਆਖਰ ਇਹ ਸਭ ਕੁਝ ਕਿਉਂ ਹੈ? ਇਸ ਲਈ ਕਿ ਅਸੀਂ ਸਦਾਚਾਰਕ ਕੀਮਤਾਂ ਛੱਡੀ ਚੱਲੇ ਜਾ ਰਹੇ ਹਾਂ ਜਾਂ ਬਹੁਤ ਹੱਦ ਤਕ ਉਨ੍ਹਾਂ ਵਲੋਂ ਮੂੰਹ ਫੇਰ ਬੈਠੇ ਹਾਂ। ਫਲਸਰੂਪ ਵਿਸ਼ਵਾਸ ਘੱਟ ਰਿਹਾ ਹੈ ਤੇ ਅਵਿਸ਼ਵਾਸ ਦੀ ਭਾਵਨਾ ਵੱਧ ਰਹੀ ਹੈ। ਇਖਲਾਕੀ ਕੀਮਤਾਂ ਡਿੱਗ ਰਹੀਆਂ ਹਨ। ਸਮੁੱਚੇ ਤੌਰ 'ਤੇ ਮਨੁੱਖਤਾ ਦਾ ਪਤਨ ਹੋ ਰਿਹਾ ਹੈ। ਇਹ ਬੜੀ ਗੰਭੀਰ ਸਮੱਸਿਆ ਹੈ। ਜੇ ਇਸ ਦਾ ਹੱਲ ਜਲਦੀ ਨਾ ਲੱਭਿਆ ਗਿਆ ਤਾਂ ਖਤਰਾ ਹੈ ਕਿ ਸਦੀਆਂ ਪੁਰਾਣਾ ਬਹੁਮੁੱਲਾ ਵਿਰਸਾ ਤਬਾਹ ਤੇ ਬਰਬਾਦ ਹੋ ਸਕਦਾ ਹੈ।

ਅਸਲ ਵਿਚ ਇਹ ਸਮੱਸਿਆ ਧਾਰਮਿਕ ਜੀਵਨ ਤੋਂ ਬੇਮੁੱਖ ਹੋਣ ਕਰਕੇ ਖੜੀ ਹੋਈ ਹੈ। ਧਰਮ ਜੀਵਨ ਦੀ ਬੁਨਿਆਦੀ ਲੋੜ ਹੈ। ਇਸ ਨੂੰ ਜੀਵਨ ਤੋਂ ਅੱਡ ਨਹੀਂ ਕੀਤਾ ਜਾ ਸਕਦਾ। ਧਰਮ ਹੀ ਮਨੁੱਖ ਨੂੰ ਸਹੀ ਜੀਵਨ-ਜਾਚ ਸਿਖਾਉਂਦਾ ਹੈ। ਸਭ ਧਰਮਾਂ ਨੇ ਮਨੁੱਖ ਨੂੰ ਆਦਰਸ਼ਕ ਜੀਵਨ ਜੀਣ ਦੀ ਪ੍ਰੇਰਨਾ ਦਿੱਤੀ ਹੈ ਪਰ ਵਿਅਕਤੀਗਤ ਲਾਭ ਦੀ ਖਿੱਚ ਮਨੁੱਖ ਅੰਦਰ ਆਪ-ਹੁਦਰਾਪਨ ਪੈਦਾ ਕਰ ਦਿੰਦੀ ਹੈ, ਜਿਸ ਨਾਲ ਵਿਅਕਤੀ ਸਦਾਚਾਰ ਨੂੰ ਛੱਡ ਕੇ ਗ਼ਲਤ ਕੀਮਤਾਂ ਦਾ ਧਾਰਨੀ ਹੋ ਜਾਂਦਾ ਹੈ। ਇਸ ਲਈ ਧਰਮ ਦੀ ਮਹਾਨਤਾ ਤੋਂ ਮੁਖ ਮੋੜਨਾ ਹਾਨੀਕਾਰਨ ਅਣਗਹਿਲੀ ਹੈ। ਧਰਮ ਦੀ ਮਹਾਨਤਾ ਤੇ ਅਸਲੀਅਤ ਨੂੰ ਸਵੀਕਾਰ ਕਰਨਾ ਹੀ ਜੀਵਨ ਵਿਚ ਯਥਾਰਥ ਦ੍ਰਿਸ਼ਟੀ ਦਾ ਸੂਚਕ ਹੈ।

ਅੱਜ ਜੋ ਇਹ ਪ੍ਰਚਾਰ ਹੋ ਰਿਹਾ ਹੈ ਕਿ ਧਰਮ ਹਰ ਵਿਅਕਤੀ ਦੀ ਜ਼ਾਤੀ ਚੀਜ਼ ਹੈ। ਇਹ ਵਿਚਾਰ ਬੜਾ ਹਾਨੀਕਾਰਕ ਹੈ। ਇਸ ਵਿਚਾਰ ਦੇ ਅਧੀਨ ਹਰ ਕੋਈ ਕਹਿ ਸਕਦਾ ਹੈ ਕਿ ਮੈਂ ਘੱਟ ਤੋਲਾਂ ਜਾਂ ਚੀਜ਼ਾਂ ਵਿਚ ਰਲਾ ਪਾਵਾਂ ਤਾਂ ਇਹ ਮੇਰਾ ਨਿੱਜੀ ਕੰਮ ਹੈ। ਇਸ ਵਿਚ ਦੂਸਰੇ ਨੂੰ ਦਖ਼ਲ ਦੇਣ ਦਾ ਕੋਈ ਅਧਿਕਾਰ ਨਹੀਂ। ਇਸ ਲਈ ਧਰਮ ਦੀਆਂ ਪ੍ਰਵਾਨਤ ਜੀਵਨ ਕੀਮਤਾਂ ਨੂੰ ਵਿਅਕਤੀਗਤ ਨਹੀਂ ਸਗੋਂ ਸਮੂਹਕ ਰੂਪ ਵਿਚ ਸਮੁੱਚੀ ਸਮਾਜਿਕ ਉਨਤੀ ਦੇ ਸੰਦਰਭ ਵਿਚ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਹੀ ਸਮਾਜਿਕ ਹਿੱਤਾਂ ਦੀ ਰਾਖੀ ਹੋ ਸਕਦੀ ਹੈ। ਆਪਣਾ ਕਰਤੱਵ ਨੇਕ ਨੀਅਤੀ ਨਾਲ ਨਿਭਾਉਣਾ ਹੀ ਨੈਤਿਕਤਾ ਹੈ, ਸਦਾਚਾਰ ਹੈ। ਜੇਕਰ ਧਾਰਮਿਕ ਕਦਰਾਂ-ਕੀਮਤਾਂ ਦੀ ਗ਼ਲਤ ਵਰਤੋਂ ਹੋਵੇਗੀ ਤਾਂ ਉਹ ਮਨੁੱਖਤਾ ਦੇ ਸਰਵਨਾਸ਼ ਦਾ ਕਾਰਨ ਵੀ ਬਣ ਸਕਦੀ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਦੇ ਕਥਨ ਅਨੁਸਾਰ 'ਨਿਮਰਤਾ' ਜਿੰਨੀ ਕੋਈ ਸੁਖਾਵੀਂ ਗੱਲ ਨਹੀਂ ਤੇ

'ਹਉਮੈ'' ਵਰਗੀ ਦੁਖਦਾਈ ਹੋਰ ਕੋਈ ਵਸਤੂ ਨਹੀਂ। ਇਸੇ ਕਰਕੇ ਨਿਮਰ ਮਨੁੱਖ ਨੂੰ ਉਨ੍ਹਾਂ ਨੇ 'ਗਉਰਾ' ਤੇ ਹੰਕਾਰੀ ਨੂੰ 'ਰੋਗੀ' ਆਖਿਆ ਹੈ। ਉਨ੍ਹਾਂ ਦੇ ਬਚਨ ਹਨ:

*...ਨਿਵੈ ਸੁ ਗਉਰਾ ਹੋਇ॥* (ਪੰਨਾ ੪੭੦)

*ਹਉਮੈ ਦੀਰਘ ਰੋਗੁ ਹੈ...* (ਪੰਨਾ ੪੬੬)

ਧਰਮ ਤੋਂ ਭਾਵ ਫਰਜ਼-ਸ਼ਨਾਸੀ ਹੈ ਤੇ ਇਹ ਗੁਣ ਆਪਣੇ ਆਪ ਵਿਚ ਬੜਾ ਸੁਖਦਾਇਕ ਤੇ ਲਾਹੇਵੰਦ ਹੈ। ਜੇਕਰ ਵਿਅਕਤੀ ਨਿੱਜੀ ਧਰਮ ਨੂੰ ਕਲਿਆਣਕਾਰੀ ਤੇ ਦੂਸਰੇ ਧਰਮਾਂ ਨੂੰ ਵਿਨਾਸ਼ਕਾਰੀ ਸਮਝਣ ਲੱਗ ਪਵੇ ਤਾਂ ਗੱਲ ਵਿਗੜ ਜਾਂਦੀ ਹੈ। ਜਿਸ ਕੌਮ ਦੇ ਜੀਵਨ ਵਿਚੋਂ ਸਹਿਣਸ਼ੀਲਤਾ ਵਾਲੀ ਚੂਲ ਢਿੱਲੀ ਹੋ ਜਾਵੇ, ਉਸ ਕੌਮ ਦਾ ਆਚਾਰ ਕਮਜ਼ੋਰ, ਨਿਕਾਰਾ ਤੇ ਹੀਣਾ ਹੋ ਜਾਂਦਾ ਹੈ ਤੇ ਕੌਮ ਦੁਰਾਚਾਰ ਵੱਲ ਵਧਣ ਲੱਗਦੀ ਹੈ। ਸਹਿਣਸ਼ੀਲਤਾ ਵਾਲੀ ਚੂਲ ਉਦੋਂ ਢਿੱਲੀ ਹੁੰਦੀ ਹੈ ਜਦੋਂ ਦੂਜੇ ਧਰਮਾਂ ਦੀ ਅਸਲੀਅਤ ਦਾ ਅਗਿਆਨ ਸਾਡੇ ਮਨਾਂ ਉੱਤੇ ਛਾ ਜਾਂਦਾ ਹੈ ਤੇ ਸਾਡੇ ਮਨ ਵਿਚ ਉਨ੍ਹਾਂ ਪ੍ਰਤੀ ਸਤਿਕਾਰ ਕਾਇਮ ਨਹੀਂ ਰਹਿੰਦਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਜੋਗਾਤਮਿਕ ਧਰਮ ਗ੍ਰੰਥ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਗਾ ਮਹਾਨ ਗ੍ਰੰਥ ਸੰਸਾਰ ਨੂੰ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦੇ ਅਧਿਐਨ ਦੇ ਚਾਨਣ ਤੋਂ ਜਦੋਂ ਪੱਖਪਾਤੀ ਤੇ ਸੰਪਰਦਾਇਕ ਰੁਚੀਆਂ ਵਾਲਾ ਹਨੇਰਾ ਅਲੋਪ ਹੋ ਜਾਂਦਾ ਹੈ ਤਾਂ ਵਿਅਕਤੀ ਸੱਚ ਦੇ ਚਾਨਣ ਵਿਚ ਸਚਿਆਰਾ ਬਣ ਜਾਂਦਾ ਹੈ। ਸਚਿਆਰ ਮਨੁੱਖ ਹੀ ਸਦਾਚਾਰੀ ਹੋ ਸਕਦਾ ਹੈ। ਸਦਾਚਾਰੀ ਦੇ ਲੱਛਣ ਸੱਚਾ ਹੋਣਾ ਤੇ ਫਰਜ਼ਾਂ ਦੀ ਪਹਿਚਾਣ ਕਰਨਾ ਹੈ। ਜੋ ਸੱਚ ਦਾ ਪੱਲਾ ਫੜ ਲੈਂਦਾ ਹੈ ਤੇ ਸੱਚ ਦੀ ਖਾਤਰ ਜਾਨ ਤਕ ਵਾਰ ਦੇਂਦਾ ਹੈ, ਉਹ ਮਨੁੱਖ ਹੀ ਆਚਾਰਵੰਤ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਦਾ ਬਚਨ ਹੈ- ''ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ'' ਸਭ ਗੁਣਾਂ ਤੋਂ ਵੱਡਾ ਗੁਣ 'ਸਚ ਆਚਾਰ' ਦਾ ਹੈ।

ਸਮੁੱਚੀ ਗੁਰਬਾਣੀ ਵਿਚ ਭੇਖ ਦਾ ਖੰਡਨ ਤਾਂ ਹੈ ਪਰ ਕਿਸੇ ਧਰਮ ਦੀ ਆਲੋਚਨਾ ਨਹੀਂ। ਵਿਸ਼ਵ ਦੇ ਧਾਰਮਿਕ ਇਤਿਹਾਸ ਵਿਚ ਇਕ ਅਨੋਖਾ ਤੇ ਬੇ-ਮਿਸਾਲ ਤਜਰਬਾ ਹੈ ਕਿ ਸਮੁੱਚਾ ਭਾਈਚਾਰਾ, ਜੋ ਗੁਰਬਾਣੀ ਵਿਚ ਵਿਸ਼ਵਾਸ ਰੱਖਦਾ ਹੈ, ਬਿਨਾਂ ਕਿਸੇ ਪੱਖਪਾਤ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਿਲਤ ਬਾਣੀ, ਜੋ ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ ਬਾਬਾ ਫ਼ਰੀਦ ਜੀ, ਭਗਤ ਰਾਮਾਨੰਦ ਜੀ, ਭਗਤ ਜੈਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਤੇ ਭਗਤ ਨਾਮਦੇਵ ਜੀ ਆਦਿ ਮਹਾਨ ਵਿਅਕਤੀਆਂ ਦੀ ਰਚਨਾ ਹੈ, ਨੂੰ ਬੜੇ ਸਤਿਕਾਰ ਤੇ ਪਿਆਰ ਨਾਲ ਮੱਥਾ ਟੇਕਦਾ ਹੈ। ਅਜਿਹਾ ਕਰਨ ਵਾਲਾ ਵਿਅਕਤੀ ਸਹੀ ਅਰਥਾਂ ਵਿਚ ਸਦਾਚਾਰੀ ਹੈ, ਕਿਉਂਕਿ ਉਸ ਦਾ ਵੈਰੀ ਕੋਈ ਨਹੀਂ, ਉਸ ਲਈ ਬੇਗਾਨਾ ਕੋਈ ਨਹੀਂ, ਉਸ ਦੀ ਤਾਂ ਸਮੁੱਚੀ ਮਨੁੱਖਤਾ ਨਾਲ ਸਾਂਝ ਹੈ। ਸ੍ਰੀ ਗੁਰੂ ਅਰਜਨ ਸਾਹਿਬ ਦਾ ਕਥਨ ਹੈ:

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥* (ਪੰਨਾ ੧੨੯੯)

ਐਸਾ ਵਿਅਕਤੀ ਸਭ ਵਿਚ ਇਕ ਬ੍ਰਹਮ ਨੂੰ ਵੇਖਦਾ ਹੈ ਤੇ ਸਮੁੱਚੀ ਮਨੁੱਖਤਾ ਦਾ ਵਿਕਾਸ ਵੇਖ ਕੇ ਪ੍ਰਸੰਨ ਹੁੰਦਾ ਹੈ:

*ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥* (ਪੰਨਾ ੧੨੯੯)

ਇਹ ਲੱਛਣ ਸਦਾਚਾਰ ਵਾਲੇ ਵਿਅਕਤੀ ਦੇ ਹਨ। ਉਹ ਸਮਦਰਸੀ ਹੁੰਦਾ ਹੈ ਤੇ ਨਿਰਮਾਣ ਹੋ

ਕੇ ਆਖਦਾ ਹੈ:

*ਹਮ ਨਹੀ ਚੰਗੇ ਬੁਰਾ ਨਹੀ ਕੋਇ॥*
(ਪੰਨਾ ੭੨੮)

ਗੁਰਬਾਣੀ ਵਿਚ ਬੁਨਿਆਦੀ ਆਦਰਸ਼ਕ ਕਦਰਾਂ-ਕੀਮਤਾਂ ਦੀ ਹੋਂਦ ਨੂੰ ਪ੍ਰਵਾਨ ਕੀਤਾ ਗਿਆ ਹੈ। ਮੁਸਲਮਾਨ ਨੂੰ ਨੇਕ ਮੁਸਲਮਾਨ, ਹਿੰਦੂ ਨੂੰ ਚੰਗਾ ਹਿੰਦੂ, ਯੋਗੀ ਜਾਂ ਸੰਨਿਆਸੀ ਨੂੰ ਸੱਚਾ ਯੋਗੀ ਜਾਂ ਸੰਨਿਆਸੀ ਬਣਨ ਦੀ ਪ੍ਰੇਰਨਾ ਹੈ। ਹਰ ਧੰਦਾ (ਕਿਰਤ) ਕਰਨ ਵਾਲੇ ਨੂੰ ਨੇਕ (ਕਿਰਤ) ਧੰਦਾ ਕਰਨ, ਦਸਾਂ ਨਹੁੰਆਂ ਦੀ ਕਿਰਤ ਕਰਨ ਦੀ ਸਲਾਹ ਦਿੱਤੀ ਗਈ ਹੈ।

ਕਿਰਸਾਨ ਆਪਣੇ ਮਨ ਵਿਚ ਨਾਮ ਦਾ ਬੀਜ ਬੀਜ ਕੇ, ਸੰਤੋਖ ਦਾ ਸੁਹਾਗਾ ਫੇਰੇ ਤੇ ਗਰੀਬੀ ਵੇਸ ਧਾਰਨ ਕਰੇ, ਭਾਵ ਨਿਮਰਤਾ ਰੱਖੇ ਤਾਂ ਉਹ ਸਫ਼ਲ ਕਿਰਸਾਨ ਹੈ। ਹੱਟੀ ਕਰਨ ਵਾਲਾ ਹਟਵਾਣੀਆਂ ਸੱਚੇ ਨਾਮ ਦੀ ਕਿਰਤ ਕਰੇ। ਸੌਦਾਗਰ ਚੰਗਿਆਈਆਂ ਦਾ ਖਰਚਾ ਪੱਲੇ ਬੰਨ੍ਹੇ ਤੇ ਬਦੀਆਂ ਦਾ ਤਿਆਗ ਕਰੇ ਤਾਂ ਬਾਬਾ ਨਾਨਕ ਆਖਦੇ ਹਨ, ਫੇਰ ਸਭ ਕਾਰਜਾਂ ਵਿਚ 'ਚੜੈ ਚਵਗਣ ਵੰਨ' ਵਾਲਾ ਨਤੀਜਾ ਹੁੰਦਾ ਹੈ। ਇਨ੍ਹਾਂ ਢੰਗਾਂ ਨੂੰ ਅਪਨਾਉਣ ਵਾਲਾ ਵਿਅਕਤੀ ਹੀ ਸਦਾਚਾਰਕ ਜੀਵਨ ਜਿਊਂਦਾ ਹੈ ਤੇ ਸਦਾਚਾਰੀ ਅਖਵਾਉਂਦਾ ਹੈ।

ਗੁਰਬਾਣੀ ਰਾਹੀਂ ਮਨੁੱਖ ਨੂੰ ਜੀਵਨ ਵਿਚ ਸਫ਼ਲ ਹੋਣ ਦਾ ਇਕ ਅਜਿਹਾ 'ਨੁਸਖਾ' ਦੱਸਿਆ ਗਿਆ ਹੈ, ਜਿਸ ਨੂੰ ਸਭ ਧਰਮਾਂ ਨੇ ਪ੍ਰਵਾਨ ਕੀਤਾ ਹੈ। ਉਹ ਨੁਸਖਾ ਹੈ 'ਸਤਿਨਾਮੁ' ਦਾ ਹੈ। ਉਹ ਨਾਮ ਜੋ ਸੱਚਾ ਹੈ। ਉਹ ਸੱਚਾਈ ਜੋ Universal Truth ਹੈ, ਜੋ ਅਟੱਲ ਹੈ, ਜੋ ਸਦਾ ਇਕ ਰੰਗ ਰਹਿੰਦੀ ਹੈ। ਉਸ ਬਾਰੇ ਜਪੁ ਜੀ ਸਾਹਿਬ ਵਿਚ ਫ਼ੁਰਮਾਨ ਹੈ:

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥*
(ਪੰਨਾ ੧)

ਗੁਰੂ ਸਾਹਿਬ ਨੇ ਏਥੇ ਸੱਚੇ ਦੇ ਸਰੀਰਕ ਹੋਂਦ ਨਹੀਂ ਸਗੋਂ ਸੱਚਾਈ ਦੇ ਵਿਚਾਰ ਵੱਲ ਸੰਕੇਤ ਕੀਤਾ ਹੈ। ਜਿਸ ਨੇ ਇਸ ਸੱਚਾਈ ਦੇ ਵਿਚਾਰ ਨੂੰ ਸਮਝ ਲਿਆ, ਉਹ ਸਚਿਆਰ ਹੋ ਗਿਆ। ਸਚਿਆਰ ਮਨੁੱਖ ਦਾ ਆਚਾਰ ਸਦਾ ਹੀ ਨਮੂਨੇ ਦਾ ਹੁੰਦਾ ਹੈ ਉਹ ਆਚਾਰ ਹੀ ਸਦਾਚਾਰ ਅਖਵਾਉਂਦਾ ਹੈ। ਉਸ ਵਿਅਕਤੀ ਦਾ ਆਚਰਣ ਪਹਾੜ ਵਾਂਗ ਮਜ਼ਬੂਤ ਹੁੰਦਾ ਹੈ, ਜਿਸ ਨੂੰ ਸੰਸਾਰਕ ਲੋਭ ਲਾਲਚ ਜਾਂ ਸਰੀਰਕ ਦੁੱਖ ਤਕਲੀਫਾਂ ਡੇਗ ਨਹੀਂ ਸਕਦੇ। ਉਹ "ਝਖੜ ਵਾਉ ਨ ਡੋਲਈ ਪਰਬਤ ਮੇਰਾਣੁ" ਵਾਂਗ ਸਦਾਚਾਰ ਦੇ ਆਸਰੇ ਅਹਿਲ ਤੇ ਅਡੋਲ ਰਹਿੰਦਾ ਹੈ। ਉਹ ਦੁੱਖ ਵਿਚ ਦੁਖੀ ਨਹੀਂ ਹੁੰਦਾ ਤੇ ਐਸ਼ ਵਿਚ ਵਾਹਿਗੁਰੂ ਦੀ ਹੋਂਦ ਨੂੰ ਨਹੀਂ ਭੁੱਲਦਾ, ਸਗੋਂ ਹਰ ਹਾਲਤ ਵਿਚ ਇਕ ਸਮਾਨ ਰਹਿੰਦਾ ਹੈ। ਉਸ ਅੱਗੇ ਸੋਨਾ, ਮਿੱਟੀ ਸਮਾਨ ਹੁੰਦਾ ਹੈ। ਉਹ ਇਸ ਕਥਨ ਦਾ ਧਾਰਨੀ ਹੁੰਦਾ ਹੈ:

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*
(ਪੰਨਾ ੬੩੩)

ਉਸ ਨੂੰ ਨਿੰਦਾ ਉਸਤਤਿ, ਮਾਨ ਅਪਮਾਨ ਦੀ ਪ੍ਰਵਾਹ ਨਹੀਂ ਹੁੰਦੀ। ਉਸ ਵਾਸਤੇ ਰਾਜ-ਸਿੰਘਾਸਨ ਤੇ ਗੜੀ-ਗੋਦੜੀ ਇਕ ਸਮਾਨ ਹੁੰਦੀ ਹੈ। ਉਹ ਮਿਲੇ ਅਧਿਕਾਰਾਂ ਦੀ ਦੁਰਵਰਤੋਂ ਨਹੀਂ ਕਰਦਾ, ਸਗੋਂ ਸੇਵਾ ਸਮਝ ਕੇ ਆਪਣਾ ਫਰਜ਼ ਨਿਭਾਉਂਦਾ ਹੈ। ਉਹ ਆਚਰਣ ਦੀ ਸਿਖਰ 'ਤੇ ਪੁੱਜਿਆ ਹੋਇਆ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ ਤੇ ਸ਼ੁਕਰਾਨੇ ਵਜੋਂ ਕਹਿੰਦਾ ਹੈ:

*ਜੌ ਰਾਜੁ ਦੇਹਿ ਤ ਕਵਨ ਬਡਾਈ॥*
*ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥*
(ਪੰਨਾ ੫੨੫)

ਉਹ ਆਚਰਣ ਦੀ ਉਚਤਾ ਕਾਰਨ ਹਰ ਹਾਲਤ ਵਿਚ ਪ੍ਰਸੰਨ ਚਿੱਤ ਰਹਿੰਦਾ ਹੈ। ਗੁਰੂ ਕਥਨ ਹੈ:

*ਕਰਿ ਆਚਾਰੁ ਸਚੁ ਸੁਖੁ ਹੋਈ॥* *(ਪੰਨਾ ੯੩੧)*

ਪਰ ਸੱਚਾ ਆਚਾਰ-ਬਿਉਹਾਰ ਸਿੱਖਣ ਵਾਸਤੇ, ਸਦਾਚਾਰੀ ਬਣਨ ਵਾਸਤੇ ਮਨੁੱਖ ਨੂੰ ਗੁਰੂ ਦੀ ਸ਼ਰਨ ਵਿਚ ਜਾ ਕੇ ਨਾਮ ਦੀ ਦਾਤ ਪ੍ਰਾਪਤ ਕਰਨੀ ਪੈਂਦੀ ਹੈ। ਨਾਮ ਹੀ ਮਨੁੱਖੀ ਸ਼ਖ਼ਸੀਅਤ ਵਿਚ ਸਦਾਚਾਰਕ ਗੁਣ ਪੈਦਾ ਕਰਦਾ ਹੈ।

ਜਦੋਂ ਸਦਾਚਾਰਕ ਗੁਣ ਮਨੁੱਖੀ ਹਿਰਦੇ ਵਿਚ ਪ੍ਰਵੇਸ਼ ਕਰ ਜਾਂਦੇ ਹਨ ਤਾਂ ਮਨੁੱਖ ਵੱਡੀਆਂ-ਵੱਡੀਆਂ ਔਕੜਾਂ ਨੂੰ ਮਹਿਸੂਸ ਹੀ ਨਹੀਂ ਕਰਦਾ। ਉਸ ਨੂੰ ਦੁਨਿਆਵੀ ਪਦਾਰਥ ਲੁਭਾਇਮਾਨ ਨਹੀਂ ਕਰਦੇ ਪਰ ਇਨ੍ਹਾਂ ਗੁਣਾਂ ਨੂੰ ਪ੍ਰਾਪਤ ਕਰਨ ਲਈ ਵਿਅਕਤੀ ਨੂੰ ਗੁਰੂ ਦੀ ਸ਼ਰਨ ਵਿਚ ਜਾਣ ਦੀ ਲੋੜ ਹੈ। ਗੁਰੂ ਕਥਨ ਹੈ:

*ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥* *(ਪੰਨਾ ੫੦)*

(੬/੧੯੮੩)



# ਸਿੱਖ ਧਰਮ 'ਚ ਸਦਾਚਾਰ

ਕਈ ਲੋਕ ਇਹ ਖਿਆਲ ਰੱਖਦੇ ਹਨ ਕਿ ਚੰਗੇ ਕੰਮ ਕਰੀ ਚੱਲੋ ਕਿਸੇ ਧਰਮ ਦੀ ਲੋੜ ਨਹੀਂ। ਦੂਸਰੇ ਪਾਸੇ ਕਈ ਲੋਕ ਇਹ ਵਿਚਾਰ ਰੱਖਦੇ ਹਨ ਕਿ ਕੁਝ ਧਾਰਮਿਕ ਨਿਯਮਾਂ ਵਿਚ ਯਕੀਨ ਲੈ ਆਉ, ਰੱਬ ਜਾਂ ਕਿਸੇ ਦੇਵੀ-ਦੇਵਤੇ ਦੀ ਪੂਜਾ ਕਰੀ ਚਲੋ, ਕਿਸੇ ਖਾਸ ਸ਼ਰ੍ਹਾ, ਰਹੁਰੀਤ ਤੇ ਮਰਯਾਦਾ ਅਨੁਸਾਰ ਜੀਵਨ ਢਾਲ ਲਓ, ਕਿਸੇ ਸਦਾਚਾਰ ਦੀ ਲੋੜ ਨਹੀਂ। ਇਹ ਦੋਵੇਂ ਦ੍ਰਿਸ਼ਟੀਕੋਣ ਗ਼ਲਤ ਹਨ। ਇਕ ਪ੍ਰਸਿੱਧ ਫ਼ਿਲਾਸਫ਼ਰ ਮਾਰਕ ਹਾਪਕਿਨ ਲਿਖਦਾ ਹੈ: "ਬਿਨਾਂ ਸਦਾਚਾਰ ਦੇ ਧਰਮ ਇਕ ਵਹਿਮ ਤੇ ਭਰਮ ਹੈ ਅਤੇ ਬਿਨਾਂ ਧਰਮ ਦੇ ਸਦਾਚਾਰ ਅਸੰਭਵ ਹੈ। ਮਨੁੱਖ ਦੀ ਗਤੀ ਹੀ ਇਨ੍ਹਾਂ ਦੋਹਾਂ ਦੇ ਮੇਲ ਵਿਚ ਹੈ। ਸੋ, ਸਦਾਚਾਰ ਤੇ ਧਰਮ ਦਾ ਸਬੰਧ ਇਕ ਬੜੇ ਵਿਸ਼ਲੇਸ਼ਣਾਤਮਿਕ ਅਧਿਐਨ ਦੀ ਮੰਗ ਕਰਦਾ ਹੈ।

### *ਸਦਾਚਾਰ ਦੀ ਲੋੜ*

ਠੀਕ ਤੇ ਗ਼ਲਤ ਦੀ ਸੋਝੀ ਤੋਂ ਬਿਨਾਂ ਮਨੁੱਖ ਸਮਾਜ ਵਿਚ ਨਹੀਂ ਰਹਿ ਸਕਦਾ। ਰੋਜ਼ ਦੇ ਆਰਥਿਕ, ਸਮਾਜਿਕ ਤੇ ਰਾਜਨੀਤਿਕ ਧੰਧਿਆਂ ਵਿਚ ਇਹ ਫੈਸਲਾ ਕਰਨਾ ਪੈਂਦਾ ਹੈ ਕਿ ਫਲਾਣਾ ਕੰਮ ਗ਼ਲਤ ਹੈ ਤੇ ਫਲਾਣਾ ਕੰਮ ਠੀਕ ਹੈ। ਜੇ ਅਜਿਹਾ ਨਾ ਹੋਵੇ ਤਾਂ ਲੋਕ ਇਕੱਠੇ ਨਹੀਂ ਰਹਿ ਸਕਦੇ। ਕਿਸੇ ਨੂੰ ਨਿਰੋਲ ਆਪਣੀ ਮਰਜ਼ੀ ਅਨੁਸਾਰ ਕੰਮ ਕਰਨ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ। ਅਜਿਹੀ ਆਜ਼ਾਦੀ ਸੰਭਵ ਹੀ ਨਹੀਂ। ਬਿਨਾਂ ਕਿਸੇ ਰੋਕ ਦੇ ਸਮਾਜ ਵਿਚ ਜੰਗਲ ਦਾ ਕਾਨੂੰਨ ਪ੍ਰਚਲਿਤ ਹੋ ਜਾਂਦਾ ਹੈ, ਜਿਸ ਵਿਚ ਤਕੜਾ ਮਾੜੇ ਨੂੰ ਖਾਂਦਾ ਹੈ। ਜੇ ਜੰਗਲ ਦਾ ਕਾਨੂੰਨ ਪੂਰਾ ਹੋ ਜਾਏ ਤਾਂ ਸਮਾਜ ਖੇਰੂੰ-ਖੇਰੂੰ ਹੋ ਜਾਂਦਾ ਹੈ। ਇਸ ਲਈ ਪੂਰਨ ਵਿਅਕਤੀਵਾਦ (Individualism) ਸਮਾਜ ਦਾ ਆਧਾਰ ਨਹੀਂ ਬਣ ਸਕਦਾ। ਹਰ ਮਨੁੱਖ ਨੂੰ ਕੁਝ ਨਿਯਮਾਂ ਅਨੁਸਾਰ ਚੱਲਣਾ ਪੈਂਦਾ ਹੈ। ਇਨ੍ਹਾਂ ਨਿਯਮਾਂ ਦੀ ਪਾਲਣਾ ਠੀਕ ਹੈ ਅਤੇ ਇਨ੍ਹਾਂ ਨਿਯਮਾਂ ਦੀ ਉਲੰਘਣਾ ਗਲਤੀ ਸਮਝੀ ਜਾਂਦੀ ਹੈ। ਸੋ ਹਰ ਆਦਮੀ ਦੇ ਕੁਝ ਹੱਕ ਹਨ। ਇਕ ਆਦਮੀ ਦੇ ਹੱਕ ਦੂਸਰਿਆਂ ਦਾ ਫ਼ਰਜ਼ ਬਣ ਜਾਂਦੇ ਹਨ। ਹੱਕ ਤੇ ਫ਼ਰਜ਼ ਇਕ ਹੋ ਜਾਂਦੇ ਹਨ। ਇਹ ਕੇਵਲ ਕੁਝ ਸਿਰ ਫਿਰੇ ਹੀ ਕਹਿ ਸਕਦੇ ਹਨ ਕਿ ਇਨਸਾਨ ਨੂੰ ਹਰ ਮਰਜ਼ੀ ਦਾ ਕੰਮ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ। ਸਭ ਲੋਕ ਕੁਝ ਹੱਕ ਰੱਖਦੇ ਹਨ ਜਿਵੇਂ ਕਿ ਜੀਵਨ ਦਾ ਹੱਕ, ਆਜ਼ਾਦ ਰਾਏ ਦੇਣ ਦਾ ਹੱਕ, ਕੰਮ ਕਰਨ ਦਾ ਹੱਕ, ਆਪਣੀ ਮਰਜ਼ੀ ਦਾ ਧਰਮ ਰੱਖਣ ਦਾ ਹੱਕ ਆਦਿ। ਸਰਕਾਰ ਦਾ ਫ਼ਰਜ਼ ਹੁੰਦਾ ਹੈ ਕਿ ਇਨ੍ਹਾਂ ਹੱਕਾਂ ਦੀ ਰੱਖਿਆ ਕਰੇ। ਇਹ ਰਾਜਸੀ ਹੱਕ ਕਹੇ ਜਾ ਸਕਦੇ ਹਨ। ਇਨ੍ਹਾਂ ਨਿਯਮਾਂ ਤੋਂ ਬਿਨਾਂ ਕੁਝ ਫ਼ਰਜ਼ ਅਜਿਹੇ ਹੁੰਦੇ ਹਨ, ਜਿਨ੍ਹਾਂ

ਨੂੰ ਸਰਕਾਰ ਲਾਗੂ ਨਹੀਂ ਕਰ ਸਕਦੀ, ਜਿਵੇਂ ਕਿ ਸੱਚ ਬੋਲਣਾ, ਵੱਡਿਆਂ ਦੀ ਇੱਜ਼ਤ ਕਰਨੀ, ਮਨੁੱਖ ਨਾਲ ਹਮਦਰਦੀ ਕਰਨੀ ਆਦਿ। ਇਹ ਸਦਾਚਾਰਕ ਫ਼ਰਜ਼ ਹਨ। ਇਨ੍ਹਾਂ ਹੱਕਾਂ ਤੇ ਫ਼ਰਜ਼ਾਂ ਨੂੰ ਕਦਰਾਂ-ਕੀਮਤਾਂ (values) ਕਿਹਾ ਜਾਂਦਾ ਹੈ। ਜਿਸ ਤਰ੍ਹਾਂ ਆਰਥਿਕ ਸੰਗਠਨ ਚਲਾਣ ਲਈ ਵਸਤਾਂ ਦੀਆਂ ਕੀਮਤਾਂ ਨੀਯਤ ਕਰਨੀਆਂ ਪੈਂਦੀਆਂ ਹਨ, ਸਮਾਜ ਚਲਾਣ ਲਈ ਸਮਾਜਿਕ ਕੀਮਤਾਂ ਨੀਯਤ ਕਰਨੀਆਂ ਪੈਂਦੀਆਂ ਹਨ।

ਜਿਸ ਤਰ੍ਹਾਂ ਵਸਤਾਂ ਦੀਆਂ ਕੀਮਤਾਂ ਬਦਲਦੀਆਂ ਰਹਿੰਦੀਆਂ ਹਨ, ਸਮਾਜਿਕ ਕੀਮਤਾਂ ਵਿਚ ਵੀ ਕੁਝ ਤਬਦੀਲੀ ਆਉਂਦੀ ਰਹਿੰਦੀ ਹੈ। ਕਈ ਤਬਦੀਲੀਆਂ ਸਮੇਂ ਨਾਲ ਆਉਂਦੀਆਂ ਹਨ ਅਤੇ ਕਈਆਂ ਦਾ ਨਿਰਭਰ ਦੇਸ਼ ਬਦਲੀ ’ਤੇ ਹੁੰਦਾ ਹੈ। ਪੁਰਾਣੇ ਜ਼ਮਾਨੇ ਵਿਚ ਸਦਾਚਾਰਕ ਕੀਮਤਾਂ ਹੋਰ ਸਨ ਅਤੇ ਅੱਜ ਕੁਝ ਹੋਰ ਹੋ ਗਈਆਂ ਹਨ। ਹਰ ਸੁਸਾਇਟੀ ਆਪਣੀਆਂ ਵੱਖਰੀਆਂ ਕੀਮਤਾਂ ਰੱਖਦੀ ਹੈ ਜਾਂ ਘੱਟੋ-ਘੱਟ ਦਬਾਅ ਪਾਉਣ ਦਾ ਫਰਕ ਹੁੰਦਾ ਹੈ। ਹਰ ਸਮਾਜ ਵਿਚ ਹੱਕਾਂ ਦੀ ਦੁਰਵਰਤੋਂ (exploitation) ਜ਼ਰੂਰ ਹੁੰਦੀ ਹੈ, ਕਿਸੇ ਵਿਚ ਥੋੜ੍ਹੀ ਤੇ ਕਿਸੇ ਵਿਚ ਬਹੁਤੀ ਇਸ ਬਾਰੇ ਵਿਭਿੰਨ ਰਾਵਾਂ ਬਣ ਜਾਂਦੀਆਂ ਹਨ। ਦੂਸਰੇ ਦੇਸ਼ਾਂ ਦੇ ਲੋਕ ਭਾਰਤ ਵਿਚ ਪ੍ਰਚਲਿਤ ਜਾਤ-ਪਾਤ ਦੇ ਸਿਸਟਮ ਨੂੰ ਲੁੱਟ-ਖਸੁੱਟ ਕਹਿੰਦੇ ਹਨ। ਹਿੰਦੂ ਭਰਾ ਇਸ ਨੂੰ ਨਹੀਂ ਮੰਨਦੇ। ਸੋ ਇਸ ਠੀਕ ਤੇ ਗ਼ਲਤ ਦੀ ਚੇਤੰਨਤਾ ਦੇ ਸਿੱਟੇ ਵਜੋਂ ਹਰ ਸਮਾਜ ਇਨਸਾਫ਼ ਤੇ ਜ਼ੁਲਮ, ਪਿਆਰ ਤੇ ਨਫ਼ਰਤ, ਰੂਪਤਾ ਤੇ ਕੁਰੂਪਤਾ ਅਤੇ ਸ਼ਿਸ਼ਟਾਚਾਰ ਤੇ ਭ੍ਰਿਸ਼ਟਾਚਾਰ ਬਾਰੇ ਕੋਈ ਕੀਮਤਾਂ ਦਾ ਨਜ਼ਾਮ ਸਥਾਪਤ ਕਰਦਾ ਹੈ। ਇਹ ਕੀਮਤਾਂ ਸੱਭਿਆਚਾਰ ਦਾ ਇਕ ਜ਼ਰੂਰੀ ਅੰਗ ਬਣ ਜਾਂਦੀਆਂ ਹਨ।

ਮਨੁੱਖ ਹਮੇਸ਼ਾਂ ਸਮਾਜ ਵਿਚ ਰਿਹਾ ਹੈ। ਇਹ ਇਸ ਦਾ ਕੁਦਰਤੀ ਸੁਭਾਵ ਹੈ। ਇਸ ਤੋਂ ਇਲਾਵਾ ਮਨੁੱਖ ਧਰਮ ਤੋਂ ਬਿਨਾਂ ਭੀ ਕਦੀ ਨਹੀਂ ਰਿਹਾ। ਇਤਿਹਾਸ ਇਹ ਦੱਸਦਾ ਹੈ ਕਿ ਕਦੀ-ਕਦੀ ਕੁਝ ਲੋਕ ਧਰਮ ਦੇ ਵਿਰੁੱਧ ਉੱਠਦੇ ਰਹੇ ਹਨ ਪਰ ਇਨ੍ਹਾਂ ਦਾ ਅਸਰ ਥੋੜ੍ਹ-ਚਿਰਾ ਹੀ ਸਾਬਤ ਹੁੰਦਾ ਰਿਹਾ ਹੈ। ਇਸ ਲਈ ਹਰ ਧਰਮ ਨੇ ਕੁਝ ਸਦਾਚਾਰਕ ਕੀਮਤਾਂ ਦਿੱਤੀਆਂ ਹਨ ਅਤੇ ਠੀਕ ਤੇ ਗ਼ਲਤ ਦੇ ਅੰਤਰ ’ਤੇ ਰੋਸ਼ਨੀ ਪਾਈ ਹੈ। ਇਨ੍ਹਾਂ ਕੀਮਤਾਂ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

*ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥* (ਪੰਨਾ ੮)
*ਰਾਤੀ ਰੁਤੀ ਥਿਤੀ ਵਾਰ॥*
*ਪਵਣ ਪਾਣੀ ਅਗਨੀ ਪਾਤਾਲ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥*
*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥*
*ਤਿਨ ਕੇ ਨਾਮ ਅਨੇਕ ਅਨੰਤ॥*
*ਕਰਮੀ ਕਰਮੀ ਹੋਇ ਵੀਚਾਰੁ॥*
*ਸਚਾ ਆਪਿ ਸਚਾ ਦਰਬਾਰੁ॥* (ਪੰਨਾ ੭)
*ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ॥*
*ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ॥*

*ਲੇਖੈ ਸਾਹ ਲਵਾਈਅਹਿ ਪੜੇ ਕਿ ਪੁਛਣ ਜਾਉ॥* (ਪੰਨਾ ੧੫)
*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥*
*ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ॥*
*ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥੧॥*
*ਬਾਬਾ ਬੋਲੀਐ ਪਤਿ ਹੋਇ॥*
*ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥* (ਪੰਨਾ ੧੫)
*ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥*
*ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥*
*ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥੨॥*
*ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥*
*ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥* (ਪੰਨਾ ੧੫)

### ਕੀ ਇਹ ਕੀਮਤਾਂ ਅੰਤ੍ਰੀਵ ਹੁੰਦੀਆਂ ਹਨ ਜਾਂ ਬਾਹਰਮੁਖੀ?

ਇਸ ਬਾਰੇ ਦੋ ਖਿਆਲ ਹਨ: (੧) ਕਈ ਲੋਕ ਇਨ੍ਹਾਂ ਨੂੰ ਅੰਤ੍ਰੀਵ (subjective) ਸਮਝਦੇ ਹਨ ਭਾਵ ਕਿ ਇਨ੍ਹਾਂ ਦਾ ਨਿਰਭਰ ਮਨੁੱਖ ਦੇ ਆਪਣੇ ਮਨ ਉੱਤੇ ਹੁੰਦਾ ਹੈ। ਕੋਈ ਆਦਮੀ ਕਿਸੇ ਨੂੰ ਚੰਗੀ ਚੀਜ਼ ਸਮਝਦਾ ਹੈ ਅਤੇ ਦੂਸਰਾ ਕਿਸੇ ਹੋਰ ਨੂੰ। ਮਨ ਤੇ ਸੁਭਾਅ ਵੱਖਰੇ ਹੋਣ ਕਰਕੇ ਚੰਗੇ-ਬੁਰੇ ਦੀ ਸੂਝ ਦਾ ਹਰ ਇਕ ਦਾ ਮਿਆਰ ਵੱਖਰਾ ਬਣ ਜਾਂਦਾ ਹੈ। ਜਿਤਨੇ ਮਨੁੱਖ ਉਤਨੇ ਹੀ ਮਿਆਰ। (੨) ਦੂਸਰੇ ਪਾਸੇ ਉਹ ਚਿੰਤਕ ਹਨ ਜੋ ਇਹ ਠੀਕ ਤੇ ਗਲਤ ਦਾ ਭੇਤ ਬਾਹਰ-ਮੁਖੀ ਸਮਝਦੇ ਹਨ। ਅਫ਼ਲਾਤੂਨ ਤੇ ਅਰਸਤੂ ਇਹ ਰਾਏ ਰੱਖਦੇ ਹਨ। ਜੇ ਇਨ੍ਹਾਂ ਕੀਮਤਾਂ ਨੂੰ ਬਾਹਰ-ਮੁਖੀ ਸਮਝੀਏ ਤਦ ਹੀ ਕੋਈ ਸਾਰਿਆਂ ਲਈ ਸਾਂਝਾ ਮਿਆਰ ਬਣ ਸਕਦਾ ਹੈ ਅਤੇ ਲੋਕਾਂ ਨੂੰ ਇਸ ਉੱਤੇ ਚੱਲਣ ਲਈ ਪ੍ਰੇਰਤ ਕੀਤਾ ਜਾ ਸਕਦਾ ਹੈ।

### ਕੀਮਤਾਂ ਅਤੇ ਪਦਾਰਥਕ ਉੱਨਤੀ

ਅੱਜ ਸਾਇੰਸ ਨੇ ਬਹੁਤ ਉੱਨਤੀ ਕਰ ਲਈ ਹੈ। ਮਨੁੱਖੀ ਵਿਦਿਆ ਤੇ ਮਾਨਵ ਵਿਗਿਆਨ ਨੇ ਬਹੁਤ ਨਵੀਆਂ ਚੀਜ਼ਾਂ ਲੱਭੀਆਂ ਹਨ। ਉਨ੍ਹਾਂ ਨੇ ਭਿੰਨ-ਭਿੰਨ ਪ੍ਰਕਾਰ ਦੇ ਲੋਕਾਂ ਦੇ ਰਸਮਾਂ-ਰਿਵਾਜਾਂ ਦੀ ਖੋਜ ਕੀਤੀ ਹੈ ਅਤੇ ਉਨ੍ਹਾਂ ਦੀਆਂ ਪ੍ਰਚੱਲਤ ਕੀਮਤਾਂ ਦਾ ਅਧਿਐਨ ਕੀਤਾ ਹੈ। ਇਹ ਕੇਵਲ ਤੱਥਾਂ ਦਾ ਵਰਣਨ ਹੈ। ਇਹ ਕਿਸੇ ਨੇ ਨਹੀਂ ਦੱਸਿਆ ਕਿ ਚੰਗਿਆਈਆਂ ਤੇ ਬੁਰਿਆਈਆਂ ਦਾ ਮਿਆਰ ਕੀ ਹੋਣਾ ਚਾਹੀਦਾ ਹੈ। ਬਹੁਤ ਸਾਇੰਸਦਾਨ ਤਾਂ ਇਹ ਕਹਿਣ ਲੱਗ ਪਏ ਹਨ ਕਿ ਇਨ੍ਹਾਂ ਕੀਮਤਾਂ ਦਾ ਕੋਈ ਸਾਂਝਾ ਮਿਆਰ ਹੀ ਨਹੀਂ ਹੁੰਦਾ। ਇਹ ਸਭ ਸਬੰਧਕੀ (relative) ਹਨ। ਕੁਝ ਹੱਦ ਤਕ ਇਹ ਗੱਲ ਠੀਕ ਹੈ ਪਰ ਕੁਝ ਚੀਜ਼ਾਂ ਅਜਿਹੀਆਂ ਹਨ ਜੋ ਹਮੇਸ਼ਾਂ ਹਰ ਪ੍ਰਕਾਰ ਦੀ ਸੁਸਾਇਟੀ ਵਿਚ ਚੰਗੀਆਂ ਮੰਨੀਆਂ ਜਾਂਦੀਆਂ ਹਨ ਜਿਵੇਂ ਕਿ ਸਿਹਤ, ਗਿਆਨ, ਸਿਆਣਪ, ਪਿਆਰ, ਦੋਸਤੀ, ਸ਼ੁਕਰਾਨਾ, ਸੁੰਦਰਤਾ ਆਦਿ।

ਆਧੁਨਿਕ ਸਮੇਂ ਦੀ ਤਕਨੀਕੀ ਉੱਨਤੀ ਨੇ ਸਦਾਚਾਰਕ ਕੀਮਤਾਂ 'ਤੇ ਬਹੁਤ ਬੁਰਾ ਅਸਰ

ਪਾਇਆ ਹੈ। ਸਮਾਜ ਦੇ ਬਹੁਤ ਸਾਰੇ ਹਿੱਸੇ ਨਿਘਰਦੇ ਚਲੇ ਜਾ ਰਹੇ ਹਨ। ਸਾਨੂੰ ਇਹ ਭੁਲੇਖਾ ਰਿਹਾ ਹੈ ਕਿ ਬਹੁਤੀਆਂ ਮਸ਼ੀਨਾਂ ਤੇ ਮੋਟਰ ਕਾਰਾਂ ਆਉਣ ਨਾਲ ਮਨੁੱਖ ਦੀ ਖ਼ੁਸ਼ੀ ਵਿਚ ਵਾਧਾ ਹੋਵੇਗਾ ਅਤੇ ਉਸ ਦਾ ਜੀਵਨ ਚੰਗਾ ਬਣ ਜਾਵੇਗਾ ਪਰ ਵੇਖਣ ਵਿਚ ਆਉਂਦਾ ਹੈ ਕਿ ਲੱਖਾਂ ਹੀ ਨਵੇਂ ਆਦਮੀ ਸਮਾਜਿਕ ਅਖਾੜੇ ਵਿਚ ਹਰ ਰੋਜ਼ ਆ ਰਹੇ ਹਨ ਅਤੇ ਵਿੱਦਿਆ ਉੱਚ ਦਰਜੇ ਦੀ ਧੰਧੇ ਬਧਕ (vocational) ਬਣਦੀ ਚਲੀ ਜਾ ਰਹੀ ਹੈ। ਉਨ੍ਹਾਂ ਨੂੰ ਮਸ਼ੀਨਾਂ ਤੇ ਔਜ਼ਾਰਾਂ ਦਾ ਗਿਆਨ ਦਿੱਤਾ ਜਾਂਦਾ ਹੈ ਪਰ ਇਤਿਹਾਸਕ ਤੇ ਸੱਭਿਆਚਾਰਕ ਵਿਰਸੇ ਵਲੋਂ ਉਹ ਬਿਲਕੁਲ ਕੋਰੇ ਹਨ। ਸਦਾਚਾਰਕ ਕੋਡ ਤੇ ਮਿਆਰ ਖ਼ਤਮ ਹੋ ਗਏ ਹਨ। ਇਨ੍ਹਾਂ ਬਿਨਾਂ ਸੱਭਿਆਚਾਰ ਉੱਨਤ ਨਹੀਂ ਹੁੰਦਾ। ਸੋ ਅੱਜ ਦਾ ਮਸ਼ੀਨੀ ਨਜ਼ਾਮ ਵਹਿਸ਼ੀ ਤੇ (Mass man) ਪੈਦਾ ਕਰ ਰਿਹਾ ਹੈ, ਬਹੁਤ ਸਾਰੇ ਸੂਝਵਾਨ ਉਜੱਡ ਬਣਦੇ ਚਲੇ ਜਾ ਰਹੇ ਹਨ। ਅਪਰਾਧ ਵਧ ਰਿਹਾ ਹੈ, ਵਿਸ਼ੇਸ਼ ਤੌਰ 'ਤੇ ਅੱਲ੍ਹੜਾਂ ਵਿਚ। ਹਰ ਥਾਂ ਮਸ਼ੀਨ ਹੀ ਮਸ਼ੀਨ ਪਾਈ ਜਾਂਦੀ ਹੈ, ਮਨੁੱਖ ਦੀ ਕਸਵੱਟੀ ਕਿਤੇ ਨਹੀਂ ਦਿਸਦੀ। ਇਸ ਲਈ ਜ਼ਿੰਮੇਵਾਰੀ ਦਾ ਅਹਿਸਾਸ ਖ਼ਤਮ ਹੋ ਰਿਹਾ ਹੈ। ਵਿਦਿਆਰਥੀ ਗ਼ਲਤ ਰਸਤਿਆਂ 'ਤੇ ਪੈ ਰਹੇ ਹਨ। ਇਹ ਤਕਨੀਕੀ ਕਾਢਾਂ ਹਡ-ਭੰਨਵੀਂ ਮੁਸ਼ੱਕਤ ਤੋਂ ਬਚਾ ਸਕਦੀਆਂ ਹਨ ਅਤੇ ਸਭਿਆਚਾਰਕ ਵਿਕਾਸ ਦੇ ਦਰਵਾਜ਼ੇ ਖੋਲ੍ਹ ਸਕਦੀਆਂ ਹਨ ਪਰ ਇਨ੍ਹਾਂ ਦਾ ਅਸਰ ਉਦੋਂ ਘਾਤਕ ਬਣ ਜਾਂਦਾ ਹੈ ਜਦੋਂ ਇਹ ਮਨੁੱਖਤਾ ਹੀਣ ਹੋ ਜਾਣ ਅਤੇ ਆਪੇ ਦਾ ਡਸਿਪਲਨ ਉੱਡ ਜਾਏ।

ਇਸ ਵੇਲੇ ਬੁਨਿਆਦੀ ਸੁਆਲ ਇਹ ਹੈ ਕਿ ਕੀ ਅਸੀਂ ਖ਼ੁਦਗਰਜ਼ੀ ਤੇ ਪਸ਼ੂਪੁਣੇ ਨੂੰ ਵਧਾ ਰਹੇ ਹਾਂ ਜਾਂ ਘਟਾ ਰਹੇ ਹਾਂ। ਕੀ ਸਾਡੇ ਵਿਚ ਪਰਉਪਕਾਰ ਤੇ (creativity) ਦਾ ਅੰਸ਼ ਘੱਟ ਰਿਹਾ ਹੈ ਜਾਂ ਵੱਧ ਰਿਹਾ ਹੈ। ਇਨ੍ਹਾਂ ਸੁਆਲਾਂ ਦੇ ਜੁਆਬ ਉੱਤੇ ਸਾਡੀ ਸਭਿਅਤਾ ਤੇ ਸਭਿਆਚਾਰ ਦਾ ਨਿਰਭਰ ਹੈ। ਸਭਿਆਚਾਰ ਨੂੰ ਬਚਾਉਣ ਲਈ ਅੰਤਮ ਕੀਮਤ self realisation ਦੀ ਹੈ ਜਿਸ ਦਾ ਭਾਵ ਇਹ ਹੈ ਕਿ ਮਨੁੱਖ ਵਿਚ ਪਾਈ ਜਾਂਦੀ ਮਨੁੱਖਤਾ ਦਾ ਵਿਕਾਸ ਹੋਵੇ। ਏਹੀ ਕੀਮਤ ਹੈ ਜਿਸ ਉੱਤੇ ਸਭ ਧਰਮ ਤੇ ਫ਼ਿਲਾਸਫ਼ਰ ਜ਼ੋਰ ਦਿੰਦੇ ਹਨ। ਅੱਜ ਸਾਡੇ ਸਾਹਮਣੇ ਸਮੱਸਿਆ ਨਵੇਂ ਸਿਰੇ ਤੋਂ ਸਮਾਜਿਕ ਕੀਮਤਾਂ ਲੱਭਣ ਦੀ ਹੈ। ਸਾਇੰਸ ਦੀ ਉਨੱਤੀ ਨੇ ਕੋਈ ਵੀ ਨਵੀਂ ਕੀਮਤ ਨਹੀਂ ਦਿੱਤੀ, ਪੁਰਾਣੀਆਂ ਜ਼ਰੂਰ ਖ਼ਤਮ ਕਰ ਦਿੱਤੀਆਂ ਹਨ। ਇਸ ਨੇ ਧਰਮ ਨੂੰ ਜ਼ਰੂਰ ਤਿਲਾਂਜਲੀ ਦੇ ਦਿੱਤੀ ਹੈ ਜੋ ਕਿ ਸਦਾਚਾਰ ਦਾ ਇਕ ਵੱਡਾ ਸੋਮਾ ਸਮਝਿਆ ਜਾਂਦਾ ਸੀ। ਪੁਰਾਣੀਆਂ ਸਦਾਚਾਰਕ ਕੀਮਤਾਂ ਨੂੰ ਛੱਡਣਾ ਤੇ ਨਵੀਆਂ ਪੈਦਾ ਨਾ ਕਰਨੀਆਂ, ਇਕ ਅਜਿਹੀ ਸਥਿਤੀ ਹੈ ਜਿਸ ਕਰਕੇ ਦੁਨੀਆਂ ਕਿਸੇ ਤਬਾਹੀ ਵੱਲ ਨੂੰ ਭੱਜੀ ਜਾ ਰਹੀ ਹੈ। ਸਦਾਚਾਰਕ ਕੀਮਤਾਂ ਵੱਲ ਧਿਆਨ ਦੇਣਾ। ਇਸ ਵੇਲੇ ਸਭ ਤੋਂ ਵੱਡੀ ਸਮਾਜਿਕ ਲੋੜ ਹੈ। ਕੀ ਸਾਇੰਸਦਾਨ ਪ੍ਰਮਾਣੂ ਸ਼ਕਤੀ ਨੂੰ ਲੱਭਣ ਦੀ ਥਾਂ ਕਿਸੇ ਹੋਰ ਸ਼ਕਤੀ ਨੂੰ ਲੱਭਣ ਵੱਲ ਧਿਆਨ ਦੇਣਗੇ ਜੋ ਹਮੇਸ਼ਾਂ ਸਦਾਚਾਰ ਨੂੰ ਮੁਖ ਰੱਖਦੀ ਹੈ?

(੬/੧੯੭੫)



# ਸ਼ਹੀਦ ਤੇ ਸ਼ਹਾਦਤ ਸੰਕਲਪ ਤੇ ਰਵਾਇਤ

'ਸ਼ਹੀਦ' ਤੇ 'ਸ਼ਹਾਦਤ' ਦੋਵੇਂ ਅਰਬੀ ਭਾਸ਼ਾ ਦੇ ਸ਼ਬਦ ਹਨ। ਸ਼ਹੀਦ ਦਾ ਭਾਵ 'ਗਵਾਹ' ਹੈ, ਜਦੋਂ ਕਿ ਸ਼ਹਾਦਤ ਤੋਂ ਭਾਵ ਹੈ 'ਗਵਾਹੀ'। ਆਮ ਵਿਅਕਤੀ ਲਈ ਨਿੱਜੀ ਸੁਆਰਥ ਨੂੰ ਲਾਂਭੇ ਰੱਖ ਕੇ, ਦੂਜਿਆਂ ਤੇ ਹਿਤ ਵਿਚ ਜੀਵਨ ਦੇਣ ਵਾਲੇ ਵਿਅਕਤੀ ਨੂੰ ਸ਼ਹੀਦ ਕਿਹਾ ਜਾਂਦਾ ਹੈ ਪਰ ਅੱਜ-ਕਲ੍ਹ ਸ਼ਹਾਦਤ ਜੀਵਨ ਦੇਣ ਤਕ ਹੀ ਸੀਮਤ ਨਹੀਂ, ਸਗੋਂ ਕਿਸੇ ਵਿਸ਼ੇਸ਼ ਲਕਸ਼ ਦੀ ਪੂਰਤੀ ਲਈ ਜੀਵਨ ਭਰ ਸੰਘਰਸ਼ ਕਰਨ ਵਾਲੇ ਨੂੰ ਵੀ 'ਜ਼ਿੰਦਾ-ਸ਼ਹੀਦ' ਕਿਹਾ ਜਾਂਦਾ ਹੈ। ਇਹ ਰੁਤਬਾ ਅਜਿਹੇ ਵਿਅਕਤੀ ਨੂੰ ਦੇਣ ਵਾਲਾ ਨਿਆਏ-ਸੰਗਤ ਹੈ। ਅਸਲ ਵਿਚ ਅਜਿਹਾ ਵਿਅਕਤੀ ਵੀ ਜੀਵਨ ਦਾਨੀ ਹੀ ਹੁੰਦਾ ਹੈ। ਸਾਡੇ ਵਿਚਾਰ ਅਨੁਸਾਰ ਜ਼ਿੰਦਗੀ ਨੂੰ ਹੂਲਣ ਵਾਲਾ ਅਤੇ ਜ਼ਿੰਦਗੀ ਭਰ ਸਮਰਪਿਤ ਦੋਵੇਂ ਸ਼ਹੀਦ ਹੁੰਦੇ ਹਨ।

ਸ਼ਹੀਦ ਜਿਸ ਕਾਰਜ ਲਈ ਸ਼ਹਾਦਤ ਦੇ ਰਿਹਾ ਹੁੰਦਾ ਹੈ, ਉਹ ਉਸ ਪ੍ਰਤੀ ਸੁਚੇਤ ਰੂਪ ਵਿਚ ਸਮਰਪਿਤ ਹੁੰਦਾ ਹੈ। ਰਾਜਨੀਤਿਕ ਲਾਭਾਂ ਦੀ ਸੰਕੀਰਣਤਾ ਨਾਲ ਘਿਰੇ ਲੋਕਾਂ ਅਤੇ ਜ਼ਾਲਮ ਲੋਕਾਂ ਦਾ ਸਤਾਏ ਲੋਕਾਂ ਵੱਲੋਂ ਕਤਲ, ਸ਼ਹਾਦਤ ਨਹੀਂ ਹੁੰਦਾ। ਸ਼ਹਾਦਤ ਉਹ ਉੱਚ ਰੁਤਬਾ ਹੈ ਜੋ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦਾ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥* *(ਪੰਨਾ ੫੮੦-੮੧)*

ਹਰ ਦੇਸ਼ ਤੇ ਕੌਮ ਦੇ ਲੋਕਾਂ ਦਾ ਇਹ ਵਿਸ਼ਵਾਸ ਹੈ ਕਿ ਸ਼ਹੀਦ ਦਾ ਖ਼ੂਨ ਕਦੇ ਵਿਅਰਥ ਨਹੀਂ ਜਾਂਦਾ। ਕਿਸੇ ਦੀ ਸ਼ਹਾਦਤ ਕਿੰਨੀ ਮਹਾਨ ਹੈ, ਇਸ ਦਾ ਅਨੁਮਾਨ ਉਸ ਤੋਂ ਬਾਅਦ ਉਸ ਦੀ ਵਿਚਾਰਧਾਰਾ ਦੇ ਅਨੁਯਾਈਆਂ ਅਤੇ ਹਮਾਇਤੀਆਂ ਦੀ ਗਿਣਤੀ ਤੋਂ ਹੋ ਸਕਦਾ ਹੈ। ਉਸ ਵੱਲੋਂ ਜਿਸ ਕਾਰਜ ਲਈ ਸ਼ਹਾਦਤ ਦਿੱਤੀ ਹੋਵੇ ਉਸ ਦੀ ਪੂਰਤੀ ਲਈ ਜੇ ਹੋਰ ਵਿਅਕਤੀ ਸ਼ਹੀਦ ਨਹੀਂ ਹੁੰਦਾ ਤਾਂ ਉਸ ਦੀ ਸ਼ਹਾਦਤ ਫਿੱਕੀ ਪੈ ਜਾਂਦੀ ਹੈ। ਜੇਕਰ ਹੋਰ ਵਿਅਕਤੀ ਉਸ ਲਕਸ਼ ਦੀ ਪੂਰਤੀ ਲਈ ਸੀਸ ਤਲੀ ਉਪਰ ਧਰ ਕੇ ਜੂਝਦੇ ਹੋਣ ਤਾਂ ਨਵੇਂ ਯੁੱਗ ਦੀ ਸ਼ੁਰੂਆਤ ਹੁੰਦੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਵੀ 'ਮਹਾਨ ਕੋਸ਼' ਵਿਚ ਦੱਸਿਆ ਹੈ ਕਿ ਲੋਕ ਜਿਸ ਦੀ ਸਾਖੀ ਭਰਨ, ਉਹ ਸ਼ਹੀਦ ਹੈ।

'ਸ਼ਹੀਦ' ਤੇ 'ਸ਼ਹਾਦਤ' ਭਾਰਤੀ ਸੰਕਲਪ ਨਹੀਂ ਹਨ। ਇਹ ਦੋਵੇਂ ਇਸਲਾਮਕ ਸੰਕਲਪ ਹਨ। ਇਨ੍ਹਾਂ ਸ਼ਬਦਾਂ ਦੀ ਵਰਤੋਂ ਅਰਬਾਂ ਦੇ ਭਾਰਤ ਵਿਚ ਆਉਣ ਨਾਲ ਹੀ ਸ਼ੁਰੂ ਹੋਈ ਹੈ। ਅਸਲੀਅਤ ਤਾਂ ਇਹ ਹੈ ਕਿ 'ਸ਼ਹੀਦ' ਤੇ 'ਸ਼ਹਾਦਤ' ਦਾ ਵਿਕਲਪ ਭਾਰਤੀ ਧਰਮਾਂ ਕੋਲ ਪਹਿਲਾਂ ਹੈ ਹੀ ਨਹੀਂ ਸੀ। ਵੇਦਿਕ ਕਾਲ ਵਿਚ ਬਲੀਆਂ (Sacrifices) ਜ਼ਰੂਰ ਹੁੰਦੀਆਂ ਸਨ ਪਰ ਇਹ ਬਲੀਆਂ ਪਸ਼ੂਆਂ ਦੀਆਂ ਦਿੱਤੀਆਂ ਜਾਂਦੀਆਂ ਸਨ। ਇਨ੍ਹਾਂ ਬਲੀਆਂ ਦਾ ਮੰਤਵ ਦੇਵਤਿਆਂ ਅਤੇ ਪਿਤਰਾਂ ਦੀ ਖ਼ੁਸ਼ੀ

ਹਾਸਲ ਕਰਨਾ ਸੀ। ਇਹ ਬਲੀਆਂ ਨਿਸ਼ਚਿਤ ਕਰਮ-ਕਾਂਡਾਂ ਉੱਪਰ ਆਧਾਰਿਤ ਸਨ। ਹਰ ਬਲੀ ਲਈ ਵਿਸ਼ੇਸ਼ ਪਸ਼ੂ ਅਤੇ ਵਿਸ਼ੇਸ਼ ਵੇਦ-ਮੰਤਰ ਨਿਸ਼ਚਿਤ ਸਨ। ਵਿਸ਼ੇਸ਼ ਬਲੀ ਦੇ ਮਹਾਤਮ ਵਜੋਂ ਵਿਸ਼ੇਸ਼ ਦੇਵਤੇ ਦੀ ਖ਼ੁਸ਼ੀ ਹਾਸਲ ਹੁੰਦੀ ਮੰਨੀ ਜਾਂਦੀ ਸੀ। ਬਾਅਦ ਵਿਚ ਬੁੱਧ ਮੱਤ ਅਤੇ ਜੈਨ ਮੱਤ ਦੇ ਵਧਣ-ਫੁੱਲਣ ਨਾਲ ਇਸ ਕਰਮ-ਕਾਂਡ ਉੱਪਰ ਕੁਝ ਰੋਕ ਤਾਂ ਲੱਗ ਗਈ ਪਰ ਇਨ੍ਹਾਂ ਮਤਾਂ ਦੁਆਰਾ ਅਹਿੰਸਾ ਦੇ ਸਿਧਾਂਤ ਉੱਪਰ ਦਿੱਤਾ ਜ਼ੋਰ, ਭਾਰਤੀ ਲੋਕਾਂ ਦੀ ਆਜ਼ਾਦ ਹੋਂਦ ਅਤੇ ਸੋਚਣੀ ਲਈ ਘਾਤਕ ਸਿਧ ਹੋਇਆ। ਇਹੀ ਉਹ ਕਾਰਨ ਸੀ ਜਿਸ ਨੇ ਭਾਰਤੀ ਲੋਕਾਂ ਦੇ ਮਨਾਂ ਵਿਚ ਘੋਰ ਨਿਰਾਸਤਾ, ਪਾਪ ਦਾ ਡਰ (ਜੋ ਬਾਅਦ ਵਿਚ ਡਰਪੋਕਤਾ ਦੇ ਰੂਪ ਵਿਚ ਉਨ੍ਹਾਂ ਦਾ ਸਦੀਵੀ ਚਿਹਨ ਬਣ ਗਿਆ), ਆਤਮ-ਪੂਰਕਤਾ ਭਾਵ ਸਵਾਰਥ ਆਦਿ ਢਾਹੂ ਬਿਰਤੀਆਂ ਅਤੇ ਰੁਚੀਆਂ ਪੈਦਾ ਕਰ ਦਿੱਤੀਆਂ। ਜੇ ਇਹ ਕਿਹਾ ਜਾਵੇ ਕਿ ਭਾਰਤ ਦੇ ਸਦੀਆਂ ਤਕ ਗ਼ੁਲਾਮ ਰਹਿਣ ਦਾ ਇਕ ਕਾਰਨ ਭਾਰਤੀ ਧਰਮਾਂ ਦਾ ਰਿਣਾਤਮਿਕ ਵਿਵਹਾਰ ਸੀ, ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ। ਭਾਰਤੀ ਧਰਮਾਂ ਨੇ ਹਮੇਸ਼ਾਂ ਕੇਵਲ 'ਅੱਗਾ' ਸੰਵਾਰਨ ਲਈ ਹੀ ਪ੍ਰੇਰਿਆ ਹੈ। ਇਸੇ ਲਈ ਸੰਨਿਆਸੀ ਅਤੇ ਤਿਆਗੀ ਭਾਰਤੀ ਲੋਕਾਂ ਦੇ ਆਦਰਸ਼ ਰਹੇ ਹਨ। ਇਨ੍ਹਾਂ ਲਈ ਮਾਨਵੀ ਕਦਰਾਂ-ਕੀਮਤਾਂ, ਮਨੁੱਖੀ ਆਜ਼ਾਦੀ ਅਤੇ ਮਨੁੱਖੀ ਸਮੱਸਿਆਵਾਂ ਦਾ ਕੋਈ ਮਹੱਤਵ ਨਹੀਂ ਰਿਹਾ ਸੀ।

ਇਸਲਾਮ ਵਿਚ ਵੀ ਪਸ਼ੂਆਂ ਦੀ ਕੁਰਬਾਨੀ ਹੁਣ ਤਕ ਜਿਉਂ ਦੀ ਤਿਉਂ ਚਲੀ ਆ ਰਹੀ ਹੈ। ਇਹ ਕੁਰਬਾਨੀ ਸਿਧਾਂਤਕ ਪੱਖ ਤੋਂ ਵੇਦਿਕ ਬਲੀ ਨਾਲੋਂ ਭਿੰਨ ਨਹੀਂ ਹੈ। ਅਸਲ ਵਿਚ ਇਸ ਤਰ੍ਹਾਂ ਦੇ ਕਰਮ-ਕਾਂਡ ਆਦਿ ਧਰਮਾਂ (Primitive Religions) ਵਿਚ ਪਾਏ ਜਾਂਦੇ ਸਨ। ਟੋਟਮ (Totem) ਨੂੰ ਵਿਸ਼ੇਸ਼ ਮੌਕਿਆਂ ਉੱਪਰ ਮਾਰ ਕੇ ਖਾਣਾ ਆਦਿ ਧਰਮਾਂ ਦਾ ਸਾਂਝਾ ਲੱਛਣ ਸੀ ਪਰ ਇਸਲਾਮ ਵਿਚ ਜਹਾਦ (ਧਰਮ ਯੁੱਧ) ਦੇ ਰਾਹ ਵਿਚ ਸ਼ਹੀਦ ਹੋਣ ਵਾਲੇ ਮਨੁੱਖ ਦੀ ਬਹੁਤ ਪ੍ਰਸ਼ੰਸਾ ਕੀਤੀ ਗਈ ਹੈ। ਜਹਾਦ ਕਰਦਿਆਂ ਸ਼ਹੀਦ ਹੋਣ ਵਾਲਾ ਮੁਸਲਮਾਨ ਅੱਲ੍ਹਾ ਦੇ ਪਿਆਰਿਆਂ ਵਿਚ ਗਿਣਿਆ ਜਾਂਦਾ ਹੈ।

ਇਨ੍ਹਾਂ ਭਾਰਤੀ ਅਤੇ ਅਰਬੀ ਧਰਮ ਪ੍ਰੰਪਰਾਵਾਂ ਤੋਂ ਸਿੱਖ ਧਰਮ ਵਿਚ 'ਸ਼ਹੀਦ' ਤੇ 'ਸ਼ਹਾਦਤ' ਦਾ ਸੰਕਲਪ ਭਿੰਨ ਰੂਪ ਵਿਚ ਪ੍ਰਸਤੁਤ ਹੋਇਆ ਹੈ। ਸਿੱਖ ਧਰਮ ਵਿਚ ਬਲੀ ਜਾਂ ਕੁਰਬਾਨੀ ਦੇ ਕਰਮ-ਕਾਂਡ ਨੂੰ ਗ਼ੈਰ-ਜ਼ਰੂਰੀ ਅਤੇ ਨਿਰਾਰਥਕ ਦੱਸਿਆ ਗਿਆ ਹੈ:

*ਹੋਮ ਜਗ ਜਪ ਤਪ ਸਭਿ ਸੰਜਮ*
*ਤਟਿ ਤੀਰਥਿ ਨਹੀ ਪਾਇਆ॥*
*ਮਿਟਿਆ ਆਪੁ ਪਏ ਸਰਣਾਈ*
*ਗੁਰਮੁਖਿ ਨਾਨਕ ਜਗਤੁ ਤਰਾਇਆ॥* (ਪੰਨਾ ੧੧੩੯)

ਇਸ ਕਰਮ-ਕਾਂਡ ਨੂੰ ਹਉਮੈ ਵਧਾਉਣ ਵਾਲਾ ਦੱਸਿਆ ਗਿਆ ਹੈ। ਇਸ ਹਉਮੈ ਕਾਰਨ ਮਨੁੱਖ ਸੰਕੀਰਣ ਅਤੇ ਸਵਾਰਥੀ ਬਣ ਜਾਂਦਾ ਹੈ। ਇਹ ਸੰਕੀਰਣਤਾ ਅਤੇ ਸਵਾਰਥ, ਪਰਉਪਕਾਰ ਅਤੇ ਸੇਵਾ ਦੇ ਵਿਰੋਧੀ ਹਨ। ਜਦੋਂ ਕਿ ਪਰਉਪਕਾਰ ਸ਼ਹੀਦ ਦਾ ਖਾਸਾ ਹੁੰਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਭਾਰਤ ਦੀਆਂ ਸਮੱਸਿਆਵਾਂ ਨੂੰ ਮੂਲ ਤੋਂ ਪਕੜਿਆ ਹੈ। ਗੁਰੂ ਜੀ ਨੇ ਭਾਰਤੀ ਧਰਮਾਂ ਦੀ ਪ੍ਰਕਿਰਤੀ ਨੂੰ ਸਮਝਦਿਆਂ, 'ਅਹਿੰਸਾ ਪਰਮੋ ਧਰਮ' ਦੀ ਬਿਰਤੀ ਦੀ ਨਿੰਦਾ ਕੀਤੀ। ਉਦਾਹਰਣ ਲਈ ਇਹ ਪੰਕਤੀਆਂ ਵਿਚਾਰਯੋਗ ਹਨ:

*ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥...* (ਪੰਨਾ ੪੧੭)

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥* (ਪੰਨਾ ੪੧੭-੧੮)

ਗੁਰੂ ਜੀ ਨੂੰ ਗ਼ਰੀਬ ਜਨਤਾ ਉੱਪਰ ਹੋਏ ਬਾਬਰੀ ਜ਼ੁਲਮ ਕਾਰਨ ਦੁੱਖ ਹੈ ਪਰ ਗੁਰੂ ਜੀ ਇਸ ਹਮਲੇ ਵਿਚ ਹਾਕਮਾਂ ਦੀ ਨਾ-ਅਹਿਲੀਅਤ ਅਤੇ ਬਾਹਰੀ ਹਮਲੇ ਦਾ ਮੁਕਾਬਲਾ ਨਾ ਕਰ ਸਕਣ ਦੀ ਸਮਰੱਥਾ ਨੂੰ ਵਿਸ਼ੇਸ਼ ਕਰਕੇ ਨਿੰਦਦੇ ਹਨ। ਸ੍ਰੀ ਗੁਰੂ ਨਾਨਕ ਸਾਹਿਬ ਨੇ ਇਸੇ ਕਰਕੇ ਸਿੱਖ ਲਈ ਇਹ ਸ਼ਰਤ ਰੱਖੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥* (ਪੰਨਾ ੧੪੧੨)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਪੂਰਨ ਸਮਰਪਣ ਦੀ ਮੰਗ ਕੀਤੀ ਹੈ। ਇਸੇ ਸਮਰਪਣ ਕਾਰਣ ਪਰਉਪਕਾਰ, ਦਇਆ ਅਤੇ ਸਰਬ-ਸਾਂਝੀਵਾਲਤਾ ਦੇ ਸਦਗੁਣ ਉਪਜਦੇ ਹਨ। ਮਨੁੱਖੀ ਸਮੱਸਿਆਵਾਂ ਅਤੇ ਪੀੜਾ ਨੂੰ ਦੂਰ ਕਰਨ ਲਈ ਸਮਾਜ ਵਿਚ ਸਰਗਰਮ ਹਿੱਸਾ ਪਾਉਣਾ, ਸਿੱਖ ਮਤ ਦਾ ਪ੍ਰਮੁੱਖ ਸਿਧਾਂਤ ਹੈ ਸੰਨਿਆਸ ਅਤੇ ਤਿਆਗਵਾਦੀ ਰੁਚੀਆਂ ਦੀ ਸਿੱਖ ਧਰਮ ਵਿਚ ਕੋਈ ਮਹੱਤਤਾ ਨਹੀਂ ਹੈ। ਸਿੱਖ ਨੇ ਇਸ ਜਗਤ ਨੂੰ ਕਰਮ ਭੂਮੀ ਸਮਝ ਕੇ, ਕਰਮਸ਼ੀਲ ਰਹਿਣਾ ਹੈ। ਗੁਰੂ ਸਾਹਿਬ ਨੇ ਆਪਣੇ ਸਮੇਂ ਹੋ ਰਹੇ ਰਾਜਸੀ ਜ਼ੁਲਮਾਂ, ਧੱਕਿਆਂ ਅਤੇ ਵਿਤਕਰਿਆਂ ਦੇ ਖ਼ਿਲਾਫ ਰੋਹ ਭਰੀ ਆਵਾਜ਼ ਉਠਾਈ। ਇਸ ਆਵਾਜ਼ ਨੇ ਸਦੀਆਂ ਤੋਂ ਦੱਬੇ ਲੋਕਾਂ ਨੂੰ ਰੋਸ਼ਨੀ ਦਿਖਾਈ। ਲੋਕਾਂ ਦੇ ਦਿਲਾਂ ਵਿਚੋਂ ਡਰ ਤੇ ਭੈਅ ਖ਼ਤਮ ਹੋ ਗਏ। ਲੋਕ ਆਪਣੇ ਹੱਕਾਂ ਪ੍ਰਤੀ ਸੁਚੇਤ ਹੋ ਕੇ ਸਿੱਖ ਧਰਮ ਦੇ ਝੰਡੇ ਹੇਠ ਇਕੱਠੇ ਹੋਣ ਲੱਗੇ। ਅਜਿਹੇ ਲੋਕਾਂ ਨੂੰ ਇਕ ਪਲੇਟ ਫਾਰਮ ਉੱਪਰ ਇਕੱਠਿਆਂ ਕਰਨਾ, ਸਿੱਖ ਧਰਮ ਦੀ ਵਿਸ਼ੇਸ਼ਤਾ ਸੀ। ਇਹ ਹੌਲੀ-ਹੌਲੀ ਜਨ-ਸ਼ਕਤੀ ਦਾ ਰੂਪ ਲੈਣ ਲੱਗਾ। ਹਿੰਦੁਸਤਾਨ ਵਿਚ ਸਦੀਆਂ ਤੋਂ ਬਾਅਦ ਚੇਤਨਾ ਆ ਰਹੀ ਸੀ। ਸਮੇਂ ਦੀ ਹਕੂਮਤ ਇਹ ਵੇਖ ਕੇ ਬੁਖਲਾ ਗਈ ਉਸ ਨੇ ਇਕ ਅਜਿਹੀ ਵਿਉਂਤ ਬਣਾਈ ਜਿਸ ਦੇ ਇਕ ਹੀ ਵਾਰ ਨਾਲ ਸਾਰੀ ਸਿੱਖ ਲਹਿਰ ਖਿੰਡ-ਪੁੰਡ ਜਾਵੇ। ਨਕਸ਼ਬੰਦੀ ਮੁਸਲਮਾਨ ਅਤੇ ਬੀਰਬਲ ਵਰਗੇ ਹਿੰਦੂ ਜ਼ਿਹਨੀਅਤ ਦੇ ਮਾਲਕ, ਹਾਕਮ ਦੀਆਂ ਕਮਜ਼ੋਰੀਆਂ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਖ਼ਤ ਤਸੀਹੇ ਦੇਣ ਉਪਰੰਤ ਸ਼ਹੀਦ ਕੀਤਾ ਗਿਆ। ਸਜ਼ਾ ਸੀ 'ਯਾਸਾ' ਦੀ। ਇਸ ਸਜ਼ਾ ਤੋਂ ਭਾਵ ਸੀ ਮਕਤੂਲ ਨੂੰ ਇਉਂ ਕਤਲ ਕਰਨਾ ਜਿਸ ਨਾਲ ਉਸ ਦੇ ਖ਼ੂਨ ਦਾ ਕੋਈ ਕਤਰਾ ਨਾ ਬਹੇ ਕਿਉਂਕਿ ਇਸਲਾਮੀ ਵਿਸ਼ਵਾਸ ਅਨੁਸਾਰ ਸ਼ਹੀਦ ਦੇ ਕਤਰੇ ਤੋਂ ਹੋਰ ਸ਼ਹੀਦ ਪੈਦਾ ਹੋ ਜਾਂਦੇ ਹਨ ਪਰ ਇਹ ਵਿਸ਼ਵਾਸ ਨਿਰਮੂਲ ਸਿੱਧ ਹੋਇਆ। ਜਨ-ਸ਼ਕਤੀ ਨੂੰ ਮੀਰੀ-ਪੀਰੀ ਦਾ ਅਧਾਰ ਪ੍ਰਾਪਤ ਹੋ ਗਿਆ। ਇਹ ਜਨ-ਸ਼ਕਤੀ ਹਥਿਆਰਬੰਦ ਅੰਦੋਲਨ ਦਾ ਰੂਪ ਧਾਰਨ ਕਰ ਗਈ। ਸੂਰਬੀਰਾਂ ਦੀ ਨਵੀਂ ਪਰੰਪਰਾ ਜੋ ਕਦੇ ਰੁਕੀ ਨਹੀਂ, ਸ਼ੁਰੂ ਹੋ ਗਈ। ਅਕਾਲ ਬੁੰਗੇ ਦੀ ਸਿਰਜਣਾ ਨੇ, ਘੋੜਿਆਂ ਤੇ ਜਵਾਨਾਂ ਦੀ ਮੰਗ ਨੇ ਜਗਤ ਨੂੰ ਇਕ ਅਜਿਹਾ ਸਿਧਾਂਤ ਦਿੱਤਾ ਜੋ ਬਾਅਦ ਵਿਚ 'ਅਕਾਲ ਪੁਰਖ ਦੀ ਫ਼ੌਜ' ਬਣ ਕੇ "ਸਰਬੱਤ ਦੇ ਭਲੇ" ਦੇ ਮਨੋਰਥ ਲਈ ਹਮੇਸ਼ਾਂ ਸਰਗਰਮ ਰਹੇਗਾ। ਸਿੱਖ ਲਹਿਰ ਦਾ ਨਿਸ਼ਾਨਾ ਅਤੇ ਮਨੋਰਥ ਸਰਬ-ਮਾਨਵਤਾ ਨੂੰ ਸਮਰਪਿਤ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਸ਼ਹੀਦੀ ਵਿਰੋਧੀ ਇਮਾਨ ਦੇ ਹਿੱਤ ਵਿਚ ਦਿੱਤੀ।

੧੭ਵੀਂ ਅਤੇ ੧੮ਵੀਂ ਸਦੀ ਦੇ ਸਿੱਖ ਸ਼ਹੀਦਾਂ ਦੀ ਗਿਣਤੀ ਦਾ ਲੇਖਾ-ਜੋਖਾ ਕਰਨਾ ਇਸ ਕਲਮ ਦੇ ਵੱਸ ਦੀ ਗੱਲ ਨਹੀਂ। ਹੋਰ ਤਾਂ ਹੋਰ ੨੦ਵੀਂ ਸਦੀ ਦੇ ਸਿੱਖ ਸ਼ਹੀਦਾਂ ਦੀ ਗਿਣਤੀ ਕਰਨਾ ਵੀ ਸੰਭਵ ਨਹੀਂ ਜਾਪਦਾ। ਸੰਸਾਰ ਦੇ ਲੋਕ ਛੋਟੀ ਜਿਹੀ ਕੌਮ ਦੀਆਂ ਕੁਰਬਾਨੀਆਂ ਵੇਖ ਕੇ ਦੰਗ ਰਹਿ

ਗਏ ਹਨ। ਸਿੱਖ ਯੋਧਿਆਂ ਦੀ ਸੂਰਬੀਰਤਾ, ਨਿਡਰਤਾ, ਖੁਲ੍ਹ-ਦਿਲੀ, ਚੜ੍ਹਦੀ ਕਲਾ, ਦ੍ਰਿੜ੍ਹਤਾ ਅਤੇ ਲਗਨ ਮੰਗ ਕਰਦੀ ਹੈ ਕਿ ਇਨ੍ਹਾਂ ਗੁਣਾਂ ਪਿਛੇ ਕੰਮ ਕਰ ਰਹੀ ਮਾਨਸਿਕਤਾ ਨੂੰ ਸਮਝਿਆ ਜਾਵੇ। ਭਾਵੇਂ ਕਿ ਇਹ ਮੁਸ਼ਕਲ ਕਾਰਜ ਹੈ ਅਤੇ ਇਥੇ ਥੋੜੀ ਥਾਂ ਵਿਚ ਇਸ ਵਿਸ਼ੇ ਨੂੰ ਨਿਭਾਉਣਾ ਵੀ ਸੰਭਵ ਨਹੀਂ ਜਾਪਦਾ ਪਰ ਸੰਖੇਪ ਵਿਚ ਇਸ ਨੂੰ ਸਮਝਿਆ ਜਾ ਸਕਦਾ ਹੈ।

ਸਿੱਖ ਸੂਰਬੀਰਾਂ ਨੇ ਗੁਰਬਾਣੀ ਅਤੇ ਸਿੱਖ ਇਤਿਹਾਸ ਨੂੰ ਆਪਣਾ ਆਦਰਸ਼ ਰੱਖਿਆ ਹੈ। ਇਨ੍ਹਾਂ ਆਦਰਸ਼ਾਂ ਦੀ ਪ੍ਰੇਰਨਾ ਨਾਲ ਹੀ ਉਨ੍ਹਾਂ ਸੂਰਬੀਰਤਾ, ਨਿਡਰਤਾ, ਚੜ੍ਹਦੀ ਕਲਾ, ਦ੍ਰਿੜ੍ਹਤਾ, ਖੁਲ੍ਹ-ਦਿਲੀ ਆਦਿ ਗੁਣਾਂ ਨੂੰ ਆਪਣੇ ਅੰਦਰ ਧਾਰਨ ਕਰ ਲਿਆ।

ਗੁਰਬਾਣੀ ਵਿਚ ਸਿੱਖ ਨੂੰ ਸੇਵਾ, ਪਰਉਪਕਾਰ ਅਤੇ ਮਾਨਵ-ਕਲਿਆਣ ਦੀ ਥਾਂ-ਥਾਂ ਪ੍ਰੇਰਨਾ ਮਿਲਦੀ ਹੈ। ਸਿੱਖ ਨੇ ਆਪਣਾ ਪਰਲੋਕ ਇਸ ਜਗਤ ਦੇ ਕਾਰ-ਵਿਹਾਰ ਕਰਦਿਆਂ ਸੰਵਾਰਨਾ ਹੈ। ਉਸ ਦਾ ਸੰਸਾਰ ਵਿਚ ਵਿਚਰਨਾ ਕੰਵਲ ਦੇ ਫੁੱਲ ਸਮਾਨ ਹੋਵੇ, ਭਾਵ ਸੰਸਾਰ ਵਿਚ ਵਿਚਰਦਿਆਂ ਲਾਲਚ, ਲਗਾਉ, ਮੋਹ, ਈਰਖਾ, ਦਵੈਸ਼ ਆਦਿ ਤੋਂ ਨਿਰਲੇਪ ਰਹੇ। ਗੁਰਬਾਣੀ ਅਨੁਸਾਰ ਇਹ ਜੀਵਨ ਅਤੇ ਪਦਾਰਥਕ ਵਸਤਾਂ ਥੋੜ੍ਹ-ਚਿਰੀਆਂ ਹਨ। ਇਨ੍ਹਾਂ ਨੂੰ ਸਾਧਨ ਵਜੋਂ ਵਰਤਣਾ ਉਚਿਤ ਹੈ ਪਰ ਇਨ੍ਹਾਂ ਵਿਚ ਖਚਿਤ ਹੋਣਾ ਅਧਿਆਤਮਿਕ, ਨੈਤਿਕ ਅਤੇ ਸਮਾਜਿਕ ਤੌਰ 'ਤੇ ਮੁਸ਼ਕਲਾਂ ਪੈਦਾ ਕਰਦਾ ਹੈ। ਇਸ ਤਰ੍ਹਾਂ ਦੀ ਅਧਿਆਤਮਿਕ ਵਿਚਾਰਧਾਰਾ ਮਨੁੱਖ ਨੂੰ ਨਿਰਾਸਤਾ ਵਿਚੋਂ ਕੱਢ ਕੇ, ਸਮਾਜ ਵਿਚ ਆਪਣਾ ਯੋਗਦਾਨ ਪਾਉਣ ਲਈ ਪ੍ਰੇਰਦੀ ਹੈ। ਜੇ ਜੀਵਨ ਥੋੜ੍ਹ-ਚਿਰਾ ਹੈ ਤਾਂ ਕਿਉਂ ਨਾ ਸਮਾਜ ਵਿਚ ਬੇਹਤਰੀ ਲਿਆਉਣ ਲਈ ਕੁਝ ਕੀਤਾ ਜਾਵੇ? ਇਹੀ ਉਹ ਪ੍ਰੇਰਨਾ ਹੈ ਜੋ ਗੁਰਸਿੱਖ ਨੂੰ 'ਸਰਬੱਤ ਦੇ ਭਲੇ' ਲਈ ਤਨ, ਮਨ ਤੇ ਧਨ ਦੇਣ ਲਈ ਉਤਸ਼ਾਹਿਤ ਕਰਦੀ ਹੈ। ਇਸੇ ਵਿਸ਼ਵਾਸ ਤੇ ਪ੍ਰੇਰਨਾ ਕਰਕੇ ਉਹ ਆਪਣਾ ਸਰਬੰਸ ਵੀ ਇਸ ਮਨੋਰਥ ਲਈ ਲਾ ਦਿੰਦਾ ਹੈ।

ਅਕਾਲ ਪੁਰਖ ਦਾ ਹੁਕਮ ਜਾਂ ਭਾਣਾ ਮੰਨਣਾ ਸਿੱਖ ਧਰਮ ਦਾ ਵਿਸ਼ੇਸ਼ ਸਿਧਾਂਤ ਹੈ। ਗੁਰਸਿੱਖ ਦਾ ਵਿਸ਼ਵਾਸ ਹੁੰਦਾ ਹੈ ਕਿ ਜੰਮਣਾ-ਮਰਨਾ ਸਭ ਅਕਾਲ ਪੁਰਖ ਦੇ ਵੱਸ ਹੈ। ਇਸੇ ਕਾਰਨ ਉਹ ਮੌਤ ਤੋਂ ਭੈ ਨਹੀਂ ਖਾਂਦਾ। ਉਸ ਦਾ ਵਿਸ਼ਵਾਸ ਹੁੰਦਾ ਹੈ ਕਿ ਅਕਾਲ ਪੁਰਖ ਦੇ ਹੁਕਮ ਬਿਨਾਂ ਕੋਈ ਉਸ ਦਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਭਾਣਾ ਮੰਨਣ ਦੇ ਵਿਸ਼ਵਾਸ ਨਾਲ ਨਿਡਰਤਾ ਅਤੇ ਚੜ੍ਹਦੀ ਕਲਾ ਦੇ ਗੁਣ ਸਹਿਜੇ ਹੀ ਕਿਸੇ ਵਿਸ਼ਵਾਸੀ ਦੇ ਹਿਰਦੇ ਵਿਚ ਆ ਜਾਂਦੇ ਹਨ। ਚੜ੍ਹਦੀ ਕਲਾ ਗੁਰਸਿੱਖੀ ਜੀਵਨ ਦੀ ਉਹ ਉੱਚ ਅਧਿਆਤਮਿਕ ਕੀਮਤ ਹੈ ਜਿਸ ਕਰਕੇ ਸਿੱਖ ਸਦੀਵੀ ਅਨੰਦ ਵਿਚ ਵਿਚਰਦਾ ਹੈ। ਚੜ੍ਹਦੀ ਕਲਾ ਫੋਕੀ ਮਾਅਰਕੇਬਾਜ਼ੀ ਜਾਂ ਝੂਠੀ ਤਸੱਲੀ ਨਹੀਂ, ਸਗੋਂ ਚੜ੍ਹਦੀ ਕਲਾ ਕਿਸੇ ਦੇ ਅਧਿਆਤਮਿਕ ਜੀਵਨ ਦਾ ਪ੍ਰਗਟਾਅ ਹੈ। ਜਿਤਨੀ ਦ੍ਰਿੜ੍ਹਤਾ ਅਤੇ ਪ੍ਰਪੱਕਤਾ ਨਾਲ ਕੋਈ ਮੁਸੀਬਤ ਦਾ ਸਾਹਮਣਾ ਕਰੇ, ਉਤਨੀ ਹੀ ਉੱਚੀ ਅਧਿਆਤਮਿਕ ਅਵਸਥਾ ਦਾ ਉਹ ਸੁਆਮੀ ਹੁੰਦਾ ਹੈ।

ਗੁਰਸਿੱਖ ਦਾ ਇਹ ਵਿਸ਼ਵਾਸ ਕਿ ਗੁਰੂ ਦੇ ਮਾਰਗ ਉੱਪਰ ਚਲਦਿਆਂ ਸ਼ਹੀਦ ਹੋਣ ਨਾਲ ਗੁਰੂ ਦੀ ਗੋਦ ਪ੍ਰਾਪਤ ਹੁੰਦੀ ਹੈ, ਵੀ ਪ੍ਰੇਰਨਾ ਹੈ। ਗੁਰਸਿੱਖ ਗੁਰੂ ਦਾ ਇਹ ਸਨੇਹ, ਸ਼ਹੀਦ ਲਈ ਭਰਪੂਰ ਪ੍ਰੇਰਨਾ ਸਿੱਧ ਹੁੰਦਾ ਹੈ।

ਗੁਰਸਿੱਖ ਦੀ ਆਪਣੇ ਨਿਸਾਨੇ ਪ੍ਰਤੀ ਸਪੱਸ਼ਟਤਾ, ਨਿਸ਼ਾਨੇ ਦੀ ਸਾਰਥਿਕਤਾ ਦਾ ਅਹਿਸਾਸ ਅਤੇ ਆਪਣੇ ਯੋਗਦਾਨ ਪ੍ਰਤੀ ਜਾਗਰੂਕਤਾ, ਉਸ ਦੀ ਦ੍ਰਿੜ੍ਹਤਾ ਅਤੇ ਕਰਮਸ਼ੀਲਤਾ ਨੂੰ ਵਧਾਉਂਦੇ ਹਨ।

ਮਾਨਵਤਾ ਦੇ ਸੁਖ ਲਈ ਆਪ ਮੁਸੀਬਤਾਂ ਵਿਚ ਪੈਣਾ, ਸਰੀਰਿਕ ਦੁੱਖ ਅਤੇ ਤਸੀਹੇ ਸਹਿਣਾ,

ਅਜਿਹਾ ਕਰਦਿਆਂ ਹਥਿਆਰਬੰਦ ਸੰਘਰਸ਼ ਕਰਨੇ, ਜਾਨ ਤਕ ਦੀ ਪਰਵਾਹ ਨਾ ਕਰਨੀ ਕੇਵਲ ਸਿੱਖ ਸ਼ਹੀਦਾਂ ਦੇ ਹਿੱਸੇ ਹੀ ਆਇਆ ਹੈ। ਗੁਰਸਿੱਖ ਦਾ ਸੰਘਰਸ਼ ਬਦਲਾ-ਲਊ ਕਾਰਵਾਈ ਵਾਲਾ ਨਹੀਂ ਹੁੰਦਾ। ਉਸ ਦਾ ਸੰਘਰਸ਼ ਸਿਧਾਂਤਕ ਹੈ। ਇਸੇ ਕਾਰਨ ਉਸ ਦਾ 'ਵੈਰੀ' ਤੇ 'ਯੁੱਧ' ਜੰਗ ਦੇ ਮੈਦਾਨ ਤਕ ਹੀ ਹੈ। ਆਪਣੇ ਵੈਰੀਆਂ ਨੂੰ ਮਲ੍ਹਮ ਪੱਟੀ ਲਾਉਣਾ, ਜਲ ਛਕਾਉਣਾ, ਲੰਗਰ ਛਕਾਉਣਾ, ਇਹੀ ਸਿੱਧ ਕਰਦਾ ਹੈ, ਇਹ ਖੁਲ੍ਹ-ਦਿਲੀ ਸੰਸਾਰ ਦੀ ਕਿਸੇ ਕੌਮ ਕੋਲ ਨਹੀਂ ਹੈ।

(੨/੧੯੯੦)



# ਸਿੱਖ ਧਰਮ ਵਿਚ ਬੀਰਤਾ

'ਬੀਰਤਾ' ਇਕ ਇਕਹਿਰਾ ਗੁਣ ਨਹੀਂ, ਇਹ ਜੀਵਨ ਗੁਣਾਂ ਦਾ ਸਮੁਦਾਇ ਹੈ ਜਾਂ ਇਉਂ ਕਹੋ ਇਹ ਵੰਨ-ਸੁਵੰਨੇ, ਰੰਗ-ਬਰੰਗੇ ਫੁੱਲਾਂ ਦੇ ਗੁਲਦਸਤੇ ਵਾਂਗ ਹੈ, ਜੋ ਇਕ ਹੁੰਦਾ ਹੋਇਆ ਭੀ ਅਨੇਕ ਰੰਗਾਂ ਤੇ ਸੁਗੰਧਾਂ ਦਾ ਮੇਲ ਹੈ। ਇਉਂ ਬੀਰਤਾ ਮਨੁੱਖੀ ਗੁਣਾਂ ਦੀ 'ਅਨੇਕਤਾ' ਵਿਚੋਂ ਪੈਦਾ ਹੋਈ 'ਏਕਤਾ' ਹੈ ਤੇ ਉਹ 'ਅਨੇਕਤਾ' ਕੀ ਹੈ?

ਜਿਸ ਤਰ੍ਹਾਂ ਸੋਨੇ ਦੀਆਂ ਕਣੀਆਂ ਖਾਣਾਂ ਦੀ ਮਿੱਟੀ ਵਿਚ ਅਨੇਕਾਂ ਰੂਪਾਂ ਵਿਚ ਬਿੱਖਰੀਆਂ ਵੀ ਸਰੂਪ ਕਰਕੇ ਸੋਨਾ ਹੁੰਦੀਆਂ ਹਨ, ਇਸੇ ਤਰ੍ਹਾਂ ਸਾਡੇ ਅਨੇਕਾਂ ਜੀਵਨ ਕਾਰਜਾਂ ਵਿਚ ਰਮੇ ਹੋਏ ਸੱਚ ਦੇ ਕਣ ਮੌਜੂਦ ਹੁੰਦੇ ਹਨ। ਇਉਂ ਇਕ ਤਰ੍ਹਾਂ ਇਹ ਜੱਗ ਦੀਆਂ ਵਸਤਾਂ ਸੱਚ ਦੇ ਸਲਿਊਸ਼ਨ ਨੇ ਹੀ ਜੋੜੀਆਂ ਹੋਈਆਂ ਹਨ: "ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥" ਸਾਡੇ ਜੀਵਨ ਦਾ ਤੱਤ ਜੋ, 'ਸਤਯੰ ਸ਼ਿਵੰ ਸੁੰਦਰੰ, ਦੇ ਸੂਤਰ ਵਿਚ ਦੱਸਿਆ ਹੋਇਆ ਹੈ, ਦੂਜੇ ਅਰਥਾਂ ਵਿਚ ਵਿਸ਼ਵ ਪ੍ਰੇਮ ਤੇ ਵਿਸ਼ਵ ਸੇਵਾ ਦੇ ਪੜਾਵਾਂ ਦਾ ਲਖਾਇਕ ਹੈ, ਜੋ ਸੱਚ ਦੀ ਭਾਲ ਦੇ ਦੋ ਪੜਾਅ ਹਨ।

ਸੱਚ ਸਰੀਰਿਕ ਤੋਂ ਪ੍ਰਕਿਰਤਿਕ ਤੇ ਫਿਰ 'ਕੁਦਰਤ ਕਰਕੈ ਵਸਿਆ ਸੋਏ' ਦੀ ਅਭੇਦਤਾ ਤਕ ਲੈ ਜਾਂਦੀ ਹੈ। ਸ਼ਕਤੀ (ਸ਼ਿਵੰ) ਰਖਸ਼ਾ, ਸੰਭਾਲ ਤੇ ਅੱਗੇ ਅਨੇਕ ਭਾਂਤੀ ਸੇਵਾ ਦੇ ਵਿਸ਼ਾਲ ਘੇਰੇ ਵਿਚ 'ਜੈਸਾ ਸੇਵੈ ਤੈਸਾ ਹੋਏ' ਹੋ ਨਿਬੜਦੀ ਹੈ। ਤੇ ਸੁੰਦਰਮ 'ਤੇਰੇ ਬੰਕੇ ਲੋਇਣ ਦੰਤ ਰੀਸਾਲਾ' ਤੋਂ 'ਵਿਸਮਾਦ ਰੂਪ ਵਿਸਮਾਦ ਰੰਗ' ਦੇ ਮੁਸ਼ਕ ਝਕੋਲਦੀ ਹੋਈ, 'ਆਪੇ ਪ੍ਰੀਤਮ ਪ੍ਰੇਮ ਪਿਆਰ' ਦੀ ਅਭੇਦਤਾ ਦਾ ਰਹੱਸ ਖੋਲ੍ਹਦੀ ਹੈ। ਇਸ ਲਈ ਪ੍ਰਗਟ ਹੈ ਕਿ ਸਾਰੀ ਸਮੱਗਰੀ ਜਿਸ ਸੂਤਰਧਾਰੀ ਸ਼ਕਤੀ ਨੇ ਬੰਨ੍ਹੀ ਹੈ, ਉਹ ਸੱਚ ਹੈ।

ਸੱਚ ਨੂੰ, ਜੋ ਸਾਰੇ ਗੁਣਾਂ ਦਾ ਮੂਲ ਹੈ, ਜਾਨਣ ਤੇ ਪਛਾਨਣ ਦੀ ਸੂਝ ਹੋਵੇ, ਫਿਰ ਬੂਝ ਹੋਵੇ, ਜਾਚਣ ਦੀ ਪਰਖ-ਪੜਤਾਲ ਕਰਨ ਦੀ ਚੇਤਨਤਾ ਹੋਵੇ, ਗਿਆਨ ਦੀ ਤੀਜੀ ਖੁੱਲ੍ਹੀ ਅੱਖ ਅੰਜੋ-ਅੰਜ ਛੰਡ ਝਾੜ ਕੇ ਕੱਚ-ਸੱਚ ਦਾ ਨਿਖੇੜਾ ਕਰਨ ਦੀ ਸ਼ਕਤੀ ਰੱਖਦੀ ਹੋਵੇ, ਅਜਿਹੇ ਸੱਚ ਦੀ ਟੇਕ ਅਤੇ ਸੋਝੀ, ਉਸ ਅਨੁਸਾਰ ਢਾਲੇ ਜੀਵਨ ਦੀ ਸਾਧਨਾ 'ਸਚੇ ਆਚਰਣ' ਦੀ ਸਿਰਜਣਾ ਕਰਦੀ ਹੈ। ਉਸ ਸੱਚੇ ਆਚਰਣ ਦੀ ਜਿਸ ਬਾਰੇ ਕਿਹਾ ਗਿਆ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* (ਪੰਨਾ ੬੨)

ਕਿ, ਸੱਚ ਸਭੋ ਕੁਝ ਤੋਂ ਉੱਚਾ ਹੈ ਪਰ ਸੱਚ ਤੋਂ ਉੱਪਰ ਦੀ ਚੀਜ਼ ਵੀ ਇੱਕ ਹੈ, ਉਹ ਹੈ ਸੱਚਾ ਅਚਾਰ ਅਰਥਾਤ ਚਰਿੱਤਰ ਬਨਾਉਣਾ।

ਇਹ ਤਾਂ ਇਕੱਲੇ ਸੱਚ ਲਈ ਸਾਧਨਾ ਹੋਈ, ਸੱਚ ਵੀ ਤਾਂ ਕੋਈ ਇਕ ਇਕਾਈ ਨਹੀਂ, ਇਕ

ਪੁਰਾਣਕ ਕਥਾ ਇਸ ਨੁਕਤੇ ਨੂੰ ਵਧੇਰੇ ਨਿਖਾਰਦੀ ਹੈ:

*ਇਕ ਸੇਵਕ ਨੇ ਇਕ ਮਹਾਂ ਮੁਨੀ ਦੀ ਅਨਿੰਨ ਸੇਵਾ ਕੀਤੀ। ਮਹਾਂ ਮੁਨੀ ਪ੍ਰਸੰਨ ਹੋ ਕੇ 'ਵਰ ਵਰੂਹ' ਹੋਏ ਤਾਂ ਸੇਵਕ ਨੇ ਮੰਗ ਮੰਗੀ: ਕਿ, 'ਜੇ ਤਰੁੱਠੇ ਹੋ ਗੁਰਦੇਵ! ਤਾਂ ਮੈਨੂੰ 'ਸ਼ੀਲ' ਦੇ ਦੇਵੋ, ਜੋ ਤੁਹਾਡੇ ਹਿਰਦੇ ਵਿਚ ਨਿਵਾਸ ਕਰਦਾ ਹੈ। ' ਮਹਾਂ ਮੁਨੀ ਜੀ ਵਚਨ-ਬੱਧ ਸਨ, ਉਨ੍ਹਾਂ ਨੂੰ 'ਤਥਾ ਅਸਤੂ' ਕਹਿਣਾ ਹੀ ਬਣਦਾ ਸੀ। ਮੁਨੀ ਦਾ ਸੇਵਕ ਜਦੋਂ ਆਪਣੇ ਹਿਰਦੇ ਵਿਚ 'ਸ਼ੀਲ' ਧਾਰਨ ਕਰਕੇ ਚੱਲਿਆ ਤਾਂ ਮੁਨੀ ਜੀ ਅੱਗੇ ਇਕ ਕੋਈ ਦੈਵੀ ਸ਼ਕਤੀ ਪ੍ਰਾਰਥਨਾ ਰੂਪ ਆ ਖੜ੍ਹੀ ਹੋਈ, ਇਹ 'ਦਯਾ' ਸੀ। ਦਯਾ ਨੇ ਮੁਨੀ ਜੀ ਨੂੰ ਕਿਹਾ, 'ਮਹਾਂ ਮੁਨੀ ਜੀ! ਮੈਂ ਵੀ ਜਾ ਰਹੀ ਹਾਂ। ਮੇਰਾ ਨਿਵਾਸ ਓਥੇ ਹੀ ਹੁੰਦਾ ਹੈ, ਜਿੱਥੇ 'ਸ਼ੀਲ' ਹੋਵੇ। ' ਇਤਨੇ ਨੂੰ 'ਧਰਮ' ਖੜ੍ਹਾ ਹੋ ਗਿਆ! ਉਸ ਨੇ ਕਿਹਾ, 'ਪੂਜਯ ਮੁਨੀ ਜੀ! ਮੈਂ ਓਥੇ ਛਿਨ ਭਰ ਵੀ ਨਹੀਂ ਰਹਿ ਸਕਦਾ, ਜਿੱਥੇ 'ਸ਼ੀਲ' ਤੇ 'ਦਯਾ' ਨਾ ਹੋਣ; ਇਸ ਲਈ ਅਸੀਂ ਵੀ ਚੱਲੇ ਹਾਂ। ' ਧਰਮ ਤੋਂ ਬਾਅਦ 'ਧੀਰਜ' ਨੇ ਕਿਹਾ ਕਿ ਜਿੱਥੇ ਇਹ ਤਿੰਨੇ ਗੁਣ ਨਾ ਹੋਵਣ, ਮੈਂ ਓਥੇ ਕਿਵੇਂ ਰਹਾਂ?' ਇਸੇ ਤਰ੍ਹਾਂ ਗਿਆਨ ਉੱਠ ਕੇ ਰਾਹ ਪਿਆ, ਜਿੱਥੇ ਸ਼ੀਲ, ਦਯਾ, ਧਰਮ, ਧੀਰਜ ਨਾ ਰਹਿੰਦੇ ਹੋਣ, ਓਥੇ 'ਗਿਆਨ ਦੇ ਗਲ ਫਾਹੇ' ਵਾਲੀ ਗੱਲ ਹੀ ਮੇਰੇ ਨਾਲ ਹੋਣੀ ਜ਼ਰੂਰੀ ਹੈ?*

*ਇਨ੍ਹਾਂ ਸਭਨਾਂ ਚੀਜ਼ਾਂ ਦੇ ਛੱਡ ਜਾਣ 'ਤੇ ਵੀ ਮਹਾਂ ਮੁਨੀ ਜੀ, ਜਿਸ ਚੀਜ਼ ਦਾ ਸਹਾਰਾ ਬਣਾਈ ਬੈਠੇ ਸਨ, ਉਹ ਸੀ 'ਬੀਰਤਾ'। ਜਿਸ ਨਾਲ ਉਨ੍ਹਾਂ ਦਾ ਵਿਚਾਰ ਹੋਵੇਗਾ, ਕਿ ਜ਼ਿੰਦਗੀ ਦੇ ਰਣ-ਖੇਤਰ ਵਿਚ ਖੜ੍ਹਨ ਦੀ ਸ਼ਕਤੀ ਤਾਂ ਹੈ? ਪਰ ਉਨ੍ਹਾਂ ਨੂੰ ਅਸਚਰਜ ਹੋਇਆ ਜਦੋਂ ਬਾਕੀ ਸਭ ਗੁਣਾਂ ਦੇ ਸ਼ਸਤਰਾਂ ਅਸਤਰਾਂ ਨਾਲ ਸਨਦ-ਬੱਧ ਬੀਰਤਾ ਵੀ ਉਨ੍ਹਾਂ ਨੂੰ ਪ੍ਰਣਾਮ ਕਰ ਟੁਰੀ। ਮੁਨੀ ਜੀ ਨੇ ਕਿਹਾ, 'ਹੇ ਬੀਰਤਾ! ਮੈਂ ਤਾਂ ਆਪਣੇ ਸੇਵਕ ਨੂੰ ਕੇਵਲ 'ਸ਼ੀਲ' ਦਿੱਤਾ ਸੀ, ਫਿਰ ਇਹ ਗੱਲ ਵੀ ਕੁਝ ਜਚਦੀ ਹੈ ਕਿ ਬਾਕੀ ਦੇ 'ਸਦ ਗੁਣ' ਉਸ ਦੇ ਸੰਗੀ-ਸਾਥੀ ਹੋਣ ਕਰਕੇ ਮੈਨੂੰ ਛੱਡ ਜਾਣ ਪਰ ਤੇਰਾ ਉਨ੍ਹਾਂ ਨਾਲ ਕੀ ਮੇਲ?'*

*ਅੱਗੋਂ! ਬੀਰਤਾ ਨੇ ਕਿਹਾ, 'ਮਹਾਂ ਮੁਨੀ ਜੀ! ਹੁਣ ਜਦੋਂ ਗਿਆਨ ਤੁਹਾਡੇ ਪਾਸੋਂ ਜਾ ਚੁੱਕਿਆ ਤਾਂ ਤੁਹਾਡੇ ਲਈ ਇਹ ਗੱਲ ਸੱਚ-ਮੁੱਚ ਹੀ ਸਮਝ ਵਿਚ ਆਉਣ ਵਾਲੀ ਨਹੀਂ, ਇਸ ਲਈ ਬਿਨਾਂ ਕਿਸੇ ਬਰੀਕੀ ਵਿਚ ਪਿਆਂ ਇੰਨਾ ਹੀ ਦੱਸਦੀ ਹਾਂ ਕਿ ਮੈਂ ਬੀਰਤਾ ਤਦ ਹੀ ਹਾਂ ਜੇ ਸ਼ੀਲ, ਦਯਾ, ਧੀਰਜ, ਧਰਮ, ਗਿਆਨ ਦੇ ਸਹਾਰੇ ਰਹਿ ਸਕਦੀ ਹੋਵਾਂ, ਜਿਥੇ ਇਹ 'ਸਦ ਗੁਣ' ਨਾ ਹੋਣ, ਓਥੇ ਮੈਂ ਨਹੀਂ, ਕਾਇਰਤਾ ਰਹਿੰਦੀ ਹੁੰਦੀ ਹੈ?'*

ਕਥਾ ਰਚਣ ਵਾਲੇ ਬੁੱਧੀਮਾਨ ਦਾ ਭਾਵ, ਤੁਸੀਂ ਸਮਝ ਹੀ ਗਏ ਹੋਵੋਗੇ, ਕਿ ਕੋਈ ਵੀ ਇਕ ਗੁਣ ਇਕ ਇਕਾਈ ਨਹੀਂ, ਸਭ ਦੂਜਿਆਂ ਨਾਲ ਪਰਸਪਰ ਸੰਪਰਕ ਤੇ ਨਿਰਭਰ ਹਨ।

ਜਿਸ ਪੁਰਖ ਵਿਚ ਨੇਕੀ ਦੇ ਬਾਕੀ ਅੰਸ਼ ਨਾ ਹੋਣ, ਉਹ 'ਬੀਰਤਾ' ਦਾ ਧਾਰਨੀ ਨਹੀਂ ਹੋ ਸਕਦਾ, ਕਿਸੇ ਛਿਨ-ਭੰਗਰੀ ਖਿਝਾਹਟ ਕਾਰਨ ਉਹ ਭਾਵੇਂ ਕਿੱਡਾ ਹੀ ਖ਼ੂਨ-ਖ਼ਰਾਬਾ ਕਰਦਾ ਰਹੇ ਅਤੇ ਸੂਰਮਾ, ਨਿਹੱਥਾ ਹੁੰਦਾ ਹੋਇਆ ਵੀ, ਜਿਵੇਂ ਪੋਰਸ ਨੇ ਸਿਕੰਦਰ ਨੂੰ ਆਖਿਆ ਸੀ, ਉਭਰਵੀਂ ਹਿੱਕ ਵਿਚ ਆਖ ਸਕਦਾ ਹੈ ਕਿ ਮੇਰੇ ਨਾਲ ਓਹੋ ਜਿਹਾ ਹੀ ਸਲੂਕ ਕਰੋ, ਜਿਹੋ ਜਿਹਾ ਇਕ ਜੇਤੂ ਹਾਰੇ ਹੋਏ ਨਾਲ ਕਰਦਾ

ਹੁੰਦਾ ਹੈ। ਇਉਂ ਬੀਰਤਾ, ਸੱਚੇ ਆਚਾਰ ਘੜਨੀ ਟਕਸਾਲ ਦੀ ਸੰਪੂਰਨ ਨਿਪੁੰਨਤਾ ਹੈ।

ਵਿਅਕਤੀ ਦੀ ਸ਼ਖ਼ਸੀਅਤ ਸੁਭਾਵਕ ਤੌਰ 'ਤੇ ਸਮਾਜਿਕ ਕੀਮਤਾਂ ਦੇ ਉਲਾਰ ਨਾਲ ਝੁਕਦੀ ਝੰਵਦੀ ਰਹਿੰਦੀ ਹੈ। ਦਿਲ ਦੀ ਤਕੜਾਈ, ਰੂਹ ਦੀ ਉਡਾਰੀ, ਲਖਸ਼ ਦੀ ਸੇਧ, ਆਦਰਸ਼ ਪ੍ਰਾਪਤੀ ਦੀ ਪ੍ਰੇਰਨਾ, ਕਦੇ ਕਦੇ ਨਿੱਤ ਦੇ ਧੰਧਿਆਂ ਦੀ ਘੁੰਮਣਘੇਰੀ ਤੋਂ ਆਪਣੇ ਹੁਲਾਰਿਆਂ ਨਾਲ, ਵਿਅਕਤੀ ਨੂੰ ਸੀਮਤ ਘੇਰੇ ਵਿਚੋਂ ਉਭਾਰ ਕੇ ਸਵੈ-ਜੀਵਨ ਦੀਆਂ ਰੁਮਕ ਰਹੀਆਂ ਲਹਿਰਾਂ ਵਿਚ ਲੈ ਜਾਂਦੀ ਹੈ, ਜਿੱਥੇ ਮਨੁੱਖ, ਸੇਵਾ, ਲੋਕ-ਹਮਦਰਦੀ, ਮਾਨਵ ਪੀੜ ਨੂੰ ਸਮੂਹਕ ਤੌਰ 'ਤੇ ਦੇਖਦਾ ਤੇ ਮਾਨਵੀ ਦੁੱਖਾਂ-ਸੁਖਾਂ ਕਸ਼ਟਾਂ ਨਾਲ ਆਪੇ ਦੀ ਸਾਂਝ ਗੰਢਦਾ ਅਤੇ ਜੀਅ-ਦਾਨੀ ਬਣਦਾ ਹੈ। ਓਥੇ ਜਾ ਕੇ ਪਰਉਪਕਾਰ ਅਹਿਸਾਨ ਨਹੀਂ ਉਮਾਹ ਹੋ ਜਾਂਦਾ ਹੈ। 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਤੇ ਸੇਵਾ ਕਰਤਾਰੀ ਕਿਰਤ ਬਣ ਜਾਂਦੀ ਹੈ। ਇਸ ਅਵਸਥਾ ਦਾ ਅਨੁਭਵੀ ਨਿਰਵੈਰ ਤੇ ਨਿਰਭਉ ਹੋ ਜਾਂਦਾ ਹੈ ਤੇ ਉਸ ਦਾ ਲਖਸ਼ ਹੁੰਦਾ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* (ਪੰਨਾ ੧੪੨੭)
*ਆਪਿ ਨ ਡਰਉ ਨ ਅਵਰ ਡਰਾਵਉ॥* (ਪੰਨਾ ੩੨੭)
*ਨਾ ਕਾਨ ਕਿਸਹੂੰ ਕੀ ਧਰੂੰ॥ ਨਾ ਆਨ ਕਿਸੀ ਪੈਂ ਡਰੂੰ॥* (ਬਚਿਤ੍ਰ ਨਾਟਕ)

ਉਨ੍ਹਾਂ ਅੰਦਰ ਭੈ ਨਹੀਂ ਰਹਿੰਦਾ, ਮਰਨ ਜੀਵਨ ਦੀ ਚਿੰਤਾ ਤੇ ਆਸ਼ਾ ਤੋਂ ਉੱਚੇ ਉੱਠ ਕੇ ਅਮਰ ਹੋ ਚੁੱਕੇ ਹੁੰਦੇ ਹਨ:

*ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥* (ਪੰਨਾ ੨੦)

ਉਨ੍ਹਾਂ ਲਈ ਇਹ ਜੀਵਨ 'ਜੀਵਤ ਮਰੈ ਮਰੈ ਫੁਨਿ ਜੀਵੈ' ਵਾਲੀ ਇਕ ਖੇਡ ਜਿਹੀ ਹੁੰਦੀ ਹੈ।

ਇਸ ਅਭੈ-ਪਦ ਤਕ ਪੁੱਜੇ ਨਿਰਭੈ ਪੁਰਖ, ਬੀਰਤਾ ਦੇ ਪੂਰਨੇ ਪਾ ਕੇ ਸਾਡੇ ਲਈ ਆਪਣੇ ਅਮਲਾਂ ਤੇ ਕਰਤੱਵਾਂ ਨੂੰ ਪ੍ਰੇਰਨਾਮਈ ਬਣਾ ਜਾਂਦੇ ਹਨ।

ਬੇਇਨਸਾਫ਼ੀ ਤੇ ਜ਼ੁਲਮ ਦੇਖ ਕੇ ਦਿਲ ਰਹਿਮ ਨਾਲ ਭਰ ਆਵੇ, ਅਨਾਥਾਂ ਤੇ ਮਜ਼ਲੂਮਾਂ ਉੱਤੇ ਢਾਹੇ ਜਾ ਰਹੇ ਕਸ਼ਟਾਂ ਨੂੰ ਦੇਖ ਕੇ, ਨਾ ਸਹਿ ਸਕਣ ਦੀ ਪੀੜਾ ਡੌਲੇ ਫਰਕਾ ਦੇਵੇ, ਜਦੋਂ ਕਿਸੇ ਨੂੰ ਉਭਾਸਰ ਕੇ ਚੂੰ ਕਰਨ ਦੀ ਆਗਿਆ ਨਾ ਹੋਵੇ ਓਦੋਂ 'ਸਚ ਸੁਣਾਇਸੀ ਸਚ ਕੀ ਬੇਲਾ' ਜਿਹੀ ਧੁਨੀ, ਪੱਠਿਆਂ ਨੂੰ ਕੁਝ ਕਰਨ ਲਈ ਥਰਕਾ ਦੇਣ ਵਾਲੀ ਬਾਣੀ ਕਹਿ ਦੇਣੀ, ਸੁਭਾਵਿਕ ਗੱਲ ਹੋਵੇ, ਆਪਣੀ ਜ਼ਿੰਦਗੀ ਦੀਆਂ ਅਕਾਂਖਿਆਂ ਇਤਨੀਆਂ ਸੋਧੀਆਂ ਪ੍ਰਬੋਧੀਆਂ ਹੋਵਣ ਕਿ ਸੁੱਚੇ ਸੋਨੇ ਵਾਂਗ ਆਚਰਣਕ ਕਚਿਆਈਆਂ ਕਿਧਰੋਂ ਵੀ ਕਾਲੀਆਂ ਲੀਕਾਂ ਨਾ ਛੱਡਣ ਅਤੇ ਧਰਮ ਤੇ ਸਿਧਾਂਤਾਂ ਦੀ ਪ੍ਰਤੱਗਿਆ ਦੀ ਪ੍ਰੀਖਿਆ ਸਮੇਂ ਪੂਰਾ ਉਤਰਨ ਵੇਲੇ ਬਾਧਕ ਹੋਣ ਦੀ ਥਾਂ ਇਤਨੀਆਂ ਸਹਾਇਕ ਹੋਣ ਕਿ ਨਮੂਨੇ ਪੇਸ਼ ਕੀਤੇ ਜਾ ਸਕਣ:

*ਸਾਧਨਿ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰੁ ਸੀ ਨ ਉਚਰੀ॥* (ਦਸਮ ਗ੍ਰੰਥ, ਪੰਨਾ ੫੪)

ਇਤਨੀ ਬੇਖੌਫੀ ਤਿਆਗ ਅਤੇ ਅਡੋਲਤਾ ਹੋਵੇ, ਕਿਸੇ ਤਰ੍ਹਾਂ ਵੀ ਨਾ ਛਲੇ ਜਾਣ ਵਾਲੀ ਨਿਡਰਤਾ ਹੋਵੇ:

*ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥* (ਪੰਨਾ ੩੯੨)

ਵਿਅਕਤੀ ਦੀ ਸ਼ਖ਼ਸੀਅਤ ਵਿਚ ਫਿਰ ਹੀ ਕਿਧਰੋਂ ਬੀਰਤਾ ਝਲਕਾਂ ਮਾਰ ਸਕਦੀ ਹੈ।

ਅਜਿਹੇ ਬੀਰ ਪੁਰਖਾਂ ਦਾ ਮਰਨਾ, ਸੱਚ ਲਈ ਡਟਣਾ, ਜ਼ੁਲਮ ਦੀ ਤੇਗ਼ ਦੀ ਤਿੱਖੀ ਧਾਰ ਖੁੰਢੀ

ਨਾਨਕ ਦੇਵ ਜੀ ਨੂੰ ਪੁੱਤਾਂ ਤੋਂ ਪਿਆਰੇ ਅਤੇ ਆਪਣੇ ਆਦਰਸ਼ਾਂ ਦੀ ਵਾੜੀ ਦੇ ਸੱਚੇ ਮਾਲੀ ਹੋਣ ਵਾਲੇ ਉਹੋ ਹੀ ਅੰਕ-ਸਖਾਈ ਨਜ਼ਰੀਂ ਪਏ।

ਸ੍ਰੀ ਗੁਰੂ ਅਮਰਦਾਸ ਜੀ ਨੇ ਅਤਿ ਦਾ ਸਿਦਕ ਸਬੂਰ ਪਾਲਿਆ, ਬੁੱਢੀ ਉਮਰ ਵਿਚ ਜੋ ਸਿਦਕ ਅਮਲ ਵਿਚ ਲਿਆ ਕੇ 'ਲੀਨਤਾ' ਹਾਸਲ ਕੀਤੀ, ਉਹ ਹੀ ਸੀ ਜਿਸ ਨੇ ਉਨ੍ਹਾਂ ਨੂੰ 'ਗੁਰੂ' ਹੋਣ ਦੇ ਰੁਤਬੇ 'ਤੇ ਪਹੁੰਚਾਇਆ। ਜੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸੰਗਤਾਂ ਵਿਚ ਗੁਰ-ਸ਼ਬਦ ਤੇ ਕਥਾ ਕਹਾਣੀਆਂ ਲਿਖਣ ਪ੍ਰਚਾਰਨ ਦੀ ਗੱਲ ਵਧਾਈ ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਗਤ, ਪੰਗਤ ਅਤੇ ਸਾਂਝਾ ਲੰਗਰ ਸੰਕਲਨ ਕੀਤੇ (ਗੋਇੰਦਵਾਲ ਵਾਲੀਆਂ ਪੋਥੀਆਂ ਦੇ ਰੂਪ ਵਿਚ) ਗੁਰ-ਸ਼ਬਦ ਸੰਕਲਤ ਕੀਤੇ।

ਸ੍ਰੀ ਗੁਰੂ ਰਾਮਦਾਸ ਜੀ ਨੇ ਨਿਰਮਾਣਤਾ ਦਾ ਜੀਵਨ ਜੀਉ ਕੇ ਮਿਸਾਲ ਪੇਸ਼ ਕੀਤੀ। ਜਿਸ ਘਰ ਦੇ ਉਹ ਟਹਿਲੂਏ ਸਨ, ਸੰਸਾਰੀ ਨਾਤੇ ਵਿਚ ਉਹ ਉਸ ਘਰ ਜੁਆਈ ਸਨ, ਜਿਨ੍ਹਾਂ ਦਾ ਕੰਮ ਸਾਡੇ ਭਾਈਚਾਰੇ ਦੀ ਪਰੰਪਰਾ ਅਨੁਸਾਰ ਕੇਵਲ 'ਜੁਆਈ' ਹੋਣ ਕਾਰਨ ਟਹਿਲ ਕਰਾਉਣੀ ਹੁੰਦੀ ਹੈ। ਉਨ੍ਹਾਂ ਸਿੱਖੀ ਦਾ ਕੇਂਦਰ ਅੰਮ੍ਰਿਤਸਰ ਬਣਾਇਆ ਤੇ ਵਸਾਇਆ। ਦੂਜੇ ਪੱਖ ਤੋਂ ਉਨ੍ਹਾਂ ਬਾਣੀ ਦੀ ਰਚਨਾ ਵਿਚ ਜੋ ਕੁਝ ਨਵੀਂ ਸ਼ਮੂਲੀਅਤ ਕੀਤੀ, ਖਾਸ ਕਰਕੇ ਨਵੇਂ (੧੨) ਰਾਗਾਂ ਵਿਚ ਬਾਣੀ ਰਚੀ ਇਹ ਉਨ੍ਹਾਂ ਦੀ ਹੋਰ ਮਹਾਨ ਦੇਣ ਸੀ।

ਇਉਂ ਇਕ ਵਾਰ ਸੇਵਾ ਟਹਿਲ ਤੇ ਸਿਦਕ ਸਬੂਰੀ, ਗਿਆਨ ਦੀ ਸੰਭਾਲ ਤੇ ਪ੍ਰਸਾਰ, ਵਿਸਤ੍ਰਤ ਕਰਨ ਲਈ ਕਾਇਮ ਹੋਈਆਂ ਮੰਜੀਆਂ ਦੇ ਪ੍ਰਚਾਰ ਦੇ ਫਲਸਰੂਪ ਸਿੱਖੀ ਦੀ ਫੁਲਵਾੜੀ ਪੂਰੀਆਂ ਲਗਰਾਂ ਛੱਡ ਆਈ, ਬਣ ਰਹੇ ਇਤਿਹਾਸ ਵਿਚ ਉਘੜਵਾਂ ਰੂਪ ਧਾਰਨ ਕਰਨ ਆਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਹ ਲਗਰਾਂ ਛੱਡ ਰਹੀ ਫੁਲਵਾੜੀ ਦੀ ਗੋਡੀ ਕਰ ਕੇ ਇਸ ਦੀਆਂ ਜੜ੍ਹਾਂ ਵਿਚ ਆਪਣੀ ਕੁਰਬਾਨੀ ਦਾ ਖ਼ੂਨ ਪਾਇਆ। ਇਕ ਪਾਸੇ ਸੇਵਾ, ਸਿਦਕ, ਨਿਰਮਾਣਤਾ ਆਦਿ ਗੁਣਾਂ ਨੂੰ ਜੇ ਸੰਗਤਾਂ ਆਪਣੀ ਜੀਵਨ ਧਾਰਨਾ ਬਣਾ ਚੁੱਕੀਆਂ ਸਨ, ਦਸਵੰਧ ਦੇਣ ਦੀ ਨਿਯਮ-ਬੱਧ ਪੋਟਲੀ ਵਿਚ ਬੰਨ੍ਹ ਦਿੱਤਾ, ਦੂਜੇ ਪਾਸੇ ਗੁਰ-ਸ਼ਬਦਾਂ ਨੂੰ ਗਿਆਨ ਦੀ ਛਾਨਣੀ ਨਾਲ ਪੁਣ ਕੇ ਇਕ ਪੋਥੀ ਸੰਚਿਤ ਕਰ ਦਿੱਤੀ ਤੇ ਸਿੱਖ ਵਾੜੀ ਨੂੰ ਸਿੰਚ ਕੇ ਸਦਾ ਹਰਿਆ-ਭਰਿਆ ਰੱਖਣ ਵਾਲਾ ਕੇਂਦਰ ਅੰਮ੍ਰਿਤਸਰ ਪੂਰਨ ਕੀਤਾ। ਇਉਂ ਸਿੱਖੀ ਦੇ ਅਮਲ ਅਤੇ ਵਿਚਾਰ ਦੋਹਾਂ ਦੇ ਪਹਿਲੇ ਰੂਪ ਦੁਨੀਆਂ ਸਾਹਮਣੇ ਜਦੋਂ ਪਰਗਟ ਹੋਏ ਤਾਂ ਸਮੇਂ ਦੀ ਸਰਕਾਰ ਝੁੰਝਲਾ ਉੱਠੀ, ਜਿਸ ਦੀ ਭੜਕਾਹਟ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਲੀਦਾਨ ਲੈ ਕੇ ਵੀ ਸ਼ਾਂਤ ਨਾ ਹੋਈ।

ਜਿਸ ਖੇਤ ਦੇ ਉਦਾਲੇ ਵਾੜ ਨਾ ਹੋਵੇ, ਕਈ ਵਾਰ ਉਸ ਕਿਰਸਾਨ ਦੀ ਖੇਤੀਬਾੜੀ ਦੀਆਂ ਲਗਰਾਂ ਤੇ ਨਿਸਾਰ 'ਤੇ ਆਈਆਂ ਕੋਂਪਲਾਂ ਨੂੰ ਰਾਹ ਜਾਂਦੇ ਆਵਾਰਾ ਡੰਗਰ ਹੀ ਮੋਛੇ ਪਾ ਜਾਂਦੇ ਹਨ। ਭਗਤੀ-ਭਾਵ ਤੇ ਸਦ-ਗੁਣਾਂ ਦੀ ਸਿੱਖੀ ਦੀ ਵਾੜੀ ਨਾਲ ਜਦੋਂ ਇਹ ਭਾਵੀ ਵਰਤੀ ਤੇ ਅੱਗੇ ਨੂੰ ਵਰਤੇ ਜਾਣ ਦਾ ਸਦੀਵੀ ਖਦਸ਼ਾ ਦਿੱਸਿਆ ਤਾਂ ਛੇਵੇਂ ਗੁਰੂ ਜੀ ਨੇ ਭਗਤੀ-ਭਾਵ ਦੇ ਗੁਣਾਂ ਨੂੰ ਆਪਣੀ ਇਕ ਬਗਲ ਵਿਚ ਸੰਭਾਲਦਿਆਂ ਦੂਜੀ ਬਗਲ ਵਿਚ ਸ਼ਕਤੀ ਦਾ ਤੇਗਾ ਲਟਕਾ ਲਿਆ। ਇਉਂ ਉਹ ਸ਼ਬਦਾਂ ਵਿਚ ਪ੍ਰੇਰਦੀ ਬਾਬਰਵਾਣੀ ਵਾਲੀ ਮਰਦ ਦੇ ਚੇਲੇ ਵਾਲੀ ਬੀਰਤਾ, 'ਮਰਣ ਮੁਣਸਾ ਸੂਰਿਆ ਹਕ ਹੈ', ਦੇ ਭਾਵਾਂ ਵਿਚ ਗੁੱਧੀ ਬੀਰਤਾ, 'ਰਾਜੇ ਸੀਹ ਮੁਕਦਮ ਕੁਤੇ' ਅਤੇ 'ਹੁਕਮ ਕਰਹਿ ਮੂਰਖ ਗਾਵਾਰ' ਵਾਲੀ ਭਰਵੀਂ ਵੰਗਾਰ, 'ਸੂਰ ਕਿ ਸਨਮੁਖ ਰਨ ਤੇ ਡਰਪੈ' ਵਾਲਾ ਹਲੂਣਾ, ਲਿਸ਼ਕਦੀ ਤਲਵਾਰ ਦੀ

ਧਾਰ ਉੱਤੇ ਆਪਣੇ ਜੌਹਰ ਦਿਖਾਉਣ ਲੱਗ ਪਿਆ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪੀਰੀ ਦੇ ਨਾਲ ਮੀਰੀ ਵੀ ਧਾਰਨ ਕਰ ਲਈ ਪਰ ਉਹ ਮੀਰੀ ਜੋ ਪੀਰੀ ਦੀ ਰੱਖਿਆ ਲਈ ਜ਼ਰੂਰੀ ਸੀ ਕਿਸੇ ਦਾ ਰਾਜ ਖੋਹਣ, ਆਪਣੇ ਖਜ਼ਾਨੇ ਤੇ ਸੁਖ-ਸਮੱਗਰੀ ਇਕੱਠੀ ਕਰਨ ਲਈ ਨਹੀਂ, ਲੋਕਾਂ ਦੀ ਸੁਖ-ਸਮੱਗਰੀ ਦੀ ਸੰਭਾਲ ਲਈ, ਸ੍ਵੈ-ਸੰਭਾਲ ਲਈ ਸੀ। ਇਸ ਪਿੱਛੋਂ ਸਿੱਖੀ ਵਿਚ ਸ਼ਕਤੀ ਦੀ ਧਾਰਨਾ ਤੇ ਇਸ ਦੇ ਸਹਿਕਾਰੀ ਬੀਰ ਗੁਣ ਵੀ ਸਦ-ਗੁਣਾਂ ਵਾਂਗ ਅੰਗ ਬਣਨ ਲੱਗ ਪਏ। ਸਿੱਖੀ ਵਿਚ ਬੀਰਤਾ ਦਾ ਇਹ ਮੇਲ ਸ਼ਾਂਤੀ-ਪ੍ਰਿਯ ਅਮਲਾਂ ਦਾ ਵਿਰੋਧੀ ਨਹੀਂ, ਸਗੋਂ ਹਲੀਮੀ ਰਾਜ ਦੇ ਸਥਾਪਨ ਕਰਨ ਦੇ ਰਾਹ ਵਿਚ ਆਈਆਂ ਤੇ ਆਉਣ ਵਾਲੀਆਂ ਸ਼ਕਤੀਆਂ ਦਾ 'ਖੈ' ਕਰਨ ਲਈ ਸੀ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥*
*ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* *(ਪੰਨਾ 74)*
*ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਗੇ।*
*ਸਾਧ ਸਮੂਹ ਪ੍ਰਸੰਨ ਫਿਰੈ ਜਗ ਸਤ੍ਰ ਸਭੈ ਅਵਿਲੋਕ ਚਪੈਗੇ।* *(ਦਸਮ ਗ੍ਰੰਥ, ਪੰਨਾ 14)*

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਸਮੇਂ ਦੀਆਂ ਘਟਨਾਵਾਂ ਭਾਵੇਂ ਬਹੁਤੀਆਂ ਉੱਭਰ ਕੇ ਸਾਡੇ ਸਾਹਮਣੇ ਨਹੀਂ ਆਉਂਦੀਆਂ ਪਰ ਗੁਰੂ ਹਰਿਰਾਇ ਜੀ ਬਾਰੇ ਇਤਿਹਾਸ ਸਾਖੀ ਹੈ ਕਿ ਬਾਵਜੂਦ ਇਸ ਦੇ ਕਿ ਉਨ੍ਹਾਂ ਕੋਈ ਜੰਗ ਨਹੀਂ ਲੜਿਆ ਤੇ ਸ਼ਾਂਤ ਸੁਭਾਉ ਦੇ ਧਾਰਨੀ ਰਹੇ, ਫਿਰ ਵੀ ਉਹ ਫ਼ੌਜਾਂ ਦੀ ਸਾਜਨਾ ਕਰਦੇ ਰਹੇ। ਇਸੇ ਤਰ੍ਹਾਂ ਹੀ ਉਨ੍ਹਾਂ ਬੇਸ਼ੱਕ ਬਾਣੀ ਨਹੀਂ ਰਚੀ ਪਰ ਬਾਣੀ ਦਾ ਪ੍ਰਚਾਰ ਤੇ ਵਿਸਥਾਰ ਕਰਦੇ ਸਨ। ਗੁਰੂ ਕੀਆਂ ਸਾਖੀਆਂ ਰਚਦੇ ਤੇ ਸੁਣਾਉਂਦੇ ਸਨ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬਾਲ ਅਵਸਥਾ ਵਿਚ ਹੀ ਗੁਰੂ ਬਣੇ ਤੇ ਕੁਝ ਵਰ੍ਹਿਆਂ ਦੇ ਹੀ ਚਲ ਵਸੇ ਪਰ ਉਨ੍ਹਾਂ ਦੀ ਇਕੋ ਇਹ ਸੱਦ ਕਿ, 'ਬਾਬਾ ਬਕਾਲੇ ਹੈ' ਉਸ ਵੇਲੇ ਸਿੱਖੀ ਉਦਾਲੇ ਖਾਨਦਾਨੀ ਤੋਂ ਪਖੰਡੀ ਗੁਰੂਆਂ ਦੀਆਂ ਫੈਲਾਈਆਂ ਘੱਟਾ-ਟੋਪ ਬਦਲੀਆਂ ਵਿਚ ਅਜਿਹੀ ਲਿਸ਼ਕ ਸੀ, ਜਿਸ ਨੇ ਸਿੱਖੀ ਮਾਰਗ ਦੀ ਸੱਚੀ ਸੋਝੀ ਦਿੱਤੀ। ਜਿਸ ਕਾਰਨ ਸ੍ਰੀ ਗੁਰੂ ਤੇਗ਼ ਬਹਾਦਰ ਜੀ ਜਿਹੇ ਸਰਬ ਗੁਣ ਸੰਪੰਨ ਉਹ ਗੁਰੂ ਪ੍ਰਗਟੇ, ਜਿਨ੍ਹਾਂ ਨੇ ਆਪਣੇ ਗੁਣਾਂ ਤੇ ਬਲੀਦਾਨ ਨਾਲ, ਆਪਣੇ ਸਾਰੇ ਪਰਵਾਰ ਦੀ ਆਹੂਤੀ ਦੇ ਕੇ ਸਿੱਖ ਵਾੜੀ ਨੂੰ 'ਫਲ' ਜਾਂ ਸਿੱਟੇ ਦੇ ਰੂਪ ਵਿਚ ਪਕਾ ਦਿੱਤਾ, ਜਿਸ ਦੇ ਬੀਜ, ਜਿੰਨੇ ਅਮਲ ਦੀ ਧਰਤੀ ਵਿਚ ਜੀਅ-ਦਾਨੀ ਹੋਏ, ਉਤਨੇ ਹੋਰ ਵਧੇ ਫਲੇ!

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਉੱਤੇ ਇਕੋ ਝਾਤ ਮਾਰਿਆਂ ਜਿਥੇ ਉਨ੍ਹਾਂ ਦੇ ਸਦ-ਗੁਣ, ਭਗਤੀ-ਭਾਵ ਵਾਲੀ ਨਿਰਮਾਣਤਾ, ਤਿਆਗ, ਕੁਰਬਾਨੀ, ਪੂਰਨਤਾ ਤਕ ਪੁੱਜੇ ਅਨੁਭਵ ਕਰਦੇ ਹਾਂ, ਉਥੇ ਉਨ੍ਹਾਂ ਅੰਦਰੋਂ ਪੰਜਵੇਂ ਗੁਰੂ ਜੀ ਦੇ ਵਾਂਗ ਬਾਣੀ ਸਫੁਰਤਾ, ਸਿੱਖੀ ਦੇ ਨਵੇਂ ਕੇਂਦਰ ਅਨੰਦਪੁਰ ਦੀ ਜ਼ਿਮੀਂ ਖਰੀਦ ਕੇ ਕੀਤੀ ਥਾਪਨਾ ਸੂਚਕ ਹਨ ਇਸ ਗੱਲ ਦੇ ਕਿ ਉਹ ਪਹਿਲੀ ਪਰੰਪਰਾ ਨਾਲ ਅਭੇਦ ਸਨ। ਪਹਿਲੀਆਂ ਸੇਧਾਂ ਤੇ ਨਿਸ਼ਾਨਿਆਂ ਨੂੰ ਸਾਹਮਣੇ ਰੱਖ ਕੇ 'ਜੋਤਿ ਓਹਾ ਜੁਗਤਿ' ਦੇ ਧਾਰਨੀ ਸਨ ਅਤੇ ਉਨ੍ਹਾਂ ਦੀ ਮਹਾਨ ਸ਼ਹਾਦਤ ਨੇ ਤਾਂ ਕੋਈ ਵੀ ਗੱਲ ਗੁੱਝੀ-ਛੰਨੀ ਰਹਿਣ ਹੀ ਨਹੀਂ ਦਿੱਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਦ-ਗੁਣ ਤੇ ਬੀਰਤਾ ਵਿਰਸੇ ਵਿਚ ਲੈ ਕੇ ਆਏ, ਮਨੁੱਖ ਜੀਵਨ

ਨੂੰ ਅਰੋਗ ਕਰਨ ਵਾਲੇ ਕੁਰਬਾਨੀ ਤਕ ਦੇ ਕਈ ਕਰਾਮਾਤੀ ਨੁਖਸੇ ਤਾਂ ਇਸ ਕਾਮਲ ਹਕੀਮ ਦੇ ਜਿਵੇਂ ਖਾਨਦਾਨੀ ਹੀ ਹੋ ਚੁੱਕੇ ਸਨ, ਤੇ ਫਿਰ ਕੀ ਮਜਾਲ ਸੀ ਕਿ ਸਫਲਤਾ ਉਨ੍ਹਾਂ ਦੇ ਪੈਰ ਨਾ ਚੁੰਮਦੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ਕਤੀ ਤੇ ਭਗਤੀ ਦੀਆਂ ਜੋ ਦੋ ਤਲਵਾਰੀ ਦੋਹੀਂ ਪਾਸੀਂ ਪਹਿਨੀਆਂ ਸਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੋਹਾਂ ਵਿਚਕਾਰਲੀ ਵਿੱਥ ਮਿਟਾ ਕੇ ਦੁਧਾਰੇ ਖੜਗ ਵਾਲੀ ਇਕ-ਰੂਪਤਾ ਦੇ ਦਿੱਤੀ, ਇਹ ਅਜਿਹੀ ਹੀ ਨੇੜਤਾ ਸੀ, ਜੋ ਗੀਤਾ ਦੇ ਗਿਆਨ ਮੁਤਾਬਿਕ ਇਕ ਹੱਥ ਵਿਚ ਸ਼ਸਤਰ ਦੂਜੇ ਵਿਚ ਸ਼ਾਸਤਰ ਵਾਲੀ। ਬਾਹਰ ਦੀ ਗੱਲ ਨੂੰ ਅੰਦਰ ਦੀ 'ਮੁਖ ਤੇ ਹਰਿ ਚਿਤ ਮੈਂ ਜੁਧ' ਬਨਾਉਣ ਦੀ ਸੀ। ਮੀਰੀ-ਪੀਰੀ ਦੀਆਂ ਦੋ ਤੇਗਾਂ ਤੋਂ ਇਕ ਦੁਧਾਰਾ ਜਿਵੇਂ ਇਸੇ ਗਿਆਨ ਜੁਗਤੀ ਦੀ ਬਾਹਰਲੀ ਏਕਤਾ ਦਾ ਚਿੰਨ੍ਹ ਸੀ ਅਤੇ ਇਸ ਖੜਗ ਨੂੰ ਜੋ ਜ਼ਾਹਰਾ ਤੌਰ 'ਤੇ ਸ੍ਰਿਸ਼ਟੀ ਦੇ ਖੈ ਕਰਨ ਵਾਲਾ ਦਿੱਸਦਾ ਸੀ, ਨਾ ਸਿਰਫ ਸ੍ਰਿਸ਼ਟੀ ਦਾ ਕਰਤਾ ਤੇ ਆਪਣਾ ਇਸ਼ਟ ਦੇਵ ਹੀ ਮੰਨਿਆ, ਸਗੋਂ ਇਸ ਵਿਚੋਂ ਦੀਖਿਆ ਦਾ ਅਲੌਕਿਕ ਚਮਤਕਾਰ ਦਰਸਾ ਕੇ ਅਮਰ-ਪਦ ਪ੍ਰਾਪਤੀ ਦੀ ਜੀਵਨ ਨੈਂ (ਨਦੀ), ਮਾਨੋ ਮੌਤ ਦੇ ਮੂੰਹ ਵਿਚੋਂ ਹੀ ਵਗਾ ਦਿੱਤੀ। ਫਿਰ ਪਹਿਲੀਆਂ ਚੱਲੀਆਂ ਆ ਰਹੀਆਂ ਮੰਜੀਆਂ ਤੇ ਮਸੰਦੀਆਂ ਨੂੰ ਵਿਅਕਤੀਗਤ ਪੱਧਰ ਤੋਂ ਚੁੱਕ ਕੇ ਸਿੱਖੀ ਦੇ ਭਵਿੱਖ ਨੂੰ ਵਿਸਥਾਰਨ ਲਈ ਪੰਥਕ ਸ਼ਕਤੀ ਦੇ ਕੇਂਦਰ ਥਾਪ ਦਿੱਤੇ।

ਗੁਰੂ ਬਚਨਾਂ ਜਾਂ ਬਾਣੀ ਨੂੰ ਮੁਸ਼ਤਨਿਦ ਰੂਪ ਦੇ ਕੇ ਆਪਣੀ ਜੋਤ ਸ਼ਬਦ ਵਿਚ ਪ੍ਰਦੀਪਤ ਕਰ ਲਈ। ਸਿੱਖੀ ਦੇ ਪ੍ਰਗਟਾਏ ਸਾਰੇ ਗੁਣਾਂ ਨੂੰ ਸਦਾ ਸਜਿੰਦ ਰੱਖਣ ਵਾਲੀ 'ਸੰਗਤ' ਨੂੰ 'ਖ਼ਾਲਸਾ' ਬਣਾ ਕੇ ਇਸ ਜੀਵਨ ਲਹਿਰਾਂ ਮਾਰਦੀ ਸਿੱਖੀ ਨੈਂ (ਨਦੀ) ਦੀ ਰਵਾਨੀ ਅਨੰਤ ਕਾਲ ਤਕ ਪ੍ਰਵਾਹਤ ਕਰ ਦਿੱਤੀ।

ਇਉਂ ਸਿੱਖ ਪੰਥ ਨੂੰ ਪੂਰਨ ਪਾਇ ਤਕ ਪਹੁੰਚਾਉਣ ਲਈ, ਜੋ ਕੁਝ ਵੀ ਕਰਨਾ ਦਰਕਾਰ ਸੀ, ਉਨ੍ਹਾਂ ਉਹ ਸਭ ਕੁਝ ਕੀਤਾ, ਪਿਤਾ ਦੀ ਕੁਰਬਾਨੀ ਦਿੱਤੀ, ਮਾਤਾ ਦੀ ਆਹੂਤੀ ਪਾਈ, ਲਾਡਲੇ ਚਾਰੇ ਪੁੱਤਰ ਵਾਰੇ ਤੇ ਜ਼ੁਲਮਾਂ ਤੋਂ 'ਦੁਸ਼ਟ ਦੋਖੀਅਨ' ਨੂੰ ਪਛਾੜਨ ਲਈ ਛਿਨ-ਛਿਨ ਆਪਣੇ ਆਪੇ ਦੀ ਇਸ ਧਰਮ ਯੱਗ ਦੀ ਵੇਦੀ ਉੱਤੇ ਆਹੂਤੀ ਪਾਉਂਦੇ ਰਹੇ ਅਤੇ ਅੰਤ ਨੂੰ ਸ਼ਹੀਦੀ ਜਾਮ ਪੀਂਦੇ ਹੋਏ ਹੀ ਸਮਾਏ, ਜਿਵੇਂ ਉਨ੍ਹਾਂ ਦੀ ਇੱਛਾ ਕਦੇ ਪ੍ਰਗਟ ਹੋਈ ਸੀ:

*ਹੇ ਰਵਿ ਹੇ ਸਸਿ ਹੇ ਕਰੁਨਾਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ॥*
*ਅਉਰ ਨ ਮਾਂਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ॥*
*ਸਤ੍ਰਨ ਸਿਉ ਅਤਿ ਹੀ ਰਨ ਭੀਤਰ ਜੁਝ ਮਰੋ ਕਹਿ ਸਾਚ ਪਤੀਜੈ॥*
*ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰਿ ਸਯਾਮ ਇਹੈ ਬਰੁ ਦੀਜੈ॥*

*(ਦਸਮ ਗ੍ਰੰਥ, ਪੰਨਾ ੪੯੫)*

ਇਕ ਪ੍ਰਸ਼ਨ ਰਹਿ-ਰਹਿ ਕੇ ਉਠਦਾ ਰਿਹਾ ਹੈ ਕਿ ਸਿੱਖੀ, ਜਿਵੇਂ ਪੰਜ ਗੁਰੂ ਸਾਹਿਬਾਨ ਤਕ ਸ਼ਾਂਤ ਚਿੱਤ ਅਤੇ ਭਗਤੀ ਭਾਵ ਦੀ ਲਟਕ ਵਾਲੀ ਲਹਿਰ ਸੀ, ਛੇਵੇਂ ਗੁਰੂ ਵੇਲੇ ਉਹ ਆਪਣਾ ਅਸਲੀ ਰੂਪ ਬਦਲ ਕੇ, ਅਖੇ! ਹੋਰ ਤੋਂ ਹੋਰ ਬਣ ਗਈ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਦੇ ਹੀ ਇਕ ਇਤਿਹਾਸਕਾਰ, ਸ਼ਿਤ ਬਹਿਰਾਮ, ਕਰਤਾ 'ਦਬਿਸਤਾਨਿ ਮਜ਼ਾਹਿਬ' ਨੇ ਧੁੰਧਲਾ ਜਿਹਾ ਸੁਆਲ ਖੜਾ ਕੀਤਾ ਸੀ:

'ਆਖਿਰ ਅਰਜੁਨ ਮੱਲ ਦੇ ਸਪੁਤ੍ਰ ਹਰਿਗੋਬਿੰਦ ਸਾਹਿਬ ਨੇ ਮਾਸ ਖਾਧਾ ਤੇ ਸ਼ਿਕਾਰ ਨੂੰ

ਆਪਣਾ ਸ਼ੁਗਲ ਬਣਾਇਆ, ਸਿੱਖਾਂ ਵਿਚੋਂ ਬਹੁਤਿਆਂ ਉਨ੍ਹਾਂ ਦੀ ਪੈਰਵੀ ਕੀਤੀ।'

ਔਰੰਗਜ਼ੇਬ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਇਕ ਕਰੜੇ ਹੁਕਮ ਵਿਚ ਸਰਹਿੰਦ ਸੂਬੇ ਨੂੰ ਕਿਹਾ ਸੀ ਕਿ ਜਾਂ ਤਾਂ ਉਹ ਰਾਜਸੀ ਠਾਠ ਬਾਠ ਛੱਡ ਦੇਵੇ, ਨਹੀਂ ਤਾਂ ਉਸ ਨੂੰ ਮਾਰ-ਮੁਕਾਅ ਦਿੱਤਾ ਜਾਵੇ-

> *ਜੇ (ਗੁਰੂ) ਗੋਬਿੰਦ (ਸਿੰਘ) ਸਾਧੂ ਬਣ ਕੇ ਆਪਣੇ ਵੱਡੇ-ਵਡੇਰਿਆਂ ਵਾਂਗ ਚੁਪ ਚਾਪ ਰਹੇ, ਸਿੱਖਾਂ ਪਾਸੋਂ ਸੱਚਾ ਪਾਤਿਸ਼ਾਹ ਨਾ ਅਖਵਾਏ। ਜਮੀਅਤ ਜਮਾਂ ਕਰਨ ਤੋਂ ਬਾਜ਼ ਆਏ ਅਰ ਸੁਲਤਾਨਾਂ ਦੀ ਰੀਸੇ ਝਰੋਖਾ-ਦਰਸ਼ਨ ਦੇ ਕੇ ਲੋਕਾਂ ਤੋਂ ਸਿੱਜਦਾ ਕਰਨ ਤੋਂ ਆਪਣੇ ਚੇਲਿਆਂ ਪਾਸੋਂ ਸੱਚਾ ਪਾਤਸ਼ਾਹ ਕਹਾਉਣ, ਨਮਸਕਾਰਾਂ ਕਰਾਉਣ ਆਦਿ ਦੇ ਬਾਦਸ਼ਾਹੀ ਤਰੀਕੇ ਛੱਡ ਦੇਵੇ ਤਾਂ ਭਲਾ, ਨਹੀਂ ਤਾਂ ਉਸ ਦਾ ਘਰ-ਘਾਟ ਬਰਬਾਦ ਕਰਕੇ ਤੇ ਉਸ ਨੂੰ ਵਰਤੋਂ ਬਾਹਰ ਕੱਢਣ ਦਾ ਪੂਰਾ ਉਪਰਾਲਾ ਕੀਤਾ ਜਾਵੇ।* *(ਖੁਸ਼ਵਕਤ ਰਾਏ, ਤਵਾਰੀਖਿ ਸਿੱਖਾਂ)*

ਔਰੰਗਜ਼ੇਬ ਦਾ ਇਹ ਹੁਕਮ ਜੋ ਸੰਮਤ ੧੭੫੦ (੧੬੯੩ ਈ:) ੨੦ ਮੱਘਰ ਨੂੰ 'ਕਿਲਕਿਲਾ' ਮੁਕਾਮ ਤੋਂ ਸਰਹਿੰਦ ਦੇ ਸੂਬੇ ਨੂੰ ਜਾਰੀ ਕੀਤਾ ਗਿਆ ਸੀ, ਇਹ ਸਿੱਖੀ ਵਿਰੁੱਧ ਪਹਿਲੀ ਸ਼ਾਹੀ ਕਰੋਪੀ ਨਹੀਂ ਸੀ, ਇਸ ਤੋਂ ਪਹਿਲਾਂ ਇਹੋ ਜਿਹੀ ਗੱਲ ਹੀ ਜਹਾਂਗੀਰ ਦੀ ਸ੍ਰੀ ਗੁਰੂ ਅਰਜਨ ਦੇਵ ਜੀ ਬਾਰੇ 'ਤੌਜ਼ਕੇ ਜਹਾਂਗੀਰ' ਵਿਚ ਆਪਣੀ ਲਿਖੀ ਮਿਲਦੀ ਹੈ ਕਿ ਮੈਨੂੰ ਸਿੱਖੀ ਦੀ ਦੁਕਾਨ ਤੇ ਸੱਚੇ ਪਾਤਸ਼ਾਹ ਕਹਾਉਣ ਵਾਲੀ ਗੱਲ ਚਿਰਾਂ ਤੋਂ ਦੁਖਾ ਰਹੀ ਸੀ, ਹਾਲਾਂਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾ ਹੀ ਸੈਨਾ ਰੱਖੀ ਸੀ ਤੇ ਨਾ ਹੀ ਪਾਤਸ਼ਾਹੀ ਠਾਠ ਬਣਾਇਆ ਸੀ। ਇਹ ਸਾਰੇ ਫ਼ੁਰਮਾਨਾਂ ਤੇ ਉਨ੍ਹਾਂ ਵਿਚ ਆਈ ਖਿਝਾਹਟ ਤੋਂ ਪ੍ਰਗਟ ਹੋ ਜਾਂਦਾ ਹੈ ਕਿ ਮੁਗ਼ਲ ਬਾਦਸ਼ਾਹ ਸਿੱਖ ਲਹਿਰ ਵਿਚੋਂ ਨਿਕਲਣ ਵਾਲੇ ਉਸ ਸਿੱਟੇ ਨੂੰ ਪਹਿਲਾਂ ਤੋਂ ਹੀ ਭਾਂਪ ਰਹੇ ਸੀ, ਜਿਸ ਨੇ ਅਖੀਰ ਵਿਚ ਰਾਜਾਸ਼ਾਹੀ ਨੂੰ ਨੱਕੀਂ ਚਣੇ ਚਬਾਏ ਪਰ ਕੀ ਉਨ੍ਹਾਂ ਦਾ ਖਦਸ਼ਾ ਠੀਕ ਸੀ ਕਿ ਉਹ ਐਵੇਂ ਮਨ ਆਈਆਂ ਤੋਹਮਤਾਂ ਹੀ ਲਾ ਰਹੇ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਸ਼ਾਂਤੀ ਦੇ ਪੈਗ਼ੰਬਰ ਅਤੇ ਸਰਬੱਤ ਦੇ ਭਲੇ ਦੇ ਧਾਰਨੀ ਸਨ ਪਰ ਉਹ ਆਪਣੇ ਵਿਚਾਰਾਂ ਵਿਚ ਨਿਰਭੈਤਾ ਤੇ ਅਣਖ ਦੀਆਂ ਉਹ ਚਿਣਗਾਂ ਵੀ ਰੱਖਦੇ ਸਨ ਜੋ ਅੱਗੇ ਜਾ ਕੇ ਭਬਾਕੇ ਮਾਰ-ਮਾਰ ਲਾਟਾਂ ਬਣ ਕੇ ਮਚੀਆਂ। ਉਨ੍ਹਾਂ ਦੇ 'ਬਾਬਰ ਵਾਣੀ' ਤੇ ਲਾਲੋ ਪ੍ਰਤੀ ਸੰਬੋਧਨੀ ਵਾਕ, ਬੀਰਤਾ ਦੇ ਅਜਿਹੇ ਬਾਣ ਹਨ, ਜੋ ਹੋਰ ਕਿਸੇ ਦੀ ਬਾਣੀ ਆਪਣੇ ਸ਼ਬਦਾਂ ਵਿਚ ਅੱਜ ਤਕ ਨਹੀਂ ਬੰਨ੍ਹ ਸਕੀ। ਉਹ ਪ੍ਰਭੂ ਦੀ ਇਕ ਸਿਫਤ 'ਸੂਰਨ ਮਹਿ ਤੂੰ ਸੂਰਾ ਕਹੀਐ' ਆਖ ਕੇ ਵੀ ਕਰਦੇ ਸਨ।

'ਰਾਜੇ ਸੀਹ ਮੁਕਦਮ ਕੁਤੇ' ਅਤੇ 'ਕਲ ਕਾਤੀ ਰਾਜੇ ਕਾਸਾਈ' ਸਮਾਜ ਦੇ ਰੱਬ ਵਲੋਂ ਭੱਜ ਗਏ ਪ੍ਰਤੀਨਿਧਾਂ, ਰਾਜਿਆਂ, ਪ੍ਰੋਹਤਾਂ, ਮਲਕਾਂ, ਕਾਜ਼ੀਆਂ, ਵਿਰੁੱਧ ਉਹ ਕਟਾਖਸ਼ ਹਨ, ਜੋ ਸ੍ਰੀ ਗੁਰੂ ਨਾਨਕ ਸਾਹਿਬ ਜਿਹੇ ਯੁੱਗ ਪ੍ਰਵਰਤਕ ਮਹਾਂਬਲੀ ਹੀ ਕਰ ਸਕਦੇ ਸੀ। ਸਿਧਾਂਤਕ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਸੂਰਮੇ ਦੇ ਪ੍ਰਸ਼ੰਸਕ ਸਨ ਜਿਹੜਾ ਪ੍ਰੇਮ ਦੀ ਗਲੀ ਵਿਚ ਸਿਰ ਤਲੀ ਧਰ ਕੇ ਆਵੇ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥* (ਪੰਨਾ ੫੭੯-੮੦)

'ਮੂਰਖ ਗੰਢੁ ਪਵੈ ਮੁਹਿ ਮਾਰ' ਆਖ ਕੇ ਉਨ੍ਹਾਂ ਇਹ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਸੂਰਮਤਾ ਦੀ ਲੋੜ ਕਿਥੇ ਹੁੰਦੀ ਹੈ। ਸੂਰਮੇ ਦਾ ਲੱਛਣ ਦਸਦਿਆਂ ਗੁਰੂ ਅਮਰਦਾਸ ਜੀ ਨੇ ਹੰਕਾਰ ਨਾਲ ਆਪਣਾ ਰੋਹਬ ਜਮਾਉਣ ਵਾਲਿਆਂ ਤੇ ਨਫਰਤ ਨਾਲ ਲੜਨ ਵਾਲੇ ਲੁਟੇਰਿਆਂ ਨੂੰ ਉਨ੍ਹਾਂ ਦੀ ਨੀਵੀਂ ਪੱਧਰ ਤੋਂ ਚੁੱਕ ਕੇ ਸਮਝਾਇਆ ਸੀ:

*ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥*
*ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ॥*
*ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥*
*ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥*
*ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ॥* (ਪੰਨਾ ੧੦੮੯)

ਇਸ ਤੋਂ ਪਹਿਲਾਂ ਸ੍ਰੀ ਗੁਰੂ ਅੰਗਦ ਦੇਵ ਜੀ ਵੇਲੇ ਇਕ ਅਜਿਹੇ ਸੂਰਮੇ ਦੀ ਬੀਰਤਾ ਵਿਚ ਲੁਕੀ ਕਾਇਰਤਾ ਦਾ ਸ੍ਰੀ ਗੁਰੂ ਅੰਗਦ ਦੇਵ ਜੀ ਗਰੂਰ ਭੰਨ ਚੁੱਕੇ ਸਨ। ਸਾਖੀ ਆਉਂਦੀ ਹੈ ਕਿ ਹਮਾਯੂੰ ਬਾਦਸ਼ਾਹ ਆਪਣੀ ਲੜਾਈ ਵਿਚੋਂ ਹਾਰ ਖਾ ਕੇ ਜਾਂਦਾ-ਜਾਂਦਾ ਸ੍ਰੀ ਗੁਰੂ ਅੰਗਦ ਦੇਵ ਜੀ ਕੋਲ ਆਇਆ। ਗੁਰੂ ਜੀ ਵੱਲੋਂ ਆਪਣਾ ਸ਼ਾਹੀ ਢੰਗ ਦਾ ਅਦਬ ਅਦਾਬ ਨਾ ਹੋਣ ਤੋਂ ਖਿਝ ਕੇ, ਗੁਰੂ ਜੀ ਉੱਤੇ ਵਾਰ ਕਰਨ ਲਈ ਤਲਵਾਰ ਖਿੱਚ ਰਿਹਾ ਸੀ ਕਿ ਗੁਰੂ ਜੀ ਦੇ ਇਕੋ ਵਾਕ ਨੇ ਉਸ ਦੀ ਕਾਇਰਤਾ ਨੰਗੀ ਕਰ ਕੇ ਸ਼ਰਮਸਾਰ ਕਰ ਦਿੱਤਾ।

ਇਤਿਹਾਸ ਵਿਚ ਆਉਂਦਾ ਹੈ ਕਿ ਗੁਰੂ ਜੀ ਨੇ ਕਿਹਾ: 'ਵਾਹ ਬਾਦਸ਼ਾਹ! ਇਹ ਤਲਵਾਰ ਸਾਡੇ ਨਿਹੱਥਿਆਂ ਉੱਤੇ ਹੀ ਚੱਲ ਸਕਦੀ ਹੈ! ਇਹ ਬੀਰਤਾ ਉੱਥੇ ਕਿਉਂ ਲੁਕ ਗਈ ਸੀ, ਜਿੱਥੇ ਇਸ ਦੀ ਲੋੜ ਸੀ। '

ਗੁੱਸਾ, ਅਹੰਕਾਰ ਤੇ ਨਫ਼ਰਤ ਹੀ ਇਹ ਚੀਜ਼ਾਂ ਹਨ, ਜੋ ਆਪਣੇ ਬਾਹੂ ਬਲ ਦੇ ਦਿਖਾਵੇ ਜਾਂ ਆਪਣੀ ਸਤਿਆ ਦੇ ਲੋਭ ਦੇ ਵਾਧੇ ਲਈ ਦੁਸ਼ਟ ਕੰਮ ਕਰਾਉਂਦੀਆਂ ਹਨ। ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੋਰ ਸਪੱਸ਼ਟ ਕਰਦਿਆਂ ਫ਼ੁਰਮਾਇਆ ਹੈ:

*ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥* (ਪੰਨਾ ੮੬)

ਬੀਰ ਪੁਰਖ ਤਾਂ ਸਮ-ਦ੍ਰਿਸ਼ਟੇ ਹੁੰਦੇ ਹਨ, ਜਿਨ੍ਹਾਂ ਵਿਚੋਂ ਆਪਣੇ ਬਿਗਾਨੇ ਦੀ ਪਕੜ ਵੀ ਮਿਟ ਚੁੱਕੀ ਹੁੰਦੀ ਹੈ:

*ਮਨ ਅਪੁਨੇ ਤੇ ਬੁਰਾ ਮਿਟਾਨਾ॥*
*ਪੇਖੈ ਸਗਲ ਸ੍ਰਿਸਟਿ ਸਾਜਨਾ॥* (ਪੰਨਾ ੨੬੬)

ਅਜਿਹੇ ਸੂਰਿਆਂ ਤੇ ਬੀਰਾਂ ਦਾ ਜੂਝ ਮਰਨਾ ਕਦੋਂ ਹੱਕੀ ਹੁੰਦਾ ਹੈ ਜਦੋਂ ਅਨਾਥਾਂ ਗਰੀਬਾਂ ਉੱਤੇ ਜ਼ੁਲਮ ਹੁੰਦਾ ਹੋਵੇ ਤੇ ਜ਼ਾਲਮ ਕਿਸੇ ਉਪਾਇ ਨਾਲ ਵੀ ਸੁਧਰ ਨਾ ਸਕਦਾ ਹੋਵੇ। ਪਹਿਲੇ ਯਤਨ ਵੀ ਹੋਣੇ ਚਾਹੀਦੇ ਹਨ? ਇਨ੍ਹਾਂ ਦੀ ਵਰਤੋਂ ਸਮੇਂ-ਸਮੇਂ ਹੁੰਦੀ ਰਹਿਣ ਦੇ ਪ੍ਰਮਾਣ ਵੀ ਮਿਲਦੇ ਹਨ:

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥*
*ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥*

*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥*
*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥* (ਪੰਨਾ ੩੭੧)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਿਚ ਏਨਾ ਕੁ ਹੀ ਵਾਧਾ ਕੀਤਾ ਕਿ ਉਨ੍ਹਾਂ 'ਕੁਛ ਕਰਉ ਉਪਾਇਆ' ਵਾਲਾ ਸਾਧਨ ਵੀ ਅਮਲੀ ਰੂਪ ਵਿਚ ਲਿਆਉਣਾ ਸ਼ੁਰੂ ਕਰ ਦਿੱਤਾ। ਉਨ੍ਹਾਂ 'ਸਭ ਕੁਝ ਛੋਡਿ ਪ੍ਰਭ ਤੁਹੀ ਧਿਆਇਆ' 'ਤੇ ਅਮਲ ਕੀਤਾ। 'ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ' ਦੀ ਅਰਾਧਨਾ ਵੀ ਕੀਤੀ ਪਰ ਇਸ ਦੇ ਨਾਲ ਇਕ ਗੱਲ ਸਿਧਾਂਤਕ ਰੂਪ ਵਿਚ ਨਿਖਾਰ ਦਿੱਤੀ ਕਿ ਹਥਿਆਰ ਚੁੱਕਣੇ ਕਦੋਂ ਜਾਇਜ਼ ਹਨ:

*ਚੂ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸਤ॥* (ਦਸਮ ਗ੍ਰੰਥ, ਪੰਨਾ ੧੩੯੦)

'ਜਿਸ ਵੇਲੇ ਸਾਰੇ ਹੀਲੇ ਕਰ ਗੁਜ਼ਰੋ ਉਦੋਂ ਹਲਾਲ ਹੈ ਤਲਵਾਰ ਦੇ ਕਬਜ਼ੇ ਉੱਤੇ ਹੱਥ ਲਿਆਉਣਾ। ' ਇਹ ਗੱਲ 'ਕਿਛੁ ਕਰਉ ਉਪਾਇਆ' ਦਾ ਇਕ ਤਰ੍ਹਾਂ ਖੁਲਾਸਾ ਹੀ ਹੈ। 'ਮੂਰਖ ਗੰਢੁ ਪਵੈ ਮੁਹਿ ਮਾਰ' ਨੂੰ ਜਿਸ ਵਿਚ ਤਜਰਬੇ ਦੀ ਚਾਸ਼ਨੀ ਸ਼ਾਮਲ ਹੋ ਚੁੱਕੀ ਸੀ, ਦੂਜੇ ਸ਼ਬਦਾਂ ਵਿਚ ਹੀ ਰਿੰਨ੍ਹਣਾ ਸੀ। ਉਹ ਸਪਿਰਿਟ ਜਿਹੜੀ, 'ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਡੇ' ਅਤੇ 'ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ' ਦੇ ਭਖਵੇਂ ਬੀਰ-ਰਸੀ ਹੁਲਾਰੇ ਦਿੰਦੀ ਸੀ ਤੇ ਜਿਸ ਬੀਰਤਾ ਦੀ ਪੂਰਨਤਾ ਇਨ੍ਹਾਂ ਭਾਵਾਂ ਵਿਚ ਝਮਕਦੀ ਦੇਖੀ ਗਈ ਸੀ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* (ਪੰਨਾ ੧੧੦੫)

ਇਹ ਦਸਮੇਸ਼ ਜੀ ਦੇ ਤਲਵਾਰ ਚੁੱਕਣ ਵਾਲੇ ਸਿਧਾਂਤ ਦਾ ਮੂਲ ਹੀ ਸੀ। ਇਸ ਤਰ੍ਹਾਂ ਪੁਰਜ਼ਾ ਪੁਰਜ਼ਾ ਕੱਟ ਮਰਨ ਦੀ ਬੀਰ-ਗਤੀ ਵਾਲੀ ਮੌਤ ਦੀ ਕੁਛੜ ਵਿਚੋਂ ਜੋ ਜੀਵਨ ਪ੍ਰਕਾਸ਼ ਮਿਲਦਾ ਹੈ, ਉਸ ਬਾਰੇ ਹੀ ਕਿਹਾ ਗਿਆ ਹੈ:

*ਮਰਨੈ ਸਭੁ ਜਗਤੁ ਤਰਾਸਿਆ॥*
*ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥* (ਪੰਨਾ ੩੨੭)
*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥* (ਪੰਨਾ ੧੩੬੫)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਬੀਰਤਾ ਵਿਚ ਜੂਝ ਮਰਨ ਲਈ ਜੋ ਬਾਰੰਬਾਰ ਪੁਕਾਰਿਆ ਤਾਂ ਇਸ ਵਿਚ ਕੋਈ ਰਹੱਸ ਹੀ ਸੀ, ਨਹੀਂ ਤਾਂ ਉਹ ਕਦੀ ਵੀ ਇਉਂ ਨਾ ਆਖਦੇ:

*ਜਉ ਕਿਛੁ ਇੱਛ ਕਰੋ ਧਨ ਕੀ,*
*ਤਉ ਚਲਜੋ ਧਨੁ ਦੇਸਨ ਦੇਸ ਤੇ ਆਵੈ॥*
*ਅਉ ਸਭ ਰਿੱਧਨ ਸਿੱਧਨ ਪੈ,*
*ਹਮਰੋ ਨਹੀ ਨੈਕੁ ਹੀਯਾ ਲਲਚਾਵੈ॥*
*ਅਉਰ ਸੁਨੋ ਕਛੁ ਜੋਗ ਬਿਖੈ,*

*ਕਹਿ ਕਉਨ ਇਤੋ ਤਪਕੈ ਤਨੁ ਤਾਵੈ॥*
*ਜੁਝ ਮਰੋ ਰਨ ਮੈ ਤਜਿ ਭੈ,*
*ਤੁਮ ਤੇ ਪ੍ਰਭ ਸਜਾਮ ਇਹੈ ਬਰੁ ਪਾਵੈ॥* *(ਦਸਮ ਗ੍ਰੰਥ, ਪੰਨਾ ੪੯੫)*

ਜੋਗ ਸਾਧਿਆਂ, ਤਨ ਤਪਾਇਆਂ ਜੋ ਕੁਝ ਨਹੀਂ ਮਿਲਦਾ, ਜਦੋਂ ਉਹ ਪ੍ਰਾਪਤੀ ਰਣ-ਮੈਦਾਨ ਵਿਚ ਕੁਰਬਾਨੀ ਦੇ ਰਸ ਚੱਖਣ ਵਿਚ ਜਾਣੀ ਗਈ ਤਦ ਹੀ ਤਾਂ ਉਨ੍ਹਾਂ ਆਪਣੀ ਪ੍ਰਾਰਥਨਾ ਨੂੰ ਇਹ ਰੂਪ ਦਿੱਤਾ:

*ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥*
*(ਦਸਮ ਗ੍ਰੰਥ, ਪੰਨਾ ੯੯)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਦ-ਗੁਣਾਂ ਤੇ ਭਗਤੀ-ਭਾਵ ਦੇ ਉੱਤਮ ਸਿਧਾਂਤਾਂ ਦੀ ਪਾਲਣਾ ਵੀ ਕੀਤੀ ਤੇ ਇਹ ਸਭ ਕੁਝ ਕਰਦਿਆਂ ਆਪਣੀ ੪੨ ਸਾਲ ਦੀ ਉਮਰ ਵਿਚ ਭਾਰਤੀ ਜੀਵਨ ਵਿਚੋਂ ਕਾਇਰਤਾ ਵੀ ਹੂੰਝ ਕੇ ਪਰੇ ਵਗਾਹ ਸੁੱਟੀ। ਉਨ੍ਹਾਂ ਨੇ ਸਾਹਿਤ ਰਚਨਾ ਦੇ ਪੂਰਨੇ ਵੀ ਪਾਏ, ਨਾਲੋ-ਨਾਲ ਜਦੋਂ, ਖਾਹ-ਮਖਾਹ ਛਿੰਗੜੀਆਂ ਛੇੜੀਆਂ ਗਈਆਂ ਤਾਂ ਜੁੱਧ ਵੀ ਮਘਾਏ। ਗੁਰੂ ਜੀ ਨੇ ਜਿੰਨੇ ਜੁੱਧ ਕੀਤੇ ਸਭ ਧਰਮ ਯੁੱਧ ਤੇ ਸ੍ਵੈ-ਰੱਖਿਆ ਲਈ ਕੀਤੇ। ਉਨ੍ਹਾਂ ਦੀ ਕਿਸੇ ਲੜਾਈ ਵਿਚ ਰਾਜਗੀਰੀ ਵੱਡੀ ਕਰਨ ਜਾਂ ਲੁੱਟ-ਖਸੁੱਟ ਦੀ ਭਾਵਨਾ ਦਾ ਲੇਸ ਮਾਤਰ ਵੀ ਨਹੀਂ ਸੀ। ਉਨ੍ਹਾਂ ਨੇ ਨਿਰਦੋਸ਼ਾਂ ਦੀ ਖ਼ੂਨ ਪਿਆਸੀ ਹੈਵਾਨੀਅਤ ਨਾਲ ਲੋਹਾ ਲਿਆ। ਉਹ ਮੈਦਾਨੇ-ਜੰਗ ਵਿਚ ਅੜਨ ਵਾਲਿਆਂ ਨੂੰ ਵੰਗਾਰ-ਵੰਗਾਰ ਕੇ ਮਾਰਦੇ ਰਹੇ ਪਰ ਡਿੱਗੇ ਹੋਇਆਂ ਨੂੰ ਆਪਣੇ ਪਰਾਏ ਦੇ ਫ਼ਰਕ ਨੂੰ ਛੱਡ ਕੇ ਪਾਣੀ ਪਿਆਉਣ ਦੇ ਨਾਲ-ਨਾਲ ਮਲ੍ਹਮ, ਪੱਟੀਆਂ ਵੀ ਕਰਵਾਉਂਦੇ ਰਹੇ। ਕਮਜ਼ੋਰਾਂ ਜਾਂ ਭਗੌੜਿਆਂ ਪਿੱਛੇ ਤਲਵਾਰ ਧੂਹਣੀ ਕਾਇਰਤਾ ਹੈ, ਇਹ ਉਨ੍ਹਾਂ ਦਾ ਉਪਦੇਸ਼ ਸੀ। ਉਨ੍ਹਾਂ ਦੀ ਲੜਨ ਦੀ ਸ਼ਕਤੀ ਨਫ਼ਰਤ ਤੇ ਅਹੰਕਾਰ ਦੀ ਅੱਗ ਵਿਚੋਂ ਨਹੀਂ ਸੀ ਉਪਜੀ। 'ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ' ਮਾਨਵੀ ਵਿਕਾਸ ਤੇ ਸਿਧਾਂਤ ਦੇ ਮਬਨੀ ਸੀ, ਇਸ ਲਈ ਜਿੱਥੇ ਲੜਦੇ ਰਹੇ ਆਪਣੇ ਆਦਰਸ਼ਾਂ ਦੀ ਜਿੱਤ ਕਰਦੇ ਰਹੇ। ਉਹ ਅਜਿਹੀਆਂ ਫ਼ੌਜੀ ਕਿਸਮ ਦੀਆਂ ਜਿੱਤਾਂ ਦੇ ਚਾਹਵਾਨ ਨਹੀਂ ਸਨ, ਜਿਨ੍ਹਾਂ ਨਾਲ ਉਨ੍ਹਾਂ ਦੇ ਜੋਸ਼, ਬਾਹੂਬਲ ਜਾਂ ਕਿਸੇ ਮੁਲਕ ਤੇ ਖਜ਼ਾਨੇ ਵਿਚ ਵਾਧਾ ਹੋਵੇ। ਉਹ ਤਾਂ ਮਨੁੱਖਤਾ ਨੂੰ 'ਬੀਰਤਾ' ਦੀ ਦੀਖਿਆ ਦੇਣ ਆਏ ਸਨ ਜੋ ਦੇਂਦੇ-ਦੇਂਦੇ ਭਾਰਤੀਆਂ ਦੀਆਂ ਸਿਥਲ ਹੋਈਆਂ ਰਗਾਂ ਵਿਚ ਆਪਣਾ ਆਖਰੀ ਕਤਰਾ ਤਕ ਸਿੰਚਾਰ ਗਏ ਤੇ ਉਹ ਪੂਰਨੇ ਪਾ ਗਏ, ਜਿਨ੍ਹਾਂ ਦੀ ਯਾਦ ਬੇਸੁਰਤ ਹੋਈ ਕੌਮ ਨੂੰ ਝੂਣ-ਝੂਣ ਕੇ ਸਦਾ ਤਿਆਰ-ਬਰ-ਤਿਆਰ ਕਰਦੀ ਰਹੇਗੀ।

(੬/੧੯੬੩)



# ਮੀਰੀ-ਪੀਰੀ ਦੀ ਪਰੰਪਰਾ

*ਬਿਨ ਭਗਤ ਸਕਤ ਨਹੀ ਪਰਤ ਪਾਨ॥* (ਦਸਮ ਗ੍ਰੰਥ, ਪੰਨਾ ੨੪)

*ਮੁਕਤਿ ਮਿਲਨ ਕੇ ਸਾਧਨ ਦੋਈ॥*

*ਭਗਤਿ ਪ੍ਰਭੂ ਕੈ ਤੇਗ ਗਹੋਈ॥* (ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼)

ਮੀਰੀ-ਪੀਰੀ ਪਰੰਪਰਾ ਦੀ ਸਿੱਖ ਲਹਿਰ ਦੇ ਸਮੁੱਚੇ ਪ੍ਰਸੰਗ ਵਿਚ ਕੀ ਅਹਿਮੀਅਤ ਹੈ? ਇਸ ਦਾ ਕੀ ਸਿਧਾਂਤਿਕ ਆਧਾਰ ਹੈ? ਅਮਲੀ ਤੌਰ 'ਤੇ ਵਿਅਕਤੀ-ਜੀਵਨ ਅਤੇ ਸਮੂਹਕ-ਜੀਵਨ ਵਿਚ ਇਸ ਦੇ ਕੀ ਠੋਸ ਪ੍ਰਗਟ ਰੂਪ ਹਨ? ਸਮਾਜਿਕ ਤੇ ਰਾਜਨੀਤਿਕ ਪੱਧਰਾਂ 'ਤੇ ਇਸ ਦੇ ਕੀ ਅਰਥ ਹਨ? ਅੱਜ ਦੀ ਸਥਿਤੀ ਵਿਚ ਭਾਰਤੀ ਸਮਾਜ ਵਾਸਤੇ (ਤੇ ਸਿੱਖ ਸਮਾਜ ਲਈ ਖਾਸ ਕਰ) ਇਸ ਦੇ ਕੀ ਤਕਾਜ਼ੇ ਹਨ? ਇਹ ਹਨ ਕੁਝ ਕੁ ਪ੍ਰਸ਼ਨ ਜੋ ਇਸ ਵਿਸ਼ੇ ਦੇ ਘੇਰੇ ਵਿਚ ਉੱਠਦੇ ਹਨ।

ਮੀਰੀ-ਪੀਰੀ ਦਾ ਕੇਂਦਰੀ ਰਹੱਸ ਸਿੱਖ ਲਹਿਰ ਦੇ ਵਿਕਾਸ ਵਿਚ, ਕਈ ਰੂਪਾਂ ਵਿਚ, ਕਈ ਸੰਕਲਪਾਂ ਰਾਹੀਂ, ਉਜਾਗਰ ਹੋਇਆ ਹੈ– ਹਲਤ-ਪਲਤ, ਦੀਨ-ਦੁਨੀ, ਸ਼ਕਤੀ-ਭਗਤੀ, ਸ਼ਸਤਰ-ਸ਼ਾਸਤਰ, ਗ੍ਰੰਥ-ਪੰਥ, ਅੰਜਨ-ਨਿਰੰਜਨ, ਜੋਗ-ਭੋਗ ਤੇ ਦੇਗ-ਤੇਗ਼ਆਦਿ।

ਮੀਰੀ-ਪੀਰੀ ਦੀ ਪਰੰਪਰਾ ਮਨੁੱਖੀ ਹੋਣੀ ਦੇ ਉਸ ਸਦੀਵੀ ਦੰਦ (dialectic) ਵੱਲ ਸੰਕੇਤ ਕਰਦੀ ਹੈ ਜੋ ਕਦੇ ਹਲਤ-ਪਲਤ ਦੇ ਵਿਰੋਧ ਰਾਹੀਂ ਤੇ ਕਦੀ ਸ਼ਕਤੀ-ਭਗਤੀ ਦੇ ਤਨਾਓ ਦੇ ਰੂਪ ਵਿਚ ਹਮੇਸ਼ਾਂ ਪ੍ਰਗਟ ਹੁੰਦਾ ਰਿਹਾ ਹੈ। ਇਨ੍ਹਾਂ ਵਿਚ ਸਦੀਵੀ ਵਿਰੋਧ ਹੈ ਤੇ ਸਦੀਵੀ ਏਕਤਾ ਵੀ। ਇਹ ਵਿਰੋਧ ਇਸ ਕਿਸਮ ਦਾ ਹੈ ਕਿ ਇਕ ਧਿਰ ਦੇ ਖਾਤਮੇ ਨਾਲ ਦੂਸਰੀ ਧਿਰ ਵੀ ਸ੍ਵੈ-ਘਾਤਕ ਸਿੱਧ ਹੁੰਦੀ ਹੈ। ਇਹ ਏਕਤਾ ਅਜਿਹੀ ਹੈ ਜੋ ਦੋਹਾਂ ਦੇ ਪਰਸਪਰ ਵਿਰੋਧ ਨਾਲ ਹੀ ਕਾਇਮ ਰਹਿੰਦੀ ਹੈ। ਭਗਤੀ ਨਾਲੋਂ ਟੁੱਟ ਕੇ ਸ਼ਕਤੀ ਦਿਸ਼ਾਹੀਣ ਹੋ ਜਾਂਦੀ ਹੈ; ਇਉਂ ਮਨੁੱਖ ਵਿਚ ਰਾਕਸ਼-ਬਿਰਤੀ ਤੇ ਸਮਾਜ ਵਿਚ ਤਾਨਾਸ਼ਾਹੀ, ਜਨਮ ਲੈਂਦੀ ਹੈ। ਸ਼ਕਤੀ ਨਾਲੋਂ ਟੁੱਟ ਕੇ ਭਗਤੀ ਸ਼ੂਨਵਾਦੀ ਹੋ ਜਾਂਦੀ ਹੈ। ਸ਼ਕਤੀ ਨਾਲੋਂ ਵਿਯੋਗੀ ਭਗਤੀ ਆਪਣਾ ਬਚਾਓ ਆਪ ਕਰਨ ਦੇ ਸਮਰੱਥ ਵੀ ਨਹੀਂ ਰਹਿੰਦੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰਚੇ 'ਚੰਡੀ ਚਰਿਤ੍ਰ' ਤੇ 'ਚੰਡੀ ਦੀ ਵਾਰ' ਦਾ ਇਹੋ ਤੱਤ ਹੈ ਕਿ ਦੇਵਤਿਆਂ ਦੇ ਬਚਾਉਣ ਲਈ ਚੰਡੀ ਯਾਨੀ ਸ਼ਕਤੀ ਲੋੜੀਂਦੀ ਹੈ। ਜੇ ਪੀਰੀ, ਮੀਰੀ 'ਤੇ ਹਾਵੀ ਹੋ ਜਾਵੇ (ਜਿਵੇਂ ਮੱਧਕਾਲ ਵਿਚ ਚਰਚ ਰਾਸ਼ਟਰ 'ਤੇ ਭਾਰੂ ਹੋ ਗਿਆ ਸੀ) ਤਾਂ ਸੈਕੂਲਰਤਾ ਦਾ ਆਧਾਰ ਹੀ ਖਤਰੇ ਵਿਚ ਪੈ ਜਾਂਦਾ ਹੈ। ਜੇ ਮੀਰੀ ਪੀਰੀ ਉਪਰ ਪ੍ਰਬਲ ਹੋ ਜਾਵੇ ਤਾਂ ਘੱਟ-ਗਿਣਤੀ ਦੀਆਂ ਕੌਮਾਂ ਤੇ ਕੌਮੀਅਤਾਂ (ਮਜ਼ਬੀ ਅਕਲੀਅਤਾਂ) ਦੀ ਸ੍ਵੈ-ਗੋਚਰਤਾ (autonomy) ਭੰਗ ਹੋ ਜਾਂਦੀ ਹੈ। ਮੀਰੀ ਤੇ ਪੀਰੀ ਦਰਿਆ ਦੇ ਦੋ ਕੰਢਿਆਂ ਵਾਂਗ ਹਨ, ਜਿਨ੍ਹਾਂ ਵਿਚਕਾਰ ਜੀਵਨ-ਰੌਂ ਵਹਿੰਦੀ ਹੈ। ਇਹ ਜੀਵਨ-ਰੌਂ ਆਪਣੇ ਜਲੌ ਵਿਚ

ਤਾਂ ਹੀ ਧੜਕਦੀ ਰਹਿ ਸਕਦੀ ਹੈ ਜੇਕਰ ਦੋਹਾਂ ਕੰਢਿਆਂ ਵਿਚਕਾਰ ਏਕਤਾ ਵੀ ਹੋਵੇ ਤੇ ਭਿੰਨਤਾ ਅਥਵਾ ਦੂਰੀ ਵੀ। ਸਾਪੇਖਿਕ ਏਕਤਾ ਤੋਂ ਬਿਨਾਂ ਭਿੰਨਤਾ ਵਿਭਿੰਨਤਾ ਹੋ ਨਿਬੜਦੀ ਹੈ। ਸਿੱਟੇ ਵਜੋਂ ਦੋਹਾਂ ਕੰਢਿਆਂ ਵਿਚਕਾਰ ਏਨੀ ਦੂਰੀ ਵੱਧ ਜਾਂਦੀ ਹੈ, ਜਿਸ ਨਾਲ ਜੀਵਨ-ਰੌਂ ਖਿੰਡਰ ਜਾਂਦੀ ਹੈ। ਕਿਸੇ ਸੂਤ ਵਿਚ ਪਰੋਈ ਨਹੀਂ ਰਹਿੰਦੀ। ਸਮਾਜੀ ਸੰਗਠਨ ਟੁੱਟ ਜਾਂਦਾ ਹੈ। ਦੂਸਰੇ ਪਾਸੇ ਜੇਕਰ ਦੋਹਾਂ ਕੰਢਿਆਂ ਦੀ ਭਿੰਨਤਾ ਅਥਵਾ ਦੂਰੀ ਹੀ ਨਾ ਰਹੇ, ਦੋਵੇਂ ਕੰਢੇ ਇਕ ਹੋ ਜਾਵਣ ਤਾਂ ਵੀ ਜੀਵਨ-ਰੌਂ ਸੁੰਗੜ ਕੇ ਦਮ ਤੋੜ ਦਿੰਦੀ ਹੈ। ਸੋ ਦਰਿਆ ਰੂਪੀ ਜੀਵਨ-ਰੌਂ ਲਈ ਦੋਹਾਂ ਕੰਢਿਆਂ, ਯਾਨੀ ਮੀਰੀ ਤੇ ਪੀਰੀ ਦੀ ਸਾਪੇਖਿਕ ਏਕਤਾ ਤੇ ਸਾਪੇਖਿਕ ਭਿੰਨਤਾ ਲਾਜ਼ਮੀ ਹੈ। ਇਸ ਏਕਤਾ ਭਿੰਨਤਾ ਦੇ ਆਧਾਰ 'ਤੇ ਦੋਹਾਂ ਦਾ ਇਕ ਨਵਾਂ ਸੰਤੁਲਨ ਸਿੱਖ ਮਤ ਨੇ ਰੂਪਮਾਨ ਕੀਤਾ ਹੈ। ਮੀਰੀ-ਪੀਰੀ ਦਾ ਇਹ ਸੁਮੇਲ ਤੇ ਸੰਤੁਲਨ ਅਕਾਲ ਤਖ਼ਤ ਸਾਹਿਬ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਰੂਪ ਵਿਚ ਦ੍ਰਿਸ਼ਟਮਾਨ ਹੈ। ਸ੍ਰੀ ਹਰਿਮੰਦਰ ਸਾਹਿਬ ਪੀਰੀ ਅਥਵਾ ਪਲਤਮੁਖੀ ਪ੍ਰਭੁਤਾ (spiritual sovereignty) ਦਾ ਪ੍ਰਤੀਕ ਹੈ ਤੇ ਇਸ ਤੋਂ ਅਡਰਾ, ਪਰ ਨਾਲ ਹੀ (ਅੰਤਰ-ਸੰਬੰਧਤ) ਅਕਾਲ ਤਖ਼ਤ ਸਾਹਿਬ ਹੈ ਜੋ ਮੀਰੀ ਯਾਨੀ ਹਲਤਮੁਖੀ ਪ੍ਰਭੁਤਾ (temporal sovereignty) ਦਾ ਚਿੰਨ੍ਹ ਹੈ। ਇਸੇ ਤਰ੍ਹਾਂ ਹੀ ਸਿੱਖ ਮਤ ਵਿਚ ਮਨੁੱਖ ਦੇ ਹਲਤਮੁਖੀ ਤੇ ਪਲਤਮੁਖੀ ਰਿਸ਼ਤਿਆਂ ਨੂੰ ਚਿਤਵਿਆ ਗਿਆ ਹੈ।

ਮੀਰੀ-ਪੀਰੀ ਦਾ ਸੰਕਲਪ ਜੀਵ-ਪਰਮਾਤਮਾ ਤੇ ਵਿਅਕਤੀ-ਸਮਾਜ ਦੇ ਆਪਸੀ ਰਿਸ਼ਤਿਆਂ ਦੇ ਇਕ ਨਵੇਂ ਤਸੱਵਰ ਵੱਲ ਸੰਕੇਤ ਕਰਦਾ ਹੈ। ਇਕ ਅਜਿਹਾ ਤਸੱਵਰ ਜੋ ਕਿਸੇ ਵੀ ਹੋਰ ਮਜ਼੍ਹਬ ਦੇ ਪੇਸ਼ ਕੀਤੇ ਨਿਰਣੇ ਨਾਲੋਂ ਵੱਖਰਾ ਹੈ ਤੇ ਆਧੁਨਿਕ ਵੀ। ਸਿੱਖ ਮਤ ਅਨੁਸਾਰ ਮਨੁੱਖ, ਬਤੌਰ ਜੀਵ, ਪਰਮਾਤਮਾ ਦਾ ਅੰਸ਼ ਹੈ ਤੇ ਬਤੌਰ ਵਿਅਕਤੀ ਸਮਾਜ ਦਾ ਅਣੂ ਹੈ। ਮੀਰੀ ਤੇ ਪੀਰੀ ਮਨੁੱਖ ਦੇ ਇਨ੍ਹਾਂ ਦੋ ਪੱਖਾਂ ਦੇ ਪ੍ਰਤੀਕ ਹਨ। ਇਨ੍ਹਾਂ ਦਾ ਸੁਮੇਲ ਦੋਹਾਂ ਪਹਿਲੂਆਂ ਦਾ ਸੰਤੁਲਨ ਉਸ ਨੂੰ ਨੈਤਿਕ ਪੱਧਰ 'ਤੇ ਚੌਥੇ ਪਦ ਦੀ ਅਜਿਹੀ ਅਵਸਥਾ ਵਿਚ ਪੁਚਾਂਦਾ ਹੈ, ਜਿੱਥੇ ਜੋਗੀਆਂ ਅੰਦਰ ਜੋਗੀ ਤੇ ਭੋਗੀਆਂ ਅੰਦਰ ਭੋਗੀ ਹੁੰਦਾ ਹੋਇਆ ਉਹ ਮਾਇਆ ਰੂਪੀ ਜਲ ਵਿਚ ਕਮਲ ਨਿਆਈਂ ਵਿਚਰਦਾ ਹੈ:

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥* (ਪੰਨਾ ੯੩੮)

ਗੁਰਬਾਣੀ ਵਿਚ ਪ੍ਰਕਿਰਤਕ ਅਵਸਥਾ ਦੇ ਤਿੰਨ ਗੁਣਾਂ (ਤਮ, ਰਜ, ਸਤ) ਤੋਂ ਉਤਾਂਹ ਉੱਠ ਕੇ ਚੌਥੇ ਪਦ ਦੀ ਪ੍ਰਾਪਤੀ 'ਤੇ ਬਹੁਤ ਬੱਲ ਦਿੱਤਾ ਗਿਆ ਹੈ:

*ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥...*
*ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥* (ਪੰਨਾ ੬੮)

ਇਹ ਤਿੰਨ ਗੁਣ ਮਨੁੱਖ ਦੀ ਉਸ ਸਥਿਤੀ ਵੱਲ ਸੰਕੇਤ ਕਰਦੇ ਹਨ ਜਦੋਂ ਉਹ ਜੜ੍ਹ-ਪ੍ਰਕਿਰਤੀ ਦੀ ਹਾਲਤ ਵਿਚ ਹੀ ਹੁੰਦਾ ਹੈ, ਜਦੋਂ ਉਸ ਦਾ ਨੈਤਿਕ-ਆਤਮਕ ਵਿਕਾਸ ਆਰੰਭ ਨਹੀਂ ਹੋਇਆ ਹੁੰਦਾ। ਤਮ ਗੁਣ ਸਿਥਿਲਤਾ (inertia) ਦਾ ਪ੍ਰਤੀਕ ਹੈ। ਰਜ ਗੁਣ ਬਲ, ਤੇਜ ਅਥਵਾ ਸ਼ਕਤੀ ਦਾ ਚਿੰਨ੍ਹ ਹੈ। ਸਤ ਗੁਣ ਪ੍ਰਕਾਸ਼, ਗਿਆਨ ਚੇਤਨਾ ਵੱਲ ਸੰਕੇਤ ਕਰਦਾ ਹੈ ਜੋ ਪੀਰੀ ਦੇ ਲੱਛਣ ਹਨ। 'ਸਾਂਖ' ਫ਼ਲਸਫ਼ੇ ਅਨੁਸਾਰ ਵਿਕਾਸ ਤੋਂ ਪਹਿਲੋਂ ਦੀ ਹਾਲਤ ਵਿਚ ਇਹ ਵਿਰੋਧੀ ਗੁਣ ਨਿਹਚਲ ਅਵਸਥਾ ਵਿਚ ਵਿਚਰਦੇ ਹਨ। ਜਦੋਂ ਪ੍ਰਕਿਰਤੀ ਪੁਰਸ਼ ਦੇ ਸੰਪਰਕ ਵਿਚ ਆਉਂਦੀ ਹੈ ਤਾਂ ਮੁਢਲੀ ਨਿਹਚਲ ਅਵਸਥਾ ਭੰਗ ਹੋ ਜਾਂਦੀ ਹੈ ਤੇ ਇਹ ਗੁਣ ਸੰਭਾਵਨਾ-ਰੂਪ ਤੋਂ ਠੋਸ ਰੂਪ ਵਿਚ ਪ੍ਰਗਟ ਹੁੰਦੇ

ਹਨ ਪਰ ਇਸ ਪ੍ਰਕਿਰਿਆ ਵਿਚ ਇਨ੍ਹਾਂ ਗੁਣਾਂ ਦੀ ਸੰਤੁਲਨਾਤਮਿਕ ਏਕਤਾ ਕਾਇਮ ਨਹੀਂ ਰਹਿੰਦੀ, ਇਕ ਜਾਂ ਦੂਸਰਾ ਗੁਣ ਹੋਰਨਾਂ 'ਤੇ ਹਾਵੀ ਹੋ ਜਾਂਦਾ ਹੈ। ਜਦੋਂ ਮਨੁੱਖ ਇਸ ਤ੍ਰੈ-ਗੁਣੀ ਅਵਸਥਾ ਵਿਚ ਰਹਿੰਦਾ ਹੈ, ਉਹ ਇਕ ਜਾਂ ਦੂਸਰੇ ਗੁਣ ਦੀ ਪ੍ਰਬਲਤਾ ਦੇ ਅਧੀਨ ਰਹਿੰਦਾ ਹੈ। ਗੁਰਬਾਣੀ ਦੇ ਚੌਥੇ ਪਦ ਵਿਚ ਇਨ੍ਹਾਂ ਗੁਣਾਂ ਦਾ ਖਾਤਮਾ ਨਹੀਂ ਹੁੰਦਾ, ਸਗੋਂ ਇਹ ਗੁਣ ਇਕ ਉਚੇਰੀ ਏਕਤਾ ਵਿਚ ਸੰਤੁਲਨ ਪ੍ਰਾਪਤ ਕਰਦੇ ਹਨ, ਜਿਥੇ ਇਹ ਇਕ ਦੂਜੇ ਦੇ ਸਹਿਯੋਗੀ ਤੇ ਪੂਰਕ ਸਾਬਤ ਹੁੰਦੇ ਹਨ। ਇਹ ਉਚੇਰੀ ਏਕਤਾ ਹੈ ਮੀਰੀ-ਪੀਰੀ ਯਾਨੀ ਸ਼ਕਤੀ-ਭਗਤੀ ਦਾ ਸੁਮੇਲ।

ਇਹ ਮਨੁੱਖ ਦੇ ਨੈਤਿਕ ਵਿਕਾਸ ਦਾ ਇਕ ਪੜਾਅ ਹੈ। ਇਸ ਤੋਂ ਅਗਲਾ ਪੜਾਅ (ਮੀਰੀ-ਪੀਰੀ ਦਾ ਅਗਲੇਰਾ ਪਹਿਲੂ) ਉਹ ਹੈ ਜਿਥੇ ਮਨੁੱਖ ਆਪਣੇ ਸਮਾਜੀ ਕਰਤਵ ਦੀ ਪਾਲਣਾ ਹਿਤ ਸੰਤ-ਸਿਪਾਹੀ ਦਾ ਰੂਪ ਧਾਰਨ ਕਰਦਾ ਹੈ। ਉਸ ਦਾ ਨੈਤਿਕ ਧਿਆਨ ਉਸ ਨੂੰ ਸਮਾਜ ਕਲਿਆਣ ਵੱਲ ਪ੍ਰੇਰਦਾ ਹੈ। ਫਿਰ ਉਹ ਵਿਅਕਤੀਗਤ ਮੁਕਤੀ ਦਾ ਅਭਿਲਾਸ਼ੀ ਨਹੀਂ ਰਹਿੰਦਾ, ਸਗੋਂ ਸਰਬੱਤ ਦੇ ਭਲੇ ਦਾ ਇਛੁੱਕ ਬਣਦਾ ਹੈ। (ਕੇਤੀ ਛੁਟੀ ਨਾਲਿ) ਆਪਣੇ ਇਸ ਸਮਾਜੀ ਕਰਤਵ ਲਈ ਉਹ ਭਗਤੀ ਦੀ ਰੋਸ਼ਨੀ ਵਿਚ ਸ਼ਕਤੀ ਦਾ ਪ੍ਰਯੋਗ ਕਰਦਾ ਹੈ, ਧਰਮ-ਯੋਧਾ ਬਣਦਾ ਹੈ:

*ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥* *(ਦਸਮ ਗ੍ਰੰਥ, ਪੰਨਾ ੫੭੦)*

ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਵਿਅਕਤੀ-ਜੀਵਨ ਵਿਚ ਨੈਤਿਕ ਪੱਧਰ ਉੱਤੇ, ਮੀਰੀ-ਪੀਰੀ ਦਾ ਅਰਥ ਉਹ ਅਵਸਥਾ ਹੈ ਜਿਸ ਵਿਚ ਮਨੁੱਖ 'ਅੰਜਨ ਮਾਹਿ ਨਿਰੰਜਨਿ' ਯਾਨੀ 'ਘਰਿ ਹੀ ਮਾਹਿ ਉਦਾਸੁ' ਵਿਚਰਦਾ ਹੈ। ਵਿਅਕਤੀ-ਜੀਵਨ ਵਿਚ ਸਮਾਜੀ ਪੱਧਰ ਉੱਤੇ ਮੀਰੀ-ਪੀਰੀ ਦਾ ਅਰਥ ਹੈ ਉਹ ਅਵਸਥਾ ਜਿਸ ਵਿਚ ਮਨੁੱਖ ਸੰਤ ਸਿਪਾਹੀ ਦਾ ਰੂਪ ਧਾਰਨ ਕਰਦਾ ਹੈ, ਜੇਕਰ ਵਿਅਕਤੀ ਜੀਵਨ ਦੇ ਉਪਰੋਕਤ ਦੋਹਾਂ ਪੱਧਰਾਂ (ਨੈਤਿਕ, ਸਮਾਜਿਕ) ਨੂੰ ਇਕ ਸੂਤ ਪਰੋ ਕੇ ਵੇਖਿਆ ਜਾਵੇ ਤਾਂ ਮੀਰੀ-ਪੀਰੀ ਦਾ ਗੁਰਮੁਖ ਸਬੰਧੀ ਆਦਰਸ਼ ਸਾਹਮਣੇ ਆਉਂਦਾ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਪੰਚ ਪਰਵਾਣ ਪੰਚ ਪਰਧਾਨ' ਦੇ ਮਹਾਂਵਾਕ ਰਾਹੀਂ ਦਰਸਾਇਆ ਹੈ। ਗੁਰਮੁਖ ਜਿੱਥੇ ਸੱਚ-ਖੰਡ (ਪਲਤ) ਵਿਚ ਪ੍ਰਵਾਣ ਹੈ ਉੱਥੇ ਹਲਤ ਵਿਚ, ਸੰਸਾਰ ਵਿਚ, ਪ੍ਰਧਾਨ ਹੈ। ਦੁਨਿਆਵੀ ਸ਼ਕਤੀ ਦਾ ਸੁਆਮੀ ਹੈ। ਪੰਚ ਪਰਧਾਨ ਦੇ ਸੰਕਲਪ ਅਨੁਸਾਰ ਗੁਰਮੁਖ (ਜਿਸ ਨੂੰ ਖਾਲਸਈ ਰੂਪ ਵਿਚ ਸਿੰਘ ਕਿਹਾ ਜਾਂਦਾ ਹੈ) ਹਲਤਮੁਖੀ ਪ੍ਰਭੁਤਾ ਦਾ ਦਾਅਵੇਦਾਰ ਹੈ, ਹੱਕਦਾਰ ਹੈ:

*ਹਮ ਰਾਖਤ ਪਤਿਸ਼ਾਹੀ ਦਾਵਾ।*
*ਜਾ ਇਕ ਕੌ ਜਾ ਅਗਲੌ ਪਾਵਾ।*
*ਸਰਵ ਧਰਤ ਔ ਧਵਲ ਡੁਲਾਇ।*
*ਸਤਿਗੁਰ ਬਚਨ ਨ ਖਾਲੀ ਜਾਇ। ...*
*ਪਤਿਸ਼ਾਹੀ ਛਡ ਕਿਮ ਲਹੈ ਨਵਾਬੀ।*
*ਪਰਾਧੀਨ ਜਿਹ ਮਾਹਿ ਖਰਾਬੀ॥* *(ਭੰਗੂ ਰਤਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼)*

ਗੁਰਮੁਖ ਅਥਵਾ ਸਿੰਘ ਦੇ ਇਸ ਦਾਅਵੇ ਪਿੱਛੇ ਰੱਬੀ ਮਰਜ਼ੀ ਹੈ, ਇਲਾਹੀ ਪ੍ਰਵਾਨਤਾ ਹੈ ਜਿਵੇਂ ਕਿ 'ਪੰਚ ਪਰਵਾਨ' ਦੇ ਸੰਕਲਪ ਤੋਂ ਸਿੱਧ ਹੈ।

ਉੱਪਰ ਵਿਅਕਤੀ-ਜੀਵਨ ਵਿਚ ਨੈਤਿਕ, ਸਮਾਜਿਕ ਤੇ ਰਾਜਨੀਤਿਕ ਪੱਧਰਾਂ 'ਤੇ ਮੀਰੀ-ਪੀਰੀ ਦੇ ਅਰਥ ਦਰਸਾਉਣ ਦਾ ਯਤਨ ਕੀਤਾ ਗਿਆ ਹੈ। ਸਮਾਜੀ ਜੀਵਨ ਅਰਥਾਤ ਸਮਾਜ ਵਿਚ ਮੀਰੀ-

ਪੀਰੀ ਦਾ ਸੰਕਲਪ ਹਲਤਮੁਖੀ ਪ੍ਰਭੁਤਾ ਤੇ ਪਲਤਮੁਖੀ ਪ੍ਰਭੁਤਾ ਦੇ ਮਸਲੇ ਦਾ ਇਕ ਵਿਲੱਖਣ ਹੱਲ ਹੈ। ਦੂਜੇ ਲਫ਼ਜ਼ਾਂ ਵਿਚ ਸਮਾਜੀ ਖੇਤਰ ਵਿਚ ਮੀਰੀ-ਪੀਰੀ ਦਾ ਸਬੰਧ ਧਰਮ ਅਤੇ ਰਾਜ ਦੀਆਂ ਸੰਸਥਾਵਾਂ ਦੇ ਸੋਮੇ ਤੇ ਆਪਸੀ ਰਿਸ਼ਤੇ ਦੀਆਂ ਸਮੱਸਿਆਵਾਂ ਨਾਲ ਹੈ। ਇਸ ਪ੍ਰਸੰਗ ਵਿਚ ਸਿੱਖ ਲਹਿਰ ਨੇ ਜੋ ਸਮਾਧਾਨ ਪੇਸ਼ ਕੀਤਾ ਹੈ ਉਹ ਹੋਰਨਾਂ ਸਾਰੇ ਮਜ਼ਬਾਂ ਦੇ ਪੇਸ਼ ਕੀਤੇ ਨਿਰਣਿਆਂ ਨਾਲੋਂ ਵੱਖਰਾ ਤੇ ਵਚਿਤ੍ਰ ਹੀ ਨਹੀਂ, ਸਗੋਂ ਸਿੱਖ ਕੌਮ ਦੀ ਵਿਲੱਖਣ ਹਸਤੀ ਨੂੰ ਕਾਇਮ ਰੱਖਦਾ ਹੋਇਆ ਅੱਜ ਦੇ ਯੁੱਗ ਦੇ ਤਕਾਜ਼ਿਆਂ 'ਤੇ ਭਲੀ-ਭਾਂਤ ਪੂਰਾ ਉਤਰਦਾ ਹੈ। ਇਸ ਦਾ ਵਿਸਥਾਰ ਅੱਗੇ ਚੱਲ ਕੇ ਕੀਤਾ ਜਾਵੇਗਾ।

ਹਲਤਮੁਖੀ ਪ੍ਰਭੁਤਾ ਤੇ ਪਲਤਮੁਖੀ ਪ੍ਰਭੁਤਾ ਦੇ ਅਰਥਾਂ ਵਿਚ ਮੀਰੀ ਤੇ ਪੀਰੀ ਸਿੱਖ ਮੱਤ ਦੀ ਵਿਲੱਖਣਤਾ ਦੇ ਪ੍ਰਤੀਕ ਹਨ। ਭਾਰਤੀ ਸੰਦਰਭ ਵਿਚ ਸਿੱਖ ਲਹਿਰ ਨਾਲ ਪਹਿਲੀ ਵਾਰ ਇਕ ਨਵੀਂ ਕਿਸਮ ਦਾ ਮਜ਼ਬ ਹੋਂਦ ਵਿਚ ਆਇਆ ਜਿਸ ਨੇ ਪਲਤਮੁਖੀ ਪ੍ਰਭੁਤਾ ਦੇ ਨਾਲ-ਨਾਲ ਹਲਤਮੁਖੀ ਪ੍ਰਭੁਤਾ ਨੂੰ ਵੀ ਆਪਣਾ ਲਕਸ਼ ਥਾਪਿਆ ਅਤੇ ਆਪਣੇ ਸੰਸਥਾਤਮਿਕ ਰੂਪ ਵਿਚ ਹਲਤਮੁਖੀ ਪ੍ਰਭੁਤਾ ਦੀ ਲੋੜੀਂਦੀ ਵਿਵਸਥਾ ਕੀਤੀ। ਅੰਗਰੇਜ਼ੀ ਵਿਚ ਮੈਂ ਇਸ ਨੂੰ ਇਉਂ ਕਹਿ ਸਕਦਾ ਹਾਂ:

Sikhism is essentially a State symbolizing a Unique correlation of the Spiritual and the Temporal Sovereignty.

ਸਿੱਖ ਮਤਿ ਨੇ ਇਕ ਨਵੇਂ ਮਨੁੱਖ (ਗੁਰਮੁਖ), ਇਕ ਨਵੇਂ ਸਮਾਜ (ਪੰਥ) ਤੇ ਇਕ ਨਵੇਂ ਰਾਸ਼ਟਰ (ਖਾਲਸਾ-ਤੰਤ੍ਰ) ਦਾ ਤਸੱਵਰ ਪੇਸ਼ ਕੀਤਾ। ਇਸ ਨਵੇਂ ਰਾਸ਼ਟਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਲੇਮੀ ਰਾਜ ਦਾ ਨਾਂ ਦਿੱਤਾ ਹੈ ਤੇ ਆਪ ਨੇ ਇਸ ਹਲੇਮੀ ਰਾਜ ਦਾ ਅਲਾਹੀ ਮੈਨੀਫੇਸਟੋ ਇਨ੍ਹਾਂ ਸ਼ਬਦਾਂ ਵਿਚ ਪ੍ਰਸਤੁਤ ਕੀਤਾ ਹੈ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥*
*ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* *(ਪੰਨਾ ੭੪)*

ਰਾਸ਼ਟਰ ਅਰਥਾਤ ਰਾਜ-ਸੱਤਾ ਦੇ ਦੋ ਬੁਨਿਆਦੀ ਹੱਕ ਜਾਂ ਲੱਛਣ ਹੁੰਦੇ ਹਨ: ਸ਼ਸਤਰ ਧਾਰਨ ਕਰਨਾ ਅਤੇ ਟੈਕਸ ਲੈਣਾ। ਸਿੱਖ ਲਹਿਰ ਨੇ ਕਿਰਪਾਨ ਅਤੇ ਦਸਵੰਧ ਦੇ ਰੂਪ ਵਿਚ ਇਹ ਦੋਵੇਂ ਹੱਕ ਹਮੇਸ਼ਾਂ ਰਾਖਵੇਂ ਰੱਖੇ ਹਨ।

ਸਿੱਖੀ ਵਿਚ ਚੜ੍ਹਾਵੇ ਦਾ ਅਰਥ ਮਨੌਤ ਜਾਂ ਸੁਖਣਾ ਵਾਲਾ (propitiatory) ਨਹੀਂ ਜਿਵੇਂ ਹਿੰਦੂ-ਪੂਜਾ ਵਿਚ ਹੈ। ਦਸਵੰਧ ਅਥਵਾ ਚੜ੍ਹਾਵੇ ਦਾ ਆਧਾਰ ਹੈ ਸਿੱਖ ਦਾ ਆਪਣੇ ਅਧਿਆਤਮਿਕ ਰਾਸ਼ਟਰ (Spiritual State) ਨਾਲ ਸਬੰਧ, ਇਸ ਵੱਲ ਪ੍ਰਥਮ ਆਗਿਆਕਾਰੀ। ਇਸ ਪੱਖ ਤੋਂ ਠੰਡੇ ਦਿਲ ਨਾਲ ਸ਼ਾਂਤਮਈ ਵਾਤਾਵਰਣ ਵਿਚ ਇਹ ਪ੍ਰਸ਼ਨ ਵਿਚਾਰਿਆ ਜਾਣਾ ਚਾਹੀਦਾ ਹੈ ਕਿ ਕੀ ਦੁਨਿਆਵੀ ਰਾਸ਼ਟਰ ਨੂੰ ਅਧਿਆਤਮਿਕ ਰਾਸ਼ਟਰ ਦੀ ਆਮਦਨੀ 'ਤੇ ਕਰ ਲਗਾਉਣ ਦਾ ਹੱਕ ਜਾਂ ਇਖ਼ਤਿਆਰ ਹੈ? ਪੰਜ ਕਕਾਰਾਂ ਵਿਚ ਕਿਰਪਾਨ ਇਕ ਮਹੱਤਵਪੂਰਨ ਕਕਾਰ ਹੈ, ਜੋ ਚਿੰਨ੍ਹਾਤਮਿਕ ਰੂਪ ਵਿਚ ਖਾਲਸਈ ਪ੍ਰਭੁਤਾ ਦਾ ਨਿਸ਼ਾਨ ਹੈ ਜਿਸ ਦਾ ਅਰਥ ਹੈ ਬਿਨਾਂ ਰੋਕ-ਟੋਕ, ਪਾਬੰਦੀ ਜਾਂ ਸੀਮਾ ਦੇ ਕਿਰਪਾਨ ਧਾਰਨ ਦਾ ਖਾਲਸਈ ਹੱਕ (sovereign right)। ਲਾਇਸੈਂਸ ਲੈ ਕੇ, ਜਾਂ ਕਿਰਪਾਨ ਦੀ ਲੰਬਾਈ ਚੌੜਾਈ ਬਾਰੇ ਕੋਈ ਸੀਮਾ ਸਹਿਣ ਕਰਕੇ, ਜਾਂ ਸਮੇਂ ਸਥਾਨ ਦੀ ਕੋਈ ਪਾਬੰਦੀ ਬਰਦਾਸ਼ਤ ਕਰਕੇ, ਪਹਿਨੀ ਹੋਈ ਕਿਰਪਾਨ ਸਿੱਖੀ ਕਕਾਰ ਨਹੀਂ ਕਿਉਂਕਿ ਇਸ ਹਾਲਤ ਵਿਚ ਇਹ

ਖ਼ਾਲਸਈ ਪ੍ਰਭੁਤਾ ਦਾ ਨਿਸ਼ਾਨ ਨਹੀਂ ਰਹਿ ਜਾਂਦੀ, ਬਲਕਿ ਇਕ ਫ਼ੋਕਾ, ਅਰਥ-ਹੀਣ ਬਾਹਰੀ ਚਿੰਨ੍ਹ ਬਣ ਕੇ ਰਹਿ ਜਾਂਦੀ ਹੈ ਜਿਸ ਲਈ ਸਿੱਖੀ ਵਿਚ ਕੋਈ ਥਾਂ ਨਹੀਂ। ਇਸ ਦੇ ਅੰਦਰਲੇ ਰਹੱਸ ਨੂੰ ਜਾਣ ਕੇ ਹੀ ਪਹਿਨੀ ਹੋਈ ਕਿਰਪਾਨ ਖ਼ਾਲਸਈ ਕਕਾਰ ਹੈ। ਕਿਰਪਾਨ ਦੀ ਆਜ਼ਾਦੀ ਸਬੰਧੀ ਅੰਗਰੇਜ਼ ਰਾਜ ਨਾਲ ਹੋਏ ਸੰਘਰਸ਼ ਪਿੱਛੇ ਵੀ ਖ਼ਾਲਸਈ ਪ੍ਰਭੁਤਾ ਦਾ ਇਹੋ ਅਸੂਲ ਕੰਮ ਕਰ ਰਿਹਾ ਸੀ, ਕਿਉਂਕਿ ਸਿੱਖ ਲਹਿਰ ਇਸ ਬਾਰੇ ਚੇਤੰਨ ਹੈ ਕਿ:

*ਸ਼ਸਤ੍ਰਨ ਕੇ ਅਧੀਨ ਹੈ ਰਾਜੁ।* *(ਸੁੱਖਾ ਸਿੰਘ, ਗੁਰ ਬਿਲਾਸ)*

ਇਸ ਇਤਿਹਾਸਕ ਸੱਚਾਈ ਦਾ ਦੂਸਰਾ ਪਾਸਾ ਰਿਹਾ ਹੈ:

*ਰਾਜ ਬਿਨਾ ਨਹਿੰ ਧਰਮ ਚਲੈ ਹੈ।* *(ਉਹੀ)*

ਪਰ ਇਸ ਦੂਸਰੀ ਸੱਚਾਈ ਨੂੰ ਸਿੱਖ ਲਹਿਰ ਨੇ ਸ਼ਕਤੀ ਦੇ ਜਬਰ ਨਾਲ ਧਰਮ ਫੈਲਾਉਣ ਲਈ ਨਹੀਂ ਵਰਤਿਆ ਸਗੋਂ ਸ਼ਕਤੀ ਨਾਲ ਕੀਤੀ ਮਜ਼੍ਹਬੀ ਤਬਦੀਲੀ ਵਿਰੁੱਧ ਸੰਗਰਾਮ ਕੀਤਾ ਹੈ ਜਿਵੇਂ ਕਿ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਸਾਖੀ ਭਰਦੀ ਹੈ। ਨਾਲ ਹੀ ਸਿੱਖ ਲਹਿਰ ਨੂੰ ਇਸ ਗੱਲ ਦੀ ਸੋਝੀ ਹੈ ਕਿ ਭਾਵੇਂ ਧਰਮ ਫੈਲਾਉਣ ਲਈ ਸ਼ਕਤੀ ਦੀ ਵਰਤੋਂ ਅਨੁਚਿਤ ਹੈ ਪਰ ਧਰਮ ਦੀ ਰੱਖਿਆ ਲਈ, ਅਥਵਾ ਮਜ਼੍ਹਬੀ ਅਕਲੀਅਤਾਂ ਦੀ ਹੋਣੀ ਤੇ ਹਸਤੀ ਲਈ ਰਾਜਸੱਤਾ ਅਵੱਸ਼ਕ ਹੈ। ਇਸ ਤਰ੍ਹਾਂ ਸ਼ਕਤੀ ਤੇ ਭਗਤੀ, ਮੀਰੀ ਤੇ ਪੀਰੀ, ਇਕ ਦੂਜੇ ਦੇ ਪੂਰਕ ਹਨ। ਜੇਕਰ ਸਿੱਖ ਲਹਿਰ ਦੋਹਾਂ, ਵਿਚਕਾਰ ਇਸ ਕਿਸਮ ਦਾ ਰਿਸ਼ਤਾ ਸਥਾਪਿਤ ਨਾ ਕਰਦੀ ਤਾਂ ਸਿੱਖ ਕੌਮ ਖ਼ਾਲਸਈ ਰੂਪ ਵਿਚ ਜੀਣ ਥੀਣ ਦੀ ਥਾਂ ਕਬੀਰ-ਪੰਥੀਆਂ ਵਾਂਗ, ਨਾਨਕ-ਪੰਥੀਆਂ ਦੀ ਸ਼ਕਲ ਵਿਚ ਹਿੰਦੂ-ਸਮੂਹ ਵਿਚ ਹੀ ਜਜ਼ਬ ਹੋ ਕੇ ਰਹਿ ਗਈ ਹੁੰਦੀ। ਹੋਰਨਾਂ ਅਨੇਕਾਂ ਮੱਤ-ਮਤਾਂਤਾਂ ਵਾਂਗ ਸਿੱਖ ਧਾਰਾ ਇਸ ਕਰਕੇ ਹੀ ਹਿੰਦੂ ਮਹਾਂ-ਸਾਗਰ ਵਿਚ ਅਲੋਪ ਨਹੀਂ ਹੋਈ ਕਿਉਂਕਿ ਇਹ ਇਕ ਨਵੀਂ ਕਿਸਮ ਦਾ ਮਜ਼੍ਹਬ ਸੀ ਜਿਸ ਨੇ ਮੀਰੀ ਧਾਰਨ ਕਰਕੇ ਹਲਤਮੁਖੀ ਪ੍ਰਭੁਤਾ ਨੂੰ ਆਪਣਾ ਲਕਸ਼ ਬਣਾਇਆ। ਆਪਣੇ ਇਸ ਦਾਅਵੇ ਕਾਰਨ ਹੀ ਸਿੱਖ ਲਹਿਰ ਦੀ ਸਥਾਪਿਤ ਰਾਜ-ਸੱਤਾ ਨਾਲ ਟੱਕਰ ਹੁੰਦੀ ਆਈ ਹੈ ਭਾਵੇਂ ਪੱਜ ਕੋਈ ਵੀ ਬਣਦਾ ਰਿਹਾ ਹੋਵੇ। ਇਹ ਕਹਿਣਾ ਕਿ ਸ਼ਾਂਤਮਈ ਢੰਗ ਨਾਲ ਚਲੀ ਆਉਂਦੀ ਸਿੱਖ ਲਹਿਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥਾਂ ਵਿਚ ਭਗਤੀ-ਮਾਰਗ ਤੋਂ ਸ਼ਕਤੀ ਮਾਰਗ ਵੱਲ ਉਲਾਰ ਹੋ ਗਈ ਸਿੱਖ ਮਜ਼੍ਹਬ ਦੇ ਅੰਦਰਲੇ ਰਹੱਸ ਬਾਰੇ ਅਗਿਆਨਤਾ ਦਾ ਸਬੂਤ ਦੇਣਾ ਹੀ ਹੈ। ਸ਼ਕਤੀ-ਭਗਤੀ ਅਥਵਾ ਮੀਰੀ-ਪੀਰੀ ਦਾ ਦਾਅਵਾ ਤਾਂ ਗੁਰੂ ਨਾਨਕ ਦੇਵ ਜੀ ਦੇ "ਪੰਚ ਪਰਵਾਣ ਪੰਚ ਪਰਧਾਨੁ" ਦੇ ਸੰਕਲਪ ਵਿਚ ਹੀ ਵਿਦਮਾਨ ਹੈ। ਮੀਰੀ ਦਾ ਸੰਕਲਪ, ਇਸ ਦੇ ਵਿਅਕਤੀਗਤ, ਸਮਾਜਿਕ ਤੇ ਰਾਜਨੀਤਿਕ ਪੱਧਰਾਂ ਉੱਪਰ ਸਿੱਟੇ ਤੇ ਤਕਾਜ਼ੇ ਬੀਰ-ਰੂਪ ਵਿਚ ਨਾਨਕ-ਬਾਣੀ ਵਿਚ ਵਿਚਰਦੇ ਹਨ। ਇਸੇ ਲਈ ਰਾਜ-ਸੱਤਾ ਪ੍ਰਾਪਤ ਕਰਨ ਉਪਰੰਤ ਖ਼ਾਲਸਾ ਪੰਥ ਨੇ ਸੰਨ ੧੭੬੫ ਵਿਚ ਜੋ ਨਾਨਕਸ਼ਾਹੀ ਸਿੱਕਾ ਚਲਾਇਆ ਉਸ ਦੀ ਇਬਾਰਤ ਵਿਚ ਦੇਗ ਤੇ ਤੇਗ਼ ਦੋਹਾਂ ਦੀ ਫ਼ਤਹਿ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ-ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਮ ਵੀ ਸਿਮਰਿਆ:

*ਦੇਗ਼ੋ ਤੇਗ਼ੋ ਫਤਹ ਨੁਸਰਤ ਬੇਦਰੰਗ॥*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ॥* *(ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼)*

ਸੋ ਇਹ ਕਹਿਣਾ ਗ਼ਲਤ ਹੈ ਕਿ ਬਾਹਰਲੇ ਹਾਲਾਤ ਕਾਰਨ ਹੀ ਸਿੱਖ ਲਹਿਰ ਪੀਰੀ ਤੋਂ ਮੀਰੀ

ਵੱਲ ਪਰਤੀ। ਬਾਹਰਲੇ ਹਾਲਾਤ ਹੋਰ ਵੀ ਹੁੰਦੇ ਤਾਂ ਵੀ ਆਪਣੇ ਅੰਦਰਲੇ ਤੱਤ ਕਾਰਨ (ਆਪਣੇ ਹਲਤਮੁਖੀ ਪ੍ਰਭੁਤਾ ਦੇ ਲਕਸ਼ ਕਾਰਨ) ਸਿੱਖ ਲਹਿਰ ਦੀ ਸਥਾਪਿਤ ਰਾਜਸੀ ਸੱਤਾ ਨਾਲ ਟੱਕਰ ਅਟੱਲ ਤੇ ਅਵੱਸ਼ਕ ਸੀ। ਪੀਰੀ ਦੇ ਨਾਲ ਮੀਰੀ ਦਾ ਵਿਕਾਸ ਬਾਹਰੀ (exogenous) ਨਹੀਂ ਸਗੋਂ ਆਂਤ੍ਰਿਕ (endogenous) ਹੈ।

ਕੁਝ ਵਿਦਵਾਨ ਆਪਣੀ ਅਗਿਆਨਤਾ ਕਾਰਨ ਸਿੱਖ ਲਹਿਰ ਵਿਚ ਮੀਰੀ-ਪੀਰੀ ਦੇ ਰਿਸ਼ਤੇ ਨੂੰ ਨਹੀਂ ਸਮਝ ਸਕੇ। ਕੁਝ ਹੋਰ ਵਿਦਵਾਨ ਹਨ ਜੋ ਸਿੱਖ ਲਹਿਰ ਦੇ ਹਲਤਮੁਖੀ ਪ੍ਰਭੁਤਾ ਦੇ ਦਾਅਵੇ ਨੂੰ ਪੇਤਲਾ ਕਰਨ ਲਈ ਮੀਰੀ ਦੀ ਥਾਂ ਪੀਰੀ 'ਤੇ ਜ਼ੋਰ ਦਿੰਦੇ ਹਨ। ਨਿਰੰਕਾਰੀ ਮਿਸ਼ਨ ਨੇ ਅਰਦਾਸ ਵਿਚ ਪ੍ਰਿਥਮ ਭਗੌਤੀ ਦੀ ਥਾਂ ਤੇ 'ਪ੍ਰਿਥਮ ਨਿਰੰਕਾਰ' ਦੇ ਸ਼ਬਦ ਅੜਾ ਦਿੱਤੇ ਹਨ। ਜਦੋਂ ਬਾਬਾ ਰਾਮ ਰਾਏ ਨੇ ਔਰੰਗਜ਼ੇਬ ਸਾਹਮਣੇ "ਮਿਟੀ ਮੁਸਲਮਾਨ ਕੀ" ਦੀ ਥਾਂ 'ਮਿਟੀ ਬੇਈਮਾਨ ਕੀ' ਪੜ੍ਹਿਆ, ਤਾਂ ਨਾਨਕ-ਬਾਣੀ ਵਿਚ ਇਸ ਵਾਕ ਬਦਲੀ ਲਈ ਸ੍ਰੀ ਗੁਰੂ ਹਰਿਰਾਇ ਜੀ ਨੇ ਆਪਣੇ ਪੁੱਤਰ ਦੇ ਮੱਥੇ ਲੱਗਣੋਂ ਨਾਂਹ ਕਰ ਦਿੱਤੀ। ਇਸ ਪ੍ਰਥਾ ਦੇ ਪ੍ਰਸੰਗ ਵਿਚ ਸਵਾਲ ਉੱਠਦਾ ਹੈ ਕਿ ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚੀ ਅਰਦਾਸ ਵਿਚ ਵਾਕ-ਬਦਲੀ ਜਾਇਜ਼ ਹੈ? ਇਹ ਵਾਕ-ਬਦਲੀ ਉਸ ਦ੍ਰਿਸ਼ਟੀਕੋਣ ਦੀ ਸੂਚਕ ਹੈ ਜੋ ਸਿੱਖ ਲਹਿਰ ਦੀ ਮੀਰੀ-ਪੀਰੀ ਦੀ ਪਰੰਪਰਾ ਤੋਂ ਹੀ ਮੁਨਕਰ ਹੈ। ਕੁਝ ਹੋਰ ਢੰਗਾਂ ਨਾਲ ਵੀ ਮੀਰੀ-ਪੀਰੀ ਦੀ ਏਕਤਾ ਨੂੰ ਅੱਖੋਂ ਉਹਲੇ ਕਰਨ ਦੇ ਯਤਨ ਕੀਤੇ ਜਾਂਦੇ ਹਨ। ਜਿਵੇਂ ਕਿ ਉੱਪਰ ਲਿਖਿਆ ਹੈ ਕੁਝ ਇਤਿਹਾਸਕਾਰ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ। ਕੀ ਬਾਹਰਲੇ ਹਾਲਾਤ ਕਾਰਨ ਹੀ ਸਿੱਖ ਲਹਿਰ ਨੂੰ ਸ਼ਕਤੀ ਦਾ ਸਹਾਰਾ ਲੈਣਾ ਪਿਆ? ਇਕ ਹੋਰ ਵਿਚਾਰ ਇਹ ਪ੍ਰਸਤੁਤ ਕੀਤਾ ਜਾਂਦਾ ਹੈ ਕਿ ਸਿੱਖ ਲਹਿਰ ਦਾ ਤੇ ਖਾਸ ਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਦੀ ਦੇ ਖ਼ਿਲਾਫ ਧਰਮ ਯੁੱਧ ਨਿਰੋਲ ਧਾਰਮਿਕ ਸੀ। ਅਰਥਾਤ ਇਹ ਵਿਦਵਾਨ ਇਕ ਪਾਸੇ ਧਰਮ ਯੁੱਧ ਦੇ ਅਰਥ ਸੁੰਗੇੜ ਦਿੰਦੇ ਹਨ, ਦੂਜੇ ਪਾਸੇ ਬਦੀ ਨੂੰ ਨਿਰਾਕਾਰ (abstrect) ਰੂਪ ਵਿਚ ਲੈਂਦੇ ਹਨ। ਠੋਸ ਰੂਪ ਵਿਚ ਬਦੀ, ਜ਼ੁਲਮ, ਜਬਰ ਦਾ ਸਮਾਜੀ ਪ੍ਰਸੰਗ ਹੁੰਦਾ ਹੈ ਤੇ ਨਾਲ ਹੀ ਰਾਜਨੀਤਿਕ ਕਿਰਦਾਰ। ਸੋ ਧਰਮ ਯੁੱਧ ਦੀ ਵਿਸ਼ਾਲਤਾ ਵਿਚ ਸਮਾਜਿਕ ਤੇ ਰਾਜਨੀਤਿਕ ਪਹਿਲੂ ਸ਼ਾਮਲ ਹਨ।

ਕੁਝ ਹੋਰ ਚਕਰੈਲ ਸਿੰਘ ਹਲਤਮੁਖੀ ਪ੍ਰਭੁਤਾ (ਮੀਰੀ) ਬਾਰੇ ਇਹ ਵਿਚਾਰ ਰੱਖਦੇ ਹਨ ਕਿ ਅਰਦਾਸ ਵੇਲੇ ਹਰ ਰੋਜ਼ ਚਿਤਵਿਆ ਜਾਂਦਾ ਲਕਸ਼ (ਰਾਜ ਕਰੇਗਾ ਖਾਲਸਾ) ਸਿੱਖ ਲਹਿਰ ਦੇ ਬੀਤੇ ਯੁੱਗ ਦੀ ਇਤਿਹਾਸਕ ਸਿਮ੍ਰਿਤੀ ਹੀ ਹੈ, ਯਾਨੀ ਇਸ ਦਾ ਸਿੱਖ ਸਮਾਜ ਦੀ ਵਰਤਮਾਨ ਹੋਣੀ ਜਾਂ ਭਵਿੱਖ ਦੀ ਆਕਾਂਖਿਆ ਨਾਲ ਕੋਈ ਵਾਸਤਾ ਨਹੀਂ। ਡਾ. ਗੰਡਾ ਸਿੰਘ ਅਨੁਸਾਰ ਇਹ ਦੋਹਿਰਾ ਸਿੱਖਾਂ ਦੀ past aspiration ਵੱਲ ਸੰਕੇਤ ਕਰਦਾ ਹੈ।[1]

ਮੀਰੀ ਅਥਵਾ ਹਲਤਮੁਖੀ ਪ੍ਰਭੁਤਾ ਨੂੰ ਸਿੱਖ ਲਹਿਰ ਨੇ ਆਰੰਭ ਤੋਂ ਹੀ ਆਪਣੇ ਸੰਸਥਾਤਮਿਕ ਰੂਪ ਵਿਚ ਸੁਵਿਸਥਿਤ ਕਰਨ ਦਾ ਯਤਨ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਥਾਂ-ਥਾਂ ਸੰਗਤ ਦੀ ਸੰਸਥਾ ਸਥਾਪਿਤ ਕੀਤੀ। ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖ ਸਮਾਜ ਦੀ ਉਭਰ ਰਹੀ ਸੱਤਾ ਨੂੰ ਸੰਗਠਿਤ ਰੂਪ ਦੇਣ ਲਈ ਬਾਈ ਮੰਜੀਆਂ ਹੋਂਦ ਵਿਚ ਲਿਆਂਦੀਆਂ। ਮੂਲ ਮੰਤਰ ਵਿਚ ਅਕਾਲ ਪੁਰਖ ਦੇ ਨਿਰਭੈਅ ਹੋਣ 'ਤੇ ਬੱਲ ਦੇ ਕੇ ਵਾਹਿਗੁਰੂ ਦੇ ਖਾਲਸਈ (sovereign) ਲੱਛਣ ਵੱਲ ਸੰਕੇਤ ਕੀਤਾ ਗਿਆ ਹੈ। ਦੁਨਿਆਵੀ ਪਾਤਸ਼ਾਹਾਂ ਦੇ ਮੁਕਾਬਲੇ ਵਾਹਿਗੁਰੂ ਨੂੰ ਸੱਚਾ ਪਾਤਸ਼ਾਹ ਦਰਸ਼ਾ ਕੇ ਲੋਕ ਪ੍ਰਲੋਕ ਦੋਹਾਂ ਵਿਚ ਉਸ ਦੀ ਪ੍ਰਭੁਤਾ ਨੂੰ ਦ੍ਰਿੜ੍ਹ ਕਰਵਾਇਆ ਗਿਆ ਹੈ:

*ਮਹਾਂ ਦੇਵ ਦੇਵੰ ਮਹਾ ਭੂਪ ਭੂਪੰ॥* *(ਦਸਮ ਗ੍ਰੰਥ, ਪੰਨਾ ੩੯)*

ਗੁਰੂ ਸਾਹਿਬਾਨ ਅਕਾਲ ਪੁਰਖ ਦੇ ਜੋਤ-ਸਰੂਪ ਹਨ। ਇਸ ਲਈ ਦੁਨਿਆਵੀ ਪਾਤਸ਼ਾਹਾਂ ਦੇ ਮੁਕਾਬਲੇ ਉਹ ਸੱਚੇ ਪਾਤਸ਼ਾਹ ਹਨ। ਉਨ੍ਹਾਂ ਦੀ ਗੁਰੁਤਾ ਤੇ ਹਲਤਮੁਖੀ ਤੇ ਪਲਤਮੁਖੀ ਪ੍ਰਭੁਤਾ ਦੋਵੇਂ ਕੇਂਦ੍ਰਿਤ ਹਨ, ਜਿਸ ਨੂੰ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਧਾਰਨ ਕਰ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਜ਼ਾਹਿਰਾ ਰੂਪ ਦਿੱਤਾ:

*ਸਭ ਸਾਕ ਸਿਖ ਲੀਨੇ ਬੁਲਾਇ।*
*ਪੁਨ ਤਖਤ ਅਕਾਲ ਦਿਵਾਨ ਲਾਇ।*
*ਗੁਰੂ ਕੋ ਸਿੰਘਾਸਨ ਪਰ ਬਠਾਇ।*
*ਪੁਨ ਬਾਬਾ ਬੁਢਾ ਤਿਲਕ ਦਾਇ।*
*ਫਿਰ ਸੈਲੀ ਟੋਪੀ ਊਨ ਮਾਲ।*
*ਜਬ ਲਗਿਓ ਗੁਰੂ ਕੋ ਧਰਨ ਭਾਲ।*
*ਤਬ ਉਸ ਤੇ ਲੈ ਗੁਰ ਟੇਕ ਮਾਥ।*
*ਧਰ ਊਚੇ ਬੋਲੇ ਐਸ ਨਾਥ।*
*ਅਬ ਸਮਾ ਤੇਗ ਕਾ ਗਯੋ ਆਇ।*
*ਸੋ ਬਾਬਾ ਜੀ ਮੁਹਿ ਦੇਹੁ ਲਿਆਇ।*
*ਉਨ ਤੇਗ ਭਈਗਰ ਬੇਗ ਪਾਇ।*
*ਪੁਰ ਦਾਂਏ ਪਾਸੇ ਪੜੀ ਸਾਇ।*
*ਫਿਰ ਕਹਯੋ ਸਿਖਨ ਇਹ ਉਲਟ ਕੀਨ।*
*ਉਨ ਦੂਤੀ ਤੇਗ ਪਹਿਨਾਇ ਦੀਨ।*
*ਗੁਰੂ ਕਹਿਓ ਸੁਤੇ ਸਿਧ ਪਰੀ ਦੋਇ।*
*ਇਹੁ ਮੀਰੀ ਪੀਰੀ ਕੇਰ ਹੋਇ। ...*
*ਇਹ ਮੀਰੀ ਪੀਰੀ ਕੀ ਪਛਾਨ।*
*ਹੈ ਰਾਜ ਜੋਗ ਗੁਰੂ ਘਰ ਮਹਾਨ।* *(ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼)*

ਆਪ ਨੇ ਮੀਰੀ ਤੇ ਪੀਰੀ ਲਈ ਇਕੋ ਕਿਰਪਾਨ ਦੀ ਬਜਾਇ ਦੋ ਕਿਰਪਾਨਾਂ ਧਾਰਨ ਕਰਕੇ ਇਹ ਨੁਕਤਾ ਸਪੱਸ਼ਟ ਕੀਤਾ ਕਿ ਸਿੱਖ ਮਤ ਵਿਚ ਹਲਤਪੁਖੀ ਪ੍ਰਭੁਤਾ ਤੇ ਪਲਤਮੁਖੀ ਪ੍ਰਭੁਤਾ ਅੱਡੋ-ਅੱਡਰੀਆਂ (distinct) ਵੀ ਹਨ ਤੇ ਅੰਤਰ-ਸੰਬੰਧਤ ਵੀ। ਇਸੇ ਅਸੂਲ ਅਨੁਸਾਰ ਆਪ ਨੇ ਸ੍ਰੀ ਹਰਿਮੰਦਰ ਸਾਹਿਬ ਤੋਂ (ਜੋ spiritual State ਹੈ) ਅੱਡਰਾ ਪਰ ਨਾਲ ਹੀ ਅਕਾਲ ਤਖ਼ਤ ਸਾਹਿਬ ਬਣਾਇਆ, ਜੋ ਸਿੱਖ ਲਹਿਰ ਦੀ ਹਲਤਮੁਖੀ ਪ੍ਰਭੁਤਾ ਦਾ ਰਾਸ਼ਟਰ-ਭਵਨ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੀਰੀ ਆਦਿ ਗ੍ਰੰਥ ਨੂੰ ਸੌਂਪ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਰਜਾ ਦਿੱਤਾ ਤੇ ਪੰਥ ਨੂੰ ਪ੍ਰਦਾਨ ਕਰਕੇ ਖ਼ਾਲਸਾ ਪੰਥ ਬਣਾਇਆ।

ਮੀਰੀ-ਪੀਰੀ ਨੂੰ ਦੋ ਕਿਰਪਾਨਾਂ ਰਾਹੀਂ ਦਰਸਾਉਣ ਦੀ ਪ੍ਰਥਾ ਈਸਾਈ ਮਤ ਵਿਚ ਵੀ ਰਹੀ ਹੈ। ਮੱਧਕਾਲੀਨ ਚਰਚ ਦਾ ਪੋਪ ਵੀ ਦੋ ਤਲਵਾਰਾਂ ਦਾ ਧਾਰਨੀ ਸੀ। ਮਾਰਟਿਨ ਲੂਥਰ ਨੇ ਪੋਪ ਦੇ ਇਸ ਦਾਅਵੇ ਦਾ ਖੰਡਨ ਕੀਤਾ ਸੀ ਕਿ ਉਹ ਹਲਤਮੁਖੀ ਤੇ ਪਲਤਮੁਖੀ ਪ੍ਰਭੁਤਾ ਦਾ ਸੁਆਮੀ ਹੈ:

Luther challenged the papal doctrine of the Two Swords, with its claim that the Pope was the ultimate Source of all authority, temporal as well as spiritual[2]...

ਇਸਲਾਮੀ ਰਾਜ-ਵਿਧਾਨ ਦੇ ਇਕ ਰੂਪ ਵਿਚ ਖ਼ਲੀਫ਼ਾ ਵੀ ਅਜਿਹਾ ਹੀ ਦਾਹਵਾ ਰੱਖਦਾ ਸੀ ਈਸਾਈ ਅਤੇ ਇਸਲਾਮੀ ਰਾਜ-ਵਿਧਾਨਾਂ ਦੇ ਮੁਕਾਬਲੇ ਸਿੱਖ ਰਾਜ-ਵਿਧਾਨ ਵਿਚ ਗੁਰੂ ਸਾਹਿਬਾਨ ਤੋਂ ਬਾਅਦ ਮੀਰੀ ਤੇ ਪੀਰੀ ਇਕੋ ਵਿਅਕਤੀ ਉੱਪਰ ਕੇਂਦ੍ਰਿਤ ਨਹੀਂ ਮੰਨੀ ਗਈ। ਪੀਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੈ ਤੇ ਮੀਰੀ ਸਮੁੱਚੇ ਖਾਲਸਾ ਪੰਥ ਵਿਚ।

ਸਿੱਖ ਮਤ ਵਿਚ ਮੀਰੀ-ਪੀਰੀ ਦਾ ਦਾਰਸ਼ਨਿਕ ਆਧਾਰ ਸਮਝਣ ਲਈ ਇਸ ਦਾ ਈਸਾਈ ਮਤ ਨਾਲ ਟਾਕਰਾ ਸਹਾਈ ਸਿੱਧ ਹੋਵੇਗਾ।

ਸਿੱਖ ਮਤ ਅਨੁਸਾਰ ਮਨੁੱਖ ਆਤਮ ਹੈ, ਪਰਮਾਤਮਾ ਦਾ ਅੰਸ਼ ਹੈ। ਮਨੁੱਖ ਦੇ ਪਰਮਤਮਾ ਨਾਲ ਸਬੰਧ ਉਸ ਦੇ ਪਲਤਮੁਖੀ ਪਹਿਲੂ ਨੂੰ ਦਰਸਾਉਂਦੇ ਹਨ। ਦੂਸਰੇ ਪਾਸੇ ਮਨੁੱਖ ਇਕ ਵਿਅਕਤੀ ਹੋਣ ਦੇ ਨਾਤੇ ਹੋਰਨਾਂ ਵਿਅਕਤੀਆਂ ਨਾਲ ਸਬੰਧ ਸਥਾਪਿਤ ਕਰਦਾ ਹੈ। ਇਹ ਮਨੁੱਖੀ ਅਸਲੇ ਦਾ ਹਲਤਮੁਖੀ ਪੱਖ ਹੈ। ਗੁਰਬਾਣੀ ਅਨੁਸਾਰ ਮਨੁੱਖੀ ਅਸਲੇ ਦੇ ਇਨ੍ਹਾਂ ਦੋਹਾਂ ਪਹਿਲੂਆਂ ਵਿਚਕਾਰ ਕੋਈ ਦੂਈ ਜਾਂ ਦਵੰਦ ਨਹੀਂ। ਇਹ ਦੋਵੇਂ ਪੱਖ ਇਕ mediational unity ਵਿਚ ਸੁਵਿਵਸਥਿਤ ਹਨ। ਦੂਸਰੇ ਲਫ਼ਜ਼ਾਂ ਵਿਚ ਇਹ ਦੋਵੇਂ ਪਹਿਲੂ ਮਨੁੱਖੀ ਅਸਲੇ ਦਾ ਤਾਣਾ-ਪੇਟਾ ਹਨ। ਇਹ ਦੋਵੇਂ ਪੱਖ ਕਰੰਟ ਦੀ ਪੌਜ਼ੇਟਿਵ ਤੇ ਨੈਗੇਟਿਵ ਰੌਂ ਸਮਾਨ ਹਨ। ਇਹ ਇਕ ਦੂਸਰੇ ਰਾਹੀਂ ਹੋਂਦ ਵਿਚ ਆਉਂਦੇ ਹਨ। ਇਨ੍ਹਾਂ ਦੋਹਾਂ ਪਹਿਲੂਆਂ ਦਾ ਸਹਿਯੋਗ ਤੇ ਸਹਿ-ਵਿਚਰਨ ਹੀ ਮਨੁੱਖੀ ਅਸਲੇ ਨੂੰ ਸਰੂਪ-ਬੱਧ ਕਰਦਾ ਹੈ। ਗੁਰਬਾਣੀ ਦੇ ਉਲਟ ਵੇਦਾਂਤ ਦਾ ਸਰੀਰ ਤੇ ਸੰਸਾਰ ਵੱਲ ਰਵੱਈਆ ਨਾਂਹ-ਮੁਖੀ ਹੈ। ਇਸ ਲਈ ਵੇਦਾਂਤਿਕ ਮੁਕਤੀ ਵਿਚ ਮਨੁੱਖ ਦੇ ਹਲਤ, ਯਾਨੀ ਉਸ ਦੇ ਹਲਤਮੁਖੀ ਪਹਿਲੂ ਦਾ ਕੋਈ ਬਹੁਤਾ ਦਖ਼ਲ ਨਹੀਂ। ਈਸਾਈ ਮਤ ਮਨੁੱਖੀ ਅਸਲੇ ਦੇ ਇਨ੍ਹਾਂ ਦੋਹਾਂ ਪਹਿਲੂਆਂ ਨੂੰ ਸਵੀਕਾਰ ਤਾਂ ਕਰਦਾ ਹੈ ਪਰ ਨਾਲ ਹੀ ਇਨ੍ਹਾਂ ਵਿਚ ਇਕ ਤਰ੍ਹਾਂ ਦੀ 'ਦੂਈ' ਮੰਨਦਾ ਹੈ। ਗੁਰਬਾਣੀ ਵਾਂਗ ਈਸਾਈ ਮਤ ਇਨ੍ਹਾਂ ਵਿਚਕਾਰ ਕਰੰਟ ਦੇ ਨੈਗੇਟਿਵ ਤੇ ਪੌਜ਼ੇਟਿਵ ਰੌਂ ਵਾਲੀ ਏਕਤਾ ਸਵੀਕਾਰ ਕਰਨ ਦੀ ਹੱਦ ਤਕ ਨਹੀਂ ਜਾਂਦਾ। ਗੁਰਬਾਣੀ ਵਿਚ ਸੰਕਲਪਿਤ ਇਹ ਏਕਤਾ ਹੀ ਮੀਰੀ-ਪੀਰੀ ਦੀ ਏਕਤਾ ਦਾ ਦਾਰਸ਼ਨਿਕ ਆਧਾਰ ਹੈ। ਵਿਅਕਤੀ-ਜੀਵਨ ਵਿਚ ਇਹ ਏਕਤਾ ਮਨਮੁਖ ਨੂੰ ਮਨੁੱਖ, ਮਨੁੱਖ ਨੂੰ ਗੁਰਮੁਖ ਤੇ ਗੁਰਮੁਖ ਨੂੰ ਸੰਤ-ਸਿਪਾਹੀ ਤੇ ਸਿੱਖ ਨੂੰ ਸਿੰਘ ਬਣਾਉਂਦੀ ਹੈ।

ਹਲਤਮੁਖੀ ਤੇ ਪਲਤਮੁਖੀ ਪ੍ਰਭੁਤਾ ਦੇ ਆਪਸੀ ਸਬੰਧਾਂ ਬਾਰੇ ਹਜ਼ਰਤ ਈਸਾ ਦਾ ਹੇਠਲਾ ਕਥਨ ਉਸ ਦੂਈ ਅਨੁਸਾਰ ਹੀ ਹੈ ਜੋ ਈਸਾਈ ਮਤ ਨੇ ਮਨੁੱਖੀ ਅਸਲੇ ਦੇ ਹਲਤਮੁਖੀ ਤੇ ਪਲਤਮੁਖੀ ਪਹਿਲੂਆਂ ਵਿਚਕਾਰ ਪ੍ਰਵਾਨ ਕੀਤੀ ਹੋਈ ਹੈ:

Render unto Caeser the things which are Caeserts & unto God the things that are God's.

ਜੇਕਰ ਇਸ ਵਿਚਾਰ ਦੇ ਸਿਧਾਂਤਕ ਅਧਾਰ ਨੂੰ ਛੱਡ ਕੇ ਇਸ ਦੇ ਇਤਿਹਾਸਕ ਕਾਰਨ ਨੂੰ ਵੇਖੀਏ ਤਾਂ ਜਾਪਦਾ ਹੈ ਕਿ ਹਜ਼ਰਤ ਈਸਾ ਨੇ ਇਹ ਕਥਨ ਦੁਨਿਆਵੀ ਪਾਤਸ਼ਾਹ ਦੇ ਇਖਤਿਆਰ ਦੀ ਤਰਕ-ਸਿੱਧੀ ਲਈ ਨਹੀਂ, ਸਗੋਂ ਵੇਲੇ ਦੇ ਹਾਲਾਤ ਵਿਚ ਚਰਚ ਲਈ ਕੁਝ ਅਧਿਕਾਰ ਖੇਤਰ

ਸੁਰੱਖਿਅਤ ਕਰਨ ਲਈ ਕਿਹਾ ਸੀ। ਹੌਲੀ-ਹੌਲੀ ਜਦੋਂ ਚਰਚ ਬਲਵਾਨ ਹੋ ਗਿਆ ਤਾਂ ਇਸ ਨੇ (ਮੱਧ-ਕਾਲ ਵਿਚ) ਦੁਨਿਆਵੀ ਰਾਸ਼ਟਰ ਨੂੰ ਆਪਣੇ ਅਧਿਕਾਰ ਖੇਤਰ ਵਿਚ ਲਿਆਉਣ ਦੀ ਚੇਸ਼ਟਾ ਕੀਤੀ ਤੇ ਇਸ ਤਰ੍ਹਾਂ ਪੋਪ ਨੇ ਆਪਣੇ ਆਪ ਨੂੰ ਮੀਰੀ ਤੇ ਪੀਰੀ ਦੀਆਂ ਦੋਵੇਂ ਤਲਵਾਰਾਂ ਦਾ ਧਾਰਨੀ ਹੋਣ ਦਾ ਦਾਅਵਾ ਕੀਤਾ। ਰਿਨੈਸਾਂਸ ਵੇਲੇ ਮਾਰਟਿਨ ਲੂਥਰ ਨੇ ਈਸਾਈ ਮੱਤ ਵਿਚ ਸੰਕਲਪਿਤ 'ਦੂਈ' ਦੀ ਓਟ ਲੈ ਕੇ ਦੁਨਿਆਵੀ ਖੇਤਰ ਵਿਚ ਪੋਪ ਦੀ ਹਲਤਮੁਖੀ ਪ੍ਰਭੁਤਾ ਨੂੰ ਚੈਲੰਜ ਕੀਤਾ। ਉਸ ਨੇ ਹਲਤ ਤੇ ਪਲਤ ਦੇ ਖੰਡਾਂ ਨੂੰ ਵੱਖਰਾ-ਵੱਖਰਾ ਦਰਸਾਇਆ, ਜਿਵੇਂ ਡੇਕਾਰਟਸ (Deicartes) ਨੇ ਮਨ ਤੇ ਪਦਾਰਥ ਦੇ ਖੇਤਰਾਂ ਨੂੰ ਅੱਡਰਾ-ਅੱਡਰਾ ਕੀਤਾ। ਦੋਹਾਂ ਦਾ ਮਨੋਰਥ ਸਾਂਝਾ ਸੀ। ਲੂਥਰ ਹਲਤ ਨੂੰ ਪਲਤ ਦੇ ਗ਼ਲਬੇ 'ਚੋਂ ਕੱਢ ਕੇ ਸੈਕੂਲਰ ਬਣਾਉਣਾ ਚਾਹੁੰਦਾ ਸੀ। ਡੇਕਾਰਟੇ ਮਨ ਦੇ ਖੇਤਰ ਨੂੰ ਅਧਿਆਤਮਵਾਦ ਲਈ ਰਾਖਵਾਂ ਛੱਡ ਕੇ ਪਦਾਰਥ ਦੇ ਖੇਤਰ ਨੂੰ ਵਿਗਿਆਨਕ ਢੰਗ ਨਾਲ ਜਾਨਣ ਦਾ ਰਾਹ ਤਿਆਰ ਕਰਨਾ ਚਾਹੁੰਦਾ ਸੀ। ਗੁਰਬਾਣੀ ਦੀ ਵਿਸ਼ੇਸ਼ਤਾਈ ਇਸ ਗੱਲ ਵਿਚ ਹੈ ਕਿ ਇਸ ਨੇ ਮਨੁੱਖੀ ਅਸਲੇ ਦੇ ਹਲਤਮੁਖੀ ਤੇ ਪਲਤਮੁਖੀ ਪਹਿਲੂਆਂ ਦੀ ਏਕਤਾ ਬਣਾਈ ਰੱਖਦੇ ਹੋਏ ਅਜਿਹੀ ਵਿਵਸਥਾ ਕੀਤੀ ਹੈ ਕਿ ਜਿਸ ਨਾਲ ਲੂਥਰ ਅਤੇ ਡੇਕਾਰਟੇ ਦੇ ਮਨੋਰਥ ਆਪਣੇ ਆਪ ਪੂਰੇ ਹੋ ਜਾਂਦੇ ਹਨ। ਦੂਸਰੇ ਸ਼ਬਦਾਂ ਵਿਚ ਮੀਰੀ ਤੇ ਪੀਰੀ, ਹਲਤ ਤੇ ਪਲਤ, ਵਿਚਕਾਰ ਭਿੰਨਤਾ (distinctive-ness) ਮੰਨੀ ਹੈ ਪਰ ਵਿਭਿੰਨਤਾ (difference) ਨਹੀਂ। ਮੀਰੀ ਤੇ ਪੀਰੀ ਦੀ ਅੰਤਰ-ਸਬੰਧਤ ਏਕਤਾ ਕਾਇਮ ਰੱਖਦੇ ਹੋਏ ਇਨ੍ਹਾਂ ਦੇ ਅਧਿਕਾਰ-ਖੰਡਾਂ ਤੇ ਕਾਰਜ ਖੇਤਰਾਂ ਨੂੰ ਅੱਡਰਾ-ਅੱਡਰਾ ਕਰ ਦਿੱਤਾ ਹੈ। ਮੀਰੀ ਤੇ ਪੀਰੀ ਆਪਣੇ-ਆਪਣੇ ਕਾਰਜ-ਖੇਤਰਾਂ ਵਿਚ ਵਿਚਰਦੀਆਂ ਹੋਈਆਂ ਇਕ ਦੂਸਰੇ ਦੀਆਂ ਪੂਰਕ ਹਨ। ਜੇ ਦੋਵੇਂ ਠੀਕ ਢੰਗ ਨਾਲ ਆਪਣੇ-ਆਪਣੇ ਅਧਿਕਾਰ-ਖੇਤਰਾਂ ਵਿਚ ਕਿਰਿਆਸ਼ੀਲ ਰਹਿਣ ਤਾਂ ਦੋਹਾਂ ਦੀ ਧੁਰੋਂ ਨਿਸ਼ਚਿਤ ਸੰਤੁਲਨ (pre-established harmony) ਦੀ ਅਵਸਥਾ ਕਾਇਮ ਰਹਿੰਦੀ ਹੈ।

ਅਕਸਰ ਹਜ਼ਰਤ ਈਸਾ ਦੇ ਉਪਰੋਕਤ ਕਥਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੇਠਲੇ ਵਿਚਾਰ ਨਾਲ ਜੋੜਿਆ ਜਾਂਦਾ ਹੈ।

*ਬਾਬੇ ਕੇ ਬਾਬਰ ਕੇ ਦੋਊ॥*
*ਆਪ ਕਰੇ ਪਰਮੇਸਰ ਸੋਊ॥*
*ਦੀਨ ਸਾਹ ਇਨਕੋ ਪਹਿਚਾਨੋ॥*
*ਦੁਨੀ ਪਤਿ ਉਨਕੋ ਅਨੁਮਾਨੋ॥* *(ਦਸਮ ਗ੍ਰੰਥ, ਪੰਨਾ ੭੧)*

ਜੋ ਵਿਦਵਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਵਿਚਾਰ ਵਿਚ ਉਹੀ ਅਰਥ ਢੂੰਡਦੇ ਹਨ ਜੋ ਈਸਾ ਦੇ ਉਪਰੋਕਤ ਕਥਨ ਵਿਚ ਹੈ, ਉਹ ਸਦਾ ਇਤਿਹਾਸਕ ਪਿਛੋਕੜ ਇਹ ਦਿੰਦੇ ਹਨ ਕਿ ਗੁਰੂ ਸਾਹਿਬ ਅਤੇ ਔਰੰਗਜ਼ੇਬ ਵਿਚਕਾਰ ਸਮਝੌਤਾ ਹੋ ਗਿਆ ਸੀ। ਇਸ ਸਮਝੌਤੇ ਦੇ ਅੰਤਰਗਤ ਔਰੰਗਜ਼ੇਬ ਦੇ ਲੜਕੇ ਮੁਅੱਜ਼ਮ (ਸ਼ਾਹ ਆਲਮ) ਨੇ ਲਾਹੌਰ ਦੀ ਸੂਬੇਦਾਰੀ ਸਮੇਂ ਜਦੋਂ ਪਹਾੜੀ ਰਾਜਿਆਂ ਵਿਰੁੱਧ ਸੰਨ ੧੬੯੬ ਵਿਚ ਜਹਾਦ ਕੀਤਾ ਤਾਂ ਉਸ ਨੇ ਗੁਰੂ ਸਾਹਿਬ ਨੂੰ ਨਿਸ਼ਾਨਾ ਨਹੀਂ ਬਣਾਇਆ ਤੇ ਦੂਜੇ ਪਾਸੇ ਗੁਰੂ ਸਾਹਿਬ ਨੇ ਉਪਰੋਕਤ ਮੱਤ ਪ੍ਰਸਤੁਤ ਕਰਕੇ ਦੁਨੀ-ਖੇਤਰ ਵਿਚ ਮੁਗ਼ਲ ਦਰਬਾਰ ਦੀ ਸਰਦਾਰੀ ਕਬੂਲ ਕੀਤੀ। ਪ੍ਰਮੁੱਖ ਸਿੱਖ ਵਿਦਵਾਨ ਸਿਰਦਾਰ ਕਪੂਰ ਸਿੰਘ ਨੇ ਆਪਣੀ ਪੁਸਤਕ 'ਪ੍ਰਾਸ਼ਰ-ਪ੍ਰਸ਼ਨ' ਵਿਚ ਪ੍ਰਤਿਭਾਸ਼ਾਲੀ ਢੰਗ ਨਾਲ ਸਮਝੌਤੇ ਦੀ ਦਲੀਲ ਦਾ ਖੰਡਨ

ਕਰਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਰੋਕਤ ਵਾਕ ਦਾ ਦਾਰਸ਼ਨਿਕ ਆਧਾਰ 'ਤੇ ਅਰਥ ਦਰਸਾਇਆ ਹੈ।

ਡਾਕਟਰ ਏ.ਸੀ. ਬੈਨਰਜੀ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਜਰਨਲ ਆਫ਼ ਸਿੱਖ ਸਟੱਡੀਜ਼ ਦੇ ਫਰਵਰੀ ੧੯੭੪ ਦੇ ਅੰਕ ਵਿਚ ਛਪੇ ਆਪਣੇ ਲੇਖ ਵਿਚ ਗੁਰੂ ਸਾਹਿਬ ਦੀ ਉਪਰੋਕਤ ਟੂਕ ਦੇ ਹਵਾਲੇ ਵਿਚ ਇਹ ਵਿਚਾਰ ਪੇਸ਼ ਕੀਤਾ ਹੈ:

> *In these lines we almost have an echo of the famous dictum: Render Unto Caeser the things that are Caeser's. Instead of aiming at the destruction of the Mughal Empire the Guru recognizes it as a creation of God, legitimizes it in the eyes of his followers by calling upon them, to acknowledge the temporal authority of Babar's successors.*

ਇਹ ਵਿਚਾਰ ਇਕ ਮਿਸਾਲ ਹੈ ਕਿ ਕਿਵੇਂ ਸਿੱਖ ਲਹਿਰ ਦਾ ਰਹੱਸ ਜਾਣੇ ਬਿਨਾਂ ਇਤਿਹਾਸਿਕ ਖੋਜ ਕੁਰਾਹੇ ਪੈ ਜਾਂਦੀ ਹੈ ਕਿਉਂਕਿ ਮੀਰੀ-ਪੀਰੀ ਦੀ ਪਰੰਪਰਾ ਦਾ ਇਹ ਇਕ ਮਹੱਤਵਪੂਰਨ ਪੱਖ ਹੈ, ਇਸ ਲਈ ਉਪਰੋਕਤ ਵਿਚਾਰ ਦਾ ਵਿਸ਼ਲੇਸ਼ਣ ਜ਼ਰੂਰੀ ਹੈ। ਇਸ ਸਿਲਸਿਲੇ ਵਿਚ ਚਾਰ ਨੁਕਤੇ ਸਾਹਮਣੇ ਆਉਂਦੇ ਹਨ: (੧) ਕੀ ਗੁਰੂ ਸਾਹਿਬ ਨੇ ਉਪਰੋਕਤ ਟੂਕ ਵਿਚ 'ਬਾਬਰ' ਸ਼ਬਦ ਪ੍ਰਤੀਕਾਤਮਿਕ ਰੂਪ ਵਿਚ ਵਰਤਿਆ ਹੈ ਜਾਂ ਇਤਿਹਾਸਕ ਅਰਥ ਵਿਚ? (੨) ਕੀ ਸਿੱਖ ਮਤ ਵਿਚ ਦੀਨ ਤੇ ਦੁਨੀ ਦੇ ਖੇਤਰਾਂ ਵਿਚਕਾਰ ਵਿਭਿੰਨਤਾ ਜਾਂ ਦੂਈ ਪ੍ਰਵਾਨ ਹੈ? (੩) ਕੀ ਦੀਨ ਵਾਂਗ ਦੁਨੀ ਦੀਆਂ ਸਮਾਜਿਕ-ਰਾਜਨੀਤਿਕ ਸੰਸਥਾਵਾਂ ਦਾ ਕਰਤਾ ਅਕਾਲ ਪੁਰਖ ਹੈ ਜਾਂ ਮਨੁੱਖ? (੪) ਕੀ ਦੁਨੀ ਦੀਆਂ ਸੰਸਥਾਵਾਂ (ਖ਼ਾਸ ਕਰ ਰਾਸ਼ਟਰ) ਜਨ-ਪ੍ਰਸਾਦਿ ਅਧਿਕਾਰ ਪ੍ਰਾਪਤ ਕਰਦੀਆਂ ਹਨ ਜਾਂ ਰੱਬੀ ਰਜ਼ਾ ਤੋਂ?

ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਬਾਬਰਵਾਣੀ', ਗੁਰੂ ਸਾਹਿਬਾਨ ਵੱਲੋਂ ਅਕਾਲ ਪੁਰਖ ਨੂੰ ਦੁਨਿਆਵੀ ਪਾਤਸ਼ਾਹਾਂ ਦੇ ਮੁਕਾਬਲੇ ਸੱਚਾ ਪਾਤਸ਼ਾਹ ਕਹਿਣਾ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਤੋਂ ਮੁਗ਼ਲ ਸਾਮਰਾਜ ਨਾਲ ਸਿੱਖ ਲਹਿਰ ਦੀ ਸਿੱਧੀ ਟੱਕਰ ਤੇ ਹੋਰ ਅਨੇਕਾਂ ਮਿਸਾਲਾਂ ਸਾਖੀ ਭਰਦੀਆਂ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਾਬਰ ਤੇ ਉਸ ਦੇ ਜਾਨਸ਼ੀਨਾਂ ਦੀ ਦੁਨੀ ਵਿਚ ਪ੍ਰਭੁਤਾ ਸਵੀਕਾਰ ਕਰਨ ਦਾ ਕੋਈ ਸਵਾਲ ਹੀ ਨਹੀਂ ਸੀ ਉੱਠਦਾ। ਮੀਰੀ ਦੀ ਕਿਰਪਾਨ ਧਾਰਨ ਕਰਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸਿੱਖ ਲਹਿਰ ਦੇ ਹਲਤਮੁਖੀ ਪ੍ਰਭੁਤਾ ਦੇ ਦਾਅਵੇ ਤੇ ਹੱਕ ਨੂੰ ਸਪੱਸ਼ਟ ਕਰ ਦਿੱਤਾ ਸੀ। ਸੋ ਸਿੱਧ ਹੈ ਕਿ "ਬਾਬੇ ਕੇ ਬਾਬਰ ਕੇ' ਸ਼ਬਦ ਪ੍ਰਤੀਕਾਤਮਿਕ ਰੂਪ ਵਿਚ ਵਰਤੇ ਗਏ ਹਨ। ਗੁਰੂ ਸਾਹਿਬ ਇਹ ਕਹਿ ਰਹੇ ਹਨ ਕਿ ਪਲਤਮੁਖੀ ਤੇ ਹਲਤਮੁਖੀ ਪ੍ਰਭੁਤਾ ਦੇ ਆਪਣੇ ਆਪਣੇ ਖੇਤਰ ਹਨ। ਮਨੁੱਖ ਦਾ ਬਤੌਰ ਆਤਮ, ਦੀਨ ਨਾਲ ਸਬੰਧ ਹੈ ਤੇ ਬਤੌਰ ਇਕ ਵਿਅਕਤੀ ਦੁਨੀ ਨਾਲ ਨਾਤਾ ਹੈ। ਇਹ ਦੋਵੇਂ ਰਿਸ਼ਤੇ ਮਨੁੱਖੀ ਅਸਲੇ ਦੇ ਦੋ-ਪੱਖੀ ਕਿਰਦਾਰ ਵੱਲ ਸੰਕੇਤ ਕਰਦੇ ਹਨ। ਦੀਨ ਤੇ ਦੁਨੀ ਦੇ ਦੋਹਾਂ ਖੇਤਰਾਂ ਵਿਚਕਾਰ ਭਿੰਨਤਾ ਹੈ, ਵਿਭਿੰਨਤਾ ਨਹੀਂ। ਦੂਸਰੇ ਪਾਸੇ ਈਸਾ ਦਾ ਉਪਰੋਕਤ ਕਥਨ ਦੋਹਾਂ ਖੇਤਰਾਂ ਦੀ ਵਿਭਿੰਨਤਾ ਵੱਲ ਸੰਕੇਤ ਕਰਦਾ ਹੈ ਜੋ ਖ਼ੁਦ ਮਨੁੱਖੀ ਅਸਲੇ ਦੇ ਪਲਤਮੁਖੀ ਤੇ ਹਲਤਮੁਖੀ ਪਹਿਲੂਆਂ ਦੀ 'ਦੂਈ' 'ਤੇ ਆਧਾਰਿਤ ਹੈ।

ਹੁਣ ਇਹ ਵੇਖਣਾ ਹੈ ਕਿ "ਆਪ ਕਰੇ ਪਰਮੇਸਰ ਸੋਊ" ਦੇ ਕੀ ਅਰਥ ਹਨ। ਇਸ ਮਹਾਂਵਾਕ 'ਚੋਂ ਹਾਕਮ ਦੇ ਦੈਵੀ ਹੱਕ ਦਾ ਭਾਵ ਢੂੰਡਣਾ ਅਰਥ ਦਾ ਅਨਰਥ ਕਰਨਾ ਹੈ। ਸਵਾਲ ਇਹ ਹੈ ਕਿ ਦੁਨੀ ਦੀ ਸਮਾਜਿਕ, ਰਾਜਨੀਤਿਕ ਸੰਸਥਾ (ਰਾਸ਼ਟਰ) ਜਾਂ ਸਮੁੱਚੇ ਅਰਥਾਂ ਵਿਚ ਸਮਾਜੀ ਸੰਗਠਨ ਦੀ ਕੀ ਲੋੜ ਹੈ, ਇਸ ਦਾ ਕੀ ਮਨੋਰਥ ਹੈ, ਇਹ ਕਿਉਂ ਤੇ ਕਿਵੇਂ ਹੋਂਦ ਵਿਚ ਆਉਂਦਾ ਹੈ। ਇਸ ਸਵਾਲ ਦੇ ਮੋਟੇ ਤੌਰ 'ਤੇ ਤਿੰਨ ਜਵਾਬ ਪੇਸ਼ ਕੀਤੇ ਗਏ ਹਨ। ਕਲਾਸਕੀ ਯੂਨਾਨੀ ਫ਼ਲਸਫ਼ੇ ਅਨੁਸਾਰ ਸਮਾਜੀ ਸੰਗਠਨ ਮਨੁੱਖੀ ਅਸਲੇ ਨੂੰ ਰੂਪਮਾਨ ਕਰਨ ਲਈ ਮਨੁੱਖ ਦੀ ਆਤਮ-ਪੂਰਤੀ ਲਈ ਲਾਜ਼ਮੀ ਹੈ। ਇਹ ਵਿਚਾਰ ਇਸ ਨਿਰਣੇ 'ਤੇ ਆਸ੍ਰਿਤ ਹੈ ਕਿ ਮਨੁੱਖੀ ਬਿਰਤੀ ਆਪਣੇ ਕੁਦਰਤੀ ਸੁਭਾਅ ਵਿਚ ਦੁਰਾਚਾਰੀ ਨਹੀਂ। ਈਸਾਈ ਮਤ ਅਨੁਸਾਰ ਮਨੁੱਖੀ ਬਿਰਤੀ ਆਪਣੇ ਕੁਦਰਤੀ ਸੁਭਾ ਵਿਚ ਦੁਰਾਚਾਰੀ ਹੈ, ਗੁਨਾਹ ਵੱਲ ਪ੍ਰੇਰੀ ਜਾਂਦੀ ਹੈ। ਇਸ ਲਈ ਸਮਾਜੀ ਸੰਧੀ ਰਾਹੀਂ ਸਮਾਜੀ ਸੰਗਠਨ ਹੋਂਦ ਵਿਚ ਆਇਆ ਪਰ ਇਥੇ ਇਹ ਸਵਾਲ ਉੱਠਦਾ ਹੈ ਕਿ ਜੇਕਰ ਮਨੁੱਖੀ ਸੁਭਾਅ ਕੁਦਰਤੀ ਤੌਰ 'ਤੇ ਆਪਹੁਦਰਾ ਤੇ ਅਰਾਜਕਤਾਵਾਦੀ ਹੈ ਤਾਂ ਫਿਰ ਉਸ ਨੇ ਸਮਾਜੀ ਸੰਗਠਨ ਦੁਰਾਚਾਰੀ ਬਿਰਤੀ ਨੂੰ ਸੰਜਮ ਵਿਚ ਰੱਖਣ ਲਈ ਜ਼ਰੂਰੀ ਹੈ। ਤੀਸਰਾ ਵਿਚਾਰ ਇਹ ਹੈ ਕਿ ਮਨੁੱਖੀ ਸੁਭਾਅ ਦੀ ਕੁਦਰਤੀ ਅਰਾਜਕਤਾ ਨੂੰ ਨਿਯੰਤ੍ਰਣ ਵਿਚ ਰੱਖਣ ਲਈ ਸਮਾਜ ਸੰਧੀ ਰਾਹੀਂ ਆਪਣੇ ਆਪ ਨੂੰ ਸੀਮਾ-ਬੱਧ ਕਿਵੇਂ ਕਰ ਲਿਆ? ਕਿਸ ਤਰ੍ਹਾਂ ਉਸ ਨੇ ਆਪਣੇ ਸੁਭਾਅ ਦੇ ਉਲਟ ਸੰਜਮ ਸਹੇੜ ਲਿਆ? ਇਸ ਵਿਰੋਧਾਭਾਸ (Paradox) ਵਿਚੋਂ ਨਿਕਲਣ ਦਾ ਇਕ ਰਾਹ ਇਹ ਹੈ ਕਿ ਸਮਾਜੀ ਸੰਗਠਨ ਸਮਾਜੀ ਸੰਧੀ ਦੀ ਪੈਦਾਵਾਰ ਨਹੀਂ। ਇਹ ਕਿਰਤਮ (ਮਨੁੱਖੀ) ਨਹੀਂ, ਬਲਕਿ ਈਸ਼੍ਵਰੀ ਕਿਰਤ ਹੈ।

ਇਹ ਸਮਾਜੀ ਸੰਜੋਗ ਦੀ ਧੁਰੋਂ ਕੀਤੀ ਹੋਈ (a priori condition) ਵਿਵਸਥਾ ਹੈ, ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ "ਆਪ ਕਰੇ ਪਰਮੇਸਰ ਸੋਊ" ਦੇ ਨਿਰਣੇ ਰਾਹੀਂ ਦਰਸਾਇਆ ਹੈ। ਈਸਾਈ ਮਤ ਵੀ ਸਮਾਜੀ ਸੰਗਠਨ ਅਥਵਾ ਦੁਨੀ-ਰਾਸ਼ਟਰ ਦਾ ਇਹੋ ਸੋਮਾ ਮੰਨਦਾ ਹੈ ਪਰ ਸਿੱਖ ਮਤ ਈਸਾਈ ਮਤ ਨਾਲੋਂ ਇਸ ਸਬੰਧੀ ਦੋ ਪੱਖਾਂ ਤੋਂ ਵੱਖਰਾ ਹੈ। ਸਿੱਖ ਮਤ ਸਮਾਜੀ ਸੰਗਠਨ ਨੂੰ ਮਨੁੱਖ ਦੀ ਦੁਰਾਚਾਰੀ ਬਿਰਤੀ ਨੂੰ ਕਾਬੂ ਵਿਚ ਰੱਖਣ ਲਈ ਹੋਂਦ ਵਿਚ ਆਇਆ ਨਹੀਂ ਮੰਨਦਾ, ਸਗੋਂ ਯੂਨਾਨੀ ਵਿਚਾਰ ਵਾਂਗ ਸਮਾਜੀ ਸੰਗਠਨ ਨੂੰ ਮਨੁੱਖੀ ਅਸਲੇ ਦੇ ਮੂਰਤੀਮਾਨ ਹੋਣ ਦਾ ਸਾਧਨ ਸਵੀਕਾਰ ਕਰਦਾ ਹੈ। ਸਿੱਖ ਮਤ ਅਨੁਸਾਰ ਮਨੁੱਖ ਦੀ ਆਤਮ-ਪੂਰਤੀ ਸਮਾਜੀ ਸੰਗਠਨ ਵਿਚ ਹੀ ਸੰਭਵ ਹੈ। ਇਸੇ ਲਈ ਸਿੱਖੀ ਵਿਚ ਕਿਰਤ ਕਰਨਾ ਹੀ ਨਹੀਂ ਸਗੋਂ ਸੰਗਤ ਵਿਚ ਨਾਮ ਜਪਣਾ ਤੇ ਪੰਗਤ ਵਿਚ ਵੰਡ ਛਕਣਾ ਸਮੂਹਕ ਅਮਲ ਹਨ। ਈਸਾਈ ਰਾਜ-ਸਿਧਾਂਤ ਨਾਲੋਂ ਸਿੱਖ ਰਾਜ-ਵਿਧਾਨ ਦਾ ਦੂਸਰਾ ਫਰਕ ਇਹ ਹੈ ਕਿ ਸਿੱਖ ਮਤ ਅਨੁਸਾਰ ਭਾਵੇਂ ਸਮਾਜੀ ਸੰਗਠਨ, ਅਰਥਾਤ ਰਾਸ਼ਟਰ ਬਤੌਰ ਸੰਸਥਾ ਦੇ, ਧੁਰੋਂ ਵਿਵਸਥਿਤ ਹੈ ਪਰ ਹਾਕਮ ਹਕੂਮਤ ਕਰਨ ਦਾ ਧੁਰੋਂ ਪਟਾ ਲਿਖਾ ਕੇ ਨਹੀਂ ਲਿਆਇਆ। ਉਸ ਦੇ ਅਧਿਕਾਰ ਤੇ ਇਖਤਿਆਰ ਦਾ ਅਧਾਰ ਜਨ-ਪ੍ਰਸਾਦਿ ਹੈ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਦਰਸਾਇਆ ਹੈ:

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥*

*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੇ ਗਰੀਬ ਕਰੋਰ ਪਰੇ॥...*

*(ਦਸਮ ਗ੍ਰੰਥ, ਪੰਨਾ ੭੧੬)*

ਇਸ ਤਰ੍ਹਾਂ ਗੁਰ-ਪ੍ਰਸਾਦਿ ਨੂੰ ਜਨ-ਪ੍ਰਸਾਦਿ ਨਾਲ ਜੋੜ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਲਤਮੁਖੀ ਪ੍ਰਭੁਤਾ (ਮੀਰੀ) ਨੂੰ ਲੋਕ-ਤੰਤ੍ਰੀ ਰੂਪ-ਰੇਖਾ ਪ੍ਰਦਾਨ ਕੀਤੀ ਹੈ। ਖਾਲਸਾ-ਤੰਤ੍ਰ ਲੋਕ-ਤੰਤ੍ਰ ਦਾ ਆਦਰਸ਼ ਰੂਪ ਹੈ।

ਕਿਰਪਾਨ ਕਿਉਂਕਿ ਸ਼ਕਤੀ ਦਾ ਸ਼ਸਤਰ ਹੈ, ਇਸ ਲਈ ਇਸ ਨੂੰ ਮੀਰੀ ਦਾ ਚਿੰਨ੍ਹ ਬਣਾਇਆ ਜਾਣਾ ਤਾਂ ਸਹਿਜੇ ਹੀ ਸਮਝ ਆ ਸਕਦਾ ਹੈ ਪਰ ਪੀਰੀ ਲਈ ਵੀ ਕਿਰਪਾਨ ਦਾ ਚਿੰਨ੍ਹ ਹੀ ਕਿਉਂ ਵਿਰਤਿਆ ਗਿਆ ਹੈ? ਅਕਾਲ ਪੁਰਖ ਜੋ ੧ਓ ਰੂਪ ਵਿਚ ਨਿਰਗੁਣ ਨਿਰਾਕਾਰ ਹੈ, ਸਰਗੁਣ ਰੂਪ ਵਿਚ 'ਕਰਤਾ' ਹੈ, ਸਿਰਜਣਹਾਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਖੰਡਾ, ਖੜਗ ਆਦਿ ਅਕਾਲ ਪੁਰਖ ਦੀ ਸਿਰਜਣਾਤਮਿਕ ਸ਼ਕਤੀ ਦੇ ਪ੍ਰਤੀਕ ਹਨ:

*ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ॥* *(ਦਸਮ ਗ੍ਰੰਥ, ਪੰਨਾ ੧੧੯)*

ਇਸ ਲਈ ਅਕਾਲ ਪੁਰਖ ਨਿਰਗੁਣ ਨਿਰਾਕਾਰ ਅਵਸਥਾ ਤੋਂ 'ਕਰਤਾ' ਦੇ ਸਰਗੁਣ ਰੂਪ ਵਿਚ ਖੜਗਧਾਰੀ ਦਿਸ ਆਉਂਦਾ ਹੈ:

*ਨਿਰੰਕਾਰ ਨਿਤ੍ਯੰ ਨ ਰੂਪੰ ਨ੍ਰਿਬਾਣੰ॥*
*ਕਲੰ ਕਾਰਣੇਯੰ ਨਮੋ ਖੜਗ ਪਾਣੰ॥* *(ਦਸਮ ਗ੍ਰੰਥ, ਪੰਨਾ ੩੯)*

ਇਸ ਲਈ ਖੜਗ ਪੀਰੀ ਦਾ ਚਿੰਨ੍ਹ ਵੀ ਹੈ।

ਗੁਰੂ ਨਾਨਕ ਸਾਹਿਬ ਅਨੁਸਾਰ ਮਨੁੱਖ ਪਾਸ ਜੋ ਦਾਤ ਹੈ ਉਹ ਉਸ ਦਾਤ ਰਾਹੀਂ ਹੀ ਪਰਮ ਹਸਤੀ ਨੂੰ ਚਿਤਵਦਾ ਹੈ, ਉਸ ਲਈ ਉਹ ਦਾਤ ਹੀ ਅਕਾਲ ਪੁਰਖ ਦਾ ਨਿਸ਼ਾਨ ਯਾਨੀ ਚਿੰਨ੍ਹ ਹੁੰਦੀ ਹੈ:

*ਗਾਵੈ ਕੋ ਦਾਤਿ ਜਾਣੈ ਨੀਸਾਣੁ॥* *(ਪੰਨਾ ੧)*

ਸਮੁੱਚੇ ਤੌਰ 'ਤੇ ਮਨੁੱਖ ਪਾਸ ਚਾਰ ਦਾਤਾਂ ਹਨ:

(੧) ਬੁੱਧ ਬਿਬੇਕ (cognition) ਜਿਸ ਦਾ ਖੇਤਰ ਹੈ ਤਰਕ (Logic) ਤੇ ਅਧਿਆਤਮਵਾਦ (Metaphysics)।

(੨) ਨੈਤਿਕ ਚੇਤਨਾ (conation) ਜਿਸ ਦਾ ਖੇਤਰ ਹੈ ਨੈਤਿਕਤਾ (ethics)।

(੩) ਸੌਂਦਰਯ-ਅਨੁਭਵ ਜਿਸ ਦਾ ਖੇਤਰ ਹੈ ਕਲਾ ਤੇ (੪) ਤਾਣ ਜੋ ਕਰਮ ਖੇਤਰ ਵਿਚ ਵਿਚਰਦਾ ਹੈ। ਇਹ ਚਾਰ ਦਾਤਾਂ ਪਰਮ ਹਸਤੀ ਨੂੰ ਜਾਨਣ ਦੀਆਂ ਚਾਰ ਵਿਧੀਆਂ (modes) ਹਨ। ਸੌਂਦਰਯ-ਅਨੁਭਵ ਵਿਚ ਅਕਾਲ ਪੁਰਖ ਸੁਹਾਣ-ਰੂਪ (aesthetic attribute) ਵਿਚ ਨਜ਼ਰ ਆਉਂਦਾ ਹੈ:

*ਸਤਿ ਸੁਹਾਣੁ ਸਦਾ ਮਨਿ ਚਾਉ॥* *(ਪੰਨਾ ੪)*

ਕੁਝ ਮਨੁੱਖ ਵਾਹਿਗੁਰੂ ਨੂੰ ਨੈਤਿਕ ਗੁਣਾਂ (ethical attributes) ਵਿਚ ਤੇ ਕੁਝ ਹੋਰ ਉਸ ਨੂੰ metaphysical attributes ਰਾਹੀਂ ਗਾਉਂਦੇ ਹਨ:

*ਗਾਵੈ ਕੋ ਗੁਣ ਵਡਿਆਈਆ ਚਾਰ॥*
*ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥* *(ਪੰਨਾ ੧)*

ਇਸੇ ਤਰ੍ਹਾਂ ਜਿਸ ਪਾਸ ਤਾਣ ਦੀ ਦਾਤ ਜਾਂ ਵਿਧੀ ਹੈ ਉਹ ਅਕਾਲ ਪੁਰਖ ਨੂੰ ਤਾਣ ਗੁਣ (vitalistic attributes) ਵਿਚ ਸਿਮਰਦਾ ਹੈ:

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥* *(ਪੰਨਾ ੧)*

ਇਸ ਸਰੂਪ ਵਿਚ ਅਕਾਲ ਪੁਰਖ ਦਾ ਚਿੰਨ੍ਹ ਖੜਗ ਹੈ।

## *ਹਵਾਲੇ ਤੇ ਟਿਪਣੀਆਂ:* .


੧. Dr. Ganda Singh (Ed.), *The Punjab: Past and Present,* Vol. VII, Part I, Panjabi University, Patiala, 1973, p. 175.

੨. David Thomson (Ed.), *Political Ideas,* Pelican Book, 1972, p. 36.


(੨/੧੯੭੬)



# ਪਾਤਸ਼ਾਹੀ ਦਾ ਸੰਕਲਪ

ਸਿੱਖ ਕੌਮ ਵਿਚ ਰਾਜ ਦਾ ਸੰਕਲਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਹੀ ਪੈਦਾ ਹੋ ਗਿਆ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਇਸ ਸੰਕਲਪ ਲਈ ਭੂਮੀ ਤਿਆਰ ਹੁੰਦੀ ਰਹੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਜ਼ੁਲਮ ਦੇ ਖਿਲਾਫ਼ ਵਿਦਰੋਹ ਦੀ ਭਾਵਨਾ ਸਿੱਖਾਂ ਵਿਚ ਪੈਦਾ ਹੋ ਗਈ ਸੀ। ਸਮੇਂ ਦੇ ਜ਼ਾਲਮ ਬਾਦਸ਼ਾਹ ਨੂੰ ਸ਼ੀਂਹ ਤੇ ਭ੍ਰਿਸ਼ਟਾਚਾਰੀ ਨੂੰ ਮੁਕੱਦਮ ਕੁੱਤੇ ਕਿਹਾ ਜਾਣ ਲੱਗ ਪਿਆ ਸੀ। ਗੁਰੂ ਜੀ ਦੇ ਸਿੱਖ ਸੱਚ ਨੂੰ ਸੱਚ ਤੇ ਝੂਠ ਨੂੰ ਝੂਠ ਆਖਣ ਲੱਗ ਪਏ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੱਚਾਈ ਤੇ ਇਨਸਾਫ ਲਈ ਆਪਣੀ ਸ਼ਹਾਦਤ ਦੇ ਕੇ ਇਸ ਸੰਕਲਪ ਨੂੰ ਹੋਰ ਪੱਕਾ ਕਰ ਦਿੱਤਾ।

ਇਸ ਸੰਕਲਪ ਲਈ ਤਿਆਰ ਹੋਈ ਭੂਮੀ ਵਿਚ ਪਾਤਸ਼ਾਹੀ ਭੋਗਣ ਦਾ ਬੀਜ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੱਦੀ ਵੇਲੇ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਕੇ ਬੀਜ ਦਿੱਤਾ ਸੀ। ਉਨ੍ਹਾਂ ਨੇ ਇਸ ਸੰਕਲਪ ਨੂੰ ਅੱਗੇ ਤੋਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ ਤੇ ਸਿੱਖਾਂ ਦੇ ਮਸਲਿਆਂ ਦਾ ਫੈਸਲਾ ਆਪ ਕਰਨ ਲੱਗ ਪਏ। ਸ੍ਰੀ ਅਕਾਲ ਤਖ਼ਤ ਸਾਹਿਬ ਅੱਜ ਤਕ ਸਿੱਖਾਂ ਦੀਆਂ ਰਾਜਸੀ ਸਰਗਰਮੀਆਂ ਦਾ ਕੇਂਦਰ ਜਾਣਿਆ ਜਾਂਦਾ ਹੈ। ਸਿੱਖ ਗੁਰੂ ਜੀ ਨੂੰ ਸੱਚਾ ਪਾਤਸ਼ਾਹ ਕਹਿੰਦੇ ਸਨ। ਰਾਜ-ਸੱਤਾ ਦੇ ਸੰਕਲਪ ਦਾ ਬੂਟਾ ਉੱਗ ਪਿਆ ਸੀ ਤੇ ਇਸ ਨੂੰ ਸੁਰੱਖਿਅਤ ਰੱਖਣ ਲਈ ਗੁਰੂ ਜੀ ਨੇ ਸਿੱਖਾਂ ਨੂੰ ਸ਼ਸਤਰ-ਬੱਧ ਕਰਨਾ ਆਰੰਭ ਕਰ ਦਿੱਤਾ। ਛੇਵੇਂ ਗੁਰੂ ਜੀ ਨੇ ਮੁਗ਼ਲਾਂ ਦੀ ਜ਼ਾਲਮ ਹਕੂਮਤ ਵਿਰੁੱਧ ਕਈ ਜੰਗ ਲੜੇ ਤੇ ਫ਼ਤਹਿ ਪ੍ਰਾਪਤ ਕੀਤੀ।

ਪਰ ਇਸ ਸੰਕਲਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਵਾਨ ਕੀਤਾ ਤੇ ਇਸ ਦੇ ਕਾਫ਼ਲੇ ਨੂੰ ਅੱਗੇ ਤੋਰਿਆ। ਗੁਰੂ ਜੀ ਨੇ ਖ਼ਾਲਸਾ ਪੰਥ ਸਾਜ ਕੇ ਪੰਜ ਕਕਾਰਾਂ ਵਿਚ ਕ੍ਰਿਪਾਨ ਨੂੰ ਭੀ ਜ਼ਰੂਰੀ ਕਰ ਦਿੱਤਾ। ਕ੍ਰਿਪਾਨ ਜਿੱਥੇ ਨਿੱਜੀ ਹਿਫ਼ਾਜ਼ਤ ਕਰਨ ਦੀ ਸੂਚਕ ਹੈ, ਉੱਥੇ ਦੋਖੀਆਂ ਦੀ ਖੈ ਕਰਕੇ, ਸੰਤਾਂ, ਭਗਤਾਂ ਦੀ ਰਾਖੀ ਦੀ ਜਾਮਨੀ ਭਰਦੀ ਹੋਈ ਹਕੂਮਤ ਕਰਨ ਦਾ ਚਿੰਨ੍ਹ ਵੀ। ਗੁਰੂ ਜੀ ਨੇ ਗੁਰਮਤਾ ਸੋਧਣਾ, ਪੰਜਾਂ ਪਿਆਰਿਆਂ ਦੇ ਹੁਕਮ ਨੂੰ ਮੰਨਣਾ ਤੇ ਵਾਹਿਗੁਰੂ ਜੀ ਕੀ ਫ਼ਤਹਿ, ਪੰਥ ਕੀ ਜੀਤ, ਖ਼ਾਲਸਾ ਜੀ ਕੇ ਬੋਲ ਬਾਲੇ, ਹਰ ਸਿੰਘ ਦੀ ਜ਼ਬਾਨ 'ਤੇ ਲਿਆ ਕੇ ਇਸ ਸੰਕਲਪ ਨੂੰ ਹੋਰ ਦ੍ਰਿੜ੍ਹ ਕਰ ਦਿੱਤਾ।

ਗੁਰੂ ਜੀ ਨੇ ਸਦੀਆਂ ਤੋਂ ਦੱਬੇ ਕੁਚਲੇ ਜਾ ਰਹੇ ਲੋਕਾਂ ਨੂੰ 'ਸਿੰਘ' ਦਾ ਨਾਮ ਦਿੱਤਾ ਤੇ ਇਕ ਇਤਿਹਾਸਕਾਰ ਅਨੁਸਾਰ ਐਲਾਨ ਕੀਤਾ:

*ਇਨ ਗਰੀਬ ਸਿੱਖਨ ਕੋ ਦਿਊਂ ਪਾਤਸ਼ਾਹੀ।*
*ਯਾਦ ਕਰੇਂ ਹਮਰੀ ਗੁਰਿਆਈ।*

ਗੁਰੂ ਜੀ ਅਨੁਸਾਰ ਹੋਰ ਕਿਹਾ:

*ਜਿਨ ਕੀ ਜ਼ਾਤ ਬਰਨ ਕੁਲ ਮਾਹੀਂ।*
*ਸਰਦਾਰੀ ਨਾ ਭਈ ਕਿਦਾਹੀਂ।*
*ਤਿਨ ਹੀ ਕੋ ਸਰਦਾਰ ਬਨਾਊਂ।*
*ਤਬੀ ਗੋਬਿੰਦ ਸਿੰਘ ਨਾਮ ਸਦਾਊਂ।*

ਇਸ ਤੋਂ ਬਿਨਾਂ ਸਿੱਖਾਂ ਵਿਚ ਇਸ ਵਿਚਾਰਧਾਰਾ ਨੂੰ ਪੱਕਾ ਕਰ ਦਿੱਤਾ ਗਿਆ:

*ਕੋਈ ਕਿਸੀ ਕੋ ਰਾਜ ਨਾ ਦੈ ਹੈਂ।*
*ਜੋ ਲੈ ਹੈ ਨਿਜ ਬਲ ਸੇ ਲੈ ਹੈਂ।*

ਸਿੰਘ ਆਖਣ ਲੱਗ ਪਏ:

*ਰਾਜ ਲਹੈਂ ਜਾਂ ਲੜ ਮਰੈ ਹੈਂ।*

ਗੁਰੂ ਜੀ ਤੋਂ ਪਿੱਛੋਂ ਇਸ ਸੰਕਲਪ ਦੀ ਪੂਰਤੀ ਲਈ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਨੂੰ ਫ਼ਤਹਿ ਕੀਤਾ ਤੇ ਇਸ ਦਾ ਪ੍ਰਬੰਧ ਸਿੱਖਾਂ ਦੇ ਹਵਾਲੇ ਕੀਤਾ।

ਜਦੋਂ ਨਾਦਰ ਸ਼ਾਹ ਲੁਟੇਰਾ ਭਾਰਤ ਦੀ ਅਣਖ, ਜ਼ਰ ਤੇ ਜ਼ੋਰੂ ਨੂੰ ਲੈ ਕੇ ਕਾਬਲ ਨੂੰ ਜਾ ਰਿਹਾ ਸੀ ਤਾਂ ਉਸ ਨੂੰ ਵਿਸ਼ਵਾਸ ਸੀ ਕਿ ਕੋਈ ਸ਼ਕਤੀ ਉਸ ਦਾ ਰਾਹ ਰੋਕਣ ਵਾਲੀ ਨਹੀਂ ਪਰ ਗੁਰੂ ਜੀ ਦੇ ਮੁੱਠੀ ਭਰ ਸਿੰਘਾਂ ਨੇ ਉਸ ਦੇ ਨੱਕ ਵਿਚ ਦਮ ਕਰ ਦਿੱਤਾ ਹੈ। ਨਾਦਰ ਸ਼ਾਹ ਨੇ ਲਾਹੌਰ ਦੇ ਸੂਬੇ ਤੋਂ ਪੁੱਛਿਆ, ਕਿ ਇਨ੍ਹਾਂ ਲੋਕਾਂ ਦਾ ਦੇਸ਼ ਕਿਹੜਾ ਹੈ, ਜਿਹੜੇ ਮੇਰਾ ਖੌਫ ਨਹੀਂ ਮੰਨਦੇ, ਮੈਂ ਇਨ੍ਹਾਂ ਦਾ ਖੁਰਾ ਖੋਜ ਮਿਟਾਉਣਾ ਚਾਹੁੰਦਾ ਹਾਂ। ਸੂਬੇ ਨੇ ਉੱਤਰ ਦਿੱਤਾ, "ਇਨ੍ਹਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ ਹਨ। ਤੇੜ ਕਛਹਿਰਾ, ਸਿਰ ਪਗੜੀ ਤੇ ਭੂਰੇ ਦੀ ਬੁੱਕਲ ਮਾਰਦੇ ਹਨ। ਸਾਦੀ ਖੁਰਾਕ ਖਾਂਦੇ ਹਨ ਪਰ ਸ਼ਸਤਰਾਂ ਨਾਲ ਪਿਆਰ ਕਰਦੇ ਤੇ ਲੜਨ-ਭਿੜਨ ਦੇ ਸ਼ੌਕੀਨ ਹਨ।"

ਲਿਖਿਆ ਹੈ, ਇਹ ਸੁਣ ਕੇ ਨਾਦਰ ਸ਼ਾਹ ਸੁੱਤੇ-ਸਿਧ ਬੋਲਿਆ, "ਜੇ ਅਜਿਹਾ ਹੈ ਤਾਂ ਛੇਤੀ ਹੀ ਇਹ ਰਾਜ ਕਰਨਗੇ।"

ਸਿੱਖਾਂ ਵਿਚ ਰਾਜ ਕਰਨ ਦੀ ਤੀਬਰ ਇੱਛਾ ਸ਼ਕਤੀ ਦਾ ਅੰਦਾਜ਼ਾ ਇਸ ਘਟਨਾ ਤੋਂ ਲਾਇਆ ਜਾ ਸਕਦਾ ਹੈ ਕਿ ਲਾਹੌਰ ਦੇ ਸੂਬੇ ਦੇ ਲਲਕਾਰਨ 'ਤੇ ਭਾਈ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ ਨੇ ਤਿੰਨ ਦਿਨਾਂ ਤਕ ਆਪਣਾ ਰਾਜ ਕਾਇਮ ਰੱਖਿਆ ਤੇ ਸੂਬੇਦਾਰ ਨੂੰ ਦਲੇਰੀ ਭਰੀ ਇਸ ਤਰ੍ਹਾਂ ਦੀ ਚਿੱਠੀ ਲਿਖੀ:

*ਮੈਂ ਹਾਂ ਸਿੰਘ ਬੋਤਾ।*
*ਹੱਥ ਵਿਚ ਸੋਟਾ ਮੋਟਾ।*
*ਲਵਾਂ ਜਗਾਤ ਖਲੋਤਾ।*
*ਆਨਾ ਗੱਡਾ ਪੈਸਾ ਖੋਤਾ।*

ਇਸੇ ਸੰਕਲਪ ਅਧੀਨ ਸਿੱਖਾਂ ਦੀਆਂ ਬਾਰਾਂ ਮਿਸਲਾਂ ਬਣੀਆਂ ਤੇ ਇਲਾਕੇ ਜਿੱਤ ਕੇ ਆਪੋ-ਆਪਣੇ ਰਾਜ ਦਾ ਵਿਸਥਾਰ ਕਰਨ ਲੱਗੀਆਂ। ਇਸੇ ਸਬੰਧ ਵਿਚ ਬੁੱਲ੍ਹੇ ਸ਼ਾਹ ਕੂਕ ਉਠਿਆ:

*ਭੂਰੀਆਂ ਵਾਲੇ ਰਾਜੇ ਕੀਤੇ।*
*ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।*

ਮਹਾਰਾਜਾ ਰਣਜੀਤ ਸਿੰਘ ਨੇ ਇਸ ਸੰਕਲਪ ਨੂੰ ਅਮਲੀ ਜਾਮਾ ਪਹਿਨਾ ਕੇ ਇਕ ਸ਼ਕਤੀਸ਼ਾਲੀ ਸਿੱਖ ਰਾਜ ਕਾਇਮ ਕੀਤਾ ਪਰ ਮਹਾਰਾਜੇ ਦੀ ਮੌਤ ਪਿੱਛੋਂ ਗ਼ਦਾਰਾਂ ਕਰਕੇ ਸਿੱਖ ਰਾਜ ਦਾ ਸੂਰਜ ਡੁੱਬ ਗਿਆ ਪਰ ਅੱਜ ਵੀ ਅਰਦਾਸ ਤੋਂ ਪਿੱਛੋਂ:

*ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ॥*

ਦਾ ਦੋਹਰਾ ਪੜ੍ਹ ਕੇ ਇਸ ਸੰਕਲਪ ਨੂੰ ਵਧੇਰੇ ਪ੍ਰਪੱਕ ਕੀਤਾ ਜਾਂਦਾ ਹੈ ਕਿਉਂਕਿ ਇਸ ਹਲੇਮੀ ਰਾਜ ਵਿਚ ਖਾਲਸੇ ਨੇ ਕੇਵਲ ਭੂਮੀ ਉੱਤੇ ਹੀ ਨਹੀਂ, ਸਗੋਂ ਲੋਕਾਂ ਦੇ ਦਿਲਾਂ 'ਤੇ ਵੀ ਰਾਜ ਕਰਨਾ ਹੈ।

(੫/੧੯੮੧)



# ਅੰਮ੍ਰਿਤ: ਸੰਕਲਪ ਤੇ ਸੰਸਕਾਰ

ਮਨੁੱਖ ਇਕ ਚੇਤਨ ਸਮਾਜਿਕ ਪ੍ਰਾਣੀ ਹੈ। ਇਸ ਲਈ ਜਿੱਥੇ ਉਹ ਸਮਾਜਿਕ, ਆਰਥਿਕ ਤੇ ਰਾਜਨੀਤਿਕ ਸੁਤੰਤਰਤਾ ਲੋਚਦਾ ਹੈ ਉੱਥੇ ਉਸ ਦੀ ਪ੍ਰਬਲ ਖਾਹਿਸ਼ ਇਹ ਵੀ ਹੈ ਕਿ ਉਹ ਮੌਤ ਤੋਂ ਸੁਤੰਤਰ ਹੋਵੇ, ਭਾਵ ਉਸ ਦੇ ਮਨ ਵਿਚੋਂ ਮੌਤ ਦਾ ਭਿਆਨਕ ਡਰ ਖਤਮ ਹੋ ਜਾਵੇ। ਸੰਸਾਰ ਦੇ ਵੱਖ-ਵੱਖ ਧਰਮਾਂ ਵਿਚ ਮੌਤ ਦੇ ਭੈ ਤੋਂ ਸੁਤੰਤਰ ਕਰ ਦੇਣ ਵਾਲੇ ਪਦਾਰਥ ਨੂੰ ਵੱਖ-ਵੱਖ ਨਾਵਾਂ ਅਧੀਨ ਅੰਕਿਤ ਕੀਤਾ ਗਿਆ ਹੈ। ਯੂਨਾਨ ਦੇ ਮਿਥਿਆਸ ਵਿਚ ਨੈਕਟਰ (Nector), ਈਸਾਈ ਧਰਮ ਵਿਚ ਜੀਵਨ-ਜਲ, ਇਸਲਾਮ ਵਿਚ ਆਬ-ਏ-ਹਯਾਤ ਅਤੇ ਬ੍ਰਾਹਮਣੀ ਮਤ ਵਿਚ ਸੋਮਰਸ ਤੇ 'ਮਿਊਖ' ਕਿਹਾ ਗਿਆ ਹੈ। ਸਿੱਖ ਧਰਮ ਵਿਚ ਅਜਿਹੇ ਸੰਜੀਵ ਪਦਾਰਥ ਦੇ ਭਾਵ ਨੂੰ ਦਰਸਾਉਣ ਵਾਲੀ ਵਸਤੂ ਨੂੰ 'ਅੰਮ੍ਰਿਤ' ਦੀ ਸੰਗਿਆ ਦਿੱਤੀ ਗਈ ਹੈ।

'ਅੰਮ੍ਰਿਤ' ਸ਼ਬਦ ਭਾਰਤੀ ਧਾਰਮਿਕ ਤੇ ਇਤਿਹਾਸਕ ਪ੍ਰੰਪਰਾ ਵਿਚ ਵੈਦਿਕ ਕਾਲ ਤੋਂ ਹੀ ਪ੍ਰਚੱਲਤ ਰਿਹਾ ਹੈ। ਵੈਦਿਕ ਸਾਹਿਤ ਵਿਚ ਅਸਤਿ ਤੋਂ ਸਤਿ ਵੱਲ, ਹਨੇਰੇ ਤੋਂ ਰੌਸ਼ਨੀ ਵੱਲ, ਮੌਤ ਤੋਂ ਅਮਰਤਾ ਵੱਲ ਪਹੁੰਚਣ ਲਈ ਇਸ ਭਾਵ ਦੀ ਪ੍ਰਾਰਥਨਾ ਬੜੀ ਪ੍ਰਚੱਲਤ ਰਹੀ ਹੈ।

'ਅੰਮ੍ਰਿਤ' ਸ਼ਬਦ 'ਅ' ਅਤੇ 'ਮ੍ਰਿਤ' ਦਾ ਸੁਮੇਲ ਹੈ। 'ਅ' ਨਾਂਹ ਵਾਚਕ ਹੈ ਅਤੇ 'ਮ੍ਰਿਤ' ਦਾ ਭਾਵ 'ਮੌਤ'। ਇਸ ਪ੍ਰਕਾਰ ਅੰਮ੍ਰਿਤ ਸ਼ਬਦ ਦਾ ਅਰਥ ਹੈ ਮੌਤ ਤੋਂ ਰਹਿਤ। ਅੰਮ੍ਰਿਤ ਉਹ ਪਦਾਰਥ ਹੈ ਜਿਸ ਦੇ ਸੇਵਨ ਕਰਨ ਨਾਲ ਮੌਤ ਨਹੀਂ ਹੁੰਦੀ।[੧]

ਸਿੱਖ ਧਰਮ ਵਿਚ ਅੰਮ੍ਰਿਤ ਇਕ ਸੰਕਲਪ ਵੀ ਹੈ ਤੇ ਰਹਿਤ ਵੀ। ਇਹ ਸੂਖਮ ਵੀ ਹੈ ਸਥੂਲ ਵੀ। ਇਹ ਸਿਧਾਂਤ ਵੀ ਹੈ ਤੇ ਅਮਲ ਵੀ। ਇਸ ਦਾ ਸਬੰਧ ਗੁਰਬਾਣੀ ਨਾਲ ਵੀ ਹੈ ਤੇ ਸਿੱਖ ਇਤਿਹਾਸ ਨਾਲ ਵੀ। ਸਿੱਖ ਧਰਮ ਦੇ ਇਸ ਮਹੱਤਵਪੂਰਨ ਸੰਕਲਪ ਅਤੇ ਸੰਸਕਾਰ ਨੂੰ ਸਮਝਣ ਲਈ, ਸਾਡੇ ਲਈ ਲਾਭਕਾਰੀ ਹੋਵੇਗਾ ਕਿ ਇਸ ਦੀ ਵਿਚਾਰ ਹੇਠਾਂ ਦਿੱਤੇ ਪੱਖਾਂ ਤੋਂ ਕਰੀਏ:

੧) ਅੰਮ੍ਰਿਤ ਨਾਮ। ੨) ਅੰਮ੍ਰਿਤ ਗੁਰ ਦੀਖਿਆ। ੩) ਅੰਮ੍ਰਿਤ ਪੰਜ ਕਕਾਰੀ ਰਹਿਤ।

### *੧. ਅੰਮ੍ਰਿਤ ਨਾਮ*

ਗੁਰਮਤਿ ਦੀ ਸਮੁੱਚੀ ਵਿਚਾਰਧਾਰਾ ਦਾ ਆਧਾਰ ਪਾਵਨ ਗੁਰਬਾਣੀ ਹੈ। ਗੁਰਬਾਣੀ ਵਿਚ 'ਅੰਮ੍ਰਿਤ' ਇਕ ਤਕਨੀਕੀ ਸ਼ਬਦ ਹੈ ਜਿਸ ਦੇ ਨਿਸ਼ਚਿਤ ਅਰਥ ਹਨ ਪਰ ਇਸ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਬਹੁਤ ਥਾਈਂ ਤਦਭਵ ਰੂਪ ਵਿਚ ਵੀ ਹੋਈ ਮਿਲਦੀ ਹੈ। ਇਥੋਂ ਤਕ ਕਿ ਗੁਰਬਾਣੀ ਨੂੰ ਅੰਮ੍ਰਿਤ ਦੀ ਸੰਗਿਆ ਦਿੱਤੀ ਗਈ ਹੈ। ਗੁਰਵਾਕ ਹੈ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥* *(ਪੰਨਾ ੯੮੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਮ੍ਰਿਤ ਸ਼ਬਦ ਦੀ ਵਰਤੋਂ ਮੁਖ ਰੂਪ ਵਿਚ ਹੇਠਾਂ ਦਿੱਤੇ ਅਰਥਾਂ ਵਿਚ ਹੋਈ ਮਿਲਦੀ ਹੈ:

੧. ਸਮੁੰਦਰ ਮੰਥਨ ਸਮੇਂ ਪ੍ਰਾਪਤ ਚੌਦਾਂ ਰਤਨਾਂ ਵਿਚੋਂ ਇਕ। ੨. ਨਾਮ-ਰਸ, ਆਤਮ-ਰਸ, ਪ੍ਰਭੂ-ਮਿਲਾਪ ਦਾ ਅਨੰਦ। ੩. ਮਿੱਠਾ ਰਸ। ੪. ਪਾਣੀ। ੫. ਮੁਕਤੀ। ੬. ਦੁੱਧ। ੭. ਸੋਨਾ। ੮. ਆਤਮਿਕ ਸਰੂਰ ਦੇਣ ਵਾਲੇ ਬਚਨ। ੯. ਆਤਮਿਕ ਸਰੂਰ ਦੇਣ ਵਾਲਾ ਅੰਮ੍ਰਿਤ ਰਸ।[2]

ਨਾਮ ਅਤੇ ਸ਼ਬਦ, ਅੰਮ੍ਰਿਤ ਦੇ ਸਮਾਨਾਰਥਕ ਸ਼ਬਦ ਹਨ। ਅੰਮ੍ਰਿਤ ਨਾਮ ਹੈ। ਅੰਮ੍ਰਿਤ ਗੁਰੂ ਦੀ ਬਾਣੀ ਹੈ। ਅੰਮ੍ਰਿਤ ਗੁਰੂ ਦਾ ਸ਼ਬਦ ਹੈ। ਇਸ ਤਰ੍ਹਾਂ ਗੁਰੂ ਸਾਹਿਬ ਨੇ ਅਮਰਤਾ ਪ੍ਰਦਾਨ ਕਰਨ ਵਾਲੀ ਸ਼ਕਤੀ ਨੂੰ 'ਨਾਮ' ਹੀ ਮੰਨਿਆ ਹੈ। ਸੋ ਗੁਰਬਾਣੀ ਅਨੁਸਾਰ ਨਾਮ ਹੀ ਅੰਮ੍ਰਿਤ ਹੈ:

*ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥*
*ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ॥* (ਪੰਨਾ ੩੧੮)

*ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ॥*
*ਨਾਨਕ ਗੁਰਮੁਖਿ ਜਿਨ੍ਹ ਪੀਆ ਤਿਨ੍ਹ ਬਹੁੜਿ ਨ ਲਾਗੀ ਆਇ॥* (ਪੰਨਾ ੧੨੮੩)

*ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ॥*
*ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ॥* (ਪੰਨਾ ੧੨੫੦)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਬਾਣੀ ਵਿਚੋਂ ਵੀ ਭਗਤ ਕਬੀਰ ਜੀ, ਭਗਤ ਜੈ ਦੇਵ ਜੀ, ਭਗਤ ਭੀਖਣ ਜੀ, ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ ਤੇ ਭਗਤ ਤ੍ਰਿਲੋਚਨ ਜੀ ਨੇ ਵੀ ਅੰਮ੍ਰਿਤ ਸ਼ਬਦ ਦੀ ਵਰਤੋਂ ਪਰਮਾਤਮਾ ਦੇ ਨਾਮ ਦੇ ਭਾਵ ਵਿਚ ਹੀ ਕੀਤੀ ਹੈ। ਭਗਤ ਭੀਖਣ ਜੀ ਦਾ ਸੋਰਠਿ ਰਾਗ ਵਿਚ ਅਤੇ ਭਗਤ ਜੈਦੇਵ ਜੀ ਦੇ ਗੂਜਰੀ ਰਾਗ ਵਿਚ ਅੰਕਿਤ ਇਹ ਸ਼ਬਦ ਉਪਰੋਕਤ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਹਨ:

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥* (ਪੰਨਾ ੬੫੯)

*ਕੇਵਲ ਰਾਮ ਨਾਮ ਮਨੋਰਮੰ॥ ਬਦਿ ਅੰਮ੍ਰਿਤ ਤਤ ਮਇਅੰ॥*
*ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥* (ਪੰਨਾ ੫੨੬)

ਸੋ, ਗੁਰਮਤਿ ਅਨੁਸਾਰ ਉਪਰੋਕਤ ਦਰਸਾਏ ਨਾਮ-ਰੂਪੀ ਅੰਮ੍ਰਿਤ ਦਾ ਸੇਵਨ ਕਰਨ ਨਾਲ ਸਦ-ਜੀਵਨ ਦੀ ਪ੍ਰਾਪਤੀ ਹੁੰਦੀ ਹੈ। ਭਾਵ ਜੋ ਅਜਿਹੇ ਨਾਮ-ਰੂਪੀ ਅੰਮ੍ਰਿਤ ਨੂੰ ਪ੍ਰਾਪਤ ਕਰ ਲੈਂਦਾ ਹੈ ਉਹ ਪਰਮ-ਪਦਵੀ ਨੂੰ ਪ੍ਰਾਪਤ ਕਰ ਲੈਂਦਾ ਹੈ। ਗੁਰਵਾਕ ਹੈ:

*ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥* (ਪੰਨਾ ੨੮੭)
*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥* (ਪੰਨਾ ੪੯੬)

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਸ ਨਾਮ-ਰੂਪੀ ਅੰਮ੍ਰਿਤ ਦਾ ਸੇਵਨ ਕਰਨ ਨਾਲ ਹੀ ਮਨੁੱਖ ਸਰੀਰਕ ਤੌਰ 'ਤੇ ਅਮਰ ਹੋ ਜਾਂਦਾ ਹੈ? ਕੀ ਉਸ ਦੀ ਸਰੀਰਕ ਮੌਤ ਨਹੀਂ ਹੁੰਦੀ? ਪਰ ਗੁਰਮਤਿ ਸਰੀਰਕ ਅਮਰਤਾ ਨੂੰ ਪ੍ਰਵਾਨ ਨਹੀਂ ਕਰਦੀ। ਗੁਰਬਾਣੀ ਅਨੁਸਾਰ ਇਹ ਸਰੀਰ ਬਿਨਸਨਹਾਰ ਹੈ ਤੇ ਇਕ ਨਾ ਇਕ ਦਿਨ ਇਸ ਨੇ ਖਤਮ ਹੋ ਜਾਣਾ ਹੈ। ਗੁਰਬਾਣੀ ਅਨੁਸਾਰ ਅੰਮ੍ਰਿਤ ਮਨੁੱਖ ਨੂੰ ਆਤਮਿਕ ਸ਼ਾਂਤੀ ਦਿਵਾਉਂਦਾ ਹੈ। ਨਾਮ-ਰੂਪੀ ਅੰਮ੍ਰਿਤ ਦੀ ਪ੍ਰਾਪਤੀ ਨਾਲ ਮਨੁੱਖ ਆਵਾ-ਗਵਨ ਤੋਂ

ਮੁਕਤ ਹੋ ਜਾਂਦਾ ਹੈ। ਇਸ ਦੇ ਸੇਵਨ ਨਾਲ ਮਨੁੱਖ ਨੂੰ ਆਤਮਿਕ ਸੁਤੰਤਰਤਾ ਪ੍ਰਾਪਤ ਹੋ ਜਾਂਦੀ ਹੈ।

ਗੁਰਬਾਣੀ ਇਕ ਪਰਮਾਤਮਾ ਨੂੰ ਮੰਨਣ ਦਾ ਹੁਕਮ ਕਰਦੀ ਹੈ। ਇਹੀ ਕਾਰਨ ਹੈ ਕਿ ਗੁਰਬਾਣੀ ਵਿਚ ਬ੍ਰਾਹਮਣੀ ਮਤ ਵਾਲੀ ਅੰਮ੍ਰਿਤ ਦੀ ਅਗੇਰੀ ਵੰਡ ਨਹੀਂ ਮਿਲਦੀ। ਗੁਰਮਤਿ ਅਨੁਸਾਰ ਅੰਮ੍ਰਿਤ ਇਕ ਹੀ ਹੈ ਕਿਉਂਕਿ ਪ੍ਰਭੂ ਦਾ ਨਾਮ ਇਕ ਹੈ। ਇਹ ਨਾਮ-ਰੂਪੀ ਅੰਮ੍ਰਿਤ ਸਮੁੱਚੀ ਮਾਨਵ ਜਾਤੀ ਲਈ ਇਕ ਹੀ ਹੈ ਦੂਸਰਾ ਨਹੀਂ। ਸ੍ਰੀ ਗੁਰੂ ਅੰਗਦ ਦੇਵ ਜੀ ਅੰਮ੍ਰਿਤ ਦੀ ਇਕਾਈ ਇਸ ਤਰ੍ਹਾਂ ਪ੍ਰਗਟ ਕਰਦੇ ਹਨ:

*ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥* *(ਪੰਨਾ ੧੨੩੮)*

ਇਸ ਨਾਮ-ਰੂਪੀ ਅੰਮ੍ਰਿਤ ਦਾ ਪ੍ਰਾਪਤੀ ਸ੍ਰੋਤ ਕੀ ਹੈ? ਇਸ ਦੀ ਪ੍ਰਾਪਤੀ ਦਾ ਸਾਧਨ ਕੀ ਹੈ? ਸਾਮੀ ਵਿਚਾਰਧਾਰਾ ਦੀ ਇਤਿਹਾਸਕ ਪ੍ਰੰਪਰਾ ਅਨੁਸਾਰ ਆਬ-ਏ-ਹਯਾਤ ਦਾ ਕੁੰਡ ਅੰਧ ਮਹਾਂ-ਸਾਗਰ ਵਿਚ ਹੈ। ਇਸ ਤਰ੍ਹਾਂ ਹੀ ਬ੍ਰਾਹਮਣੀ ਮਤ ਅਨੁਸਾਰ ਅੰਮ੍ਰਿਤ ਦਾ ਸ੍ਰੋਤ ਜਾਂ ਪ੍ਰਾਪਤੀ ਸਥਾਨ ਖੀਰ ਸਮੁੰਦਰ ਹੈ ਪਰ ਇਹ ਦੋਵੇਂ ਵਿਚਾਰ ਮਿਥਿਹਾਸ 'ਤੇ ਹੀ ਅਧਾਰਿਤ ਹਨ। ਇਹੀ ਕਾਰਨ ਹੈ ਕਿ ਗੁਰਮਤਿ ਇਨ੍ਹਾਂ ਮਿਥਿਹਾਸਕ ਤੇ ਦਲੀਲ-ਵਿਹੂਣੇ ਵਿਚਾਰਾਂ ਨਾਲ ਸਹਿਮਤ ਨਹੀਂ।

ਗੁਰਮਤਿ ਨੇ ਇਸ ਨਾਮ-ਰੂਪੀ ਅੰਮ੍ਰਿਤ ਦਾ ਕੁੰਡ ਮਨੁੱਖ ਦੇ ਸਰੀਰ ਵਿਚ ਹੀ ਦੱਸਿਆ ਹੈ। ਸਰੀਰ-ਰੂਪੀ ਸਮੁੰਦਰ ਨੂੰ ਰਿੜਕਣ ਨਾਲ ਇਸ ਅੰਮ੍ਰਿਤ ਦੀ ਪ੍ਰਾਪਤੀ ਹੋ ਸਕਦੀ ਹੈ ਪਰ ਸਰੀਰ-ਰੂਪੀ ਸਮੁੰਦਰ ਨੂੰ ਰਿੜਕਣ ਲਈ ਗੁਰੂ-ਕ੍ਰਿਪਾ ਦੀ ਜ਼ਰੂਰਤ ਹੈ। ਲੋੜ ਹੈ ਗੁਰੂ-ਕ੍ਰਿਪਾ ਦੇ ਪਾਤਰ ਬਣਨ ਦੀ ਨਾ ਕਿ ਬਾਹਰ ਭੱਜਣ ਦੀ:

*ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥* *(ਪੰਨਾ ੧੨੩੮)*

ਅਤੇ ਇਸ ਅੰਮ੍ਰਿਤ ਨੂੰ ਪ੍ਰਾਪਤ ਕਰਨ ਦੀ ਵਿਧੀ ਸ੍ਰੀ ਗੁਰੂ ਨਾਨਕ ਸਾਹਿਬ ਇਸ ਸ਼ਬਦ ਰਾਹੀਂ ਦਰਸਾਉਂਦੇ ਹਨ:

*ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥* *(ਪੰਨਾ ੭੨੮)*

### ੨. ਅੰਮ੍ਰਿਤ ਗੁਰ-ਦੀਖਿਆ

ਅੰਮ੍ਰਿਤ ਦਾ ਦੂਸਰਾ ਮਹੱਤਵਪੂਰਨ ਪੱਖ ਅੰਮ੍ਰਿਤ ਗੁਰ-ਦੀਖਿਆ ਦਾ ਹੈ, ਜਿਸ ਦਾ ਸਬੰਧ ਮੁੱਖ ਰੂਪ ਵਿਚ ਅੰਮ੍ਰਿਤ ਸੰਸਕਾਰ ਨਾਲ ਹੈ। ਸਿੱਖ ਧਰਮ ਸੰਸਾਰ ਦਾ ਇਕ ਵਿਲੱਖਣ ਧਰਮ ਹੈ। ਇਸ ਦੀ ਉਮਰ ਭਾਵੇਂ ਲੰਬੀ ਨਹੀਂ ਪਰ ਇਸ ਦੇ ਸਿਧਾਂਤ ਬੜੇ ਮਹੱਤਵਪੂਰਨ, ਅਮਰ ਅਤੇ ਵਿਸ਼ਾਲ ਹਨ। ਅੰਮ੍ਰਿਤ ਗੁਰ-ਦੀਖਿਆ ਦੇ ਸਿਧਾਂਤ ਦਾ ਵੀ ਆਪਣਾ ਹੀ ਇਤਿਹਾਸ ਤੇ ਮਹੱਤਤਾ ਹੈ। ਸਿੱਖ ਧਰਮ ਦੇ ਇਸ ਮਹੱਤਵਪੂਰਨ ਪੱਖ ਨੂੰ ਸਮਝਣ ਲਈ ਸਹਾਇਕ ਹੋਵੇਗਾ ਕਿ ਇਹ ਜਾਣਿਆ ਜਾਵੇ ਕਿ ਦੂਸਰੇ ਧਰਮਾਂ ਵਿਚ ਇਸ ਦਾ ਕੀ ਸਥਾਨ ਹੈ?

ਸੰਸਾਰ ਦੇ ਵੱਖ-ਵੱਖ ਧਰਮਾਂ ਵਿਚ ਧਰਮ ਪ੍ਰਵੇਸ਼ ਦੇ ਵੱਖ-ਵੱਖ ਸੰਸਕਾਰ ਪਾਏ ਜਾਂਦੇ ਹਨ। ਕਿਸੇ ਵੀ ਧਰਮ ਦਾ ਮੈਂਬਰ ਬਣਨ ਲਈ ਉਸ ਧਰਮ ਦੇ ਧਾਰਮਿਕ ਸੰਸਾਰਕ ਕਰਨੇ ਜ਼ਰੂਰੀ ਹਨ। ਆਰੰਭਿਕ ਧਾਰਮਿਕ ਰਸਮਾਂ ਤੋਂ ਬਿਨਾਂ ਕੋਈ ਵੀ ਵਿਅਕਤੀ ਸਬੰਧਤ ਧਰਮ ਦਾ ਮੈਂਬਰ ਨਹੀਂ ਬਣ ਸਕਦਾ।

ਈਸਾਈ ਭਾਈਚਾਰੇ ਦਾ ਮੈਂਬਰ ਬਣਨ ਲਈ 'ਬਪਤਿਸਮਾਂ' ਦੀ ਰਸਮ ਕਰਨੀ ਪੈਂਦੀ ਹੈ। ਬਪਤਿਸਮਾਂ ਦੀ ਪ੍ਰਾਪਤੀ ਹੀ ਈਸਾ ਤੇ ਪ੍ਰਭੂ ਦੀ ਦ੍ਰਿਸ਼ਟੀ ਵਿਚ ਪ੍ਰਵਾਨ ਹੋਣਾ ਹੈ। ਇਸ ਸਬੰਧ ਵਿਚ ਪਵਿੱਤਰ ਬਾਈਬਲ ਦਾ ਹੇਠ ਅੰਕਿਤ ਵਿਚਾਰ ਬੜਾ ਮਹੱਤਵਪੂਰਨ ਹੈ:

*"ਤੁਹਾਡੇ ਵਿਚੋਂ ਹਰ ਕੋਈ, ਆਪਣੇ ਪਾਪਾਂ ਤੋਂ ਮੁੜੇ ਅਤੇ ਯਿਸੂ ਮਸੀਹ ਦੇ ਨਾਂ 'ਤੇ ਬਪਤਿਸਮਾਂ ਲਏ, ਤਾਂ ਜੋ ਤੁਹਾਡੇ ਪਾਪ ਮੁਆਫ ਹੋ ਜਾਣ। ਇਸ ਤੋਂ ਤੁਹਾਨੂੰ ਪਵਿੱਤਰ ਆਤਮਾ ਵਰਦਾਨ ਦੇ ਤੌਰ 'ਤੇ ਮਿਲੇਗੀ।"*[੩]

ਇਸਲਾਮ ਵਿਚ ਜ਼ੁਬਾਨੀ ਇਕਰਾਰ ਨੂੰ ਕਾਫੀ ਥਾਂ ਦਿੱਤੀ ਗਈ ਹੈ ਅਤੇ ਇਸਲਾਮ ਦੇ ਮੈਂਬਰ ਬਣਨ ਲਈ ਬਪਤਿਸਮਾਂ ਵਰਗੀ ਕੋਈ ਰਸਮ ਨਹੀਂ ਕਰਨੀ ਪੈਂਦੀ।

*"ਪ੍ਰਮਾਤਮਾ ਦੀ ਏਕਤਾ ਅਤੇ ਨਬੀਆਂ ਦੀ ਲੜੀ, ਜਿਸ ਵਿਚ ਮੁਹੰਮਦ ਸਾਹਿਬ ਆਖਰੀ ਨਬੀ ਸਨ, ਇਸਲਾਮ ਦੇ ਬੁਨਿਆਦੀ ਭਾਗ ਹਨ। ਜਿਹੜਾ ਉਨ੍ਹਾਂ ਨੂੰ ਪ੍ਰਵਾਨ ਕਰਦੇ ਹਨ ਉਹ ਮੁਸਲਮਾਨ ਹਨ।"*[੪]

ਬ੍ਰਾਹਮਣੀ ਮਤ ਵਿਚ 'ਉਪਨਇਆਨ' ਦੀ ਰੀਤੀ ਬੱਚੇ ਨੂੰ ਬ੍ਰਹਮਚਰਯ ਜੀਵਨ ਵਿਚ ਪ੍ਰਵੇਸ਼ ਕਰਵਾਉਂਦੀ ਹੈ। ਇਹ ਇਕ ਨਵ-ਜੀਵਨ ਦੀ ਪ੍ਰਤੀਕ ਹੈ।

*"ਅਥਰਵਵੇਦ ਅਨੁਸਾਰ ਅਧਿਆਪਕ ਬੱਚੇ ਨੂੰ ਨਵ-ਜਨਮ ਦਿੰਦਾ ਹੈ। ਜਦੋਂ ਉਹ ਉਸ ਦੇ ਮੋਢੇ 'ਤੇ ਹੱਥ ਰੱਖਦਾ ਹੈ ਤੇ ਤੀਜੇ ਦਿਨ ਬੱਚੇ ਦਾ ਜਨਮ ਬ੍ਰਾਹਮਣ ਰੂਪ ਵਿਚ ਪੁਨਰ ਜਨਮ ਹੁੰਦਾ ਹੈ। ਇਹ ਪੁਨਰ ਜਨਮ ਇਕ ਅਧਿਆਤਮਿਕ ਜਨਮ ਹੁੰਦਾ ਹੈ।"*[੫]

ਉੱਪਰ ਸੰਸਾਰ ਦੇ ਚਾਰ ਮੁਖ ਧਰਮਾਂ ਦੀ ਆਰੰਭਿਕ ਸੰਸਕਾਰਾਂ ਸਬੰਧੀ ਸੰਖੇਪ ਵਿਚਾਰ 'ਚ ਦਰਸਾਇਆ ਗਿਆ ਹੈ। ਗੁਰ-ਦੀਖਿਆ ਸੰਸਕਾਰ ਹਰ ਧਰਮ ਵਿਚ ਹੀ ਮਿਲਦਾ ਹੈ। ਜਿਸ ਅਨੁਸਾਰ ਵਿਅਕਤੀ ਨੂੰ ਧਰਮ ਵਿਚ ਪ੍ਰਵੇਸ਼ ਕਰਵਾਇਆ ਜਾਂਦਾ ਹੈ। ਇਸ ਤਰ੍ਹਾਂ ਜੋ ਮਾਨਵ ਸਿੱਖ ਧਰਮ ਦਾ ਮੈਂਬਰ ਬਣਨਾ ਚਾਹੁੰਦਾ ਹੈ ਉਸ ਨੂੰ ਅੰਮ੍ਰਿਤ-ਸੰਸਕਾਰ ਰਾਹੀਂ, ਸਿੱਖ ਧਰਮ ਵਿਚ ਪ੍ਰਵੇਸ਼ ਕਰਵਾਇਆ ਜਾਂਦਾ ਹੈ। ਅੰਮ੍ਰਿਤ ਗੁਰ-ਦੀਖਿਆ ਦਾ ਸੰਸਕਾਰ ਸ੍ਰੀ ਗੁਰੂ ਨਾਨਕ ਸਾਹਿਬ ਦੁਆਰਾ 'ਚਰਨਾਮ੍ਰਿਤ' ਦੇ ਰੂਪ ਵਿਚ ਕੀਤਾ ਗਿਆ। ਸ੍ਰੀ ਗੁਰੂ ਨਾਨਕ ਸਾਹਿਬ 'ਚਰਨਾਮ੍ਰਿਤ' ਦੀ ਰੀਤ ਦੁਆਰਾ ਆਪਣੇ ਸ਼ਿਸ਼ਾਂ ਨੂੰ ਆਪਣੇ ਧਰਮ ਵਿਚ ਪ੍ਰਵੇਸ਼ ਕਰਵਾਉਂਦੇ ਸਨ। ਇਸ ਸਬੰਧੀ ਜਾਣਕਾਰੀ ਸਾਨੂੰ ਗੁਰਮਤਿ ਦੇ ਵੇਦ ਵਿਆਸ ਭਾਈ ਗੁਰਦਾਸ ਜੀ ਪਾਸੋਂ ਹੁੰਦੀ ਹੈ:

*ਚਰਨ ਧੋਇ ਰਹਰਾਸਿ ਕਰਿ,*
*ਚਰਣਾਮ੍ਰਿਤੁ ਸਿਖਾਂ ਪੀਲਾਇਆ।* (ਵਾਰ ੧/੨੩)

ਸਮੇਂ ਦੀ ਮੰਗ ਅਨੁਸਾਰ ਗੁਰੂ ਦਸਮ ਪਾਤਸ਼ਾਹ ਜੀ ਨੇ ੩੦ ਮਾਰਚ ੧੬੯੯ ਈ: ਨੂੰ ਇਸ ਮਰਯਾਦਾ ਵਿਚ ਇਕ ਹੋਰ ਪਰਿਵਰਤਨ ਲਿਆਂਦਾ। ਗੁਰੂ ਜੀ ਨੇ ਇਸ ਮਰਯਾਦਾ ਨੂੰ 'ਖੰਡੇ ਦੀ ਪਾਹੁਲ' ਵਿਚ ਬਦਲ ਦਿੱਤਾ। ਗੁਰੂ ਜੀ ਨੇ ਸਿਰਫ ਵਿਧੀ ਹੀ ਪਰਿਵਰਤਨ ਕੀਤੀ ਨਾ ਕਿ ਸਿਧਾਂਤ, ਤੇ ਪ੍ਰਮੁਖਤਾ ਫੇਰ ਗੁਰਬਾਣੀ ਨੂੰ ਹੀ ਦਿੱਤੀ ਗਈ। ਵਿਧੀ ਵਿਚ ਪਰਿਵਰਤਨ ਲਿਆਉਣਾ ਸਮੇਂ ਦੀ ਨਬਜ਼ ਨੂੰ ਪਛਾਨਣ ਦੇ ਤੁਲ ਸੀ। ਭਾਵ ਸਮੇਂ ਦੀ ਲੋੜ ਹੀ ਅਜਿਹੀ ਸੀ। ਇਸ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਹੋਏ ਸਿਰਦਾਰ ਕਪੂਰ ਸਿੰਘ ਜੀ ਲਿਖਦੇ ਹਨ:

*"ਖੰਡੇ ਦਾ ਅੰਮ੍ਰਿਤ ਭਾਵੇਂ ਗੁਰ-ਦੀਖਿਆ ਦਾ ਪਰਿਵਰਤਨ ਰੂਪ ਸੀ ਪਰ ਕੋਈ ਨਵਾਂ ਸਿਧਾਂਤ ਨਹੀਂ ਜਿਸ ਦੀ ਵਰਤੋਂ ਪਹਿਲੇ ਗੁਰੂ ਕਰਦੇ ਆ ਰਹੇ ਸਨ ਪਰ ਅਜਿਹਾ ਪਰਿਵਰਤਨ ਸਮੇਂ ਅਤੇ ਅਸਥਾਨ ਤੇ ਉਸ ਸਮੇਂ ਦੀ ਨਿਘਰੀ ਹੋਈ ਮਨੁੱਖਤਾ ਦੀ ਸਥਿਤੀ*

*ਦੇ ਪ੍ਰਸੰਗ ਵਿਚ ਯੋਗ ਸੀ।'*[੬]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਗਤੀ ਤੇ ਸ਼ਕਤੀ ਦਾ ਸੁਮੇਲ ਕੀਤਾ ਸੀ। ਇਸ ਸਿਧਾਂਤ ਨੂੰ ਮਜ਼ਬੂਤ ਤੇ ਸੰਜੀਵ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ (ਖੰਡੇ ਦੀ ਪਾਹੁਲ) ਰਾਹੀਂ ਪ੍ਰਪੱਕ ਕਰ ਦਿੱਤਾ। ਖੰਡੇ ਦੀ ਪਾਹੁਲ ਨੇ ਨਿਰਮਲ ਪੰਥ ਨੂੰ ਖ਼ਾਲਸਾ ਪੰਥ ਦਾ ਰੂਪ ਦਿੱਤਾ।

ਇਹ ਖੰਡੇ ਦੀ ਪਾਹੁਲ ਹੀ ਸੀ ਜਿਸ ਨੇ ਗੁਰੂ-ਚੇਲਾ ਦੀ ਅਭੇਦਤਾ ਨੂੰ ਜਨਮ ਦਿੱਤਾ। ਜ਼ਾਤੀ-ਭਿੰਨਤਾ ਨੂੰ ਖਤਮ ਕੀਤਾ। ਇਸ ਦੇ ਨਾਲ ਹੀ ਦੂਸਰੀ ਕਿਸੇ ਕਿਸਮ ਦੀ ਪਾਹੁਲ ਲੈਣ ਤੋਂ ਸਿੱਖਾਂ ਨੂੰ ਰੋਕਿਆ। ਭਾਈ ਦੇਸਾ ਸਿੰਘ ਜੀ ਨੇ ਗੁਰੂ ਜੀ ਦੇ ਆਸ਼ੇ ਨੂੰ ਇਸ ਤਰ੍ਹਾਂ ਦਰਸਾਇਆ ਹੈ:

*ਪ੍ਰਥਮ ਰਹਤ ਯਹ ਜਾਨ ਪਾਹੁਲ ਖੰਡੇ ਕੀ ਛਕੇ।*
*ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਏ।੯।*

ਸੋ ਸਿਧਾਂਤਕ ਤੌਰ ਤੇ ਅੰਮ੍ਰਿਤ ਨਾਮ ਹੈ, ਜਿਸ ਦਾ ਵਾਸਾ ਮਨੁੱਖੀ ਹਿਰਦੇ ਵਿਚ ਹੈ। ਇਸ ਨਾਮ-ਰੂਪੀ ਅੰਮ੍ਰਿਤ ਦੀ ਪ੍ਰਾਪਤੀ ਦਾ ਪਹਿਲਾ ਚਰਨ ਅੰਮ੍ਰਿਤ ਗੁਰ-ਦੀਖਿਆ ਹੈ।

### ੩. ਅੰਮ੍ਰਿਤ ਪੰਜ ਕਕਾਰੀ ਰਹਿਤ:

ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਪਾਹੁਲ ਦੀ ਥਾਂ ਖੰਡੇ ਦੀ ਪਾਹੁਲ ਛਕਣ ਲਈ ਆਦੇਸ਼ ਜਾਰੀ ਕੀਤਾ ਉੱਥੇ ਗੁਰੂ ਜੀ ਨੇ ਪੰਜ-ਕਕਾਰੀ ਰਹਿਤ ਰੱਖਣੀ ਵੀ ਹਰ ਸਿੱਖ ਲਈ ਲਾਜ਼ਮੀ ਕਰ ਦਿੱਤੀ ਜੋ ਪਹਿਲਾਂ ਨਹੀਂ ਸੀ। ਗੁਰੂ ਜੀ ਨੇ ਰਹਿਤ ਨੂੰ ਪ੍ਰਧਾਨਤਾ ਦਿੱਤੀ। ਗੁਰੂ ਜੀ ਦੇ ਆਸ਼ੇ ਨੂੰ ਭਾਈ ਦੇਸਾ ਸਿੰਘ ਜੀ ਨੇ ਰਹਿਤ-ਨਾਮਿਆਂ ਵਿਚ ਇਸ ਤਰ੍ਹਾਂ ਦਰਸਾਇਆ ਹੈ:

*ਰਹਣੀ ਰਹੈ ਸੋਈ ਸਿਖ ਮੇਰਾ। ਉਹ ਠਾਕੁਰੁ ਮੈਂ ਉਸ ਕਾ ਚੇਰਾ।...*
*ਰਹਤ ਬਿਨਾ ਨਹਿ ਸਿੰਘ ਕਹਾਵੈ। ਰਹਤ ਬਿਨਾ ਦਰ ਚੋਟਾਂ ਖਾਵੈ॥...੮੮॥*

ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਅੰਮ੍ਰਿਤ ਨਾਮ ਹੈ ਜਿਸ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਹੁੰਦੀ ਹੈ। ਨਾਮ-ਰੂਪੀ ਅੰਮ੍ਰਿਤ ਪ੍ਰਾਪਤ ਕਰਨ ਤੋਂ ਪਹਿਲਾਂ ਗੁਰੂ ਵਾਲੇ ਬਣਨਾ ਪੈਂਦਾ ਹੈ। ਗੁਰੂ ਵਾਲੇ ਬਣਨ ਦੀ ਵਿਧੀ ਅੰਮ੍ਰਿਤ ਗੁਰ-ਦੀਖਿਆ ਦੀ ਵਿਧੀ ਹੈ, ਜਿਸ ਦੁਆਰਾ ਖੰਡੇ ਦੀ ਪਾਹੁਲ ਛਕ ਕੇ ਪੰਜ-ਕਕਾਰੀ ਰਹਿਤ ਦੇ ਧਾਰਨੀ ਹੋ ਕੇ 'ਸਿੰਘ' ਪਦਵੀ ਨੂੰ ਪਹੁੰਚਿਆ ਜਾ ਸਕਦਾ ਹੈ।

'ਸਿੰਘ' ਪਦਵੀ ਨੂੰ ਪ੍ਰਾਪਤ ਮਨੁੱਖ ਹੀ ਗੁਰਸਿੱਖ ਅਖਵਾ ਸਕਦਾ ਹੈ।

### ਹਵਾਲੇ ਤੇ ਟਿਪਣੀਆਂ:

੧. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਪੰਨਾ ੭੬.
੨. ਸ. ਬਲਬੀਰ ਸਿੰਘ, *ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,* ਪੰਨਾ ੨੫੧.
੩. *ਪਵਿੱਤਰ ਬਾਈਬਲ,* ਪੰਨਾ ੩੨੫.
੪. *ਸੰਸਾਰ ਦੇ ਮੁਖ ਧਰਮ,* ਪੰਨਾ ੧੨੫.
੫. ਅਯੁਰਵੇਦ ਵੇਦ ਮੰਡਲ ੧੧ਵੇਂ ਦਾ ਪਹਿਲਾ ਅਧਿਆਇ।
੬. ਸਿਰਦਾਰ ਕਪੂਰ ਸਿੰਘ, *ਵਿਸਾਖੀ ਆਫ਼ ਗੁਰੂ ਗੋਬਿੰਦ ਸਿੰਘ,* ਪੰਨਾ ੭.

(੪/੧੯੮੯)



# ਸਿੰਘ, ਖ਼ਾਲਸਾ ਅਤੇ ਪੰਥ

*ਸਿੰਘ*

"ਖੰਡੇ ਦਾ ਅੰਮ੍ਰਿਤਧਾਰੀ ਸ੍ਰੀ ਗੁਰੂ ਨਾਨਕ ਪੰਥੀ ਖ਼ਾਲਸਾ।" ਸਿੱਖ ਤੇ ਸਿੰਘ ਦਾ ਅੰਤਰ ਜਾਨਣ ਲਈ ਉਸ ਵਾਰਤਾਲਾਪ ਨੂੰ ਪੜ੍ਹਨਾ ਚਾਹੀਦਾ ਹੈ ਜੋ ਇਕ ਵਾਰੀ ਬੁੱਧ ਜੀ ਤੇ ਉਸ ਦੇ ਚੇਲੇ ਅਨੰਦ ਵਿਚ ਹੋਇਆ ਸੀ। ਸਵਾਲ ਸੀ: 'ਉਹ ਕੌਣ ਹੈ ਜੋ ਸੁਖਦਾਇਕ ਤੇ ਕੰਡਿਆਲੇ ਰਾਹਾਂ ਨੂੰ ਲਿਤਾੜਦਾ ਸਫਲਤਾ ਪੂਰਵਕ ਪੈਂਡਾ ਤਹਿ ਕਰੀ ਟੁਰੀ ਜਾਂਦਾ ਹੈ?' ਜਵਾਬ ਸੀ: 'ਉਹ ਸਿੱਖ ਹੀ ਹੈ।' ਸਵਾਲ: 'ਸਿੰਘ ਕਿਸ ਨੂੰ ਕਹਿੰਦੇ ਹਨ?' ਉੱਤਰ: 'ਸਿੰਘ ਸ਼ੇਰ ਵਾਂਗ ਹੀ ਆਪਣੀ ਖੁੱਡ ਵਿਚੋਂ ਨਿਕਲ ਕੇ ਪਹਿਲਾਂ ਅੰਗੜਾਈ ਲੈਂਦਾ ਹੈ, ਫਿਰ ਸਰੀਰ ਨੂੰ ਛੰਡਦਾ, ਇਰਦ-ਗਿਰਦ ਝਾਕਦਾ ਤੇ ਕੰਨ ਖੜੇ ਕਰਕੇ ਸੁਣਦਾ, ਫਿਰ ਦਹਾੜਦਾ ਤੇ ਪਿੱਛੋਂ ਭਿਣਕ ਪੈਣ 'ਤੇ ਜੁਝ ਪੈਂਦਾ ਹੈ।'

ਕੁਝ ਇਸੇ ਤਰ੍ਹਾਂ ਹੀ ਸਿੱਖ ਪੈਂਡਾ ਕਰਦਾ, ਕਾਮ, ਕ੍ਰੋਧ ਪਛਾੜਦਾ ਸੱਚ 'ਪਰ ਪੁੱਜ, ਸਿੰਘ ਹੋ ਜਾਂਦਾ ਹੈ। ਸਿੰਘ ਸਰੀਰ ਦਾ ਖ਼ਿਆਲ ਛੱਡ, ਸਰੀਰ ਤੋਂ ਉਚੇਰਾ ਹੋ ਕਰਮਾਂ ਦੇ ਬੰਧਨ ਤੋੜ, ਦੁਖੀਆਂ ਦੀ ਅਵਾਜ਼ ਸੁਣ, ਜੁਝਣ ਲਈ ਸਦਾ ਤੱਤਪਰ ਹੈ।

ਭਾਈ ਗੁਰਦਾਸ ਸਿੰਘ ਜੀ (ਦੂਜਾ) ਨੇ ਬਹੁਤ ਹੀ ਸੋਹਣਾ ਸਿੰਘ ਬਾਰੇ ਕਿਹਾ ਸੀ:

*ਸਿੰਘ ਸੋਈ ਜੋ ਕੇਸਾਂ ਨੋ ਮਾਨੈ,*
*ਨ ਕੇਸਾਂ ਕੋ ਮਾਨੈ ਤੌ ਕਾਹੇ ਕਾ ਪੂਰ।*
*ਕਰਦ ਕਟਾਰੀ ਕਾ ਜੁੱਧ ਮਚਾਵਤ,*
*ਬਰਛੀ ਨਾਲ ਉਡਾਵਤ ਤੂਰ।*
*ਗੰਗ ਸੁਰੰਗ ਕਾ ਭੇਦ ਨ ਜਾਨੈ,*
*ਕਿਰਯਾ ਕੇ ਕਰਮ ਕਰੇ ਚਕਚੂਰ।*
*ਤੁਰਕ ਪਠਾਣ ਕੀ ਆਨਿ ਨ ਮਾਨੈ,*
*ਸੋਈ ਸਿੰਘ ਅਕਾਲ ਕਾ ਨੂਰ।*

*ਖ਼ਾਲਸਾ*

'ਲੁਗਾਤੇ ਕਸ਼ੋਰੀ' ਵਿਚ ਖ਼ਾਲਸਾ ਦੇ ਅਰਥ ਇਹ ਕੀਤੇ ਹਨ:

'ਵਹੁ ਜ਼ਮੀਨ ਬਾਦਸ਼ਾਹੀ, ਜੋ ਕਿਸੀ ਕੀ ਜਾਗੀਰ ਨ ਹੋ।'

ਦਸਮੇਸ਼ ਪਿਤਾ ਨੇ ਸਿੱਖ ਨੂੰ ਖ਼ਾਲਸਾ ਬਣਾਇਆ ਕਿ ਉਹ ਹੁਣ ਕੇਵਲ ਵਾਹਿਗੁਰੂ ਜੀ ਕਾ ਹੈ। ਖ਼ਾਲਸੇ ਦੇ ਅਤੇ ਵਾਹਿਗੁਰੂ ਦਰਮਿਆਨ ਕੋਈ ਵਿਚੋਲਾ ਜਾਂ ਕੋਈ ਸਿਫ਼ਾਰਸ਼, ਹਾਮਾ ਭਰਨ ਵਾਲਾ

ਨਹੀਂ। ਕਲਗੀਧਰ ਨੇ ਖਾਲਸੇ ਦੀ ਸਿਫਤ ਕਰਦੇ ਆਪ ਕਿਹਾ ਸੀ:

*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥*

ਭਾਵ ਜਦ ਅੰਦਰਲੇ ਵਿਚ ਪ੍ਰਭੂ ਦਾ ਪੂਰਨ ਪ੍ਰਕਾਸ਼ ਹੋ ਜਾਏ ਤਾਂ ਹੀ ਖਾਲਸਾ ਨੂੰ ਨਿਰੋਲ ਖਾਲਸਾ ਜਾਣੋ।

ਕਵੀ ਸੰਤੋਖ ਸਿੰਘ ਜੀ ਨੇ 'ਖਾਲਸਾ' ਸ਼ਬਦ ਦੇ ਅੱਖਰਾਂ ਨੂੰ ਲੈ ਕੇ ਅਰਥ ਕੀਤੇ ਹਨ ਕਿ ਖਾਲਸਾ ਉਹ ਹੈ ਜਿਸ ਵਿਚ ਰੂਹਾਨੀਅਤ, ਸੰਸਾਰਕ ਤੇ ਵਿਹਾਰ ਦਾ ਮੇਲਵਾਂ ਸੰਗਮ ਹੈ। ਸੰਪੂਰਨ ਸ਼ਖ਼ਸੀਅਤ ਨੂੰ ਖਾਲਸਾ ਕਹਿੰਦੇ ਹਨ। ਫਾਰਸੀ ਹਿਜਿਆਂ ਨੂੰ ਲੈ ਕੇ ਜਦੋਂ (ਇਸ ਸ਼ਬਦ ਦੇ) ਅਰਥ ਕੀਤੇ ਜਾਂਦੇ ਹਨ ਤਾਂ ਭਾਵ ਨਿਕਲਦਾ ਹੈ:

*ਵਾਹਿਗੁਰੂ ਹਰ ਵੇਲੇ ਆਪਣੇ ਸਿੰਘ ਨਾਲ ਸੰਪਰਕ ਵਿਚ ਹੈ। ਦੋਨੋਂ ਇਕ ਦੂਜੇ ਨਾਲ ਜਦ ਚਾਹੁਣ ਗੱਲ ਕਰ ਸਕਦੇ ਹਨ। (ਹਾਟ ਲਾਈਨ ਅਸਥਾਪਣ ਹੈ, ਸੁਰਤਿ ਉਠਾਈ ਤੇ ਗੱਲ ਕਰ ਲਈ।)*

ਵਾਹਿਗੁਰੂ ਦੇ ਹੁਕਮ ਵਿਚ ਖਾਲਸਾ ਸਦਾ ਖੜ੍ਹਾ ਹੈ ਅਤੇ ਵਾਹਿਗੁਰੂ ਅੱਗੋਂ ਖਾਲਸੇ ਨੂੰ 'ਅਜ਼ਾਦੀ ਤੇ ਸਰਬ ਸਮਰੱਥਾ' ਬਖਸ਼ਦਾ ਹੈ ਕਿ ਜੀਵਾਂ ਦਾ ਕਲਿਆਣ ਹੋ ਸਕੇ।

### ਪੰਥ

ਪੰਥ ਦੇ ਭਾਵ ਅਰਥਾਂ ਵਾਲਾ ਕੋਈ ਸ਼ਬਦ ਨਾ ਹਿੰਦੂ ਕੋਸ਼ ਵਿਚ ਹੈ, ਨਾ ਮੁਸਲਮਾਨ ਲੁਗਾਤ ਵਿਚ ਅਤੇ ਨਾ ਹੀ ਕਿਸੇ ਡਿਕਸ਼ਨਰੀ ਵਿਚ। ਹਿੰਦੂ ਦੀ ਸੋਚ 'ਸੰਪ੍ਰਦਾਇਕ' ਭਾਵ ਤੋਂ ਅੱਗੇ ਨਹੀਂ ਜਾ ਸਕੀ ਅਤੇ ਮੁਸਲਮਾਨ 'ਮਿਲਤ' ਦੀ ਬੰਦਸ਼ ਵਿਚੋਂ ਨਹੀਂ ਨਿਕਲ ਸਕਿਆ ਤੇ ਅੰਗਰੇਜ਼ 'ਨਸਲ' ਤੋਂ ਅਗੇਰੇ ਸੋਚ ਨਹੀਂ ਸਕਿਆ।

ਪੰਥ ਉਹ ਸ਼ਖ਼ਸੀਅਤ ਹੈ ਜੋ ਗੁਰੂ ਆਸ਼ਿਆਂ ਅਨੁਸਾਰ ਜੀਵਨ ਢਾਲ ਕੇ ਆਪਾ ਵਾਰਨ ਲਈ ਤਤਪਰ ਹੈ। (ਪੰਥ ਦਾ ਅਰਥ ਹੈ- ਸ਼ਾਹੀ ਮਾਰਗ, ਜਿਸ 'ਤੇ ਕੋਈ ਰੁਕਾਵਟ ਨਹੀਂ, ਕਰ ਨਹੀਂ ਤੇ ਜੋ ਪ੍ਰਮੇਸ਼ਰ ਦੇ ਦੁਆਰ ਪਹੁੰਚਾਉਂਦਾ ਹੈ) ਇਸ ਵਿਚ ਸੰਪ੍ਰਦਾਇਕ ਵਾਲੀ ਸੰਕੀਰਨਤਾ ਨਹੀ, ਇਸਲਾਮ ਵਾਲਾ ਕੱਟੜ-ਪੁਣਾ ਨਹੀਂ ਅਤੇ ਨਸਲ ਵਾਲਾ ਕੁਲ-ਅਭਿਮਾਨ ਨਹੀਂ। ਕਿਰਤ ਨਾਸ਼, ਕਰਮ ਨਾਸ਼, ਕੁਲ ਨਾਸ਼ ਕਰ ਕੇ ਹੀ ਪੰਥ ਦਾ ਅੰਗ ਕੋਈ ਬਣ ਸਕਦਾ ਹੈ।

ਕਨਿੰਘਮ ਨੇ ਕਿਹਾ ਸੀ ਜਦੋਂ ਦਸਾਂ ਗੁਰੂ ਸਾਹਿਬਾਨ ਦੀ ਜੋਤ ਦਾ ਝਲਕਾਰਾ ਇਕ ਸਿੱਖ ਵਿਚ ਵੀ ਦਿੱਸ ਪਵੇ ਤਾਂ ਉਹ ਪੰਥ ਹੈ। ਇਸ ਲਈ ਸਿੱਖ ਇਕੇਲਾ ਨਹੀਂ, 'ਫ਼ੌਜ' ਹੈ।

'ਮੰਨੈ ਮਗੁ ਨ ਚਲੈ ਪੰਥੁ' ਤੋਂ ਵੀ ਇਹ ਹੀ ਭਾਵ ਹੈ ਕਿ ਸਿੱਖ ਮੌਤ ਦੇ ਭੈ ਤੋਂ ਮੁਕਤ ਹੋ ਕੇ ਖੁੱਲ੍ਹੇ-ਆਮ 'ਸ਼ਾਹ-ਰਾਹ' ਪੰਥ 'ਤੇ ਟੁਰਦਾ ਹੈ। ਭਰਮਾਂ, ਵਹਿਮਾਂ ਦੀਆਂ ਪਗਡੰਡੀਆਂ ਦਾ ਰਾਹ ਉਹ ਨਹੀਂ ਅਪਨਾਉਂਦਾ, ਸਗੋਂ:

*ਧਰਮ ਰਾਇ ਤਿਨ ਕਾ ਮਿਤੁ ਹੈ ਜਮ ਮਗਿ ਨ ਪਾਵੈ॥* *(ਪੰਨਾ ੧੦੯੧)*

ਪੰਥ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਪ੍ਰਗਟ ਕਰ ਦਿੱਤਾ ਸੀ ਅਤੇ ਗੁਰੂ ਸਾਹਿਬਾਨ ਉਸੇ ਸ਼ਾਹ-ਰਾਹ 'ਤੇ ਟੁਰਨ ਲਈ ਸਿੱਖ ਨੂੰ ਤਿਆਰ ਕਰ ਰਹੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਹ ਬਚਨ ਸਦਾ ਯਾਦ ਰੱਖਣੇ ਹਨ:

*ਮਨ ਤੇ ਉਪਜੀ ਪ੍ਰਗਟਯੋ ਜਗ ਪੰਥ।*
*ਤਹਿ ਕਾਰਨ ਕੀਚੈ ਅਬ ਗ੍ਰੰਥ।* *(ਮਹਿਮਾ ਪ੍ਰਕਾਸ਼)*

**ਜਦੋਂ ਅਸੀਂ ਅੰਮ੍ਰਿਤ ਛਕਣ ਉਪਰੰਤ ਇਹ ਮੰਨਦੇ ਹਾਂ ਕਿ ਸਾਡਾ ਸਭ ਦਾ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮਾਤਾ ਸਾਹਿਬ ਕੌਰ ਜੀ ਅਤੇ ਵਾਸੀ ਅਨੰਦਪੁਰ ਦੇ ਹਾਂ ਤਾਂ ਅਸੀਂ ਟੱਬਰ ਹੋਏ, ਨਾ ਕਿ ਨਸਲ ਜਾਂ ਫ਼ਿਰਕਾ।**

(੪/੧੯੮੭)



# ਦੇਗ-ਤੇਗ਼ ਦਾ ਸੰਕਲਪ

ਮਨੁੱਖੀ ਸਮਾਜ ਜੀਵਨ ਦੇ ਵੱਖੋ-ਵੱਖ ਖੇਤਰਾਂ ਵਿਚ ਗੰਭੀਰ ਸੰਕਟ ਦਾ ਸਾਹਮਣਾ ਕਰ ਰਿਹਾ ਹੈ। ਇਸ ਸੰਕਟ ਦਾ ਸਭ ਤੋਂ ਵੱਧ ਗੰਭੀਰ ਪੱਖ ਆਰਥਿਕ ਪ੍ਰਬੰਧ ਦਾ ਸੰਕਟ ਹੈ ਜਿਸ ਵਿਚ ਇਕ ਦੂਜੇ ਦੇ ਵਿਰੋਧੀ ਆਰਥਿਕ ਉਦੇਸ਼ ਭਾਰੂ ਹਨ। ਇਕ ਪਾਸੇ ਮਨੁੱਖ ਆਪਣੀ ਹੋਂਦ ਲਈ ਜ਼ਰੂਰੀ ਪਦਾਰਥਕ ਲੋੜ ਦੀਆਂ ਵਸਤਾਂ ਦੀ ਡਾਢੀ ਘਾਟ ਦਾ ਸਾਹਮਣਾ ਕਰ ਰਿਹਾ ਹੈ। ਪਦਾਰਥਕ ਲੋੜ ਦੀਆਂ ਵਸਤਾਂ ਦੀ ਇਹ ਕਿੱਲਤ ਮਨੁੱਖ ਦੀ ਇਖਲਾਕੀ ਅਤੇ ਰੂਹਾਨੀ ਤਰੱਕੀ ਉੱਤੇ ਬੁਰਾ ਅਸਰ ਪਾ ਰਹੀ ਹੈ। ਇਸ ਦੇ ਨਤੀਜੇ ਵਜੋਂ ਖੁਰਾਕ ਅਤੇ ਹੋਰ ਲੋੜੀਂਦੀਆਂ ਵਸਤਾਂ ਦੀ ਤਲਾਸ਼ ਵਿਚ ਭਟਕਦਾ ਮਨੁੱਖ ਸਮਾਂ ਅਤੇ ਸ਼ਕਤੀ ਅਜਾਈਂ ਗੁਆ ਰਿਹਾ ਹੈ। ਜੇ ਜੀਵਨ ਲਈ ਲੋੜੀਂਦੀਆਂ ਵਸਤਾਂ ਉਸ ਨੂੰ ਨਿਤ-ਕਰਮ ਵਾਂਗ ਸੁਲੱਭ ਹੋਣ ਤਾਂ ਉਹ ਉਸੇ ਸ਼ਕਤੀ ਅਤੇ ਸਮੇਂ ਨੂੰ ਉਚੇਰੇ ਅਤੇ ਬਿਹਤਰ ਮਨੋਰਥਾਂ ਲਈ ਵਰਤ ਸਕੇਗਾ। ਦੂਜੇ ਪਾਸੇ ਇਕ ਅਮੀਰ ਪਦਾਰਥਵਾਦੀ ਆਰਥਿਕ ਪ੍ਰਬੰਧ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਪ੍ਰਬੰਧ ਮਨੁੱਖ ਨੂੰ ਪਦਾਰਥਕ ਸੁਖ ਪ੍ਰਦਾਨ ਕਰਦਾ ਹੈ ਪਰ ਰੂਹਾਨੀ ਲੋੜਾਂ ਅਤੇ ਕਦਰਾਂ-ਕੀਮਤਾਂ ਵਲੋਂ ਉੱਕਾ ਹੀ ਮੂੰਹ ਮੋੜ ਲੈਣ ਅਤੇ ਸਰੀਰ ਦੀਆਂ ਲੋੜਾਂ ਅਤੇ ਸੁਖਾਂ ਉਤੇ ਹੱਦੋਂ ਵੱਧ ਜ਼ੋਰ ਦੇਣ ਕਾਰਨ ਇਹ ਮਨੁੱਖਤਾ ਲਈ ਅਸਲ ਖੁਸ਼ੀ ਯਕੀਨੀ ਨਹੀਂ ਬਣਾ ਸਕਿਆ।

ਜੇ ਮਨੁੱਖੀ ਜੀਵਨ ਦੇ ਸਮਾਜਿਕ ਪੱਖ ਵੱਲ ਝਾਤ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਸਮਾਜਿਕ ਹਾਲਾਤ ਖ਼ਤਰਨਾਕ ਹੱਦ ਤਕ ਵਿਗੜ ਚੁੱਕੇ ਹਨ, ਜਿਸਦਾ ਮੁੱਖ ਕਾਰਨ ਪਦਾਰਥਵਾਦ ਦਾ ਵਧ ਰਿਹਾ ਅਸਰ ਅਤੇ ਜੀਵਨ ਦੇ 'ਸੁਖਵਾਦੀ' (Hedonistic) ਫ਼ਲਸਫ਼ੇ ਵਿਚ ਅੱਗੇ ਨਾਲੋਂ ਵਧ ਰਿਹਾ ਯਕੀਨ ਹੈ। ਇਨ੍ਹਾਂ ਕਾਰਨਾਂ ਨੇ ਮਨੁੱਖ ਨੂੰ ਮਨੁੱਖੀ ਜੀਵਨ ਦੀਆਂ ਉੱਚੀਆਂ ਕਦਰਾਂ-ਕੀਮਤਾਂ ਵਲੋਂ ਮੂੰਹ ਮੋੜਨ ਲਈ ਪ੍ਰੇਰਿਤ ਕੀਤਾ ਹੈ। ਇਨ੍ਹਾਂ ਨੇ ਭ੍ਰਿਸ਼ਟਾਚਾਰ, ਨਫ਼ਰਤ ਅਤੇ ਬਾਕੀ ਸਮਾਜਿਕ ਬੁਰਾਈਆਂ ਦੇ ਤੱਤਾਂ ਨੂੰ ਤਕੜਾ ਕੀਤਾ ਹੈ ਅਤੇ ਸੱਚ, ਦਿਆਨਤਦਾਰੀ, ਸਾਦਗੀ, ਨੈਤਿਕ ਤੇ ਸਦਾਚਾਰਕ ਨੇਮਾਂ ਉੱਪਰ ਆਧਾਰਿਤ ਜੀਵਨ ਦੀਆਂ ਕਦਰਾਂ-ਕੀਮਤਾਂ ਵਿਚਲੇ ਯਕੀਨ ਨੂੰ ਨੁਕਸਾਨ ਪਹੁੰਚਾਇਆ ਹੈ।

ਜਿੱਥੋਂ ਤਕ 'ਰਾਜ' ਦੀਆਂ ਰਾਜਨੀਤਿਕ ਸਰਗਰਮੀਆਂ ਦਾ ਸਬੰਧ ਹੈ, ਮੋਟੇ ਤੌਰ 'ਤੇ ਉਨ੍ਹਾਂ ਦੀ ਪ੍ਰੇਰਨਾ 'ਸੱਤਾ ਰਾਜਨੀਤੀ' (Power Politics) ਹੈ। 'ਰਾਜ' ਦਾ ਕੰਮ ਹੈ ਮਨੁੱਖਤਾ ਦੀ ਭਲਾਈ ਨੂੰ ਯਕੀਨੀ ਬਨਾਉਣਾ। ਇਸ ਦਾ ਅਸਲ ਮਨੋਰਥ ਇਹੀ ਹੈ ਪਰ ਇਸ ਦੇ ਉਲਟ ਅਜੋਕੇ 'ਰਾਜ' ਨੂੰ ਪ੍ਰੇਰਣਾ ਦੇਣ ਵਾਲਾ ਥੋਥਾ ਮਨੋਰਥ ਹੈ- 'ਸੱਤਾ ਲਈ ਸੱਤਾ' (Power for Power's Sake)। ਰਾਜਨੀਤਿਕ ਆਗੂਆਂ ਵਿਚ ਦੂਰ-ਅੰਦੇਸ਼ੀ, ਦਿਆਨਤਦਾਰੀ ਅਤੇ ਬੌਧਿਕ ਤੇ ਸਦਾਚਾਰਕ ਗੁਣਾਂ ਦੀ ਅਣਹੋਂਦ ਹੈ ਜਿਸ ਕਰਕੇ ਸਮਾਜ ਅੱਜ ਤਬਾਹੀ ਅਤੇ ਸਦੀਵੀ ਦੋਜ਼ਖ ਦੇ ਕੰਢੇ 'ਤੇ ਪੁੱਜ ਗਿਆ ਹੈ,

ਜਿੱਥੋਂ ਡਿੱਗ ਕੇ ਇਹ ਸਦਾ ਲਈ ਗਰਕ ਹੋ ਸਕਦਾ ਹੈ।

ਜਿੱਥੋਂ ਤਕ ਲੋਕਾਂ ਵਿਚ ਧਰਮ ਦੇ ਪ੍ਰਭਾਵ-ਖੇਤਰ ਅਤੇ ਅਹਿਮੀਅਤ ਦਾ ਸਬੰਧ ਹੈ ਇਸ ਨੇ ਆਪਣੀ ਅਸਲ ਕਦਰ ਅਤੇ ਅਖਤਿਆਰ ਗੁਆ ਲਿਆ ਹੈ। ਇਸ ਦਾ ਕਾਰਨ ਧਰਮ ਵਲੋਂ ਮਾਨਵੀ ਸਮੱਸਿਆਵਾਂ ਖਾਸ ਤੌਰ 'ਤੇ ਸਮਾਜਿਕ ਅਤੇ ਆਰਥਿਕ ਸਮੱਸਿਆਵਾਂ ਵੱਲ ਬੇ-ਵਾਸਤਾ ਹੋਣ ਦਾ ਰਵੱਈਆ ਅਖ਼ਤਿਆਰ ਕਰਨਾ ਅਤੇ 'ਤੱਤ' (content) ਦੀ ਥਾਂ 'ਦਿੱਖ' (form) ਅਤੇ ਮਨੁੱਖਤਾ ਵਾਸਤੇ ਨੈਤਿਕਤਾ ਨੂੰ ਅਮਲ ਵਿਚ ਲਿਆਉਣ ਦੀ ਥਾਂ ਅਡੰਬਰੀ ਮੱਤ ਸਿਧਾਂਤਾਂ, ਉੱਤੇ ਗ਼ੈਰ-ਵਾਜ਼ਬ ਜ਼ੋਰ ਦੇਣਾ ਹੈ।

ਇਨ੍ਹਾਂ ਸਾਰੇ ਕਾਰਨਾਂ ਕਰਕੇ ਸਮਾਜ ਦੀ ਹਾਲਤ ਅਫਸੋਸਨਾਕ ਹੈ ਤੇ ਸਮਾਜ ਢੁਕਵਾਂ ਅਤੇ ਅਮਲ ਵਿਚ ਲਿਆਂਦਾ ਜਾ ਸਕਣ ਵਾਲਾ ਹੱਲ ਲੱਭਣ ਲਈ ਮਜਬੂਰ ਹੈ। ਪੂੰਜੀਵਾਦੀ (Captialistic) ਅਤੇ ਕਮਿਊਨਿਸਟ ਸਮਾਜਾਂ ਵਿਚ ਮਨੁੱਖ ਦੀ ਪਦਾਰਥਿਕ ਖੁਸ਼ਹਾਲੀ ਨੂੰ ਜੀਵਨ ਦਾ ਮੁੱਖ ਉਦੇਸ਼ ਸਮਝਿਆ ਜਾਂਦਾ ਹੈ। ਉਹ ਵੀ ਆਪਣੀ ਪਦਾਰਥਕ ਪਹੁੰਚ ਕਾਰਨ ਹੁਣ ਬੇ-ਚੈਨੀ ਦਾ ਸਾਹਮਣਾ ਕਰ ਰਹੇ ਹਨ ਅਤੇ ਅਧਿਆਤਮਿਕ ਤੇ ਨੈਤਿਕ ਕਦਰਾ-ਕੀਮਤਾਂ ਉੱਪਰ ਆਧਾਰਿਤ ਕਿਸੇ ਉਚੇਰੇ ਜੀਵਨ ਦੀ ਭਾਲ ਕਰ ਰਹੇ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਇੰਸ ਅਤੇ ਤਕਨਾਲੋਜੀ ਨੇ ਲੋਕਾਂ ਨੂੰ ਬਹੁਤ ਜ਼ਿਆਦਾ ਸੁਖ ਪ੍ਰਦਾਨ ਕੀਤੇ ਹਨ ਪਰ ਇਹ ਸਮਾਜ ਨੂੰ ਨੈਤਿਕ ਤੇ ਸਦਾਚਾਰਕ ਤੌਰ 'ਤੇ ਅਸਲੀ ਖੁਸ਼ੀ ਦੇਣ ਵਿਚ ਕਾਮਯਾਬ ਨਹੀਂ ਹੋਏ ਸਗੋਂ ਅਸਲੀਅਤ ਇਹ ਹੈ ਕਿ ਉਨ੍ਹਾਂ ਨੇ ਪਹਿਲਾਂ ਨਾਲੋਂ ਵੀ ਇਸ ਨੂੰ ਵੱਧ ਨੀਵਾਂ ਡੇਗਿਆ ਹੈ ਅਤੇ ਮਨੁੱਖੀ ਜੀਵਨ ਦੀ ਖੁਸ਼ੀ ਅਤੇ ਸੰਤੋਖ ਨੂੰ ਕੁਚਲ ਦਿੱਤਾ ਹੈ।

ਸਹੀ ਸੋਚ ਵਾਲੇ ਬਹੁਤ ਸਾਰੇ ਲੋਕ ਮਹਿਸੂਸ ਕਰਦੇ ਹਨ ਕਿ ਵਾਕਈ ਸਮਾਜ ਵਿਚ ਕਿਤੇ ਨਾ ਕਿਤੇ ਕੋਈ ਗਲਤੀ ਹੈ ਅਤੇ ਜੇ ਮਨੁੱਖਤਾ ਨੂੰ ਤਬਾਹਕੁਨ ਨਤੀਜਿਆਂ ਤੋਂ ਬਚਾਉਣਾ ਹੈ ਤਾਂ ਇਸ ਗਲਤੀ ਦਾ ਸੁਧਾਰ ਕਰਨਾ ਸਮੇਂ ਦੀ ਡਾਢੀ ਲੋੜ ਹੈ। ਵਰਤਮਾਨ ਜੁੱਗ ਬਾਰੇ ਵਿਚਾਰ ਕਰਦਿਆਂ ਪ੍ਰੋ. ਸੋਰੋਕਿਨ ਪੱਛਮ ਦੇ ਪਦਾਰਥਵਾਦੀ ਸਮਾਜ ਦੇ ਪਤਨ ਬਾਰੇ ਭਵਿੱਖਬਾਣੀ ਕਰਦੇ ਹੋਏ ਲਿਖਦੇ ਹਨ:

> *"ਕਿਉਂਕਿ ਇਸ ਸਮਾਜ ਨੇ ਮਨੁੱਖ ਦੀਆਂ ਨੈਤਿਕ ਅਤੇ ਸਦਾਚਾਰਕ ਕਦਰਾਂ-ਕੀਮਤਾਂ ਨੂੰ ਅਣਡਿੱਠ ਕਰਕੇ ਇੰਦਰਿਆਵੀ ਕਦਰਾਂ-ਕੀਮਤਾਂ (Sensual Values) ਨੂੰ ਹੱਦੋਂ ਵੱਧ ਅਹਿਮੀਅਤ ਦਿੱਤੀ ਹੈ। ਇਨ੍ਹਾਂ ਪ੍ਰਬਲ ਹਾਲਤਾਂ ਥੱਲੇ ਉਹ ਮਨੁੱਖਤਾ ਨੂੰ 'ਇੰਦਰਿਆਵੀ ਸਭਿਆਚਾਰ (Sensual Culture) ਵਾਲੇ ਪਾਸਿਓਂ ਹਟਾ ਕੇ ਵਿਚਾਰਾਤਮਿਕ ਸਭਿਆਚਾਰ' (Ideational) ਜਾਂ 'ਆਦਰਸ਼ਾਤਮਿਕ ਸਭਿਆਚਾਰ' (Idealistic Culture) ਵੱਲ ਪਰਤਣ ਦੀ ਲੋੜ ਉੱਤੇ ਜ਼ੋਰ ਦਿੰਦੇ ਹਨ।"*[1]

ਸੂਝਵਾਨ ਵਿਦਵਾਨ ਮੰਨਦੇ ਹਨ ਕਿ ਖੁਦਗਰਜ਼ੀ, ਲਾਲਚ, ਬਦਇਖਲਾਕੀ ਅਤੇ ਹੋਰ ਸਮਾਜਿਕ ਬੁਰਾਈਆਂ ਨੂੰ ਪੈਦਾ ਕਰਨ ਵਾਲਾ ਮੁਢਲਾ ਕਾਰਨ 'ਆਤਮਾ' (Spirit) ਉੱਤੇ 'ਪਦਾਰਥ' (Matter) ਦਾ ਗਲਬਾ ਹੈ ਜਿਹੜਾ ਸਮਾਜ ਨੂੰ ਅੰਤਮ ਪਤਨ ਵੱਲ ਲੈ ਜਾ ਰਿਹਾ ਹੈ। ਇਸ 'ਜੀਰਨ ਰੋਗ' ਦੀ ਅਕਸੀਰ ਹੈ ਸਮਾਜ ਨੂੰ ਬਦਲ ਕੇ ਧਰਮ ਦੀਆਂ ਨੈਤਿਕ ਅਤੇ ਸਦਾਚਾਰਕ ਲੀਹਾਂ ਉੱਤੇ ਪਾਉਣਾ, ਨਹੀਂ ਤਾਂ ਮਨੁੱਖਤਾ ਅਸਲ ਖੁਸ਼ੀ ਤੋਂ ਮਹਿਰੂਮ ਹੋ ਜਾਵੇਗੀ।

ਇਸ ਤਰ੍ਹਾਂ ਨੈਤਿਕ ਅਤੇ ਸਦਾਚਾਰਕ ਕਦਰਾਂ-ਕੀਮਤਾਂ ਨੂੰ ਸੁਰਜੀਤ ਕਰਨ ਦੀ ਲੋੜ ਉਭਰੀ ਹੈ ਤਾਂ

ਜੁ ਮਨੁੱਖਤਾ ਨੂੰ ਉਚੇਰੇ ਪੱਧਰ ਤਕ ਉਠਾਇਆ ਜਾਵੇ ਜੋ ਕਿ ਧਰਮ ਦਾ ਮੁੱਖ ਕਾਰਜ ਹੈ। ਅਜਿਹੇ ਧਰਮ ਦਾ ਖੇਤਰ ਅਤੇ ਅਕਸ ਡਾ. ਰਾਧਾ ਕ੍ਰਿਸ਼ਨਨ ਹੇਠ ਲਿਖੇ ਸ਼ਬਦਾਂ ਵਿਚ ਪੇਸ਼ ਕਰਦੇ ਹਨ:

*"ਧਰਮ ਇਕ ਜੀਵਨ ਜਾਚ ਹੈ ਜੋ ਕਿ ਕਿਸੇ ਦੀ ਹੋਂਦ, ਸਰੀਰ ਅਤੇ ਮਨ ਦੇ ਅਨੁਸ਼ਾਸਨ ਉੱਪਰ ਨਿਰਭਰ ਹੈ। ਇਸ ਦਾ ਕੰਮ ਕਿਸੇ ਦੀ ਖੁਦੀ ਵਿਚ ਖਾਸ ਗੁਣ ਭਰਨਾ, ਕਿਸੇ ਦੀ ਹੋਂਦ ਨੂੰ ਇਕ ਖਾਸ ਪਾਣ ਚਾੜ੍ਹਨਾ, ਅੜ੍ਹਬ ਸੰਸਾਰ ਨੂੰ ਨਵਾਂ ਰੂਪ ਦੇਣਾ, ਕਿਸੇ ਦੇ ਜੀਵਨ ਨੂੰ ਇੰਜ ਬਦਲਣਾ ਕਿ ਉਹ ਬ੍ਰਹਿਮੰਡ ਦੀ ਮਾਨਸਿਕ ਗਤੀ ਵਿਚ ਦਾਖ਼ਲ ਹੋ ਜਾਵੇ।"*[2]

ਧਰਮ ਮਨੁੱਖਤਾ ਦੀ ਪਦਾਰਥਕ ਖੁਸ਼ਹਾਲੀ ਵੱਲ ਉਚਿੱਤ ਅਤੇ ਲੋੜੀਂਦਾ ਧਿਆਨ ਦਿੰਦਾ ਹੈ ਜਦੋਂ ਕਿ ਇਸੇ ਹੀ ਸਮੇਂ ਇਹ ਉਸ ਦੀ ਸਦਾਚਾਰਕ ਅਤੇ ਆਤਮਿਕ ਉੱਨਤੀ ਉੱਤੇ ਵੀ ਜ਼ੋਰ ਦਿੰਦਾ ਹੈ। ਜਿਹੜੇ ਇਹ ਸਮਝਦੇ ਹਨ ਕਿ ਧਰਮ ਦੇ ਦਿਨ ਬੀਤ ਗਏ ਹਨ ਉਨ੍ਹਾਂ ਨੂੰ ਗ਼ਲਤੀ ਲੱਗੀ ਹੈ ਕਿਉਂਕਿ ਸੱਚਾ ਧਰਮ ਆਪਣੇ ਸਦਾਚਾਰਕ ਅਤੇ ਆਤਮਿਕ ਉਪਦੇਸ਼ਾਂ ਦੁਆਰਾ ਮਨੁੱਖਤਾ ਨੂੰ ਸਦਾ ਹੀ ਨੇਕ ਰਾਹ ਵਿਖਾਉਂਦਾ ਰਿਹਾ ਹੈ। ਇਹ ਮਨੁੱਖ ਸੁਖ ਅਤੇ ਦੁੱਖ ਦੋਹਾਂ ਵਿਚ ਜਿਊਣ ਦੀ ਕਲਾ ਸਿਖਾਉਂਦਾ ਹੈ, ਇਹ ਉਨ੍ਹਾਂ ਨੂੰ ਬਦੀ ਦੀਆਂ ਤਾਕਤਾਂ ਦੇ ਖਿਲਾਫ ਸੰਘਰਸ਼ ਕਰਨ ਅਤੇ ਆਪਣੇ ਆਪ ਨੂੰ ਲਾਲਚ, ਹਵਸ ਤੇ ਨਫਰਤ ਤੋਂ ਬਚਣ ਦੀ ਪ੍ਰੇਰਨਾ ਦਿੰਦਾ ਹੈ ਜੋ ਕਿ ਉਚੇਰੇ ਜੀਵਨ ਦੇ ਰਸਤੇ ਵਿਚ ਰੁਕਾਵਟ ਹਨ।

ਅੱਜ-ਕਲ੍ਹ 'ਮਾਨਵਵਾਦ' (Humanism) ਬਾਰੇ ਆਮ ਚਰਚਾ ਚਲਦੀ ਹੈ। ਇਸ ਦਾ 'ਯਥਾਰਥਵਾਦ' (Realism) ਨਾਲ ਗੂੜ੍ਹਾ ਸੰਬੰਧ ਹੈ ਜਿਹੜਾ ਮਨੁੱਖ ਦੀ ਦੁਨਿਆਵੀ ਜ਼ਿੰਦਗੀ ਅਤੇ ਪਦਾਰਥਕ ਖੁਸ਼ਹਾਲੀ ਨੂੰ ਬਹੁਤ ਅਹਿਮੀਅਤ ਦਿੰਦਾ ਹੈ। ਪਦਾਰਥਵਾਦੀ ਆਮ ਤੌਰ 'ਤੇ ਮੰਨਦੇ ਹਨ ਕਿ ਧਰਮ 'ਮਾਨਵਵਾਦ' ਅਤੇ 'ਯਥਾਰਥਵਾਦ' ਦੇ ਵਿਰੁੱਧ ਹੈ ਕਿਉਂਕਿ ਉਨ੍ਹਾਂ ਅਨੁਸਾਰ ਇਹ ਮਨੁੱਖਤਾ ਦੀਆਂ ਪਦਾਰਥਕ ਅਤੇ ਸਰੀਰਕ ਲੋੜਾਂ ਵੱਲ ਧਿਆਨ ਨਹੀਂ ਦਿੰਦਾ, ਪਰ ਇਸ ਦਲੀਲ ਦਾ ਕੋਈ ਆਧਾਰ ਨਹੀਂ, ਕਿਉਂਕਿ ਧਰਮ ਤਾਂ ਸਦਾ ਹੀ ਮਨੁੱਖਤਾ ਦੀ ਰਾਖੀ ਅਤੇ ਮਨੁੱਖੀ ਕਦਰਾਂ-ਕੀਮਤਾਂ ਦੀ ਸੁਰੱਖਿਆ ਲਈ ਖੜ੍ਹਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਧਰਮ 'ਮਾਨਵਵਾਦ' ਦੀ ਕਿਸੇ ਅਜਿਹੀ ਧਾਰਨਾ ਨੂੰ ਸਵੀਕਾਰ ਨਹੀਂ ਕਰਦਾ ਜਿਹੜੀ ਮਨੁੱਖੀ ਜੀਵਨ ਦੀਆਂ ਨੈਤਿਕ ਅਤੇ ਸਦਾਚਾਰਕ ਕਦਰਾਂ-ਕੀਮਤਾਂ ਦੇ ਵਿਰੁੱਧ ਹੋਵੇ।

ਕਈ ਵਾਰੀ ਇਹ ਸਵਾਲ ਕੀਤਾ ਜਾਂਦਾ ਹੈ ਕਿ ਜਦੋਂ ਮਨੁੱਖਤਾ ਦੀਆਂ ਸਮੱਸਿਆਵਾਂ ਹੋਰ ਪਦਾਰਥਵਾਦੀ ਪਹੁੰਚਾਂ ਦੇ ਜ਼ਰੀਏ ਹੱਲ ਕੀਤੀਆਂ ਜਾ ਸਕਦੀਆਂ ਹਨ ਤਾਂ ਫਿਰ ਧਰਮ ਦੀ ਕੀ ਲੋੜ ਹੈ? ਇਸ ਪ੍ਰਸੰਗ ਵਿਚ ਇਹ ਜ਼ੋਰ ਦੇ ਕੇ ਕਿਹਾ ਜਾ ਸਕਦਾ ਹੈ ਕਿ ਧਰਮ ਵੱਲੋਂ ਪੇਸ਼ ਕੀਤਾ ਹੱਲ ਪਦਾਰਥਵਾਦੀ ਹੱਲ ਨਾਲੋਂ ਵਧੇਰੇ ਪਾਇਦਾਰ ਹੈ ਕਿਉਂਕਿ ਧਰਮ ਮਨੁੱਖੀ ਜੀਵਨ ਦੀਆਂ ਅਸਲ ਕਦਰਾਂ-ਕੀਮਤਾਂ ਅਤੇ ਉਦੇਸ਼ਾਂ ਨੂੰ ਧਿਆਨ ਵਿਚ ਰੱਖਦਾ ਹੈ।

ਸਿੱਖ ਧਰਮ ਦੇ ਬੁਨਿਆਦੀ ਸੰਕਲਪ ਪਰਮਾਰਥਿਕ ਅਤੇ ਦੁਨਿਆਵੀ ਕਦਰਾਂ-ਕੀਮਤਾਂ ਦਾ ਇਕ ਆਦਰਸ਼ਕ ਸੁਮੇਲ ਕਾਇਮ ਕਰਦੇ ਹਨ ਅਤੇ ਮਨੁੱਖ ਦੀ ਰੋਜ਼ਾਨਾ ਜ਼ਿੰਦਗੀ ਵਿਚ ਇਸ ਨੂੰ ਅਮਲੀ ਤੌਰ 'ਤੇ ਫਾਇਦੇਮੰਦ ਬਣਾਉਂਦੇ ਹਨ। ਇਹ ਇਕ ਪ੍ਰਵਾਨਤ ਸੱਚਾਈ ਹੈ ਕਿ ਸਿੱਖ ਧਰਮ ਸਾਮੀ (Semitic) ਅਤੇ ਹਿੰਦੂ ਮੱਤਾਂ ਦੇ ਧਾਰਮਿਕ, ਸਦਾਚਾਰਕ ਅਤੇ ਨੈਤਿਕ ਟਕਰਾਵਾਂ ਦੇ ਨਤੀਜੇ ਵਜੋਂ ਉਭਰਿਆ ਹੈ। ਇਨ੍ਹਾਂ ਮੱਤਾਂ ਦੇ ਕਰਮ-ਕਾਂਡਾਂ ਨੇ ਇਸ ਟੱਕਰ ਨੂੰ ਤਿੱਖਾ ਕੀਤਾ। ਇਸ ਲਈ ਉਸ ਵੇਲੇ ਸਮੇਂ ਦੀ ਲੋੜ ਬਣ ਗਈ ਸੀ ਕਿ ਉੱਚੇ ਅਧਿਆਤਮਿਕ ਆਦਰਸ਼ਾਂ ਅਤੇ ਲੋਕਾਂ ਦੇ ਸੰਸਾਰਕ

ਅਤੇ ਰੋਜ਼ਾਨਾ ਜੀਵਨ ਦੇ ਮਾਮਲਿਆਂ ਦਾ ਸੁਮੇਲ ਕਾਇਮ ਕੀਤਾ ਜਾਵੇ ਅਤੇ ਵੱਖ ਵੱਖ ਮਾਨਵੀ ਤੇ ਸਮਾਜੀ ਸਮੱਸਿਆਵਾਂ ਦਾ ਹੱਲ ਪੇਸ਼ ਕੀਤਾ ਜਾਵੇ। ਇਸ ਦ੍ਰਿਸ਼ਟੀਕੋਣ ਤੋਂ ਵੇਖਿਆਂ ਪਤਾ ਲੱਗਦਾ ਹੈ ਕਿ ਸਿੱਖ ਮੱਤ ਨੇ ਮਨੁੱਖ ਦੇ ਸੰਸਾਰਕ ਜੀਵਨ ਨਾਲ ਅਧਿਆਤਮਿਕ ਆਦਰਸ਼ਾਂ ਨੂੰ ਪਰਸਪਰ ਸਬੰਧਤ ਕਰਕੇ ਧਰਮ ਦੇ ਸਰੂਪ ਅਤੇ ਖੇਤਰ ਨੂੰ ਨਵਾਂ ਰੂਪ ਦੇਣ ਵਿਚ ਵੱਡਾ ਹਿੱਸਾ ਪਾਇਆ ਹੈ ਤਾਂ ਕਿ ਇਹ ਮਾਨਵ-ਜੀਵਨ ਲਈ ਲਾਹੇਵੰਦ ਹੋ ਸਕੇ।

ਸਾਡੇ ਮੌਜੂਦਾ ਅਧਿਐਨ ਦਾ ਸਬੰਧ ਮਨੁੱਖੀ ਸਮਾਜ ਦੇ ਅਦੁੱਤੀ ਵਿਕਾਸ ਲਈ 'ਦੇਗ-ਤੇਗ਼' ਦੇ ਸੰਕਲਪ ਦੁਆਰਾ ਸਿੱਖ ਮਤ ਵਲੋਂ ਪਾਏ ਯੋਗਦਾਨ ਨਾਲ ਹੈ। 'ਦੇਗ' ਦਾ ਸੰਕਲਪ ਇਕ ਅਜਿਹਾ ਸਮਾਜ ਚਿਤਵਦਾ ਹੈ ਜਿਹੜਾ ਪਦਾਰਥਕ ਪੱਖੋਂ ਸੰਤੁਸ਼ਟ ਹੈ ਪਰ ਅਗਵਾਈ ਨੈਤਿਕ ਅਤੇ ਸਦਾਚਾਰਕ ਨਿਯਮਾਂ ਤੋਂ ਲੈਂਦਾ ਹੈ। ਇਹ ਸੰਕਲਪ ਮਨੁੱਖੀ ਸਮਾਜ ਦੇ ਵਿਅਕਤੀਆਂ ਲਈ ਜੀਵਨ ਦੀਆਂ ਪਦਾਰਥਕ ਲੋੜ ਦੀਆਂ ਵਸਤਾਂ ਨੂੰ ਯਕੀਨੀ ਬਣਾਉਂਦਾ ਹੈ ਤਾਂ ਜੁ ਅੱਗੋਂ ਉਹ ਮਨੁੱਖ ਸਮਾਜ ਦੀ ਭਲਾਈ ਲਈ ਉਚੇਰੀਆਂ ਕਦਰਾਂ-ਕੀਮਤਾਂ ਅਤੇ ਉਦੇਸ਼ਾਂ ਲਈ ਕੰਮ ਕਰਨ। ਇਹ ਰੂਹਾਨੀ ਅਮੀਰੀ, ਮਨੁੱਖਤਾ ਦੀ ਬਰਾਬਰੀ, ਵਿਸ਼ਵ ਭਾਈਚਾਰੇ, ਪਰਉਪਕਾਰ, ਦਇਆ, ਸਮਾਜ-ਸੇਵਾ ਆਦਿ ਜਿਹੇ ਉਚੇਰੇ ਗੁਣਾਂ ਲਈ ਖੜ੍ਹਾ ਹੈ ਜੋ ਕਿ ਪਦਾਰਥਵਾਦੀ ਸਮਾਜ ਵਿਚੋਂ ਅਕਸਰ ਗਾਇਬ ਹੁੰਦੇ ਹਨ। ਸਿੱਖ ਵਿਚਾਰਧਾਰਾ ਵਿਚ 'ਤੇਗ਼' ਦੇ ਸੰਕਲਪ ਦੀ ਮਹੱਤਤਾ ਹਥਿਆਰਬੰਦ ਵਿਰੋਧ (Armed Resistance) ਦੇ ਨਾਲ-ਨਾਲ, ਸਵੈ-ਰੱਖਿਆ, ਸਵੈਮਾਣ, ਆਜ਼ਾਦੀ, ਇਨਸਾਫ, ਪ੍ਰਭੂਸੱਤਾ ਅਤੇ ਇਖਲਾਕੀ ਸ਼ਕਤੀ ਆਦਿ ਵਜੋਂ ਮੰਨੀ ਗਈ ਹੈ। ਇਸ ਤਰ੍ਹਾਂ 'ਤੇਗ਼' ਦਾ ਸੰਕਲਪ ਇਕ ਅਜਿਹਾ 'ਨੇਕ ਰਾਜ' (Just Rule) ਚਿਤਵਦਾ ਹੈ ਜਿਹੜਾ ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਨਿਆਂ ਦਾ ਰਾਜ ਹੋਵੇ, ਸਦਾਚਾਰ ਅਤੇ ਇਖਲਾਕੀ ਗੁਣ ਜਿਸ ਦੀ ਪ੍ਰੇਰਨਾ ਹੋਣ, ਜੋ ਮੌਜੂਦਾ ਰਾਜ ਭ੍ਰਿਸ਼ਟ ਅਤੇ ਗ਼ੈਰ-ਨੁਮਾਇੰਦਾ ਹੈ ਤਾਂ 'ਤੇਗ਼' ਦਾ ਉਦੇਸ਼ ਇਸ ਨੂੰ ਸਦਾਚਾਰਕ ਸ਼ਕਤੀ ਨਾਲ ਸੁਧਾਰਨਾ ਹੈ ਜਾਂ ਫਿਰ ਮਨੁੱਖਤਾ ਦੇ ਵਿਸ਼ਾਲ ਹਿੱਤਾਂ ਦੀ ਖਾਤਰ, 'ਹਥਿਆਰਬੰਦ ਟੱਕਰ' ਦੁਆਰਾ ਇਸ ਨੂੰ ਬਦਲ ਕੇ ਇਸ ਦੀ ਥਾਂ ਇਨਸਾਫ-ਪਸੰਦ ਰਾਜ ਕਾਇਮ ਕਰਨਾ ਵੀ ਹੈ। ਇਥੇ 'ਤੇਗ਼' ਦਾ ਸੰਕਲਪ ਮਾਰਕਸਵਾਦ ਦੇ ਹਥਿਆਰਬੰਦ ਇਨਕਲਾਬ' (Armed Revolution) ਨਾਲੋਂ ਮੂਲ ਰੂਪ ਵਿਚ ਭਿੰਨ ਹੈ। ਮਾਰਕਸਵਾਦ ਮੌਜੂਦਾ ਸਮਾਜਿਕ ਪ੍ਰਬੰਧ ਨਾਲੋਂ ਤੋੜ ਵਿਛੋੜਾ ਸਿਰਫ ਹਿੰਸਕ ਢੰਗ ਰਾਹੀਂ ਹੀ ਕਰਕੇ ਉਸ ਦੀ ਥਾਂ ਨਵਾਂ ਸਮਾਜਿਕ ਪ੍ਰਬੰਧ ਉਸਾਰਨ ਦਾ ਪੱਖ ਪੂਰਦਾ ਹੈ ਜਦੋਂ ਕਿ 'ਤੇਗ਼' ਦਾ ਸੰਕਲਪ ਪਹਿਲਾਂ ਸਦਾਚਾਰਕ ਪ੍ਰੇਰਨਾ ਦੁਆਰਾ, ਅਤੇ ਜਦੋਂ ਫਿਰ ਹੋਰ ਸਾਰੇ ਹੀਲੇ-ਵਸੀਲੇ ਮੁੱਕ ਜਾਣ ਤਾਂ ਹੀ ਹਥਿਆਰਬੰਦ ਸ਼ਕਤੀ ਦੁਆਰਾ ਇਸ ਨੂੰ 'ਮੁੜ ਬਣਾਉਣ' ਵਿਚ ਯਕੀਨ ਰੱਖਦਾ ਹੈ।

'ਦੇਗ-ਤੇਗ਼' ਦਾ ਆਪਸ ਵਿਚ ਗੂੜ੍ਹਾ ਅਤੇ ਅਨਿੱਖੜਵਾਂ ਸਬੰਧ ਹੈ ਅਤੇ ਇਨ੍ਹਾਂ ਦਾ ਉਚਿਤ ਸੁਮੇਲ ਹੀ 'ਫਤਹ' ਦੀ ਨਿਸ਼ਾਨੀ ਹੈ। ਇਕੱਲੀ 'ਦੇਗ' ਜਾਂ ਇਕੱਲੀ 'ਤੇਗ਼' ਮੰਤਵਹੀਣ ਹੋ ਜਾਂਦੀ ਹੈ ਜੇਕਰ ਉਨ੍ਹਾਂ ਨੂੰ ਇਕ ਦੂਜੇ ਦਾ ਸਹਿਯੋਗ ਪ੍ਰਾਪਤ ਨਹੀਂ ਹੁੰਦਾ। ਦੂਜੇ ਸ਼ਬਦਾਂ ਵਿਚ 'ਦੇਗ' ਤਾਂ ਹੀ ਸੁਰਜੀਤ ਰਹਿ ਸਕਦੀ ਹੈ ਜੇਕਰ ਇਸ ਨੂੰ 'ਤੇਗ਼' ਦੀ ਰੱਖਿਆ ਪ੍ਰਾਪਤ ਹੈ ਅਤੇ ਇਸ ਦੇ ਨਾਲ ਹੀ 'ਤੇਗ਼' ਦਾ ਪ੍ਰਯੋਗ ਨੇਕ ਅਤੇ ਭਲੇ ਕਾਰਜਾਂ ਲਈ ਤਾਂ ਹੀ ਪੂਰਾ ਹੋ ਸਕਦਾ ਹੈ ਜੇਕਰ 'ਦੇਗ' ਦੁਆਰਾ ਸਰੀਰ ਬਲਵਾਨ ਹੈ। ਫਿਰ ਜਿਥੇ ਇਹ ਦੋਵੇਂ ਇਕੱਠੀਆਂ ਵਿਚਰਨਗੀਆਂ, 'ਫਤਹ' (ਜਿੱਤ) ਉੱਥੇ ਯਕੀਨੀ ਹੋਵੇਗੀ। ਦਸਮ ਪਾਤਸ਼ਾਹ ਜੀ ਅਕਾਲ ਪੁਰਖ ਪਾਸੋਂ 'ਦੇਗ-ਤੇਗ਼' ਦੀ ਜਾਚਨਾ ਇਸੇ ਕਰਕੇ

ਹੀ ਕਰਦੇ ਹਨ:

*ਦੇਗ ਤੇਗ਼ ਜਗ ਮੈ ਦੋਊ ਚਲੈ॥* (ਕ੍ਰਿਸ਼ਨਾਵਤਾਰ)

ਅਰਥਾਤ, ਹੇ ਅਕਾਲ ਪੁਰਖ! ਤੇਰੀ ਕ੍ਰਿਪਾ ਕਰਕੇ ਮੇਰੀ 'ਦੇਗ' ਅਤੇ 'ਤੇਗ਼' ਸੰਸਾਰ ਵਿਚ ਚੱਲੇ, ਭਾਵ ਇਹ ਅਨਾਥਾਂ ਦਾ ਪਾਲਣ ਕਰੇ ਅਤੇ ਦੁਸ਼ਟਾਂ ਨੂੰ ਸੋਧੇ।

'ਦੇਗ ਤੇਗ਼ ਫ਼ਤਹ' ਦਾ ਸੰਯੁਕਤ ਸੰਕਲਪ ਇਕ ਅਜਿਹੇ ਸਮਾਜ ਦੀ ਖਾਕਾ ਪੇਸ਼ ਕਰਦਾ ਹੈ ਜਿਹੜਾ ਰੂਹਾਨੀ, ਸਮਾਜੀ, ਪਦਾਰਥਕ ਅਤੇ ਨੈਤਿਕ ਇਕਸੁਰਤਾ ਵਾਲਾ ਸਮਾਜ ਹੈ। ਅਸੀਂ ਵੇਖਦੇ ਹਾਂ ਕਿ ਮੁੱਢ ਤੋਂ ਹੀ ਸਿੱਖ ਧਰਮ ਇਕ ਅਜਿਹੇ ਆਦਰਸ਼ਕ ਸਮਾਜ ਦੀ ਸਥਾਪਨਾ ਲਈ ਸੰਘਰਸ਼-ਸ਼ੀਲ ਰਿਹਾ ਹੈ ਜਿਹੜਾ ਪਦਾਰਥਕ ਅਤੇ ਰੂਹਾਨੀ ਤੌਰ 'ਤੇ ਮਜ਼ਬੂਤ ਹੋਵੇ ਅਤੇ ਜੀਵਨ ਦੇ ਹਰ ਖੇਤਰ ਵਿਚ ਇਨਸਾਫ ਦੇ ਬੁਨਿਆਦੀ ਮਹੱਤਵ ਬਾਰੇ ਪੂਰੀ ਤਰ੍ਹਾਂ ਜਾਗਰੂਕ ਹੋਵੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਦੇਗ-ਤੇਗ਼' ਵਾਲੇ ਮਿਸ਼ਨ ਦੇ ਜ਼ਰੀਏ ਸਿੱਖ ਸਮਾਜ ਦਾ ਇਕ ਅਜਿਹਾ ਰੂਪ ਅਤੇ ਖੇਤਰ ਨਿਸ਼ਚਿਤ ਕੀਤਾ ਜਿਸ ਨੂੰ ਅਮਲ ਵਿਚ ਲਿਆਉਣ ਦੀ ਜ਼ਿੰਮੇਵਾਰੀ ਖਾਲਸਾ ਪੰਥ ਨੂੰ ਸੌਂਪੀ ਗਈ। ਜਦੋਂ ਖਾਲਸਾ ਜੀ ਨੇ ਰਾਜਸੀ ਤਾਕਤ 'ਤੇ ਕਬਜ਼ਾ ਕਰ ਲਿਆ ਤਾਂ ਸਮਾਜ ਦੀ ਇਸ ਬਣਤਰ ਬਾਰੇ ਦ੍ਰਿਸ਼ਟੀ ਨੂੰ ਅਮਲੀ ਸ਼ਕਲ ਦਿੱਤੀ ਗਈ। 'ਦੇਗ-ਤੇਗ਼' ਦੇ ਮਿਸ਼ਨ ਦੀ ਅਸਲ ਅਹਿਮੀਅਤ ਦਾ ਅੰਦਾਜ਼ਾ ਲਾਉਣ ਲਈ ਸਾਨੂੰ ਉਨ੍ਹਾਂ ਖਾਸ ਸਰਕਾਰੀ ਮੋਹਰਾਂ ਅਤੇ ਸਿੱਕਿਆਂ ਨੂੰ ਧਿਆਨ ਵਿਚ ਰੱਖਣਾ ਪਵੇਗਾ, ਜਿਹੜੇ ਵੱਖ-ਵੱਖ ਸਿੱਖ ਹਾਕਮਾਂ ਨੇ ਜਾਰੀ ਕੀਤੇ ਸਨ। ਇਨ੍ਹਾਂ ਸਿੱਕਿਆਂ ਅਤੇ ਮੋਹਰਾਂ ਉੱਪਰ 'ਦੇਗ ਤੇਗ਼ ਫ਼ਤਹ' ਉਕਰਿਆ ਹੋਇਆ ਸੀ।* ਬਾਬਾ ਬੰਦਾ ਸਿੰਘ ਬਹਾਦਰ ਦੀ ਸਰਕਾਰੀ ਮੋਹਰ ਉੱਪਰ ਫ਼ਾਰਸੀ ਵਿਚ ਇਹ ਅੰਕਿਤ ਹੈ:

*ਦੇਗੋ ਤੇਗ਼ੋ ਫਤਹ ਨੁਸਰਤ ਬੇ-ਦਰੰਗ॥*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ॥*

ਅਰਥਾਤ, ਸ੍ਰੀ ਗੁਰੂ ਨਾਨਕ ਸਾਹਿਬ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸਦਾ ਵਧਦੀ ਖੁਸ਼ਹਾਲੀ ਹਥਿਆਰਾਂ ਦੀ ਤਾਕਤ ਅਤੇ ਲਗਾਤਾਰ ਫਤਹ ਅਤੇ ਸਾਂਝੀ ਭਲਾਈ ਦੇ ਜ਼ਾਮਨ ਹਨ।

ਬਾਅਦ ਵਿਚ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਹਕੂਮਤ ਕਾਇਮ ਕੀਤੀ ਤਾਂ ੧੭੯੫ ਈ: ਵਿਚ ਉਸ ਨੇ 'ਨਾਨਕ ਸ਼ਾਹੀ' ਸਿੱਕਾ ਜਾਰੀ ਕੀਤਾ। ਜਿਸ ਉੱਤੇ ਉਪਰੋਕਤ ਸ਼ਬਦ ਉਕਰੇ ਹੋਏ ਹਨ। ਬਾਬਾ ਬੰਦਾ ਸਿੰਘ ਬਹਾਦਰ ਵਲੋਂ ਜਾਰੀ ਕੀਤੇ ਇਕ ਹੋਰ ਸਿੱਕੇ ਦਾ ਵੀ ਹਵਾਲਾ ਮਿਲਦਾ ਹੈ ਜਿਸ ਦੇ ਸਿੱਧੇ ਪਾਸੇ ਹੇਠ ਲਿਖੇ ਸ਼ਬਦ ਅੰਕਤ ਹਨ:

*"ਸਿੱਕਾ ਜਦ ਹਰ ਦੋ ਆਲਮ ਤੇਗ-ਏ-ਨਾਨਕ ਸਾਹਿਬ ਅਸਤ॥*
*ਫਤਹ ਗੋਬਿੰਦ ਸਿੰਘ ਸ਼ਾਹ-ਏ ਸ਼ਾਹਾਨ ਫਜ਼ਲ-ਏ-ਸੱਚਾ ਸਾਹਿਬ ਅਸਤ॥"*

'ਦੇਗ ਤੇਗ ਫਤਹ' ਦੇ ਨਾਹਰੇ ਦਾ ਸਮੁੱਚੀ ਮਨੁੱਖਤਾ ਲਈ ਇਕ ਨਿਸ਼ਚਿਤ ਮਿਸ਼ਨ ਹੈ। ਇਹ ਮਨੁੱਖਤਾ ਦੇ ਖਾਸ ਸਮਾਜਿਕ-ਆਰਥਿਕ ਅਤੇ ਸਮਾਜਿਕ-ਰਾਜਨੀਤਿਕ ਨਿਸ਼ਾਨਿਆਂ ਨੂੰ ਉਭਾਰਦਾ ਹੋਇਆ ਸਮਾਜ ਦੇ ਅਦੁੱਤੀ ਵਿਕਾਸ ਦਾ ਰਾਹ ਦਰਸਾਉਂਦਾ ਹੈ। ਇਹੋ ਜਿਹਾ ਸਮਾਜ ਇਕ ਪਾਸੇ ਪਦਾਰਥਕ ਤੇ ਸਦਾਚਾਰਕ ਤੌਰ 'ਤੇ ਮਜ਼ਬੂਤ ਹੁੰਦਾ ਹੈ ਅਤੇ ਦੂਸਰੇ ਪਾਸੇ, ਜੀਵਨ ਦੇ ਹਰ ਖੇਤਰ ਵਿਚ ਇਨਸਾਫ ਦੀਆਂ ਕਦਰਾਂ-ਕੀਮਤਾਂ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹੁੰਦਾ ਹੈ।

### *ਹਵਾਲੇ ਤੇ ਟਿਪਣੀਆਂ:*

੧. Sorkin, Pitirim A., *Social and Cultural Dynamics,* (London: Peter Owen Ltd., 1957), pp. 622-630.

੨. Vide his article entitled. "The Spirit of Man", *Contemporary Indian Philosophy,* edited by Sh. Radhakrishnan & J.H. Muirhead, London, George Allen & Unwin Ltd; 1936), p. 258.

* ਦਸਮ ਪਾਤਸ਼ਾਹ ਜੀ ਦਾ ਪਵਿੱਤਰ ਬਚਨ ਜੋ ਤਖ਼ਤ ਸ੍ਰੀ ਨੰਦੇੜ ਸਾਹਿਬ (ਅਬਚਲ ਨਗਰ) ਦੀ ਮੋਹਰ ਉੱਪਰ ਉਕਰਿਆ ਹੈ ਉਸ ਵਿਚ 'ਦੇਗ ਤੇਗ਼' ਨੂੰ ਗੁਰੂ ਨਾਨਕ ਸਾਹਿਬ ਜੀ ਦੀ ਦਾਤ ਲਿਖਿਆ ਹੈ। ਵਿਸਤਾਰ ਲਈ ਵੇਖੋ ਭਾਈ ਕਾਨ੍ਹ ਸਿੰਘ ਨਾਭਾ ਵਲੋਂ ਸੰਪਾਦਤ, *ਗੁਰਮਤ ਸੁਧਾਕਰ,* ਪਟਿਆਲਾ, ਭਾਸ਼ਾ ਵਿਭਾਗ, ਪੰਜਾਬ ੧੯੭੦, ਪੰਨਾ ੫੬.

(੪/੧੯੯੬)



# ਗੁਰਮਤਿ ਵਿਚ ਨਿਮਰਤਾ ਦਾ ਸੰਕਲਪ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉੱਤੇ ਆਧਾਰਤ ਗੁਰਮਤਿ ਜਿੱਥੇ ਮਨੁੱਖ ਨੂੰ ਪਰਮਾਤਮਾ ਨਾਲ ਮਿਲਾਪ ਕਰਨ ਲਈ ਅਗਵਾਈ ਦਿੰਦੀ ਹੈ ਉਥੇ ਮਨੁੱਖੀ ਸਮਾਜ ਵਿਚ ਸਫਲਤਾ ਪੂਰਵਕ ਵਿਚਰਨ ਲਈ ਜੀਵਨ-ਜਾਚ ਵੀ ਬਖ਼ਸ਼ਦੀ ਹੈ। ਇਸ ਵਿਚ ਦਰਜ ਨਿਮਰਤਾ ਦਾ ਭਾਵ ਇਨ੍ਹਾਂ ਦੋਹਾਂ ਪੱਧਰਾਂ 'ਤੇ ਕੰਮ ਆਉਂਦਾ ਹੈ।

ਪ੍ਰਭੂ-ਮਿਲਾਪ ਲਈ ਨਿਮਰਤਾ ਇਕ ਜ਼ਰੂਰੀ ਸ਼ਰਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਪਰਮਾਤਮਾ ਨੂੰ ਸੱਚ ਦੀ ਸੰਗਿਆ ਦਿੰਦੇ ਹੋਏ ਫ਼ੁਰਮਾਉਂਦੇ ਹਨ ਕਿ ਮਨੁੱਖ ਉਸ ਸੱਚ ਨਾਲ ਜੁੜ ਕੇ ਸਚਿਆਰਾ ਬਣਦਾ ਹੈ। ਪਰ ਸਚਿਆਰਾ ਬਣਨ ਲਈ ਜ਼ਰੂਰੀ ਸ਼ਰਤ ਹੈ ਕਿ ਉਹ ਆਪਣੀ ਹਉਮੈ ਗੁਆਵੇ ਅਤੇ ਹੁਕਮ ਅਨੁਸਾਰ ਆਪਣਾ ਜੀਵਨ ਬਤੀਤ ਕਰੇ। ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਆਪ ਜੀ ਦਾ ਫ਼ੁਰਮਾਨ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* (ਪੰਨਾ ੧)

ਹੁਕਮ ਅਨੁਸਾਰ ਚੱਲਣ ਲਈ ਉਹ ਮਨੁੱਖ ਹੀ ਤਿਆਰ ਹੋਵੇਗਾ ਜਿਸ ਵਿਚ ਨਿਮਰਤਾ ਹੋਵੇਗੀ। ਨਿਮਰਤਾ ਦਾ ਉਲਟ ਭਾਵ ਹਉਮੈ ਹੈ। ਹਉਮੈ ਨੂੰ ਨਾਮ ਭਾਵ ਪਰਮਾਤਮਾ ਦਾ ਵਿਰੋਧੀ ਦੱਸਿਆ ਗਿਆ ਹੈ:

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥* (ਪੰਨਾ ੫੬੦)

ਗੁਰਬਾਣੀ ਵਿਚ ਵੱਖ-ਵੱਖ ਤਰ੍ਹਾਂ ਦੀਆਂ ਉਦਾਹਰਣਾਂ ਦਿੰਦਿਆਂ ਨਿਮਰਤਾ ਦੀ ਮਹੱਤਤਾ ਨੂੰ ਦਰਸਾਇਆ ਗਿਆ ਹੈ:

ਚਰਨ ਧੂੜ: ਚਰਨ ਧੂੜ ਲਈ ਰੇਣ (ਰੇਨ) ਸ਼ਬਦ ਪ੍ਰਯੋਗ ਕਰਦਿਆਂ ਸ੍ਰੀ ਗੁਰੂ ਅਰਜਨ ਦੇਵ ਜੀ ਹਉਮੈ ਦੂਰ ਕਰ ਕੇ ਇਤਨੀ ਨਿਮਰਤਾ ਪੈਦਾ ਕਰਨ ਲਈ ਕਹਿੰਦੇ ਹਨ ਜਿਵੇਂ ਅਸੀਂ ਲੋਕਾਂ ਦੇ ਪੈਰਾਂ ਦੀ ਧੂੜ ਹੋਈਏ:

*ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ॥*
*ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ॥*
*ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ॥੩॥* (ਪੰਨਾ ੪੫)
*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥* (ਪੰਨਾ ੧੧੦੨)

*ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ॥*
*ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ ਸਮ੍ਹਾਰੇ॥* (ਪੰਨਾ ੩੭੯)
*ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ॥* (ਪੰਨਾ ੬੧੪)
*ਰਾਰਾ ਰੇਨ ਹੋਤ ਸਭ ਜਾ ਕੀ॥*
*ਤਜਿ ਅਭਿਮਾਨੁ ਛੁਟੈ ਤੇਰੀ ਬਾਕੀ॥* (ਪੰਨਾ ੨੫੯)

ਪਤੀ-ਪਤਨੀ: ਭਗਤ ਫ਼ਰੀਦ ਜੀ ਪਤੀ-ਪਤਨੀ ਦੇ ਰਿਸ਼ਤੇ ਵਿਚ ਇਕਸੁਰਤਾ ਕਾਇਮ ਰੱਖਣ ਲਈ ਜਿਨ੍ਹਾਂ ਤਿੰਨਾਂ ਗੁਣਾਂ ਦਾ ਵਰਣਨ ਕਰਦੇ ਹਨ ਉਨ੍ਹਾਂ ਵਿਚ ਵੀ ਨਿਮਰਤਾ ਸ਼ਾਮਲ ਹੈ:

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥੧੨੭॥* (ਪੰਨਾ ੧੩੮੪)

ਸ੍ਰੀ ਗੁਰੂ ਨਾਨਕ ਦੇਵ ਜੀ ਮਾਨਮੱਤੀ ਜੀਵ-ਇਸਤਰੀ ਨੂੰ ਸਮਝਾਉਂਦੇ ਹੋਏ ਫ਼ੁਰਮਾਉਂਦੇ ਹਨ ਕਿ ਜੇ ਸ਼ਹੁ ਦੀ ਪ੍ਰਾਪਤੀ ਕਰਨੀ ਹੈ ਤਾਂ ਮਾਣ ਨਾ ਕਰ:

*ਇਆਨੜੀਏ ਮਾਨੜਾ ਕਾਇ ਕਰੇਹਿ॥* (ਪੰਨਾ ੭੨੨)

ਇਕ ਮਾਨਮੱਤੀ ਇਸਤਰੀ ਜਦੋਂ ਆਪਣੀ ਸੱਸ ਅੱਗੇ ਨਹੀਂ ਨਿਵਦੀ ਤਾਂ ਉਸ ਨੂੰ ਬੜਾ ਸਪਸ਼ਟ ਉਪਦੇਸ਼ ਦਿੰਦੇ ਹਨ:

*ਉਤੰਗੀ ਪੈਓਹਰੀ ਗਹਿਰੀ ਗੰਭੀਰੀ॥*
*ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ॥*
*ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ॥*
*ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ॥੧॥* (ਪੰਨਾ ੧੪੧੦)

ਮਨੁੱਖ ਭਾਵੇਂ ਉਹ ਇਸਤਰੀ ਹੈ ਜਾਂ ਮਰਦ, ਜਦੋਂ ਉਸ ਨੂੰ ਹੰਕਾਰ ਆਉਂਦਾ ਹੈ ਤਾਂ ਉਹ ਆਪਣੀ ਅਸਲੀ ਹੋਣੀ ਭੁੱਲ ਜਾਂਦਾ ਹੈ। ਜਿਹੜੇ ਲੋਕੀ ਇੱਜ਼ਤ ਅਤੇ ਮਾਣ ਵਿਚ ਮਸਤ ਰਹਿੰਦੇ ਹਨ ਉਨ੍ਹਾਂ ਲਈ ਭਗਤ ਫ਼ਰੀਦ ਜੀ ਦਾ ਫ਼ੁਰਮਾਨ ਹੈ:

*ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥*
*ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥੨੬॥* (ਪੰਨਾ ੧੩੭੯)

ਜਿਹੜਾ ਨਿਮਰ ਹੁੰਦਾ ਹੈ ਉਹ ਹੀ ਮਹੱਤਵਪੂਰਨ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਸਿੰਬਲ ਰੁੱਖ ਦੀ ਮਿਸਾਲ ਦਿੰਦੇ ਹੋਏ ਫ਼ੁਰਮਾਉਂਦੇ ਹਨ:

*ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥*
*ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥*
*ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥*
*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* (ਪੰਨਾ ੪੭੦)

ਸਿੰਬਲ ਦਾ ਰੁੱਖ ਸਰੂ ਵਰਗਾ ਸਿੱਧਾ ਹੁੰਦਾ ਹੈ। ਉਹ ਲੰਮਾ ਤੇ ਬਹੁਤ ਮੋਟਾ ਵੀ ਹੁੰਦਾ ਹੈ। ਉਸ ਦੇ ਸਰੂਪ ਨੂੰ ਵੇਖ ਕੇ ਪੰਛੀ ਫਲ ਦੀ ਆਸ ਵਿਚ ਆਉਂਦੇ ਹਨ ਪਰ ਇਸ ਦੇ ਫਲ ਫਿੱਕੇ ਅਤੇ ਫੁੱਲ ਬੇਸੁਆਦੇ ਹਨ। ਇਸ ਲਈ ਪੰਛੀ ਨਿਰਾਸ ਹੋ ਕੇ ਚਲੇ ਜਾਂਦੇ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਮਿੱਠਤ ਆਮ ਤੌਰ 'ਤੇ ਨੀਵੀਂ ਹੁੰਦੀ ਹੈ। ਜਿਵੇਂ ਬੇਰੀ ਦਾ ਰੁੱਖ ਛੋਟਾ ਹੁੰਦਾ ਹੈ ਪਰ ਉਸ ਨੂੰ ਮਿੱਠੇ ਬੇਰ ਲੱਗਦੇ ਹਨ।

ਇਸ ਸਲੋਕ ਦੇ ਅਗਲੇ ਹਿੱਸੇ ਵਿਚ ਗੁਰੂ ਜੀ ਨਿਮਰਤਾ ਬਾਰੇ ਹੋਰ ਸਪਸ਼ਟ ਕਰਦੇ ਹਨ ਕਿ ਨਿਮਰਤਾ ਕਿਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ:

*ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ॥*
*ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥*
*ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥*
*ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥* (ਪੰਨਾ ੪੭੦)

ਇਸ ਸਲੋਕ ਤੋਂ ਸਪਸ਼ਟ ਹੁੰਦਾ ਹੈ ਨਿਮਰਤਾ ਵਿਖਾਵੇ ਵਾਲੀ ਨਹੀਂ ਹੋਣੀ ਚਾਹੀਦੀ, ਮਨੁੱਖ ਤਹਿ ਦਿਲ ਤੋਂ ਨਿਮਰ ਹੋਣਾ ਚਾਹੀਦਾ ਹੈ। ਅਸਲ ਵਿਚ ਨੀਵਾਂ ਹੋਣ ਦਾ ਅਰਥ ਇਹ ਨਹੀਂ ਕਿ ਇਸ ਨਾਲ ਮਨੁੱਖ ਦੀ ਹੋਂਦ ਖ਼ਤਮ ਹੋ ਜਾਂਦੀ ਹੈ ਸਗੋਂ ਉਹ ਕਿਸੇ ਵਡੇਰੀ ਹੋਂਦ ਨਾਲ ਜੁੜ ਕੇ ਅਸੀਮ ਹੋ ਜਾਂਦਾ ਹੈ। ਗੁਰਬਾਣੀ ਵਿਚ ਇਸ ਭਾਵ ਨੂੰ ਹੋਰ ਸਪਸ਼ਟ ਕੀਤਾ ਗਿਆ ਹੈ:

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥* (ਪੰਨਾ ੭੬੩)

ਅਸੀਂ ਹਰ ਸਿੱਖ ਅੰਦਰ ਜੋ ਗੁਰੂ ਹੈ ਜੋ ਗੁਰੂ ਦੀ ਸਿੱਖਿਆ ਹੈ ਉਸ ਨੂੰ ਨਮਸਕਾਰ ਕਰਨੀ ਹੈ। ਭਗਤ ਫ਼ਰੀਦ ਜੀ ਸਾਈਂ ਪਰਮਾਤਮਾ ਦੇ ਦਰ ਵਿਚ ਦਾਖ਼ਲ ਹੋਣ ਲਈ ਘਾਹ ਵਾਂਗ ਬਣਨ ਲਈ ਫ਼ੁਰਮਾਉਂਦੇ ਹਨ:

*ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥*
*ਇਕੁ ਛਿਜਹਿ ਬਿਆ ਲਤਾੜੀਅਹਿ॥*
*ਤਾਂ ਸਾਈ ਦੈ ਦਰਿ ਵਾੜੀਅਹਿ॥੧੬॥* (ਪੰਨਾ ੧੩੭੮)

ਅਤੇ ਫਿਰ ਮਿੱਟੀ ਦੀ ਮਿਸਾਲ ਦਿੰਦਿਆਂ ਸਮਝਾਉਂਦੇ ਹਨ ਕਿ ਮਿੱਟੀ ਨੂੰ ਮਾੜਾ ਨਹੀਂ ਕਹਿਣਾ ਚਾਹੀਦਾ:

*ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥*
*ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥੧੭॥* (ਪੰਨਾ ੧੩੭੮)

ਨਿਮਰਤਾ ਦੇ ਭਾਵ ਦੀ ਕੋਈ ਰੀਸ ਨਹੀਂ ਹੋ ਸਕਦੀ। ਨਿਮਰ ਭਾਵ ਵਾਲਾ ਬੰਦਾ ਭਾਵੇਂ ਵਰਤਮਾਨ ਵਿਚ ਵਧੀਕੀ ਸਹਾਰਦਾ ਹੈ ਪਰ ਮਨ ਨੂੰ ਕਾਬੂ ਵਿਚ ਰੱਖਣ ਕਰਕੇ ਉਸ ਦੀ ਆਤਮਕ ਅਵਸਥਾ ਬੜੀ ਉੱਚੀ ਹੁੰਦੀ ਹੈ, ਜਿਹੜੀ ਭਵਿੱਖ ਵਿਚ ਉਸ ਨੂੰ ਕਾਮਯਾਬੀ ਦਿਵਾਉਂਦੀ ਹੈ। ਜਿਵੇਂ ਕੀੜੀ ਰੇਤ ਵਿੱਚੋਂ ਖੰਡ ਚੁਣ ਸਕਦੀ ਹੈ, ਪਰ ਹਾਥੀ ਨਹੀਂ, ਤਿਵੇਂ ਜਾਤਿ, ਵਰਣ, ਕੁਲ ਆਦਿ ਦੇ ਅਭਿਮਾਨੀ ਸੰਸਾਰ ਰਚਨਾ ਤੋਂ ਗੁਣ ਲਾਭ ਨਹੀਂ ਕਰ ਸਕਦੇ, ਨਿਮਰ ਪੁਰਸ਼ ਹੀ ਸਾਰ ਗ੍ਰਹਿਣ ਕਰ ਸਕਦੇ ਹਨ:

*ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ॥*
*ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ॥* (ਪੰਨਾ ੬੭੨)

ਜਿਹੜੇ ਆਪਣੇ ਆਪ ਨੂੰ ਨੀਵਾਂ ਸਮਝਦੇ ਹਨ, ਲੋਕ ਉਨ੍ਹਾਂ ਨੂੰ ਸਭ ਤੋਂ ਉੱਚਾ ਗਿਣਦੇ ਹਨ, ਜਿਹੜੇ ਮਨ ਕਰਕੇ ਸਾਰਿਆਂ ਦੀ ਚਰਨ-ਧੂੜ ਬਣਦੇ ਹਨ:

*ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥* (ਪੰਨਾ ੨੬੬)

ਗੁਰਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਵਿਚ ਹਉਮੈ ਗੁਆਉਣ ਅਤੇ ਨਿਮਰਤਾ ਲਿਆਉਣ ਲਈ ਉਪਦੇਸ਼ ਦਿੱਤਾ ਹੈ:

*ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥*
*ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥* (ਪੰਨਾ ੨੭੮)

ਜਿਹੜੇ ਨਿਰ-ਅਭਿਮਾਨ ਹੋ ਕੇ ਆਪਾ-ਭਾਵ ਖ਼ਤਮ ਕਰ ਕੇ ਨੀਵੇਂ ਹੋ ਜਾਂਦੇ ਹਨ, ਉਹ ਸੁਖੀ ਜੀਵਨ ਬਿਤਾਉਂਦੇ ਹਨ:

*ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥*
*ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥* (ਪੰਨਾ ੨੭੮)
*ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥* (ਪੰਨਾ ੪੪੧)
*ਜੇ ਲੋੜਹਿ ਚੰਗਾ ਆਪਨਾ ਕਰਿ ਪੁੰਨਹੁ ਨੀਚੁ ਸਦਾਈਐ॥* (ਪੰਨਾ ੪੬੫)
*ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ॥* (ਪੰਨਾ ੬੦੦)
*ਸੰਤਹੁ ਇਹਾ ਬਤਾਵਹੁ ਕਾਰੀ॥ ਜਿਤੁ ਹਉਮੈ ਗਰਬੁ ਨਿਵਾਰੀ॥੧॥ਰਹਾਉ॥*
*ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ॥*
*ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ॥* (ਪੰਨਾ ੬੧੬)

ਗੁਰਬਾਣੀ ਵਿਚ ਨਿਮਰਤਾ ਨੂੰ ਇਕ ਹਥਿਆਰ 'ਖੰਨਾ' ਭਾਵ ਖੰਡਾ, ਖੜਗ ਦੱਸਿਆ ਹੈ। ਗੁਰੂ ਜੀ ਅਨੁਸਾਰ ਇਸ ਸ਼ਾਂਤਮਈ ਹਥਿਆਰ ਅੱਗੇ ਕੋਈ ਵਿਕਾਰੀ ਵਰਤਣ ਵਾਲਾ ਟਿਕ ਨਹੀਂ ਸਕਦਾ:

*ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥*
*ਇਸੁ ਆਗੈ ਕੋ ਨ ਟਿਕੈ ਵੇਕਾਰੀ॥ ਗੁਰ ਪੂਰੇ ਏਹ ਗਲ ਸਾਰੀ॥੧॥* (ਪੰਨਾ ੬੨੮)

ਜਦੋਂ ਤਕ ਨਿਮਰਤਾ ਨਹੀਂ ਆਉਂਦੀ ਉਦੋਂ ਤਕ ਅਸਲੀ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੇ ਨਿਮਰਤਾ ਨਹੀਂ ਤਾਂ ਮਨੁੱਖ ਸੋਚਦਾ ਹੈ ਕਿ ਮੈਨੂੰ ਸਭ ਕੁਝ ਆਉਂਦਾ ਹੈ। ਜਦੋਂ ਤਕ ਅਸੀਂ ਇਹ ਸਮਝਦੇ ਹਾਂ ਕਿ ਸਾਨੂੰ ਸਭ ਕੁਝ ਆਉਂਦਾ ਹੈ ਉਦੋਂ ਤਕ ਅਸੀਂ ਕੁਝ ਸਿੱਖ ਨਹੀਂ ਸਕਦੇ। ਭਰੇ ਹੋਏ ਬਰਤਨ ਵਿਚ ਕੁਝ ਨਹੀਂ ਪੈ ਸਕਦਾ। ਚੋਟੀ ਉੱਤੇ ਪਾਣੀ ਨਹੀਂ ਠਹਿਰ ਸਕਦਾ।

ਗੁਰਬਾਣੀ ਅਤੇ ਗੁਰੂ-ਸਿਧਾਂਤਾਂ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਨਿਮਰਤਾ ਲਈ 'ਗਰੀਬੀ' ਸ਼ਬਦ ਵਰਤਦਿਆਂ ਪੈਰਾਂ ਦੀ ਮਿਸਾਲ ਦਿੰਦੇ ਹਨ:

*ਮਾਣਸ ਦੇਹ ਸੁ ਖੇਹ ਹੈ ਤਿਸੁ ਵਿਚਿ ਜੀਭੈ ਲਈ ਨਕੀਬੀ।*
*ਅਖੀ ਦੇਖਨਿ ਰੂਪ ਰੰਗ ਰਾਗ ਨਾਦ ਕੰਨ ਕਰਨਿ ਰਕੀਬੀ।*
*ਨਕਿ ਸੁਵਾਸੁ ਨਿਵਾਸੁ ਹੈ ਪੰਜੇ ਦੂਤ ਬੁਰੀ ਤਰਤੀਬੀ।*
*ਸਭ ਦੂੰ ਨੀਵੇ ਚਰਣ ਹੋਇ ਆਪੁ ਗਵਾਇ ਨਸੀਬੁ ਨਸੀਬੀ।*
*ਹਉਮੈ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ।*
*ਪੈਰੀ ਪੈ ਰਹਰਾਸਿ ਕਰਿ ਗੁਰ ਸਿਖ ਸੁਣਿ ਗੁਰ ਸਿਖ ਮਨੀਬੀ।*
*ਮੁਰਦਾ ਹੋਇ ਮੁਰੀਦੁ ਗਰੀਬੀ॥੩॥* (ਵਾਰ ੪/੩)

ਅਜੋਕੇ ਸਮਾਜ ਵਿਚ ਨਿਮਰਤਾ ਦੇ ਭਾਵ ਦੀ ਬਹੁਤ ਲੋੜ ਹੈ। ਖ਼ਾਸ ਕਰਕੇ ਉਚੇਰੀਆਂ ਪਦਵੀਆਂ ਨੂੰ ਧਾਰਨ ਕੀਤੇ ਸ਼ਖ਼ਸ ਜਿਨ੍ਹਾਂ ਉੱਤੇ ਸਮਾਜ ਦੇ ਕਲਿਆਣ ਦੀ ਜ਼ਿੰਮੇਵਾਰੀ ਹੈ ਉਹ ਆਪਣੀ ਹਉਮੈ ਤੋਂ ਉੱਚੇ ਉਠ ਕੇ ਪ੍ਰੇਮ-ਭਾਵ ਅਤੇ ਨਿਮਰਤਾ ਨਾਲ ਕਿਰਿਆਸ਼ੀਲ ਹੋਣ ਤਾਂ ਮਨੁੱਖਤਾ ਦਾ ਨਿਸਚੇ ਹੀ ਵਧੇਰੇ ਭਲਾ ਹੋ ਸਕਦਾ ਹੈ।

(੧੦/੨੦੦੬) -◆—◆—◆-

# ਸਹਿਨਸ਼ੀਲਤਾ

ਜਦੋਂ ਅਸੀਂ ਕਿਸੇ ਚਿੱਤਰਕਾਰ ਦੀ ਕਲਪਨਾ ਦਾ ਬਣਿਆ ਇਕ ਸੁੰਦਰ ਚਿੱਤਰ ਜਿਸ ਵਿਚ ਵਲੀ ਕੰਧਾਰੀ ਵਾਲੀ ਸਾਖੀ ਦੱਸੀ ਹੁੰਦੀ ਹੈ ਦੇਖਦੇ ਹਾਂ, ਤਾਂ ਸਾਡੇ ਮਨਾਂ 'ਤੇ ਸਹਿਨਸ਼ੀਲਤਾ ਦਾ ਪ੍ਰਭਾਵ ਪੈਂਦਾ ਹੈ। ਪਹਾੜੀ ਉੱਪਰ ਵਲੀ ਤੇ ਪਾਣੀ ਦਾ ਇਕ ਚਸ਼ਮਾ ਸੀ। ਵਲੀ ਕੰਧਾਰੀ ਨੇ ਭਾਈ ਮਰਦਾਨਾ ਨੂੰ ਪਾਣੀ ਦੇਣੋਂ ਨਾਂਹ ਕਰ ਦਿੱਤੀ ਕਿਉਂਕਿ ਹਸਨ ਅਬਦਾਲੀਏ ਪਹਾੜੀ ਦੇ ਮੁੱਢ ਸ੍ਰੀ ਗੁਰੂ ਨਾਨਕ ਸਾਹਿਬ ਦੇ ਦਰਸ਼ਨਾਂ ਲਈ ਹੁੰਮ-ਹੁਮਾ ਕੇ ਆਉਣ ਲੱਗ ਪਏ ਸਨ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਰਧਾਲੂ ਬਣਦੇ ਜਾ ਰਹੇ ਸਨ। ਵਲੀ ਕੰਧਾਰੀ ਦੀ ਮਾਨਤਾ ਘਟਣ ਲੱਗ ਪਈ ਸੀ। ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸਤਿ ਕਰਤਾਰ' ਕਹਿ ਕੇ ਪਹਾੜੀ ਦੇ ਮੁੱਢ ਵਿਚ ਇਕ ਪੱਥਰ ਉਖੇੜਿਆ। ਉੱਥੋਂ ਚਸ਼ਮਾ ਵਗ ਤੁਰਿਆ ਅਤੇ ਵਲੀ ਕੰਧਾਰੀ ਵਾਲਾ ਚਸ਼ਮਾ ਸੁੱਕ ਗਿਆ। ਪਾਣੀ ਹੇਠਾਂ ਨੂੰ ਖਿੱਚਿਆ ਜਾ ਚੁੱਕਾ ਸੀ। ਵਲੀ ਕੰਧਾਰੀ ਨੇ ਹੁਣ ਗੁੱਸੇ ਵਿਚ ਆ ਕੇ ਪਹਾੜੀ ਦਾ ਇਕ ਵੱਡਾ ਸਾਰਾ ਟੁਕੜਾ ਹੇਠਾਂ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਵੱਲ ਰੇੜ੍ਹਿਆ। ਗੁਰੂ ਜੀ ਨੇ ਰਿੜ੍ਹਦੀ ਆ ਰਹੀ ਚੱਟਾਨ ਨੂੰ ਵੇਖ ਅਡੋਲ ਬੈਠੇ ਕੇ ਹੱਥ ਕਰ ਕੇ ਚੱਟਾਨ ਰੋਕ ਦਿੱਤੀ।

ਅਜਿਹਾ ਚਿੱਤਰ ਵੇਖ ਕੇ ਸਾਨੂੰ ਸਹਿਨਸ਼ੀਲਤਾ ਦਾ ਪਤਾ ਲੱਗਦਾ ਹੈ ਕਿ ਕਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਲੀ ਕੰਧਾਰੀ ਦੇ ਮੁਕਾਬਲੇ ਵਿਚ ਆਪਣੀ ਸਹਿਨਸ਼ੀਲਤਾ ਦੀ ਕਰਾਮਾਤ ਵਿਖਾ ਕੇ ਹੰਕਾਰ, ਈਰਖਾ, ਦੁਰ-ਬਚਨ, ਕ੍ਰੋਧ ਆਦਿ ਉੱਤੇ ਫ਼ਤਹਿ ਪ੍ਰਾਪਤ ਕੀਤੀ ਸੀ।

ਸਹਿਨਸ਼ੀਲਤਾ ਜੀਵਨ ਦੇ ਪਹੀਏ ਨੂੰ ਜ਼ਰਾ ਜ਼ਿਆਦਾ ਆਸਾਨੀ ਨਾਲ ਘੁਮਾਉਂਦੀ ਹੈ ਜੋ ਦੂਜਿਆਂ ਦੇ ਮਾਮਲੇ ਵਿਚ ਖਾਹਮ-ਖਾਹ ਦਖਲਅੰਦਾਜ਼ੀ ਨਾ ਕਰੇ ਭਾਵੇਂ ਆਪਣੇ ਵਿਚਾਰ ਦੂਜਿਆਂ ਨਾਲੋਂ ਵੱਖਰੇ ਹੋਣ ਪਰ ਫਿਰ ਵੀ ਦੂਜਿਆਂ ਦੇ, ਵਿਚਾਰਾਂ ਦਾ ਆਦਰ ਸਤਿਕਾਰ ਕਰਨਾ ਜ਼ਰੂਰੀ ਹੋ ਜਾਂਦਾ ਹੈ। ਸਹਿਨਸ਼ੀਲਤਾ, ਸਹਿਨ ਕਰਨ ਦੇ ਅਭਿਆਸ ਜਾਂ ਸਹਿਨ ਕਰਨ ਦੇ ਆਚਰਣ ਨੂੰ ਵੀ ਆਖ ਸਕਦੇ ਹਾਂ। ਅਸੀਂ ਆਮ ਤੌਰ 'ਤੇ ਉਨ੍ਹਾਂ ਲੋਕਾਂ ਵੱਲ ਖਿੱਚੇ ਜਾਂਦੇ ਹਾਂ ਜਿਨ੍ਹਾਂ ਨਾਲ ਸਾਡੇ ਵਿਚਾਰ ਮਿਲਦੇ ਹਨ, ਜਿਨ੍ਹਾਂ ਨਾਲ ਸਾਡੀ ਭਾਸ਼ਾ ਦੀ, ਸਭਿਆਚਾਰ ਦੀ ਜਾਂ ਜਾਤ-ਬਿਰਾਦਰੀ ਦੀ ਸਾਂਝ ਹੈ। ਦੂਜੇ ਪਾਸੇ ਅਸੀਂ ਉਨ੍ਹਾਂ ਲੋਕਾਂ ਨਾਲ ਸਾਂਝ ਪਾਉਣ ਤੋਂ ਡਰਦੇ ਹਾਂ ਜੋ ਸਾਡੇ ਨਾਲੋਂ ਜਾਤ, ਜਨਮ ਕਰਕੇ, ਇਤਿਹਾਸ ਕਰਕੇ, ਰਸਮੋਂ-ਰਿਵਾਜ ਕਰਕੇ, ਸਭਿਆਚਾਰ ਕਰਕੇ ਜਾਂ ਸਿਆਸਤ ਕਰਕੇ ਵੱਖਰੇ ਹਨ।

ਸਹਿਨਸ਼ੀਲਤਾ ਵਿਅਕਤੀ ਅਤੇ ਸਮਾਜ ਲਈ ਜ਼ਰੂਰੀ ਹੈ। ਕੋਈ ਵਿਅਕਤੀ ਆਪਣੇ ਆਪ ਨੂੰ ਠੀਕ-ਠਾਕ ਜਾਂ ਸਿਹਤਮੰਦ ਨਹੀਂ ਕਹਿ ਸਕਦਾ ਜਦ ਤਕ ਉਹ ਦੂਜਿਆਂ ਨਾਲ ਜਾਂ ਸਾਥੀਆਂ ਨਾਲ ਰਲ ਕੇ ਨਹੀਂ ਚਲ ਸਕਦਾ ਜੋ ਉਸ ਨਾਲ ਇਕ ਜਾਂ ਇਕ ਤੋਂ ਵੱਧ ਕਿਸਮਾਂ ਦੇ ਵਿਚਾਰਾਂ ਨਾਲ ਭਿੰਨਤਾ ਰੱਖਦੇ ਹੋਣ। ਇਉਂ ਵੀ ਆਖ ਸਕਦੇ ਹਾਂ ਕਿ ਸਮਾਜ ਵਿਚ ਅਮਨ ਕਾਇਮ ਰੱਖਣ ਲਈ

ਅਤੇ ਸਮਾਜ ਨੂੰ ਵੱਧਦਾ-ਫੁੱਲਦਾ ਰੱਖਣ ਲਈ ਸਹਿਨਸ਼ੀਲਤਾ ਦੀ ਕੀਮਤ ਤਾਰਨੀ ਪੈਂਦੀ ਹੈ।

ਇਤਿਹਾਸ ਵਿਚ ਲਿਖਿਆ ਮਿਲਦਾ ਹੈ ਕਿ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦਾ ਦਿਨੋ-ਦਿਨ ਤੇਜ-ਪ੍ਰਤਾਪ ਵਧਦਾ ਜਾ ਰਿਹਾ ਸੀ ਤਾਂ ਦਾਤੂ ਜੀ ਦੇ ਦਿਲ ਵਿਚ ਈਰਖਾ ਦੇ ਭਾਂਬੜ ਬਲ ਉੱਠੇ ਅਤੇ ਉਹ ਕ੍ਰੋਧ ਵਿਚ ਆ ਕੇ ਗੋਇੰਦਵਾਲ ਪਹੁੰਚ ਗਿਆ। ਤ੍ਰਿਕਾਲਾਂ ਦਾ ਸਮਾਂ ਸੀ, ਸ੍ਰੀ ਗੁਰੂ ਅਮਰਦਾਸ ਜੀ ਦਾ ਦੀਵਾਨ ਲੱਗਾ ਹੋਇਆ ਸੀ। ਕੀਰਤਨ ਹੋ ਰਿਹਾ ਸੀ। ਦਾਤੂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਸਨ। ਦਾਤੂ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਲੱਤ ਕੱਢ ਮਾਰੀ। ਸ੍ਰੀ ਗੁਰੂ ਅਮਰਦਾਸ ਜੀ ਸਮਾਧੀ ਵਿਚ ਅੱਖਾਂ ਬੰਦ ਕਰਕੇ ਬੈਠੇ ਸਨ, ਸਿੰਘਾਸਨ ਤੋਂ ਡਿੱਗ ਪਏ। ਦਾਤੂ ਸਿੰਘਾਸਨ 'ਤੇ ਬੈਠ ਗਿਆ। ਸ੍ਰੀ ਗੁਰੂ ਅਮਰਦਾਸ ਜੀ ਦਾਤੂ ਦੇ ਪੈਰ ਫੜ ਕੇ ਘੁੱਟਣ ਲੱਗ ਪਏ। ਗੁਰੂ ਜੀ ਫੇਰ ਬੋਲੇ, "ਮੇਰਾ ਸਰੀਰ ਬਿਰਧ ਹੈ ਹੱਡੀਆਂ ਵੀ ਸਖ਼ਤ ਹਨ। ਆਪ ਦੇ ਚਰਨ ਨਰਮ ਜਾਪਦੇ ਹਨ। ਤੁਹਾਡੇ ਚਰਨਾਂ ਨੂੰ ਸੱਟ ਲੱਗੀ ਹੋਵੇਗੀ।" ਇਉਂ ਸ੍ਰੀ ਗੁਰੂ ਅਮਰਦਾਸ ਜੀ ਨੇ ਸਹਿਨਸ਼ੀਲਤਾ ਦਿਖਾਈ। ਦੇਖਿਆ ਜਾਏ ਤਾਂ ਮਨੁੱਖੀ ਸੁਭਾਅ ਬਹੁਤ ਜ਼ਿੱਦੀ ਅਤੇ ਪਰੰਪਰਾਵਾਦੀ ਹੈ। ਜਿਵੇਂ ਦਾਤੂ ਜੀ ਦਾ। ਉਹ ਨਵੇਂ ਵਿਚਾਰਾਂ ਨੂੰ ਅਪਨਾਉਣ ਨੂੰ ਤਿਆਰ ਨਹੀਂ ਹੈ ਅਤੇ ਉਹ ਸਮਝ ਰਿਹਾ ਹੈ ਨਵੇਂ ਵਿਚਾਰ ਉਸ ਉੱਪਰ ਬਾਹਰੋਂ ਠੋਸੇ ਜਾ ਰਹੇ ਹਨ। ਉਹ ਨਵੇਂ ਵਿਚਾਰਾਂ ਨੂੰ ਓਪਰੇ ਸਮਝਦਾ ਹੈ। ਨਵੇਂ ਵਿਚਾਰ ਹਨ ਗੁਰਗੱਦੀ 'ਯੋਗ ਪੁਰਖ' ਨੂੰ ਮਿਲਣੀ ਚਾਹੀਦੀ ਹੈ। ਉਸ ਦੇ ਵਿਚਾਰ ਪਹਿਲਾਂ ਤੋਂ ਹੀ ਬਣੇ ਹੋਏ ਹਨ ਕਿ ਗੁਰਗੱਦੀ ਉੱਤੇ ਪੁੱਤਰ ਦਾ ਹੱਕ ਹੁੰਦਾ ਹੈ। ਜੇ ਦਾਤੂ ਜੀਵਨ ਦੀ ਕਿਸੇ ਸਟੇਜ 'ਤੇ ਨਵੇਂ ਵਿਚਾਰਾਂ ਨੂੰ ਸਮਝ ਵੀ ਲਵੇ ਤਾਂ ਵੀ ਉਹ ਬਿਲਕੁਲ ਮੰਨਣ ਨੂੰ ਤਿਆਰ ਨਹੀਂ ਹੋਵੇਗਾ।

ਗੁਰਮਤਿ ਕੱਟੜਪੁਣੇ ਦੇ ਵਿਰੁੱਧ ਹੈ ਅਤੇ ਸਹਿਨਸ਼ੀਲਤਾ ਦੇ ਹੱਕ ਵਿਚ ਹੈ ਪਰ ਯੂਰਪ ਵਿਚ ਕੱਟੜਪੰਥੀਆਂ ਦੇ ਗੜ੍ਹ ਰੋਮ, ਸਪੇਨ ਅਤੇ ਸਕਾਟਲੈਂਡ ਮੰਨੇ ਜਾਂਦੇ ਹਨ। ਨਵੀਨ ਸਾਇੰਸ ਨੇ ਜਦੋਂ ਪਾਦਰੀਆਂ ਦੇ ਵਹਿਮ-ਭਰਮ ਅਤੇ ਅੰਧ-ਵਿਸ਼ਵਾਸ ਦੂਰ ਕਰਨੇ ਚਾਹੇ ਤਾਂ ਪਾਦਰੀ ਸਾਇੰਸਦਾਨਾਂ ਤੇ ਖੋਜੀਆਂ ਦੇ ਵਿਰੁੱਧ ਹੋ ਗਏ। ਪੰਦਰ੍ਹਵੀਂ ਸਦੀ ਵਿਚ ਪਾਦਰੀਆਂ ਨੇ ਸਪੇਨ ਵਿਚ ਇਕ ਅਦਾਲਤ ਕਾਇਮ ਕੀਤੀ, ਜਿਸ ਨੂੰ ਇੰਕੁਜੀਸ਼ਨ ਆਖਦੇ ਸਨ। ਅਦਾਲਤਾਂ ਦਾ ਕੰਮ ਸੀ ਇਸਾਈ ਮੱਤ ਦੇ ਵਿਰੋਧੀਆਂ ਨੂੰ ਦੰਡ ਦੇਣਾ। ੧੪੮੧ ਤੋਂ ਲੈ ਕੇ ੧੭੯੧ ਈ: ਤਕ ਇਸ ਨੇ ੧੦, ੨੨੨ ਬੰਦਿਆਂ ਨੂੰ ਨਾਸਤਕ ਦੱਸ ਕੇ ਜਿਊਂਦਿਆਂ ਸਾੜ ਦਿੱਤਾ। ਆਦਿ ਤੋਂ ਲੈ ਕੇ ਅੰਤ ਤਕ ੩, ੪੦, ੦੦੦ ਮਨੁੱਖਾਂ ਨੂੰ ਕਤਲ ਕਰਵਾਇਆ। ੧੬੦੦ ਈਸਵੀ ਵਿਚ ਬਰੂਨੇ ਨੂੰ ਸਾਇੰਟਿਫਿਕ ਖੋਜ ਕਰਨ ਦੇ ਜੁਰਮ ਵਿਚ ਸ਼ਹੀਦ ਕਰ ਦਿੱਤਾ ਗਿਆ। ਕੋਲੰਬਸ ਦੇ ਜਦ ਨਵਾਂ ਦੀਪ ਲੱਭਣ ਦਾ ਇਰਾਦਾ ਕੀਤਾ ਤਾਂ ਪਾਦਰੀਆਂ ਨੇ ਇਸ ਨੂੰ ਧਰਮ-ਵਿਰੋਧੀ ਕਿਹਾ।

ਕਹਿੰਦੇ ਹਨ ਹਿੰਦੂ ਧਰਮ ਵਿਚ ਸਹਿਨਸ਼ੀਲਤਾ ਦੇ ਤੱਤ ਹਨ ਪਰ ਜਦ ਬੁੱਧ ਮੱਤ ਨੂੰ ਖਿੱਚ ਕੇ ਬਾਹਰ ਮਾਰਿਆ ਤਾਂ ਇਹ ਗੱਲ ਪਰਖ 'ਤੇ ਠੀਕ ਨਹੀਂ ਉਤਰਦੀ। ਮੁਸਲਮਾਨ ਕਹਿੰਦੇ ਹਨ ਕਿ ਉਨ੍ਹਾਂ ਦੇ ਧਰਮ ਵਿਚ ਸਹਿਨਸ਼ੀਲਤਾ ਦੇ ਤੱਤ ਹਨ ਪਰ ਜਦ ਉਹ ਮੰਦਰਾਂ ਨੂੰ ਢਾਹ ਕੇ ਮਸੀਤਾਂ ਉਸਾਰ ਲੈਂਦੇ ਹਨ ਅਤੇ ਹਿੰਦੂਆਂ ਨੂੰ ਕਾਫ਼ਰ ਆਖਦੇ ਹਨ ਤਾਂ ਵੀ ਇਹ ਗੱਲ ਠੀਕ ਨਹੀਂ ਦਿਸੀ। ਗੁਰਬਾਣੀ ਵਿਚ ਸਹਿਨਸ਼ੀਲਤਾ ਦੇ ਗੁਣ ਗਾਏ ਹਨ ਜਿਸ ਦੁਆਰਾ ਪ੍ਰਭੂ-ਪ੍ਰਾਪਤੀ ਹੁੰਦੀ ਹੈ, ਜਿਵੇਂ:

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥* (ਪੰਨਾ ੧੩੮੪)
*ਫਰੀਦਾ ਥੀਉ ਪਵਾਹੀ ਦਭੁ॥*

*ਜੇ ਸਾਂਈ ਲੋੜਹਿ ਸਭੁ॥*
*ਇਕੁ ਛਿਜਹਿ ਬਿਆ ਲਤਾੜੀਅਹਿ॥*
*ਤਾਂ ਸਾਈ ਦੈ ਦਰਿ ਵਾੜੀਅਹਿ॥* (ਪੰਨਾ ੧੩੭੮)
*ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥*
*ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥* (ਪੰਨਾ ੧੩੮੧)
*ਏਕੁ ਪਿਤਾ ਏਕਸ ਕੇ ਹਮ ਬਾਰਿਕ...* (ਪੰਨਾ ੬੧੧)

ਧਰਮ ਭਾਵੇਂ ਕਿਤਨੇ ਹਨ, ਸਚਾਈਆਂ ਭਾਵੇਂ ਕਈ ਪੱਖਾਂ ਤੋਂ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਉਪਰੋਂ-ਉਪਰੋਂ ਆਦਤਾਂ, ਰੰਗ-ਰੂਪ, ਨਸਲ ਦਾ ਵਖੇਵਾਂ ਭਾਵੇਂ ਦਿਸੇਗਾ ਪਰ ਜੋਤਿ ਸਭ ਵਿਚ ਇਕੋ ਹੈ। ਸੋਰਠਿ ਰਾਗੁ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ:

*ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ॥*
*ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ॥...*
*ਏਕੁ ਪੁਰਖੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ॥* (ਪੰਨਾ ੫੯੬)
*ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥* (ਪੰਨਾ ੬)

ਸੋ ਗੁਰਬਾਣੀ ਵਿਚ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਜਿਊਣ ਲਈ ਸਦਾਚਾਰ ਦਾ ਪੱਧਰ ਬੜਾ ਸੌਖਾ ਤੇ ਸਾਦਾ ਹੈ, ਜਿਸ ਉੱਤੇ ਹਰ ਮਨੁੱਖ ਅਸਾਨੀ ਨਾਲ ਚਲ ਸਕਦਾ ਹੈ ਅਤੇ ਸਦਾਚਾਰ ਦੇ ਪੱਧਰ ਤੋਂ ਗਿਰਨ ਤੋਂ ਬਚਿਆ ਰਹਿੰਦਾ ਹੈ ਅਤੇ ਕੋਈ ਗੰਭੀਰ ਗਿਰਾਵਟ ਨਹੀਂ ਆ ਸਕਦੀ। ਦੂਜੀ ਵਿਸ਼ੇਸ਼ਤਾ ਇਹ ਹੈ ਕਿ ਸਹਿਨਸ਼ੀਲਤਾ ਧਾਰਨ ਕਰਨਾ ਹੀ ਸੰਗਤ ਵਿਚ ਇਕੱਠੇ ਰਹਿ ਕੇ ਬਾਹਰਲੀਆਂ ਚਾਲਾਂ ਅਤੇ ਹਮਲਿਆਂ ਤੋਂ ਬਚਾਉ ਕਰ ਸਕਦਾ ਹੈ, ਜੋ ਆਜ਼ਾਦੀ ਤੇ ਇਨਸਾਫ ਨੂੰ ਮੇਟਣ 'ਤੇ ਤੁਲੇ ਹਨ। ਸਮਾਜਿਕ ਅਮਨ ਲਈ ਸੀਮਾ ਵਿਚ ਰਹਿ ਕੇ ਉਨ੍ਹਾਂ ਤਾਕਤਾਂ ਦਾ ਮੁਕਾਬਲਾ ਕਰਨਾ ਵੀ ਜ਼ਰੂਰੀ ਹੋ ਜਾਂਦਾ ਹੈ ਜਦ ਕਿ ਆਰਥਿਕ ਅਤੇ ਰਾਜਸੀ ਤਾਕਤਾਂ ਪਰਸਪਰ ਟਕਰਾਓ ਤੇ ਖਿੱਚਾ-ਖਿਚੀ ਦੀ ਸਥਿਤੀ ਪੈਦਾ ਕਰਦੀਆਂ ਹਨ। ਇਸ ਲਈ ਉਨ੍ਹਾਂ ਵਿਰੋਧੀਆਂ ਤੋਂ ਪੰਥ ਨੂੰ ਬਚਾਉਣ ਲਈ ਸਹਿਨਸ਼ੀਲਤਾ ਦਾ ਹੋਣਾ ਅਤੀ ਜ਼ਰੂਰੀ ਹੈ। ਜੋ ਸਾਡੇ ਵਿਚਾਰਾਂ ਨਾਲ ਸਹਿਮਤ ਨਹੀਂ ਹੁੰਦੇ ਉਨ੍ਹਾਂ ਤੋਂ ਆਪਣੇ ਪੰਥ ਨੂੰ ਬਚਾਉਣ ਦਾ ਅਰਥ ਹੀ ਵਾਹਿਗੁਰੂ ਜੀ ਕੀ ਫਤਹਿ ਹੈ। ਇਹ ਫਤਹਿ ਅਮਨ ਸ਼ਾਂਤੀ ਅਤੇ ਸਹਿਨਸ਼ੀਲਤਾ ਹੀ ਹੈ ਜੋ ਮਨੁੱਖੀ ਵਿਚਾਰਾਂ ਦਾ ਡੱਟ ਕੇ ਹਰ ਪੱਧਰ 'ਤੇ ਮੁਕਾਬਲਾ ਕਰਨਾ ਹੈ।

ਗੁਰਬਾਣੀ ਵਿਚ ਵਾਰ-ਵਾਰ ਦੱਸਿਆ ਗਿਆ ਹੈ ਕਿ ਦੂਜਿਆਂ ਦੇ ਵਿਚਾਰਾਂ ਨੂੰ ਸੁਣੋ, ਸਹਿਨਸ਼ੀਲਤਾ ਵਿਖਾਓ (ਜਿਵੇਂ ਸਿਧ ਗੋਸਟਿ ਵਿਚ) ਪਰ ਆਪਣੇ ਠੀਕ ਵਿਚਾਰਾਂ ਨੂੰ ਪੱਕੇ ਰੱਖੋ। ਸਭ ਧਰਮਾਂ ਦਾ ਸਤਿਕਾਰ ਕਰੋ ਪਰ ਬਲ ਪੂਰਬਕ ਆਪਣੇ ਧਰਮ ਦਾ ਪ੍ਰਚਾਰ ਨਾ ਕਰੋ।

ਵੀਹਵੀਂ ਸਦੀ ਦੇ ਅੰਤਲੇ ਭਾਗ ਵਿਚ ਅਸੀਂ ਇਕ ਨਵੀਂ ਦੁਨੀਆਂ ਦੀ ਪ੍ਰਭਾਤ ਵੇਖ ਰਹੇ ਹਾਂ ਜਿਸ ਵਿਚ ਵਿਸ਼ਵ ਮਨੁੱਖਤਾ ਦਾ ਆਗਮਨ ਦਿੱਸ ਰਿਹਾ ਹੈ। ਇਕ ਸਾਂਝੀ ਦੁਨੀਆਂ ਬਣਨ 'ਤੇ ਹੈ। ਸਾਨੂੰ ਆਸ ਟੁੰਬ ਰਹੀ ਹੈ। ਵਿਗਿਆਨ ਦੀ ਬਰਕਤ ਨਾਲ ਵੱਖ-ਵੱਖ ਕੌਮਾਂ ਨਾਲ ਵਾਸਤਾ ਪੈ ਰਿਹਾ ਹੈ। ਇਕ ਨਵੇਂ ਪ੍ਰਕਾਰ ਦੀ ਸੰਸਾਰ ਸਭਿਅਤਾ ਬਣਦੀ ਜਾ ਰਹੀ ਹੈ। ਪਰਸਪਰ ਆਦਰਸ਼ਾਂ ਨੂੰ ਜਾਣਨ, ਸਮਝਣ ਅਤੇ ਵਰਤਣ ਲਈ ਦੂਜੇ ਦੇ ਦ੍ਰਿਸ਼ਟੀਕੋਣ ਨੂੰ ਜਾਣਨ ਲਈ ਸਹਿਨਸ਼ੀਲਤਾ ਦੀ ਲੋੜ ਪੁਰਾਣੇ ਜ਼ਮਾਨਿਆਂ ਨਾਲੋਂ ਵੀ ਵੱਧ ਗਈ ਹੈ। (੯/੧੯੯੭)



# ਗੁਰਬਾਣੀ ਵਿਚ ਮਨੁੱਖਾ ਦੇਹੀ ਦਾ ਸੰਕਲਪ

ਸੰਸਾਰ ਦੇ ਧਰਮ ਖੇਤਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਹਿਲੇ ਧਰਮ ਗ੍ਰੰਥ ਹਨ, ਜਿਨ੍ਹਾਂ ਵਿਚ ਸਮਸਤ ਮਾਨਵ ਸੰਸਾਰ ਦੀ ਸੰਸਕ੍ਰਿਤੀ, ਭਾਰਤ ਦੀਆਂ ਚਹੁੰ ਦਿਸ਼ਾਵਾਂ, ਉਨ੍ਹਾਂ ਨੀਚ ਸਮਝੀਆਂ ਜਾਂਦੀਆਂ ਜਾਤਾਂ ਨਾਲ ਸੰਬੰਧਤ ਬਾਣੀਕਾਰਾਂ ਦੇ ਰਚੇ ਬੋਲ, ਵਿਭਿੰਨ ਬੋਲੀਆਂ ਵਿਚ ਪ੍ਰਾਪਤ ਹੁੰਦੇ ਹਨ। ਵਿਸ਼ੇਸ਼ਤਾ ਇਹ ਹੈ ਕਿ ਧਰਮ ਖੇਤਰ ਵਿਚ ਇਨ੍ਹਾਂ ਸਾਰੇ ੩੬ ਬਾਣੀਕਾਰਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦਰਭ ਵਿਚ ਇਕ ਸਮਾਨ ਸਨਮਾਨ ਦਿੱਤਾ ਗਿਆ ਹੈ। ਇਸ ਤੋਂ ਵੀ ਵਧੇਰੇ ਮਹੱਤਵਪੂਰਨ ਤੱਥ ਇਹ ਹੈ ਕਿ ਇਸ ਗ੍ਰੰਥ ਦੇ ਬਾਣੀਕਾਰਾਂ ਦੇ ਸੰਦੇਸ਼ ਜਿੱਥੇ ਤੱਤਕਾਲੀਨ ਮਾਨਵ ਸਮਾਜ ਦੇ ਵਿਗੜੇ ਸੰਤੁਲਨ ਨੂੰ ਸੰਤੁਲਿਤ ਕਰਨ ਹਿਤ ਕਾਰਗਰ ਸਿੱਧ ਹੋਏ, ਉਥੇ ਇਹ ਅੱਜ ਵੀ ਮਨੁੱਖ ਨੂੰ ਜੀਵਨ ਦੇ ਹਰ ਖੇਤਰ ਵਿਚ ਸੁਚੱਜੀ ਤੇ ਉਸਾਰੂ ਅਗਵਾਈ ਦੇਣ ਹਿਤ ਪੂਰੀ ਤਰ੍ਹਾਂ ਸਮਰੱਥ ਅਤੇ ਸਾਰਥਕ ਹਨ। ਕਾਰਨ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਦੀ ਪ੍ਰਧਾਨ ਸੁਰ ਮਾਨਵ-ਹਿਤੈਸ਼ੀ ਅਤੇ ਦੇਸ਼ ਕਾਲ, ਰੰਗ, ਨਸਲ, ਲਿੰਗ ਭੇਦ ਦੀ ਸੀਮਾ ਤੋਂ ਪੂਰੀ ਤਰ੍ਹਾਂ ਮੁਕਤ ਹੈ, ਜਿਸ ਕਰਕੇ ਇਨ੍ਹਾਂ ਦੇ ਮਿੱਠੜੇ ਇਲਾਹੀ ਬੋਲਾਂ ਤੋਂ ਮਨੁੱਖ ਨਿਰੰਤਰ ਧਰਵਾਸ ਤੇ ਪ੍ਰਕਾਸ਼ ਲੈ ਰਿਹਾ ਹੈ, ਕਿਉਂਕਿ ਗੁਰਬਾਣੀ ਵਿਚੋਂ ਪ੍ਰਜਵੱਲਤ ਹੁੰਦਾ ਸੰਦੇਸ਼ ਸਮੁੱਚੀ ਮਾਨਵ ਜਾਤੀ ਨੂੰ ਸਮਰਪਿਤ ਹੈ।

ਸ੍ਰਿਸ਼ਟੀ ਵਿਚ ਮਨੁੱਖ ਸ਼੍ਰੋਮਣੀ ਜੀਵ ਹੈ। ਇਹ ਅਸ਼ਰਫੁਲ ਮਖ਼ਲੂਕਾਤ ਹੈ। ਸਾਰੇ ਬ੍ਰਹਿਮੰਡ ਵਿਚ ਮਨੁੱਖ ਮਰਕਜ਼ੀ ਪਦਵੀ ਉਤੇ ਖਲੋਤਾ ਹੈ। ਐਵੇਲਿਊਸ਼ਨ ਵਾਲੇ ਵੀ ਮਨੁੱਖ ਜਾਤੀ ਨੂੰ ਤਰੱਕੀ ਦਾ ਸਭ ਤੋਂ ਉਤਲਾ ਡੰਡਾ ਮੰਨਦੇ ਹਨ। ਕੋਈ ਮੱਤ-ਮਤਾਂਤਰ, ਕੋਈ ਦਰਸ਼ਨ ਜਾਂ ਵਿਗਿਆਨ ਮਨੁੱਖ ਤੋਂ ਬਿਨਾਂ ਹੋਂਦ ਵਿਚ ਨਹੀਂ ਆ ਸਕਦਾ। ਓਨਾ ਚਿਰ ਕੋਈ ਧਰਮ ਜਾਂ ਫ਼ਲਸਫ਼ਾ ਮੁਕੰਮਲ ਨਹੀਂ ਸਮਝਿਆ ਜਾ ਸਕਦਾ, ਜਿੰਨਾ ਚਿਰ ਉਹ ਮਨੁੱਖ ਦੇ ਜੀਵਨ ਤੇ ਇਸ ਦੇ ਆਦਰਸ਼ ਸੰਬੰਧੀ ਤਸੱਲੀਬਖ਼ਸ਼ ਚਾਨਣਾ ਨਹੀਂ ਪਾਉਂਦਾ। ਗੁਰਬਾਣੀ ਅਨੁਸਾਰ ਕਿਸੇ ਜੀਵ ਦਾ ਜਨਮ ਜਾਂ ਮੌਤ ਅਕਾਲ ਪੁਰਖ ਦੇ ਹੁਕਮ ਅਨੁਸਾਰ ਹੁੰਦੀ ਹੈ। ਉਹ ਜੀਵ ਨੂੰ ਘੱਲਦਾ ਹੈ ਤਾਂ ਉਹ ਜਨਮ ਲੈਂਦਾ ਹੈ ਤੇ ਜਦ ਉਹ ਬੁਲਾਉਂਦਾ ਹੈ ਤਾਂ ਮੌਤ ਹੁੰਦੀ ਹੈ। ਘੱਲੇ ਅਸੀਂ ਆਉਂਦੇ ਹਾਂ ਤੇ ਸੱਦੇ ਉਠ ਜਾਂਦੇ ਹਾਂ। ਸਭ ਕੁਝ ਅਕਾਲ ਪੁਰਖ ਦੇ ਹੁਕਮ ਰੂਪੀ ਨਿਯਮ ਅਨੁਸਾਰ ਹੋ ਰਿਹਾ ਹੈ। "ਹੁਕਮੀ ਹੋਵਨਿ ਜੀਅ" ਗੁਰਵਾਕ ਹੈ। ਇਹ ਹੁਕਮ ਰੱਬੀ ਨਿਯਮਾਂ ਅਨੁਸਾਰ ਹੀ ਵਰਤਦਾ ਹੈ। ਕੁਦਰਤੀ ਨਿਯਮਾਂ ਦਾ ਨਾਉਂ ਹੀ ਹੁਕਮ ਹੈ, ਸਾਰੇ ਨਿਯਮਾਂ ਦਾ ਪ੍ਰਧਾਨ ਨਿਯਮ 'ਹੁਕਮ' ਹੈ। ਉਹ ਨਿਯਮ ਜਿਸ ਅਨੁਸਾਰ ਜੀਵ ਜਨਮ ਲੈਂਦੇ ਹਨ, ਕਰਮਾਂ ਦਾ ਨਿਯਮ ਹੈ। 'ਕਰਮੀ ਆਵੈ ਕਪੜਾ' ਗੁਰ ਫੁਰਮਾਨ ਹੈ। ਇਹ ਕਰਮਾਂ ਦਾ ਧਰਮ ਜੀਵ ਨੂੰ ਉਤਾਂਹ ਵੀ ਚੁੱਕਦਾ ਹੈ ਤੇ ਹੇਠਾਂ ਵੀ ਡੇਗਦਾ ਹੈ। ਇਹ ਗੱਲ ਕਰਮਾਂ ਦੇ ਗੁਣਾਂ ਦੇ ਅਧੀਨ ਹੈ। ਤਰੱਕੀ

ਵਾਲੇ ਪਾਸੇ ਚੰਗੇ ਕਰਮਾਂ ਦਾ ਅੰਤਲਾ ਫਲ ਮਨੁੱਖਾ ਜਨਮ ਦੀ ਪ੍ਰਾਪਤੀ ਹੈ:

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥੧॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥੧॥ ਰਹਾਉ॥*
*ਕਈ ਜਨਮ ਸੈਲ ਗਿਰਿ ਕਰਿਆ॥*
*ਕਈ ਜਨਮ ਗਰਭ ਹਿਰਿ ਖਰਿਆ॥*
*ਕਈ ਜਨਮ ਸਾਖ ਕਰਿ ਉਪਾਇਆ॥*
*ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥*
*ਸਾਧਸੰਗਿ ਭਇਓ ਜਨਮੁ ਪਰਾਪਤਿ॥*
*ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ॥* *(ਪੰਨਾ ੧੭੬)*

ਤਰੱਕੀ ਦੀ ਪਉੜੀ ਦਾ, ਮਾਨਸ ਜਨਮ, ਅੰਤਲਾ ਡੰਡਾ ਹੈ। ਜੇ ਮਨੁੱਖਾ ਜਨਮ ਧਾਰ ਕੇ ਆਪਣੀ ਤਰੱਕੀ ਦੀ ਰਫ਼ਤਾਰ ਨੂੰ ਜੀਵ ਕਾਇਮ ਰੱਖੇਗਾ ਤਾਂ ਹੋਰ ਵੀ ਉਚੇਰਾ ਮਨੁੱਖ ਬਣੇਗਾ, ਅੰਤ ਨੂੰ ਸੱਚਖੰਡ ਪਧਾਰੇਗਾ। ਅਸੱਤ ਮੰਡਲ ਨੂੰ ਛੱਡ ਕੇ ਸੱਤ ਮੰਡਲ ਵਿਚ ਜਾ ਕੇ ਸਤ ਸਰੂਪ ਹੀ ਹੋ ਜਾਵੇਗਾ ਅਤੇ ਜੇ ਕੁਕਰਮਾਂ ਵਿਚ ਪੈ ਜਾਵੇ ਤਾਂ ਫਿਰ ਹੇਠਾਂ ਨੂੰ ਨਿਘਰੇਗਾ, ਸ਼ਾਇਦ ਰਸਾਤਲ ਵਿਚ ਜਾ ਡਿੱਗੇ:

*ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥*
*ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥੨॥* *(ਪੰਨਾ ੧੦੭੫)*

ਸ੍ਰਿਸ਼ਟੀ ਰਚਨਾ ਬਾਰੇ ਜਦੋਂ ਅਸੀਂ ਜਾਨਣ ਦਾ ਯਤਨ ਕਰਦੇ ਹਾਂ ਤਾਂ ਅਸੀਂ ਵੇਖਦੇ ਹਾਂ ਕਿ ਹੁਕਮ ਹਉਮੈ ਦੇ ਅਸਰ ਹੇਠ ਪਰਮ ਤੱਤ ਦੋ ਰੂਪ ਧਾਰਦਾ ਹੈ, ਇਕ ਆਤਮਾ ਦਾ ਤੇ ਦੂਜਾ ਪ੍ਰਕਿਰਤੀ ਦਾ। ਆਤਮਾ ਤਾਂ ਦੈਵੀ ਗੁਣ ਕਾਇਮ ਰੱਖਦੀ ਹੈ ਅਤੇ ਆਪਣੇ ਅਸਲੇ ਵਿਚ ਢਿਲ ਨਹੀਂ ਪੈਣ ਦਿੰਦੀ। ਸ਼ੁੱਧ ਤੇ ਅਕਹਿ ਰਹਿੰਦੀ ਹੈ। ਇਸ ਲਈ ਬ੍ਰਹਮ ਦੇ ਨੇੜੇ ਹੁੰਦੀ ਹੈ। ਪ੍ਰਕਿਰਤੀ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਦੇ ਅਸਰ ਕਰਕੇ ਸਥੂਲ ਤੇ ਸੂਖਮ ਤੱਤਾਂ ਦਾ ਰੂਪ ਧਾਰਦੀ ਹੈ। ਆਤਮਾ ਦਾ ਤੇ ਪ੍ਰਾਕਿਰਤਿਕ ਤੱਤਾਂ ਦੇ ਸੰਯੋਗ ਦਾ ਨਾਂ ਮਨੁੱਖ (ਜੀਵ) ਹੈ। ਆਤਮਾ ਮਨੁੱਖ ਦੇ ਵਿਚ ਜੀਵ ਆਤਮਾ ਅਖਵਾਉਂਦੀ ਹੈ। ਇਹ ਰੱਬ ਦੀ ਜੋਤ ਹੈ। ਅਕਾਲ ਪੁਰਖੀ ਨੂਰ ਦੀ ਚੰਗਿਆੜੀ ਹੈ। ਰਾਮਕਲੀ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ:

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥*
*ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥*
*ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥*
*ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ॥*
*ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ॥*

*(ਪੰਨਾ ੯੨੧)*

ਸੋ ਸਪਸ਼ਟ ਹੈ ਕਿ ਮਨੁੱਖਾ-ਦੇਹੀ ਦੇ ਦੋ ਵੱਡੇ ਪਹਿਲੂ ਹਨ, ਇਕ ਸਰੀਰ ਤੇ ਦੂਜੀ ਆਤਮਾ, ਹਰਿ ਜੋਤਿ। ਦੋਹਾਂ ਦਾ ਅਸਲਾ ਇਕ ਹੈ। ਸਥੂਲ ਭਾਗ ਰਕਤਬਿੰਦ ਦੇ ਮੇਲ ਤੋਂ ਬਣਨਾ ਸ਼ੁਰੂ ਹੁੰਦਾ ਹੈ। ਸ਼ੈਵ ਮੱਤ ਵਾਲੇ ਤੇ ਵੇਦਾਂਤੀ ਵੀ ਮਨੁੱਖੀ ਸਰੀਰ ਦੀ ਬਣਤਰ ਇਸ ਤਰ੍ਹਾਂ ਹੀ ਦੱਸਦੇ ਹਨ। ਰਕਤ ਇਸਤਰੀ ਦੇ ਸਰੀਰ ਦਾ ਤੇ ਬਿੰਦ ਮਰਦ ਦੇ ਸਰੀਰ ਦਾ ਹਿੱਸਾ ਹੁੰਦਾ ਹੈ। ਇਹ ਦੋਵੇਂ ਜੁਜ ਮਿਲ ਕੇ ਪ੍ਰਫੁਲਤ ਹੁੰਦੇ ਹਨ ਤੇ ਜੀਵ ਆਤਮਾ ਲਈ ਜਾਮਾ (ਸਰੀਰ) ਤਿਆਰ ਕਰਦੇ ਹਨ। ਇਹ ਸਰੀਰ ਅੰਨ ਦੇ ਆਸਰੇ ਕਾਇਮ ਹੈ। "ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥" ਇਸੇ ਲਈ ਇਹ 'ਅੰਨਮਈ ਕੋਸ਼' ਕਹਿਲਾਉਂਦਾ ਹੈ। ਇਹ ਸਭ ਤੋਂ ਬਾਹਰਲਾ ਪਰਦਾ ਹੈ। ਇਸ ਕੋਸ਼ ਵਿਚ ਪੱਠੇ, ਹੱਡੀਆਂ, ਨਾੜੀਆਂ ਮਨੁੱਖੀ ਬਿੰਦ ਵਿਚ ਜੜ ਰੱਖਦੀਆਂ ਹਨ ਤੇ ਤੁਚਾ (ਚਮੜੀ) ਮਾਸ, ਵਾਲ ਆਦਿ ਇਸਤਰੀ ਰਕਤ ਨਾਲ ਸੰਬੰਧਿਤ ਹਨ। ਸਾਰੇ ਸਰੀਰ ਦੇ ਮੰਦਰ ਨੂੰ ਥੰਮ੍ਹਣ ਵਾਲਾ ਪ੍ਰਾਣ (ਸਾਸ) ਹੈ। ਇਹ ਸਾਡੇ ਸਰੀਰ ਦਾ ਇਕ ਹੋਰ ਜੁਜ ਹੈ, ਇਸ ਨੂੰ 'ਪ੍ਰਾਣਮਈ ਕੋਸ਼' ਹਵਾਈ ਪਰਦਾ ਕਹਿੰਦੇ ਹਨ। ਮਨ ਵੀ ਸਰੀਰ ਨਾਲ ਸੰਬੰਧਿਤ ਹੈ। ਇਸ ਤੋਂ ਹੀ ਮਾਨਸਿਕ ਮੰਡਲ ਸ਼ੁਰੂ ਹੁੰਦਾ ਹੈ। ਆਤਮਾ ਦੇ ਸੰਬੰਧ ਕਰਕੇ ਜੋ ਅਦਲਾ-ਬਦਲੀ ਸਰੀਰ ਵਿਚ ਹੁੰਦੀ ਹੈ ਉਹ ਮਨ ਹੈ, ਇਸ ਦਾ ਮੁੱਢ ਪੰਚ ਭੂਤਕ ਸਰੀਰ ਹੀ ਹੈ। ਇਸੇ ਲਈ ਕਿਹਾ ਹੈ, "ਇਹੁ ਮਨੁ ਪੰਚ ਤਤੁ ਤੇ ਜਨਮਾ॥" ਇਹ ਮਨੋਮਈ ਕੋਸ਼ ਹੈ। ਗਿਆਨ ਬੁੱਧੀ ਦਾ ਵਿਸ਼ਾ ਹੈ ਤੇ ਅਨੰਦ ਆਤਮਾ ਦਾ। ਆਤਮਾ ਦੀ ਰੌਂ ਤਾਂ ਸਾਰੇ ਕੋਸ਼ਾਂ ਵਿਚ ਵਗਦੀ ਹੈ, ਪਰ ਉਸ ਦਾ ਖਾਲਸ ਜ਼ਹੂਰ ਆਨੰਦ ਸਰੂਰ ਵਿਚ ਹੈ। ਸਰੀਰ, ਮਿੱਟੀ, ਹਵਾ, ਅੱਗ, ਪਾਣੀ ਦਾ ਮੇਲ ਹੈ। ਇਸ ਵਿਚ ਬੁੱਧੀ ਦਾ ਪ੍ਰਕਾਸ਼ ਹੈ। ਇਹ ਇਕ ਅਜਿਹੀ ਮਸ਼ੀਨ ਹੈ ਜਿਹੜੀ ਪ੍ਰਾਣਾਂ ਦੇ ਆਸਰੇ ਚੱਲਦੀ ਹੈ। ਇਹ ਅਕਾਲ ਪੁਰਖੀ ਜੋਤ ਦਾ ਜ਼ਹੂਰ ਹੈ:

*ਪਉਣੈ ਪਾਣੀ ਅਗਨੀ ਕਾ ਮੇਲੁ॥*
*ਚੰਚਲ ਚਪਲ ਬੁਧਿ ਕਾ ਖੇਲੁ॥*
*ਨਉ ਦਰਵਾਜੇ ਦਸਵਾ ਦੁਆਰੁ॥*
*ਬੁਝੁ ਰੇ ਗਿਆਨੀ ਏਹੁ ਬੀਚਾਰੁ॥*
*ਕਥਤਾ ਬਕਤਾ ਸੁਨਤਾ ਸੋਈ॥*
*ਆਪੁ ਬੀਚਾਰੇ ਸੁ ਗਿਆਨੀ ਹੋਈ॥੧॥*
*ਦੇਹੀ ਮਾਟੀ ਬੋਲੈ ਪਉਣੁ॥*
*ਬੁਝੁ ਰੇ ਗਿਆਨੀ ਮੂਆ ਹੈ ਕਉਣੁ॥* *(ਪੰਨਾ ੧੫੨)*

ਅਸਲ ਵਿਚ ਗੁਰਬਾਣੀ ਵਿਚ ਮਨੁੱਖੀ ਦੇਹੀ ਨੂੰ ਕਾਇਆ, ਹਰਿ ਮੰਦਰ, ਵੱਡਾ ਕਿਲ੍ਹਾ (ਕੋਟ), ਛਿਦ੍ਰ, ਸਲੋਕ, ਸੋਤ, ਦੇਹੀ, ਸਰੀਰ, ਦੇਹੁਰੀ, ਪਿੰਡ, ਨਗਰ, ਘਰ, ਤਨ, ਹਟੜੀ, ਘਟਿ ਆਦਿ ਪ੍ਰਮੁੱਖ ਨਾਵਾਂ ਨਾਲ ਪੇਸ਼ ਕੀਤਾ ਗਿਆ ਹੈ। ਇਸ ਦਾ ਆਧਾਰ ਅਕਾਲ ਪੁਰਖ ਦੀ ਜੋਤ ਜੋ ਜੰਮਦੀ-ਮਰਦੀ ਨਹੀਂ, ਆਤਮਾ ਹੀ ਜੀਵਨ ਹੈ। ਇਹ ਸਰੀਰ ਇਸ ਦਾ ਮੰਦਰ ਹੈ, ਇਹ ਇਸ ਮੰਦਰ ਦੀ ਵਸਨੀਕ ਹੈ:

*ਮਨੁ ਮੰਦਰੁ ਤਨੁ ਸਾਜੀ ਬਾਰਿ॥ ਇਸ ਹੀ ਮਧੇ ਬਸਤੁ ਅਪਾਰ॥* *(ਪੰਨਾ ੧੯੦)*
*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥* *(ਪੰਨਾ ੨੯੩)*
*ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥* *(ਪੰਨਾ ੩੦੯)*

*ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ॥* (ਉਹੀ)
*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥* (ਪੰਨਾ ੬੯੫)
*ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥*
*ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥* (ਪੰਨਾ ੨੦)

ਚੂੰਕਿ ਇਹ ਸਰੀਰ ਬ੍ਰਹਮ ਜੋਤ ਦਾ ਮੰਦਰ ਹੈ, ਇਸ ਨੂੰ ਅਰੋਗ ਤੇ ਸ਼ੁੱਧ ਸਾਫ ਰੱਖਣਾ ਚਾਹੀਦਾ ਹੈ। "ਕਾਇਆ ਪਵਿਤ ਹੈ ਸਰੀਰ॥" ਸਰੀਰ ਨੂੰ ਮਨ, ਬਚ, ਕਰਮ ਕਰਕੇ ਮਲੀਨ ਨਹੀਂ ਹੋਣ ਦੇਣਾ ਚਾਹੀਦਾ। ਲਗਪਗ ਹਰ ਧਰਮ ਨੇ ਇਸ ਦੀ ਸ਼ੁੱਧਤਾ 'ਤੇ ਜ਼ੋਰ ਦਿੱਤਾ ਹੈ। ਈਸਾਈ ਮਹਾਂਪੁਰਖ ਸੇਂਟ ਪਾਲ ਨੇ ਵੀ ਲਿਖਿਆ ਹੈ ਕਿ ਚੂੰਕਿ ਸਰੀਰ ਰੱਬ ਦਾ ਮੰਦਰ ਹੈ, ਇਸ ਲਈ ਇਸ ਨੂੰ ਪਵਿੱਤਰ ਰੱਖਣਾ ਤੇ ਇਸ ਦੀ ਪਵਿੱਤਰਤਾ ਨੂੰ ਕਾਇਮ ਰੱਖਣਾ ਮਨੁੱਖ ਦਾ ਪਰਮ ਧਰਮ ਹੈ। ਮਲੀਨ ਖਿਆਲਾਂ ਤੇ ਭੈੜੇ ਸ਼ਬਦਾਂ ਤੇ ਕੁਕਰਮਾਂ ਨਾਲ ਇਸ ਨੂੰ ਗੰਦਾ ਨਹੀਂ ਕਰਨਾ ਚਾਹੀਦਾ। ਐਪਿਕਟੀਵ ਨੇ ਵੀ ਕਿਹਾ ਹੈ ਕਿ ਹੇ ਮਨੁੱਖ! ਤੇਰੇ ਅੰਦਰ ਰੱਬ ਹੈ ਤੇ ਤੈਨੂੰ ਪਤਾ ਨਹੀਂ ਕਿ ਤੂੰ ਆਪਣੇ ਭੈੜੇ ਬਚਨਾਂ ਤੇ ਮਲੀਨ ਕਰਮਾਂ ਨਾਲ ਰੱਬ ਦੀ ਬੇਅਦਬੀ ਤੇ ਨਿਰਾਦਰੀ ਕਰ ਰਿਹਾ ਹੈਂ। ਗੁਰਬਾਣੀ ਤਾਂ ਐਲਾਨ ਕਰਦੀ ਹੈ ਕਿ:

*ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥* (ਪੰਨਾ ੧੧੫੯)

ਇਸ ਲਈ ਇਸ ਦੇਹੀ ਨੂੰ ਆਤਮਘਾਤ ਨਾਲ, ਕਰੜੀਆਂ ਤਪੱਸਿਆਵਾਂ ਨਾਲ ਜਾਂ ਹੋਰ ਅਨੇਕਾਂ ਤਰ੍ਹਾਂ ਦੇ ਤਸੀਹੇ ਦੇ ਕੇ ਰੱਬ ਦੀ ਪ੍ਰਾਪਤੀ ਦਾ ਰਾਹ ਦੱਸਣਾ ਆਪਣੇ ਆਪ ਵਿਚ ਹੀ ਮੂਰਖਤਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ ਕਿ ਇਹ ਸਰੀਰ ਮਨੁੱਖ ਕੋਲ ਵਾਹਿਗੁਰੂ ਦੀ ਬਹੁਤ ਕੀਮਤੀ ਵਸਤੂ ਅਮਾਨਤ ਹੈ, ਇਸ ਦੀ ਸਾਂਭ-ਸੰਭਾਲ ਕਰਨਾ ਮਨੁੱਖੀ ਕਰਤੱਵ ਹੈ। ਗੁਰਬਾਣੀ ਵਿਚ ਮਨੁੱਖੀ ਸਰੀਰ ਨੂੰ ਸਹੀ ਤੇ ਕਾਇਮ ਰੱਖਣ ਸੰਬੰਧੀ ਅਨੇਕਾਂ ਹਵਾਲੇ ਆਏ ਹਨ। ਭਗਤ ਧੰਨਾ ਜੀ ਦਾ "ਗੋਪਾਲ ਤੇਰਾ ਆਰਤਾ" ਵਾਲਾ ਸ਼ਬਦ ਤੇ ਭਗਤ ਕਬੀਰ ਜੀ ਦਾ "ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥" ਇਨ੍ਹਾਂ ਸਰੀਰਕ ਲੋੜਾਂ ਦੀ ਪੂਰਤੀ ਵੱਲ ਠੋਸ ਇਸ਼ਾਰੇ ਹਨ। ਗੁਰਮਤਿ ਸਰੀਰ ਨੂੰ ਕਾਇਮ ਰੱਖਣ ਤਕ ਤਾਂ ਸਹੀ ਮੰਨਦੀ ਹੈ, ਪਰੰਤੂ ਚੰਦ ਖੁਸ਼ੀਆਂ ਵਿਚ ਗਲਤਾਨ ਹੋ ਕੇ ਆਪਣੇ ਆਤਮਿਕ ਜੀਵਨ ਨੂੰ ਭੁੱਲ ਜਾਣ ਨੂੰ, "ਕਰਤੂਤਿ ਪਸੂ ਕੀ ਮਾਨਸ ਜਾਤ॥" ਕਹਿ ਕੇ ਆਗਾਹ ਕਰਦੀ ਹੈ ਕਿ ਅਸਲ ਜੀਵਨ ਤਾਂ ਆਤਮਿਕ ਜੀਵਨ ਹੈ। ਅਜਿਹਾ ਜੀਵਨ ਅਗਿਆਨ ਭਰਪੂਰ ਤੇ ਪਸ਼ੂਪਣ ਹੋਵੇਗਾ। ਮਨੁੱਖ ਪਸ਼ੂ ਵਾਂਗ ਜੀਵਿਆ ਤਾਂ ਗਿਰ ਗਿਆ। ਮਨੁੱਖ ਜਾਤਿ ਤਾਂ ਉੱਚੀ ਤੇ ਸੁੱਚੀ ਹੈ। ਸਭ ਤੋਂ ਉੱਚੀ:

*ਅਵਰ ਜੋਨਿ ਤੇਰੀ ਪਨਿਹਾਰੀ॥*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* (ਪੰਨਾ ੩੭੪)

ਸਾਡਾ ਸਰੀਰ ਇਕ ਤਰ੍ਹਾਂ ਦਾ ਮਹਿਮਾਨ ਹੈ। ਇਸ ਨੂੰ ਲੋੜੀਂਦੀ ਖੁਰਾਕ ਦੇ ਕੇ ਆਪਣੇ ਅੰਗ-ਸੰਗ ਰੱਖਣਾ ਹੈ, ਦਿੱਤੀ ਮਿਆਦ ਤੀਕ, ਇਹ ਵਿਚਾਰਾ ਵਟਾਊ ਹੈ। ਇਸ ਨੇ ਤਾਂ ਚਲੇ ਜਾਣਾ ਹੈ, ਕਿਉਂਕਿ ਜਿਹੜਾ ਘੜਿਆ ਗਿਆ ਹੈ ਉਸ ਨੇ ਭੱਜਣਾ ਜ਼ਰੂਰ ਹੈ:

*ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਏ॥* (ਪੰਨਾ ੫੮੪)

ਸਰੀਰ ਦਾ ਹੱਦ ਸਿਰਾ ਸੂਖ਼ਮਤਾ ਦੇ ਰੂਪ ਵਿਚ ਮਨ ਹੈ। ਸਰੂਰ ਤੇ ਮਨ ਇਕੋ ਲੜੀ ਦੇ ਦੋ ਸਿਰੇ ਹਨ। ਮਨ ਚਾਹੇ ਪੰਜਾਂ ਤੱਤਾਂ ਤੋਂ ਹੀ ਜਨਮਿਆ ਹੈ, ਪਰ ਵਾਸਤਵ ਰੂਪ ਵਿਚ ਮਨ ਵੀ ਜੋਤਿ ਰੂਪ ਹੀ ਹੈ, ਗੁਰਵਾਕ ਹੈ:

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* (ਪੰਨਾ ੪੪੧)

ਅਰਥਾਤ, ਮਨ ਦਾ ਅਖੀਰਲਾ ਸਿਰਾ ਆਤਮਾ ਨਾਲ ਜਾ ਮਿਲਦਾ ਹੈ। ਫਿਰ ਇਉਂ ਸਮਝੋ ਕਿ ਜਿੱਥੇ ਸਰੀਰ ਮੁੱਕਦਾ ਹੈ, ਉੱਥੋਂ ਮਨ ਸ਼ੁਰੂ ਹੁੰਦਾ ਹੈ ਤੇ ਜਿਥੇ ਮਨ ਮੁਕਦਾ ਹੈ, ਉਥੇ ਆਤਮਾ ਸ਼ੁਰੂ ਹੁੰਦੀ ਹੈ। ਪਰ ਇਨ੍ਹਾਂ ਵਿਚ ਫ਼ਰਕ ਕਿਸਮ ਦਾ ਨਹੀਂ, ਦਰਜੇ ਦਾ ਹੈ। ਪੱਥਰ, ਬ੍ਰਿਛ, ਪਸ਼ੂ ਤੇ ਮਨੁੱਖ ਇਹ ਚਾਰ ਦਰਜੇ ਹਨ। ਸਭ ਵਿਚ ਆਤਮਾ ਹੈ, ਫਿਰ ਵੀ ਅਸੀਂ ਪੱਥਰ ਨੂੰ ਜੜ੍ਹ ਤੇ ਮਨੁੱਖ ਨੂੰ ਚੇਤੰਨ ਕਹਿੰਦੇ ਹਾਂ। ਇਹੀ ਫ਼ਰਕ ਦਰਜੇ ਦਾ ਹੈ, ਗੁਣ ਦਾ ਹੈ, ਜਾਤ ਦਾ ਨਹੀਂ। ਸੋ ਗੁਰਬਾਣੀ ਅਨੁਸਾਰ ਮਨੁੱਖ ਬਾਕੀ ਦੇ ਬ੍ਰਹਿਮੰਡ ਤੋਂ ਭਿੰਨ ਤਾਂ ਪ੍ਰਤੀਤ ਹੁੰਦਾ ਹੈ, ਪਰ ਬਿਲਕੁਲ ਵੱਖਰਾ ਨਹੀਂ ਹੈ। ਸਾਰੇ ਬ੍ਰਹਿਮੰਡ ਵਿਚ ਏਕਤਾ ਹੈ ਤੇ ਅਨੇਕਤਾ ਵੀ ਹੈ। ਪਰ ਅਸਲ ਏਕਤਾ ਹੀ ਹੈ। ਇਸੇ ਤਰ੍ਹਾਂ ਆਤਮਾ ਤੱਤ ਹੈ ਤੇ ਉਸ ਦਾ ਸੰਬੰਧ ਮਨ ਤੇ ਸਰੀਰ ਨਾਲ ਹੈ, ਵੇਖਣ ਵਿਚ ਭਿੰਨ-ਭਿੰਨ ਪਰ ਅਸਲਾ ਇਕੋ ਹੈ। ਮਨੁੱਖਾ-ਦੇਹੀ ਵਿਚ ਨਾਮ ਰੂਪੀ ਅਸੰਖ ਵਸਤਾਂ ਹਨ। ਸ੍ਰੀ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ:

*ਇਸੁ ਕਾਇਆ ਅੰਦਰਿ ਵਸਤੁ ਅਸੰਖਾ॥*
*ਗੁਰਮੁਖਿ ਸਾਚੁ ਮਿਲੈ ਤਾ ਵੇਖਾ॥*
*ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ॥੩॥* (ਪੰਨਾ ੧੧੦)

ਗੁਰਮਤਿ ਵਿਚ ਇਹ ਤਨ-ਦੇਹੀ ਨੂੰ ਸੋਧ ਕੇ ਮਨ ਨੂੰ ਗੁਰ-ਸ਼ਬਦ ਵਿਚ ਲਾਉਣ ਨਾਲ ਹੀ ਮਨੁੱਖਾ ਜੀਵਨ ਦਾ ਉਦੇਸ਼ ਪ੍ਰਾਪਤ ਹੋ ਸਕਦਾ ਹੈ। ਪ੍ਰੰਤੂ ਇਹ ਗੁਰੂ ਜੀ ਦੀ ਅਪਾਰ ਬਖਸ਼ਿਸ਼ ਤੇ ਅਥਾਹ ਹਿਤ ਕਰਕੇ ਹੀ ਸੰਭਵ ਹੈ:

*ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ॥*
*ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ*
*ਪਾਈਐ ਗੁਰ ਕੈ ਹੇਤਿ ਅਪਾਰਿ॥* (ਪੰਨਾ ੪੨੨)

(੧੧/੨੦੦੪)



# ਤਨ ਤੇ ਮਨ

ਅਕਾਲ ਪੁਰਖ ਦੇ ਦੋ ਰੂਪ ਹਨ ਨਿਰਗੁਣ ਤੇ ਸਰਗੁਣ। ਨਿਰਗੁਣ ਸੂਖਮ ਤੇ ਸਰਗੁਣ ਅਸਥੂਲ ਹੈ। ਇਸ ਤਰ੍ਹਾਂ ਸਾਡੇ ਵੀ ਦੋ ਵਜੂਦ ਹਨ- ਤਨ ਤੇ ਮਨ। ਤਨ ਅਸਥੂਲ ਹੈ ਤੇ ਮਨ ਸੂਖਮ। ਤਨ ਦੀਆਂ ਲੋੜਾਂ ਵੀ ਅਸਥੂਲ ਹਨ ਤੇ ਮਨ ਦੀਆਂ ਸੂਖਮ।

ਸੰਸਾਰ ਤਨ ਦੀ ਲੋੜ ਹੈ- ਨਿਰੰਕਾਰ ਮਨ ਦੀ ਲੋੜ ਹੈ।

ਤਨ ਦੀਆਂ ਲੋੜਾਂ ਧਨ ਨਾਲ ਪੂਰੀਆਂ ਹੁੰਦੀਆਂ ਹਨ। ਮਨ ਦੀਆਂ ਲੋੜਾਂ ਧਰਮ ਨਾਲ ਪੂਰੀਆਂ ਹੋਣਗੀਆਂ। ਤਨ ਬਾਹਰ ਭੱਜੇ ਤੇ ਸੰਸਾਰ ਨਾਲ ਸੰਬੰਧ ਜੁੜਦਾ ਹੈ ਮਨ ਅੰਤਰਮੁਖੀ ਹੋਵੇ ਤਾਂ ਨਿਰੰਕਾਰ ਨਾਲ ਸੰਬੰਧ ਜੁੜਦਾ ਹੈ। ਕੁਝ ਵਿਸ਼ੇਸ਼ ਲਖਸ਼/ਚਿੰਨ੍ਹ ਤਨ ਦੀ ਸੁੰਦਰਤਾ ਦੇ ਪ੍ਰਤੀਕ ਹਨ।

ਕੁਝ ਦੈਵੀ ਗੁਣ ਮਨ ਦਾ ਸੁਹੱਪਣ ਹਨ। ਤਨ ਨੂੰ ਰਹਿਣ ਲਈ ਮਕਾਨ ਚਾਹੀਦਾ ਹੈ। ਮਨ ਦਾ ਵੀ ਆਪਣਾ ਠਿਕਾਣਾ ਹੈ। ਤਨ ਦੀ ਆਪਣੀ ਔਲਾਦ ਹੈ। ਮਨ ਦੀ ਆਪਣੀ ਸੰਤਾਨ ਹੈ।

ਕਈ ਯਤਨ ਕਰਕੇ ਤਨ ਦੇ ਰਹਿਣ ਲਈ ਸੁੰਦਰ ਮਹੱਲ ਖੜ੍ਹੇ ਕਰ ਲੈਂਦੇ ਹਨ। ਮਨ ਦਾ ਆਪਣਾ ਸੁਖ ਮਹੱਲ ਹੈ:

*ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥* (ਪੰਨਾ ੫੯੫)

ਪ੍ਰਾਲਬਧ-ਹੀਨ ਮਨੁੱਖ ਕੁੱਲੀ ਵਿਚ ਤੇ ਗੰਦੀ ਥਾਂ 'ਤੇ ਰਹਿੰਦਾ ਹੈ। ਗਿਆਨਹੀਨ ਮਨ ਵੀ ਤ੍ਰਿਸ਼ਨਾ ਦੀ ਗੰਦੀ ਛੱਪੜੀ ਵਿਚ ਰਹਿੰਦਾ ਹੈ।

ਤਨ ਤੋਂ ਉਤਪੰਨ ਹੋਈ ਔਲਾਦ ਕੋਈ ਚੰਗੀ ਹੁੰਦੀ ਹੈ, ਕੋਈ ਮਾੜੀ। ਚੰਗੀ ਔਲਾਦ ਖਾਨਦਾਨ ਦਾ ਨਾਮ ਰੋਸ਼ਨ ਕਰਦੀ ਹੈ ਤੇ ਭੈੜੀ ਔਲਾਦ ਦਾਗ਼ੀ ਕਰਦੀ ਹੈ।

ਕੁਲ ਦਾ ਅਪਜੱਸ ਮਿਟ ਜਾਂਦਾ ਹੈ, ਸਤ ਪੁੱਤਰ ਦੇ ਜਨਮ ਨਾਲ:

*ਅਪਜਸੰ ਮਿਟੰਤ ਸਤ ਪੁਤ੍ਰਹ॥ ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ॥* (ਪੰਨਾ ੧੩੬੦)

ਮਾੜੀ ਔਲਾਦ ਕੁਲ ਨੂੰ ਕਲੰਕਿਤ ਕਰਦੀ ਹੈ। ਤਨ ਦੇ ਤਲ 'ਤੇ ਕਿਸੇ-ਕਿਸੇ ਦੀ ਔਲਾਦ ਮਾੜੀ ਹੁੰਦੀ ਹੈ ਪਰ ਮਨ ਦੀ ਔਲਾਦ ਤਾਂ ਬਹੁਤਿਆਂ ਦੀ ਮਾੜੀ ਹੈ ਤੇ ਮਨ ਦੇ ਰਹਿਣ ਦੀ ਥਾਂ ਵੀ ਬਹੁਤ ਗੰਦੀ ਹੈ।

ਕਿਰਤ ਕਰਕੇ ਤਨ ਦੀ ਪਾਲਣਾ ਕਰਨੀ ਹੈ ਤੇ ਆਪਣੇ ਬੱਚਿਆਂ ਦਾ ਪਾਲਣ-ਪੋਸ਼ਣ ਕਰਨਾ ਹੈ। ਕੀਰਤੀ ਕਰਕੇ ਤਾਂ ਮਨ ਦੀ ਭੈੜੀ ਔਲਾਦ ਖ਼ਤਮ ਕਰਨੀ ਹੈ ਤੇ ਮਨ ਦੇ ਰਹਿਣ ਦੀ ਗੰਦੀ ਥਾਂ ਨੂੰ ਅੱਗ ਲਾ ਕੇ ਸਾੜਨਾ ਹੈ।

ਜਪ ਤੋਂ ਤਪ ਪੈਦਾ ਹੁੰਦਾ ਹੈ। ਤੇਜ ਪ੍ਰਗਟ ਹੁੰਦਾ ਹੈ। ਜਿਤਨੀ ਮਾਤਰਾ ਵਿਚ ਜਪ ਵਧਦਾ ਹੈ-

ਤਪ ਤੇਜ ਵੀ ਉਤਨਾ ਉਜਾਗਰ ਹੁੰਦਾ ਹੈ। ਬਾਹਰ ਪਈ ਗੰਦਗੀ ਨੂੰ ਅੱਗ ਨਾਲ ਸਾੜਿਆ ਜਾਂਦਾ ਹੈ- ਅੰਦਰ ਦੀ ਗੰਦ (ਵਿਕਾਰਾਂ) ਨੂੰ ਤਪ ਨਾਲ ਜਲਾਇਆ ਜਾਂਦਾ ਹੈ।

ਤਨ ਦੀ ਜੋ ਔਲਾਦ ਹੁੰਦੀ ਹੈ ਉਸ ਦੇ ਬਕਾਇਦਾ ਨਾਮ ਰੱਖੇ ਜਾਂਦੇ ਹਨ। ਮਨ ਤੋਂ ਜੋ ਔਲਾਦ ਉਤਪੰਨ ਹੋਈ ਹੈ- ਉਸ ਦੇ ਵੀ ਨਾਮ ਹਨ।

ਮਨ ਨੇ ਪੰਜ ਪੁੱਤਰ ਪੈਦਾ ਕੀਤੇ ਹਨ ਤੇ ਪੰਜੇ ਹੀ ਭੈੜੇ ਹਨ।

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ- ਇਹ ਪੰਜੇ ਮਨ ਦੀ ਉਪਜ ਹਨ। ਮਨ ਵਿਚਾਰਾਂ ਦੀ ਪੂਰਤੀ ਕਰਦਾ ਹੈ। ਕਾਮ, ਕ੍ਰੋਧ, ਲੋਭ- ਇਹ ਫੁਰਨੇ ਵਿਚਾਰ ਦੀ ਤਰ੍ਹਾਂ ਮਨ 'ਚੋਂ ਪੈਦਾ ਹੁੰਦੇ ਹਨ। ਇਨ੍ਹਾਂ ਫੁਰਨਿਆਂ ਨੂੰ ਸਾੜਨਾ ਹੈ।

ਜਿਸ ਤ੍ਰਿਸ਼ਨਾ ਦੀ ਝੁੱਗੀ ਵਿਚ ਮਨ ਰਹਿੰਦਾ ਹੈ, ਇਸ ਨੂੰ ਵੀ ਅਗਨ ਭੇਟ ਕਰਨਾ ਹੈ। ਜੋ ਆਪਣੇ ਮਨ ਦੀ ਭੈੜੀ ਔਲਾਦ ਨਹੀਂ ਸਾੜ ਸਕਿਆ, ਉਹ ਦੂਜਿਆਂ ਦੀ ਜਿਸਮਾਨੀ ਔਲਾਦ ਸਾੜਦਾ ਤੇ ਤੜਫਾਂਦਾ ਹੈ। ਜੋ ਮਨ ਦੀ ਝੁੱਗੀ ਤ੍ਰਿਸ਼ਨਾ ਨੂੰ ਨਹੀਂ ਸਾੜ ਸਕਿਆ, ਉਹ ਦੂਜਿਆਂ ਦੇ ਮਹੱਲ ਅਗਨ ਭੇਟ ਕਰ ਜਲਾਂਦਾ ਹੈ। ਜਲਾਉਣ ਦੀਆਂ ਰੁਚੀਆਂ ਮਨੁੱਖ ਅੰਦਰ ਹਨ। ਅਗਰ ਰੁਚੀਆਂ ਬਾਹਰਮੁਖੀ ਹੋ ਜਾਣ ਤਾਂ ਬਾਹਰ ਤਬਾਹੀ ਮੱਚ ਜਾਂਦੀ ਹੈ ਤੇ ਲੋਕਾਈ ਤ੍ਰਾਹ-ਤ੍ਰਾਹ ਕਰ ਉਠਦੀ ਹੈ। ਪਰ ਇਹ ਸਾੜਨ ਦੀਆਂ ਰੁਚੀਆਂ ਅਗਰ ਅੰਦਰ-ਮੁਖੀ ਹੋ ਜਾਣ ਤਾਂ ਮਨ ਦੀ ਭੈੜੀ ਔਲਾਦ ਜਲ ਕੇ ਸੁਆਹ ਹੁੰਦੀ ਹੈ ਤੇ ਇਕ ਪਰਮ ਅਨੰਦ ਦੀ ਛਬੀ ਅੰਦਰ ਬਣਦੀ ਹੈ, ਪਰ ਜਪ ਤੋਂ ਤਪ ਤਪਸ਼ ਪੈਦਾ ਕਰਕੇ ਕੋਈ ਵਿਰਲਾ ਹੀ ਮਨ ਦੀ ਦੁਨੀਆਂ ਸਾੜ, ਅਨੰਦ ਮਾਣਦਾ ਹੈ - ਅਧਿਕ ਤਾਂ ਬਾਹਰ ਹੀ ਅੱਗ ਲਾਈ ਫਿਰਦੇ ਹਨ:

*ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ॥*
*ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ॥* *(ਪੰਨਾ ੧੩੬੬)*

ਐਸਾ ਵਿਰਲਾ ਕੋਈ ਮਾਈ ਦਾ ਲਾਲ ਪ੍ਰਿਥਵੀ 'ਤੇ ਆਉਂਦਾ ਹੈ ਜੋ ਜਪ ਤੋਂ ਤਪ ਪੈਦਾ ਕਰਕੇ ਆਪਣੇ ਮਨ ਦੇ ਬਣੇ ਹੋਏ ਪੁਰਾਣੇ ਸੰਸਕਾਰਾਂ ਦੇ ਘਰ ਨੂੰ ਅੱਗ ਲਾਂਦਾ ਹੈ ਤੇ ਪੰਜ ਕਾਮ ਆਦਿਕ ਪੁੱਤਰਾਂ ਨੂੰ ਸਾੜ ਕੇ ਈਸ਼ਵਰੀ ਲੀਨਤਾ ਦਾ ਅਨੰਦ ਮਾਣਦਾ ਹੈ।

ਜਨਮਾਂ-ਜਨਮਾਂ ਤੋਂ ਬਣੇ ਸੰਸਕਾਰ ਜਿਸ ਵਿਚ ਤ੍ਰਿਸ਼ਨਾ ਮੂਲ ਰੂਪ ਵਿਚ ਹੈ ਜਿਤਨੇ ਤਕ ਇਨ੍ਹਾਂ ਨੂੰ ਨਾ ਸਾੜੀਏ- ਜਨਮ-ਮਰਨ ਮਿਟਦਾ ਨਹੀਂ ਹੈ। ਤਨ ਮੁਰਦਾ ਹੋ ਜਾਏ ਤਾਂ ਸਾੜਿਆ ਜਾਂਦਾ ਹੈ ਪਰ ਮਨ ਤੇ ਉਸ ਦੀ ਔਲਾਦ ਤਾਂ ਜਪ ਦੇ ਤਪ ਨਾਲ ਹੀ ਮਰੇਗੀ।

ਸਰੀਰ ਜੈਸੇ-ਜੈਸੇ ਬੁੱਢਾ ਹੁੰਦਾ ਹੈ-ਮਨ ਵੈਸੇ-ਵੈਸੇ ਜਵਾਨ ਹੁੰਦਾ ਹੈ। ਬੁੱਢੇ ਤਨ ਤੇ ਜਵਾਨ ਮਨ ਦਾ ਕਾਬੂ ਆਵਨਾ ਔਖਾ ਹੋ ਜਾਂਦਾ ਹੈ। ਤਨ ਦੇ ਅੰਤ ਤੋਂ ਪਹਿਲਾਂ, ਮਨ ਦਾ ਅੰਤ ਹੋਵੇ। ਤਨ ਦੇ ਦਾਹ-ਸੰਸਕਾਰ ਤੋਂ ਪਹਿਲਾਂ ਮਨ ਦਾ ਦਾਹ-ਸੰਸਕਾਰ ਹੋਵੇ ਤਾਂ ਹੀ ਪਰਮ-ਪਦ ਨਸੀਬ ਹੁੰਦਾ ਹੈ।

ਪਰਮ ਗੁਰ ਸ਼ਬਦ ਵੀਚਾਰ ਤੇ ਸਾਵਧਾਨੀ ਜਦ ਜੀਵਨ ਵਿਚ ਲਿਆਈਦੀ ਹੈ ਤਾਂ ਬ੍ਰਹਮ-ਅਗਨ ਪੈਦਾ ਹੋ, ਮਨ ਦੀ ਦੁਨੀਆਂ ਜਲ ਕੇ ਖਾਕ ਹੁੰਦੀ ਹੈ ਤਾਂ ਆਤਮ-ਸੁਗੰਧੀ ਪ੍ਰਭੂ ਦੇ ਦੇਸ਼ ਪੁੱਜ ਜਾਂਦੀ ਹੈ ਤੇ ਖਾਕ ਹੱਡੀਆਂ ਫੁੱਲ ਪਿੱਛੇ ਰਹਿ ਜਾਂਦੇ ਹਨ; ਫੁੱਲ ਅਸਥੂਲ ਹਨ- ਅੱਗੇ ਨਹੀਂ ਜਾ ਸਕਦੇ- ਸੁਗੰਧੀ ਹੀ ਅੱਗੇ ਜਾਂਦੀ ਹੈ। ਇਸ ਤਰ੍ਹਾਂ ਦਾ ਮਨੁੱਖ ਬ੍ਰਹਮ-ਜੋਤੀ ਨੂੰ ਪਾਰਬ੍ਰਹਮ ਜੋਤੀ ਵਿਚ ਲੀਨ ਕਰ, ਸੰਪੂਰਨ ਹੋ ਜਾਂਦਾ ਹੈ:

*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥* (ਪੰਨਾ ੮੪੬)

## ਜੀਵਨ ਤੇ ਮੌਤ

ਤੱਤਾਂ ਦਾ ਜੋੜ ਤੇ ਮਨੁੱਖੀ ਸਰੀਰ ਅੰਦਰ ਚੱਲ ਰਹੀ ਪ੍ਰਾਣਾਂ ਦੀ ਹਰਕਤ ਨੂੰ ਜੀਵਨ ਆਖਿਆ ਜਾਂਦਾ ਹੈ। ਜੋ ਵੀ ਤਨ ਧਾਰੀ ਜੀਵ ਹਨ, ਉਹ ਇਸੇ ਤਰ੍ਹਾਂ ਦਾ ਜੀਵਨ ਹੀ ਜੀਉ ਰਹੇ ਹਨ। ਇਸ ਵਾਸਤੇ ਇਸ ਜੀਵਨ ਵਿਚ ਮੌਤ ਦਾ ਭੈ ਬਣਿਆ ਰਹਿੰਦਾ ਹੈ।

ਜੇ ਗਹਿਰੇ ਤਲ ਵਿਚ ਝਾਤ ਮਾਰੀਏ ਤਾਂ ਮੰਗ ਜੀਵਨ ਦੀ ਹੈ ਤੇ ਭੈ ਮੌਤ ਦਾ ਹੈ। ਜਿਤਨੀ ਜੀਵਨ ਦੀ ਚਾਹਤ ਪ੍ਰਬਲ ਹੋਵੇਗੀ, ਉਤਨਾ ਹੀ ਮੌਤ ਦਾ ਭੈ ਭਾਰੀ ਹੋਵੇਗਾ। ਜੀਵਨ ਬੇਰਸ ਹੋਵੇ, ਸਰੀਰ ਜਰਜਰਾ ਹੋ ਜਾਵੇ, ਰੋਗਾਂ ਤੇ ਸੋਗਾਂ ਤੋਂ ਇਲਾਵਾ ਹੋਰ ਕੁਝ ਨਾ ਹੋਵੇ ਤਾਂ ਵੀ ਮਨੁੱਖ ਜੀਵਨ ਚਾਹੁੰਦਾ ਹੈ। ਜੀਵਨ ਦੀ ਚਾਹ ਗਹਿਰੀ ਤੇ ਬਹੁਤ ਪ੍ਰਬਲ ਹੈ। ਜੀਵਨ ਤੋਂ ਉੱਚੀ ਵਸਤੂ ਜਦ ਤਕ ਪ੍ਰਾਪਤ ਨਾ ਹੋਵੇ ਇਹ ਚਾਹਤ ਬਣੀ ਰਹਿੰਦੀ ਹੈ ਤੇ ਨਾਲੇ ਮੌਤ ਭੈ-ਭੀਤ ਰੱਖਦੀ ਹੈ।

ਅਨੰਤ ਕਾਲ ਤੋਂ ਮਨੁੱਖ ਇਸ ਕੋਸ਼ਿਸ਼ ਵਿਚ ਰਿਹਾ ਹੈ ਕਿ ਕੋਈ ਐਸੀ ਵਸਤੂ ਲੱਭ ਪਵੇ, ਜਿਸ ਨਾਲ ਮੌਤ ਆਵੇ ਹੀ ਨਾ ਤੇ ਮੈਂ ਸਦੀਵ ਜ਼ਿੰਦਾ ਰਵ੍ਹਾਂ। ਜੀਵਨ ਦੀ ਸਾਰੀ ਸ਼ਕਤੀ ਇਸ ਖੋਜ ਵਿਚ ਨਸ਼ਟ ਹੁੰਦੀ ਰਹੀ ਕਿ ਮੈਂ ਬਹੁਤਾ ਜੀਉਂ ਸਕਾਂ। ਜੀਵਨ ਸਾਰਾ ਜੀਉਣ ਦੀ ਚਾਹ ਵਿਚ ਨਸ਼ਟ ਹੋਇਆ। ਬੜੇ-ਬੜੇ ਯੋਗੀ ਤੇ ਤਪੀਸਰ ਵੀ ਉਮਰ ਲੰਬੀ ਕਰਨ ਦੇ ਸਾਧਨਾਂ ਵਿਚ ਜੁਟੇ ਰਹੇ। ਧਨਾਢ ਬੰਦੇ ਕੁਸ਼ਤੇ ਖਾ, ਜਰਜ਼ਰੇ ਸਰੀਰ ਨੂੰ ਹੋਰ ਜ਼ਿੰਦਾ ਰੱਖਣ ਦੇ ਆਹਰ ਵਿਚ ਲੱਗੇ ਰਹੇ।

ਜੀਵਨ ਲੰਬਾ ਹੋਵੇ ਇਹ ਤਾਂ ਹਰ ਇਕ ਦੀ ਕੋਸ਼ਿਸ਼ ਰਹੀ ਹੈ। ਜੀਵਨ ਸਫਲ ਹੋ ਸਕੇ ਤੇ ਜੀਵਨ ਕਿਸ ਵਾਸਤੇ ਹੈ, ਇਸ ਦੀ ਫਿਕਰ ਕਿਸੇ ਵੀ ਨਾ ਕੀਤੀ। ਜੀਵਨ ਵਿਚੋਂ ਮੌਤ ਨਿਕਲ ਜਾਵੇ ਇਹ ਹਰ ਇਕ ਦੀ ਕੋਸ਼ਿਸ਼ ਰਹੀ।

ਜਗਤ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਮਹਾਨ ਅਨੁਭਵ ਜਗਤ ਦੇ ਸਾਹਮਣੇ ਰੱਖਿਆ ਕਿ ਜੇ ਮੌਤ ਨੂੰ ਖਿੜੇ-ਮੱਥੇ ਕਬੂਲ ਕਰ ਲਿਆ ਜਾਵੇ ਤਾਂ ਜੀਵਨ ਵਿਚੋਂ ਮੌਤ ਦਾ ਭੈ ਖਤਮ ਹੋ ਕੇ ਪਰਮ ਜੀਵਨ ਨੂੰ ਮਨੁੱਖ ਪ੍ਰਾਪਤ ਹੁੰਦਾ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* (ਪੰਨਾ ੧੧੦੨)

ਗੁਰਬਾਣੀ ਨੇ ਮਨੁੱਖੀ ਜੀਵਨ ਨੂੰ ਇਕ ਪਦਾਰਥ, ਇਕ ਅਵਸਰ ਅਥਵਾ ਇਕ ਵਡਮੁੱਲਾ ਰਤਨ ਆਖਿਆ ਹੈ। ਮੂਰਖ ਮਨ ਇਸ ਪਦਾਰਥ ਨੂੰ ਮਿੱਟੀ ਵਿਚ ਰੋਲ ਰਿਹਾ ਹੈ। ਅਵਸਰ ਹੱਥੋਂ ਗਵਾ ਰਿਹਾ ਹੈ ਤੇ ਰਤਨ ਨੂੰ ਕਉਡੀਆਂ ਬਦਲੇ ਵੇਚ ਰਿਹਾ ਹੈ:

*ਜਨਮੁ ਪਦਾਰਥੁ ਖੋਇ ਗਵਾਰਾ॥* (ਪੰਨਾ ੬੨੬)
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* (ਪੰਨਾ ੧੨)
*ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥* (ਪੰਨਾ ੧੫੬)

ਨੀਂਦ ਤੇ ਮੌਤ ਨੂੰ ਬਰਾਬਰ ਆਖਿਆ ਜਾਂਦਾ ਹੈ। ਜਦ ਮਨੁੱਖ ਗਹਿਰੀ ਨੀਂਦ ਸੌਂ ਜਾਂਦਾ ਹੈ ਤਾਂ ਪਰਿਵਾਰ ਤੇ ਸੰਸਾਰ ਨਾਲ ਸੰਬੰਧ ਟੁੱਟ ਜਾਂਦਾ ਹੈ। ਮੌਤ ਨਾਲ ਵੀ ਸੰਬੰਧ ਟੁੱਟ ਜਾਂਦੇ ਹਨ, ਪਰ ਨੀਂਦ ਆਵੇ ਮਨੁੱਖ ਦੁਖੀ ਨਹੀਂ ਹੁੰਦਾ, ਮੌਤ ਆਵੇ ਤਾਂ ਰੋਂਦਾ ਹੈ।

ਨੀਂਦ ਆਵਣ ਲੱਗਿਆਂ ਇਹ ਖਿਆਲ ਬਣਿਆ ਰਹਿੰਦਾ ਹੈ ਕਿ ਜਾਗਣ ਨਾਲ ਟੁੱਟੇ ਸੰਬੰਧ

ਜੁੜ ਜਾਣਗੇ, ਪਰ ਮੌਤ ਨਾਲ ਇਕ ਦਫਾ ਸੰਬੰਧ ਟੁੱਟੇ ਤਾਂ ਟੁੱਟ ਹੀ ਜਾਂਦੇ ਹਨ।

ਜੀਵਨ ਵਿਚ ਜੋ ਰਸ ਰੌਣਕ ਹੈ, ਉਹ ਮਾਂ, ਬਾਪ, ਭਾਈ, ਭੈਣ, ਇਸਤਰੀ ਤੇ ਬੱਚਿਆਂ ਅਥਵਾ ਧਨ ਤੇ ਪਦਾਰਥਾਂ ਕਰਕੇ ਹੈ। ਸਨਬੰਧੀ ਰਖਿਆ ਵਾਸਤੇ ਚਾਹੀਦੇ ਹਨ। ਧਨ ਗੁਜ਼ਾਰੇ ਵਾਸਤੇ ਤੇ ਪਦਾਰਥ ਰਸ ਮਾਣਨ ਵਾਸਤੇ।

ਜਿਸ ਵਕਤ ਪਰਮਾਤਮਾ ਕੁਟੰਬ ਤੇ ਸਨਬੰਧੀ ਦੇ ਰੂਪ ਵਿਚ ਦਿਸ ਪਵੇ ਤਾਂ ਮਨੁੱਖ ਕੁਟੰਬ ਤੋਂ ਉੱਚਾ ਹੋ ਜਾਂਦਾ ਹੈ ਤੇ ਜਦ ਨਾਮ ਦਾ ਧਨ ਲੱਭ ਜਾਂਦਾ ਹੈ ਤਾਂ ਕੰਚਨ ਕੱਚ ਦੇ ਸਮਾਨ ਹੋ ਜਾਂਦਾ ਹੈ, ਤੇ ਜਦ ਨਾਮ ਪਦਾਰਥ ਲੱਭ ਪੈਂਦਾ ਹੈ ਤਾਂ ਕਿਸੇ ਪਦਾਰਥ ਵਿਚ ਰਸ ਪ੍ਰਤੀਤ ਨਹੀਂ ਹੁੰਦਾ:

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥* *(ਪੰਨਾ ੧੦੩)*
*ਜਾ ਕਉ ਮਿਲਿਓ ਨਾਮੁ ਨਿਧਾਨਾ॥*
*ਭਨਤਿ ਨਾਨਕ ਤਾ ਕਾ ਪੂਰ ਖਜਾਨਾ॥* *(ਪੰਨਾ ੩੮੫)*

ਐਸਾ ਕੁਟੰਬ, ਧਨ ਤੇ ਪਦਾਰਥ ਲੱਭ ਜਾਵੇ ਤਾਂ ਮਨੁੱਖ ਮੌਤ ਦੇ ਭੈ ਤੋਂ ਰਹਿਤ ਹੋ ਜਾਂਦਾ ਹੈ ਤੇ ਜੀਵਨ ਦੀ ਚਾਹ ਖਤਮ ਹੋ ਜਾਂਦੀ ਹੈ।

(੪/੨੦੦੫)



# ਧੀਰਜ

ਜਨਮ ਅਤੇ ਮਰਨ ਦੇ ਵਿਚਕਾਰ ਜੋ ਅਸੀਂ ਦੁੱਖ ਤੇ ਸੁਖ ਭੋਗਦੇ ਹਾਂ, ਉਸ ਨੂੰ ਜੀਵਨ ਆਖਦੇ ਹਾਂ। ਜੀਵਨ ਕਾਲ ਵਿਚ ਕਈ ਮੁਸੀਬਤਾਂ, ਝਗੜੇ, ਕਲੇਸ਼, ਮੁਕੱਦਮੇ ਅਤੇ ਬਿਮਾਰੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਮੁਸੀਬਤਾਂ ਵੀ ਕਈ ਪ੍ਰਕਾਰ ਦੀਆਂ ਹਨ। ਕਈ ਮੁਸੀਬਤਾਂ ਸਾਡੀਆਂ ਆਪਣੀਆਂ ਸਹੇੜੀਆਂ ਹੋਈਆਂ ਹਨ ਅਤੇ ਕਈ ਕੁਦਰਤ ਵੱਲੋਂ ਉੱਤੇ ਹੀ ਆ ਪੈਂਦੀਆਂ ਹਨ। ਜੇ ਦੋਹਾਂ ਦਾ ਧੀਰਜ ਨਾਲ ਮੁਕਾਬਲਾ ਕਰੀਏ ਤਾਂ ਉਨ੍ਹਾਂ ਮੁਸੀਬਤਾਂ ਵਿਚ ਸਦਾ ਰਹਿਣ ਵਾਲੀ ਅਸਲੀਅਤ ਨਹੀਂ ਦਿੱਸੇਗੀ। ਕਈ ਵਾਰ ਅਸੀਂ ਆਪਣੀਆਂ ਕਠਿਨਾਈਆਂ ਨੂੰ ਵਧਾ-ਚੜ੍ਹਾ ਕੇ ਪੇਸ਼ ਕਰਦੇ ਹਾਂ ਅਤੇ ਇਸ ਤਰ੍ਹਾਂ ਦੇਖਦੇ ਹਾਂ ਕਿ ਉਹ ਅਸਲ ਨਾਲੋਂ ਵੱਡੀਆਂ-ਵੱਡੀਆਂ ਦਿਸਣ ਲੱਗ ਪੈਂਦੀਆਂ ਹਨ।

ਬਹੁਤ ਵੱਡਾ ਕਸੂਰ ਇਸ ਵਿਚ ਮਨ ਦਾ ਹੈ ਜੋ ਸਾਡੇ ਅੰਦਰ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਉਪਜਾਣ ਦਾ ਕਾਰਨ ਬਣਦਾ ਹੈ ਅਤੇ ਇਨ੍ਹਾਂ ਪੰਜਾਂ ਰਾਹੀਂ ਮੁਸੀਬਤਾਂ ਖੜ੍ਹੀਆਂ ਹੁੰਦੀਆਂ ਰਹਿੰਦੀਆਂ ਹਨ। ਰਾਤ ਨੂੰ ਹਨ੍ਹੇਰੇ ਤੋਂ ਡਰ ਲੱਗਣ ਲੱਗਦਾ ਹੈ। ਰਾਤੀਂ ਸੁਫਨਿਆਂ ਤੋਂ ਵੀ ਡਰ ਲੱਗਦਾ ਹੈ ਅਤੇ ਮੌਤ ਦਾ ਡਰ ਵੀ ਕਾਂਬਾ ਪੈਦਾ ਕਰਦਾ ਹੈ। ਸੋ ਇਨ੍ਹਾਂ ਸਾਰੀਆਂ ਮੁਸੀਬਤਾਂ, ਦੁੱਖਾਂ ਅਤੇ ਕਲੇਸ਼ਾਂ ਵਿਚ ਮਨ ਦੀ ਸਥਿਤੀ ਜਾਂ ਮਨ ਦਾ ਟਿਕਾਓ ਰੱਖਣਾ ਹੀ ਧੀਰਜ ਹੈ।

ਪਰ ਮਨ ਦਾ ਟਿਕਾਓ ਐਵੇਂ ਕਾਇਮ ਨਹੀਂ ਰਹਿ ਸਕਦਾ ਜਦ ਤਕ ਮਨ ਨੂੰ ਨਾਮ ਦਾ ਆਸਰਾ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ 'ਬਾਵਨ ਅਖਰੀ' ਵਿਚ ਫ਼ੁਰਮਾਉਂਦੇ ਹਨ:

*ਧੀਰਜੁ ਜਸੁ ਸੋਭਾ ਤਿਹ ਬਨਿਆ॥*
*ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ॥* (ਪੰਨਾ ੨੫੭)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਸਾਹਿਬਜ਼ਾਦੇ ਪਹਿਲਾਂ ਸ਼ਹੀਦ ਹੋ ਚੁੱਕੇ ਸਨ। ਬਾਅਦ ਵਿਚ ਨੂਰਾ ਮਾਹੀ, ਹਟਕੋਰੇ ਲੈਂਦਾ ਛਮ-ਛਮ ਅੱਥਰੂ ਕੇਰਦਾ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੇ ਨਵਾਬ ਵਜ਼ੀਰ ਖਾਂ ਦੇ ਜ਼ੁਲਮ ਦੀ ਵਾਰਤਾ ਸੁਣਾਉਂਦਾ ਗਿਆ ਤਾਂ ਰਾਇ ਕਲ੍ਹਾ ਅਤੇ ਹੋਰ ਸੁਣਨ ਵਾਲੀ ਸੰਗਤ ਭੁੱਬਾਂ ਮਾਰ ਕੇ ਰੋ ਪਈ ਪਰ ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਧੀਰਜ ਵਿਚ ਅਡੋਲ ਰਹਿ ਕੇ ਤੀਰ ਦੀ ਨੋਕ ਨਾਲ ਸਹਿਜ ਸੁਭਾਏ ਇਕ ਦੱਭ ਦੇ ਬੂਟੇ ਦੀ ਜੜ੍ਹ ਫੋਲ ਰਹੇ ਸਨ। ਜਦੋਂ ਨੂਰੇ ਮਾਹੀ ਨੇ ਆਪਣੀ ਵਾਰਤਾ ਖਤਮ ਕੀਤੀ ਤਾਂ ਪੰਥ ਦੇ ਵਾਲੀ ਨੇ ਕੋਲੋਂ ਦੱਭ ਦਾ ਬੂਟਾ ਪੁੱਟਿਆ ਅਤੇ ਦੱਸਿਆ ਕਿ ਜ਼ਾਲਮਾਂ ਦੀ ਜੜ੍ਹ ਪੁੱਟੀ ਗਈ ਹੈ ਅਤੇ ਸਾਹਿਬਜ਼ਾਦੇ ਆਪਣੀ ਕੌਮ ਨੂੰ ਜੀਵਨ-ਕਣੀ ਦੇ ਗਏ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਅਦ ਵਿਚ ਬਾਦਸ਼ਾਹ ਔਰੰਗਜ਼ੇਬ ਵੱਲ ਇਕ ਫ਼ਾਰਸੀ ਵਿਚ ਪੱਤਰ ਲਿਖਿਆ ਜਿਸ ਨੂੰ 'ਜ਼ਫ਼ਰਨਾਮਾ' ਜਾਂ 'ਜਿੱਤ ਦੀ ਚਿੱਠੀ' ਆਖਿਆ ਜਾਂਦਾ ਹੈ। ਪੰਥ ਦੇ ਵਾਲੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਜ਼ਫ਼ਰਨਾਮੇ' ਦੇ ੭੯ਵੇਂ ਬੰਦ ਵਿਚ ਦੱਸਿਆ ਹੈ ਕਿ "ਕੀ ਹੋਇਆ ਜੇ ਚਾਰ ਬੱਚੇ ਕੋਹੇ ਗਏ? ਅਜੇ ਕੁੰਡਲੀਆ ਸੱਪ ਭੁਜੰਗੀ ਖਾਲਸਾ ਬਾਕੀ ਹੈ!"

*ਚਿ ਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥*
*ਕਿ ਬਾਕੀ ਬਿਮਾਂਦ ਪੇਚੀਦਹ ਮਾਰ॥੭੯॥*

ਇਹ ਘਟਨਾ ਇਤਿਹਾਸ ਵਿਚ ਧੀਰਜ ਦੀ ਇਕ ਵੱਡੀ ਮਿਸਾਲ ਹੈ। ਜੇ ਧੀਰਜ ਦੀ ਤਹਿ ਨੂੰ ਸੂਖਮਤਾ ਨਾਲ ਫਰੋਲੀਏ ਤਾਂ ਇਹ ਅਸੀਂ ਪ੍ਰਤੱਖ ਮਹਿਸੂਸ ਕਰ ਸਕਦੇ ਹਾਂ ਕਿ ਇਸ ਪਿੱਛੇ ਜੀਵਨ ਦੀ ਪੂਰੀ ਕਮਾਈ ਹੁੰਦੀ ਹੈ। ਮਾਲੀ ਇਕ ਪੌਦੇ ਨੂੰ ਕਾਫੀ ਚਿਰ ਤੋਂ ਪਾਣੀ ਪਾਉਂਦਾ ਆ ਰਿਹਾ ਹੁੰਦਾ ਹੈ ਪਰ ਧੀਰਜ ਨਾਲ ਸਿੰਜਦਿਆਂ ਆਖਰ ਰੁੱਤ ਆਉਣ 'ਤੇ ਹੀ ਫਲ ਪ੍ਰਾਪਤ ਕਰਦਾ ਹੈ। ਇਸ ਲਈ ਧੀਰਜ ਵਰਗਾ ਮਹਾਨ ਗੁਣ ਅੱਖ ਦੇ ਫੋਰ ਵਿਚ ਪੈਦਾ ਨਹੀਂ ਹੋ ਜਾਂਦਾ ਸਗੋਂ ਇਹ ਤਾਂ ਲੰਬੇ ਸਮੇਂ ਦੀ ਕਮਾਈ ਹੁੰਦੀ ਹੈ। ਧੀਰਜ ਅਤੇ ਸਬਰ ਦੁਆਰਾ ਹਰ ਪ੍ਰਾਪਤੀ ਗੁਣਕਾਰੀ ਹੁੰਦੀ ਹੈ।

ਸੁਕਰਾਤ, ਪਲੈਟੋ, ਅਰਸਤੂ, ਕਨਫਿਊਸ਼ਿਅਸ਼, ਡਾਂਟੇ, ਗੈਟੇ ਅਤੇ ਟਾਲਸਟਾਏ ਆਦਿ ਵਿਦਵਾਨਾਂ ਨੇ ਆਪਣੇ ਵਿਚਾਰਾਂ ਨੂੰ ਸਬਰ, ਧੀਰਜ ਨਾਲ ਮਾਂਜ-ਮਾਂਜ ਕੇ ਪੇਸ਼ ਕੀਤਾ ਹੈ। ਪ੍ਰਸਿੱਧ ਵਿਦਵਾਨ ਡਾਰਵਿਨ ਨੇ ਜਦੋਂ ਆਪਣਾ ਸਿਧਾਂਤ ਪੇਸ਼ ਕੀਤਾ ਤਾਂ ਉਸ ਦੀ ਵਿਰੋਧਤਾ ਹੋਣ ਲੱਗੀ ਅਤੇ ਖਲਬਲੀ ਜਿਹੀ ਮੱਚ ਗਈ। ਮੌਕਾਪ੍ਰਸਤ ਪ੍ਰੈਸ ਨੇ ਉਸ ਦੇ 'ਉਤਪਤੀ ਦੇ ਵਿਕਾਸ' ਦੇ ਸਿਧਾਂਤ ਨੂੰ ਮਜ਼ਦੂਰਾਂ ਦੇ ਖਿਲਾਫ ਦੱਸਿਆ। ਦੂਜੇ ਪਾਸੇ ਸਰਮਾਏਦਾਰਾਂ ਨੇ ਇਸ ਸਿਧਾਂਤ ਨੂੰ ਆਪਣੇ ਮੁਤਾਬਿਕ ਦੱਸਿਆ ਕਿ 'ਇਨਕਲਾਬ' ਦੀ ਕੋਈ ਲੋੜ ਨਹੀਂ ਹੈ, ਧੀਰਜ ਰੱਖੋ। ਹੌਲੀ-ਹੌਲੀ ਸਭ ਮਜ਼ਦੂਰ ਵੀ ਵਿਕਾਸ ਕਰਦੇ-ਕਰਦੇ ਅਮੀਰ ਹੋ ਜਾਣਗੇ ਜਿਵੇਂ ਬਾਂਦਰ ਤੋਂ ਵਿਕਾਸ ਹੁੰਦਾ-ਹੁੰਦਾ ਬੰਦਾ ਬਣ ਜਾਂਦਾ ਹੈ ਪਰ ਅਤਿ ਦੀ ਵਿਰੋਧਤਾ ਸਮੇਂ ਵੀ ਸਿਰੜ, ਸਬਰ ਅਤੇ ਧੀਰਜ ਰੱਖਣ ਨਾਲ ਡਾਰਵਿਨ ਕਾਇਮ ਰਿਹਾ ਅਤੇ ਉਸ ਦਾ ਸਿਧਾਂਤ ਵੀ ਅੱਜ ਲੋਕਾਂ ਨੂੰ ਅਗਵਾਈ ਦਿੰਦਾ ਚਲਾ ਆ ਰਿਹਾ ਹੈ। ਬਾਜ਼ੀ ਹਮੇਸ਼ਾਂ ਉਹੀ ਜਿੱਤੇ ਹਨ ਜੋ ਧੀਰਜ ਤੋਂ ਕੰਮ ਲੈਂਦੇ ਹਨ ਜਿਵੇਂ ਪਹਾੜੀ ਬਰਸਾਤੀ ਨਾਲਿਆਂ ਦਾ ਪਾਣੀ ਉਤਰਦਾ-ਉਤਰਦਾ ਬੜਾ ਸ਼ੋਰ ਕਰਦਾ ਹੈ ਪਰ ਬਰਸਾਤਾਂ ਦੇ ਬੰਦ ਹੋਣ ਨਾਲ ਸਭ ਸੁਕ ਜਾਂਦੇ ਹਨ। ਇਸ ਦੇ ਉਲਟ ਧੀਰੇ ਧੀਰੇ ਚੱਲਣ ਵਾਲੇ ਦਰਿਆ ਸਾਰਾ ਸਾਲ ਚਲਦੇ ਰਹਿੰਦੇ ਹਨ।

ਇਸੇ ਤਰ੍ਹਾਂ ਗੁਰਮਤਿ ਦੀ ਪੂਰਨ ਫ਼ਿਲਾਸਫ਼ੀ ੨੩੯ ਵਰ੍ਹਿਆਂ ਵਿਚ ੧੦ ਗੁਰੂ ਸਾਹਿਬਾਨ ਨੇ ਬੜੇ ਧੀਰਜ ਤੇ ਸੰਤੋਖ ਨਾਲ ਸੰਪੰਨ ਕੀਤੀ ਅਤੇ ਅਨੇਕ ਵਿਰੋਧਤਾਵਾਂ ਦੇ ਬਾਵਜੂਦ ਅੱਜ ਤਕ ਚੜ੍ਹਦੀ ਕਲਾ ਵਿਚ ਹੈ ਅਤੇ ਇਨ੍ਹਾਂ ਦਿਨਾਂ ਵਿਚ ਅੰਤਰ ਰਾਸ਼ਟਰੀ ਸਿਖਰਾਂ ਨੂੰ ਛੋਹ ਰਹੀ ਹੈ। ਧਨਾਸਰੀ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

*ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ॥*
*ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ॥* *(ਪੰਨਾ ੬੭੮)*

ਗੁਰਬਾਣੀ ਦਾ ਓਟ-ਆਸਰਾ ਲੈਣ ਵਾਲੇ ਸੁਭਾਅ ਧੀਰਜ ਵਾਲੇ ਬਣ ਜਾਂਦੇ ਹਨ। ਦੁੱਖ ਦੀ ਸਥਿਤੀ ਵਿਚ ਵੀ ਉਨ੍ਹਾਂ ਦੇ ਮਨ ਦਾ ਟਿਕਾਓ ਰਹਿੰਦਾ ਹੈ ਪਰ ਇਸ ਸਥਿਤੀ ਦੀ ਪ੍ਰਾਪਤੀ ਕੋਈ ਇਕ ਦਿਨ ਦੀ ਗੱਲ ਨਹੀਂ ਇਸ ਲਈ ਕਾਫੀ ਸਮਾਂ ਲੱਗਦਾ ਹੈ। ਗੁਰਵਾਕ ਹੈ:

*ਕਰਹਿ ਸੁ ਹੋਈਐ ਹਾਂ॥*
*ਸਹਜਿ ਸੁਖਿ ਸੋਈਐ ਹਾਂ॥*

*ਧੀਰਜ ਮਨਿ ਭਏ ਹਾਂ॥*
*ਪ੍ਰਭ ਕੈ ਦਰਿ ਪਏ ਮੇਰੇ ਮਨਾ॥* (ਪੰਨਾ ੪੧੦)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਦੀ ੩੮ਵੀਂ ਪਉੜੀ ਵਿਚ ਧੀਰਜ ਨੂੰ 'ਸੁਨਿਆਰ' ਆਖਿਆ ਹੈ। ਸੁਨਿਆਰ ਦਾ ਕੰਮ ਹੁੰਦਾ ਹੈ ਵਧੀਆ ਤੇ ਖ਼ੂਬਸੂਰਤ ਗਹਿਣੇ ਘੜਨਾ ਤੇ ਬਨਾਉਣਾ। ਧੀਰਜ ਦੁਆਰਾ ਹੀ ਵਾਹਿਗੁਰੂ ਦੀ ਅੰਤ 'ਤੇ ਬਖਸ਼ਿਸ਼ ਹੁੰਦੀ ਹੈ ਅਤੇ ਨਤੀਜਾ ਇਹ ਨਿਕਲਦਾ ਹੈ ਕਿ ਉੱਚੀ ਅਵਸਥਾ ਵਿਚ ਅਨੰਦ ਦੀ ਪ੍ਰਾਪਤੀ ਹੁੰਦੀ ਹੈ:

*ਜਤੁ ਪਾਹਾਰਾ ਧੀਰਜੁ ਸੁਨਿਆਰੁ॥*
*ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥*
*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥੩੮॥* (ਪੰਨਾ ੮)

ਧੀਰਜ ਵਾਲੇ ਮਨੁੱਖ ਹੀ ਆਖਰ ਨੂੰ ਕਿਰਪਾ ਦੇ ਪਾਤਰ ਬਣਦੇ ਹਨ ਤੇ ਓੜਕ ਜੀਵਨ-ਮੁਕਤ ਅਖਵਾਉਂਦੇ ਹਨ। ਉਹ ਨਾਮ ਜਪ ਕੇ ਆਪ ਤਰਦੇ ਹਨ ਅਤੇ ਦੂਜਿਆਂ ਨੂੰ ਵੀ ਤਾਰਦੇ ਹਨ। ਇਹ ਸਭ ਉਨ੍ਹਾਂ ਦੀ ਕਮਾਈ ਦਾ ਹੀ ਪ੍ਰਭਾਵ ਹੁੰਦਾ ਹੈ। ਉਹ ਉੱਚੇ ਆਚਰਣ ਦੇ ਮਾਲਕ ਹੁੰਦੇ ਹਨ। ਉਨ੍ਹਾਂ ਨੂੰ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਹ ਅੱਗੇ ਸੰਸਾਰ ਦੇ ਲੋਕਾਂ ਨੂੰ ਸਬਰ, ਸੰਤੋਖ ਅਤੇ ਧੀਰਜ ਦਾ ਅਮਲੀ ਰਾਹ ਵਿਖਾਉਂਦੇ ਰਹਿੰਦੇ ਹਨ। ਵਾਹਿਗੁਰੂ ਅਜਿਹੇ ਧੀਰਜਵਾਨਾਂ ਨੂੰ ਕਦੇ ਡੋਲਣ ਨਹੀਂ ਦਿੰਦਾ ਅਤੇ ਉਨ੍ਹਾਂ ਨੂੰ ਸਦਾ ਅਥਾਹ ਬਲ ਮਿਲਦਾ ਰਹਿੰਦਾ ਹੈ। ਵਾਹਿਗੁਰੂ ਉਨ੍ਹਾਂ ਦੇ ਹਿਰਦੇ ਦੀ ਜਾਣਦਾ ਹੈ ਅਤੇ ਵਾਹਿਗੁਰੂ ਦਾ ਨਾਮ ਧੀਰਜਵਾਨਾਂ ਦਾ ਆਧਾਰ ਹੈ। ਗੁਰਵਾਕ ਹਨ:

*ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥*
*ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥੧॥*
*ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥*
*ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ॥* (ਪੰਨਾ ੭੨੪)

ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਉਨ੍ਹਾਂ ਨੂੰ ਧੰਨ ਧੰਨ ਅਤੇ ਆਦਰਸ਼ਕ ਮਨੁੱਖ ਆਖਦੇ ਹਨ ਜੋ ਧੀਰਜ ਧਾਰਨ ਕਰਦੇ ਹਨ:

*ਧੰਨ ਜੀਓ ਤਿਹਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵਸਾਗਰ ਤਾਰੈ॥*
*ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜੀਆਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥*

(ਦਸਮ ਗ੍ਰੰਥ, ਪੰਨਾ ੫੭੦)

-◆—◆—◆-

(੧/੧੯੯੮)

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਤਿ ਦਾ ਸੰਕਲਪ

ਹਰ ਇਕ ਸਮਾਜ ਦੇ ਆਚਾਰ-ਵਿਹਾਰ ਦੇ ਕੁਝ ਨਿਯਮ, ਮੁੱਲ ਅਤੇ ਕਦਰਾਂ ਹੁੰਦੀਆਂ ਹਨ, ਜਿਨ੍ਹਾਂ ਨਿਯਮਾਂ ਦੀ ਸਮਾਜ ਆਪ ਹੀ ਪੁਸ਼ਟੀ ਕਰਦਾ ਹੈ। ਪਤਿ ਅਤੇ ਬੇਪੱਤੀ ਵੀ ਅਜਿਹੇ ਹੀ ਮੁੱਲਾਂ ਅਤੇ ਕਦਰਾਂ ਦੇ ਅੰਤਰਗਤ ਆਉਂਦੇ ਹਨ ਜਿਹੜੇ ਸਮਾਜਿਕ ਜੀਵਨ ਦੀ ਵਿਉਂਤ ਅਤੇ ਜੀਵਨ ਸ਼ੈਲੀ ਦਾ ਅਨਿੱਖੜ ਅੰਗ ਮੰਨੇ ਜਾਂਦੇ ਹਨ। ਮਨੁੱਖ ਦੇ ਆਚਾਰ-ਵਿਹਾਰ ਦਾ ਮੁਲਾਂਕਣ ਕਰਨ ਲਈ ਉਸ ਦੇ ਸਮਾਜਿਕ ਰੁਤਬੇ ਨੂੰ ਵੀ ਧਿਆਨ ਵਿਚ ਰੱਖਿਆ ਜਾਂਦਾ ਹੈ ਅਤੇ ਜੇਕਰ ਮਨੁੱਖ ਆਪਣੀ ਇੱਜ਼ਤ ਗਵਾ ਲੈਂਦਾ ਹੈ ਤਾਂ ਉਸ ਦੀਆਂ ਪ੍ਰਾਪਤੀਆਂ ਅਤੇ ਪਦਵੀ ਦਾ ਕੋਈ ਮਹੱਤਵ ਹੀ ਨਹੀਂ ਰਹਿ ਜਾਂਦਾ। ਪਤਿ ਦੀ ਕੀਮਤ ਨਾ ਕੇਵਲ ਮਨੁੱਖ ਦੀਆਂ ਆਪਣੀਆਂ ਨਜ਼ਰਾਂ ਵਿਚ ਹੀ ਹੁੰਦੀ ਹੈ, ਬਲਕਿ ਸਮਾਜ ਦੀਆਂ ਨਜ਼ਰਾਂ ਵਿਚ ਵੀ ਹੁੰਦੀ ਹੈ।

ਮਨੁੱਖੀ ਜਨਮ ਨੂੰ ਸਾਰੇ ਜਨਮਾਂ ਨਾਲੋਂ ਸ੍ਰੇਸ਼ਟ ਮੰਨਿਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖੀ ਜਨਮ ਨੂੰ ਦੁਰਲੱਭ ਅਵਸਰ ਆਖਦੇ ਹਨ:

*ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ॥* *(ਪੰਨਾ ੭੫੧)*

ਮਨੁੱਖੀ ਜੀਵਨ ਕਿਸੇ ਖਾਸ ਮਕਸਦ ਲਈ ਮਿਲਦਾ ਹੈ ਤਾਂ ਕਿ ਮਨੁੱਖ ਇਸ ਜੀਵਨ ਵਿਚ ਪਰਮਾਤਮਾ ਨਾਲ ਮਿਲਾਪ ਕਰ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ:

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* *(ਪੰਨਾ ੧੨)*

ਸ੍ਰੀ ਗੁਰੂ ਨਾਨਕ ਦੇਵ ਜੀ ਉਪਦੇਸ਼ ਕਰਦੇ ਹਨ ਕਿ ਜ਼ਿੰਦਗੀ ਦਾ ਮਨੋਰਥ ਸਿਰਫ ਖਾਣਾ-ਪੀਣਾ ਅਤੇ ਆਰਾਮ ਕਰਨਾ ਹੀ ਨਹੀਂ ਹੈ। ਗੁਰੂ ਸਾਹਿਬਾਨ ਨੇ ਮਨੁੱਖ ਨੂੰ ਇਸ ਜਗਤ ਵਿਚ ਅਜਿਹੇ ਕਰਮ ਕਰਨ ਲਈ ਪ੍ਰੇਰਿਆ ਹੈ ਜਿਨ੍ਹਾਂ ਨਾਲ ਉਹ ਦਰਗਾਹ ਵਿਚ ਬਾਜ਼ੀ ਨਾ ਹਾਰੇ ਬਲਕਿ ਪਰਮਾਤਮਾ ਦੀ ਦਰਗਾਹ ਵਿਚ ਇੱਜ਼ਤ ਨਾਲ ਜਾਵੇ:

*ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ॥* *(ਪੰਨਾ ੫੮੦)*

ਪਰ ਇਹ ਪਤਿ ਕੀ ਹੈ? ਪਤਿ ਦੇ ਸ਼ਬਦੀ ਅਰਥ ਭਾਵੇਂ ਮਾਣ, ਪ੍ਰਤਿਸ਼ਠਾ, ਖਿਆਤੀ, ਪ੍ਰਸਿੱਧੀ, ਲਾਜ, ਸਤਿਕਾਰ, ਪੈਜ, ਵਡਿਆਈ, ਸੋਭਾ, ਸਨਮਾਨ ਆਦਿ ਕੀਤੇ ਜਾਂਦੇ ਹਨ ਪਰੰਤੂ ਅਸਲ ਵਿਚ ਇਹ ਸ਼ਬਦ ਬਹੁ-ਅਰਥੀ ਅਤੇ ਬਹੁ-ਪਾਸਾਰੀ ਹੈ।

ਇਸ ਸ਼ਬਦ ਦੀ ਵਰਤੋਂ ਜੀਵਨ ਦੇ ਸਭ ਖੇਤਰਾਂ ਵਿਚ ਹੁੰਦੀ ਹੈ। ਰਾਜਨੀਤਿਕ, ਸਭਿਆਚਾਰਕ, ਸਮਾਜਿਕ ਜੀਵਨ ਵਿਚ ਇਸ ਦੀ ਵਰਤੋਂ ਹਮੇਸ਼ਾਂ ਹੀ ਵਿਆਪਕ ਰੂਪ ਵਿਚ ਹੁੰਦੀ ਰਹੀ ਹੈ। ਸ੍ਰੀ ਗੁਰੂ

ਨਾਨਕ ਦੇਵ ਜੀ ਦੀ ਬਾਣੀ ਵਿਚ ਖਾਸ ਕਰਕੇ ਇਸ ਸ਼ਬਦ ਜਾਂ ਇਸ ਦੇ ਅਨੁਕੂਲ ਜਾਂ ਪ੍ਰਤਿਕੂਲ ਅਰਥ ਵਰਗ ਦੇ ਸ਼ਬਦਾਂ ਦੀ ਭਰਪੂਰ ਵਰਤੋਂ ਹੋਈ ਹੈ ਅਤੇ ਪਤਿ ਬਿਨਾਂ ਪੂਜਾਚਾਰ, ਰਹਿਤ ਅਤੇ ਬਾਹਰੀ ਧਾਰਮਿਕ ਪਹਿਰਾਵਾ ਆਦਿ ਸਭ ਵਿਅਰਥ ਮੰਨਿਆ ਗਿਆ ਹੈ:

*ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ*
*ਜਤ ਵਿਣੁ ਕਾਹੇ ਜਨੇਊ॥* *(ਪੰਨਾ ੯੦੩)*

ਪਤਿ ਸ਼ਬਦ ਦੀ ਉਤਪਤੀ ਬਾਰੇ ਪੂਰਨ ਰੂਪ ਵਿਚ ਕੁਝ ਵੀ ਨਹੀਂ ਕਿਹਾ ਜਾ ਸਕਦਾ। ਕੁਝ ਵਿਦਵਾਨਾਂ ਦਾ ਮਤ ਹੈ ਕਿ 'ਪਤਿ' ਸ਼ਬਦ ਸੰਸਕ੍ਰਿਤ ਮੂਲ ਦਾ ਸ਼ਬਦ ਹੈ ਜੋ 'ਪ੍ਰਤਯਯਾ' ਤੋਂ ਬਣਿਆ ਹੈ। ਐੱਸ. ਡਬਲਿਊ ਫੈਲਨ ਨੇ ਵੀ ਇਸਨੂੰ 'ਪ੍ਰਤਯਯਾ' ਸ਼ਬਦ ਤੋਂ ਹੀ ਵਿਗਸਿਆ ਮੰਨਿਆ ਹੈ। ਪ੍ਰਤਯਯਾ ਦੇ ਅਰਥ ਖਿਆਤੀ ਤੇ ਪ੍ਰਸਿੱਧੀ ਹਨ। ਮੁਕੰਦੀ ਲਾਲ ਸ੍ਰੀਵਾਸਤਵ ਨੇ ਪਤਿ ਲਈ ਲਾਜ, ਪ੍ਰਤਿਸ਼ਠਾ ਤੇ ਇੱਜ਼ਤ ਸ਼ਬਦ ਵਰਤੇ ਹਨ।

ਇਨ੍ਹਾਂ ਹਵਾਲਿਆਂ ਦੇ ਆਧਾਰ 'ਤੇ ਇਹ ਕਿਹਾ ਜਾ ਸਕਦਾ ਹੈ ਕਿ ਪਤਿ ਸੰਸਕ੍ਰਿਤ ਮੂਲ ਦਾ ਸ਼ਬਦ ਹੈ ਜੋ 'ਪ੍ਰਤਯਯਾ' ਧਾਤੂ ਤੋਂ ਬਣਿਆ ਹੈ ਅਤੇ ਇਸ ਦੇ ਅਰਥ ਖਿਆਤੀ, ਪ੍ਰਸਿੱਧੀ ਤੇ ਮਸ਼ਹੂਰੀ ਹਨ।

ਇਸ ਸ਼ਬਦ ਦੀ ਜਿੰਨੀ ਵਰਤੋਂ ਪੰਜਾਬੀ ਵਿਚ ਹੋਈ ਹੈ ਓਨੀ ਹੋਰ ਕਿਸੇ ਸੰਸਕ੍ਰਿਤ ਮੂਲਕ ਭਾਸ਼ਾ ਵਿਚ ਨਹੀਂ ਮਿਲਦੀ। ਪੰਜਾਬੀ ਵਿਚ ਤਾਂ ਇਸ ਸ਼ਬਦ ਦੀ ਵਰਤੋਂ ਇੰਨੀ ਆਮ ਹੋ ਗਈ ਹੈ ਕਿ ਪੰਜਾਬੀ ਦੇ ਮੁਹਾਵਰਿਆਂ ਵਿਚ ਵੀ ਇਹ ਸ਼ਬਦ ਵਰਤਿਆ ਜਾਣ ਲੱਗ ਪਿਆ ਹੈ ਜਿਵੇਂ:

ਗੁਰ ਬਿਨਾਂ ਗੱਤ ਨਹੀਂ, ਸ਼ਾਹ ਬਿਨਾਂ ਪੱਤ ਨਹੀਂ।

ਗੁਰੂ ਸਾਹਿਬਾਨ ਨੇ ਪਤਿ ਨੂੰ ਪ੍ਰਭੂ ਦੀ ਦਰਗਾਹ ਵਿਚੋਂ ਮਿਲਣ ਵਾਲੀ ਉੱਚੀ ਤੋਂ ਉੱਚੀ ਬਖਸ਼ਿਸ਼ ਦੇ ਰੂਪ ਵਿਚ ਬਿਆਨ ਕੀਤਾ ਹੈ। ਭਿੰਨ-ਭਿੰਨ ਵਿਧੀਆਂ ਨਾਲ ਸਿੱਖਾਂ, ਸਾਧਕਾਂ ਦੀ ਨਾ ਕੇਵਲ ਚੇਤਨਾ ਬਲਕਿ ਅਵਚੇਤਨਾ ਵਿਚ ਪਤਿ ਦੀ ਅਹਿਮੀਅਤ ਦੇ ਸੰਚਾਰ ਦਾ ਜਤਨ ਅਸਲ ਵਿਚ ਗੁਰੂ ਜੀ ਦੇ ਵਡੇਰੇ ਕਾਰਜ-ਕਰਮ ਦਾ ਹੀ ਹਿੱਸਾ ਸੀ, ਜਿਸਦਾ ਮਨੋਰਥ ਮਨ ਤੇ ਕਾਇਆ ਦੇ ਕਲਪ ਰਾਹੀਂ ਇਕ ਵੱਖਰੀ ਤਰ੍ਹਾਂ ਦੀ ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਤੇ ਇਕ ਨਵੀਂ ਮਾਨਸਿਕ ਬਿਰਤੀ ਦਾ ਸਿਰਜਣ ਸੀ।

ਗੁਰੂ ਸਾਹਿਬਾਨ ਦੀ ਬਾਣੀ ਵਿਚ ਪਤਿ ਸ਼ਬਦ ਕੇਂਦਰੀ ਮਹੱਤਵ ਦਾ ਧਾਰਨੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਤਿ ਸ਼ਬਦ ਬਹੁਤ ਵਾਰ ਆਉਂਦਾ ਹੈ। ਇਸ ਨੂੰ ਚੰਗੀ ਤਰ੍ਹਾਂ ਸਮਝਣ ਲਈ ਪਹਿਲਾਂ ਸਾਨੂੰ ਇਹ ਦੇਖਣਾ ਪਵੇਗਾ ਕਿ ਪਤਿ ਵਾਲੀਆਂ ਤੁਕਾਂ ਵਿਚ ਗੁਰੂ ਸਾਹਿਬਾਨ ਕੀ ਕਹਿੰਦੇ ਹਨ। ਨਾਮ ਮੰਨਣ ਨਾਲ ਉਹ ਸੰਸਾਰ ਵਿਚ ਸੋਭਾ ਖੱਟ ਕੇ ਇੱਜ਼ਤ ਨਾਲ ਪ੍ਰਭੂ ਦਰਗਾਹ ਵਿਚ ਪਹੁੰਚਦਾ ਹੈ। ਜੇ ਦਰਗਾਹ ਵਿਚ ਮਨੁੱਖ ਦੀ ਇੱਜ਼ਤ ਪਰਵਾਨ ਨਹੀਂ ਚੜ੍ਹਦੀ ਤਾਂ ਸੰਸਾਰੀ ਲੋਕਾਂ ਵੱਲੋਂ ਹੋ ਰਹੀ ਪੂਜਾ ਵਿਅਰਥ ਹੈ। ਇਸ ਜੋਤੀ ਦਾ ਮਾਲਕ ਨਿਰਮਲ ਹੈ, ਉਸਨੂੰ ਮੈਲ ਨਹੀਂ ਲੱਗਦੀ। ਸ਼ਬਦ ਨਾਲ ਪ੍ਰੇਮ ਕੀਤਿਆਂ ਹੀ ਇੱਜ਼ਤ ਬਣਦੀ ਹੈ। ਮਨੁੱਖੀ ਮਨ ਵਡਮੁੱਲਾ ਮੋਤੀ ਹੈ ਪਰ ਇਸ ਨੂੰ ਰਾਮ-ਨਾਮ ਦੁਆਰਾ ਹੀ ਇੱਜ਼ਤ ਪ੍ਰਾਪਤ ਹੁੰਦੀ ਹੈ। ਪ੍ਰਭੂ ਦੀ ਦਰਗਾਹ ਵਿਚ ਇੱਜ਼ਤ ਲਈ ਰਾਹਦਾਰੀ ਸੱਚ ਹੀ ਹੁੰਦੀ ਹੈ। ਉਸ ਉੱਤੇ ਨਾਮ ਦੀ ਸੱਚੀ ਮੋਹਰ ਹੁੰਦੀ ਹੈ। ਝੂਠੇ ਮਨੁੱਖ ਦੀ ਦਰਗਾਹ ਵਿਚ ਇੱਜ਼ਤ ਨਹੀਂ ਰਹਿੰਦੀ ਅਤੇ ਨਾ ਹੀ ਸੰਸਾਰ ਵਿਚ ਉਸਨੂੰ ਸੋਭਾ ਮਿਲਦੀ ਹੈ। ਪਤਿ ਦੇ ਰਾਹ ਵਿਚ ਗੁਰੂ ਬੜੀ ਅਹਿਮ

ਭੂਮਿਕਾ ਨਿਭਾਉਂਦਾ ਹੈ। ਇਸ ਰਾਹ ਵਿਚ ਜੋ ਵੀ ਰੋੜੇ ਹਨ ਉਹ ਉਨ੍ਹਾਂ ਨੂੰ ਦੂਰ ਕਰ ਦਿੰਦਾ ਹੈ। ਗੁਰੂ ਦੇ ਲੜ ਲੱਗ ਕੇ ਹੀ ਅਸੀਂ ਪ੍ਰਭੂ ਦੀ ਦਰਗਾਹ ਵਿਚ ਇੱਜ਼ਤ ਪਾ ਸਕਦੇ ਹਾਂ। ਮਨਮੁਖ ਪ੍ਰਭੂ ਪ੍ਰੇਮ ਵਿਚ ਨਹੀਂ ਰੰਗਿਆ ਜਾਂਦਾ, ਨਾਮ ਦੇ ਰਸ ਨਾਲ ਨਹੀਂ ਵਿੰਨ੍ਹਿਆ ਜਾਂਦਾ ਤੇ ਇਸ ਤਰ੍ਹਾਂ ਆਪਣੀ ਇੱਜ਼ਤ ਗਵਾ ਬੈਠਦਾ ਹੈ। ਜਿਸ ਤਰ੍ਹਾਂ ਪਾਟਾ ਕੱਪੜਾ ਸੂਈ ਧਾਗੇ ਨਾਲ ਫਿਰ ਸੀਤਾ ਜਾਂਦਾ ਹੈ ਤਿਉਂ ਹੀ ਮਨੁੱਖ ਦੀ ਗਵਾਚੀ ਹੋਈ ਇੱਜ਼ਤ ਪ੍ਰਭੂ ਦੀ ਸਿਫਤ ਸਲਾਹ ਕਰਨ ਨਾਲ ਫਿਰ ਬਣ ਆਉਂਦੀ ਹੈ।

ਸ਼ਬਦ ਵਿਚ ਸੁਰਤ ਟਿਕਾਉਣ, ਨਾਮ-ਰਸ ਵਿਚ ਰੰਗੇ ਰਹਿਣ ਤੇ ਪ੍ਰਭੂ ਨੂੰ ਮਨ ਵਿਚ ਵਸਾਉਣ ਦਾ ਬੰਦੇ ਦੀ ਪਤਿ ਨਾਲ ਕੀ ਸੰਬੰਧ ਹੈ? ਗੁਰੂ ਸਾਹਿਬਾਨ ਅਨੁਸਾਰ ਹਿਰਦੇ ਵਿਚ ਪ੍ਰਭੂ ਪ੍ਰਵੇਸ਼ ਨਾਲ ਸਤਿਕਾਰ ਮਿਲਦਾ ਹੈ। ਸ਼ਬਦ ਵਿਚ ਸੁਰਤ ਟਿਕਾਉਣ ਨਾਲ ਜੀਵ ਇਸਤਰੀ ਦੇ ਹਿਰਦੇ ਵਿਚ ਗਿਆਨ ਦਾ ਦੀਵਾ ਜਗ ਪੈਂਦਾ ਹੈ ਤੇ ਚਿਹਰੇ ਉੱਤੇ ਸੁੰਦਰਤਾ ਆ ਜਾਂਦੀ ਹੈ। ਗੁਰੂ ਦੇ ਸ਼ਬਦ ਬਿਨਾਂ ਮਨੁੱਖ ਦੀ ਕੋਈ ਗਤੀ ਨਹੀਂ ਹੁੰਦੀ ਅਤੇ ਨਾ ਹੀ ਪਰਲੋਕ ਵਿਚ ਇੱਜ਼ਤ ਹੁੰਦੀ ਹੈ। ਹਰੀ ਦੇ ਨਾਮ ਨਾਲ ਹੀ ਇੱਜ਼ਤ ਹੈ। ਨਾਮ ਤੋਂ ਬਿਨਾਂ ਜੀਵ ਇੱਜ਼ਤ ਤੇ ਅਕਲ ਗਵਾ ਲੈਂਦਾ ਹੈ।

ਗੁਰਬਾਣੀ ਦੀਆਂ ਉਪਰੋਕਤ ਕੁਝ ਤੁਕਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸੱਚੀ ਪਤਿ ਸੱਚ, ਸ਼ਬਦ, ਨਾਮ ਅਤੇ ਗੁਰੂ ਆਦਿ ਗੁਣਾਂ ਕਰਕੇ ਉਪਜਦੀ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਸੱਚ ਨਹੀਂ ਉਸ ਦੀ ਕੋਈ ਇੱਜ਼ਤ ਨਹੀਂ। ਸ਼ਬਦ ਅਤੇ ਨਾਮ ਤੋਂ ਵਿੱਛੜੇ ਲੋਕ ਝੂਠੀ ਪਤਿ ਵਾਲੇ ਹੁੰਦੇ ਹਨ। ਜਿਹੜਾ ਮਨੁੱਖ ਗੁਰੂ ਦੀ ਆਗਿਆ ਅਨੁਸਾਰ ਹਰੀ ਵਾਲੇ ਰਾਹ 'ਤੇ ਨਹੀਂ ਤੁਰਦਾ, ਉਸ ਵਿਚ ਸੱਚੀ ਪਤਿ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸ਼ਬਦ ਵਿਚ ਸੁਰਤ ਜੋੜਨ ਤੋਂ ਬਿਨਾਂ ਇਹ ਜੀਵ ਭਟਕਦਾ ਰਹਿੰਦਾ ਹੈ। ਇਹ ਹਰੀ ਦੀ ਦਰਗਾਹ ਵਿਚ ਇੱਜ਼ਤ ਗਵਾਉਂਦਾ ਹੈ ਤੇ ਖੁਆਰ ਹੁੰਦਾ ਰਹਿੰਦਾ ਹੈ। ਜੇ ਨਾਮਹੀਣ ਪੁਰਸ਼ ਸਰੀਰਕ ਤੌਰ 'ਤੇ ਜਿਉਂਦਾ ਵੀ ਹੈ ਤਾਂ ਦਰਗਾਹ ਵਿਚ ਇੱਜ਼ਤ ਗਵਾ ਕੇ ਜਿਊਂਦਾ ਹੈ ਅਤੇ ਜੇਕਰ ਜੀਵਨ ਬਤੀਤ, ਪਤਿ ਦੀ ਅਣਹੋਂਦ ਵਿਚ ਹੋ ਰਿਹਾ ਹੈ ਤਾਂ ਉਸਨੂੰ ਹਰਾਮ ਦਾ ਜੀਵਨ ਤਕ ਕਹਿ ਦਿੱਤਾ ਹੈ:

*ਜੇ ਜੀਵੈ ਪਤਿ ਲਥੀ ਜਾਇ॥*
*ਸਭੁ ਹਰਾਮੁ ਜੇਤਾ ਕਿਛੁ ਖਾਇ॥* *(ਪੰਨਾ ੧੪੨)*

ਜਿਸ ਹਿਰਦੇ ਵਿਚ ਨਾਮ ਨਹੀਂ ਹੋਵੇਗਾ, ਉਸ ਵਿਚ ਮਲੀਨਤਾ ਜ਼ਰੂਰ ਹੋਵੇਗੀ। ਨਾਮ ਵਿਹੂਣਾ ਬੰਦਾ ਹਰ ਤਰ੍ਹਾਂ ਦੇ ਔਗੁਣਾਂ ਦਾ ਘਰ ਬਣ ਜਾਂਦਾ ਹੈ। ਰਾਜੇ, ਮਾਲਕ ਤੇ ਸ਼ਾਹ ਅਖਵਾਉਣ ਵਾਲੇ ਲੋਕ ਧਰਮ ਛੱਡ ਕੇ ਮਾਇਆ ਦੇ ਰਾਹ ਉੱਤੇ ਤੁਰ ਪਏ ਹਨ, ਸੋ ਪਤਿ ਤੋਂ ਹੱਥ ਧੋ ਬੈਠੇ ਹਨ।

ਪਤਿ ਦੀ ਪਦਵੀ ਦੇ ਦੋ ਪੱਖ ਸਪਸ਼ਟ ਨਿਖੇੜੇ ਜਾ ਸਕਦੇ ਹਨ- ਪਤਿ ਲੈਣ ਵਾਲਾ ਤੇ ਪਤਿ ਦੇਣ ਵਾਲਾ। ਪਤਿ ਲੈਣ ਦੀ ਇੱਛਾ ਹਰ ਇਕ ਮਨੁੱਖ ਵਿਚ ਹੁੰਦੀ ਹੈ। ਹਰ ਇਕ ਮਨੁੱਖ ਬੇਪਤੀ, ਅਪਮਾਨ, ਅਪਜਸ, ਮੂੰਹ ਕਾਲਖ, ਨਿਰਾਦਰ ਤੇ ਨਮੋਸ਼ੀ ਤੋਂ ਬਚਣਾ ਚਾਹੁੰਦਾ ਹੈ। ਗੁਰੂ ਸਾਹਿਬਾਨ ਇਨ੍ਹਾਂ ਔਗੁਣਾਂ ਦਾ ਜ਼ਿਕਰ ਕਰਦੇ ਹਨ ਅਤੇ ਇਨ੍ਹਾਂ ਦਾ ਡਰਾਵਾ ਦੇ ਕੇ ਪਤਿ ਵਾਲੇ ਰਾਹ ਉੱਤੇ ਤੁਰਨ ਲਈ ਪ੍ਰੇਰਦੇ ਹਨ। ਸਾਨੂੰ ਕਿਸੇ ਅਧਿਕਾਰ ਦੀ ਮਾਲਕੀ ਜਾਂ ਅਸਾਧਾਰਨ ਪ੍ਰਾਪਤੀ ਕਰਕੇ ਪਤਿ ਮਿਲਦੀ ਹੈ ਪਰ ਇਹ ਪਤਿ ਦੁਨਿਆਵੀ ਹੁੰਦੀ ਹੈ। ਇਨਾਮਾਂ ਜਾਂ ਖਿਤਾਬਾਂ ਰਾਹੀਂ ਹੋਣ ਵਾਲੀ ਮਾਨਤਾ ਕਰਕੇ ਵੀ ਪਤਿ ਮਿਲਦੀ ਹੈ, ਪਰ ਸਭ ਤੋਂ ਮੁੱਲਵਾਨ ਪਤਿ ਪ੍ਰਾਪਤ ਹੁੰਦੀ ਹੈ ਨੈਤਿਕ ਤੇ ਰੂਹਾਨੀ ਵਡਿਆਈ ਤੋਂ। ਪਤਿ ਲੈਣ ਤੇ ਪਤਿ ਦੇਣ ਵਾਲੀਆਂ ਧਿਰਾਂ ਵਿਚੋਂ ਗੁਰੂ ਸਾਹਿਬਾਨ ਪਤਿ ਲੈਣ ਵਾਲੇ

'ਤੇ ਸਾਡਾ ਧਿਆਨ ਵਧੇਰੇ ਕੇਂਦਰਿਤ ਕਰਦੇ ਹਨ। ਨਿਭਣ ਵਾਲੀ ਪਤਿ ਸੱਚ ਪਛਾਣਨ ਤੇ ਕਮਾਉਣ ਨਾਲ ਅਤੇ ਆਪਣੇ ਬੁਨਿਆਦੀ ਗੁਣਾਂ ਤੇ ਜਗਤ ਦੀ ਅਸਲੀਅਤ ਦੀ ਠੀਕ ਤੇ ਇਕਾਗਰ ਸਮਝ ਨਾਲ ਮਿਲਦੀ ਹੈ।

ਆਮ ਤੌਰ 'ਤੇ ਅਸੀਂ ਮਨੁੱਖ ਦੀ ਇੱਜ਼ਤ ਉਸ ਦੇ ਧਨ ਦੌਲਤ, ਅਖੌਤੀ ਉੱਚੀ ਜਾਤ, ਉਸ ਦੇ ਪਦ ਆਦਿ ਨਾਲ ਮਾਪਦੇ ਹਾਂ ਪਰ ਗੁਰੂ ਸਾਹਿਬਾਨ ਨੇ ਸਮਾਜਿਕ ਰੁਤਬੇ ਅਤੇ ਧਨ-ਦੌਲਤ ਕਾਰਨ ਹੋਣ ਵਾਲੀ ਇੱਜ਼ਤ ਨੂੰ ਝੂਠਾ ਤੇ ਵਕਤੀ ਦੱਸਿਆ ਹੈ। ਗੁਰਮਤਿ ਦੁਨਿਆਵੀ ਪਤਿ ਜਾਂ ਇੱਜ਼ਤ ਤੋਂ ਹੋਰ ਅਗੇਰੇ ਦੀ ਗੱਲ ਕਰਦੀ ਹੈ, ਇਸ ਸਬੰਧੀ ਪਵਿੱਤਰ ਆਦੇਸ਼ ਦੇ ਕੇ ਸੁੱਚੀ ਜੀਵਨ-ਜਾਚ ਸਿਖਾਉਂਦੀ ਹੈ। ਦੁਨਿਆਵੀ ਪਤਿ ਸੰਬੰਧੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਹੁਕਮ ਕੀਤਾ ਹੈ ਕਿ ਮਨੁੱਖ ਜੇ ਚਾਰ ਜੁਗਾਂ ਜਿੰਨੀ, ਸਗੋਂ ਇਸ ਤੋਂ ਵੀ ਦਸ ਗੁਣਾ ਵੱਧ ਉਮਰ ਭੋਗੇ ਅਤੇ ਆਪਣੇ ਆਲੇ-ਦੁਆਲੇ ਵਿਚ ਹੀ ਨਹੀਂ ਸਗੋਂ ਸਾਰੀ ਸ੍ਰਿਸ਼ਟੀ ਵਿਚ ਜਾਣਿਆ ਜਾਂਦਾ ਹੋਵੇ, ਪਰ ਇਹ ਸਭ ਕੁਝ ਹੋਣ ਦੇ ਬਾਵਜੂਦ ਜੇ ਉਸ ਦੀ ਪ੍ਰੀਤ ਸੱਚੇ ਸਾਹਿਬ ਨਾਲ ਨਹੀਂ ਤਾਂ ਇਹ ਯਕੀਨੀ ਹੈ ਕਿ ਉਸ ਦੀ ਕਿਤੇ ਵਾਤ ਨਹੀਂ ਪੁੱਛੀ ਜਾਣੀ। ਦੁਨੀਆਂ ਵਿਚਲੀ 'ਪਤਿ ਦਾ ਤੋਲ ਦੁਨਿਆਵੀ ਵਸਤਾਂ, ਜਾਇਦਾਦ, ਧਨ ਦੌਲਤ ਆਦਿ ਨਾਲ ਕੀਤਾ ਜਾਂਦਾ ਹੈ। ਪਰ ਜੇ 'ਪਤਿ ਪਾਏ ਦਰਬਾਰ' ਦੀ ਇੱਛਾ ਹੋਵੇ ਤਾਂ ਗੁਰਬਾਣੀ ਨੂੰ ਹੀ ਵਾਚਣਾ ਲਾਹੇਵੰਦ ਹੈ। ਇਸ ਨਾਲ ਹੀ ਪ੍ਰਭੂ ਦੀ ਦਰਗਾਹ ਵਿਚ ਸੱਚੀ ਇੱਜ਼ਤ ਪ੍ਰਾਪਤ ਹੁੰਦੀ ਹੈ:

*ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥*
*ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥* (ਪੰਨਾ ੪੬੯)

ਸ੍ਰੀ ਗੁਰੂ ਨਾਨਕ ਦੇਵ ਜੀ ਬਹੁਤ ਸੁੰਦਰ ਫੁਰਮਾਨ ਕਰਦੇ ਹਨ:

*ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ॥੧॥੧॥* (ਪੰਨਾ ੩੪੮)

ਭਾਵ ਇਹ ਕਿ ਪਾਤਿਸ਼ਾਹ ਉਹੀ ਹੈ ਤੇ ਪਤਿ ਰੱਖਣ ਵਾਲਾ ਪਤਿ ਸਾਹਿਬ ਵੀ ਉਹ ਖੁਦ ਹੈ, ਉਸ ਦੀ ਰਜ਼ਾ ਵਿਚ ਚੱਲਣ ਵਾਲੇ ਇਥੇ ਵੀ ਪ੍ਰਵਾਨ ਹਨ ਤੇ ਉਥੇ ਵੀ। ਉਨ੍ਹਾਂ ਦਾ ਈਹਾ ਊਹਾ ਸੁਹੇਲਾ ਹੋਵੇਗਾ।

ਪਤਿ, ਇਕੱਲੇ ਵਿਅਕਤੀ ਦਾ ਮਸਲਾ ਨਹੀਂ ਬਲਕਿ ਇਹ ਸਰਬ ਸਾਂਝਾ ਮਸਲਾ ਹੈ। ਇਸ ਸੰਬੰਧ ਵਿਚ ਸਾਡਾ ਧਿਆਨ ਭਾਈ ਗੁਰਦਾਸ ਜੀ ਦੀ ਛੇਵੀਂ ਵਾਰ ਦੀ ਅੱਠਵੀਂ ਪਉੜੀ ਦੀ ਅੰਤਿਮ ਤੁਕ ਵੱਲ ਉਚੇਚੇ ਤੌਰ 'ਤੇ ਜਾਣਾ ਚਾਹੀਦਾ ਹੈ। ਇਹ ਤੁਕ ਹੈ:

*ਸਾਧਸੰਗਤਿ ਮਿਲਿ ਪਤਿ ਪਰਵਾਣੈ॥੮॥* (ਵਾਰ ੬/੮)

ਜੇ ਸੰਗਤ ਦਾ ਭਾਗ ਬਣਿਆਂ ਇੱਜ਼ਤ ਬਣਦੀ ਹੈ ਤਾਂ ਸੰਗਤ ਦੀ ਬੇਪੱਤੀ ਵਿਚ ਨਿਰਸੰਦੇਹ ਮਨੁੱਖ ਦੀ ਆਪਣੀ ਬੇਪੱਤੀ ਵੀ ਸ਼ਾਮਿਲ ਹੈ।

ਪਤਿ ਦੀ ਚੇਤਨਾ ਦਾ ਸਫ਼ਰ ਸਿੱਖ ਤੋਂ ਉਸ ਦੇ ਪੰਥ ਉੱਤੇ ਜਾ ਕੇ ਹੀ ਮੁੱਕ ਨਹੀਂ ਜਾਂਦਾ ਸਗੋਂ ਪੰਥ ਆਪਣੇ ਦੇਸ਼ਵਾਸੀਆਂ ਦੀ ਇੱਜ਼ਤ ਜਾਂ ਨਿਰਾਦਰੀ ਨੂੰ ਆਪਣੀ ਇੱਜ਼ਤ ਜਾਂ ਬੇਇੱਜ਼ਤੀ ਮੰਨ ਕੇ, ਆਪਣੀ ਜਾਨ ਖਤਰੇ ਵਿਚ ਪਾਉਂਦਾ ਹੈ।

*ਸਿਰ ਜਾਵੇ ਤਾਂ ਜਾਵੇ, ਮੇਰਾ ਸਿੱਖੀ ਸਿਦਕ ਨਾ ਜਾਵੇ।*

ਸਿੱਖ ਪੰਥ ਦੇ ਉਭਰਦੇ ਸਿਆਸੀ ਦਬਾਉ ਨੂੰ ਸਭ ਤੋਂ ਚੰਗੀ ਤਰ੍ਹਾਂ ਮਹਿਸੂਸ ਕਰਨ ਵਾਲਾ

ਪਹਿਲਾ ਮੁਗਲ ਸਮਰਾਟ ਜਹਾਂਗੀਰ ਸੀ, ਜਿਸ ਕਾਰਨ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦੀ ਦੇਣੀ ਪਈ। ਗੁਰੂ ਸਾਹਿਬ ਸਾਹਮਣੇ ਦੋ ਰਸਤੇ ਸਨ- ਪਤਿ ਨੂੰ ਬਚਾਉਣਾ ਜਾਂ ਜਾਨ ਬਚਾਉਣਾ। ਗੁਰੂ ਸਾਹਿਬ ਨੇ ਪਹਿਲਾ ਰਾਹ ਚੁਣਿਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਹੁਕਮਨਾਮਿਆਂ ਵਿਚ ਲਾਜ-ਪਤਿ ਦੇ ਸੁਰੱਖਿਅਤ ਰਹਿਣ ਦੀਆਂ ਅਸੀਸਾਂ ਸ਼ਾਮਿਲ ਹਨ:

'ਗੁਰੂ ਤੁਸਾਡੀ ਲਾਜ ਰਖੇਗਾ' 'ਗੁਰੂ ਤੇਰੀ ਰਖੇਗਾ' 'ਗੁਰੂ ਤੁਸਾਡੀ ਰਖੇਗਾ'।

ਸਾਡੇ ਅੰਦਰ ਉਹ ਮਤਿ ਹੋਏ ਜਿਸ ਨਾਲ ਪਤਿ ਬਣੇ। ਇਹ ਉੱਤਮ ਮਤਿ ਗੁਰਮਤਿ ਹੀ ਦਿੰਦੀ ਹੈ। ਪਤਿ ਸਦੀਵੀ ਕਾਇਮ ਰਹੇ ਇਹ ਤਾਂ ਹੀ ਹੋ ਸਕਦਾ ਹੈ ਜੇ ਗੁਰੂ ਕਿਰਪਾ ਦੁਆਰਾ ਅਕਾਲ ਪੁਰਖ ਦਾ ਜੱਸ ਗਾਇਆ ਤੇ ਸੁਣਿਆ ਗਿਆ ਹੋਵੇ ਨਾ ਕਿ ਅਸੀਂ ਆਪਣਾ ਜੱਸ ਲੋਕਾਂ ਦੇ ਮੂੰਹੋਂ ਸੁਣਨ ਲਈ ਲਲਾਇਤ ਰਹੀਏ:

*ਜਿਹ ਪ੍ਰਸਾਦਿ ਤੇਰੀ ਪਤਿ ਰਹੈ॥*
*ਗੁਰ ਪ੍ਰਸਾਦਿ ਨਾਨਕ ਜਸੁ ਕਹੈ॥* *(ਪੰਨਾ ੨੭੦)*

ਸਿੱਖਾਂ ਦੀ ਅਰਦਾਸ ਦਾ ਅੰਤਿਮ ਪੜਾਅ ਹੈ:

*ਨਾਨਕ ਨਾਮ ਚੜ੍ਹਦੀ ਕਲਾ।*
*ਤੇਰੇ ਭਾਣੇ ਸਰਬੱਤ ਦਾ ਭਲਾ।*

ਜਦੋਂ ਹਿੰਦੂ ਮੁਟਿਆਰਾਂ ਤੇ ਉਨ੍ਹਾਂ ਦੇ ਘਰ ਵਾਲਿਆਂ ਦੀ ਬੇਪੱਤੀ ਦੀ ਖ਼ਬਰ ਸੁਣ ਕੇ ਸਿੱਖ ਆਪਣੀਆਂ ਜਾਨਾਂ ਵੱਲੋਂ ਬੇਪਰਵਾਹ ਹੋ, ਜਾਬਰ ਵੈਰੀ ਨਾਲ ਜਾ ਮੱਥਾ ਡਾਹੁੰਦੇ ਸਨ ਤਾਂ ਪਤਿ ਦਾ ਸੰਕਲਪ ਉਨ੍ਹਾਂ ਦੇ ਨਾਲ-ਨਾਲ, ਪੰਥ ਤੋਂ ਅਗਾਂਹ ਸਰਬੱਤ ਵੱਲ ਦਾ ਪੈਂਡਾ ਕੱਸ ਰਿਹਾ ਹੁੰਦਾ ਸੀ।

ਲੋਕਾਂ ਨੂੰ ਗੰਦਗੀ ਦੀ ਦਲਦਲ ਵਿਚੋਂ ਕੱਢ ਕੇ ਪਤਿ ਸੇਤੀ ਜ਼ਿੰਦਗੀ ਜੀਉਣਾ ਸਿਖਾਉਣ ਦਾ ਸਿਹਰਾ ਮੂਲ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਰ ਬੱਝਦਾ ਹੈ। ਉਨ੍ਹਾਂ ਤੋਂ ਬਾਅਦ ਵੀ ਸਮੇਂ-ਸਮੇਂ ਸਿਰ ਸਾਰੇ ਗੁਰੂ ਸਾਹਿਬਾਨ ਨੇ ਪਤਿ ਨਾਲ ਜੀਵਨ ਜੀਉਣ 'ਤੇ ਜ਼ੋਰ ਦਿੱਤਾ, ਇਸ ਪਤਿ ਨੂੰ ਬਚਾਉਣ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ ਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਪਤਿ ਗਵਾ ਕੇ ਜੀਉਣ ਨਾਲੋਂ ਤਾਂ ਮਰ ਜਾਣਾ ਕਿਤੇ ਚੰਗਾ ਹੈ, ਮਰਨ ਦਾ ਦੁੱਖ ਤਾਂ ਮਨੁੱਖ ਨੂੰ ਕੁਝ ਪਲਾਂ ਲਈ ਹੀ ਹੁੰਦਾ ਹੈ ਪਰ ਪਤਿ ਗਵਾਉਣ ਦਾ ਦੁੱਖ ਮਨੁੱਖ ਨੂੰ ਹਰ ਪਲ, ਹਰ ਘੜੀ ਝੱਲਣਾ ਪੈਂਦਾ ਹੈ।

(੧/੨੦੦੫)



# ਗੁਰਬਾਣੀ ਵਿਚ ਮਾਇਆ ਦਾ ਸਰੂਪ

ਮਾਇਆ ਸ਼ਬਦ ਦਾ ਪ੍ਰਯੋਗ ਵੈਦਿਕ ਕਾਲ ਤੋਂ ਹੁੰਦਾ ਚਲਾ ਆ ਰਿਹਾ ਹੈ। ਨਾਗਾਰਜੁਨ ਦੇ ਮੱਤ ਅਨੁਸਾਰ ਮਾਯਾ ਦਾ ਅਰਥ ਭਰਮ (Illusion) ਹੈ।

ਪ੍ਰੋ. ਦਾਸ ਗੁਪਤਾ ਨੇ ਮਾਇਆ ਸ਼ਬਦ ਰਿਗਵੇਦ ਵਿਚ ਅਲੌਕਿਕ ਸ਼ਕਤੀ ਅਤੇ ਅਦਭੁਤ ਕੌਸਲ ਦੇ ਅਰਥਾਂ ਵਿਚ ਲਿਆ ਹੈ।[੧] ਜੈਨ ਦਰਸ਼ਨ ਵਿਚ ਮਾਇਆ ਨੂੰ ਚਾਰ ਵੱਡੇ ਸ਼ਤਰੂਆਂ (ਕਸਾਬ) ਵਿਚੋਂ ਇਕ ਮੰਨਿਆ ਹੈ, ਉਹ ਹਨ ਮਾਇਆ, ਲੋਭ, ਹੰਕਾਰ ਤੇ ਗੁੱਸਾ। ਸ਼ੰਕਰ ਦੇ ਅਦ੍ਵੈਤ ਅਨੁਸਾਰ ਮਾਇਆ ਨਾ ਸੱਤ ਹੈ ਨਾ ਅਸੱਤ। ਰਾਮਾਨੁਜ ਨੇ ਮਾਇਆ ਨੂੰ ਈਸ਼ਵਰ ਦੀ ਸ੍ਰਿਸ਼ਟੀ ਦੀ ਰਚਨਾ-ਸ਼ਕਤੀ ਕਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਤ੍ਰੈ ਗੁਣਾਤਮਿਕ ਦੱਸਦਿਆਂ ਹੋਇਆਂ ਫ਼ੁਰਮਾਇਆ ਹੈ:

*ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ॥* (ਪੰਨਾ ੧੨੩੭)

ਇਹ ਅਸੱਤ ਹੋਣ ਕਰਕੇ ਸੱਤ ਰੂਪ ਦੇ ਮਿਲਾਪ ਦੇ ਰਾਹ ਵਿਚ ਰੁਕਾਵਟ ਹੈ ਕਿਉਂਕਿ ਮਾਇਆ ਛਾਇਆ ਹੈ ਤੇ ਉਹ ਸੱਚ ਦਾ ਰੂਪ ਹੈ। ਸੱਚ ਦਾ ਝੂਠ ਨਾਲ ਕਿਵੇਂ ਮੇਲ ਹੋ ਸਕਦਾ ਹੈ? ਵਾਸਤਵ ਵਿਚ ਤਾਂ 'ਮੈਂ', 'ਮੇਰਾ' ਅਤੇ 'ਤੂੰ' ਇਹ ਮਾਇਆ ਦੇ ਹੀ ਰੂਪ ਹਨ ਜੋ ਉਸ ਬ੍ਰਹਮ ਦੇ ਮਿਲਾਪ ਵਿਚ ਰੁਕਾਵਟ ਹਨ। ਭਗਤ ਕਬੀਰ ਜੀ ਨੇ ਮਾਇਆ ਨੂੰ ਵੇਸਵਾ ਕਿਹਾ ਹੈ। ਇਹ ਤਾਂ ਇਕ ਪੜਦਾ ਹੈ ਜੋ ਈਸ਼ਵਰ ਨੇ ਆਪਣੇ ਆਪ ਨੂੰ ਅਭੇਦ ਰੱਖਣ ਲਈ ਪਾਇਆ ਹੈ। ਮਾਇਆ ਤਾਂ ਠੱਗਣੀ ਹੈ ਜਿਸ ਨੇ ਸਾਰੇ ਜਗਤ ਨੂੰ ਆਪਣੇ ਕਲਾਵੇ ਵਿਚ ਲਿਆ ਹੋਇਆ ਹੈ:

*ਮਾਇਆ ਤੌ ਠਗਨੀ ਭਈ ਠਗਤਿ ਫਿਰੈ ਸਭ ਦੇਸਿ।*
*ਜਾਂ ਠਗ ਯਾ ਠਗਨੀ ਠਗੀ ਤਾਂ ਠਗ ਕੌ ਆਦੇਸ਼॥*

ਇਸ ਮਾਇਆ ਦੇ ਪਸਾਰੇ ਵਿਚ ਮਨੁੱਖ ਆਪਣੇ ਆਪ ਨੂੰ ਇਸ ਵਿਚ ਹੀ ਮਸਤ ਕਰ ਬੈਠਦਾ ਹੈ ਤੇ ਉਸ ਸੱਤ ਨੂੰ ਵਿਸਾਰ ਦਿੰਦਾ ਹੈ:

*ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ॥* (ਪੰਨਾ ੫੫)

ਅਤੇ ਮਨੁੱਖ ਨੂੰ ਇਸ ਗੱਲ ਦਾ ਚੇਤਾ ਭੁੱਲ ਜਾਂਦਾ ਹੈ ਕਿ ਇਹ ਮਾਇਆ ਜੋ ਠੱਗਣੀ ਦਾ ਰੂਪ ਧਾਰ ਕੇ ਸਾਰੇ ਜਗਤ ਵਿਚ ਵਿਚਰ ਰਹੀ ਹੈ ਇਸ ਦਾ ਉਸ ਨਾਲ ਕਿਸ ਤਰ੍ਹਾਂ ਸਬੰਧ ਹੋ ਸਕਦਾ ਹੈ। ਪ੍ਰੋ. ਦਾਸ ਗੁਪਤਾ ਅਨੁਸਾਰ ਬ੍ਰਹਮ ਅਤੇ ਮਾਇਆ ਦਾ ਕੋਈ ਸਬੰਧ ਸੰਭਵ ਨਹੀਂ। ਸੱਚ ਦਾ ਝੂਠ ਨਾਲ ਕੋਈ ਸਬੰਧ ਨਹੀਂ ਹੋ ਸਕਦਾ। ਇਹ ਅਸਲੀ ਸਬੰਧ ਹੋਣ ਦੀ ਥਾਂ ਇਕ ਛਲਾਵਾ ਮਾਤਰ ਹੈ। ਮਨੁੱਖ[੨] ਮਧੂ-ਮੱਖੀ ਵਾਂਙ ਮਾਇਆ ਇਕੱਠੀ ਕਰਦਾ ਰਹਿੰਦਾ ਹੈ ਅਤੇ ਇਸ ਦੇ ਮੋਹ ਵਿਚ ਫਸ ਕੇ (ਜਿਸ ਦਾ ਕਿ ਬਹੁ-ਰੰਗਾ ਜਾਲ ਵਿਛਿਆ ਹੋਇਆ) ਉਸ ਬ੍ਰਹਮ ਨੂੰ ਵਿਸਾਰ ਦਿੱਤਾ ਜਾਂਦਾ ਹੈ। ਪ੍ਰੰਤੂ ਸਾਧਕ ਇਸ

ਮਾਇਆ ਜਾਲ ਤੋਂ ਦੂਰ ਰਹਿ ਕੇ ਉਸ ਸਾਧਯ ਨੂੰ ਪਾਉਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਮਾਇਆ ਦੇ ਪਸਾਰੇ ਨੂੰ ਦਰਸਾ ਕੇ ਉਸ ਦੇ (ਹਰੀ ਦੇ) ਪਾਉਣ ਲਈ ਨਾਮ ਦੇ ਸਾਧਨ ਨੂੰ ਲਿਆ ਹੈ। ਉਸ ਪਰਮ ਸਤਾ ਨੂੰ ਪਾਉਣ ਲਈ ਮਾਇਆ ਦਾ ਤਿਆਗ ਕਰਕੇ ਇਸ ਵਿਚ ਨਾ ਫਸ ਕੇ ਨਾਮ ਵਿਚ ਲੀਨ ਹੋਣ ਵੱਲ ਸੰਕੇਤ ਕੀਤਾ ਹੈ:

*ਮਾਇਆ ਸੰਚਿ ਰਾਜੇ ਅਹੰਕਾਰੀ॥*
*ਮਾਇਆ ਸਾਥਿ ਨ ਚਲੈ ਪਿਆਰੀ॥*
*ਮਾਇਆ ਮਮਤਾ ਹੈ ਬਹੁ ਰੰਗੀ॥*
*ਬਿਨੁ ਨਾਵੈ ਕੋ ਸਾਥਿ ਨ ਸੰਗੀ॥* (ਪੰਨਾ ੧੩੪੨)

ਮਨੁੱਖ ਦੀ ਮਾਇਆ ਨਾਲ ਤ੍ਰਿਪਤੀ ਨਹੀਂ ਹੁੰਦੀ। ਉਹ ਮਾਇਆ ਤਾਂ ਜ਼ਰੂਰ ਇਕੱਠੀ ਕਰਦਾ ਹੈ ਪ੍ਰੰਤੂ ਮਧੂ-ਮੱਖੀ ਵਾਂਙ ਉਸ ਦਾ ਆਪਣਾ ਇਕੱਠਾ ਕੀਤਾ ਹੋਇਆ ਸ਼ਹਿਦ (ਭਾਵ ਮਾਇਆ) ਉਸ ਨੂੰ ਖਾਣਾ ਨਸੀਬ ਨਹੀਂ ਹੁੰਦਾ, ਇਸ ਤਰ੍ਹਾਂ ਨੌਵੇਂ ਨਾਨਕ ਨੇ ਮਾਇਆ ਦੀ ਮਸਤੀ ਵਿਚ ਜੀਵਨ ਨੂੰ ਨਸ਼ਟ ਕਰਨ ਤੋਂ ਸੁਚੇਤ ਕੀਤਾ ਹੈ:

*ਮਾਈ ਮੈ ਮਨ ਕੋ ਮਾਨੁ ਨ ਤਿਆਗਿਓ॥*
*ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ॥* (ਪੰਨਾ ੧੦੦੮)

ਇਸ ਸੰਸਾਰ ਵਿਚ ਮਾਇਆ ਰੂਪੀ ਚੱਕੀ ਚਲ ਰਹੀ ਹੈ ਤੇ ਸਾਰਾ ਸੰਸਾਰ ਇਸ ਚੱਕੀ ਦੇ ਪੁੜਾਂ ਦੇ ਵਿਚ ਪੀਸਿਆ ਜਾ ਰਿਹਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਸ ਚੱਕੀ ਦੇ ਚਲਾਉਣ ਵਾਲੇ ਹਨ। ਦਾਦੂ ਅਨੁਸਾਰ ਜਿਸ ਤਰ੍ਹਾਂ ਹਿਰਨ ਬਨ ਦੀ ਹਰਿਆਵਲ ਨੂੰ ਵੇਖ ਕੇ ਉਸ ਵਿਚ ਮਸਤ ਹੋ ਜਾਂਦਾ ਹੈ ਇਸੇ ਤਰ੍ਹਾਂ ਮਨੁੱਖ ਮਾਇਆ ਜਾਲ ਵਿਚ ਪੈ ਕੇ ਉਸ ਬ੍ਰਹਮ ਨੂੰ ਭੁੱਲ ਜਾਂਦਾ ਹੈ ਅਤੇ ਉਸ ਅੰਮ੍ਰਿਤ ਨੂੰ ਛੱਡ ਕੇ ਜ਼ਹਿਰ ਨਾਲ ਆਪਣੀ ਤ੍ਰਿਸ਼ਨਾ ਦੀ ਤ੍ਰਿਪਤੀ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਸ ਮਾਇਆ ਬਾਰੇ ਜੋ ਕਿ ਉਸ ਦੇ ਮਿਲਾਪ ਵਿਚ ਰੁਕਾਵਟ ਹੈ ਆਪਣੀ ਬਾਣੀ ਵਿਚ ਇਸ ਤਰ੍ਹਾਂ ਵਰਣਨ ਕੀਤਾ ਹੈ:

*ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥* (ਪੰਨਾ ੧੦੧੩)

ਗੁਰਬਾਣੀ ਵਿਚ ਇਸ ਮਾਇਆ ਦੇ ਝੂਠੇ ਪਸਾਰੇ ਨੂੰ ਛੱਡ ਕੇ ਉਸ ਪ੍ਰਭੂ ਨਾਲ ਅਭੇਦ ਹੋਣ ਵਾਸਤੇ ਯਤਨ ਕਰਨ ਲਈ ਕਿਹਾ ਹੈ ਜਿਸ ਦੀਆਂ ਮਾਇਆ ਵਰਗੀਆਂ ਕਈ ਦਾਸੀਆਂ ਹਨ:

*ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ॥...*
*ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ॥*
*ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗ ਪਸਾਰੁ॥*
*ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ॥* (ਪੰਨਾ ੧੩੫੨)

ਮੁਨੀਜਨ, ਜੋਗੀ, ਸ਼ਾਸਤ੍ਰਗਿਆਤਾ ਤੇ ਗਿਆਨੀ ਧਿਆਨੀ ਸਾਰੇ ਇਸ ਸੂਪਨੀ ਨੇ ਹੀ ਖਾਧੇ ਹਨ। ਬ੍ਰਹਮਾ, ਬਿਸ਼ਨ, ਮਹਾਂਦੇਵ ਇਸੇ ਨੇ ਹੀ ਛਲੇ ਹਨ ਅਤੇ ਇਹ ਉਸ ਨੂੰ ਖਾਂਦੀ ਹੈ ਜੋ ਇਸ ਦੀ ਸੇਵਾ ਕਰਦਾ ਹੈ:

*ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥*
*ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥* (ਪੰਨਾ ੫੧੦)

ਇਹ ਜੀਵ ਇਸ ਸੂਪਨੀ ਦੇ ਵੱਸ ਪੈ ਕੇ ਆਪਣੇ ਆਪ ਨੂੰ ਖਤਮ ਕਰ ਲੈਂਦਾ ਹੈ:

*ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ॥* (ਪੰਨਾ ੬੩)

ਕਿਉਂਕਿ ਮਾਇਆ ਸ਼ਕਤੀਸ਼ਾਲੀ ਹੈ। ਮਾਇਆ ਦਾ ਕੂੜਾ ਜਾਲ ਖਾਈ ਦੇ ਸਮਾਨ ਹੈ ਤੇ ਜੀਵ ਨੇ ਇਸ ਤ੍ਰਿਸ਼ਨਾ ਰੂਪੀ ਪਾਣੀ ਵਿਚ ਘਰ ਬਣਾਇਆ ਹੋਇਆ ਹੈ:

*ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ...॥* (ਪੰਨਾ ੮੭੭)

ਇਕ ਹੱਥ ਲਿਖਿਤ ਪੁਸਤਕ 'ਮਾਯਾ ਬਿਲਾਸ' ਜਿਸ ਨੂੰ ਕਵੀ ਰਾਮ ਦਾਸ ਨੇ ਲਿਖਿਆ ਹੈ, ਦੇ ਆਰੰਭ ਵਿਚ ਹੀ ਮਾਇਆ ਦੇ ਰੂਪਾਂ ਦਾ ਵਰਨਣ ਕੀਤਾ ਹੈ:

*ਇਹ ਮਾਯਾ ਬਹੁ-ਰੂਪਣੀ, ਬਹੁ ਰੂਪ ਬਣਾਵੈ।*
*ਸੇਤ ਪੀਤ ਸੁਰਖੀ ਸਬਜ਼ ਕਰ ਰੰਗ ਦਿਖਾਵੈ।* (ਹੱਥ ਲਿਖਿਤ ਪੰਨਾ ੧)

ਇਹ ਜਾਣਦਿਆਂ ਹੋਇਆਂ ਕਿ ਇਸ ਤੋਂ ਕਿਸੇ ਨੂੰ ਸੁਖ ਪ੍ਰਾਪਤ ਨਹੀਂ ਹੁੰਦਾ। ਇਹ ਇਕ ਛਲਾਵਾ ਹੈ ਪਰ ਫਿਰ ਵੀ ਇਸ ਨੂੰ ਤਿਆਗ ਨਹੀਂ ਸਕਦੇ ਕਿਉਂਕਿ ਇਸ ਦਾ ਮੋਹ ਕਾਮੀ ਪੁਰਸ਼ ਦੇ ਕਾਮ ਦੀ ਤਰ੍ਹਾਂ ਹੈ ਜਿਸ ਨੇ ਸਾਰੇ ਜਗਤ ਨੂੰ ਆਪਣੇ ਮੋਹ ਵਿਚ ਫਸਾਇਆ ਹੋਇਆ ਹੈ:

*ਮਾਇਆ ਮੋਹਿ ਸਗਲ ਜਗੁ ਛਾਇਆ॥*
*ਕਾਮਣਿ ਦੇਖਿ ਕਾਮਿ ਲੋਭਾਇਆ॥* (ਪੰਨਾ ੧੩੪੨)

ਇਸੇ ਕੂੜੇ ਲਾਲਚ ਨੂੰ ਤਿਆਗਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜ਼ੋਰ ਦਿੱਤਾ ਤੇ ਉਸ ਅਸੀਮ ਸੱਤਾ ਨਾਲ ਸਬੰਧ ਜੋੜਨ ਵਾਸਤੇ ਆਦੇਸ਼ ਦਿੱਤਾ ਹੈ:

*ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥* (ਪੰਨਾ ੪੬੮)

ਇਸ ਵਿਚ ਕੋਈ ਅਤਿਕਥਨੀ ਨਹੀਂ ਕਿ ਅਨੇਕ ਪ੍ਰਕਾਰ ਦੀ ਮਾਇਆ ਉਸ ਕਰਤੇ ਨੇ ਹੀ ਰਚੀ ਹੈ:

*ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥* (ਪੰਨਾ ੬)

ਅਤੇ ਹੋਰ ਵੀ ਵਿਦਵਾਨ ਇਸ ਮੱਤ ਦੀ ਪੁਸ਼ਟੀ ਕਰਦੇ ਹਨ। ਭਗਤ ਕਬੀਰ ਜੀ ਅਨੁਸਾਰ ਇਹ ਬਲਵਾਨ ਸ਼ਕਤੀ ਜਿਸ ਨੂੰ ਉਨ੍ਹਾਂ ਨੇ ਸੂਪਨੀ ਕਿਹਾ ਹੈ, ਕੋਈ ਸੁਤੰਤਰ ਹਸਤੀ ਨਹੀਂ ਹੈ, ਪ੍ਰਭੂ ਦੀ ਰਚਨਾ ਹੈ। ਕੋਈ ਇਸ ਨਾਲ ਬਲਵਾਨ ਨਹੀਂ ਹੋ ਸਕਦਾ ਅਤੇ ਕੋਈ ਇਸ ਬਿਨਾਂ ਨਿਰਬਲ ਨਹੀਂ:

*ਇਹ ਸੂਪਨੀ ਤਾ ਕੀ ਕੀਤੀ ਹੋਈ॥*
*ਬਲੁ ਅਬਲੁ ਕਿਆ ਇਸ ਤੇ ਹੋਈ॥* (ਪੰਨਾ ੪੮੧)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਮਾਇਆ ਨੂੰ ਇਕ ਵੱਖਰੀ ਹਸਤੀ ਨਹੀਂ ਮੰਨਿਆ ਗਿਆ ਸਗੋਂ ਪਰਮਾਤਮਾ ਦੀ ਹੀ ਉਤਪੰਨ ਕੀਤੀ ਹੋਈ ਕਿਹਾ ਗਿਆ ਹੈ ਅਤੇ ਇਸ ਦੇ ਬਾਰੇ ਵਿਚ ਸਾਰੇ ਭੁਲੇਖੇ ਦੂਰ ਕੀਤੇ ਗਏ ਹਨ।[3] ਇਸ ਤੋਂ ਨਿਰਲੇਪ ਰਹਿਣ ਵਾਸਤੇ ਆਦੇਸ਼ ਹੈ। ਇਹ ਜੀਵ ਇਸ ਮਾਇਆ ਜਾਲ ਦੇ ਚੱਕਰ ਵਿਚ ਫੱਸ ਕੇ ਉਸ ਅਸੀਮ ਸੱਤਾ ਨਾਲ ਪ੍ਰੀਤ ਨਹੀਂ ਪਾਉਂਦਾ:

*ਆਦਿ ਅੰਤਿ ਜੋ ਰਾਖਨਹਾਰੁ॥*
*ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ॥* (ਪੰਨਾ ੨੬੭)

ਤੇ ਨਾਸ਼ਵਾਨ ਵਸਤਾਂ ਨਾਲ ਪ੍ਰੀਤੀ ਪਾਉਂਦਾ ਹੈ। ਇਸ ਤਰ੍ਹਾਂ ਉਸ ਨੂੰ ਨਾ ਤਾਂ ਮਾਇਆ ਦੀ ਹੀ ਪ੍ਰਾਪਤੀ ਹੁੰਦੀ ਹੈ ਤੇ ਨਾ ਹੀ ਬ੍ਰਹਮ ਦੀ। ਉਹ 'ਸੱਚ' ਦਾ ਤਿਆਗ ਕਰ ਕੇ ਝੂਠ ਦਾ ਪੱਲਾ ਫੜਦਾ ਹੈ ਪਰ ਚੈਨ ਕਿੱਥੋਂ?

*ਸਾਕਤ ਮਾਇਆ ਕਉ ਬਹੁ ਧਾਵਹਿ॥*
*ਨਾਮੁ ਵਿਸਾਰਿ ਕਹਾ ਸੁਖੁ ਪਾਵਹਿ॥* *(ਪੰਨਾ ੧੦੨੯)*

ਮੋਹ ਮਾਇਆ ਦੇ ਤਿਆਗ ਨਾਲ ਹੀ ਨਾਮ ਦਾ ਵਾਸਾ ਹੁੰਦਾ ਹੈ। ਇਹ ਮਾਇਆ ਕਈ ਪ੍ਰਕਾਰ ਨਾਲ ਮੋਂਹਦੀ ਹੈ। ਜਿਨ੍ਹਾਂ ਰੂਪਾਂ ਤੋਂ ਸਾਵਧਾਨ ਰਹਿਣ ਲਈ ਆਦੇਸ਼ ਹੈ:

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥ ...*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥...*
*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥ ...*
*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥* *(ਪੰਨਾ ੧੪)*

ਇਸ ਦੇ ਮੋਹ ਵਿਚ ਗ੍ਰਸੇ ਹੋਏ ਨੂੰ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਤੋਂ ਛੁਟਕਾਰਾ ਪਾ ਕੇ ਹੀ ਹਰੀ ਨੇ ਨਾਮ ਦਾ ਵਾਸਾ ਹੋ ਸਕਦਾ ਹੈ:

*ਮੋਹੁ ਕੁਟੰਬੁ ਮੋਹੁ ਸਭ ਕਾਰ॥*
*ਮੋਹੁ ਤੁਮ ਤਜਹੁ ਸਗਲ ਵੇਕਾਰ॥*
*ਮੋਹੁ ਅਰੁ ਭਰਮੁ ਤਜਹੁ ਤੁਮ੍ ਬੀਰ॥*
*ਸਾਚੁ ਨਾਮੁ ਰਿਦੇ ਰਵੈ ਸਰੀਰ॥* *(ਪੰਨਾ ੩੫੬)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੀ ਹੋਂਦ ਵਿਚ ਅਤ੍ਰਿਪਤੀ ਦੀ ਅਨੁਭਵਤਾ ਕੀਤੀ। ਇਥੋਂ ਤਕ ਕਿ ਇਸ ਦੇ ਹੁੰਦਿਆਂ ਪਰਮ-ਪਦ ਦੀ ਪ੍ਰਾਪਤੀ ਸੰਭਵ ਨਹੀਂ:

*ਮਾਇਆ ਮਗਨੁ ਪਰਮ ਪਦੁ ਦੂਰਿ॥* *(ਪੰਨਾ ੨੨੬)*

### *ਹਵਾਲੇ ਤੇ ਟਿਪਣੀਆਂ:*

੧. The word Maya was used in the Rigveda in the sense of the supernatural power and wonderful skill *(S.N.D. Vol. 1, p. 469)*

੨. Brahman, the truth is not in anyway sullied or effacted by association with Maya, for there can be no association of the real with the empty, the Maya, the illusory. It is no real association but a mere appearance. *(op sit, p. 442)*

੩. According to Adi-granth, Prakirti or maya is not a separate ultimate reality. It has been created by God. The word 'Maya' is as old as Rigveda but 'Maya veda' came into existance with Sankara in 9th century A. D. Adi-granth accepts this view that the illusion of Maya takes the individual away from God thus leads him towards transmigration. *(Dr. S.S. Kohli's books, A critical study of Adi-granth, p. 339)*

-◆—◆—◆-

(੧੨/੧੯੭੨)

# ਸਿੱਖ ਧਰਮ ਵਿਚ ਦਾਨ ਦਾ ਸੰਕਲਪ

ਗੁਰਮਤਿ ਕੇਵਲ ਅਕਾਲ ਪੁਰਖ ਨੂੰ ਦਾਤਾ ਮੰਨਦੀ ਹੈ ਤੇ ਸਾਰਾ ਜਗਤ ਉਸ ਦੇ ਨਾਲ ਅਨੰਦ ਭੋਗਦਾ ਹੈ। ਸਾਰੀ ਸ੍ਰਿਸ਼ਟੀ ਉਸ ਪਾਸੋਂ ਮੰਗਦੀ ਹੈ। ਉਹ ਸਭ ਨੂੰ ਦਿੰਦਾ ਹੈ। ਮਨੋ-ਕਾਮਨਾਵਾਂ ਪੂਰੀਆਂ ਕਰਦਾ ਹੈ:

*ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ॥* (ਪੰਨਾ ੧੮)

*ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀ ਹੋਰੁ॥* (ਪੰਨਾ ੮੧੮)

ਮਨੁੱਖ ਦਾ ਮਨੁੱਖ ਪਾਸੋਂ ਮੰਗਣਾ ਵਿਵਰਜਿਤ ਹੈ ਪਰ ਫਿਰ ਵੀ ਕਿਸੇ ਨਾ ਕਿਸੇ ਰੂਪ ਵਿਚ ਦਾਨ ਨੂੰ ਮਹੱਤਵ ਦਿੱਤਾ ਗਿਆ ਹੈ। ਦਾਨ ਸ਼ਬਦ ਦਾ ਕੋਸ਼-ਗਤ ਅਰਥ ਹੈ-'ਕਿਸੇ ਵਸਤੂ ਤੋਂ ਆਪਣਾ ਅਧਿਕਾਰ ਸਮਾਪਤ ਕਰਕੇ ਕਿਸੇ ਦੂਸਰੇ ਦਾ ਅਧਿਕਾਰ ਸਥਾਪਿਤ ਕਰਨਾ ਦਾਨ ਹੈ।'[੧]

ਜੇਕਰ ਜ਼ਰਾ ਵਿਸਥਾਰ ਵੱਲ ਜਾਈਏ ਤਾਂ ਹੋਰ ਸਪੱਸ਼ਟ ਰੂਪ ਵਿਚ ਦਾਨ ਦੇ ਅਰਥ ਦਿੱਤੇ ਗਏ ਹਨ-'ਦੇਣ ਦਾ ਕਾਰਜ, ਲੈਣ ਵਾਲੇ ਤੋਂ ਬਦਲੇ ਵਿਚ ਕੁਝ ਨਾ ਚਾਹ ਕੇ ਜਾਂ ਲੈ ਕੇ ਉਦਾਰਤਾ ਵੱਸ ਦੇਣ ਦਾ ਕਾਰਜ, ਉਹ ਧਰਮ ਅਰਥ ਕਰਮ ਜਿਸ ਵਿਚ ਸ਼ਰਧਾ ਜਾਂ ਦਇਆ ਪੂਰਵਕ ਦੂਸਰੇ ਨੂੰ ਧਨ ਆਦਿ ਦਿੱਤਾ ਜਾਂਦਾ ਹੈ।[੨] ਇਉਂ ਦਾਨ ਦਾ ਅਰਥ ਬਿਨਾਂ ਕਿਸੇ ਲਾਲਸਾ ਜਾਂ ਉਸ ਦੇ ਇਵਜ਼ ਵਜੋਂ ਕਰਨ ਦੀ ਇੱਛਾ ਨਾਲ ਦਿੱਤਾ ਦਾਨ ਮਾਲ-ਵਸਤੂ ਦਾਨ ਹੈ।

ਸ਼ਾਸਤਰਾਂ ਵਿਚ ਚਾਰ ਪ੍ਰਕਾਰ ਦਾ ਦਾਨ ਲਿਖਿਆ ਹੈ:

੧. **ਨਿਤ ਦਾਨ**-ਜੋ ਦਿਨੋ-ਦਿਨ ਆਪਣੇ ਉੱਪਰ ਉਪਕਾਰ ਕਰਨ ਵਾਲੇ ਪੁਰਸ਼ਾਂ ਨੂੰ (ਬਿਨਾਂ ਫਲ ਦੀ ਇੱਛਾ ਦੇ) ਦਿੱਤਾ ਜਾਏ।

੨. **ਨੈਮਿੱਤਕ ਦਾਨ**-ਜੋ ਪਾਪਾਂ ਨੂੰ ਦੂਰ ਕਰਨ ਵਾਸਤੇ ਮਤ ਦੀ ਮਰਯਾਦਾ ਨੂੰ ਜਾਣਨ ਵਾਲੇ ਗਿਆਨੀ ਨੂੰ ਦਿੱਤਾ ਜਾਏ।

੩. **ਕਾਮਯਦਾਨ**-ਜੋ ਧਨ, ਜੈ, ਪੁੱਤਰ ਆਦਿਕ ਸਵਰਗ ਤੇ ਹੋਰ ਪਦਾਰਥਾਂ ਦੀ ਇੱਛਾ ਨਾਲ ਦਿੱਤਾ ਜਾਏ।

੪. **ਵਿਮਲ ਦਾਨ**-ਜੋ ਪ੍ਰਮੇਸ਼ਰ ਦੀ ਪ੍ਰਸੰਨਤਾ ਹੇਤੂ, ਬ੍ਰਹਮਵੇਤਾ ਜਨਾਂ ਨੂੰ ਸ਼ੁੱਧ ਚਿੱਤ ਨਾਲ ਦਿੱਤਾ ਜਾਏ।[੩]

ਬ੍ਰਾਹਮਣੀ ਮਤ ਵਿਚ ਦਾਨ ਦਾ ਮਹੱਤਵ ਬਹੁਤ ਵੱਧ ਗਿਆ ਕਿਉਂਕਿ ਉਨ੍ਹਾਂ ਪੁਜਾਰੀਆਂ ਨੇ ਅਜਿਹੇ ਲਾਲਚ ਦਿੱਤੇ ਕਿ ਇਸ ਮਾਤ ਲੋਕ ਵਿਚ ਜੋ ਕੁਝ ਦਾਨ ਦਿਓਗੇ ਉਸ ਤੋਂ ਕਿਤੇ ਵੱਧ ਪਰਲੋਕ ਵਿਚ ਮਿਲੇਗਾ ਪਰ ਗੁਰਮਤਿ ਵਿਚ ਸਪੱਸ਼ਟ ਹੈ ਕਿ ਪ੍ਰਲੋਕ ਵਿਚ ਤਾਂ ਨਾਮ-ਸਿਮਰਨ, ਸ਼ੁਭ ਆਚਰਣ

ਆਦਿ ਨੇ ਹੀ ਕੰਮ ਆਉਣਾ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* (ਪੰਨਾ ੬੨)

ਤੇ ਜੇਕਰ ਕੋਈ ਹਰਾਮ ਦੀ ਕਾਮਈ ਵਿਚੋਂ ਦਾਨ ਕਰੇ ਤਾਂ ਉਸ ਨੂੰ ਕੁਝ ਨਹੀਂ ਮਿਲਦਾ ਭਾਵ ਉਹ ਦਾਨ ਕਿਸੇ ਲੇਖੇ ਨਹੀਂ:

*ਚੋਰ ਕੀ ਹਾਮਾ ਭਰੇ ਨ ਕੋਇ॥* (ਪੰਨਾ ੬੬੨)

ਮਹਾਂਵਾਕ ਹਮੇਸ਼ਾਂ ਸਤਿ ਮਾਰਗ 'ਤੇ ਚੱਲਣ ਲਈ ਪ੍ਰੇਰਨਾ ਦਿੰਦਾ ਹੈ। ਨਾਲੇ ਸਤਿਗੁਰੂ ਨੇ:

*ਘਾਲਿ ਖਾਇ ਕਿਛੁ ਹਥਹੁ ਦੇਇ॥* (ਪੰਨਾ ੧੨੪੫)

ਦਾ ਵਿਧਾਨ ਕੀਤਾ ਹੈ ਤੇ ਕਿਰਤ ਕਰਕੇ ਨੇਕ ਕਮਾਈ ਵਿਚੋਂ ਹੀ ਕੁਝ ਦੇਣ ਲਈ ਪ੍ਰੇਰਣਾ ਦਿੱਤੀ ਹੈ। ਗੁਰਬਾਣੀ ਵਿਚ ਕਰਮ-ਕਾਂਡੀ ਦਾਨ ਦੀ ਨਿਰਾਰਥਕਤਾ ਬਾਰੇ ਬਚਨ ਵੀ ਉਪਲੱਬਧ ਹਨ, ਜਿਵੇਂ:

*ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ॥*
*ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ॥* (ਪੰਨਾ ੩੪)

ਗੁਰਮਤਿ ਨਾਮ ਮਾਰਗ ਹੈ। ਨਾਮ ਤੁਲ ਹੋਰ ਕੁਝ ਨਹੀਂ ਹੈ। ਸਤਿਗੁਰੂ ਜੀ ਨੇ ਹਰ ਪ੍ਰਕਾਰ ਦੇ ਦਾਨ ਨੂੰ ਨਕਾਰਦਿਆਂ ਪਰਮਾਤਮਾ ਤੋਂ ਦਾਨ ਕੇਵਲ ਹਰਿ ਨਾਮ ਹੀ ਮੰਗਿਆ ਹੈ:

*ਹਰਿ ਜਨ ਕੈ ਹਰਿ ਨਾਮੁ ਨਿਧਾਨੁ॥*
*ਪਾਰਬ੍ਰਹਮਿ ਜਨ ਕੀਨੋ ਦਾਨ॥* (ਪੰਨਾ ੨੬੪)
*ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥*
*ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥* (ਪੰਨਾ ੪੦੧)
*ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ॥* (ਪੰਨਾ ੫੬੬)
*ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ॥*
*ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ॥* (ਪੰਨਾ ੭੦੬)

ਇਸ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਉਦਾਹਰਣਾਂ ਮਿਲ ਜਾਂਦੀਆਂ ਹਨ, ਜਿਨ੍ਹਾਂ ਤੋਂ ਦਾਨ ਦੀ ਨਿਰਾਰਥਕਤਾ ਦਾ ਗਿਆਨ ਹੁੰਦਾ ਹੈ ਪਰ ਇਸ ਦਾ ਅਰਥ ਇਹ ਨਹੀਂ ਕਿ ਦਾਨ ਦੇ ਵਿਧਾਨ ਨੂੰ ਸਿੱਖ ਧਰਮ ਵਿਚ ਕੋਈ ਥਾਂ ਨਹੀਂ ਮਿਲੀ। ਉਪਰੋਕਤ ਗੁਰਬਾਣੀ ਦੇ ਪ੍ਰਮਾਣਾਂ ਤੋਂ ਸਵੈ-ਸਪੱਸ਼ਟ ਹੈ ਕਿ ਦਾਨ ਕਰਨ ਵਾਲੇ ਨੂੰ ਨਿਰਾ ਦਾਨ ਕਰਨ ਨਾਲ ਜਾਂ ਦਾਨ ਆਸਰੇ ਭਵਸਾਗਰ ਪਾਰ ਕਰਨ ਦੀ ਇੱਛਾ ਰੱਖ ਕੇ ਦਾਨ ਕਰਨ ਨਾਲ ਕੁਝ ਪ੍ਰਾਪਤ ਨਹੀਂ ਹੁੰਦਾ। ਗੁਰਮਤਿ ਅਨੁਸਾਰ, ਨਾਮ ਸਿਮਰਨ ਨਾਲ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ। ਮੁਕਤੀ ਦਾਤਾ ਪਰਮਾਤਮਾ ਦਾ ਨਾਮ ਹੈ। ਜਪ-ਤਪ, ਪੂਜਾ, ਦਾਨ ਆਦਿ ਇਸ ਮਾਰਗ 'ਤੇ ਚਲਦਿਆਂ ਸਹਾਇਕ ਜ਼ਰੂਰ ਸਿੱਧ ਹੋ ਸਕਦੇ ਹਨ। ਸ਼ਾਇਦ ਇਹੀ ਕਾਰਨ ਹੈ ਸਾਧਕ ਪਰਮਾਤਮਾ ਪਾਸੋਂ ਕੇਵਲ ਨਾਮ ਦਾ ਦਾਨ ਹੀ ਮੰਗਦਾ ਹੈ, ਕਿਉਂਕਿ ਨਾਮ ਸਰਬੋਤਮ ਹੈ। ਸਤਿਗੁਰੂ ਜੀ ਦੇ ਬਚਨ ਹਨ:

*ਨਾਨਕੁ ਜਾਚੈ ਏਕੁ ਦਾਨੁ॥*
*ਕਰਿ ਕਿਰਪਾ ਮੋਹਿ ਦੇਹੁ ਨਾਮੁ॥* (ਪੰਨਾ ੧੧੮੧)
*ਤੇਰੀ ਸਰਨਿ ਪੂਰਨ ਸੁਖ ਸਾਗਰ ਕਰਿ ਕਿਰਪਾ ਦੇਵਹੁ ਦਾਨ॥*
*ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ ਬਿਨਸਿ ਜਾਇ ਅਭਿਮਾਨ॥* (ਪੰਨਾ ੧੨੨੧)

*ਪ੍ਰਭ ਜੀ ਮਿਲੁ ਮੇਰੇ ਪ੍ਰਾਨ॥*

*ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ॥* (ਪੰਨਾ ੭੧੬)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਨੂੰ ਗ੍ਰਿਹਸਥੀਆਂ ਦਾ ਧਰਮ ਬਣਾਇਆ ਤੇ ਉਪਦੇਸ਼ ਦਿੱਤਾ ਕਿ ਸਭ ਜੀਆਂ ਉੱਪਰ ਦਇਆ ਕਰੋ ਤੇ ਆਪਣੀ ਨੇਕ ਕਮਾਈ ਵਿਚ ਕੁਝ ਦਾਨ ਦੇ ਕੇ ਲੋੜਵੰਦਾਂ ਦੀ ਮਦਦ ਕਰੋ:

*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*

*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥* (ਪੰਨਾ ੪੬੮)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਵਿਚ ਸੰਗਤ ਤੇ ਪੰਗਤ ਦੇ ਸੱਚੇ ਸੰਕਲਪਾਂ ਨੂੰ ਪਰਚਾਰਿਆ ਹੀ ਨਹੀਂ ਸਗੋਂ ਆਪ ਅਮਲੀ ਜਾਮਾ ਪਹਿਨਾ ਕੇ ਵਿਖਾਇਆ। ਜਿੱਥੇ ਸੰਗਤ ਸਤਿ-ਸੰਗਤਾਂ ਵਿਚ ਜਾ ਕੇ ਭਜਨ ਕਰਦੀਆਂ ਉੱਥੇ ਪੰਗਤ ਵਿਚ ਬੈਠ ਕੇ ਆਪਣੀ ਭੁੱਖ ਵੀ ਮਿਟਾਉਂਦੀਆਂ। ਗੁਰਦੁਆਰੇ ਤੇ ਧਰਮਸ਼ਾਲਾਵਾਂ ਦੀ ਸਥਾਪਨਾ ਮਗਰੋਂ ਤਾਂ ਹਰ ਆਏ ਗਏ ਅਤਿਥੀ-ਅਭਿਆਗਤ ਨੂੰ ਪ੍ਰਸ਼ਾਦਾ ਤੇ ਰਹਿਣ ਲਈ ਥਾਂ ਤੇ ਬਿਸਤਰੇ ਆਦਿ ਦਾ ਪ੍ਰਬੰਧ ਕਰਨਾ ਸਿੱਖ ਧਰਮ ਦਾ ਹਿੱਸਾ ਹੀ ਬਣ ਗਿਆ। ਦਸਵੰਧ ਦਾ ਵਿਧਾਨ ਜਨ-ਸਾਧਾਰਨ ਨੂੰ ਸੁਖ-ਸਾਧਨ ਜੁਟਾਉਣ ਲਈ ਹੀ ਕੀਤਾ ਗਿਆ ਹੈ। ਸਿੱਖ ਆਪਣੀ ਨੇਕ ਕਮਾਈ ਦਾ ਦਸਵਾਂ ਹਿੱਸਾ ਗੁਰੂ ਲੇਖੇ ਲਗਾਉਂਦਾ ਹੈ, ਜਿਸ ਸਦਕਾ ਇਹ ਸਮਾਜਿਕ ਕੰਮ ਸਹਿਜ-ਸੁਭਾਅ ਹੋਈ ਜਾਂਦੇ ਹਨ। ਮਾਇਆ ਸਦਾ ਚਲਦੀ ਫਿਰਦੀ ਰਹਿੰਦੀ ਹੈ। ਇਸ ਨਾਲ ਮੋਹ ਨਾ ਪਾਉਣ ਲਈ ਹਮੇਸ਼ਾਂ ਹੀ ਮਹਾਂਪੁਰਖ ਉਪਦੇਸ਼ ਦਿੰਦੇ ਹਨ। ਰਿਗਵੇਦ ਵਿਚ ਕਿਹਾ ਗਿਆ ਹੈ:

*ਧਨਾਢ ਨੂੰ ਚਾਹੀਦਾ ਹੈ ਕਿ ਧਨ ਦੇ ਲੋੜਵੰਦਾਂ ਨੂੰ ਧਨ ਦੇਵੇ, ਕਿਉਂਕਿ ਸੰਪਤੀ ਕਦੇ ਵੀ ਇਕ ਥਾਂ ਟਿਕੀ ਨਹੀਂ ਰਹਿੰਦੀ, ਉਹ ਰੱਬ ਦੇ ਪਹੀਏ ਵਾਂਗ ਕਦੇ ਇਕ ਪੁਰਖ ਪਾਸ, ਕਦੇ ਦੂਸਰੇ ਪੁਰਖ ਪਾਸ ਘੁੰਮਦੀ ਰਹਿੰਦੀ ਹੈ।*[8]

ਇਉਂ ਨਿਰਮੋਹ ਹੋਣ ਵਾਲੇ ਹੀ ਦਾਨ ਕਰ ਸਕਦੇ ਹਨ। ਮਾਇਆ ਨਾਲ ਹੀ ਸਾਰੇ ਧਰਮ ਕਾਰਜ ਸੰਪੰਨ ਹੋ ਸਕਦੇ ਹਨ।

ਜਦੋਂ ਸਿੱਖ ਧਰਮ ਆਪਣੇ ਵਿਲੱਖਣ ਸਰੂਪ ਨੂੰ ਸਥਾਪਿਤ ਕਰਨ ਵਿਚ ਕਾਮਯਾਬ ਹੋ ਗਿਆ ਤਾਂ ਸਮਾਜਿਕ, ਧਾਰਮਿਕ ਤੇ ਰਾਜਨੀਤਿਕ ਵਿਚਾਰ ਵੀ ਸਥਾਪਿਤ ਹੋਣੇ ਸ਼ੁਰੂ ਹੋ ਗਏ ਸਨ। ਸਿੱਖ ਦੇ ਮਨ ਵਿਚ ਸਿੱਖ ਲਈ ਅਥਾਹ ਪਿਆਰ ਤੇ ਸਤਿਕਾਰ ਪੈਦਾ ਹੋ ਗਿਆ। ਬ੍ਰਾਹਮਣ ਜਗਤ, ਜੋ ਦਾਨ 'ਤੇ ਹੀ ਪਲਦਾ ਸੀ ਤੇ ਲੋਕਾਂ ਨੂੰ ਸਵਰਗ ਦੇ ਲਾਰੇ ਤੇ ਨਰਕ ਦੇ ਡਰ ਦੇ ਕੇ ਰੱਜਵਾਂ ਧਨ ਮਾਲ ਬਟੋਰਦਾ ਸੀ, ਉਸ ਦੀ ਥਾਂ ਸਿੱਖਾਂ ਵਿਚ ਲੋੜਵੰਦ ਸਿੱਖਾਂ ਨੂੰ ਦਾਨ ਦੇਣ ਦਾ ਵਿਧਾਨ ਕੀਤਾ ਗਿਆ।

ਭਾਈ ਗੁਰਦਾਸ ਜੀ ਅਨੁਸਾਰ:

*ਜਗ ਭੋਗ ਨਈਵੇਦ ਲਖ ਗੁਰਮੁਖਿ ਮੁਖਿ ਇਕੁ ਦਾਣਾ ਪਾਇਆ।* (ਵਾਰ ੭/੧੩)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਾਂ ਸਿੱਖ ਕੌਮ ਆਪਣੀ ਵੱਖਰੀ ਹਸਤੀ ਸਥਾਪਿਤ ਕਰ ਗਈ। ਪਰਮਾਰਥ ਦੇ ਨਾਲ-ਨਾਲ ਰਾਜਨੀਤਿਕ ਖੇਤਰ ਵਿਚ ਵੀ ਸਰਗਰਮੀਆਂ ਸਿਖਰਾਂ ਨੂੰ ਛੂਹਣ ਲੱਗੀਆਂ। ਮਾਲਾਧਾਰ ਸਿੱਖ ਸ਼ਸਤਰਧਾਰੀ ਬਣ ਕੇ ਸੰਤ ਸਿਪਾਹੀ ਅਖਵਾਉਣ ਲੱਗੇ। ਜੰਗਾਂ ਯੁੱਧਾਂ ਵਿਚ ਮੱਲਾਂ ਮਾਰੀਆਂ ਤੇ ਵਿਰੋਧੀਆਂ ਨੂੰ ਆਪਣੀ ਹੋਂਦ ਦਾ ਗਿਆਨ ਕਰਵਾ ਦਿੱਤਾ। ਗੁਰੂ ਪਿਆਰਿਆਂ ਸਿੱਖਾਂ ਨੇ ਰਹਿਤਨਾਮੇ ਲਿਖੇ ਤੇ ਸਿੱਖਾਂ ਲਈ ਸਮਾਜਿਕ, ਰਾਜਨੀਤਿਕ ਤੇ ਹੋਰ ਕਰਮਾਂ ਆਦਿ ਬਾਰੇ ਵਿਧਾਨ

ਤਿਆਰ ਕਰਨ ਦਾ ਉਪਰਾਲਾ ਕੀਤਾ। ਭਾਈ ਨੰਦ ਲਾਲ ਜੀ ਦਾ ਬਚਨ ਹੈ:

*ਨੰਦ ਲਾਲ ਤੁਮ ਬਚਨ ਸੁਨ ਸਿਖ ਕਰਮ ਹੈ ਏਹੁ।*
*ਨਾਮ ਦਾਨ ਇਸਨਾਨ ਬਿਨ ਕਰਹਿ ਨ ਅਨ ਸਿਉ ਨੇਹੁ।*[੫]

ਜਦੋਂ ਕੋਈ ਅਤਿਥੀ ਜਾਂ ਅਭਿਆਗਤ ਸਿੱਖ ਦੇ ਘਰ ਆਉਂਦਾ ਹੈ ਤਾਂ ਉਸ ਦੀ ਸੇਵਾ ਕਰਨੀ ਸਿੱਖ ਦਾ ਫਰਜ਼ ਹੈ। ਜੇਕਰ ਉਹ ਸੇਵਾ ਨਹੀਂ ਕਰਦਾ ਤਾਂ ਅਕਾਲ ਪੁਰਖ ਦੀ ਦਰਗਾਹ ਵਿਚ ਉਸ ਨੂੰ ਕੋਈ ਮਾਣ-ਸਤਿਕਾਰ ਨਹੀਂ ਮਿਲ ਸਕਦਾ। ਮੂਲ ਸ਼ਬਦ ਹਨ:

*ਅਤਿਥਿ ਦੇਖ ਨਹਿੰ ਦੇਭਹਿ ਦਾਨ।*
*ਸੋ ਨਹਿ ਪਾਵਹਿ ਦਰਗਹਿ ਮਾਨ।*[੬]

ਇਸ ਲਈ ਭਾਈ ਦੇਸਾ ਸਿੰਘ ਨੇ ਲਿਖਿਆ ਹੈ:

*ਯਥਾ ਸਕਤਿ ਕਛੁ ਦੇਵਹਿ ਦਾਨ।*
*ਸੋਈ ਸਿੰਘ ਹੈ ਪਰਮ ਸੁਜਾਨ।*[੭]

ਭਾਈ ਨੰਦ ਲਾਲ ਨੇ ਲਿਖਿਆ ਹੈ:

*ਜੋ ਇਕਸ ਗੁਰਭਾਈ ਸਿੱਖ ਕੋ ਭਾਉ ਸਾਥਿ ਪ੍ਰਸਾਦੁ ਖਵਾਵੈ ਤਾਂ ਉਸ ਕਾ ਸਉ ਗੁਣਾ ਹੋਇ ਫਲਤਾ ਹੈ ਕਿਉਂਕਿ ਗੁਰਭਾਈ ਗੁਰੂ ਸਮਾਨ ਹੈ।*

ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਾਕ ਹੈ:

*ਜੈਸਾ ਗੁਰ ਭਾਈ ਕਾ ਫਲੁ ਤੈਸਾ ਹੋਰਸ ਕੇ ਖਵਾਏ ਕਾ ਫਲੁ ਨਹੀਂ ਹੋਤਾ।*
*ਜਿਤਨਾ ਧਨ ਵਧੇ ਸੋ ਗੁਰਭਾਈ ਕੀ ਸੇਵਾ ਥੀਂ ਵਧੇ।*[੮]

ਆਦਿ ਹੋਰ ਕਈ ਰਹਿਤਨਾਮਿਆਂ ਵਿਚ ਅਜਿਹੇ ਵਿਚਾਰ ਗੁਰ ਪਿਆਰਿਆਂ ਨੇ ਪ੍ਰਗਟ ਕੀਤੇ ਹਨ।

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਜਦੋਂ ਸਿੱਖ ਧਰਮ ਨੇ ਆਪਣੀ ਵਿਲੱਖਣ ਤੇ ਨਿਆਰੀ ਹੋਂਦ ਸਥਾਪਿਤ ਕਰ ਲਈ ਤਾਂ ਸੰਸਥਾਵਾਂ ਨੂੰ ਚਲਾਉਣ ਲਈ ਅਜਿਹੇ ਵਿਧਾਨ ਨਿਸ਼ਚਿਤ ਕੀਤੇ ਜਾਣੇ ਲਾਜ਼ਮੀ ਹੋ ਗਏ ਸਨ। ਇਸ ਨਾਲ ਜਿਥੇ ਸੰਸਥਾਵਾਂ ਪੱਕੇ ਪੈਰੀਂ ਖੜ੍ਹੀਆਂ ਹੋਈਆਂ, ਉੱਥੇ ਜਿਥੇ ਸਾਧਾਰਣ ਸਿੱਖ ਦਾ ਮਹੱਤਵ ਵਧਿਆ, ਉੱਥੇ ਆਮ ਸਿੱਖਾਂ ਨੂੰ ਰੋਟੀ ਪਾਣੀ ਦਾ ਫਿਕਰ ਵੀ ਨਾ ਰਹਿਣ ਦਿੱਤਾ ਅਤੇ ਹੁਣ ਤਾਈਂ ਜਿਥੇ ਕਿੱਥੇ ਵੀ ਗੁਰਦੁਆਰੇ ਹਨ ਜਾਂ ਹੋਰ ਸਿੱਖ ਅਸਥਾਨ ਹਨ, ਆਏ ਗਏ ਲਈ ਰੋਟੀ ਪਾਣੀ ਤੇ ਰਿਹਾਇਸ਼ ਦਾ ਚੰਗਾ ਪ੍ਰਬੰਧ ਹੈ।

ਦਾਨ ਦਾ ਅਧਿਕਾਰੀ ਕੌਣ ਹੈ? ਸ੍ਰੀ ਗੁਰੂ ਨਾਨਕ ਸਾਹਿਬ ਨੇ ਦਾਨ ਠੀਕ ਅਧਿਕਾਰੀ ਨੂੰ ਦੇਣ ਲਈ ਬੜੇ ਸੁਹਣੇ ਢੰਗ ਨਾਲ ਦੱਸਿਆ ਹੈ ਕਿ ਜਿਵੇਂ ਕਿਸਾਨ ਧਰਤੀ ਦੀ ਪਰਖ ਕਰਕੇ ਹੀ ਬੀਜ ਪਾਉਂਦਾ ਹੈ, ਇਵੇਂ ਹੀ ਦੇਖ ਪਰਖ ਕੇ ਦਾਨ ਦੇਣਾ ਚਾਹੀਦਾ ਹੈ, ਕਿਉਂਕਿ ਕਲਰ ਵਿਚ ਖੇਤੀ ਕਰਨ ਵਾਲੇ ਨੂੰ ਕੀ ਲਾਹਾ ਮਿਲ ਸਕਦਾ ਹੈ? ਆਪ ਫ਼ੁਰਮਾਇਆ ਹੈ:

*ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ॥* *(ਪੰਨਾ ੪੧੯)*
*ਖੇਤੁ ਪਛਾਣੈ ਬੀਜੈ ਦਾਨੁ॥* *(ਪੰਨਾ ੧੪੧੭)*

ਲੋੜਵੰਦ, ਦੁਖੀਏ ਤੇ ਦੀਨ ਦੀ ਸਹਾਇਤਾ ਲਈ ਕੀਤਾ ਦਾਨ ਸਫ਼ਲ ਹੁੰਦਾ ਹੈ ਜਦੋਂ ਕਿ ਕਈ ਵਾਰ ਵਿਹਲੇ (ਮੰਗ ਖਾਣੇ) ਪਾਖੰਡ ਕਰਕੇ ਦਾਨ ਲੈ ਲੈਂਦੇ ਹਨ ਤੇ ਉਸ ਧਨ ਨਾਲ ਵਿਕਾਰਾਂ ਤੇ ਕੁਕਰਮਾਂ ਦੀ ਦੁਨੀਆਂ ਵਿਚ ਵਿਚਰਦੇ ਹਨ। ਭਾਈ ਕਾਨ੍ਹ ਸਿੰਘ ਦਾ ਵਿਚਾਰ ਹੈ:

*ਜੋ ਹਰਾਮਖ਼ਾਣੇ ਪ੍ਰਪੰਚੀ ਭੇਖ ਨੂੰ ਉਪਜੀਵਕਾ ਦਾ ਵਸੀਲਾ ਸਮਝ ਕੇ ਮੰਗਦੇ ਫਿਰਦੇ ਹਨ, ਉਨ੍ਹਾਂ ਦੀ ਸੇਵਾ ਕਰਨੀ ਨਿਸਫਲ ਹੈ। ਜੋ ਵਿਚਾਰਵਾਨ ਵਿਦਵਾਨ, ਸ਼ੁਭ ਗੁਣਾਂ ਦਾ ਪ੍ਰਚਾਰ ਕਰਨ ਲਈ ਵਿਚਰਦੇ ਹਨ, ਉਹ ਸੱਚੇ ਅਭਯਾਗਤ ਅਥਵਾ ਅਤਿਥੀ ਹੈਨ ਔਰ ਦਾਨ ਮਾਨ ਦੇ ਪੂਰਨ ਅਧਿਕਾਰੀ ਹਨ।*[੯]

ਇਸ ਲਈ ਇਹ ਯਤਨ ਕਰਨਾ ਚਾਹੀਦਾ ਹੈ ਕਿ ਯੋਗ ਪਾਤਰ ਨੂੰ ਹੀ ਦਾਨ ਦਿੱਤਾ ਜਾਵੇ।

ਅੰਨ ਦਾਨ ਸਰਬੋਤਮ ਹੈ ਕਿਉਂਕਿ ਗਰੀਬਾਂ, ਅਨਾਥਾਂ, ਅਪਾਹਜਾਂ ਤੇ ਨਿਆਸਰਿਆਂ ਦੀ ਪਹਿਲੀ ਲੋੜ ਉਦਰ ਪੂਰਤੀ ਹੁੰਦੀ ਹੈ। ਪ੍ਰਸ਼ਾਦਾ ਛਕ ਕੇ ਉਨ੍ਹਾਂ ਨੂੰ ਸ਼ਾਂਤੀ ਮਿਲਦੀ ਹੈ।

ਬੀਮਾਰਾਂ ਨਿਆਸਰਿਆਂ ਲਈ ਦਵਾ ਦਾਰੂ ਦਾ ਪ੍ਰਬੰਧ ਕਰਨਾ ਵੀ ਦਾਨ ਦਾ ਚੰਗਾ ਰੂਪ ਹੈ ਕਿਉਂਕਿ ਬਿਮਾਰੀਆਂ ਤੋਂ ਛੁਟਕਾਰਾ ਪਾ ਕੇ ਉਹ ਸੁਖ ਪਾਉਂਦੇ ਹਨ ਤੇ ਰਾਮ ਨਾਮ ਜਪਣ ਯੋਗ ਬਣ ਜਾਂਦੇ ਹਨ।

ਅਗਿਆਨਤਾ ਦੇ ਸਾਗਰ ਵਿਚ ਡੁੱਬੇ ਲੋਕਾਂ ਨੂੰ ਵਿਦਿਆ ਦਾਨ ਦੇ ਕੇ ਚੰਗੇ ਸਵੱਸਥ ਤੇ ਸੱਚ ਦੇ ਮਾਰਗ 'ਤੇ ਚੱਲਣ ਯੋਗ ਬਣਾਉਣਾ ਵੀ ਦਾਨ ਹੈ। ਇਹ ਵਿਦਿਆ ਦਾਨ ਹੈ। ਗਿਆਨ ਦਾਨ ਹੈ।

ਸਰਬੱਤ ਦਾ ਭਲਾ ਮੰਗਣਾ ਮਨ ਕਰਕੇ ਚੰਗਾ ਦਾਨ ਕੀਤਾ ਜਾਣਾ ਹੈ ਕਿਉਂਕਿ ਸਰਬੱਤ ਦਾ ਭਲਾ ਚਾਹੁੰਣ ਵਾਲਿਆਂ ਦੀਆਂ ਅਰਦਾਸਾਂ ਤੇ ਇੱਛਾਵਾਂ ਦਾ ਅਸਰ ਵੀ ਬੜਾ ਕਾਰੀ ਹੁੰਦਾ ਹੈ। ਇਸ ਨਾਲ ਸੰਸਾਰ ਵਿਚ ਸੁਖ ਸ਼ਾਂਤੀ ਵਰਤਦੀ ਹੈ।

ਗੁਰਮਤਿ ਵਿਚ ਨਾਮ ਦਾਨ ਨੂੰ ਬਹੁਤ ਉੱਚਾ ਮੰਨਿਆ ਗਿਆ ਹੈ ਪਰ ਇਹ ਦਾਨ ਤਾਂ ਪਹੁੰਚੇ ਹੋਏ ਗੁਰਮੁਖ ਪਿਆਰੇ, ਸੰਤ, ਮਹਾਤਮਾ ਹੀ ਕਰ ਸਕਦੇ ਹਨ। ਜੋ 'ਜੀਅ ਦਾਨੁ ਦੇ ਭਗਤੀ' ਲਾਉਂਦੇ ਹਨ ਤੇ 'ਹਰਿ ਸਿਉ' ਮਿਲਾ ਦਿੰਦੇ ਹਨ। ਉਹ ਤਾਂ ਨਾਮ ਦਾ ਕਿਣਕਾ ਮਾਤਰ ਦਾਨ ਕਰਕੇ ਕਰੋੜਾਂ ਦਾ ਉਧਾਰ ਕਰ ਦੇਂਦੇ ਹਨ:

*ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥* *(ਪੰਨਾ ੬੦੮)*

ਸੋ ਚਾਹੀਦਾ ਹੈ ਕਿ ਉਨ੍ਹਾਂ ਸੰਸਥਾਵਾਂ ਜਾਂ ਵਿਅਕਤੀਆਂ ਨੂੰ ਦਾਨ (ਦਿਵਾਏ) ਦਿੱਤਾ ਜਾਵੇ, ਜੋ ਮਨੁੱਖਤਾ ਤੇ ਧਰਮ ਦੀ ਸੇਵਾ ਵਿਚ ਲੱਗੇ ਹੋਏ ਹਨ ਜਿਵੇਂ:

ੳ) ਵਿਦਿਆ ਦੇਣ ਦਾ ਪ੍ਰਬੰਧ ਕਰਨ ਵਾਲੀਆਂ ਸੰਸਥਾਵਾਂ।

ਅ) ਅਨਾਥਾਂ, ਅਪਾਹਜਾਂ, ਦੁਖੀਆਂ, ਨਿਆਸਰਿਆਂ, ਰੋਗੀਆਂ, ਸੋਗੀਆਂ ਆਦਿ ਨੂੰ ਆਸਰਾ ਦੇਣ ਵਾਲੀਆਂ ਸੰਸਥਾਵਾਂ।

ੲ) ਸਿੱਖ ਧਾਰਮਿਕ ਸਥਾਨ ਜੋ ਸਿੱਖੀ ਦਾ ਗੜ੍ਹ ਹਨ ਤੇ ਧਰਮ ਦੇ ਪ੍ਰਚਾਰ ਦੇ ਨਾਲ ਜਿੱਥੇ ਅਭਿਆਗਤਾਂ, ਆਇਆਂ ਗਿਆਂ ਮੁਸਾਫ਼ਰਾਂ ਦੇ ਪ੍ਰਸ਼ਾਦੇ, ਪਾਣੀ ਤੇ ਰਿਹਾਇਸ਼ ਦਾ ਪ੍ਰਬੰਧ ਕੀਤਾ ਜਾਂਦਾ ਹੈ।

ਸ) ਗਰੀਬ ਵਿਦਿਆਰਥੀਆਂ ਤੇ ਵਿਦਿਆ ਦੇ ਅਭਿਲਾਖੀਆਂ ਦੀ ਪੜ੍ਹਾਈ ਆਦਿ ਲਈ ਪ੍ਰਬੰਧ ਕਰਨ ਵਾਲੀਆਂ ਸੰਸਥਾਵਾਂ/ਵਿਅਕਤੀਆਂ ਦੀ ਸਹਾਇਤਾ ਲਈ ਦਾਨ।

ਹ) ਗੁਰਮਤਿ ਦਾ ਪ੍ਰਚਾਰ/ਪ੍ਰਸਾਰ ਕਰਨ ਵਾਲੇ ਵਿਦਵਾਨਾਂ, ਪ੍ਰਚਾਰਕਾਂ ਤੇ ਸੁਧਾਰਕਾਂ ਨੂੰ।

ਕ) ਵਿਸ਼ਵ (ਮਾਨਵਤਾ) ਭਲਾਈ ਵਿਚ ਲੱਗੀਆਂ ਸੰਸਥਾਵਾਂ ਆਦਿ ਨੂੰ।

ਦਾਨੀਆਂ ਨੂੰ ਦਾਨ ਕਰਨ ਨਾਲ ਕਈ ਪ੍ਰਕਾਰ ਦੇ ਲਾਭ ਸਹਿਜੇ ਹੀ ਮਿਲ ਜਾਂਦੇ ਹਨ, ਜਿਵੇਂ:

ੳ) ਦਾਨੀ ਨੂੰ ਦਾਨ ਕਰਦਿਆਂ ਇਹ ਅਹਿਸਾਸ ਹੋ ਜਾਂਦਾ ਹੈ ਕਿ ਦਾਤ ਨਾਲੋਂ ਦਾਤਾ ਪਿਆਰਾ ਹੈ।

ਅ) ਦਾਨੀ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਪਰਮਾਤਮਾ ਨਾਲ ਜੁੜਨ ਦੇ ਸਮਰੱਥ ਹੋ ਜਾਂਦਾ ਹੈ।

ੲ) ਦਾਨੀ ਦੇ ਮਨ ਵਿਚ ਦਇਆ ਦੀ ਭਾਵਨਾ ਪ੍ਰਬਲ ਹੋ ਜਾਂਦੀ ਹੈ, ਜਿਸ ਨਾਲ ਉਸ ਦੇ ਮਨ ਵਿਚ ਸਭ ਲਈ ਪਿਆਰ ਦੀ ਭਾਵਨਾ ਜਨਮ ਲੈਂਦੀ ਹੈ।

ਸ) ਦਾਨ ਪ੍ਰਾਪਤ ਕਰਕੇ ਸੁਖ ਪ੍ਰਾਪਤ ਕਰਨ ਵਾਲਿਆਂ ਦੀਆਂ ਅਸੀਸਾਂ/ਅਰਦਾਸਾਂ ਨਾਲ ਦਾਨੀ ਨੂੰ ਆਤਮਿਕ ਸੁਖ ਮਿਲਦਾ ਹੈ ਤੇ ਦਰਗਾਹ ਵਿਚ ਆਦਰ ਮਿਲਦਾ ਹੈ।

ਦਾਨ ਕਰਨ ਵਾਲੇ ਨੂੰ ਦਾਨ ਕਰਦਿਆਂ ਬਿਲਕੁਲ ਨਿਹੰਕਾਰ, ਨਿਰਚਾਹ ਤੇ ਨਿਸ਼ਕਾਮ ਰਹਿਣਾ ਚਾਹੀਦਾ ਹੈ। ਜੇਕਰ ਅਜਿਹਾ ਨਹੀਂ ਤਾਂ ਕੋਈ ਲਾਭ ਨਹੀਂ ਹੋ ਸਕਦਾ, ਸਗੋਂ ਨੁਕਸਾਨ ਦਾ ਭੈ ਰਹਿੰਦਾ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸ਼ਬਦਾਂ ਵਿਚ:

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥* *(ਪੰਨਾ ੧੪੨੮)*

ਬਸ ਦਾਨ ਕਰਦਿਆਂ ਇਹ ਹੀ ਮਨ ਵਿਚ ਰੱਖਣਾ ਚਾਹੀਦਾ ਹੈ:

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥* *(ਪੰਨਾ ੧੩੭੫)*

### *ਹਵਾਲੇ ਤੇ ਟਿਪਣੀਆਂ:*


੧. *ਹਿੰਦੀ ਵਿਸ਼ਵ ਕੋਸ਼,* ਨਾਕਾਰੀ ਪ੍ਰਚਾਰਣੀ ਸਭਾ, ਕਾਸ਼ੀ, ਜਿਲਦ ੬, ਪੰਨਾ ੨੫.

੨. *ਹਿੰਦੀ ਵਿਸ਼ਾਲ ਸ਼ਬਦ ਸਾਗਰ,* ਪੰਨਾ ੨੨੫੧.

੩. ਸ. ਗੁਰਬਖਸ਼ ਸਿੰਘ ਕੇਸਰੀ, *ਸੰਖਿਆ ਕੋਸ਼,* ਪੰਨਾ ੪੭.

੪. *ਹਿੰਦੀ ਵਿਸ਼ਵ ਕੋਸ਼,* ਜਿਲਦ ੬, ਪੰਨਾ ੨੮.

੫. ਪ੍ਰੋ: ਪਿਆਰਾ ਸਿੰਘ ਪਦਮ, *ਰਹਿਤਨਾਮੇ,* ਪੰਨਾ ੪੪.

੬. *ਉਹੀ,* ਪੰਨਾ ੪੬.

੭. *ਉਹੀ,* ਪੰਨਾ ੧੩੪.

੮. *ਉਹੀ,* ਪੰਨਾ ੪੯.

੯. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤ ਪ੍ਰਭਾਕਰ,* ਪੰਨਾ ੨੫.


(੧/੧੯੮੫)



# ਹਉਮੈ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਉਮੈ ਸ਼ਬਦ ਅਨੇਕਾਂ ਵਾਰ ਆਇਆ ਹੈ। ਇਸ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਇਹ ਸ਼ਬਦ ਬੜੇ ਮਹੱਤਵਪੂਰਨ ਅਰਥਾਂ ਦਾ ਲਖਾਇਕ ਹੈ। ਜਿਸ ਮਨੁੱਖ ਨੇ ਆਤਮਿਕ ਜੀਵਨ ਦੀਆਂ ਉਚੇਰੀਆਂ ਮੰਜ਼ਲਾਂ ਤਹਿ ਕਰਨੀਆਂ ਹੋਣ ਉਸ ਲਈ ਇਹ ਜ਼ਰੂਰੀ ਹੈ ਕਿ ਉਹ ਹਉਮੈ ਬਾਬਤ ਸਹੀ ਜਾਣਕਾਰੀ ਪ੍ਰਾਪਤ ਕਰੇ। ਵਾਰ ਆਸਾ ਵਿਚ ਗੁਰਵਾਕ ਹੈ:

*ਹਉਮੈ ਬੂਝੈ ਤਾ ਦਰੁ ਸੂਝੈ॥* *(ਪੰਨਾ ੪੬੬)*

ਇਸ ਤੱਥ ਦੀ ਪੁਸ਼ਟੀ ਦਾ ਦੂਜਾ ਪ੍ਰਮਾਣ ਸੰਸਾਰਕ ਪਸਾਰੇ ਦੀ ਸਿਰਜਣਾ ਦੇ ਪੱਖੋਂ ਹੈ। ਇਹ ਸਾਰਾ ਦ੍ਰਿਸ਼ਟਮਾਨ ਪਸਾਰਾ, ਜਿਸ ਵਿਚ ਸੂਰਜ, ਚੰਦ, ਤਾਰੇ, ਧਰਤੀਆਂ, ਪਹਾੜ, ਦਰਿਆ, ਜੀਵ-ਜੰਤੂ, ਪਸ਼ੂ-ਪੰਛੀ, ਜੜ੍ਹ ਅਤੇ ਚੇਤਨ ਸਾਰੀ ਉਤਪਤੀ ਸ਼ਾਮਿਲ ਹੈ, ਵੱਖ-ਵੱਖ ਰੂਪਾਂ ਵਿਚ ਕਿਵੇਂ ਸਾਕਾਰ ਹੋਇਆ। ਧਾਰਮਿਕ ਆਗੂਆਂ, ਦਾਰਸ਼ਨਿਕ ਚਿੰਤਕਾਂ ਅਤੇ ਜਗਤ ਪ੍ਰਸਿੱਧ ਵਿਦਵਾਨਾਂ ਦੇ ਅਨੇਕਾਂ ਮੱਤ ਇਸ ਵਿਸ਼ੇ ਸਬੰਧੀ ਪੜ੍ਹਨ ਅਤੇ ਸੁਣਨ ਵਿਚ ਆਉਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਿੱਧਾਂ ਅਤੇ ਜੋਗੀਆਂ ਨੂੰ ਵੀ ਇਸ ਮਸਲੇ ਸਬੰਧੀ ਗਹਿਰੀ ਦਿਲਚਸਪੀ ਅਤੇ ਤੀਬਰ ਉਤਸੁਕਤਾ ਸੀ। ਇਸੇ ਲਈ ਜੋਗੀਆਂ ਨੇ ਗੁਰੂ ਜੀ ਤੋਂ ਪੁੱਛਿਆ:

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ*
*ਕਿਤੁ ਕਿਤੁ ਦੁਖਿ ਬਿਨਸਿ ਜਾਈ॥* *(ਪੰਨਾ ੯੪੬)*

ਸੰਸਾਰ ਦੀ ਉਤਪਤੀ ਕਿਵੇਂ ਹੁੰਦੀ ਹੈ ਅਤੇ ਇਸ ਦੇ ਵਿਨਾਸ਼ ਦਾ ਕਾਰਣ ਕੀ ਹੈ? ਇਸ ਗਹਿਰੇ ਰਹੱਸਵਾਦੀ ਅਤੇ ਗੰਭੀਰ ਮਸਲੇ ਦੇ ਉੱਤਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਵਿਚਾਰਨ ਯੋਗ ਹੈ:

*ਹਉਮੈ ਵਿਚਿ ਜਗੁ ਉਪਜੈ*
*ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥* *(ਪੰਨਾ ੯੪੬)*

ਇਸ ਤਰ੍ਹਾਂ ਗੁਰੂ ਸਾਹਿਬ ਨੇ ਰੱਬੀ ਪਸਾਰੇ ਵਿਚ ਪਸਰੇ ਅਨੇਕਾਂ ਭਿੰਨ-ਭਿੰਨ ਨਿਆਕਾਰਾਂ ਦੀ ਹੋਂਦ ਦਾ ਕਾਰਨ ਹਉਮੈ ਹੀ ਦੱਸਿਆ ਹੈ। ਭਾਰਤੀ ਧਰਮਾਂ ਵਿਚ ਇਹ ਵੀ ਮੰਨਿਆ ਗਿਆ ਹੈ ਕਿ ਜੋ ਜੀਵ ਆਤਮਾਵਾਂ ਪੂਰਨਤਾ ਜਾਂ ਮੁਕਤ ਪਦ ਨੂੰ ਪ੍ਰਾਪਤ ਨਹੀਂ ਹੁੰਦੀਆਂ ਉਹ ਆਵਾਗਉਣ ਦੇ ਗੇੜ ਵਿਚ ਪਈਆਂ ਰਹਿੰਦੀਆਂ ਹਨ। ਇਸ ਤਰ੍ਹਾਂ ਅਜਿਹੀਆਂ ਜੀਵ ਆਤਮਾਵਾਂ ਦੇ ਜੰਮਣ ਅਤੇ ਮਰਨ ਦਾ ਚੱਕਰ ਚਲਦਾ ਰਹਿੰਦਾ ਹੈ। ਆਵਾਗਉਣ ਦਾ ਸਬੰਧ ਉਤਪਤੀ ਅਤੇ ਪਰਲੈ ਨਾਲ ਹੈ। ਕਹਿਣ ਤੋਂ ਭਾਵ ਕਿ ਇਸ ਸੰਸਾਰਕ ਰੰਗ ਮੰਚ 'ਤੇ ਪਲਟਦੀਆਂ ਝਾਕੀਆਂ ਦੀ ਵੰਨ-ਸੁਵੰਨਤਾ ਦੇ ਪਿਛੋਕੜ ਵਿਚ

ਹਉਮੈ ਦਾ ਸਿਧਾਂਤ ਕੰਮ ਕਰ ਰਿਹਾ ਹੈ। ਸੋ, ਹਉਮੈ ਸਬੰਧੀ ਵਿਸ਼ਾਲ ਜਾਣਕਾਰੀ ਪ੍ਰਾਪਤ ਕਰਨ ਲਈ ਪਹਿਲਾਂ ਅਸੀਂ ਇਸ ਦੇ ਸਾਧਾਰਨ ਅਰਥ ਹੀ ਵਿਚਾਰਦੇ ਹਾਂ:

*ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥* (ਪੰਨਾ ੯੪੩)

ਇਸ ਪੰਗਤੀ ਵਿਚ ਆਏ 'ਹਉ' ਅਤੇ 'ਮੈ' ਸ਼ਬਦਾਂ ਨੂੰ ਜੋੜ ਦਿੱਤਾ ਜਾਵੇ ਤਾਂ ਇਹ ਹਉਮੈ ਸ਼ਬਦ ਦਾ ਰੂਪ ਧਾਰਨ ਕਰ ਜਾਂਦੇ ਹਨ। ਇਸ ਪੰਗਤੀ ਵਿਚ ਗੁਰੂ ਜੀ ਨੇ ਹਉਮੈ ਸ਼ਬਦ ਨੂੰ ਹੀ ਦੋ ਵਾਰ ਦੁਹਰਾਇਆ ਹੈ। ਗੁਰਬਾਣੀ ਵਿਚ 'ਹਉ' ਸ਼ਬਦ ਵੀ ਹਉਮੈ ਦੇ ਅਰਥਾਂ ਵਿਚ ਆਉਂਦਾ ਹੈ। ਜਿਵੇਂ ਆਸਾ ਦੀ ਵਾਰ ਦੇ ਸਲੋਕ "ਹਉ ਵਿਚਿ ਆਇਆ ਹਉ ਵਿਚਿ ਗਇਆ" ਵਿਚ ਵੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗਉੜੀ ਰਾਗ ਵਿਚ ਆਈ ਇਸ ਪੰਗਤੀ ਵਿਚ ਵੀ ਇਹ ਗੱਲ ਸਪੱਸ਼ਟ ਹੈ:

*ਹਉ ਹਉ ਕਰਤ ਨਹੀ ਸਚੁ ਪਾਈਐ॥*
*ਹਉਮੈ ਜਾਇ ਪਰਮ ਪਦੁ ਪਾਈਐ॥* (ਪੰਨਾ ੨੨੬)

ਸੋ ਇਹ 'ਹਉ' ਅਤੇ 'ਮੈ' ਸ਼ਬਦ ਕ੍ਰਮਵਾਰ ਸੰਸਕ੍ਰਿਤ ਦੇ 'ਅਹੰ' ਅਤੇ 'ਮਮ' ਦੇ ਹੀ ਤਦਭਵ ਰੂਪ ਹਨ। ਦੋਵਾਂ ਦਾ ਅਰਥ ਹੈ ਮੈਂ, ਮੇਰਾ। ਇਸ ਤਰ੍ਹਾਂ ਹਉਮੈ ਸ਼ਬਦ ਦਾ ਸਮੁੱਚਾ ਭਾਵ ਅਹੰਕਾਰ, ਅਹੰਭਾਵ, ਅਭਿਮਾਨ, ਗਰਬ ਅਤੇ ਖੁਦੀ ਆਦਿ ਹੈ। ਖੁਦੀ ਸ਼ਬਦ ਫਾਰਸੀ ਬੋਲੀ ਦਾ ਹੈ। ਗੁਰਬਾਣੀ ਵਿਚ ਇਸ ਸ਼ਬਦ ਦਾ ਪ੍ਰਯੋਗ ਵੀ ਹੋਇਆ ਹੈ। ਜਿਵੇਂ, 'ਖੁਦੀ ਮਿਟੀ ਤਬ ਸੁਖ ਭਏ'। ਖੁਦੀ ਦਾ ਅਰਥ ਵੀ ਹੰਕਾਰ ਜਾਂ ਹਉਮੈ ਹੀ ਹੈ। ਅਹੰਕਾਰ, ਅਭਿਮਾਨ ਅਤੇ ਅਹੰਭਾਵ ਦੀ ਭਾਵਨਾ ਦੇ ਅਧੀਨ ਮਨੁੱਖੀ ਸ਼ਖ਼ਸੀਅਤ ਦਾ ਪੱਧਰ ਨੀਵਾਂ ਰਹਿੰਦਾ ਹੈ। ਗੁਰਬਾਣੀ ਵਿਚ ਮਨੁੱਖ ਨੂੰ ਦੇਵ ਪਦ ਤਕ ਪਹੁੰਚਾਉਣ ਦੇ ਪੂਰਨੇ ਪਾਏ ਗਏ ਹਨ। ਇਸ ਕਰਕੇ ਹੀ ਅਭਿਮਾਨ, ਅਹੰਕਾਰ ਅਤੇ ਗਰਬ ਆਦਿ ਦੇ ਤਿਆਗ ਲਈ ਤਾੜਨਾ ਕੀਤੀ ਗਈ ਹੈ। ਜਿਵੇਂ:

*ਅਭਿਮਾਨੀ ਕੀ ਜੜ ਸਰਪਰ ਜਾਏ॥* (ਪੰਨਾ ੮੬੯)

*ਜੇ ਕੋ ਬਹੁਤੁ ਕਰੇ ਅਹੰਕਾਰੁ॥*
*ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ॥* (ਪੰਨਾ ੮੬੮)

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਪੁਰਾਤਨ ਭਾਰਤੀ ਧਰਮ ਗ੍ਰੰਥ (ਵੇਦਾਂ) ਦੀ ਵੀ ਇਹ ਸਿੱਖਿਆ ਹੈ ਕਿ ਪ੍ਰਭੂ ਹਰੀ ਨੂੰ ਹੰਕਾਰ ਭਾਵਨਾ, ਚੰਗੀ ਨਹੀਂ ਲੱਗਦੀ। ਕਹਿਣ ਤੋਂ ਭਾਵ ਕਿ ਜੋ ਮਨੁੱਖ ਅਧਿਆਤਮਿਕ ਜੀਵਣ ਜਿਊਣ ਦਾ ਅਭਿਲਾਸ਼ੀ ਹੈ, ਉਸ ਲਈ ਅਹੰਕਾਰ ਨੂੰ ਤਿਆਗਣ ਅਤੇ ਨਿਮਰਤਾ ਧਾਰਨ ਕਰਨੀ ਲੋੜੀਂਦੀ ਹੈ:

*ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥* (ਪੰਨਾ ੧੦੮੯)

ਹਉਮੈ ਦੇ ਭਾਵ ਨੂੰ ਪ੍ਰਗਟ ਕਰਨ ਲਈ ਗੁਰਬਾਣੀ ਵਿਚ ਇਕ ਹੋਰ ਸ਼ਬਦ 'ਮਾਨ' ਵੀ ਵਰਤਿਆ ਗਿਆ ਹੈ। ਭਗਤ ਕਬੀਰ ਸਾਹਿਬ ਦਾ ਸਲੋਕ ਹੈ:

*ਕਬੀਰ ਮਾਇਆ ਤਜੀ ਤ ਕਿਆ ਭਇਆ*
*ਜਉ ਮਾਨੁ ਤਜਿਆ ਨਹੀ ਜਾਇ॥*
*ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥* (ਪੰਨਾ ੧੩੭੨)

ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਆਪਣੀ ਪੁਸਤਕ 'ਸਿਖਇਜ਼ਮ'[1] ਵਿਚ ਹਉਮੈ ਸਬੰਧੀ ਜ਼ਿਕਰ ਕਰਦਿਆਂ ਲਿਖਿਆ ਹੈ ਕਿ 'ਹਉਮੈ ਆਪੇ ਬਾਰੇ ਖੁਦ ਪਸੰਦੀ ਅਤੇ ਮਗਰੂਰੀ ਦੀ ਅਜਿਹੀ ਭਾਵਨਾ

ਦਾ ਨਾਂ ਹੈ ਜਿਸ ਦੁਆਰਾ ਮਨੁੱਖ ਪਾਪਾਂ ਦੇ ਚੱਕਰ ਦਾ ਭਾਗੀ ਬਣਿਆ ਰਹਿੰਦਾ ਹੈ ਅਤੇ ਇਹ ਹਉਮੈ ਰੱਬ ਅਤੇ ਮਨੁੱਖ ਦੇ ਦਰਮਿਆਨ ਦੀਵਾਰ ਦੀ ਤਰ੍ਹਾਂ ਖੜੀ ਹੋ ਜਾਂਦੀ ਹੈ।'

ਕੁਰਾਨ ਸ਼ਰੀਫ ਵਿਚ ਦਰਜ ਹੈ ਕਿ 'ਐ ਮਨੁੱਖ! ਮੈਂ ਤੇਰੀ ਸ਼ਾਹ ਰਗ ਤੋਂ ਵੀ ਤੇਰੇ ਨਜ਼ਦੀਕ ਹਾਂ।' ਗੁਰਬਾਣੀ ਵਿਚ ਅਨੇਕਾਂ ਥਾਵਾਂ 'ਤੇ ਜ਼ਿਕਰ ਆਇਆ ਹੈ ਕਿ ਵਾਹਿਗੁਰੂ ਦਾ ਵਾਸਾ ਘਟ-ਘਟ ਵਿਚ ਹੈ। ਹਰ ਮਨੁੱਖੀ ਹਿਰਦੇ ਅੰਦਰ ਉਸ ਦਾ ਨਿਵਾਸ ਹੈ ਪਰ ਫਿਰ ਵੀ ਮਨੁੱਖ ਰੱਬੀ ਚੇਤਨਾ ਤੋਂ ਦੂਰ ਹੋਇਆ ਰਹਿੰਦਾ ਹੈ। ਇਸ ਦੂਰੀ ਦਾ ਕਾਰਨ ਸ੍ਰੀ ਗੁਰੂ ਰਾਮਦਾਸ ਜੀ ਨੇ ਇਉਂ ਬਿਆਨ ਕੀਤਾ ਹੈ:

*ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ॥* (ਪੰਨਾ ੧੨੬੩)

ਵਾਹਿਗੁਰੂ ਪਤੀ ਅਤੇ ਜੀਵ ਇਸਤਰੀ ਨਿਵਾਸ ਤਾਂ ਇਕੋ ਥਾਵੇਂ ਰੱਖਦੇ ਹਨ ਪਰ ਹਉਮੈ ਦੀ ਕਰਾਰੀ ਕੰਧ ਇਨ੍ਹਾਂ ਨੂੰ ਇਕ ਦੂਜੇ ਤੋਂ ਨਖੇੜੀ ਰੱਖਦੀ ਹੈ। ਵੇਦਾਂਤ ਅਤੇ ਸਾਂਖ ਸ਼ਾਸਤਰ ਵਿਚ ਹਉਮੈ ਲਈ 'ਅਹੰਕਾਰ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਅਹੰਕਾਰ ਦਾ ਅਰਥ ਵੀ ਅਭਿਮਾਨ, ਘਮੰਡ ਅਤੇ ਮਾਨ ਆਦਿਕ ਹੀ ਹੈ। ਵੇਦਾਂਤ ਨੇ ਅੰਤਹਕਰਣ ਜਾਂ ਮਨੁੱਖ ਦੀ ਭੀਤਰੀ ਇੰਦ੍ਰੀ ਦੇ ਚਾਰ ਭੇਦ ਕਲਪੇ ਹਨ – ੧. ਮਨ, ੨. ਬੁੱਧੀ, ੩. ਚਿਤ, ੪. ਅਹੰਕਾਰ। ਇਨ੍ਹਾਂ ਵਿਚੋਂ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਮਹਾਨ ਕੋਸ਼' ਵਿਚ ਅਹੰਕਾਰ ਉਹ ਦੱਸਿਆ ਹੈ ਜਿਸ ਦਾ ਵਿਸ਼ਾ ਹਉਮੈ ਹੈ ਭਾਵ ਹੰਕਾਰ ਰੂਪੀ ਵ੍ਰਿਤੀ।

'ਸਾਂਖ ਸਾਸਤਰ' ਅਨੁਸਾਰ ਅਹੰਕਾਰ ਮਹੱਤਵ (Cosmic intelligence) ਅਤੇ ਬੁੱਧੀ ਤੋਂ ਉਪਜਿਆ ਇਕ ਦ੍ਰਵ ਹੈ ਜਿਸ ਨੂੰ ਮਹੱਤਵ ਦਾ ਵਿਕਾਰ ਵੀ ਆਖ ਸਕਦੇ ਹਾਂ। ਹੋਰ ਵਿਸਥਾਰ ਨਾਲ ਇਹ ਇਉਂ ਵੀ ਸਮਝਿਆ ਜਾ ਸਕਦਾ ਹੈ। ਸਾਖ ਦਾ ਅਰਥ ਸ਼ੁੱਧ ਚੇਤਨਾ ਸਰੂਪ ਹੈ ਅਤੇ ਪ੍ਰਕਿਰਤੀ ਮਾਦੇ ਦੀ ਅੰਤਮ ਸੂਖਸ਼ਮ ਅਸਲੀਅਤ ਹੈ। ਪੁਰਸ਼ ਅਤੇ ਪ੍ਰਕਿਰਤੀ ਦੇ ਸੰਪਰਕ ਵਿਚ ਆਉਣ ਨਾਲ ਪ੍ਰਕਿਰਤੀ ਦੇ ਤਿੰਨਾਂ ਗੁਣਾਂ, ਰਜੋ, ਤਮੋ ਅਤੇ ਸਤੋ ਦਾ ਸੰਤੁਲਨ (equilibrium) ਟੁੱਟ ਜਾਂਦਾ ਹੈ ਅਤੇ ਸ੍ਰਿਸ਼ਟੀ ਰਚਨਾ ਦਾ ਮੁੱਢ ਬੱਝ ਜਾਂਦਾ ਹੈ। ਸ੍ਰਿਸ਼ਟੀ ਰਚਨਾ ਦੇ ਇਸ ਅਮਲ ਵਿਚ ਸਭ ਤੋਂ ਪਹਿਲਾ ਮਹੱਤਵ (Cosmic intelligence) ਉਪਜਦੀ ਹੈ ਅਤੇ ਇਸ ਤੋਂ ਬਾਅਦ ਬੁੱਧੀ ਹੋਂਦ ਵਿਚ ਆਉਂਦੀ ਹੈ। ਬੁੱਧੀ ਤੋਂ ਭਾਵ ਵਿਅਕਤੀਗਤ ਚੇਤਨਾ ਤੋਂ ਹੈ। ਸ੍ਰਿਸ਼ਟੀ ਰਚਨਾ ਦੀ ਪ੍ਰਕਿਰਿਆ ਦੇ ਅਰੰਭ ਵਿਚ ਸਭ ਤੋਂ ਪਹਿਲਾਂ ਉਪਜੀ ਬ੍ਰਹਿਮੰਡੀ ਚੇਤਨਾ (ਮਹੱਤਵ) ਅਤੇ ਉਸ ਤੋਂ ਬਾਅਦ ਉਪਜੀ ਵਿਅਕਤੀਗਤ ਚੇਤਨਾ (ਬੁੱਧੀ) ਪੁਰਸ਼ ਦੀ ਸ਼ੁੱਧ ਚੇਤਨਾ ਦੇ ਸਮਾਨ ਨਹੀਂ ਹੁੰਦੀਆਂ, ਕਿਉਂਕਿ ਇਨ੍ਹਾਂ ਵਿਚ ਮਾਦੇ ਦਾ ਵਿਕਾਰ ਸ਼ਾਮਲ ਹੋ ਜਾਂਦਾ ਹੈ ਜਦਕਿ ਪੁਰਸ਼ ਅਜਿਹੇ ਵਿਕਾਰ ਤੋਂ ਰਹਿਤ ਹੁੰਦਾ ਹੈ। ਬੁੱਧੀ ਦਾ ਕੰਮ ਸਾਂਖ ਅਨੁਸਾਰ ਵਿਸ਼ਿਆਂ ਨੂੰ ਵੱਖ-ਵੱਖ ਕਰਕੇ ਜਾਣਨਾ ਹੈ ਤਾਂ ਕਿ ਪੁਰਸ਼ ਉਨ੍ਹਾਂ ਨੂੰ ਭੋਗ ਸਕੇ। ਇਸ ਤਰ੍ਹਾਂ ਇਸ ਮੱਤ ਅਨੁਸਾਰ ਬੁੱਧੀ ਤੋਂ ਬਾਅਦ ਚੌਥੇ ਨੰਬਰ 'ਤੇ ਅਹੰਕਾਰ ਦੀ ਹੋਂਦ ਪ੍ਰਗਟ ਹੁੰਦੀ ਹੈ।

ਸੋ, ਵਿਅਕਤੀਗਤ ਮਨੋਵਿਗਿਆਨਿਕ ਪਹਿਲੂ ਦੇ ਪੱਖੋਂ ਸਾਂਖ ਇਸ ਅਹੰਕਾਰ ਨੂੰ ਹੀ ਹਉਮੈ ਦੱਸਦਾ ਹੈ। ਹਉਮੈ ਦਾ ਸ਼ੁੱਧ ਆਪੇ ਤੋਂ ਨਖੇੜਾ ਕੀਤਾ ਗਿਆ ਹੈ ਕਿਉਂਕਿ ਹਉਮੈ ਦੀ ਉਪਜ ਪ੍ਰਕਿਰਤੀ ਦੁਆਰਾ ਹੋਈ ਹੈ। ਇਸ ਵਿਸ਼ਵ-ਵਿਆਪੀ ਅਗਿਆਨਤਾ ਦੇ ਕਾਰਨ ਮਨੁੱਖ ਇਹ ਗੱਲ ਭੁੱਲ ਜਾਂਦਾ ਹੈ ਕਿ ਉਸ ਦਾ ਅੰਤਮ ਅਸਲਾ ਸ਼ੁੱਧੀ, ਗਿਆਨ ਅਤੇ ਸੁਤੰਤਰਤਾ (ਬੰਦ-ਖਲਾਸੀ) ਹੈ। ਅਵਿਦਿਆ ਦੇ ਕਾਰਨ ਪੁਰਸ਼ ਨੂੰ ਸੀਮਤ ਬੁੱਧੀ ਨਾਲ ਮੇਲ ਦਿੰਦਾ ਹੈ। ਜਿਸ ਕਰਕੇ ਦੁੱਖ-ਸੁਖ,

ਜੰਮਣ-ਮਰਨ ਦਾ ਚੱਕਰ ਚੱਲਦਾ ਰਹਿੰਦਾ ਹੈ। ਮੁਕਤੀ ਪੁਰਸ਼ ਦਾ ਸਹੀ ਗਿਆਨ ਹੋਣ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਸਾਂਖ ਸ਼ਾਸਤਰ ਦੇ ਅਹੰਕਾਰ ਵਿਚ ਇਸ ਅਗਿਆਨਤਾ ਦੀ ਉਪਾਧੀ ਕੰਮ ਕਰਦੀ ਹੈ।

ਸਾਂਖ ਸ਼ਾਸਤਰ ਦੀ ਇਸ ਵਿਚਾਰਧਾਰਾ ਨਾਲ ਸੰਮਤੀ ਪ੍ਰਗਟ ਕਰਦਿਆਂ ਡਾ. ਸੁਰਿੰਦਰ ਸਿੰਘ ਕੋਹਲੀ ਨੇ ਲਿਖਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਹੰਕਾਰ ਸਬੰਧੀ ਸਾਂਖ ਮੱਤ ਦਾ ਉਹ ਸਿਧਾਂਤ ਜੋ ਵਿਸ਼ਵ ਦੀ ਸਾਜਨਾ ਨਾਲ ਸਬੰਧਤ ਹੈ, ਪ੍ਰਵਾਨ ਕਰ ਲਿਆ ਹੈ।[੨]

ਪਰ ਇਹ ਗੱਲ ਮੰਨਣਯੋਗ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਪ੍ਰਚਲਤ ਲਗਭਗ ਸਾਰੇ ਮਤਾਂ-ਮਤਾਂਤਰਾਂ ਦੀ ਸ਼ਬਦਾਵਲੀ ਨੂੰ ਵਰਤ ਲਿਆ ਹੈ। ਇਸ ਤੋਂ ਇਹ ਭਾਵ ਨਹੀਂ ਕਿ ਗੁਰੂ ਜੀ ਜਿਸ ਮਤ ਦੀ ਸ਼ਬਦਾਵਲੀ ਵਰਤਦੇ ਸਨ ਉਸ ਮਤ ਦੇ ਸਿਧਾਂਤਾਂ ਨੂੰ ਉਸ ਰੂਪ ਵਿਚ ਹੀ ਪ੍ਰਵਾਨ ਕਰ ਲੈਂਦੇ ਸਨ। ਉਨ੍ਹਾਂ ਨੇ ਪ੍ਰਚਲਤ ਸ਼ਬਦਾਵਲੀ ਦੇ ਸਾਰੇ ਸਿਧਾਂਤਕ ਸ਼ਬਦਾਂ ਨੂੰ ਜਾਂ ਤਾਂ ਆਪਣੀ ਵਿਚਾਰਧਾਰਾ ਦੀ ਲੜੀ ਵਿਚ ਪਰੋ ਕੇ ਬਿਆਨਿਆ ਹੈ ਅਤੇ ਜਾਂ ਉਸ ਮਤ ਦੀ ਵਿਆਖਿਆ ਲਈ ਵਰਤਿਆ ਹੈ, ਜਿਸ ਮਤ ਦਾ ਅਜਿਹੇ ਸ਼ਬਦਾਂ ਨਾਲ ਖਾਸ ਸਬੰਧ ਹੋਵੇ। ਗੁਰੂ ਸਾਹਿਬ ਦਾ ਜੋਗੀਆਂ ਸਿਧਾਂ ਦੀ ਸ਼ਬਦਾਵਲੀ ਨੂੰ ਵਰਤਣਾ ਇਸ ਗੱਲ ਦਾ ਸਬੂਤ ਨਹੀਂ ਕਿ ਗੁਰੂ ਜੀ ਨਾਥ, ਸਿੱਧ ਜਾਂ ਜੋਗ ਮਤਾਂ ਨਾਲ ਕੋਈ ਸਿਧਾਂਤਕ ਸਾਂਝ ਕਾਇਮ ਕਰ ਰਹੇ ਸਨ। ਸਾਂਖ ਸ਼ਾਸਤਰ ਪੁਰਸ਼ ਅਤੇ ਪ੍ਰਕਿਰਤੀ ਦੋਵਾਂ ਦੀ ਅੰਤਮ ਸਦੀਵੀ ਹੋਂਦ ਸਿੱਧ ਕਰਦਾ ਹੈ। ਗੁਰਮਤਿ ਵਿਚ ਪ੍ਰਕਿਰਤੀ ਕੇਵਲ ਸਬੰਧਤ ਸਤਿ ਮੰਨੀ ਗਈ ਹੈ, ਤੱਤ ਸਤਿ ਨਹੀਂ। ਇਹੋ ਗੱਲ ਅੱਗੇ ਰਚਨਾ ਸਬੰਧੀ ਹੈ।

ਸਾਂਖ ਮਤ ਅਤੇ ਗੁਰਮਤਿ ਦੀ ਵਿਸ਼ਵ ਰਚਨਾ ਦੇ ਸਬੰਧ ਵਿਚ ਭਿੰਨਤਾ ਬਾਰੇ ਜ਼ਿਕਰ ਕਰਦਿਆਂ ਡਾ. ਸ਼ੇਰ ਸਿੰਘ ਆਪਣੀ ਪੁਸਤਕ 'ਗੁਰਮਤਿ ਦਰਸ਼ਨ' ਵਿਚ ਲਿਖਦੇ ਹਨ ਕਿ ਜਿਥੇ ਸਾਂਖ ਨੇ ਉਤਪਤੀ ਦੇ ਪੱਖੋਂ ਅਹੰਕਾਰ ਨੂੰ ਚੌਥੇ ਨੰਬਰ 'ਤੇ ਪ੍ਰਗਟ ਹੋਇਆ ਦੱਸਿਆ ਹੈ ਉੱਥੇ ਗੁਰਮਤਿ ਵਿਚ ਹਉਮੈ ਤੀਜੇ ਥਾਂ 'ਤੇ ਹੀ ਆਉਂਦੀ ਹੈ। ਪਹਿਲੇ ਨੰਬਰ 'ਤੇ ਅਫੁਰ ਬ੍ਰਹਮ ਦੀ ਕਲਪਨਾ ਕੀਤੀ ਹੈ, ਜਿਸ ਅਵਸਥਾ ਨੂੰ 'ਸੁੰਨ ਸਮਾਧ' ਆਦਿਕ ਸ਼ਬਦਾਂ ਰਾਹੀਂ ਬਿਆਨਿਆ ਹੈ। ਦੂਜੀ ਅਵਸਥਾ 'ਤੇ ਫੁਰਨੇ ਦਾ ਅਫੁਰ ਬ੍ਰਹਮ ਵਿਚ ਪ੍ਰਵੇਸ਼ ਹੋਣਾ ਅਤੇ ਬ੍ਰਹਮ ਦਾ ਸਫੁਰ ਹੋ ਜਾਣਾ ਆਉਂਦਾ ਹੈ ਪਰ ਜਦੋਂ ਹੀ ਫੁਰਨਾ ਗੁਰਮਤਿ ਅਨੁਸਾਰ ਅਫੁਰ ਬ੍ਰਹਮ ਵਿਚ ਪ੍ਰਵੇਸ਼ ਹੁੰਦਾ ਹੈ ਤਾਂ ਇਹੋ ਹੀ ਰੱਬੀ ਹੁਕਮ ਦੀ ਸਥਾਪਨਾ ਦਾ ਜ਼ਹੂਰ ਹੈ। ਇਹ ਸਭ ਕੁਝ ਦੂਸਰੀ ਸਟੇਜ 'ਤੇ ਵਾਪਰਦਾ ਹੈ। ਕਹਿਣ ਤੋਂ ਭਾਵ ਤੀਜੇ ਨੰਬਰ 'ਤੇ ਹਉਮੈ ਦੀ ਉਪਜ ਹੁੰਦੀ ਹੈ। ਹਉਮੈ ਦੇ ਕਾਰਨ ਵੱਖ-ਵੱਖ ਰੂਪਾਂ ਤੇ ਅਕਾਰਾਂ ਵਿਚ ਉਤਪਤੀ, ਵਿਕਾਸ ਅਤੇ ਵਿਨਾਸ਼ ਦੀ ਕਿਰਿਆ ਅਮਲ ਵਿਚ ਆਉਂਦੀ ਰਹਿੰਦੀ ਹੈ। 'ਵਾਰ ਆਸਾ' ਦਾ ਇਹ ਸਲੋਕ ਇਸ ਅਮਲ ਨੂੰ ਹੀ ਸਾਡੇ ਸਾਹਮਣੇ ਮੂਰਤੀਮਾਨ ਕਰਦਾ ਹੈ:

*ਹਉ ਵਿਚਿ ਆਇਆ ਹਉ ਵਿਚਿ ਗਇਆ॥*
*ਹਉ ਵਿਚਿ ਜੰਮਿਆ ਹਉ ਵਿਚਿ ਮੁਆ॥*
*ਹਉ ਵਿਚਿ ਦਿਤਾ ਹਉ ਵਿਚਿ ਲਇਆ॥*
*ਹਉ ਵਿਚਿ ਖਟਿਆ ਹਉ ਵਿਚਿ ਗਇਆ॥*
*ਹਉ ਵਿਚਿ ਸਚਿਆਰੁ ਕੂੜਿਆਰੁ॥*
*ਹਉ ਵਿਚਿ ਪਾਪ ਪੁੰਨ ਵੀਚਾਰੁ॥*

*ਹਉ ਵਿਚਿ ਨਰਕਿ ਸੁਰਗਿ ਅਵਤਾਰੁ॥*
*ਹਉ ਵਿਚਿ ਹਸੈ ਹਉ ਵਿਚਿ ਰੋਵੈ॥*
*ਹਉ ਵਿਚਿ ਭਰੀਐ ਹਉ ਵਿਚਿ ਧੋਵੈ॥*
*ਹਉ ਵਿਚਿ ਜਾਤੀ ਜਿਨਸੀ ਖੋਵੈ॥*
*ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ॥*
*ਮੋਖ ਮੁਕਤਿ ਕੀ ਸਾਰ ਨ ਜਾਣਾ॥*
*ਹਉ ਵਿਚਿ ਮਾਇਆ ਹਉ ਵਿਚਿ ਛਾਇਆ॥*
*ਹਉਮੈ ਕਰਿ ਕਰਿ ਜੰਤ ਉਪਾਇਆ॥* *(ਪੰਨਾ ੪੬੬)*

ਸੰਸਾਰ ਦੀ ਭਿੰਨ-ਭਿੰਨ ਰੂਪਾਂ ਵਿਚ ਪਦਾਰਥਕ ਅਤੇ ਮਾਨਸਿਕ ਹੋਂਦ ਦਾ ਜੋ ਪ੍ਰਗਟਾਵਾ ਅਨੇਕਾਂ ਰੂਪਾਂ ਵਿਚ ਸਾਡੇ ਸਾਹਮਣੇ ਹੈ, ਇਸ ਦਾ ਕਥਨ ਹਉਮੈ ਹੈ। ਹਉਮੈ ਗੁਰਬਾਣੀ ਵਿਚ ਅਜਿਹੀ ਭਾਵਨਾ ਦੀ ਪ੍ਰਤੀਕ ਹੈ, ਜਿਹੜੀ ਏਕਤਾ ਦੇ ਉਲਟ ਅਨੇਕਤਾ ਵੱਲ; ਸੇਵਾ, ਪਰਉਪਕਾਰ ਅਤੇ ਸੰਤੋਖ ਦੇ ਉਲਟ ਨਿੱਜ ਸੁਆਰਥ ਤ੍ਰਿਸ਼ਨਾ ਅਤੇ ਲੋਭ ਵੱਲ ਪ੍ਰੇਰਦੀ ਹੈ। ਇਸ ਦੇ ਉਲਟ ਨਾਮ ਅਨੇਕਤਾ ਵਿਚੋਂ ਏਕਤਾ ਵੱਲ; ਤ੍ਰਿਸ਼ਨਾ, ਲਾਲਚ ਅਤੇ ਲੋਭ ਦੇ ਉਲਟ, ਪਿਆਰ, ਸੰਤੋਖ, ਦਇਆ ਅਤੇ ਸੇਵਾ ਵੱਲ ਪ੍ਰੇਰਨਾ ਦਾ ਸੋਮਾ ਹੈ। ਇਸੇ ਕਰਕੇ ਨਾਮ ਤੇ ਹਉਮੈ ਆਪਸ ਵਿਚ ਬਿਲਕੁਲ ਦੋ ਵਿਰੋਧੀ ਸਿਧਾਂਤ ਹਨ। ਜਿਵੇਂ ਗੁਰਵਾਕ ਵੀ ਹੈ:

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥* *(ਪੰਨਾ ੫੬੦)*

ਨਾਮ ਦੀ ਸਰਵ-ਵਿਆਪਕਤਾ ਨੂੰ ਹਉਮੈ ਸੀਮਾ-ਬੱਧ ਕਰ ਦਿੰਦੀ ਹੈ। ਹੁਕਮ ਵੀ ਵਾਹਿਗੁਰੂ ਦਾ ਸਰਵ-ਵਿਆਪੀ ਨਿਯਮ ਹੈ, ਜਿਸ ਨੂੰ ਅਸੀਮਤ ਹੁਕਮ ਦੀ ਵਿਆਪਕਤਾ, ਅਨੰਤਤਾ ਅਤੇ ਵਿਸ਼ਾਲਤਾ ਦਾ ਗਿਆਨ ਹੋ ਜਾਂਦਾ ਹੈ, ਉਹ ਮਨੁੱਖ ਆਪੇ ਹੀ ਸੀਮਿਤ ਹੋਂਦ ਤੋਂ ਉੱਚਾ ਉੱਠ ਜਾਂਦਾ ਹੈ। ਗੁਰੂ ਸਾਹਿਬ ਨੇ ਇਹ ਗੱਲ ਜਪੁ ਜੀ ਵਿਚ ਇਸ ਪੰਗਤੀ ਰਾਹੀਂ ਦ੍ਰਿੜ੍ਹ ਕਰਵਾਈ ਹੈ:

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* *(ਪੰਨਾ ੧)*

ਹਉਮੈ ਨੂੰ ਅਗਿਆਨਤਾ ਨਾਲ ਵੀ ਮੇਲਿਆ ਜਾ ਸਕਦਾ ਹੈ ਕਿਉਂਕਿ ਹਉਮੈ ਅਧੀਨ ਮਨੁੱਖ ਸਰਗੁਣ ਪਸਾਰੇ ਵਿਚ ਆਪਣੀ ਸੁਤੰਤਰ ਸਦੀਵੀ ਹੋਂਦ ਦੀ ਭਾਵਨਾ ਦਾ ਸ਼ਿਕਾਰ ਹੋ ਜਾਂਦਾ ਹੈ। ਉਸ ਨੂੰ ਆਪਣੀ ਪ੍ਰਸੰਸਾ, ਵਡਿਆਈ ਅਤੇ ਸੰਸਾਰਕ ਸੋਭਾ ਦੀ ਭੁੱਖ ਜਾਗਦੀ ਹੈ। ਇਨ੍ਹਾਂ ਤ੍ਰਿਸ਼ਨਾਵਾਂ ਅਤੇ ਹਵਸਾਂ ਦੀ ਪੂਰਤੀ ਲਈ ਜ਼ੋਰ-ਜਬਰ, ਲੁੱਟ-ਖਸੁੱਟ, ਹਿੰਸਾ-ਕ੍ਰੋਧ ਦੇ ਵੰਨ-ਸੁਵੰਨੇ ਲਿਬਾਸ ਵਿਚ ਉਸ ਨੂੰ ਹਰ ਪਲ ਦੇਖਿਆ ਜਾ ਸਕਦਾ ਹੈ। ਵਿਚਾਰਵਾਨ ਮਨੁੱਖ ਇਸ ਖੁਦ ਪਸੰਦੀ ਤੋਂ ਉੱਚਾ ਉੱਠਣ ਲਈ ਅਤੇ ਹਉਮੈ ਦੀ ਸਮੱਗ੍ਰੀ ਇਕਤ੍ਰ ਕਰਨ ਤੋਂ ਸੰਕੋਚ ਕਰਨ ਲਈ ਉਪਦੇਸ਼ ਕਰਦੇ ਆਏ ਹਨ।

Zimmerman ਦਾ ਕਥਨ ਹੈ, ਕਿ (The more you speak of your-self, the more you are likely to lie.) "ਤੁਸੀਂ ਜਿਤਨਾ ਵੱਧ ਮੈਂ-ਮੈਂ ਵਿਚ ਗੱਲਾਂ ਕਰੋਗੇ ਉਤਨੀ ਵੱਧ ਤੁਹਾਡੇ ਪਾਸੋਂ ਝੂਠ ਦੀ ਸੰਭਾਵਨਾ ਹੈ।"

ਸ਼ੈਕਸਪੀਅਰ ਨੇ ਦੱਸਿਆ ਕਿ (There is not one wise man in twenty who will praise himself) "ਵੀਹ ਸੂਝਵਾਨ ਪੁਰਸ਼ਾਂ ਵਿਚੋਂ ਇਕ ਵੀ ਅਜਿਹਾ ਨਹੀਂ ਹੋਵੇਗਾ ਜਿਹੜਾ ਆਪਣੇ ਆਪ ਦੀ ਉਸਤਤੀ ਕਰੇ।"

ਇਕ ਹੋਰ ਉੱਘੇ ਵਿਦਵਾਨ Hare ਨੇ ਤਾਂ ਇਸ ਸਬੰਧੀ ਬੜੇ ਸਖ਼ਤ ਸ਼ਬਦਾਂ ਵਿਚ ਵਿਚਾਰ ਪ੍ਰਗਟਾਏ ਹਨ ਕਿ (What hypocrite we seem to be when ever we talk of ourselves. Our words sound so humble while our hearts are so proud.) "ਜਦੋਂ ਅਸੀਂ ਨਿਰੋਲ ਆਪਣੀ ਬਾਬਤ ਹੀ ਗੱਲ ਕਰਦੇ ਹਾਂ ਤਾਂ ਅਸੀਂ ਕਿਤਨੇ ਕਪਟੀ ਅਤੇ ਮਕਾਰ ਦਿਖਾਈ ਦਿੰਦੇ ਹਾਂ। ਸਾਡੇ ਸ਼ਬਦ ਕਿੰਨੇ ਨੀਵੇਂ ਸੁਣਦੇ ਹਨ ਜਦੋਂ ਕਿ ਸਾਡੇ ਦਿਲ ਕਿੰਨੇ ਮਗ਼ਰੂਰ ਹੁੰਦੇ ਹਨ। "

ਅਜਿਹੀ ਹਉਮੈ ਭਰਪੂਰ ਦਸ਼ਾ ਸਬੰਧੀ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪੰਗਤੀ ਵਿਚ ਮਨੁੱਖ ਦੀ ਤਰਸਯੋਗ ਹਾਲਤ ਦਾ ਚਿੱਤਰ ਖਿੱਚਦੇ ਹਨ:

*ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥* *(ਪੰਨਾ ੧੫)*

ਹਉਮੈ ਦਾ ਜਨਮ ਕਿੱਥੋਂ ਹੁੰਦਾ ਹੈ, ਇਸ ਸਬੰਧੀ ਸਾਂਖ ਸ਼ਾਸਤਰ ਦਾ ਮਤ ਤੇ ਡਾ. ਸ਼ੇਰ ਸਿੰਘ ਜੀ ਦੀ ਪੁਸਤਕ 'ਗੁਰਮਤਿ ਦਰਸ਼ਨ' ਵਿਚ ਅੰਕਿਤ ਵਿਚਾਰ ਪਹਿਲਾਂ ਉੱਪਰ ਲਿਖਿਆ ਜਾ ਚੁੱਕਾ ਹੈ। ਡਾ. ਸ਼ੇਰ ਸਿੰਘ ਜੀ ਦਾ ਵਿਚਾਰ 'ਵਾਰ ਆਸਾ' ਦੇ ਸਲੋਕ ਦੀ ਇਸ ਪੰਗਤੀ 'ਤੇ ਆਧਾਰਿਤ ਹੈ:

*ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥*
*ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥* *(ਪੰਨਾ ੪੬੬)*

ਉਨ੍ਹਾਂ ਨੇ ਰੱਬੀ ਹੁਕਮ ਦੀ ਸਥਾਪਨਾ ਅਤੇ ਹਉਮੈ ਦੀ ਉਤਪਤੀ ਨੂੰ ਇਕ ਦੂਜੇ ਨਾਲ ਸਬੰਧਿਤ ਕੀਤਾ ਹੈ। ਗੁਰੂ ਸਾਹਿਬ ਨੇ ਹੁਕਮ ਦੀ ਸਰਬੱਗਤਾ ਨੂੰ ਦ੍ਰਿੜ੍ਹ ਕਰਵਾਉਂਦਿਆਂ ਜਪੁ ਜੀ ਵਿਚ ਫ਼ੁਰਮਾਇਆ ਹੈ:

*...ਬਾਹਰਿ ਹੁਕਮ ਨ ਕੋਇ॥* *(ਪੰਨਾ ੧)*

ਸਰਗੁਣ ਪਸਾਰੇ ਦੀ ਕੋਈ ਐਸੀ ਕਿਰਿਆ ਨਹੀਂ ਜਿਸ 'ਤੇ ਇਹ ਸਰਵਵਿਆਪੀ ਰੱਬੀ ਨੇਮ ਲਾਗੂ ਨਾ ਹੋਵੇ ਪਰ ਦ੍ਰਿਸ਼ਟਮਾਨ ਸੰਸਾਰ ਵਿਚ ਅਸੀਂ ਦੇਖਦੇ ਹਾਂ ਕਿ ਸਾਰੇ ਪਸ਼ੂ-ਪੰਛੀ, ਜੀਵ-ਜੰਤੂ ਸਵੈ-ਹੋਂਦ ਅਤੇ ਸਵੈ-ਰੱਖਿਆ ਲਈ ਚੇਤਨਾ ਦੀ ਉਸ ਹੱਦ ਤਕ ਜੋ ਵਾਹਿਗੁਰੂ ਵੱਲੋਂ ਅਜਿਹੀ ਸ਼੍ਰੇਣੀ ਨੂੰ ਪ੍ਰਾਪਤ ਹੁੰਦੀ ਹੈ, ਤਾਂਘਦੇ ਦਿਖਾਈ ਦਿੰਦੇ ਹਨ। ਹਉਮੈ, ਆਪਣੀ ਇਸ ਸੀਮਤ ਹੋਂਦ ਨੂੰ ਸਦੀਵੀ ਕਾਇਮ ਰੱਖਣ ਦੀ ਭਾਵਨਾ ਦਾ ਨਾਂ ਹੈ। ਇਹ ਸੀਮਤ ਚੇਤਨਾ ਅਸੀਮਤ ਚੇਤਨਾ ਦੇ ਸਾਗਰ ਵਿਚ ਖੋ ਜਾਣ ਤੋਂ ਸਹਿਮਦੀ ਹੈ। ਸਿੱਟਾ ਆਵਾਗਉਣ ਦਾ ਚੱਕਰ ਕਾਇਮ ਰਹਿੰਦਾ ਹੈ। ਗਿਆਨ ਅਤੇ ਸੂਝ ਦੀ ਰੌਸ਼ਨੀ ਨਾਲ ਮਨੁੱਖ ਇਸ ਸੀਮਤ ਹੱਦ ਨੂੰ ਪਾਰ ਕਰਕੇ ਉਚੇਰੇ ਜੀਵਨ ਦਾ ਆਨੰਦ ਮਾਣ ਸਕਦਾ ਹੈ। ਗਿਆਨ ਰੱਬੀ ਹੁਕਮ ਬਾਬਤ ਵੀ ਜ਼ਰੂਰੀ ਹੈ ਪਰ ਪਹਿਲਾਂ ਆਪਣੇ ਆਪੇ ਦਾ ਸਹੀ ਗਿਆਨ ਹੋਣਾ ਚਾਹੀਦਾ ਹੈ। ਗੁਰਵਾਕ ਹੈ:

*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥* *(ਪੰਨਾ ੬੮੪)*

ਜਿਉਂ-ਜਿਉਂ ਆਪੇ ਬਾਬਤ ਮਨੁੱਖ ਨੂੰ ਸਹੀ ਗਿਆਨ ਪ੍ਰਾਪਤ ਹੁੰਦਾ ਜਾਵੇਗਾ, ਤਿਉਂ-ਤਿਉਂ ਇਕ ਅਗਿਆਨਤਾ ਭਰਪੂਰ ਆਪੇ (ਹਉਮੈ) ਦਾ ਅਭਾਵ ਹੋਣਾ ਸ਼ੁਰੂ ਹੋ ਜਾਵੇਗਾ। ਅੰਤ ਉਹ ਸਟੇਜ ਆ ਜਾਂਦੀ ਹੈ ਜਦੋਂ ਹਉਮੈ ਦਾ ਪੂਰਨ ਅਭਾਵ ਹੋ ਜਾਂਦਾ ਹੈ। ਇਸੇ ਲਈ ਗੁਰੂ ਜੀ ਨੇ ਫ਼ੁਰਮਾਇਆ ਹੈ ਕਿ ਪ੍ਰਭੂ ਦਰ ਦੀ ਸੋਝੀ ਤਾਂ ਹੀ ਹੁੰਦੀ ਹੈ, ਜਦੋਂ ਇਸ (ਹਉਮੈ) ਜਾਂ ਸੀਮਤ ਆਪੇ ਨੂੰ ਮਨੁੱਖ ਗਿਆਨ ਦੁਆਰਾ ਬੁੱਝ ਲੈਂਦਾ ਹੈ:

*ਹਉਮੈ ਬੂਝੈ ਤਾ ਦਰੁ ਸੂਝੈ॥* *(ਪੰਨਾ ੪੬੬)*

ਮਹਾਨ ਹਿੰਦੂ ਸੰਤ ਸ੍ਰੀ ਰਾਮਾ ਕ੍ਰਿਸ਼ਨ ਦਾ ਕਥਨ ਹੈ ਕਿ 'ਤੁਸੀਂ' ਆਪਣੇ ਆਪ ਨੂੰ ਜਾਣ ਲਵੋ ਤਾਂ ਪਰਮਾਤਮਾ ਨੂੰ ਜਾਣ ਲਵੋਗੇ (Know yourself you will know God)। ਸੰਤ ਰਾਮਾ ਕ੍ਰਿਸ਼ਨ ਨੇ ਅੱਗੇ ਪ੍ਰਸ਼ਨ ਕੀਤਾ ਹੈ ਕਿ ਹਉਮੈ ਕੀ ਹੈ? ਕੀ ਹਉਮੈ ਤੁਹਾਡੇ ਹੱਥ, ਪੈਰ, ਲਹੂ, ਮਾਸ ਜਾਂ ਸਰੀਰ ਦੇ ਕਿਸੇ ਹੋਰ ਅਜਿਹੇ ਅੰਗ ਜਾਂ ਭਾਗ ਦਾ ਨਾਂ ਹੈ? ਉਹ ਅੱਗੇ ਦੱਸਦੇ ਹਨ ਕਿ ਜੇ ਅਸੀਂ ਇਸ ਨੂੰ ਚੇਤਨ ਹੋ ਕੇ ਵਿਚਾਰੀਏ ਤਾਂ ਸਾਨੂੰ ਸਮਝ ਆਵੇਗੀ ਕਿ ਹਉਮੈ ਦੀ ਅੰਤਮ ਹੋਂਦ ਹੀ ਕੋਈ ਨਹੀਂ ਰਹਿੰਦੀ। ਉਸੇ ਤਰ੍ਹਾਂ ਜਿਵੇਂ ਅਸੀਂ ਕਿਸੇ ਪਿਆਜ਼ ਦੇ ਛਿਲਕੇ ਇਸ ਖਿਆਲ ਨਾਲ ਲਾਹੀ ਜਾਈਏ ਕਿ ਇਸ ਵਿਚੋਂ ਕੋਈ ਗੁੱਦਾ ਨਿਕਲੇਗਾ ਪਰ ਪਿਆਜ ਦੀ ਅੰਤਲੀ ਤਹਿ ਤਕ ਛਿਲਕੇ ਹੀ ਛਿਲਕੇ ਆਉਂਦੇ ਜਾਣਗੇ ਤੇ ਅੰਤ ਬਾਕੀ ਕੁਝ ਵੀ ਨਹੀਂ ਬਚੇਗਾ। ਸੋ, ਸੰਤ ਜੀ ਅਨੁਸਾਰ ਇਹੋ ਗੱਲ ਹਉਮੈ ਬਾਬਤ ਹੈ। ਜੇ ਅਸੀਂ ਇਸ ਨੂੰ ਸਮਝਣ ਦਾ ਉੱਦਮ ਕਰਦੇ ਰਹੀਏ ਤਾਂ ਅੰਤ ਨੂੰ ਸਾਡੇ ਅੰਦਰ ਹਉਮੈ ਦਾ ਹੀ ਅਭਾਵ ਹੋ ਜਾਂਦਾ ਹੈ। ਉਸੇ ਤਰ੍ਹਾਂ ਜਿਵੇਂ ਪਿਆਜ਼ ਦੇ ਅੰਦਰੋਂ ਕੋਈ ਗਿਰੀ ਨਹੀਂ ਨਿਕਲਦੀ ਸਗੋਂ ਪਿਆਜ਼ ਹੀ ਮੁੱਕ ਜਾਂਦਾ ਹੈ ਤੇ ਸ਼ੁੱਧ ਆਤਮਾ ਦਾ ਪ੍ਰਕਾਸ਼ ਹੀ ਰਹਿ ਜਾਂਦਾ ਹੈ, ਕੇਵਲ ਸ਼ੁੱਧ ਚੇਤਨਾ ਹੀ। ਇਸ ਤਰ੍ਹਾਂ ਹਉਮੈ ਦਾ ਭਰਮ ਉੱਡ ਜਾਣ ਨਾਲ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ।

ਪਰ ਇਸ ਹਉਮੈ ਜਾਂ ਵਿਅਕਤੀਗਤ ਸੀਮਤ ਆਪੇ ਨੂੰ ਸਮਝਣਾ ਬੜਾ ਔਖਾ ਹੈ। ਇਹ ਕੇਵਲ ਅਨੁਭਵੀ ਮਹਾਂ-ਪੁਰਖਾਂ ਅਤੇ ਪ੍ਰਕਾਸ਼ਮਾਨ ਆਤਮਾਵਾਂ ਦੀ ਸਮਝ ਵਿਚ ਹੀ ਆਉਂਦਾ ਹੈ। ਆਪੇ ਦੀ ਸਮਝ ਬਾਰੇ ਜੋ ਕਠਿਨਾਈ ਅਤੇ ਔਕੜ ਸਾਹਮਣੇ ਆਉਂਦੀ ਹੈ ਉਸ ਦਾ ਜ਼ਿਕਰ ਇਕ ਪ੍ਰਸਿੱਧ ਫ਼ਿਲਾਸਫ਼ਰ Hume ਨੇ 'Human Nature' ਵਿਚ ਇਉਂ ਕੀਤਾ ਹੈ:

> *For my part said Hume, when I enter most intimately into what I call myself I always stumble on some particular perception or other, of heat or cold, light or shade, love or hatred, pain or pleasure. I never can catch myself at any time without a perception and neither can observe any thing but the perception. A mind is nothing but a bundle or collection of different-perceptions which succeed each other with an inconceivable rapidity and are in a perpetual flux and movement.*
>
> *ਮੈਂ ਜਦੋਂ ਵੀ ਆਪਣੇ ਆਪੇ ਨੂੰ ਪੂਰੇ ਗਹੁ ਨਾਲ ਸਮਝਣ ਦਾ ਯਤਨ ਕਰਦਾ ਹਾਂ ਤਾਂ ਮੈਂ ਕਿਸੇ ਇਕ ਜਾਂ ਦੂਜੇ ਅਨੁਭਵ ਨੂੰ ਹੀ ਆਪਾ ਸਮਝ ਕੇ ਗਲਤੀ ਖਾ ਜਾਂਦਾ ਹਾਂ ਕਿਉਂਕਿ ਅਜਿਹਾ ਅਨੁਭਵ ਜਾਂ ਤਸੱਵਰ ਗਰਮੀ ਜਾਂ ਸਰਦੀ ਦਾ ਚਾਨਣ ਜਾਂ ਪ੍ਰਛਾਵੇਂ ਦਾ ਪਿਆਰ ਜਾਂ ਘ੍ਰਿਣਾ ਦਾ ਅਤੇ ਦੁੱਖ ਜਾਂ ਆਨੰਦ ਦਾ ਹੀ ਹੁੰਦਾ ਹੈ। ਮੈਂ ਅਜਿਹੇ ਅਨੁਭਵਾਂ ਤੋਂ ਬਿਨਾਂ ਕਿਸੇ ਸਮੇਂ ਵੀ ਆਪਣੇ ਆਪ ਨੂੰ ਜਾਂ ਆਪੇ ਬਾਰੇ ਕਿਸੇ ਹੋਰ ਗੱਲ ਨੂੰ ਨਹੀਂ ਜਾਣ ਸਕਿਆ ਹਾਂ। ਮਨ ਅਜਿਹੇ ਭਿੰਨ-ਭਿੰਨ ਅਨੁਭਵਾਂ ਦੇ ਸੰਗ੍ਰਹਿਆਂ ਤੋਂ ਬਿਨਾਂ ਕੁਝ ਵੀ ਨਹੀਂ ਜਿਹੜੇ ਨਾ ਸੋਚੀ ਜਾ ਸਕਣ ਵਾਲੀ ਤੇਜ਼ੀ ਨਾਲ ਧਿਆਨ ਵਿਚ ਆਉਂਦੇ ਰਹਿੰਦੇ ਹਨ। ਇਹ ਲਗਾਤਾਰ ਪਰਿਵਰਤਨ ਦੀ ਲੜੀ ਤੇ ਤਬਦੀਲੀ ਦਾ ਚੱਕਰ ਕਾਇਮ ਰਹਿੰਦਾ ਹੈ।*

ਹਉਮੈ ਸਬੰਧੀ ਸੰਤ ਰਾਮਾ ਕ੍ਰਿਸ਼ਨ ਜੀ ਦਾ ਪਿਆਜ਼ ਦਾ ਦ੍ਰਿਸ਼ਟਾਂਤ ਗੁਰਬਾਣੀ ਦੀਆਂ ਇਨ੍ਹਾਂ ਪੰਗਤੀਆਂ ਦੀ ਹੀ ਵਿਆਖਿਆ ਹੈ:

*ਹਉ ਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ॥*

*ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥* (ਪੰਨਾ ੧੦੯੨-੯੩)

ਅਤੇ ਇਸੇ ਤਰ੍ਹਾਂ ਭਗਤ ਕਬੀਰ ਸਾਹਿਬ ਦਾ ਕਥਨ 'ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂ' ਰੱਬੀ ਮਾਰਗ ਦੇ ਧਾਰਨੀ ਦੀ ਅਜਿਹੀ ਦਸ਼ਾ ਨੂੰ ਸਾਡੇ ਸਾਹਮਣੇ ਉਜਾਗਰ ਕਰਦਾ ਹੈ। ਇਸ ਸਟੇਜ 'ਤੇ ਅਭਿਲਾਸ਼ੀ ਪੂਰਨ ਤੌਰ 'ਤੇ ਹਉਮੈ ਨੂੰ ਮੇਟ ਕੇ ਰੱਬ ਦਾ ਰੂਪ ਹੋ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਰਾਗ' ਵਿਚ ਫ਼ੁਰਮਾਇਆ ਹੈ:

*ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ॥*

*ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ॥* (ਪੰਨਾ ੪੨੨)

ਗਹੁ ਨਾਲ ਵਿਚਾਰਿਆਂ ਜਾਪਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਪੰਗਤੀ ਵਿਚ ਹਉਮੈ ਅਤੇ ਅਹੰਕਾਰ ਦਾ ਵੀ ਨਿਖੇੜਾ ਕੀਤਾ ਹੈ। ਹਉਮੈ ਰੂਪੀ ਚੌਪੜ ਦੀ ਖੇਡ ਜੋ ਸੰਸਾਰ ਖੇਡ ਰਿਹਾ ਹੈ, ਉਹ ਹੰਕਾਰ ਦੁਆਰਾ ਖੇਡੀ ਜਾਂਦੀ ਹੈ ਜਿਵੇਂ, ਚੌਪੜ ਦੀ ਖੇਡ ਨਰਦਾਂ ਦੁਆਰਾ ਖੇਡੀ ਜਾਂਦੀ ਹੈ। ਠੀਕ ਉਸੇ ਤਰ੍ਹਾਂ ਜਿਵੇਂ, ਚੌਪੜ ਤੇ ਨਰਦਾਂ ਇਕੋ ਚੀਜ਼ ਨਹੀਂ ਇਸ ਤਰ੍ਹਾਂ ਹਉਮੈ ਨੂੰ ਹੰਕਾਰ ਤੋਂ ਵੱਖ ਕੀਤਾ ਜਾਪਦਾ ਹੈ। ਚੌਪੜ ਖੇਡ ਹੈ, ਨਰਦਾਂ ਇਹ ਖੇਡ ਖੇਡਣ ਲਈ ਸਮੱਗਰੀ ਹੈ। ਤਿਵੇਂ ਹੀ ਹਉਮੈ ਵਿਸ਼ਵ-ਵਿਆਪੀ ਅਗਿਆਨਤਾ ਹੈ, ਜਿਸ ਦਾ ਮਨੁੱਖੀ ਵਤੀਰੇ ਵਿਚ ਅਹੰਕਾਰ ਦੇ ਰੂਪ ਵਿਚ ਪ੍ਰਗਟਾਵਾ ਹੁੰਦਾ ਹੈ।

ਜੈ ਰਾਮ ਮਿਸਰ ਨੇ 'ਨਾਨਕ ਬਾਣੀ' ਪੁਸਤਕ ਵਿਚ ਹਉਮੈ ਦੇ ਪ੍ਰਗਟਾਵੇ ਸਬੰਧੀ ਮਨੁੱਖੀ ਜੀਵਨ ਦੀ ਕਿਰਿਆ 'ਤੇ ਆਧਾਰਿਤ ਇਸ ਦੇ ਮੋਟੇ-ਮੋਟੇ ੭ ਭੇਦ ਕਲਪੇ ਹਨ ਪਰ ਇਸ ਦਾ ਪ੍ਰਗਟਾਵਾ ਹੋਰ ਵੀ ਅਨੇਕਾਂ ਰੂਪਾਂ ਵਿਚ ਹੁੰਦਾ ਰਹਿੰਦਾ ਹੈ। ਇਨ੍ਹਾਂ ਸੱਤਾਂ ਵੰਨਗੀਆਂ ਦਾ ਵੇਰਵਾ ਇਸ ਪ੍ਰਕਾਰ ਹੈ: ਪਹਿਲੀ ਧਾਰਮਿਕ ਹਉਮੈ, ਮਨੁੱਖ ਕਈ ਵੇਰ ਧਾਰਮਿਕ ਹਉਮੈ ਦਾ ਸ਼ਿਕਾਰ ਹੋ ਜਾਂਦਾ ਹੈ। ਜਿਸ ਸਬੰਧੀ ਜ਼ਿਕਰ ਲੱਖ ਨੇਕੀਆਂ ਚੰਗਿਆਈਆਂ ਵਾਲੇ ਸਲੋਕ ਵਿਚ ਗੁਰੂ ਜੀ ਨੇ ਕੀਤਾ ਹੈ। ਦੂਜੀ ਵਿਦਵਤਾ ਸਬੰਧੀ ਹਉਮੈ ਹੈ, ਜਿਸ ਵਿਦਿਆ ਦਾ ਜੀਵਨ, ਆਚਰਣ ਅਤੇ ਵਿਵਹਾਰ 'ਤੇ ਕੋਈ ਅਸਰ ਨਹੀਂ। ਇਸ ਸਬੰਧੀ ਜ਼ਿਕਰ ਵਾਰ ਆਸਾ ਦੇ ਸਲੋਕ 'ਪੜਿ ਪੜਿ ਗਡੀ ਲਦੀਅਹਿ' ਵਿਚ ਹੈ। ਤੀਜੀ ਜਾਤੀ ਅਭਿਮਾਨ, ਚੌਥੀ ਰੂਪ ਜੋਬਨ ਸਬੰਧੀ, ਪੰਜਵੀਂ ਉੱਚੇ ਖਾਨਦਾਨ ਸਬੰਧੀ, ਛੇਵੀਂ ਸੰਪਤੀ ਅਤੇ ਧਨ ਦੌਲਤ ਸਬੰਧੀ ਅਤੇ ਸੱਤਵੀਂ ਕਿਸਮ ਦੀ ਹਉਮੈ ਭੇਖ ਦਿਖਾਵੇ ਅਤੇ ਕਰਮਾਂ-ਕਾਂਡਾਂ ਤੋਂ ਪ੍ਰਗਟ ਹੁੰਦੀ ਹੈ। ਹਉਮੈ ਅਧੀਨ ਸਾਰੇ ਖੇਤਰਾਂ ਵਿਚ ਕੀਤੇ ਕਰਮ ਮਨੁੱਖ ਦੇ ਨਿਹਫ਼ਲ ਅਤੇ ਨਿਰਾਰਥ ਜਾਂਦੇ ਹਨ:

*ਜੋ ਜੋ ਕਰਮ ਕੀਏ ਹਉ ਹਉਮੈ ਤੇ ਤੇ ਭਏ ਅਜਾਏ॥* (ਪੰਨਾ ੯੯੯)

ਗੁਰੂ ਚੇਤਨਤਾ ਦਾ ਚਮਕਦਾ ਸੂਰਜ ਹੈ। ਜੇ ਇਸ ਚੇਤਨਤਾ ਦੀ ਲੋਅ ਵਿਚ ਜੀਵਨ ਗੁਜ਼ਾਰਿਆ ਜਾਵੇ ਤਾਂ ਹਉਮੈ ਤੋਂ ਛੁਟਕਾਰਾ ਪ੍ਰਾਪਤ ਹੋ ਜਾਂਦਾ ਹੈ:

*ਹਉਮੈ ਨਿਵਰੈ ਗੁਰ ਸਬਦੁ ਵੀਚਾਰੈ॥*

*ਚੰਚਲ ਮਤਿ ਤਿਆਗੈ ਪੰਚ ਸੰਘਾਰੈ॥* (ਪੰਨਾ ੨੨੬)

ਇਸ ਤਰ੍ਹਾਂ ਮਨੁੱਖ ਸਹਿਜ ਦਾ ਜੀਵਨ ਪ੍ਰਾਪਤ ਕਰ ਲੈਂਦਾ ਹੈ। ਚੰਚਲਤਾ ਵਿਚ ਸਹਿਜ ਨਹੀਂ। ਚੰਚਲ ਮਤ ਉਹ ਹੈ ਜਿਸ ਦਾ ਆਪਣੇ ਕਿਸੇ ਆਦਰਸ਼ 'ਤੇ ਦ੍ਰਿੜ੍ਹ ਵਿਸ਼ਵਾਸ ਨਹੀਂ, ਜਿਸ ਵਿਚ ਭਟਕਣ ਹੈ। ਜਿਸ ਮਨੁੱਖ ਦੀ ਹਉਮੈ ਮੁੱਕ ਗਈ ਉਸ ਦਾ ਜੀਵਨ ਦ੍ਰਿਸ਼ਟੀਕੋਣ ਇਹ ਹੋ ਜਾਂਦਾ ਹੈ:

*ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ॥* (ਪੰਨਾ ੪੩੨)

ਕਈ ਵਾਰ ਸਾਨੂੰ ਸਾਧੂ-ਸੰਤਾਂ ਅਤੇ ਹੋਰ ਅਖੌਤੀ ਧਾਰਮਿਕ ਮਨੁੱਖਾਂ ਦੇ ਭੇਖ ਤੋਂ ਇੰਜ ਭੁਲੇਖਾ ਪੈ ਜਾਂਦਾ ਹੈ ਕਿ ਇਹ ਪੂਰਨਤਾ ਪ੍ਰਾਪਤ ਕਰ ਚੁੱਕੇ ਹਨ। ਫਿਰ ਅਜਿਹੇ ਮਨੁੱਖਾਂ ਦੀਆਂ ਚਿਕਨੀਆਂ ਚੋਪੜੀਆਂ ਗੱਲਾਂ ਸੁਣ ਕੇ ਸਾਡਾ ਵਿਸ਼ਵਾਸ ਹੋਰ ਵੀ ਦ੍ਰਿੜ੍ਹ ਹੋ ਜਾਂਦਾ ਹੈ ਪਰ ਗੱਲ ਉਲਟ ਹੁੰਦੀ ਹੈ, ਜਦੋਂ ਉਨ੍ਹਾਂ ਦਾ ਵਤੀਰਾ ਅਸਲੀ ਰੂਪ ਵਿਚ ਸਾਹਮਣੇ ਆਉਂਦਾ ਹੈ, ਤਾਂ ਸਾਧਾਰਨ ਮਨੁੱਖ ਵੀ ਉਨ੍ਹਾਂ ਬਾਬਤ ਭਲੀ-ਭਾਂਤ ਅੰਦਾਜ਼ਾ ਲਗਾ ਸਕਦਾ ਹੈ। ਇਸੇ ਸਬੰਧ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

*ਹਉਮੈ ਭਗਤਿ ਕਰੇ ਸਭੁ ਕੋਇ॥ ਨਾ ਮਨੁ ਭੀਜੈ ਨਾ ਸੁਖੁ ਹੋਇ॥* (ਪੰਨਾ ੧੨੨੨)

ਮਨੁੱਖ ਨੂੰ ਚਾਹੀਦਾ ਹੈ ਕਿ ਹਉਮੈ ਦੇ ਭਰਮ ਗੜ੍ਹ ਨੂੰ ਤੋੜ ਕੇ ਆਪ ਸਹੇੜੇ ਬੰਧਨਾਂ ਤੋਂ ਮੁਕਤ ਹੋਵੇ। ਮਾਨਵ ਸਨੇਹੀ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਦੇ ਤਿਆਗ ਲਈ ਥਾਂ-ਥਾਂ ਜੀਵ ਨੂੰ ਸਾਵਧਾਨ ਕਰ ਰਹੇ ਹਨ:

*ਭੋਲਿਆ ਹਉਮੈ ਸੁਰਤਿ ਵਿਸਾਰਿ॥*
*ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ॥* (ਪੰਨਾ ੧੧੬੮)

### *ਹਵਾਲੇ ਤੇ ਟਿਪਣੀਆਂ:*

੧. Dr. S.S. Kohli, *Outlines of Sikh throught,* p.69.

੨. Guru Nanak has accepted the Samkhayn Principle of Ahankara, through which the whole universe is born.

(੭/੧੯੭੨)



# ਪੰਜ ਵਿਕਾਰ

ਮਨੁੱਖ ਸਮਾਜਿਕ ਜੀਵ ਹੈ। ਇਸ ਵਿਚਲੀ ਸਮਾਜਿਕਤਾ (ਚੇਤਨਤਾ) ਹੀ ਇਸ ਨੂੰ ਪਸ਼ੂਆਂ ਨਾਲੋਂ ਵੱਖਰਾ ਕਰਦੀ ਹੈ। ਸਮਾਜ ਵਿਚ ਰਹਿੰਦਾ ਮਨੁੱਖ ਹੀ ਮਨੁੱਖ ਹੈ। ਜਿਹੜਾ ਮਨੁੱਖ ਇਕੱਲਾ ਜੰਗਲ ਵਿਚ ਰਹਿ ਰਿਹਾ ਹੈ ਉਸ ਵਾਸਤੇ ਨੇਕੀ-ਬਦੀ ਤੇ ਚੰਗਿਆਈ-ਬੁਰਿਆਈ ਦੀ ਹੋਂਦ ਨਿਰਮੂਲ ਹੈ। ਇਨ੍ਹਾਂ ਸਾਰੇ ਗੁਣਾਂ ਦੀ ਮਹੱਤਤਾ ਉਦੋਂ ਤਕ ਹੀ ਹੈ ਜਦੋਂ ਤਕ ਮਨੁੱਖ ਦਾ ਸੰਪਰਕ ਦੂਜੇ ਮਨੁੱਖਾਂ ਨਾਲ ਹੁੰਦਾ ਹੈ। ਇਕ ਮਨੁੱਖ ਦੂਜੇ ਮਨੁੱਖਾਂ ਨਾਲ ਕਿਸ ਕਿਸਮ ਦਾ ਵਰਤਾਓ ਕਰਦਾ ਹੈ ਇਸ ਤੋਂ ਉਸ ਦੀ ਨੇਕੀ ਅਤੇ ਬਦੀ ਦੀ ਪਛਾਣ ਹੁੰਦੀ ਹੈ। ਇਸ ਤਰ੍ਹਾਂ ਕੁਝ ਮਨੁੱਖ ਚੰਗੇ ਅਤੇ ਕੁਝ ਮੰਦੇ ਗਿਣੇ ਜਾਂਦੇ ਹਨ। ਇਹ ਗੁਣ ਔਗੁਣਾਂ ਦੀ ਖੇਡ ਯੁੱਗ ਅਤੇ ਸਥਾਨ ਵਿਚ ਵੱਖਰੀ-ਵੱਖਰੀ ਹੁੰਦੀ ਹੈ ਪਰ ਫਿਰ ਵੀ ਗੁਰੂ ਸਾਹਿਬ ਨੇ ਜਿਹੜੇ ਮਨੁੱਖੀ ਔਗੁਣ ਇਸ ਮਨੁੱਖ ਨੂੰ ਪਸ਼ੂ ਵਿਚ ਤਬਦੀਲ ਕਰਦੇ ਹਨ, ਉਹ ਪੰਜ ਹੀ ਦੱਸੇ ਹਨ। ਇਨ੍ਹਾਂ ਪੰਜਾਂ ਵਿਕਾਰਾਂ ਵਿਚ ਉਹ ਸਾਰੇ ਮਨੁੱਖੀ ਔਗੁਣ ਆ ਜਾਂਦੇ ਹਨ, ਜਿਹੜੇ ਮਨੁੱਖ ਨੂੰ ਬੁਰਾ ਬਣਾਉਂਦੇ ਹਨ। ਹਰ ਮਨੁੱਖ ਲਈ ਜ਼ਰੂਰੀ ਹੈ ਕਿ ਉਹ ਇਨ੍ਹਾਂ ਨੂੰ ਚੰਗੀ ਤਰ੍ਹਾਂ ਜਾਣੇ ਅਤੇ ਫਿਰ ਇਨ੍ਹਾਂ ਤੋਂ ਬਚਣ ਦਾ ਉਪਰਾਲਾ ਕਰੇ। ਇਹ ਔਗੁਣ ਹਨ: ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।

***ਕਾਮ***

ਕਾਮ ਬਾਰੇ 'ਗੀਤਾ' ਵਿਚ ਲਿਖਿਆ ਹੈ ਕਿ ਜਿਵੇਂ ਧੂੰਏਂ ਨਾਲ ਅੱਗ (ਪ੍ਰਕਾਸ਼) ਤੇ ਮੈਲ ਨਾਲ ਸ਼ੀਸ਼ਾ ਢਕਿਆ ਜਾਂਦਾ ਹੈ ਇਸੇ ਤਰ੍ਹਾਂ ਕਾਮ ਨਾਲ ਗਿਆਨ ਢੱਕਿਆ ਜਾਂਦਾ ਹੈ। ਭਾਵ ਇਹ ਕਿ ਕਾਮੀ ਬਿਰਤੀ ਦਾ ਗੁਲਾਮ ਹੋਇਆ ਮਨੁੱਖ ਸਾਰੇ ਗਿਆਨ ਨੂੰ ਕਿੱਲੀ 'ਤੇ ਟੰਗ ਕੇ ਇਸ ਦੇ ਵਹਿਣ ਵਿਚ ਵਹਿ ਜਾਂਦਾ ਹੈ ਪਰ ਦੇਖਣਾ ਇਹ ਹੈ ਕਿ ਕਾਮ ਕਦੋਂ ਬੁਰਾ ਹੈ? ਵੈਸੇ ਤਾਂ ਕਾਮ ਉਹ ਜਜ਼ਬਾ ਹੈ ਜਿਸ ਰਾਹੀਂ ਸਮੁੱਚੀ ਪਰਵਿਰਤੀ ਦਾ ਵਿਕਾਸ ਹੁੰਦਾ ਹੈ। ਜੇ ਇਹ ਜਜ਼ਬਾ ਨਾ ਹੋਵੇ ਤਾਂ ਵਿਕਾਸ ਰੁਕ ਜਾਇਗਾ। ਕਾਮ ਜਦੋਂ ਤਕ ਸਮੁੱਚੇ ਵਿਕਾਸ ਵਿਚ ਵਾਧਾ ਕਰਨ ਲਈ ਪ੍ਰਯੋਗ ਕੀਤਾ ਜਾਂਦਾ ਹੈ ਉਦੋਂ ਇਹ ਇਕ ਗੁਣ ਹੈ ਪਰ ਜਦੋਂ ਮਨੁੱਖ ਆਪਣੇ ਸਵਾਰਥ ਲਈ ਕੇਵਲ ਆਪਣਾ ਵਕਤੀ ਸੁਆਦ ਪੂਰਾ ਕਰਨ ਲਈ, ਸਰੀਰਕ ਤ੍ਰਿਸ਼ਨਾ ਵਾਸਤੇ ਇਕ ਬੇਨਿਯਮ ਭੁੱਖ ਵਜੋਂ ਇਸ ਦੀ ਪੂਰਤੀ ਕਰਦਾ ਹੈ ਉਦੋਂ ਇਹ ਇਕ ਔਗੁਣ ਬਣ ਜਾਂਦਾ ਹੈ, ਉਦੋਂ ਇਹ ਇਕ ਹਾਨੀਕਾਰਕ ਅਵਗੁਣ ਹੈ:

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*
*ਜਿਉ ਕੰਚਨ ਸੋਹਾਗਾ ਢਾਲੈ॥*

*(ਪੰਨਾ ੯੩੨)*

ਆਪਣੀ ਇਸਤਰੀ, ਨਿੱਜ ਨਾਰੀ ਨਾਲ ਪਿਆਰ ਖਿੱਚ ਤੇ ਕਾਮ ਜਜ਼ਬੇ ਦੀ ਸੰਤੁਲਿਤ ਪ੍ਰਗਤੀ

ਇਕ ਗੁਣ ਹੈ ਪਰ ਪਰਾਈ ਇਸਤਰੀ ਨਾਲ ਕੀਤਾ ਕਾਮੀ ਕਰਮ ਅਨੈਤਿਕ ਸਮਾਨ ਹੈ।

### ਕ੍ਰੋਧ

ਮਨੁੱਖੀ ਸਮਾਜ ਵਿਚ ਦੂਜਾ ਔਗੁਣ ਹੈ। ਕ੍ਰੋਧ ਵਿਚ ਵੀ ਮਨੁੱਖ ਅੱਗਾ-ਪਿੱਛਾ ਜਾਂ ਚੰਗਿਆਈ-ਬੁਰਿਆਈ ਦੀ ਸੂਝ ਗੁਆ ਬਹਿੰਦਾ ਹੈ। ਕ੍ਰੋਧ ਪੈਦਾ ਹੋਣ ਦਾ ਕਾਰਨ ਸੁਆਰਥ ਹੈ। ਸੁਆਰਥੀ ਮਨੁੱਖ ਇਹ ਭੁੱਲ ਜਾਂਦਾ ਹੈ ਕਿ:

*ਏਕੁ ਪਿਤਾ ਏਕਸ ਕੇ ਹਮ ਬਾਰਿਕ...* (ਪੰਨਾ ੬੧੧)

ਹਾਂ 'ਗੀਤਾ' ਵਿਚ ਕ੍ਰੋਧ ਨੂੰ ਮਨੁੱਖ ਦਾ ਵੱਡਾ ਵੈਰੀ ਕਰਕੇ ਲਿਖਿਆ ਹੈ। ਕ੍ਰੋਧ ਨਾਲ ਮਨੁੱਖ ਵਿਚੋਂ ਸਮਾਜਿਕਤਾ ਖਤਮ ਹੋ ਜਾਂਦੀ ਹੈ। ਉਹ ਪਸ਼ੂ ਜਗਤ ਦਾ ਜੀਵ ਬਣ ਜਾਂਦਾ ਹੈ। ਕ੍ਰੋਧ ਮਨੁੱਖ ਦਾ ਹੁਲੀਆ ਹੀ ਵਿਗਾੜ ਦਿੰਦਾ ਹੈ। ਕ੍ਰੋਧ ਤੋਂ ਬਚਣਾ ਜ਼ਰੂਰੀ ਹੈ।

### ਲੋਭ

ਬੜਾ ਮਿੱਠਾ ਵਿਕਾਰ ਹੈ। ਇਸ ਦੀ ਮਿਠਾਸ ਹੀ ਜ਼ਹਿਰ ਦਾ ਕੰਮ ਕਰਦੀ ਹੈ। ਲੋਭ ਦਾ ਕਾਰਣ ਵੀ ਸੁਆਰਥ ਹੈ। ਗੁਰੂ ਸਾਹਿਬ ਲੋਭ ਨੂੰ ਕੁੱਤੇ ਨਾਲ ਤੁਲਨਾ ਦਿੰਦੇ ਹਨ:

*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥* (ਪੰਨਾ ੧੫)

ਜਦੋਂ ਮਨੁੱਖ ਵਿਚ ਇਹ ਲਾਲਸਾ ਆਉਂਦੀ ਹੈ ਕਿ ਮੇਰੇ ਕੋਲ ਦੂਜਿਆਂ ਨਾਲੋਂ ਜ਼ਿਆਦਾ ਧਨ ਹੋਵੇ ਉਦੋਂ ਉਹ ਦੂਜਿਆਂ ਦਾ ਹੱਕ ਮਾਰਦਾ ਹੈ। ਗੁਰੂ ਸਾਹਿਬ ਨੇ ਅਜਿਹੇ ਲੋਭੀ ਨੂੰ ਚੇਤਾਵਨੀ ਦਿੱਤੀ ਹੈ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥* (ਪੰਨਾ ੧੪੧)

ਅੱਜ ਦੇ ਯੁੱਗ ਦੀ ਸਾਰੀ ਅਸ਼ਾਂਤੀ ਦਾ ਕਾਰਣ ਲੋਭ ਹੀ ਹੈ। ਲੋਭੀ ਮਨੁੱਖ ਕਦੀ ਵੀ ਕਿਸੇ ਨੂੰ ਪਿਆਰ ਨਹੀਂ ਕਰ ਸਕਦਾ। ਭਗਤ ਫਰੀਦ ਜੀ ਦਾ ਕਥਨ ਹੈ:

*ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥* (ਪੰਨਾ ੧੩੭੮)

ਪਿਆਰ ਲਈ ਜ਼ਰੂਰੀ ਹੈ ਕਿ ਬੰਦੇ ਵਿਚ ਕੁਰਬਾਨੀ ਜਾਂ ਨਿੱਜੀ ਹਿੱਤਾਂ ਨੂੰ ਤਿਆਗਣ ਦਾ ਜਜ਼ਬਾ ਹੋਵੇ। ਪਿਆਰ ਨਾਲ ਹੀ ਦੁਨੀਆਂ ਵਿਚ ਸ਼ਾਂਤੀ ਕਾਇਮ ਹੋ ਸਕਦੀ ਹੈ।

### ਮੋਹ

ਸੰਸਾਰ ਵਿਚ ਅਸ਼ਾਂਤੀ ਪੈਦਾ ਕਰਨ ਵਾਲਾ ਇਕ ਔਗੁਣ ਹੋਰ ਹੈ, ਮੋਹ। ਮੋਹ ਮਨੁੱਖ ਨੂੰ ਉਸ ਅਸੀਮ, ਬੇਅੰਤ ਅਕਾਲ ਪੁਰਖ ਨਾਲ ਜੋੜਨ ਦੀ ਥਾਂ ਕੁਝ ਸੀਮਤ ਜੀਵਾਂ ਅਤੇ ਵਸਤਾਂ ਨਾਲ ਜੋੜ ਦਿੰਦਾ ਹੈ। ਮੋਹ ਦਾ ਸਭ ਤੋਂ ਛੋਟਾ ਦਾਇਰਾ ਮਨੁੱਖ ਦਾ ਆਪਾ, ਫਿਰ ਪਰਿਵਾਰ, ਫਿਰ ਜਾਤ, ਕੌਮ, ਦੇਸ਼। ਜਿਸ ਤਰ੍ਹਾਂ ਮਨੁੱਖ ਆਪਣੇ ਮੋਹ ਦੇ ਘੇਰੇ ਵੱਡੇ ਕਰੀ ਜਾਂਦਾ ਹੈ ਉਵੇਂ-ਉਵੇਂ ਉਸ ਦੇ ਦੁੱਖ ਵਧਦੇ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਪਰਿਵਾਰ ਦੇ ਮੋਹ ਵਿਚ ਫਸੇ ਮਨੁੱਖ ਦੀ ਦਸ਼ਾ ਇੰਜ ਬਿਆਨ ਕਰਦੇ ਹਨ:

*ਸੁਤ ਕੰਚਨ ਸਿਉ ਹੇਤੁ ਵਧਾਇਆ॥*

*ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥* (ਪੰਨਾ ੧੩੪੨)

ਮੋਹ ਛੱਡਣ ਦਾ ਮਤਲਬ ਇਹ ਨਹੀਂ ਕਿ ਮਨੁੱਖ ਨੂੰ ਆਪਣੇ ਪਰਿਵਾਰ ਨਾਲ ਮੋਹ ਕਰਨਾ ਹੀ ਨਹੀਂ ਚਾਹੀਦਾ। ਸਗੋਂ ਪਰਿਵਾਰ ਦੇ ਨਾਲ-ਨਾਲ ਸਮੁੱਚੀ ਜਨਤਾ ਅਤੇ ਅਸੀਮ ਅਕਾਲ ਪੁਰਖ ਨਾਲ ਵੀ ਪਿਆਰ ਕਰਨਾ ਚਾਹੀਦਾ ਹੈ।

### *ਹੰਕਾਰ*

ਹੰਕਾਰ ਸਭ ਤੋਂ ਕਠਨ ਅਤੇ ਗੁੰਝਲਦਾਰ ਵਿਕਾਰ ਹੈ। ਇਹ ਖਤਰਨਾਕ ਇਤਨਾ ਹੈ ਕਿ ਗੁਰੂ ਜੀ ਨੇ ਬੜਾ ਸਾਫ ਕਿਹਾ ਹੈ:

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥* (ਪੰਨਾ ੫੬੦)

*ਹਰਿ ਜੀਉ ਅਹੰਕਾਰੁ ਨ ਭਾਵਈ ....॥* (ਪੰਨਾ ੧੦੮੯)

ਕਈ ਵਾਰੀ ਮਨੁੱਖ ਸਾਰੇ ਵਿਕਾਰ ਛੱਡ ਕੇ ਫਿਰ ਇਨ੍ਹਾਂ ਵਿਕਾਰਾਂ ਨੂੰ ਛੱਡਣ ਦੇ ਹੰਕਾਰ ਵਿਚ ਆ ਜਾਂਦਾ ਹੈ। ਇਸੇ ਲਈ ਭਗਤ ਕਬੀਰ ਜੀ ਦਾ ਫ਼ੁਰਮਾਨ ਹੈ:

*ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥*
*ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥* (ਪੰਨਾ ੧੩੭੨)

ਹੰਕਾਰ ਸਾਡੇ ਸੱਜਣ ਮਿੱਤਰ ਛੁਡਾ ਦਿੰਦਾ ਹੈ। ਦੁਸ਼ਮਣ ਖੜ੍ਹੇ ਕਰ ਦਿੰਦਾ ਹੈ। ਹੰਕਾਰੀ ਮਨੁੱਖ ਇਕ ਤਰ੍ਹਾਂ ਸਮਾਜ ਨਾਲੋਂ ਨਿਖੜ ਜਾਂਦਾ ਹੈ। ਉਹ ਅਸਮਾਜਿਕ ਹੋਇਆ ਆਪਣੇ ਆਪ ਨੂੰ ਉੱਚਾ ਤੇ ਬਾਕੀਆਂ ਨੂੰ ਨੀਵਾਂ ਸਮਝਦਾ ਹੈ।

ਇਹ ਪੰਜੇ ਵਿਕਾਰ ਹਨ, ਜਿਹੜੇ ਮਨੁੱਖ ਨੂੰ ਮਨੁੱਖਤਾ ਭੁਲਾ ਕੇ ਪਸ਼ੂ ਬਣਾ ਦਿੰਦੇ ਹਨ। ਇਨ੍ਹਾਂ ਦੇ ਉਪਜਣ ਦਾ ਮੁਖ ਕਾਰਨ ਸੁਆਰਥ ਹੀ ਹੈ। ਇਸ ਸੁਆਰਥ ਨੂੰ ਖ਼ਤਮ ਕਰਨ ਨਾਲ ਹੀ ਮਨੁੱਖ ਮੁਕਤੀ ਪ੍ਰਾਪਤ ਕਰ ਸਕਦਾ ਹੈ। ਕੇਵਲ ਸੁਆਰਥ ਖਤਮ ਹੋ ਜਾਣ ਨਾਲ ਹੀ ਮਨੁੱਖ ਪ੍ਰੇਮ ਦੀ ਗਲੀ ਵਿਚ ਪਿਆਰੇ ਨੂੰ ਮਿਲ ਸਕਦਾ ਹੈ। ਲੋੜ ਕੇਵਲ ਮਨ ਨੂੰ ਸਵੈ-ਵਿਰਤੀ ਵਿਚੋਂ ਕੱਢ ਕੇ ਸਮੂਹਕ ਬਿਰਤੀ ਨਾਲ ਜੋੜਨ ਦੀ ਹੈ।

(੪/੧੯੭੫)



# ਨਿੰਦਕ

ਨਿੰਦਕ ਉਹ ਹੈ ਜੋ ਨਿੰਦਿਆ ਕਰੇ ਜਾਂ ਸੁਣੇ। ਦੂਸਰੇ ਦੇ ਦੋਸ਼ਾਂ ਦਾ ਪ੍ਰਗਟਾਵਾ (ਪ੍ਰਚਾਰ) ਕਰਨ ਵਾਲਾ ਨਿੰਦਕ ਹੈ। ਕਈ ਵਾਰੀ ਨਿੰਦਕ ਆਪਣੀ ਆਦਤ ਤੇ ਸੁਭਾ ਅਨੁਸਾਰ ਚੰਗਿਆਈ ਵਿਚੋਂ ਵੀ ਬੁਰਿਆਈ ਢੂੰਡਦਾ ਹੈ। ਅਸਲ ਵਿਚ ਉਸ ਨੂੰ ਚੰਗਿਆਈ ਦਿੱਸਦੀ ਹੀ ਨਹੀਂ, ਉਹ ਤਾਂ ਕੇਵਲ ਬੁਰਿਆਈ ਦਾ ਹੀ ਢੂੰਢਾਊ ਹੈ। ਨਿੰਦਕ ਗੁਣਾਂ ਵਿਚੋਂ ਵੀ ਦੋਸ਼ ਲੱਭਦਾ ਹੈ। ਨਿੰਦਿਆ ਕਰਨ ਵਾਲੇ ਦੀ ਮਤਿ ਮਲੀਨ ਹੋ ਚੁੱਕੀ ਹੁੰਦੀ ਹੈ ਤੇ ਉਹ ਮਲੀਨ ਬੁੱਧੀ ਅਧੀਨ ਚੰਗਾ ਸੋਚ ਹੀ ਨਹੀਂ ਸਕਦਾ। ਅਸਲ ਵਿਚ ਉਸ ਦੀ ਆਪਣੀ ਹਉਮੈ ਉਸ ਨੂੰ ਦੂਸਰੇ ਦੀ ਚੰਗਿਆਈ ਤਕ ਪੁੱਜਣ ਹੀ ਨਹੀਂ ਦਿੰਦੀ। ਉਹ ਜਦੋਂ ਤਕ ਹੋਰਨਾਂ ਦੇ ਔਗੁਣ ਭੰਡ ਕੇ ਆਪਣੇ ਮਨ ਦੀ ਭੜਾਸ ਕੱਢ ਨਾ ਲਵੇ, ਉਸ ਨੂੰ ਚੈਨ ਨਹੀਂ ਆਉਂਦਾ। ਨਿੰਦਕ ਦਾ ਮਨ ਸਦਾ ਉਲਾਰੂ ਪਾਸੇ ਦੀ ਸੋਚਦਾ ਹੈ। ਉਹ ਸਭ ਨੂੰ ਆਪਣੇ ਤੋਂ ਘਟੀਆ ਖਿਆਲ ਕਰਦਾ ਹੈ ਤੇ ਵੈਰ-ਭਾਵਨਾ ਕਰ ਕੇ ਦੂਸਰਿਆਂ ਦੀ ਨਿੰਦਿਆ ਕਰਦਾ ਰਹਿੰਦਾ ਹੈ। ਉਹ ਕਿਸੇ ਦੀ ਵਡਿਆਈ ਸਹਿਣ ਹੀ ਨਹੀਂ ਕਰ ਸਕਦਾ ਤੇ ਕ੍ਰੋਧ ਵੱਸ ਊਲ-ਜਲੂਲ ਬੋਲਦਾ ਹੈ। ਮਜ਼ੇਦਾਰ ਗੱਲ ਇਹ ਹੈ ਕਿ ਨਿੰਦਕ ਆਪਣੀ ਆਦਤ ਤੋਂ ਇਤਨਾ ਮਜਬੂਰ ਹੋ ਜਾਂਦਾ ਹੈ ਕਿ ਉਹ ਬੁਰਿਆਈ ਤੇ ਚੰਗਿਆਈ ਦੋਹਾਂ ਦੀ ਹੀ ਨਿੰਦਿਆ ਕਰਦਾ ਹੈ। ਸਤਿਗੁਰੂ ਦੇ ਕਥਨ ਅਨੁਸਾਰ ਨਿੰਦਿਆ ਕਰਨ ਵਾਲਾ ਸਦਾ ਪਸ਼ੇਮਾਨ ਹੁੰਦਾ ਹੈ, ਬਦਨਾਮ ਹੁੰਦਾ ਹੈ। ਲੋਕ ਉਸ ਕੋਲ ਬੈਠਣਾ ਪਸੰਦ ਨਹੀਂ ਕਰਦੇ, ਉਸ ਤੋਂ ਕੰਨੀ ਖਿਸਕਾਉਂਦੇ ਹਨ ਪਰ ਨਿੰਦਕ ਆਪਣੀ ਆਦਤ ਤੋਂ ਮਜਬੂਰ ਜਲੀਲ ਹੋ ਕੇ ਵੀ ਨਿੰਦਿਆ ਦੀ ਆਦਤ ਨਹੀਂ ਛੱਡਦਾ। ਅਸਲ ਵਿਚ ਨਿੰਦਕ ਜਦੋਂ ਤਕ ਨਿੰਦਿਆ ਕਰ ਕੇ ਆਪਣੀ ਬੁਰਾਈ ਦਾ ਪ੍ਰਗਟਾਵਾ ਨਹੀਂ ਕਰ ਲੈਂਦਾ, ਉਸ ਦੇ ਮਨ ਨੂੰ ਚੈਨ ਨਹੀਂ ਆਉਂਦਾ। ਉਹ ਉਦੋਂ ਤਕ ਗਲ-ਗਲ ਆਫਰਿਆ ਰਹਿੰਦਾ ਹੈ ਜਦੋਂ ਤਕ ਲੋਕਾਂ ਦੀ ਨਿੰਦਿਆ ਕਰ ਕੇ ਆਪਣਾ ਆਪ ਹੌਲਾ ਨਹੀਂ ਕਰ ਲੈਂਦਾ। ਸਤਿਗੁਰੂ ਨਿੰਦਿਆ ਕਰਨ ਵਾਲੇ ਨੂੰ ਮਨਮੁਖ ਤੇ ਮੂੜ੍ਹ ਕਹਿੰਦੇ ਹਨ। ਕਥਨ ਹੈ:

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥* *(ਪੰਨਾ ੭੫੫)*

ਇਸ ਦੇ ਉਲਟ ਗੁਰਮੁਖ ਉਸਤਤਿ-ਨਿੰਦਿਆ ਦੋਹਾਂ ਤੋਂ ਨਿਰਲੇਪ ਰਹਿੰਦਾ ਹੈ। ਨਾ ਉਹ ਆਪਣੀ ਉਸਤਤਿ ਸੁਣ ਕੇ ਖੁਸ਼ ਹੁੰਦਾ ਹੈ ਤੇ ਨਾ ਕਿਸੇ ਦੀ ਝੂਠੀ ਉਸਤਤਿ ਜਾਂ ਨਿੰਦਿਆ ਕਰਦਾ ਹੈ ਤੇ ਨਾ ਹੀ ਨਿੰਦਿਆ ਸੁਣ ਕੇ ਉਦਾਸ ਹੁੰਦਾ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਵਿਚਾਰ ਵਿਚ ਉਸਤਤਿ ਤੇ ਨਿੰਦਿਆ ਤੋਂ ਬਚ ਕੇ ਰਹਿਣਾ ਬੜਾ ਹੀ ਔਖਾ ਕੰਮ ਹੈ ਪਰ ਜੋ ਗੁਰਸਿੱਖ ਹਨ ਉਹ ਸਦਾ ਇਸ ਦਾ ਤਿਆਗ ਕਰਦੇ ਹਨ:

*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*

*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥* (ਪੰਨਾ ੨੧੯)

ਗੁਰੂ ਸਾਹਿਬ ਇਸੇ ਵਿਚਾਰ ਨੂੰ ਲੈ ਕੇ ਫ਼ੁਰਮਾਉਂਦੇ ਹਨ ਕਿ ਜੋ ਮਨੁੱਖ ਨਿੰਦਿਆ ਤੇ ਉਸਤਤਿ ਤੋਂ ਨਿਰਲੇਪ ਹੈ, ਜੋ ਲੋਭ, ਮੋਹ, ਹੰਕਾਰ ਤੋਂ ਬਚਿਆ ਹੋਇਆ ਹੈ, ਜੋ ਹਰਖ ਸੋਗ ਤੋਂ ਨਿਆਰਾ ਹੈ, ਜੋ ਸੰਸਾਰ ਵਿਚ ਵਿਚਰਦਿਆਂ ਹੋਇਆਂ ਵੀ ਆਸਾ ਮਨਸਾ ਤੋਂ ਉੱਚਾ ਉੱਠਦਾ ਹੈ ਤੇ ਕਾਮ-ਕ੍ਰੋਧ ਦਾ ਤਿਆਗ ਕਰ ਕੇ ਹਿਰਦੇ ਅੰਦਰ ਪਾਰਬ੍ਰਹਮ ਨੂੰ ਵਸਾਉਂਦਾ ਹੈ, ਉਹ ਹੀ ਸਫਲ ਮਨੁੱਖ ਹੈ ਪਰ ਨਾਲ ਹੀ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮਨੁੱਖ ਦੇ ਕੇਵਲ ਆਪਣੇ ਜਤਨਾਂ ਨਾਲ ਇਹ ਖੂਬੀਆਂ ਪ੍ਰਾਪਤ ਨਹੀਂ ਹੁੰਦੀਆਂ ਸਗੋਂ ਜਿਸ 'ਤੇ ਪ੍ਰਭੂ ਆਪ ਮਿਹਰਬਾਨ ਹੋਵੇ, ਜਿਸ 'ਤੇ ਉਸ ਦੀ ਕ੍ਰਿਪਾ ਹੋਵੇ, ਉਹ ਹੀ ਇਸ ਜੀਵਨ ਜੁਗਤੀ ਨੂੰ ਪਛਾਣ ਸਕਦਾ ਹੈ। ਗੁਰੂ ਕਥਨ ਹੈ:

*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*

*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥*

*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*

*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥*

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*

*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥* (ਪੰਨਾ ੬੩੩-੩੪)

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਵਿਚਾਰ ਅਨੁਸਾਰ ਮਨੁੱਖ ਦਾ ਸਹੀ ਮਾਰਗ 'ਤੇ ਚੱਲ ਕੇ ਮੰਜ਼ਿਲ ਦੀ ਪ੍ਰਾਪਤੀ ਦਾ ਸਾਧਨ ਵੀ ਇਹੋ ਹੈ ਕਿ ਉਹ ਉਸਤਤਿ-ਨਿੰਦਿਆ ਤੋਂ ਉੱਚਾ ਉਠੇ। ਜੋ ਵਿਅਕਤੀ ਆਪਣੀ ਵਡਿਆਈ ਸੁਣ ਕੇ ਫੁਲ ਜਾਂਦਾ ਹੈ ਤੇ ਨਿੰਦਿਆ ਸਹਿਣ ਨਹੀਂ ਕਰ ਸਕਦਾ, ਉਹ ਜੀਵਨ ਦੇ ਰਾਹ ਵਿਚ ਭਟਕ ਜਾਂਦਾ ਹੈ। ਮੁਕਤੀ ਪ੍ਰਾਪਤੀ ਦਾ ਨਿਸ਼ਾਨਾ ਹੀ ਇਹ ਹੈ ਕਿ:

*ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥*

*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥* (ਪੰਨਾ ੧੪੨੭)

ਇਸ ਵਿਚਾਰ ਨੂੰ ਧਨਾਸਰੀ ਮਹਲਾ ੯ ਵਿਚ ਪੇਸ਼ ਕਰਦੇ ਹੋਏ ਨਿੰਦਿਆ ਉਸਤਤਿ ਤੋਂ ਉੱਚੇ ਹੋ ਕੇ ਹਰਖ ਸੋਗ ਤੋਂ ਅਤੀਤ ਮਨੁੱਖ ਨੂੰ ਹੀ ਗੁਰੂ ਸਾਹਿਬ ਅਸਲੀ ਜੋਗੀ ਕਹਿੰਦੇ ਹਨ:

*ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥*

*ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥* (ਪੰਨਾ ੬੮੫)

ਜਪੁ ਜੀ ਸਾਹਿਬ ਦੀ ਅਠਾਰ੍ਹਵੀਂ ਪਉੜੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਇਸ ਸੰਸਾਰ ਵਿਚ ਵਿਚਰਨ ਵਾਲੇ ਮੂਰਖਾਂ, ਚੋਰਾਂ, ਹਰਾਮ-ਖੋਰਾਂ, ਹੱਤਿਆ ਕਰਨ ਵਾਲਿਆਂ ਪਾਪੀਆਂ, ਕੂੜਿਆਰਾਂ ਆਦਿ ਦਾ ਵਰਣਨ ਕਰਦੇ ਹਨ ਤਾਂ ਨਾਲ ਹੀ ਨਿੰਦਕਾਂ ਦਾ ਜ਼ਿਕਰ ਕਰਦਿਆਂ ਕਹਿੰਦੇ ਹਨ ਕਿ ਅਸੰਖਾਂ ਨਿੰਦਕ, ਨਿੰਦਿਆ ਕਰ-ਕਰ ਕੇ ਆਪਣੇ ਸਿਰ 'ਤੇ ਪਾਪਾਂ ਦਾ ਭਾਰ ਚੁੱਕ ਰਹੇ ਹਨ:

*ਅਸੰਖ ਨਿੰਦਕ ਸਿਰਿ ਕਰਹਿ ਭਾਰੁ॥* (ਪੰਨਾ ੪)

ਇਸ ਦੇ ਨਾਲ ਹੀ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨਿੰਦਾ, ਹਉਮੈ, ਹੰਕਾਰ ਨੂੰ ਤਿਆਗਣ ਦਾ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ:

*ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ॥* (ਪੰਨਾ ੨੯-੩੦)

ਸ੍ਰੀ ਗੁਰੂ ਅਰਜਨ ਸਾਹਿਬ ਨਿੰਦਿਆ ਨੂੰ ਪਰਾਈ ਮੈਲ ਧੋਣ ਸਮਾਨ ਸਮਝਦੇ ਹਨ। ਜਿਵੇਂ ਕਪੜਿਆਂ ਦੀ ਮੈਲ ਕੱਢਣ ਲਈ ਸਾਨੂੰ ਸਾਬਣ ਦੀ ਲੋੜ ਹੈ, ਤਿਵੇਂ ਹੀ ਮਤਿ ਜਦੋਂ ਪਾਪਾਂ ਦੀ ਮੈਲ ਨਾਲ ਗੰਦੀ ਹੋ ਜਾਵੇ ਤਾਂ ਉਹ ਕੇਵਲ ਨਾਮ ਜਪਣ ਨਾਲ ਹੀ ਧੁਪਦੀ ਹੈ ਪਰ ਨਿੰਦਕ ਤਾਂ ਪਰਾਈ ਨਿੰਦਿਆ ਕਰਕੇ ਆਪਣਾ ਕੀਮਤੀ ਜਨਮ ਫਜ਼ੂਲ ਗੁਆ ਦਿੰਦਾ ਹੈ। ਉਸ ਨੂੰ ਚੈਨ ਨਹੀਂ ਮਿਲਦਾ। ਉਹ ਇਥੋਂ (ਵਰਤਮਾਨ 'ਚ) ਵੀ ਤਪਿਆ, ਖਪਿਆ ਰਹਿੰਦਾ ਹੈ ਤੇ ਦਰਗਾਹ ਵਿਚ (ਅੱਗੇ) ਵੀ ਖੁਆਰ ਹੁੰਦਾ ਹੈ। ਨਿੰਦਕ ਨਿੰਦਿਆ ਕਰਕੇ ਸਮਝਦਾ ਹੈ ਕਿ ਮੈਂ ਆਪਣਾ ਕੰਮ ਪੂਰਾ ਕਰ ਲਿਆ ਹੈ ਪਰੰਤੂ ਉਸ ਦੇ ਮਨ ਨੂੰ ਕਿਵੇਂ ਵੀ ਚੈਨ ਨਹੀਂ ਆਉਂਦਾ ਤੇ ਉਹ ਦਵੈਸ਼ ਦੀ ਅੱਗ ਵਿਚ ਸੜਦਾ ਕਰਿੱਝਦਾ ਰਹਿੰਦਾ ਹੈ। ਰਾਗ ਆਸਾ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਫ਼ੁਰਮਾਉਂਦੇ ਹਨ:

*ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ॥*
*ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ॥੧॥*
*ਨਿੰਦਕਿ ਅਹਿਲਾ ਜਨਮੁ ਗਵਾਇਆ॥*
*ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ॥* (ਪੰਨਾ ੩੮੦)

ਨਿੰਦਕ ਦੇ ਮਨ ਦੀ ਅਵਸਥਾ ਦੀ ਤਸਵੀਰ ਖਿੱਚਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ ਕਿ ਨਿੰਦਕ ਜਦੋਂ ਬੇਚੈਨ ਹੋ ਉੱਠਦਾ ਹੈ ਤਾਂ ਅੱਡੀਆਂ ਰਗੜਦਾ ਤੇ ਕੁਰਲਾਉਂਦਾ ਹੈ ਪਰ ਕੋਈ ਉਸ ਦੀ ਸਹਾਇਤਾ ਕਰਨ ਨਹੀਂ ਆਉਂਦਾ, ਸਗੋਂ ਉਹ ਆਪ ਤਾਂ ਔਖਾ ਹੁੰਦਾ ਹੀ ਹੈ, ਆਪਣੇ ਸੰਗੀਆਂ ਸਾਥੀਆਂ ਨੂੰ ਵੀ ਦੁਖੀ ਕਰਦਾ ਹੈ ਤੇ ਕ੍ਰੋਧ ਦੀ ਅਗਨੀ ਵਿਚ ਸੜਦਾ ਰਹਿੰਦਾ ਹੈ:

*ਅਰੜਾਵੈ ਬਿਲਲਾਵੈ ਨਿੰਦਕੁ॥*
*ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ॥੧॥ ਰਹਾਉ॥*
*ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ॥*
*ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ॥* (ਪੰਨਾ ੩੭੩)

ਇਥੇ ਸੁਆਲ ਪੈਦਾ ਹੁੰਦਾ ਹੈ ਕਿ ਦੂਸਰੇ ਦੀ ਨਿੰਦਿਆ ਕਰਨਾ ਤਾਂ ਭਾਰੀ ਗੁਨਾਹ ਹੈ ਪਰ ਜੋ ਆਪ ਤਾਂ ਨਿੰਦਿਆ ਕਰਦਾ ਨਹੀਂ, ਕੇਵਲ ਨਿੰਦਕ ਕੋਲੋਂ ਦੂਸਰਿਆਂ ਦੀ ਨਿੰਦਿਆ ਸੁਣ ਕੇ ਪ੍ਰਸੰਨ ਹੁੰਦਾ ਹੈ ਉਹ ਦਾ ਕੀ ਹਾਲ ਹੈ?

ਗੁਰੂ ਸਾਹਿਬ ਦਾ ਕਥਨ ਹੈ ਕਿ ਕੇਵਲ ਨਿੰਦਿਆ ਕਰਨਾ ਹੀ ਬੁਰਾ ਨਹੀਂ, ਸਗੋਂ ਨਿੰਦਿਆ ਸੁਣਨ ਵਾਲਾ ਵੀ ਉਤਨਾ ਹੀ ਦੋਸ਼ੀ ਹੈ ਜਿਤਨਾ ਕਰਨ ਵਾਲਾ, ਕਿਉਂਕਿ ਕਰਨ ਵਾਲਾ ਤੇ ਸੁਣਨ ਵਾਲਾ ਇਕੋ ਜਿਹੇ ਪਾਪਾਂ ਦੇ ਭਾਗੀ ਹਨ। ਜੋ ਦੂਸਰੇ ਦੀ ਨਿੰਦਿਆ ਸੁਣ ਕੇ ਪ੍ਰਸੰਨ ਹੁੰਦਾ ਹੈ, ਉਹ ਨਿੰਦਿਆ ਕਰਨ ਵਾਲੇ ਨੂੰ ਸ਼ਹਿ ਦੇਂਦਾ ਹੈ। ਜਿਸ ਤਰ੍ਹਾਂ ਚੋਰ ਚੋਰੀ ਕਰਨ ਕਰਕੇ ਦੋਸ਼ੀ ਠਹਿਰਾਇਆ ਜਾਂਦਾ ਹੈ ਉਸੇ ਤਰ੍ਹਾਂ ਚੋਰ ਨੂੰ ਪ੍ਰੇਰਨਾ ਦੇਣ ਵਾਲਾ ਤੇ ਉਸ ਦੀ ਸਹਾਇਤਾ ਕਰਨ ਵਾਲਾ ਵੀ ਉਤਨਾ ਹੀ ਦੋਸ਼ੀ ਹੁੰਦਾ ਹੈ। ਹੱਥਾਂ ਨਾਲ ਦੂਸਰੇ ਦੇ ਮਾਲ ਨੂੰ ਚੁਰਾ ਲੈਣਾ ਤੇ ਕੰਨਾਂ ਨਾਲ ਪਰਾਈ ਨਿੰਦਾ ਸੁਣ ਲੈਣਾ ਇਕੋ ਬਰਾਬਰ ਹੈ। ਇਸੇ ਲਈ ਗੁਰੂ ਸਾਹਿਬ ਸਪੱਸ਼ਟ ਸ਼ਬਦਾਂ ਵਿਚ ਫ਼ੁਰਮਾਉਂਦੇ ਹਨ:

*ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ॥*
*ਮਿਥਿਆ ਹਸਤ ਪਰ ਦਰਬ ਕਉ ਹਿਰਹਿ॥* (ਪੰਨਾ ੨੬੮-੬੯)

ਜਦੋਂ ਅਸੀਂ ਕਿਸੇ ਦੇ ਦੋਸ਼ਾਂ ਦਾ ਵਿਸ਼ਲੇਸ਼ਣ ਕਰਨ ਲੱਗੀਏ ਤਾਂ ਪਹਿਲੋਂ ਸਾਨੂੰ ਸਵੈ-ਵਿਸ਼ਲੇਸ਼ਣ

ਕਰਨਾ ਚਾਹੀਦਾ ਹੈ ਕਿ ਜਿਸ ਕਸੂਰ ਬਦਲੇ ਅਸੀਂ ਹੋਰਨਾਂ ਦੀ ਆਲੋਚਨਾ ਕਰਦੇ ਹਾਂ ਕਿ ਉਹੋ ਹੀ ਦੋਸ਼ ਸਾਡੇ ਆਪਣੇ ਵਿਚ ਤਾਂ ਨਹੀਂ। ਜਦੋਂ ਮਨੁੱਖ ਇਸ ਤਰ੍ਹਾਂ ਸੋਚਦਾ ਹੈ ਤਾਂ ਉਹ ਦੂਸਰੇ ਦੀ ਨਿੰਦਿਆ ਸੁਣਨ ਲੱਗਾ ਆਪਣੇ ਔਗੁਣਾਂ ਦਾ ਖਿਆਲ ਕਰ ਲੈਂਦਾ ਹੈ। ਸ੍ਰੀ ਗੁਰੂ ਅਰਜਨ ਸਾਹਿਬ ਦਾ ਬਚਨ ਉਸ ਲਈ ਗਾਡੀ-ਰਾਹ ਸਿੱਧ ਹੁੰਦਾ ਹੈ:

*ਕਰਨ ਨ ਸੁਨੈ ਕਾਹੂ ਕੀ ਨਿੰਦਾ॥*
*ਸਭ ਤੇ ਜਾਨੈ ਆਪਸ ਕਉ ਮੰਦਾ॥* (ਪੰਨਾ ੨੭੪)

ਕਿਸੇ ਦੀ ਵੀ ਨਿੰਦਿਆ ਕਰਨੀ ਚੰਗੀ ਨਹੀਂ ਪਰ ਜੋ ਲੋਕ ਤ੍ਰਿਸ਼ਨਾ ਤੇ ਹਉਮੈ ਦੇ ਵੱਸ ਮਹਾਂਪੁਰਸ਼ਾਂ ਦੀ ਨਿੰਦਿਆ ਕਰਨ ਲੱਗ ਪੈਂਦੇ ਹਨ ਉਨ੍ਹਾਂ ਪ੍ਰਤੀ ਸੁਖਮਨੀ ਸਾਹਿਬ ਵਿਚ ਜ਼ਿਕਰ ਕਰਦਿਆਂ ਸ੍ਰੀ ਗੁਰੂ ਅਰਜਨ ਸਾਹਿਬ ਨੇ ਉਨ੍ਹਾਂ ਨੂੰ 'ਹਤਿਆਰਾ, ਪ੍ਰਮੇਸ਼ਰ ਮਾਰਾ, ਰਾਜ ਤੇ ਹੀਨ, ਦੁਖੀਆ ਅਰੁ ਦੀਨ' ਆਦਿ ਕਿਹਾ ਹੈ। ਪ੍ਰੰਤੂ ਸੰਤ ਦੀ ਵਡਿਆਈ ਇਹ ਹੈ ਕਿ ਉਹ ਆਪਣੇ ਕਰਤੱਵ ਨਾਲ ਨਿੰਦਕ ਨੂੰ ਵੀ ਤਾਰ ਲੈਂਦੇ ਹਨ, ਉਧਾਰ ਲੈਂਦੇ ਹਨ। ਜਿਵੇਂ ਕਥਨ ਹੈ:

*ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ॥* (ਪੰਨਾ ੨੭੯)
*ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ॥* (ਪੰਨਾ ੨੮੦)

ਤਰਕ ਤੇ ਵਿਅੰਗ ਦੇ ਬਾਦਸ਼ਾਹ ਭਗਤ ਕਬੀਰ ਜੀ ਉਨ੍ਹਾਂ ਲੋਕਾਂ ਦਾ ਮਜ਼ਾਕ ਉਡਾਉਂਦੇ ਹਨ ਜੋ ਉਨ੍ਹਾਂ ਦਾ ਭਗਤੀ ਜੀਵਨ ਦੇਖ ਕੇ ਉਨ੍ਹਾਂ ਦੀ ਨਿੰਦਿਆ ਕਰਦੇ ਸਨ। ਭਗਤ ਕਬੀਰ ਜੀ ਅੱਗੋਂ ਵਿਅੰਗ ਨਾਲ ਉਨ੍ਹਾਂ ਨੂੰ ਆਖਦੇ ਹਨ। ਹਾਂ ਲੋਕੋ! ਮੈਨੂੰ ਬੇਸ਼ੱਕ ਨਿੰਦੋ! ਕਿਉਂਕਿ ਨਿੰਦਿਆ ਮੈਨੂੰ ਬੜੀ ਪਿਆਰੀ ਹੈ। ਨਿੰਦਿਆ ਹੀ ਮੇਰਾ ਮਾਂ-ਪਿਉ ਹੈ। ਜਿਸ ਦੀ ਨਿੰਦਿਆ ਹੋਵੇ ਉਹ ਤਾਂ ਬੈਕੁੰਠ ਵਿਚ ਜਾਂਦਾ ਹੈ। ਨਿੰਦਕ ਤਾਂ ਮੇਰੇ ਅੰਦਰ ਦੀ ਮੈਲ ਧੋ ਦੇਂਦਾ ਹੈ। ਨਿੰਦਿਆ ਕਰਨ ਵਾਲੇ ਨੂੰ ਮੈਂ ਆਪਣਾ ਮਿੱਤਰ ਸਮਝਦਾ ਹਾਂ ਕਿਉਂਕਿ ਨਿੰਦਿਆ ਹੋਣ ਨਾਲ ਮੇਰਾ ਉਧਾਰ ਹੁੰਦਾ ਹੈ:

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥*
*ਨਿੰਦਾ ਜਨ ਕਉ ਖਰੀ ਪਿਆਰੀ॥*
*ਨਿੰਦਾ ਬਾਪੁ ਨਿੰਦਾ ਮਹਤਾਰੀ॥੧॥ ਰਹਾਉ॥*
*ਨਿੰਦਾ ਹੋਇ ਤ ਬੈਕੁੰਠਿ ਜਾਈਐ॥*
*ਨਾਮੁ ਪਦਾਰਥੁ ਮਨਹਿ ਬਸਾਈਐ॥*
*ਰਿਦੈ ਸੁਧ ਜਉ ਨਿੰਦਾ ਹੋਇ॥*
*ਹਮਰੇ ਕਪਰੇ ਨਿੰਦਕੁ ਧੋਇ॥੧॥*
*ਨਿੰਦਾ ਕਰੈ ਸੁ ਹਮਰਾ ਮੀਤੁ॥*
*ਨਿੰਦਕ ਮਾਹਿ ਹਮਾਰਾ ਚੀਤੁ॥*
*ਨਿੰਦਕੁ ਸੋ ਜੋ ਨਿੰਦਾ ਹੋਰੈ॥*
*ਹਮਰਾ ਜੀਵਨੁ ਨਿੰਦਕੁ ਲੋਰੈ॥੨॥*
*ਨਿੰਦਾ ਹਮਰੀ ਪ੍ਰੇਮ ਪਿਆਰੁ॥*
*ਨਿੰਦਾ ਹਮਰਾ ਕਰੈ ਉਧਾਰੁ॥*
*ਜਨ ਕਬੀਰ ਕਉ ਨਿੰਦਾ ਸਾਰੁ॥*

*ਨਿੰਦਕੁ ਡੂਬਾ ਹਮ ਉਤਰੇ ਪਾਰਿ॥* *(ਪੰਨਾ ੩੩੯)*

ਗੁਰਮਤਿ ਦੀ ਫ਼ਿਲਾਸਫੀ ਦਾ ਨਿਚੋੜ ਹੈ ਕਿ ਮਨੁੱਖ ਨੂੰ ਇਸ ਸੰਸਾਰ ਰੂਪੀ ਭਵ-ਸਾਗਰ ਤੋਂ ਤਰਨ ਲਈ ਗੁਰੂ ਦੀ ਮਿਹਰ ਤੇ ਕਿਰਪਾ ਦੀ ਲੋੜ ਹੈ। ਵੱਡੇ ਤੋਂ ਵੱਡਾ ਪਾਪੀ, ਦੋਖੀ, ਨਿੰਦਕ, ਕ੍ਰੋਧੀ, ਲੋਭੀ ਤੇ ਹੰਕਾਰੀ ਜੇ ਸਤਿਗੁਰੂ ਦੀ ਮਿਹਰ ਨਾਲ ਗ਼ਲਤ ਰਾਹ ਤਿਆਗ ਦੇਵੇ ਤੇ ਸਤਿਗੁਰੂ ਦੇ ਚਰਨਾਂ ਵਿਚ ਨਿਮਾਣਾ ਹੋ ਕੇ ਢਹਿ ਪਵੇ, ਪਿਛਲੇ ਔਗੁਣਾਂ ਦਾ ਪ੍ਰਾਸਚਿਤ ਕਰ ਕੇ ਅੱਗੋਂ ਸਹੀ ਰਸਤੇ 'ਤੇ ਤੁਰੇ ਤਾਂ ਸਤਿਗੁਰੂ ਆਪਣੀ ਮਿਹਰ ਨਾਲ ਪਿਛਲੇ ਔਗੁਣ ਬਖਸ਼ ਕੇ ਅੱਗੋਂ ਸਹੀ ਮਾਰਗ 'ਤੇ ਪਾ ਲੈਂਦੇ ਹਨ। ਕਥਨ ਹੈ:

*ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥*
*ਨਾਨਕ ਸੰਤਸੰਗਿ ਨਿੰਦਕੁ ਭੀ ਤਰੈ॥* *(ਪੰਨਾ ੨੭੯)*

ਅਸੀਂ ਇਸ ਵਿਚਾਰ ਨੂੰ ਮਹਾਨ ਚਿੰਤਕ ਪਲੈਟੋ ਦੇ ਕਥਨ ਨਾਲ ਸਮਾਪਤ ਕਰਦੇ ਹਾਂ: "ਨਿੰਦਿਆ ਤੋਂ ਬਹੁਤਾ ਡਰਨਾ ਨਹੀਂ ਚਾਹੀਦਾ, ਸਗੋਂ ਆਪਣਾ ਕੰਮ ਠੀਕ ਢੰਗ ਨਾਲ ਕਰਨਾ ਚਾਹੀਦਾ ਹੈ।"

(੭/੧੯੮੫)



# ਸੁੱਚ-ਭਿੱਟ

ਧਰਮ ਦੇ ਖੇਤਰ ਵਿਚ ਪਵਿੱਤਰਤਾ ਜਾਂ 'ਸ਼ੁੱਧੀ' ਇਕ ਪ੍ਰਬਲ ਭਾਵਨਾ ਹੈ, ਜਿਸ ਦਾ ਪ੍ਰਗਟਾਵਾ ਕਈ ਤਰ੍ਹਾਂ ਦੀਆਂ ਧਾਰਮਿਕ ਕਿਰਿਆਵਾਂ ਜਾਂ ਰਸਮਾਂ ਦੁਆਰਾ ਕੀਤਾ ਜਾਂਦਾ ਹੈ। ਹਿੰਦੁਸਤਾਨੀ ਸਮਾਜ ਵਿਚ ਸੂਤਕ-ਪਾਤਕ, ਚੌਂਕਾ ਲੇਪ, ਛਿੜਕਾਅ, ਤੀਰਥ-ਇਸ਼ਨਾਨ ਆਦਿ ਰਸਮਾਂ 'ਸ਼ੁੱਧੀ' ਦੀ ਭਾਵਨਾ ਨਾਲ ਹੀ ਸਬੰਧਤ ਹਨ। ਗ੍ਰਹਿ-ਪ੍ਰਵੇਸ਼ ਅਤੇ ਦੁਕਾਨ ਜਾਂ ਕਾਰੋਬਾਰ ਸ਼ੁਰੂ ਕਰਨ ਸਮੇਂ ਕੀਤੀਆਂ ਜਾਂਦੀਆਂ ਰਸਮਾਂ ਦਾ ਸਬੰਧ ਵੀ ਸ਼ੁੱਧੀ ਨਾਲ ਹੀ ਹੁੰਦਾ ਹੈ। ਸੁੱਚ-ਭਿੱਟ ਦਾ ਵਿਚਾਰ ਸਿੱਧੇ ਤੌਰ 'ਤੇ 'ਸ਼ੁੱਧੀ' ਨਾਲ ਹੀ ਜੁੜਿਆ ਹੋਇਆ ਹੈ। ਕੋਸ਼ਾਂ ਵਿਚ ਸੁੱਚ ਦੇ ਅਰਥ: ਸ਼ੁੱਧਤਾ, ਪਵਿੱਤਰਤਾ, ਨਿਰਮਲਤਾ, ਸਵੱਛਤਾ, ਉਜਲਤਾ ਆਦਿ ਕੀਤੇ ਗਏ ਹਨ ਜਦ ਕਿ ਭਿੱਟ ਦੇ ਅਰਥ ਹਨ: ਭ੍ਰਿਸ਼ਟਤਾ, ਅਪਵਿੱਤਰਤਾ, ਮਲੀਨਤਾ, ਪਲੀਤੀ, ਲਾਗ, ਛੂਤ ਅਥਵਾ ਸਪਰਸ਼ ਜਾਂ ਛੂਹਣ ਤੋਂ ਹੋਈ ਅਸ਼ੁੱਧੀ ਆਦਿ।

ਸੁੱਚ-ਭਿੱਟ ਦੇ ਵਿਚਾਰ ਹਿੰਦੁਸਤਾਨੀ ਸਮਾਜ ਦੀ ਇਕ ਗੁੰਝਲਦਾਰ ਅਤੇ ਜਟਿਲ ਸਮੱਸਿਆ ਹੈ ਜੋ ਕਿ ਬ੍ਰਾਹਮਣ-ਵਰਗ ਦੇ ਦਿਮਾਗ ਦੀ ਕਾਢ ਸੀ। ਇਸ ਦਾ ਮੁੱਖ-ਮੰਤਵ ਹਰ ਪੱਖੋਂ ਬ੍ਰਾਹਮਣ ਵਰਗ ਦੀ ਸਰਦਾਰੀ ਕਾਇਮ ਕਰਨਾ ਸੀ। ਬ੍ਰਾਹਮਣੀ ਵਰਨ-ਵੰਡ ਅਨੁਸਾਰ ਪਰਮਾਤਮਾ ਨੇ ਚਾਰ ਕਿਸਮ ਦੇ ਲੋਕ ਪੈਦਾ ਕੀਤੇ ਹਨ—ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ। ਇਸ ਜਾਤਪਾਤੀ ਦਰਜਾਬੰਦੀ ਦੇ ਮੁਤਾਬਿਕ ਬ੍ਰਾਹਮਣ ਸ਼੍ਰੇਣੀ ਸਭ ਤੋਂ ਉੱਚੀ ਹੈ, ਫਿਰ ਖੱਤਰੀ, ਵੈਸ਼ ਅਤੇ ਸਭ ਤੋਂ ਨੀਚ ਹਨ 'ਸ਼ੂਦਰ'। ਸਮਾਜਿਕ ਪਾੜੇ ਨੂੰ ਪੱਕਾ ਕਰਨ ਲਈ ਇਨ੍ਹਾਂ ਚਹੁੰ ਵਰਨਾਂ ਦੇ ਆਪਸੀ ਮਿਲਵਰਤਣ, ਖਾਣ-ਪੀਣ ਆਦਿ ਦੇ ਅਜਿਹੇ ਅਸੂਲ ਘੜ ਦਿੱਤੇ ਗਏ ਕਿ ਇਨ੍ਹਾਂ ਦੇ ਇਕ-ਦੂਜੇ ਨਾਲ ਮਿਲ-ਬੈਠਣ ਦੀ ਕੋਈ ਗੁੰਜਾਇਸ਼ ਨਾ ਰਹੀ। 'ਮਨੂੰ ਸਿਮ੍ਰਤੀ' ਜਿਹੇ ਗ੍ਰੰਥ ਇਸੇ ਲੋੜ ਦੀ ਉਪਜ ਹਨ। ਇਨ੍ਹਾਂ ਅਨੁਸਾਰ ਸ਼ੂਦਰਾਂ ਨੂੰ ਅਛੂਤ ਮੰਨਿਆ ਗਿਆ, ਜਿਨ੍ਹਾਂ ਦੀ ਛੋਹ ਨਾਲ ਬ੍ਰਾਹਮਣ ਆਦਿ ਉੱਚ-ਵਰਗ ਦੇ ਲੋਕ ਭਿੱਟੇ ਜਾਣ ਲੱਗੇ। ਛੂਤ-ਛਾਤ ਦੀ ਇਹ ਭਾਵਨਾ ਇੰਨੀ ਜ਼ੋਰਦਾਰ ਸੀ ਕਿ ਸ਼ੂਦਰ ਦਾ ਪਰਛਾਵਾਂ ਪੈਣ, ਇਥੋਂ ਤਕ ਕਿ ਉਸ ਦੀ ਨਜ਼ਰ ਪੈਣ ਨਾਲ ਵੀ ਹਰ ਚੀਜ਼ ਭਿੱਟੀ ਅਥਵਾ ਭ੍ਰਿਸ਼ਟ ਹੋਈ ਸਮਝੀ ਜਾਂਦੀ। ਵਿਵਹਾਰਕ ਪੱਖ ਤੋਂ ਭਿੱਟ ਦਾ ਸਬੰਧ ਖਾਣ-ਪੀਣ ਨਾਲ ਜ਼ਿਆਦਾ ਸੀ। ਇਸੇ ਭਿੱਟ ਤੋਂ ਬਚਣ ਲਈ ਅਛੂਤਾਂ ਨਾਲ ਕਿਸੇ ਕਿਸਮ ਦੇ ਵਰਤੋਂ-ਵਿਹਾਰ ਦੀ ਮਨਾਹੀ ਸੀ। ਇਸ ਦੀ ਉਲੰਘਣਾ ਕਰਨ ਵਾਲੇ ਲਈ ਕਈ ਤਰ੍ਹਾਂ ਦੀਆਂ ਸਜ਼ਾਵਾਂ ਦਾ ਵਿਧਾਨ ਸੀ। ਸ਼ੂਦਰਾਂ ਦੇ ਖੂਹ ਵੱਖਰੇ, ਬਸਤੀਆਂ ਵੱਖਰੀਆਂ, ਮਸਾਣ ਵੱਖਰੇ ਆਦਿ। ਬ੍ਰਾਹਮਣੀ ਹੈਂਕੜਬਾਜ਼ੀ ਦੀ ਇਸ ਵਿਤਕਰੇ ਵਾਲੀ ਭਾਵਨਾ ਨੇ ਸ਼ੂਦਰਾਂ ਨੂੰ ਨਿਰਾਸਤਾ ਦੀ ਡੂੰਘੀ ਖੱਡ ਵਿਚ ਸੁੱਟ ਦਿੱਤਾ ਸੀ।

ਸਿੱਖ ਧਰਮ ਨੇ ਊਚ-ਨੀਚ ਦੇ ਇਸ ਸਮਾਜਿਕ ਪਾੜੇ ਨੂੰ ਪੂਰਨ ਲਈ ਸਾਰੇ ਵੰਡ-ਵਿਤਕਰਿਆਂ ਨੂੰ ਬੁਨਿਆਦੀ ਤੌਰ 'ਤੇ ਰੱਦ ਕਰ ਦਿੱਤਾ। ਸ੍ਰੀ ਗੁਰੂ ਨਾਨਕ ਸਾਹਿਬ ਨੇ 'ਫਕੜ ਜਾਤੀ ਫਕੜੁ ਨਾਉ' ਕਹਿੰਦਿਆਂ ਹਰ ਮਨੁੱਖ ਵਿਚ ਇਕ ਅਕਾਲ ਪੁਰਖ ਦੀ ਜੋਤਿ ਨੂੰ ਅਨੁਭਵ ਕਰਨ ਦਾ ਸੰਦੇਸ਼ ਦਿੱਤਾ:

*ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥* (ਪੰਨਾ ੩੪੯)

ਪੰਚਮ ਪਾਤਸ਼ਾਹ ਅਨੁਸਾਰ ਸਾਰੇ ਮਨੁੱਖ ਇਕੋ ਪਿਤਾ ਵਾਹਿਗੁਰੂ ਦੇ ਬੱਚੇ ਹੋਣ ਕਰਕੇ ਬਰਾਬਰ ਹਨ:

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* (ਪੰਨਾ ੬੧੧)

ਜਾਤ-ਪਾਤ ਅਤੇ ਛੂਤ-ਛਾਤ ਦੀ ਬੁਰਾਈ ਨੂੰ ਖ਼ਤਮ ਕਰਨ ਲਈ ਗੁਰੂ ਸਾਹਿਬਾਨ ਨੇ ਕੇਵਲ ਮਾਤਰ ਪ੍ਰਚਾਰ ਹੀ ਨਹੀਂ ਕੀਤਾ, ਬਲਕਿ ਵਿਵਹਾਰਕ ਪੱਖੋਂ ਵੀ ਨਿੱਗਰ ਯਤਨ ਕੀਤੇ। ਸੰਗਤ ਅਤੇ ਪੰਗਤ ਇਨ੍ਹਾਂ ਜਤਨਾਂ ਦਾ ਹੀ ਸਿੱਟਾ ਹਨ, ਜਿੱਥੇ ਸਾਰੇ ਬਰਾਬਰ ਹਨ ਅਤੇ ਊਚ-ਨੀਚ, ਛੂਤ-ਛਾਤ ਦਾ ਕੋਈ ਭੇਦ-ਭਾਵ ਨਹੀਂ ਹੈ। ਨਵੇਂ ਤੀਰਥਾਂ, ਬਾਉਲੀਆਂ ਅਤੇ ਸਰੋਵਰਾਂ ਦੀ ਉਸਾਰੀ ਦਾ ਮਕਸਦ ਵੀ ਊਚ-ਨੀਚ ਅਤੇ ਛੂਤ-ਛਾਤ ਦੀ ਬ੍ਰਾਹਮਣੀ-ਵੰਡ ਨੂੰ ਖ਼ਤਮ ਕਰਨਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖੰਡੇ ਦੀ ਪਾਹੁਲ' ਦੇ ਕੇ ਸਭ ਨੂੰ ਜਾਤ-ਪਾਤ ਦੀ ਸਮਾਜਿਕ ਵੰਡ ਤੋਂ ਬਿਲਕੁਲ ਮੁਕਤ ਕਰ ਦਿੱਤਾ। ਸਭ ਨੂੰ ਇਕੋ ਬਾਟੇ ਵਿਚ ਅੰਮ੍ਰਿਤ ਛਕਾ ਕੇ ਛੂਤ-ਛਾਤ ਅਤੇ ਸੁੱਚ-ਭਿੱਟ ਦਾ ਵਹਿਮ ਸਦਾ ਲਈ ਖ਼ਤਮ ਕਰ ਦਿੱਤਾ।

ਪਰ ਅਜੋਕੇ ਸਮੇਂ ਦਾ ਚਿੰਤਾਜਨਕ ਪਹਿਲੂ ਇਹ ਹੈ ਕਿ ਛੂਤ-ਛਾਤ ਅਤੇ ਸੁੱਚ-ਭਿੱਟ ਦੀ ਬੀਮਾਰੀ, ਸਿੱਖ-ਸਮਾਜ ਅੰਦਰ ਬਦਲਵੇਂ ਰੂਪ ਵਿਚ ਫਿਰ ਘੁਸਪੈਠ ਕਰਦੀ ਜਾ ਰਹੀ ਹੈ, ਜੋ ਸਿੱਖਾਂ ਅੰਦਰ ਊਚ-ਨੀਚ ਦੀ ਭਾਵਨਾ ਨੂੰ ਉਭਾਰ ਰਹੀ ਹੈ। ਅੰਮ੍ਰਿਤਧਾਰੀ ਸਿੱਖਾਂ ਅੰਦਰ ਉੱਭਰ ਰਹੀ ਇਸ ਭਾਵਨਾ ਨੂੰ ਵਰਨ-ਵੰਡ ਦੀ ਨਵੀਂ ਸਫ-ਬੰਦੀ ਕਹਿਣਾ ਗਲਤ ਨਹੀਂ ਹੋਵੇਗਾ। ਇਸ ਸਫ਼-ਬੰਦੀ ਅਧੀਨ ਇਕ ਵਰਗ 'ਬਿਬੇਕੀਆਂ' ਦਾ ਹੈ ਅਤੇ ਦੂਜਾ 'ਖੁੱਲ੍ਹਾ ਛਕਣ' ਵਾਲਿਆਂ ਦਾ ਹੈ। ਬਿਬੇਕੀਆਂ ਨੇ ਖੁੱਲ੍ਹਾ ਛਕਣ ਵਾਲਿਆਂ ਨਾਲ ਵਰਤੋਂ-ਵਿਹਾਰ ਵਿਚ ਕੁਝ ਪਾਬੰਦੀਆਂ ਆਇਦ ਕਰ ਰੱਖੀਆਂ ਹਨ। ਖਾਸ ਤੌਰ 'ਤੇ ਖਾਣ-ਪੀਣ ਦੇ ਮਾਮਲੇ ਵਿਚ ਸੁੱਚ-ਭਿੱਟ ਦਾ ਵਿਚਾਰ ਬ੍ਰਾਹਮਣੀ ਮੱਤ ਦੀ ਤਰ੍ਹਾਂ ਹੀ ਪ੍ਰਚਲਿਤ ਹੈ। ਭਾਵੇਂ ਇਸ ਵਹਿਮ ਦਾ ਉਹ ਰੂਪ ਨਹੀਂ ਹੈ ਜੋ ਜਾਤ-ਪਾਤੀ ਢਾਂਚੇ ਵਿਚ ਵਿਦਮਾਨ ਰਿਹਾ ਹੈ ਪਰ ਮੂਲ ਰੂਪ ਵਿਚ ਭਾਵਨਾ ਉਹੋ ਹੀ ਹੈ। ਬਿਬੇਕੀ ਸਿੰਘਾਂ ਦੀ 'ਖੁੱਲ੍ਹਾ ਛਕਣ' ਵਾਲਿਆਂ ਤੋਂ ਉਤਮਤਾ ਨੂੰ ਸਿੱਧ ਕਰਨਾ।

ਜੇ ਬਿਬੇਕ ਸ਼ਬਦ ਦੇ ਅਰਥਾਂ ਦੀ ਗੱਲ ਕਰੀਏ ਤਾਂ ਇਸ ਦਾ ਸਿੱਧਾ ਸੰਬੰਧ ਬੁੱਧੀ ਨਾਲ ਹੈ। ਜਿਸ ਦਾ ਭਾਵ ਹੈ ਚੰਗੇ-ਮੰਦੇ ਵਿਚ ਅੰਤਰ-ਭੇਦ ਕਰਨ ਦੀ ਸੂਝ। ਇਸ ਤਰ੍ਹਾਂ ਬਿਬੇਕੀ ਉਹ ਹੈ ਜੋ ਚੰਗੇ-ਮਾੜੇ ਕਰਮ ਵਿਚ ਨਿਖੇੜਾ ਕਰਨ ਦੀ ਸੂਝ ਜਾਂ ਤਮੀਜ਼ ਰੱਖਦਾ ਹੋਵੇ, ਗਿਆਨ ਰੱਖਦਾ ਹੋਵੇ ਪਰ ਬਿਬੇਕ ਦੀ ਇਹ ਤਾਰੀਫ਼ ਅਜੋਕੇ ਬਿਬੇਕੀਆਂ ਵਿਚ ਅਲੋਪ ਹੈ। ਗ਼ੈਰ-ਬਿਬੇਕੀ (ਭਾਵੇਂ ਉਹ ਅੰਮ੍ਰਿਤਧਾਰੀ ਹੀ ਕਿਉਂ ਨਾ ਹੋਵੇ) ਦੇ ਹੱਥ ਦਾ ਬਣਿਆ ਖਾਣਾ ਖਾਣ ਨਾਲ ਉਹ ਭਿੱਟਿਆ ਜਾਂਦਾ ਹੈ ਅਤੇ ਫਿਰ ਉਸ ਨੂੰ ਸ਼ੁੱਧੀ ਕਰਵਾਉਣੀ ਪੈਂਦੀ ਹੈ ਅਥਵਾ ਸੋਧਾ ਲਵਾਉਣਾ ਪੈਂਦਾ ਹੈ। ਹੈ ਨਾ ਬ੍ਰਾਹਮਣਾਂ ਦੀ ਨਕਲ!

ਹੋਰ ਦੇਖੋ, ਖੁੱਲ੍ਹਾ ਛਕਣ ਵਾਲਿਆਂ ਨਾਲੋਂ ਆਪਣੇ-ਆਪ ਨੂੰ ਉੱਤਮ ਸਿੱਧ ਕਰਨ ਲਈ ਇਨ੍ਹਾਂ ਦੇ

ਸਮਾਗਮਾਂ ਦੌਰਾਨ ਬਿਬੇਕੀਆਂ ਲਈ ਵੱਖਰੇ ਲੰਗਰ ਸੱਜਦੇ ਹਨ, ਜਿੱਥੇ ਖੁੱਲ੍ਹਾ ਛਕਣ ਵਾਲਿਆਂ ਦੇ ਜਾਣ ਦੀ ਮਨਾਹੀ ਹੁੰਦੀ ਹੈ। ਪਿਛਲੇ ਸਾਲ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਹੋਏ ਇਕ ਸਮਾਗਮ ਦੌਰਾਨ ਵਿਦਿਆਰਥੀ ਪ੍ਰਬੰਧਕਾਂ ਨੂੰ ਉਸ ਸਮੇਂ ਭਾਰੀ ਨਮੋਸ਼ੀ ਹੋਈ, ਜਦੋਂ ਕੁਝ ਬਿਬੇਕੀਆਂ ਨੇ ਖੁੱਲ੍ਹਾ ਛਕਣ ਵਾਲਿਆਂ ਦੇ ਹੱਥੋਂ ਤਿਆਰ ਹੋਇਆ ਲੰਗਰ ਛਕਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਲੰਗਰ ਤਿਆਰ ਕਰਨ ਵਾਲੇ ਵਿਦਿਆਰਥੀ ਬਿਬੇਕੀ ਨਹੀਂ ਸਨ। ਇਹ ਵੀ ਸੁਣਨ ਵਿਚ ਆਇਆ ਹੈ ਕਿ ਕੁਝ ਬਿਬੇਕੀ ਇੰਨੇ ਕੱਟੜ ਹੁੰਦੇ ਹਨ ਕਿ ਉਹ ਸ੍ਰੀ ਦਰਬਾਰ ਸਾਹਿਬ ਤੋਂ ਪ੍ਰਸ਼ਾਦ ਵੀ ਨਹੀਂ ਲੈਂਦੇ ਕਿਉਂਕਿ ਇਹ ਪ੍ਰਸ਼ਾਦ ਬਿਬੇਕੀਆਂ ਦੁਆਰਾ ਤਿਆਰ ਨਹੀਂ ਕੀਤਾ ਹੁੰਦਾ, ਗੁਰੂ ਰਾਮਦਾਸ ਲੰਗਰ ਵਿਚੋਂ ਪ੍ਰਸ਼ਾਦਾ ਛਕਣਾ ਤਾਂ ਦੂਰ ਦੀ ਗੱਲ ਹੈ। ਇਸ ਤਰ੍ਹਾਂ ਦਾ ਵਰਤਾਓ ਬ੍ਰਾਹਮਣੀ ਛੂਤ-ਛਾਤ ਅਤੇ ਸੁੱਚ-ਭਿੱਟ ਦੇ ਵਿਚਾਰ ਤੋਂ ਕਿਸ ਤਰ੍ਹਾਂ ਭਿੰਨ ਹੈ? ਇਸ ਸਵਾਲ ਦਾ ਜਵਾਬ ਸ਼ਾਇਦ ਕੋਈ ਨਹੀਂ ਹੈ।

ਉਪਰੋਕਤ ਚਰਚਾ ਦਾ ਭਾਵ ਇਹ ਹਰਗਿਜ਼ ਨਹੀਂ ਕਿ ਸਫਾਈ ਜਾਂ ਪਵਿੱਤਰਤਾ ਦੀ ਕੋਈ ਲੋੜ ਨਹੀਂ। ਸਫਾਈ ਰੱਖਣੀ ਹੋਰ ਗੱਲ ਹੈ, ਵਹਿਮ-ਭਰਮ ਵਿਚ ਪੈਣਾ ਹੋਰ ਗੱਲ। ਗੁਰਬਾਣੀ ਵਿਚ ਸਰੀਰ ਨੂੰ 'ਹਰਿਮੰਦਰ' ਕਿਹਾ ਗਿਆ ਹੈ। ਇਸ ਲਈ ਇਸ ਨੂੰ ਪਵਿੱਤਰ ਰੱਖਣ ਲਈ ਸਫਾਈ ਰੱਖਣਾ, ਸਾਫ਼ ਭੋਜਨ ਛਕਣਾ, ਸਾਫ਼ ਵਾਤਾਵਰਣ ਵਿਚ ਰਹਿਣਾ ਜ਼ਰੂਰੀ ਹੈ ਪਰ ਸੁੱਚ-ਭਿੱਟ, ਸੂਤਕ-ਪਾਤਕ ਅਤੇ ਕਾਰਾਂ ਕੱਢਣ ਦੇ ਬੇਲੋੜੇ ਵਹਿਮ-ਭਰਮ ਗੁਰਬਾਣੀ ਵਿਚ ਵਰਜਿਤ ਹਨ। ਉਦਾਹਰਣ ਮਾਤਰ 'ਆਸਾ ਕੀ ਵਾਰ' ਦੀਆਂ ਕੁਝ ਸਤਰਾਂ ਪੇਸ਼ ਹਨ:

*ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ॥*
*ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ॥*
*ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ॥*
*ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ॥* (ਪੰਨਾ ੪੭੩)
*ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥*
*ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥*
*ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥* (ਪੰਨਾ ੪੭੨)
*ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥*
*ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥*
*ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥*
*ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥* (ਉਹੀ)

ਇਸ ਤਰ੍ਹਾਂ ਗੁਰਬਾਣੀ ਵਿਚ ਬਾਹਰੀ ਸੁੱਚਤਾ ਨਾਲੋਂ ਅੰਦਰੂਨੀ ਸੁੱਚਤਾ ਅਥਵਾ ਹਿਰਦੇ ਦੀ ਪਵਿੱਤਰਤਾ 'ਤੇ ਜ਼ੋਰ ਦਿੱਤਾ ਗਿਆ ਹੈ ਅਤੇ ਸੁੱਚ-ਭਿੱਟ ਆਦਿ ਭਰਮਾਂ ਦਾ ਖੰਡਨ ਕੀਤਾ ਗਿਆ ਹੈ। ਇਹ ਭਰਮ, ਵੰਡ ਵਿਤਕਰੇ ਅਤੇ ਊਚ-ਨੀਚ ਦੀ ਭਾਵਨਾ ਪੈਦਾ ਕਰਦੇ ਹਨ ਅਤੇ ਮੂਲ ਰੂਪ ਵਿਚ ਇਹ ਬ੍ਰਾਹਮਣਵਾਦ ਦੀ ਦੇਣ ਹੈ। ਮੁਕਦੀ ਗੱਲ, ਬਿਬੇਕ ਦੇ ਨਾਂ ਹੇਠ ਉੱਭਰ ਰਿਹਾ ਸੁੱਚ-ਭਿੱਟ ਦਾ ਭਰਮ, ਖਾਲਸਾ-ਪੰਥ ਵਿਚ ਵੰਡ-ਵਿਤਕਰੇ ਦਾ ਬੀਅ ਬੀਜੇਗਾ, ਸੁਚੇਤ ਹੋਣ ਦੀ ਲੋੜ ਹੈ।

(੫/੧੯੯੫)



# ਅਕਿਰਤਘਣ

ਅਕਿਰਤਘਣ ਸੰਸਕ੍ਰਿਤ ਦੇ ਸ਼ਬਦ ਕ੍ਰਿਤਘਣ (कृतघन) ਦਾ ਤਦਭਵ ਰੂਪ ਹੈ, ਜਿਸ ਦੀ ਵਰਤੋਂ ਉਸ ਵਿਅਕਤੀ ਲਈ ਕੀਤੀ ਜਾਂਦੀ ਹੈ ਜੋ ਕਿਸੇ ਦੇ ਕੀਤੇ ਉਪਕਾਰ ਨੂੰ ਭੁਲਾ ਦੇਵੇ।[1] ਕੋਸ਼ਾਂ ਵਿਚ ਇਸ ਦੇ ਸਮਾਨਾਰਥੀ ਸ਼ਬਦ ਕਰੀਖੋ, ਅਹਿਸਾਨ ਫ਼ਰਾਮੋਸ਼, ਲੂਣ ਹਰਾਮੀ ਅਤੇ ਪਾਮਰ[2] ਆਦਿ ਵੀ ਮਿਲਦੇ ਹਨ।[3]

ਗੁਰੂ ਨਾਨਕ ਦੇਵ ਜੀ ਨੇ ਕਿਸੇ ਦਾ ਉਪਕਾਰ ਨਾ ਜਾਣਨ ਵਾਲੇ ਅਕਿਰਤਘਣ ਲਈ ਹਰਾਮਖੋਰ ਸ਼ਬਦ ਵਰਤਿਆ ਹੈ: *ਮੈ ਕੀਤਾ ਨ ਜਾਤਾ ਹਰਾਮਖੋਰੁ॥ (ਪੰਨਾ ੨੪)* ਗੁਰੂ ਅਰਜਨ ਦੇਵ ਜੀ ਨੇ ਅਜਿਹੇ ਵਿਅਕਤੀ ਲਈ ਲੂਣ ਹਰਾਮੀ, ਗੁਨਹਗਾਰ, ਬੇਗਾਨਾ, ਅਲਪ ਮਤਿ ਆਦਿ ਸ਼ਬਦ ਵਰਤੇ ਹਨ।

ਭਾਈ ਗੁਰਦਾਸ ਜੀ ਨੇ ਅਜਿਹੇ ਅਕਿਰਤਘਣ ਨੂੰ ਲੂਣ ਹਰਾਮੀ, ਗੁਨਹਗਾਰ, ਬੇਈਮਾਨ, ਅਗਿਆਨ, ਮੰਦੀ ਹੂੰ ਮੰਦੇ ਕਿਹਾ ਹੈ:

ਗੁਰਬਾਣੀ ਅੰਦਰ ਅਕਿਰਤਘਣ ਸ਼ਬਦ ਵੱਖ-ਵੱਖ ਸੱਤ ਵਿਆਕਰਣਿਕ ਰੂਪਾਂ ਵਿਚ ਆਇਆ ਹੈ:

**ਅਕਿਰਤਘਣ**-*ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ॥ (ਪੰਨਾ ੩੧੭)*
**ਅਕਿਰਤਘਣਾ**-*ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥ (ਪੰਨਾ ੪੭)*
**ਅਕਿਰਤਘਣੈ**-*ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ॥ (ਪੰਨਾ ੧੦੮੬)*
**ਅਕਿਰਤਘਨਾ**-*ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥ (ਪੰਨਾ ੫੪੭)*
**ਅਕਿਰਤਘਨਾਰੇ**-*ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ॥ (ਪੰਨਾ ੮੦੯)*
**ਅਕ੍ਰਿਤਘਣੁ**-*ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ॥ (ਪੰਨਾ ੫੪੬)*
**ਅਕ੍ਰਿਤਘਨ**-*ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ॥[4] (ਪੰਨਾ ੫੩੧)*

ਅਕਿਰਤਘਣ ਇਕ ਅਜਿਹਾ ਸ਼ਬਦ ਹੈ ਜੋ ਸਿਰਫ ਇਨਸਾਨ ਦੇ ਹਿੱਸੇ ਆਇਆ ਹੈ। ਆਮ ਤੌਰ 'ਤੇ ਅਸੀਂ ਅਕਿਰਤਘਣ ਸ਼ਬਦ ਨੂੰ ਦੁਨਿਆਵੀ ਅਹਿਸਾਨ ਫਰਾਮੋਸ਼ ਵਿਅਕਤੀ ਲਈ ਵਰਤਦੇ ਹਾਂ, ਪਰ ਗੁਰਬਾਣੀ ਅੰਦਰ ਇਹ ਸ਼ਬਦ ਇਸ ਜੀਵ ਦੀ ਪਰਮਾਤਮਾ ਪ੍ਰਤੀ ਅਕਿਰਤਘਣਤਾ ਦੇ ਸੰਦਰਭ ਵਿਚ ਵਰਤਿਆ ਗਿਆ ਹੈ। ਅਕਿਰਤਘਣ ਵਿਅਕਤੀ ਕਿਸ ਹੱਦ ਤਕ ਨੀਵਾਂ ਗਿਰ ਸਕਦਾ ਹੈ, ਉਹ ਪਰਮਾਤਮਾ, ਗੁਰੂ ਅਤੇ ਮਾਪਿਆਂ ਪ੍ਰਤੀ ਕਿਵੇਂ ਦੀ ਅਕਿਰਤਘਣਤਾ ਕਰਦਾ ਹੈ, ਉਸ ਦਾ ਹਸ਼ਰ ਕਿਹੋ ਜਿਹਾ ਹੁੰਦਾ ਹੈ, ਆਦਿ ਬਾਰੇ ਵਿਚਾਰ ਕਰਨਾ ਸਾਡਾ ਉਦੇਸ਼ ਹੋਵੇਗਾ।

### ਪਰਮਾਤਮਾ ਪ੍ਰਤੀ ਅਕਿਰਤਘਣਤਾ

ਜਿੱਥੇ ਕਿਤੇ ਵੀ ਅਕਿਰਤਘਣ ਦੀ ਗੱਲ ਆਵੇਗੀ ਉੱਥੇ ਜਾਹਰਾ ਤੌਰ 'ਤੇ ਦੂਜੀ ਧਿਰ ਵੱਲੋਂ ਕੀਤਾ ਗਿਆ ਉਪਕਾਰ ਵੀ ਹੋਵੇਗਾ। ਇਸ ਲਈ ਮਨੁੱਖ ਦੀ ਪਰਮਾਤਮਾ ਪ੍ਰਤੀ ਅਕਿਰਤਘਣਤਾ ਬਾਰੇ ਗੱਲ ਕਰਨ ਤੋਂ ਪਹਿਲਾਂ ਉਸ ਵਾਹਿਗੁਰੂ ਦੇ ਉਪਕਾਰਾਂ ਬਾਰੇ ਜਾਣਨਾ ਜ਼ਰੂਰੀ ਹੈ। ਪੰਚਮ ਪਾਤਸ਼ਾਹ ਸੁਖਮਨੀ ਸਾਹਿਬ ਦੀ ਚੌਥੀ ਅਸਟਪਦੀ ਵਿਚ ਬਹੁਤ ਖੂਬਸੂਰਤ ਢੰਗ ਨਾਲ ਇਹਨਾਂ ਉਪਕਾਰਾਂ ਦਾ ਵਰਣਨ ਕਰਦੇ ਹੋਏ ਲਿਖਦੇ ਹਨ ਕਿ ਮਾਤਾ ਦੇ ਰਕਤ ਅਤੇ ਪਿਤਾ ਦੇ ਬਿੰਦ ਦੇ ਸੁਮੇਲ ਤੋਂ ਉਸ ਪਰਮਾਤਮਾ ਨੇ ਕਿੱਡੇ ਸੋਹਣੇ ਅੰਗ ਅਤੇ ਨੈਣ ਨਕਸ਼ ਬਣਾ ਕੇ ਇਸ ਜੀਵ ਦੀ ਸਾਜਣਾ ਕੀਤੀ। ਮਾਤਾ ਦੇ ਗਰਭ ਵਿਚ ਵੀ ਇਸ ਲਈ ਭੋਜਨ ਦੀ ਵਿਵਸਥਾ ਕਰਕੇ ਇਸ ਦੀ ਪ੍ਰਤਿਪਾਲਨਾ ਕੀਤੀ। ਫਿਰ ਜਦੋਂ ਇਹ ਜੀਵ ਜਨਮ ਲੈ ਕੇ ਧਰਤੀ 'ਤੇ ਆਇਆ ਤਾਂ ਉਸ ਅਕਾਲ ਪੁਰਖ ਨੇ ਇਸ ਦੇ ਪੀਣ ਲਈ ਮਾਤਾ ਦੇ ਸੀਨੇ ਵਿਚ ਸੀਰ ਪੈਦਾ ਕਰ ਦਿੱਤਾ। ਭਰ ਜੁਆਨੀ ਵਿਚ ਭੋਜਨ ਅਤੇ ਸੁੱਖਾਂ ਦੀ ਸੂਝ ਬਖਸ਼ਿਸ਼ ਕੀਤੀ। ਜਦੋਂ ਬਿਰਧ ਅਵਸਥਾ ਵਿਚ ਹੱਥਾਂ ਪੈਰਾਂ ਨੇ ਕੰਮ ਕਰਨਾ ਬੰਦ ਕਰ ਦਿੱਤਾ ਤਾਂ ਸੇਵਾ ਕਰਨ ਲਈ ਸਾਕ ਸੱਜਣ ਲਾ ਦਿੱਤੇ ਜੋ ਬੈਠੇ ਹੋਏ ਦੇ ਮੂੰਹ ਵਿਚ ਹੀ ਚੰਗੇ ਭੋਜਨ ਛਕਾਉਂਦੇ ਰਹੇ। ਇਸ ਪੂਰੀ ਅਸ਼ਟਪਦੀ ਵਿਚ ਅਤੇ ਸਮੁੱਚੀ ਗੁਰਬਾਣੀ ਅੰਦਰ ਪਰਮਾਤਮਾ ਦੁਆਰਾ ਜੀਵ ਉੱਪਰ ਕੀਤੇ ਗਏ ਉਪਕਾਰਾਂ ਅਤੇ ਬਖਸ਼ਿਸ਼ਾਂ ਦਾ ਬੜੇ ਵਿਸਤਰਿਤ ਰੂਪ ਵਿਚ ਵਰਨਣ ਮਿਲਦਾ ਹੈ। ਉਸ ਕਾਦਰ ਨੇ ਆਪਣੀ ਕੁਦਰਤ ਵਿਚ ਅਣਗਿਣਤ ਨਿਆਮਤਾਂ ਦੇ ਕੇ ਇਸ ਜੀਵ ਨੂੰ ਨਿਵਾਜਿਆ ਹੈ। ਪਰ ਜਿਹੜਾ ਗੁਣਾਂ ਨੂੰ ਨਾ ਜਾਣਨ ਵਾਲਾ ਨਿਰਗੁਣ ਮਨੁੱਖ ਗੁਰਬਾਣੀ ਦੇ ਕਥਨ: ਦਾਤਿ ਪਿਆਰੀ ਵਿਸਰਿਆ ਦਾਤਾਰਾ॥ (ਪੰਨਾ ੬੭੬) ਅਨੁਸਾਰ ਉਸ ਸਿਰਜਣਹਾਰ ਅਕਾਲ ਪੁਰਖ ਦੀਆਂ ਦਾਤਾਂ ਨਾਲ ਹੀ ਪਿਆਰ ਪਾ ਕੇ ਬਹਿ ਜਾਵੇ ਅਤੇ ਉਸ ਦੇਣਹਾਰ ਦਾਤਾਰ ਨੂੰ ਮਨੋਂ ਵਿਸਾਰ ਦੇਵੇ ਉਹ ਮਨਮੁੱਖ ਅਕਿਰਤਘਣ ਹੈ: ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥ (ਪੰਨਾ ੧੩੮) ਭਾਈ ਗੁਰਦਾਸ ਜੀ ਨੇ ਅਜਿਹੇ ਮਨਮੁੱਖ ਨੂੰ ਵੱਡਾ ਅਕਿਰਤਘਣ ਕਿਹਾ ਹੈ:

*ਮਨਮੁਖ ਵਡਾ ਅਕ੍ਰਿਤਘਣੁ ਦੂਜੈ ਭਾਇ ਸੁਆਇ ਲੁਭਾਈ।*
*ਸਿਰਜਨਹਾਰ ਨ ਚਿਤਿ ਵਸਾਈ॥੨੩॥* (ਵਾਰ ੩੭/੨੩)

ਅਜਿਹੇ ਅਕਿਰਤਘਣ ਦੇ ਲੱਛਣ ਅਤੇ ਹਸ਼ਰ ਦੱਸਦੇ ਹੋਏ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਖਾਦਾ ਪੈਨਦਾ ਮੂਕਰਿ ਪਾਇ॥*
*ਤਿਸ ਨੋ ਜੋਹਹਿ ਦੂਤ ਧਰਮਰਾਇ॥੧॥*
*ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ॥*
*ਕੋਟਿ ਜਨਮ ਭਰਮਹਿ ਬਹੁ ਜੂਨਾ॥੧॥*
*ਸਾਕਤ ਕੀ ਐਸੀ ਹੈ ਰੀਤਿ॥*
*ਜੋ ਕਿਛੁ ਕਰੈ ਸਗਲ ਬਿਪਰੀਤਿ॥੨॥*
*ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ॥*
*ਸੋਈ ਠਾਕੁਰੁ ਮਨਹੁ ਬਿਸਾਰਿਆ॥੩॥* (ਪੰਨਾ ੧੯੫)

ਅਕਿਰਤਘਣ ਮਨੁੱਖ ਨੂੰ ਪੰਚਮ ਪਾਤਸ਼ਾਹ ਨੇ ਲੂਣ ਹਰਾਮੀ, ਗੁਨਹਗਾਰ, ਬੇਗਾਨਾ (ਪਰਮਾਤਮਾ

ਨਾਲੋਂ ਉਪਰਾ), ਅਲਪਮਤਿ (ਹੋਛੀ ਮਤਿ ਵਾਲਾ) ਕਿਹਾ ਹੈ। ਕਿਉਂਕਿ ਜਿਸ ਪ੍ਰਭੂ ਨੇ ਉਸ ਨੂੰ ਜਿੰਦ, ਸਰੀਰ ਅਤੇ ਸੁੱਖ ਦਿੱਤੇ ਹਨ, ਉਸ ਅਸਲ ਤੱਤ ਦੀ ਉਹ ਪਛਾਣ ਹੀ ਨਹੀਂ ਕਰਦਾ। ਮਾਇਆ ਦੇ ਮੋਹ ਵਿਚ ਫਸਿਆ ਭਟਕਣਾ ਵਿਚ ਹੀ ਸਾਰੀ ਆਰਜਾ ਬਿਤਾ ਦਿੰਦਾ ਹੈ, ਪਰ ਜਿਹੜਾ ਪ੍ਰਭੂ ਦਾਤਾਰ ਸਭ ਦਾਤਾਂ ਦੇਣ ਵਾਲਾ ਹੈ ਉਸ ਨੂੰ ਨਿਮਖ ਮਾਤਰ ਵੀ ਆਪਣੇ ਮਨ ਵਿਚ ਨਹੀਂ ਵਸਾਂਦਾ:

*ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ॥*
*ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ॥*
*ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ॥*
*ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ॥* (ਪੰਨਾ ੨੬੧)

ਜਿਸ ਮਨੁੱਖ ਨੂੰ ਸਰਬ ਵਿਆਪਕ, ਸਿਰਜਣਹਾਰ ਪਰਮਾਤਮਾ ਵਿਸਰ ਜਾਵੇ, ਉਹ ਸਦਾ ਵਿਕਾਰਾਂ ਦੀ ਅੱਗ ਵਿਚ ਸੜਦਾ ਰਹਿੰਦਾ ਹੈ। ਪਰਮਾਤਮਾ ਦੇ ਕੀਤੇ ਉਪਕਾਰਾਂ ਨੂੰ ਭੁੱਲਣ ਵਾਲੇ ਉਸ ਅਕਿਰਤਘਣ ਮਨੁੱਖ ਨੂੰ ਕੋਈ ਬਚਾਅ ਨਹੀਂ ਸਕਦਾ। ਉਹ ਮਨੁੱਖ ਸਦਾ ਭਿਆਨਕ ਨਰਕ ਵਿਚ ਪਿਆ ਰਹਿੰਦਾ ਹੈ। ਇਸ ਮਨੁੱਖ ਨੂੰ ਪਰਮਾਤਮਾ ਨੇ ਜਿੰਦ ਦਿੱਤੀ, ਪ੍ਰਾਣ ਦਿੱਤੇ, ਸਰੀਰ ਬਣਾਇਆ, ਧਨ ਦਿੱਤਾ, ਮਾਂ ਦੇ ਪੇਟ ਵਿਚ ਰੱਖਿਆ ਕਰਕੇ ਬੜੀ ਦਇਆ ਕੀਤੀ ਪਰ ਜਿਹੜਾ ਅਕਿਰਤਘਣ ਮਨੁੱਖ ਉਸ ਪਰਮਾਤਮਾ ਦੇ ਸਾਰੇ ਉਪਕਾਰਾਂ ਨੂੰ ਭੁੱਲ ਕੇ ਉਸ ਨਾਲੋਂ ਪ੍ਰੀਤ ਤਿਆਗ ਕੇ ਹੋਰ-ਹੋਰ ਪਦਾਰਥਾਂ ਦੇ ਮੋਹ ਵਿਚ ਮਸਤ ਰਹਿੰਦਾ ਹੈ, ਉਹ ਮਨੁੱਖ ਕਿਸੇ ਪਾਸੇ ਵੀ ਨੇਪਰੇ ਨਹੀਂ ਚੜ੍ਹਦਾ:

*ਜਿਸ ਨੋ ਬਿਸਰੈ ਪੁਰਖੁ ਬਿਧਾਤਾ॥*
*ਜਲਤਾ ਫਿਰੈ ਰਹੈ ਨਿਤ ਤਾਤਾ॥*
*ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ॥੭॥*
*ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ॥*
*ਮਾਤ ਗਰਭ ਮਹਿ ਰਾਖਿ ਨਿਵਾਜਿਆ॥*
*ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ॥੮॥* (ਪੰਨਾ ੧੦੮੬)

### ਗੁਰੂ ਪ੍ਰਤੀ ਅਕਿਰਤਘਣਤਾ

ਗੁਰੂ ਨਾਨਕ ਪਾਤਸ਼ਾਹ ਤੋਂ ਲੈ ਕੇ ਗੁਰੂ ਤੇਗ਼ ਬਹਾਦਰ ਸਾਹਿਬ ਤਕ ਨੌਂ ਪਾਤਸ਼ਾਹੀਆਂ ਦੁਆਰਾ ਸਾਡੇ ਉੱਪਰ ਕੀਤੇ ਗਏ ਉਪਕਾਰਾਂ ਦਾ ਲਾਸਾਨੀ ਗੁਰ ਇਤਿਹਾਸ ਸਾਡੇ ਸਾਹਮਣੇ ਹੈ। ਦਸਮ ਪਾਤਸ਼ਾਹ ਦੇ ਸਮੇਂ ਤਾਂ ਇਨ੍ਹਾਂ ਉਪਕਾਰਾਂ ਦੀ ਇੰਤਹਾ ਹੋ ਗਈ। ਦਸਮੇਸ਼ ਪਿਤਾ ਜੀ ਨੇ ਸਾਡੀ ਖਾਤਿਰ ਆਪਣਾ ਸਰਬੰਸ ਵਾਰ ਦਿੱਤਾ। ਚਾਰੇ ਸਾਹਿਬਜ਼ਾਦੇ ਕੁਰਬਾਨ ਕਰਾਉਣ ਉਪਰੰਤ ਖ਼ਾਲਸੇ ਵੱਲ ਹੱਥ ਕਰਕੇ ਕਿਹਾ:

*ਇਨ ਪੁਤਰਨ ਕੇ ਸੀਸ ਪਹਿ ਵਾਰ ਦੀਏ ਸੁਤ ਚਾਰ।*
*ਚਾਰ ਮੁਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।*

ਆਪ ਜੀ ਨੇ ਖ਼ਾਲਸਾ ਪੰਥ ਸਾਜ ਕੇ ਖ਼ਾਲਸੇ ਨੂੰ ਆਪਣਾ 'ਖਾਸ ਰੂਪ' ਕਿਹਾ। ਅੰਮ੍ਰਿਤ ਪਾਨ ਕਰਕੇ ਪੰਜ ਕਕਾਰੀ ਰਹਿਤ ਦੇ ਧਾਰਨੀ ਹੋਣ ਦੀ ਤਾਕੀਦ ਕੀਤੀ ਪਰ ਅੱਜ ਗੁਰੂ ਜੀ ਦੇ ਸਾਰੇ ਉਪਕਾਰਾਂ ਨੂੰ ਭੁੱਲ ਜਾਣ ਕਰਕੇ ਸਿੱਖ ਪਰਿਵਾਰਾਂ ਵਿਚ ਫੈਲੀ ਨਸ਼ਿਆਂ ਅਤੇ ਪਤਿਤਪੁਣੇ ਦੀ ਹਵਾ

ਗੁਰੂ ਪ੍ਰਤੀ ਘੋਰ ਅਕਿਰਤਘਣਤਾ ਦੀ ਸਿਖਰ ਹੈ। ਜਿਨ੍ਹਾਂ ਨੂੰ ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ (ਪੰਨਾ ੮੯੨) ਲੱਗਦੀ ਹੈ, ਅਜਿਹੇ ਸਾਕਤ ਵੀ ਮਹਾਂ ਅਕਿਰਤਘਣ ਹਨ। ਦਸਮ ਪਾਤਸ਼ਾਹ ਦੀਆਂ ਨਜ਼ਰਾਂ ਵਿਚ ਉਹ ਮਾਤਾ ਵੀ ਅਕਿਰਤਘਣ ਹੈ ਜੋ ਆਪਣੇ ਪੁੱਤ ਨੂੰ ਕਹਿੰਦੀ ਹੈ, ਪੁੱਤਰਾ! ਮੈਥੋਂ ਤੇਰੇ ਕੇਸਾਂ ਦੀ ਸੰਭਾਲ ਨਹੀਂ ਕੀਤੀ ਜਾਂਦੀ, ਆ ਨਾਈ ਦੀ ਦੁਕਾਨ 'ਤੇ ਚੱਲੀਏ ਮੈਂ ਤੇਰੇ ਕੇਸ ਕਟਵਾ ਆਵਾਂ। ਅਸਲ ਵਿਚ ਉਹ ਮਾਤਾ ਸਿਰਫ ਆਪਣੇ ਪੁੱਤਰ ਦੇ ਕੇਸ ਹੀ ਕਤਲ ਨਹੀਂ ਕਰਵਾ ਰਹੀ ਹੁੰਦੀ ਸਗੋਂ ਦਸਮੇਸ਼ ਜੀ ਅਤੇ ਮਾਤਾ ਗੁਜਰੀ ਜੀ ਦੇ ਉਪਕਾਰਾਂ ਅਤੇ ਭਾਵਨਾਵਾਂ ਦਾ ਕਤਲ ਕਰਵਾ ਰਹੀ ਹੁੰਦੀ ਹੈ। ਅੱਜ ਕੇਸਾਂ ਉੱਪਰ ਕੈਂਚੀਆਂ ਚਲਾਉਣ ਵਾਲੇ ਆਪਣੇ ਉਨ੍ਹਾਂ ਬਜ਼ੁਰਗਾਂ ਪ੍ਰਤੀ ਵੀ ਅਕਿਰਤਘਣ ਹਨ ਜਿਨ੍ਹਾਂ ਨੇ ਕਦੀ ਰੰਬੀਆਂ ਨਾਲ ਖੋਪਰੀਆਂ ਉਤਰਵਾ ਕੇ ਸਿੱਖੀ ਨੂੰ ਕੇਸਾਂ ਸੁਆਸਾਂ ਸੰਗ ਨਿਭਾਇਆ ਸੀ।

### *ਬਿਪਰਾਂ ਦੀ ਅਕਿਰਤਘਣਤਾ*

ਜਿੱਥੇ ਵਿਅਕਤੀਗਤ ਅਕਿਰਤਘਣਤਾ ਦੀ ਗੱਲ ਆਮ ਦੇਖਣ ਨੂੰ ਮਿਲਦੀ ਹੈ ਉੱਥੇ ਕਈ ਵਾਰ ਕੁਝ ਕੌਮਾਂ ਵੀ ਦੂਸਰੀ ਕੌਮ ਦੇ ਅਹਿਸਾਨ ਨੂੰ ਭੁਲਾ ਕੇ ਅਕਿਰਤਘਣਤਾ ਦਾ ਅਜਿਹਾ ਵਰਤਾਵ ਕਰਦੀਆਂ ਹਨ, ਜਿਸ ਨੂੰ ਸਦੀਆਂ-ਬੱਧੀ ਭੁਲਾਉਣਾ ਔਖਾ ਹੋ ਜਾਂਦਾ ਹੈ। ਬਿਪਰਾਂ ਦੀ ਉਦਹਾਰਣ ਇਸ ਗੱਲ ਦਾ ਪ੍ਰਤੱਖ ਸਬੂਤ ਹੈ। ਦੁਨੀਆਂ ਦੇ ਇਤਿਹਾਸ ਵਿਚ ਮਨੁੱਖਤਾ ਨੂੰ ਸਰਮਸ਼ਾਰ ਕਰ ਦੇਣ ਵਾਲਾ ਅਕਿਰਤਘਣਤਾ ਦਾ ਨੰਗਾ-ਨਾਚ ਉਦੋਂ ਨੱਚਿਆ ਗਿਆ ਜਦੋਂ ਗੰਗੂ ਦੀ ਔਲਾਦ ਬਿੱਪਰਾਂ ਨੇ ਆਪਣੇ ਧਰਮ ਰੱਖਿਅਕ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਉਪਾਕਾਰਾਂ ਨੂੰ ਭੁਲਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸਰਬ-ਸਾਂਝੀਵਾਲਤਾ ਦੇ ਪ੍ਰਤੀਕ ਸ੍ਰੀ ਹਰਿਮੰਦਰ ਸਾਹਿਬ ਉੱਪਰ ਤੋਪਾਂ, ਟੈਂਕਾਂ ਅਤੇ ਹਵਾਈ ਜਹਾਜ਼ਾਂ ਨਾਲ ਹਮਲਾ ਕਰਕੇ ਸੈਂਕੜੇ ਨਿਰਦੋਸ਼ ਸ਼ਰਧਾਲੂਆਂ ਨੂੰ ਸ਼ਹੀਦ ਕਰ ਦਿੱਤਾ। ਇਸ ਤੋਂ ਪਿੱਛੋਂ ਬਿਪਰਾਂ ਨੇ ਅਕਿਰਤਘਣਤਾ ਦਾ ਦੂਸਰਾ ਤਾਂਡਵ ਦਿੱਲੀ ਦੀਆਂ ਸੜਕਾਂ ਉੱਪਰ ਬੇ-ਖ਼ੌਫ਼ ਹੋ ਕੇ ਕੀਤਾ। ਇਸ ਤਾਂਡਵ ਵਿਚ ਉਨ੍ਹਾਂ ਨਿਰਦੋਸ਼ ਬੱਚੇ, ਬਜ਼ੁਰਗਾਂ ਅਤੇ ਨੌਜੁਆਨ ਸਿੱਖਾਂ ਨੂੰ ਗਲਾਂ ਵਿਚ ਟਾਇਰ ਪਾ ਕੇ ਜਿਊਂਦੇ ਸਾੜਿਆ ਗਿਆ, ਜਿਨ੍ਹਾਂ ਨੇ ਹਿੰਦੁਸਤਾਨ ਵਿਚ ਸਿਰਫ ੨ ਪ੍ਰਤੀਸ਼ਤ ਗਿਣਤੀ ਹੋਣ ਦੇ ਬਾਵਜੂਦ ਅਣਗਿਣਤ ਕੁਰਬਾਨੀਆਂ ਕਰ ਕੇ ਦੇਸ਼ ਨੂੰ ਅਜ਼ਾਦ ਕਰਵਾਇਆ ਸੀ। ਅਜਿਹੀ ਅਕਿਰਤਘਣਤਾ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਹੋਰ ਕਿਤੋਂ ਮਿਲਣੀ ਮੁਸ਼ਕਿਲ ਹੈ।

### *ਮਾਂ ਪਿਉ ਪ੍ਰਤੀ ਅਕਿਰਤਘਣਤਾ*

ਮਾਤਾ ਅਨੇਕਾਂ ਕਸ਼ਟ ਸਹਾਰ ਕੇ ਬੱਚੇ ਨੂੰ ਜਨਮ ਦਿੰਦੀ ਹੈ। ਆਪ ਗਿੱਲੀ ਜਗ੍ਹਾ 'ਤੇ ਪੈ ਕੇ ਬੱਚੇ ਨੂੰ ਸੁੱਕੀ ਥਾਂ 'ਤੇ ਪਾਉਂਦੀ ਹੈ। ਜੇਕਰ ਬੱਚੇ ਨੂੰ ਜ਼ਰਾ ਜਿੰਨੀ ਵੀ ਤਕਲੀਫ਼ ਹੋਵੇ ਤਾਂ ਸਾਰੀ-ਸਾਰੀ ਰਾਤ ਉਸ ਦੇ ਸਿਰਹਾਣੇ ਬੈਠੀ ਜਾਗਦੀ ਰਹਿੰਦੀ ਹੈ। ਪਿਤਾ ਆਪਣਾ ਖ਼ੂਨ ਪਸੀਨਾ ਇਕ ਕਰਕੇ ਆਪਣੀ ਔਲਾਦ ਦੀ ਖ਼ਾਤਿਰ ਕਮਾਈ ਕਰਦਾ ਹੈ। ਆਪਣੇ ਬੱਚਿਆਂ ਨੂੰ ਪੜ੍ਹਾ-ਲਿਖਾ ਕੇ ਚੰਗੀਆਂ ਨੌਕਰੀਆਂ 'ਤੇ ਲਵਾਉਂਦਾ ਹੈ, ਘਰ-ਬਾਰ ਬਣਾ ਕੇ ਦਿੰਦਾ ਹੈ। ਮਾਪੇ ਆਪਣੇ ਬੱਚਿਆਂ ਦੀ ਖਾਤਿਰ ਹਰ ਕੁਰਬਾਨੀ ਕਰਨ ਲਈ ਤਿਆਰ ਰਹਿੰਦੇ ਹਨ। ਬੱਚਿਆਂ ਦੇ ਵਿਆਹ ਕਰਕੇ ਬੜੀ ਖੁਸ਼ੀ ਮਹਿਸੂਸ ਕਰਦੇ ਹਨ, ਪਰ ਬੁਢਾਪੇ ਵਿਚ ਜਿਨ੍ਹਾਂ ਬੱਚਿਆਂ ਨੇ ਬਜ਼ੁਰਗ ਮਾਤਾ-ਪਿਤਾ ਦੀ ਡੰਗੋਰੀ ਬਣਨਾ ਹੁੰਦਾ ਹੈ ਉਹ ਮਾਪਿਆਂ ਦੇ ਸਾਰੇ ਉਪਕਾਰ ਵਿਸਾਰ ਕੇ ਅਕਿਰਤਘਣ ਹੋ ਜਾਂਦੇ ਹਨ। ਉਨ੍ਹਾਂ ਨੂੰ ਬੋਝ ਸਮਝਣ

ਲੱਗ ਪੈਂਦੇ ਹਨ। ਆਪਣੇ ਹੱਥੀਂ ਬਣਾਏ ਘਰ ਵਿਚ ਉਨ੍ਹਾਂ ਲਈ ਕੋਈ ਥਾਂ ਨਹੀਂ ਰਹਿੰਦੀ। ਜਿਸ ਘਰ ਵਿਚ ਉਨ੍ਹਾਂ ਆਪਣੇ ਬੱਚਿਆਂ ਨੂੰ ਉਂਗਲ ਫੜ ਕੇ ਤੁਰਨਾ ਸਿਖਾਇਆ, ਲੋਰੀਆਂ ਦੇ ਕੇ ਸੁਆਇਆ ਸੀ, ਉਸ ਘਰ ਦੇ ਦਰਵਾਜ਼ੇ ਉਨ੍ਹਾਂ ਲਈ ਬੰਦ ਹੋ ਜਾਂਦੇ ਹਨ। ਅਖੀਰ ਦੁਖੀ ਮਾਪਿਆਂ ਨੂੰ ਜਦੋਂ ਬਿਰਧ ਆਸ਼ਰਮਾਂ ਵਿਚ ਜਾ ਕੇ ਸ਼ਰਨ ਲੈਣੀ ਪੈਂਦੀ ਹੈ ਤਾਂ ਉਸ ਸਮੇਂ ਉਨ੍ਹਾਂ ਦੇ ਦਿਲ ਉਪਰ ਕੀ ਬੀਤਦੀ ਹੋਵੇਗੀ? ਇਸ ਗੱਲ ਦਾ ਅਨੁਮਾਨ ਲਾਉਣਾ ਤਾਂ ਬਹੁਤ ਮੁਸ਼ਕਿਲ ਹੈ, ਬੱਸ ਇੰਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਔਲਾਦ ਦੀ ਇਸ ਅਕਿਰਤਘਣਤਾ ਅੱਗੇ ਬਾਕੀ ਸਾਰੇ ਅਕਿਰਤਘਣ ਜ਼ਰੂਰ ਛੋਟੇ ਪੈ ਜਾਂਦੇ ਹੋਣਗੇ। ਅੱਜ ਬਿਰਧ ਘਰਾਂ ਵਿਚ ਦਸ ਕੁ ਪ੍ਰਤੀਸ਼ਤ ਕੁਝ ਹੋਰ ਮਜਬੂਰੀਆਂ ਵਾਲਿਆਂ ਨੂੰ ਛੱਡ ਕੇ ਨੱਬੇ ਪ੍ਰਤੀਸ਼ਤ ਅਕਿਰਤਘਣਾ ਦੇ ਮਾਪੇ ਹੀ ਜ਼ਿੰਦਗੀਆਂ ਕੱਟ ਰਹੇ ਹਨ, ਜੋ ਸਮਾਜ ਦੇ ਮੱਥੇ ਉੱਪਰ ਬਹੁਤਾ ਵੱਡਾ ਕਲੰਕ ਹੈ। ਭਾਈ ਗੁਰਦਾਸ ਜੀ ਇਸ ਪ੍ਰਥਾਇ ਲਿਖਦੇ ਹਨ:

*ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ।*
*ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਸੋਈ।*
*ਵਿਗਸੀ ਪੁਤ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ।*
*ਸੁਖਾਂ ਸੁਖੈ ਮਾਵੜੀ ਪੁਤੁ ਨੂੰਹ ਦਾ ਮੇਲ ਅਲੋਈ।*
*ਨੁਹੁ ਨਿਤ ਕੰਤ ਕੁਮੰਤੁ ਦੇਇ ਵਿਹਰੇ ਹੋਵਹੁ ਸਸੁ ਵਿਗੋਈ।*
*ਲਖ ਉਪਕਾਰੁ ਵਿਸਾਰਿ ਕੈ ਪੁਤ ਕੁਪੁਤਿ ਚਕੀ ਉਠਿ ਝੋਈ।*
*ਹੋਵੈ ਸਰਵਣ ਵਿਰਲਾ ਕੋਈ॥੧੧॥* *(ਵਾਰ ੩੭/੧੧)*

ਇਸ ਵਾਰ ਦੀ ਤੇਰ੍ਹਵੀਂ ਪਉੜੀ ਵਿਚ ਭਾਈ ਸਾਹਿਬ ਲਿਖਦੇ ਹਨ ਅਜਿਹੇ ਬੇਈਮਾਨ ਅਕਿਰਤਘਣ ਪੁੱਤਰ ਜੋ ਪਰਉਪਕਾਰੀ ਮਾਪਿਆਂ ਦੇ ਪਿਆਰ ਨੂੰ ਵਿਸਾਰ ਦਿੰਦੇ ਹਨ, ਉਨ੍ਹਾਂ ਦਾ ਕੀਤਾ ਜਪ-ਤਪ, ਪੂਜਾ-ਪਾਠ, ਦਾਨ, ਬਰਤ, ਤੀਰਥ-ਇਸ਼ਨਾਨ ਸਭ ਵਿਅਰਥ ਹਨ, ਕਿਉਂਕਿ ਉਸ ਦੇ ਸਰੀਰ ਦੇ ਉਪਕਾਰੀ ਮਾਪੇ ਇਸ ਨਾਲ ਸੰਤੁਸ਼ਟ ਨਹੀਂ ਹਨ, ਫਿਰ ਉਨ੍ਹਾਂ ਉੱਪਰ ਗੁਰੂ ਤੇ ਪਰਮੇਸਰ ਕਿਵੇਂ ਰੀਝ ਸਕਦੇ ਹਨ:

*ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ।*
*ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ।*
*ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ।*
*ਮਾਂ ਪਿਉ ਪਰਹਰਿ ਨ੍ਹਾਵਣਾ ਅਠਸਠਿ ਤੀਰਥ ਘੁੰਮਣ ਵਾਣੀ।*
*ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ।*
*ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮਿ ਭੁਲਾਣੀ।*
*ਗੁਰੁ ਪਰਮੇਸਰੁ ਸਾਰੁ ਨ ਜਾਣੀ॥੧੩॥* *(ਵਾਰ ੩੭/੧੩)*

ਉਪਰੋਕਤ ਵਿਚਾਰਾਂ ਤੋਂ ਬਾਅਦ ਇਹ ਦੇਖਣਾ ਬਣਦਾ ਹੈ ਕਿ ਕੀ ਸੰਸਾਰ ਵਿਚ ਕੋਈ ਇੱਡੀ ਘਟੀਆ ਚੀਜ਼ ਹੈ? ਜਿਸ ਨਾਲ ਅਕਿਰਤਘਣ ਦੀ ਤੁਲਨਾ ਕੀਤੀ ਜਾ ਸਕੇ। ਇਸ ਪ੍ਰਥਾਇ ਭਾਈ ਗੁਰਦਾਸ ਜੀ ਨੇ ਕਮਾਲ ਦਾ ਦ੍ਰਿਸ਼ਟਾਂਤ ਪੇਸ਼ ਕੀਤਾ ਹੈ। ਇਕ ਵਿਭਚਾਰੀ ਨੀਵੀਂ ਜਾਤ ਦੀ ਇਸਤਰੀ ਜਿਸ ਨੂੰ ਅਖੌਤੀ ਸਮਾਜਿਕ ਵਰਗ-ਵੰਡ ਅਨੁਸਾਰ ਚੂਹੜੀ ਕਿਹਾ ਜਾਂਦਾ ਹੈ, ਨੇ ਕੁੱਤੇ ਦੇ ਮਾਸ ਨੂੰ ਸ਼ਰਾਬ ਵਿਚ ਪਾ ਕੇ ਰਿੰਨ੍ਹਿਆ। ਫਿਰ ਉਸ ਨੂੰ ਮਰੇ ਹੋਏ ਮਨੁੱਖ ਦੀ ਬਦਬੂਦਾਰ ਖੋਪਰੀ ਵਿਚ ਪਾ ਕੇ

ਉਪਰੋਂ ਲਹੂ ਭਰੇ ਕੱਪੜੇ ਨਾਲ ਢੱਕ ਲਿਆ ਅਤੇ ਭੋਗ ਵਿਲਾਸ ਕਰਨ ਲਈ ਚੱਲ ਪਈ। ਰਾਹ ਵਿਚ ਜਾਂਦਿਆਂ ਕਿਸੇ ਨੇ ਪੁੱਛਿਆ ਕਿ ਏਡੀ ਪਲੀਤ ਚੀਜ਼ ਨੂੰ ਢੱਕ ਕੇ ਕਿਉਂ ਲਈ ਜਾਂਦੀ ਹੈਂ? ਉਸ ਦੇ ਸੰਸੇ ਨੂੰ ਦੂਰ ਕਰਨ ਲਈ ਉਹ ਕਹਿਣ ਲੱਗੀ, ਢੱਕ ਕੇ ਇਸ ਲਈ ਲਿਜਾ ਰਹੀ ਹਾਂ ਕਿ ਇਸ ਉੱਪਰ ਅਕਿਰਤਘਣ ਦੀ ਮਾੜੀ ਨਜ਼ਰ ਨਾ ਪੈ ਜਾਵੇ। ਜੇਕਰ ਪਵਿੱਤਰ ਚੀਜ਼ਾਂ ਨੂੰ ਵੀ ਅਪਵਿੱਤਰ ਕਰ ਦੇਣ ਵਾਲੀ ਅਕਿਰਤਘਣ ਦੀ ਨਜ਼ਰ ਇਸ ਉੱਪਰ ਪੈ ਗਈ ਤਾਂ ਇਹ ਭਰਿਸ਼ਟ ਹੋ ਜਾਵੇਗਾ ਅਤੇ ਸਾਡੇ ਖਾਣ ਦੇ ਲਾਇਕ ਨਹੀਂ ਰਹੇਗਾ:

*ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ।*
*ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ।*
*ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ।*
*ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ।*
*ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ।*
*ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ॥੯॥* (ਵਾਰ ੩੫/੯)

ਏਨਾ ਮਾੜਾ ਹੈ ਅਕਿਰਤਘਣ ਅਤੇ ਉਸ ਦੀ ਨਜ਼ਰ। ਅਜਿਹੇ ਅਕਿਰਤਘਣ ਇਸ ਧਰਤੀ ਉੱਪਰ ਬੋਝ ਹਨ। ਧਰਤੀ ਵੀ ਇਨ੍ਹਾਂ ਦਾ ਭਾਰ ਚੁੱਕਣ ਤੋਂ ਅਸਮਰੱਥ ਹੈ। ਕਿਸੇ ਨੇ ਧਰਤੀ ਨੂੰ ਪੁੱਛਿਆ ਕਿ ਤੇਰੇ ਕੋਲੋਂ ਕਿਸ ਚੀਜ਼ ਦਾ ਭਾਰ ਸਹਾਰਿਆ ਨਹੀਂ ਜਾਂਦਾ ਤਾਂ ਧਰਤੀ ਕਹਿਣ ਲੱਗੀ ਮੈਨੂੰ ਅਸਮਾਨ ਨਾਲ ਖਹਿਣ ਵਾਲੇ ਉੱਚੇ-ਉੱਚੇ ਪਹਾੜਾਂ ਦਾ ਕੋਈ ਭਾਰ ਨਹੀਂ, ਨਾ ਹੀ ਕਿਲ੍ਹਿਆਂ, ਘਰਾਂ, ਸਮੁੰਦਰਾਂ, ਨਦੀਆਂ, ਫ਼ਲਾਂ ਨਾਲ ਲੱਦੇ ਰੁੱਖਾਂ ਅਤੇ ਧਰਤੀ ਉੱਪਰ ਫਿਰ ਰਹੇ ਅਣਗਿਣਤ ਜੀਵ ਜੰਤੂਆਂ ਦਾ ਕੋਈ ਭਾਰ ਲੱਗਦਾ ਹੈ। ਫਿਰ ਉਹ ਕਿਹੜੀ ਚੀਜ਼ ਹੈ ਜਿਸਦਾ ਭਾਰ ਉਸ ਕੋਲੋਂ ਸਹਾਰਿਆ ਨਹੀਂ ਜਾਂਦਾ ਤਾਂ ਭਾਈ ਗੁਰਦਾਸ ਜੀ ਅਨੁਸਾਰ ਧਰਤੀ ਨੇ ਕਿਹਾ:

*ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ॥੮॥* (ਵਾਰ ੩੫/੮)

ਭਾਈ ਸੰਤੋਖ ਸਿੰਘ ਲਿਖਦੇ ਹਨ, ਜਿਸ ਤਰ੍ਹਾਂ ਪਰਉਪਕਾਰ ਨੂੰ ਪੁੰਨ, ਦਾਨ, ਤਪ, ਯੱਗ ਆਦਿ ਸਾਰੇ ਸ਼ੁਭ ਕਰਮਾਂ ਤੋਂ ਉੱਪਰ ਮੰਨਿਆ ਜਾਂਦਾ ਹੈ ਉਸੇ ਤਰ੍ਹਾਂ ਅਕਿਰਤਘਣ ਅਨੇਕਾਂ ਪ੍ਰਕਾਰ ਦੇ ਪਾਪਾਂ ਤੋਂ ਮਾੜਾ ਹੈ:

*ਪੁੰਨ, ਦਾਨ ਤਪ ਮਖ ਕੋ ਕਰਿਬੋ, ਹੋਤਿ ਨ ਪਰਉਪਕਾਰ ਸਮਾਨ।*
*ਕਲਮਲ ਕਰਨਿ ਅਨੇਕਨਿ ਰੀਤੀ, ਕ੍ਰਿਤਘਨ ਕੇ ਸਮ ਕੋਇ ਨ ਜਾਨਿ।*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੪੫)

ਉਪਰੋਕਤ ਵਿਚਾਰ ਤੋਂ ਸਿੱਧ ਹੋ ਜਾਂਦਾ ਹੈ ਕਿ ਇਸ ਦੁਨੀਆਂ ਵਿਚ ਜੇਕਰ ਸਭ ਤੋਂ ਘਟੀਆ ਕੋਈ ਵਿਅਕਤੀ ਹੈ ਤਾਂ ਉਹ ਹੈ ਅਕਿਰਤਘਣ। ਫਿਰ ਵਿਚਾਰ ਕਰਨੀ ਬਣਦੀ ਹੈ ਕਿ ਅਜਿਹੇ ਅਕਿਰਤਘਣ ਦੀ ਇਸ ਸੰਸਾਰ ਵਿਚ ਅਤੇ ਪਰਮਾਤਮਾ ਦੇ ਦਰ 'ਤੇ ਕੀ ਦਸ਼ਾ ਹੁੰਦੀ ਹੋਵੇਗੀ? ਗੁਰਬਾਣੀ ਵਿਚ ਜਿੱਥੇ ਕਿਤੇ ਵੀ ਅਕਿਰਤਘਣ ਦੀ ਮਾੜੀ ਦਸ਼ਾ ਅਤੇ ਉਸ ਦੀ ਸਜ਼ਾ ਦਾ ਜ਼ਿਕਰ ਆਇਆ ਹੈ, ਉਥੇ ਉਸ ਦੀ ਇਸ ਦਸ਼ਾ ਦਾ ਕਾਰਨ ਪਰਮਾਤਮਾ ਪ੍ਰਤੀ ਬੇਮੁਖਤਾਈ ਹੈ। ਸੰਸਾਰਕ ਪੱਧਰ 'ਤੇ ਸਮਾਜ ਵਿਚ ਵੀ ਕਿਸੇ ਨਾਲ ਅਕਿਰਤਘਣਤਾ ਉਹੀ ਕਰੇਗਾ ਜੋ ਪਰਮਾਤਮਾ ਤੋਂ ਬੇਮੁਖ ਹੈ, ਜਿਸ ਦੇ ਹਿਰਦੇ ਅੰਦਰ ਪਰਮਾਤਮਾ ਦਾ ਭੈ ਨਹੀਂ। ਇਸ ਲਈ ਗੁਰਬਾਣੀ ਵਿਚ ਅਕਿਰਤਘਣ

ਦੀ ਗੱਲ ਪਰਮਾਤਮਾ ਦੇ ਸੰਦਰਭ ਵਿਚ ਹੀ ਆਵੇਗੀ।

ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦੇ ਕੀਤੇ ਉਪਕਾਰਾਂ ਨੂੰ ਨਾ ਜਾਣਨ ਵਾਲਾ ਅਕਿਰਤਘਣ ਮਨੁੱਖ ਪਰਮਾਤਮਾ ਦੇ ਚਰਨਾਂ ਤੋਂ ਵਿਛੜਿਆ ਰਹਿੰਦਾ ਹੈ। ਪ੍ਰਭੂ ਨਾਲ ਮੁੜ ਮਿਲਾਉਣ ਵਾਸਤੇ ਕੋਈ ਉਸ ਦਾ ਵਿਚੋਲਾ ਨਹੀਂ ਬਣਦਾ। ਅਖੀਰ ਬੜੀ ਨਿਰਦਈ ਜਮਦੂਤ ਰੂਪੀ ਮੌਤ ਉਸ ਨੂੰ ਆ ਘੇਰਦੀ ਹੈ। ਸਾਰੀ ਉਮਰ ਪ੍ਰਭੂ ਤੋਂ ਬੇਮੁਖ, ਮਾਇਆ ਦੇ ਮੋਹ ਵਿਚ ਮਸਤ ਰਹਿਣ ਕਰਕੇ ਅਖੀਰ ਆਪਣਾ ਕੀਤਾ ਪਾਉਂਦਾ ਹੈ। ਗੁਰੂ ਦੀ ਸ਼ਰਣ ਪੈ ਕੇ ਉਹ ਪਰਮਾਤਮਾ ਦੇ ਗੁਣ ਕਦੇ ਯਾਦ ਨਹੀਂ ਕਰਦਾ। ਉਸ ਦੀ ਸਾਰੀ ਉਮਰ ਵਿਕਾਰਾਂ ਦੀ ਤਪਸ਼ ਵਿਚ ਇਉਂ ਬੀਤਦੀ ਹੈ ਜਿਵੇਂ ਸੜਦੇ-ਬਲਦੇ ਥੰਮ੍ਹ ਦੇ ਗਲ ਨਾਲ ਉਸ ਨੂੰ ਲਾਇਆ ਹੋਵੇ। ਕਾਮ, ਕ੍ਰੋਧ, ਅਹੰਕਾਰ ਵਿਚ ਫਸ ਕੇ ਆਪਣਾ ਆਤਮਕ ਜੀਵਨ ਲੁਟਾ ਬੈਠਦਾ ਹੈ। ਅਕਿਰਤਘਣ ਆਤਮਕ ਜੀਵਨ ਦੀ ਸੂਝ ਗਵਾ ਕੇ ਅਖੀਰ ਪਛਤਾਉਂਦਾ ਹੋਇਆ ਇਸ ਦੁਨੀਆਂ ਤੋਂ ਚਲਿਆ ਜਾਂਦਾ ਹੈ:

*ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ॥*
*ਆਏ ਖਰੇ ਕਠਿਨ ਜਮਕੰਕਰਿ ਪਕੜਿ ਲਇਆ॥*
*ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਤਿਆ॥*
*ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ ਗਲਿ ਲਾਇਆ॥*
*ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ॥* (ਪੰਨਾ ੫੪੬)

ਅਕਿਰਤਘਣ ਉਸ ਪ੍ਰਭੂ ਵੱਲੋਂ ਮਾਰੇ ਹੋਏ ਹੁੰਦੇ ਹਨ, ਉਹ ਪਰਮਾਤਮਾ ਦੇ ਕੀਤੇ ਉਪਕਾਰਾਂ ਨੂੰ ਭੁਲਾ ਕੇ ਜੂਨਾਂ ਵਿਚ ਭਟਕਦੇ ਹਨ:

*ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥*
*ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ॥੧॥* (ਪੰਨਾ ੩੧੫)
*ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ॥੪॥* (ਪੰਨਾ ੨੦੬)

ਭਾਈ ਗੁਰਦਾਸ ਜੀ ਇਸ ਪ੍ਰਥਾਏ ਲਿਖਦੇ ਹਨ ਕਿ ਲੂਣ ਹਰਾਮੀ (ਅਕ੍ਰਿਤਘਣ) ਗੁਨਹਗਾਰ ਹੁੰਦਾ ਹੈ, ਇਸ ਲਈ ਰੱਬ ਦੀ ਦਰਗਾਹ ਵਿਚ ਉਹ ਧੜ-ਧੜ ਕਰਕੇ ਢੋਲ ਵਾਂਗੂੰ ਕੁੱਟਿਆ ਜਾਂਦਾ ਹੈ, ਅਰਥਾਤ ਉਸ ਦੇ ਪਿੰਡੇ ਉੱਪਰ ਚੋਬਾਂ ਪੈਂਦੀਆਂ ਹਨ। ਅਜਿਹਾ ਅਕਿਰਤਘਣ ਇਨਸਾਨ ਜਨਮ-ਮਰਨ ਦੀ ਫਾਹੀ ਵਿਚ ਫਸ ਕੇ ਖੁਆਰ ਹੁੰਦਾ ਹੈ:

*ਲੂਣ ਹਰਾਮੀ ਗੁਨਹਗਾਰੁ ਧੜੁ ਧੰਮੜ ਧੜਿਆ॥੧੦॥* (ਵਾਰ ੩੫)
*ਲੂਣ ਹਰਾਮੀ ਗੁਨਹਗਾਰ ਮਰਿ ਜਨਮੁ ਵਿਗੋਵੈ॥੧੧॥* (ਉਹੀ)

'ਗੁਰ ਬਿਲਾਸ' ਅਨੁਸਾਰ ਜੋ ਆਪਣੇ ਸੁਆਮੀ ਨੂੰ ਰਣ ਵਿਚ ਪਿੱਠ ਦਿਖਾ ਕੇ ਭੱਜ ਜਾਵੇ ਉਸ ਅਕਿਰਤਘਣ ਦੀ ਇਸ ਜਹਾਨ ਵਿਚ ਨਿੰਦਾ ਹੁੰਦੀ ਹੈ ਅਤੇ ਅੱਗੇ ਉਸ ਨੂੰ ਨਰਕ ਦਾ ਵਾਸਾ ਮਿਲਦਾ ਹੈ। ਅਜਿਹਾ ਵਿਅਕਤੀ ਏਡਾ ਅਪਵਿੱਤਰ ਹੁੰਦਾ ਹੈ ਕਿ ਗਿਧਾਂ ਵੀ ਉਸ ਦਾ ਮਰੇ ਹੋਏ ਦਾ ਮਾਸ ਨਹੀਂ ਖਾਂਦੀਆਂ, ਨਮਕ ਹਰਾਮ ਸਮਝ ਕੇ ਛੱਡ ਜਾਂਦੀਆਂ ਹਨ। ਅੱਗੇ ਪਰਮਾਤਮਾ ਦੇ ਦਰ 'ਤੇ ਉਸ ਨੂੰ ਕੋਈ ਸੁੱਖ ਨਹੀਂ ਮਿਲਦਾ, ਇਸ ਜਹਾਨ ਵਿਚ ਵੀ ਉਹ ਆਪਣਾ ਜਸ ਗਵਾ ਕੇ ਲੱਜਿਤ ਹੁੰਦਾ ਹੈ। ਆਪਣੇ ਸੁਆਮੀ ਨਾਲ ਅਕਿਰਤਘਣਤਾ ਕਰਨ ਕਰਕੇ ਆਪਣੇ ਸਿਰ ਵਿਚ ਸੱਤ ਮੁੱਠਾਂ ਸੁਆਹ ਪੁਆ ਲੈਂਦਾ ਹੈ ਭਾਵ ਘੋਰ ਬਦਨਾਮੀ ਖਟਦਾ ਹੈ:

*ਸ੍ਵਾਮੀ ਕਹ ਜੋ ਰਨ ਮਧ ਤਜ਼ਾਗੈ। ਇਹਾਂ ਨਿੰਦ ਨਰਕ ਤਿਹ ਆਗੈ।*
*ਤਾਂ ਕੋ ਮਾਸ ਗੀਧ ਨਹੀਂ ਲੈਹੀ। ਨਿਮਕ ਹਰਾਮ ਜਾਨ ਤਜ ਦੇਹੀ।*
*ਆਗੇ ਸੁਰਗੁ ਨ ਇਹਾਂ ਜਸ। ਸਾਤ ਮੁਠੀ ਤਾਂ ਕੇ ਸਿਰ ਭੱਸ।*

*(ਗੁਰ ਬਿਲਾਸ ਪਾਤਸ਼ਾਹੀ ੧੦, ਅਧਿ-੬/੧੯੮)*

ਅਕਿਰਤਘਣ ਦੀ ਅਜਿਹੀ ਦਸ਼ਾ ਬਾਰੇ ਪੜ੍ਹ ਕੇ ਮਨ ਅੰਦਰ ਇਕ ਭੈ ਉਪਜਦਾ ਹੈ ਕਿ ਇਸ ਜੀਵਨ ਪੰਧ 'ਤੇ ਤੁਰਦਿਆਂ ਕਿਤੇ ਕੋਈ ਅਜਿਹੀ ਖਤਾ ਨਾ ਹੋ ਜਾਵੇ ਕਿ ਸਾਡੇ ਮੱਥੇ ਉੱਪਰ ਵੀ ਅਕਿਰਤਘਣਤਾ ਦਾ ਦਾਗ ਲੱਗ ਜਾਵੇ। ਫਿਰ ਗੁਰਬਾਣੀ ਦੀ ਇਕ ਪੰਗਤੀ ਸੁਣ ਕੇ ਮਨ ਅੰਦਰ ਧੀਰਜ ਬੱਝਦਾ ਹੈ ਅਤੇ ਨਾਲ ਹੀ ਇਕ ਅਸਚਰਜਤਾ ਪੈਦਾ ਹੁੰਦੀ ਹੈ ਕਿ ਉਹ ਪਰਮਾਤਮਾ ਇਤਨਾ ਦਿਆਲੂ, ਕਿਰਪਾਲੂ, ਬਖਸ਼ਿੰਦ ਹੈ, ਜੋ ਵੱਡੇ ਅਕਿਰਤਘਣ ਦੇ ਕ੍ਰੋੜਾਂ ਪਾਪ ਮੁੜ ਮੁੜ ਸਹਾਰਦਾ ਹੈ। ਉਹ ਬਿਨਾਂ ਕਿਸੇ ਭੇਦ-ਭਾਵ ਦੇ ਅਕਿਰਤਘਣਾਂ ਦੀ ਵੀ ਪਾਲਣਾ ਕਰਦਾ ਹੈ:

*ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥* *(ਪੰਨਾ ੪੭)*
*ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ॥* *(ਪੰਨਾ ੫੩੧)*

ਫਿਰ ਬਚਾਅ ਦਾ ਸਾਧਨ ਕੀ ਹੈ? ਜਿਸ ਨਾਲ ਧੀਰਜ ਬੱਝਦਾ ਹੈ:

*ਕਰੁਣਾ ਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ॥* *(ਉਹੀ)*

ਉਸ ਪੂਰਨ ਤੌਰ 'ਤੇ ਤਰਸ ਸਰੂਪ ਬਖ਼ਸ਼ਣਹਾਰ ਪਰਮਾਤਮਾ ਦੀ ਸ਼ਰਣ ਵਿਚ ਪੈਣਾ ਚਾਹੀਦਾ ਹੈ। ਉਹ ਪਰਮਾਤਮਾ ਸ਼ਰਨ ਪਏ ਦੀ ਆਪੇ ਲਾਜ ਰੱਖਣ ਵਾਲਾ ਹੈ। ਮਨੁੱਖ ਨੂੰ ਉਸ ਪਰਮੇਸਰ ਅੱਗੇ ਇਹੋ ਅਰਦਾਸ ਕਰਨੀ ਚਾਹੀਦੀ ਹੈ:

*ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥*
*ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥* *(ਪੰਨਾ ੫੪੭)*

## *ਹਵਾਲੇ ਅਤੇ ਟਿੱਪਣੀਆਂ:*


੧. ਜੱਗੀ, ਰਤਨ ਸਿੰਘ, (ਡਾ.), *ਗੁਰੂ ਗ੍ਰੰਥ ਵਿਸ਼ਵ-ਕੋਸ਼,* ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨, ਪੰਨਾ ੨੭.

੨. ਪਾਮਰ ਸ਼ਬਦ ਦੇ ਅਰਥ ਭਾਈ ਕਾਨ੍ਹ ਸਿੰਘ ਜੀ ਨੇ ਕੀਤੇ ਹਨ, ਪਾ-ਮਰ; ਰਖਯਾ ਕਰਨ ਵਾਲੇ ਨੂੰ ਜੋ ਮਾਰ ਦੇਵੇ, ਕਮੀਨਾ, ਪਾਜੀ, ਦੁਸ਼ਟ, ਧਰਮ ਦਾ ਵੈਰੀ ਆਦਿ, *ਮਹਾਨ ਕੋਸ਼,* ਪੰਨਾ ੭੬੪.

੩. ਨਾਭਾ, ਭਾਈ ਕਾਨ੍ਹ ਸਿੰਘ, *ਮਹਾਨ ਕੋਸ਼,* ਨੈਸ਼ਨਲ ਬੁੱਕ ਸ਼ਾਪ, ੧੯੯੮, ਪੰਨਾ ੩੬; *ਗੁਰਮਤਿ ਮਾਰਤੰਡ,* ਭਾਗ ਪਹਿਲਾ, ਪੰਨਾ ੩੧੪.

੪. ਗੁਰਚਰਨ ਸਿੰਘ (ਡਾ.), (ਸੰਪਾ.), *ਸ੍ਰੀ ਗੁਰੂ ਗ੍ਰੰਥ ਕੋਸ਼,* ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨, ਪੰਨਾ ੬੦.




# ਵਿਛੋੜਾ

ਵੇਦਨਾ ਵਿਛੋੜੇ ਤੋਂ ਪੈਦਾ ਹੁੰਦੀ ਹੈ- ਵਿਛੋੜਾ ਚਾਹੇ ਧਨ ਦਾ ਹੋਵੇ, ਪੁੱਤਰਾਂ ਦਾ ਹੋਵੇ ਤੇ ਚਾਹੇ ਪਰਵਾਰ ਜਾਂ ਮਿੱਤਰਾਂ ਦਾ ਹੋਵੇ- ਵਿਛੋੜਾ ਹਿਰਦੇ ਨੂੰ ਤੜਪਾ ਕੇ ਰੱਖ ਦਿੰਦਾ ਹੈ। ਤੜਪਿਆ ਹੋਇਆ ਹਿਰਦਾ ਮਿਲਣ ਨੂੰ ਲੋਚਦਾ ਹੈ। ਪ੍ਰਭੂ-ਪਿਆਰਿਆਂ ਦੀ ਸੰਗਤ ਵਿਚ ਬੈਠ ਸਤਿਸੰਗ ਕਰਦਿਆਂ ਜਦ ਉਸ ਅਗਮ-ਅਗਾਧ ਅਕਾਲ ਪੁਰਖ ਦਾ ਬੋਧ ਮਿਲਦਾ ਹੈ ਤੇ ਇਹ ਪਤਾ ਚੱਲਦਾ ਹੈ ਕਿ ਉਹ ਮਨਮੋਹਨ ਹੈ, ਮਿੱਤਰ ਹੈ, ਸਖਾ ਹੈ, ਹਰ ਥਾਂ ਵਿਆਪਕ ਹੈ ਅਤੇ ਹਰ ਵਕਤ ਦਾ ਸੰਗੀ ਹੈ ਤਾਂ ਇਕਦਮ ਅੰਤਰ-ਆਤਮੇ ਮਿਲਣ ਦੀ ਲੋਚਾ ਪੈਦਾ ਹੁੰਦੀ ਹੈ:

*ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ॥* (ਪੰਨਾ ੫੬੪)

*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥* (ਪੰਨਾ ੧੩੪)

ਛੋਟੀ ਵਸਤੂ ਦੇ ਵਿਛੋੜੇ ਦਾ ਦੁੱਖ ਵੀ ਛੋਟਾ ਹੁੰਦਾ ਹੈ ਤੇ ਵੱਡੀ ਤੇ ਮਹਾਨ ਵਸਤੂ ਜਾਂ ਮਹਾਨ ਵਿਅਕਤੀ ਦਾ ਵਿਛੋੜਾ ਬਹੁਤ ਵੱਡੇ ਦੁੱਖ ਨੂੰ ਜਨਮ ਦਿੰਦਾ ਹੈ ਤੇ ਵਿਛੋੜੇ ਦੀ ਅਗਨ ਨਾਲ ਹਿਰਦਾ ਤੜਪ ਉੱਠਦਾ ਹੈ। ਅਕਾਲ ਪੁਰਖ ਤਾਂ ਅਗਮ ਅਗੋਚਰ ਹੈ, ਪ੍ਰੇਮ-ਰਸ ਤੇ ਪਰਮ-ਅਨੰਦ ਦਾ ਸੋਮਾ ਹੈ- ਇਸ ਦਾ ਵਿਛੋੜਾ ਇਕ ਅਕਹਿ ਦੁੱਖ ਨੂੰ ਜਨਮ ਦਿੰਦਾ ਹੈ। ਪ੍ਰਭੂ-ਪਿਆਰਿਆਂ ਨੇ ਇਸ ਅਕਹਿ ਦੁੱਖ ਦਾ ਜ਼ਿਕਰ ਇੰਜ ਕੀਤਾ ਹੈ:

*ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥* (ਪੰਨਾ ੨੧)

ਜਿਸ ਘੜੀ ਉਹ ਵਿਛੜਦਾ ਹੈ ਤੇ ਉਸ ਦੇ ਮਿਲਾਪ ਦੀ ਝਲਕ ਦਾ ਪਰਮ-ਅਨੰਦ ਜਿਨ੍ਹਾਂ ਨੇ ਮਾਣਿਆ ਹੈ, ਤੜਪ ਉਠਦੇ ਹਨ। ਅਕਾਲ ਪੁਰਖ ਦੇ ਮਿਲਾਪ ਦੇ ਸਮੇਂ ਤਾਂ ਮਾਨੋ ਸਤਿਜੁਗ ਬਣਿਆ ਰਹਿੰਦਾ ਹੈ ਤੇ ਪਰ ਵਿਛੜਨ 'ਤੇ ਕਲਿਜੁਗ ਭਾਸਦਾ ਹੈ:

*ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥*

*ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥* (ਪੰਨਾ ੯੬)

ਪ੍ਰਸੂਤ ਦੀ ਪੀੜਾ ਤੋਂ ਬਿਨਾਂ ਕੋਈ ਇਸਤਰੀ ਮਾਂ ਨਹੀਂ ਬਣ ਸਕਦੀ ਤੇ ਆਪਣੀ ਗੋਦ ਵਿਚ ਖ਼ੂਬਸੂਰਤ ਬੱਚਾ ਨਹੀਂ ਵੇਖ ਸਕਦੀ- ਤਿਵੇਂ ਹੀ ਵਿਛੋੜੇ ਦੀ ਪੀੜਾ ਤੋਂ ਲੰਘੇ ਬਿਨਾਂ ਮਿਲਾਪ ਦਾ ਅਨੰਦ ਮਾਨਣਾ ਅਤਿਅੰਤ ਔਖਾ ਹੈ। ਸਮੁੱਚੇ ਜਗਤ ਦੀ ਹਰ ਇਕ ਪੀੜਾ ਨੂੰ ਇਕੱਠਾ ਵੀ ਕਰ ਲਈਏ ਤਾਂ ਵੀ ਪ੍ਰਭੂ ਦਾ ਵਿਛੋੜਾ ਅਤਿਅੰਤ ਦੁਖਦਾਈ ਹੈ ਤੇ ਸਮੂਹ ਜਗਤ ਦੀ ਸਾਰੀ ਪੀੜਾ ਵੀ ਉਸ ਪੀੜਾ ਦੇ ਸਾਹਮਣੇ ਤੁੱਛ ਹੈ:

*ਅਗਨਿ ਜਰਤ ਜਲ ਬੂਡਤ ਸਰਪ ਗ੍ਰਸਹਿ,*

*ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ।*
*ਬਿਰਥਾ ਅਨੇਕ ਅਪਦਾ ਅਧੀਨ ਦੀਨ ਗਤਿ,*
*ਗ੍ਰਿਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ।*
*ਗੌ ਦ੍ਵਿਜ ਬਧੂ ਬਿਸ੍ਵਾਸ ਬੰਸ ਕੋਟਿ ਹਤਿਆ,*
*ਤ੍ਰਿਸਨਾ ਅਨੇਕ ਦੁਖ ਦੋਖ ਬਸਿ ਗਾਤ ਹੈ।*
*ਅਨਿਕ ਪ੍ਰਕਾਰ ਜੋਰ ਸਕਲ ਸੰਸਾਰ ਸੋਧ,*
*ਪੀਯ ਕੇ ਬਿਛੋਹ ਪਲ ਏਕ ਨ ਪੁਜਾਤ ਹੈ।੫੭੨।* *(ਕਬਿੱਤ ਸਵਈਏ, ਭਾਈ ਗੁਰਦਾਸ ਜੀ)*

ਅੱਗ ਨਾਲ ਜਲ ਜਾਣ ਦਾ ਦੁੱਖ, ਪਾਣੀ ਵਿਚ ਡੁੱਬਣ ਤੇ ਸਰਪ ਦੇ ਡੰਗ ਮਾਰਨ ਦਾ ਦੁੱਖ, ਅਨੇਕ ਤਰ੍ਹਾਂ ਦੇ ਸ਼ਸਤਰਾਂ ਨਾਲ ਰੋਮ-ਰੋਮ ਜ਼ਖਮੀ ਹੋਵੇ, ਲੋੜਾਂ ਦੀ ਪੂਰਤੀ ਨਾ ਹੋਵੇ, ਅਤਿਅੰਤ ਗਰੀਬੀ ਹੋਵੇ, ਪਰਾਈ ਅਧੀਨਗੀ ਵਿਚ ਦਿਨ ਕੱਟਣੇ ਪੈ ਰਹੇ ਹੋਵਣ ਤੇ ਗਰਮੀ, ਸਰਦੀ ਤੇ ਬਰਖਾ ਤੋਂ ਬਚਣ ਲਈ ਕੋਈ ਉਪਰਾਲਾ, ਵਸੀਲਾ ਕੋਲ ਨਾ ਹੋਵੇ। ਕੁਲ ਘਾਤ ਕਰਨਾ, ਗਊ ਹੱਤਿਆ ਕਰਨੀ ਤੇ ਕਿਸੇ ਭਗਤ ਨੂੰ ਮਾਰਨਾ, ਵਿਸ਼ਵਾਸਘਾਤ ਤੇ ਅਨੇਕਾਂ ਤਰ੍ਹਾਂ ਦੀ ਤ੍ਰਿਸ਼ਨਾ ਨਾਲ ਜੋ ਹਿਰਦਾ ਪੀੜਤ ਹੁੰਦਾ ਹੈ ਤੇ ਦੁੱਖ ਲੱਗਣ ਨਾਲ ਹਿਰਦਾ ਬੋਝਲ ਹੁੰਦਾ ਹੈ- ਜਗਤ ਦੇ ਇਹ ਸਾਰੇ ਦੁੱਖ ਪ੍ਰਭੂ-ਪ੍ਰੀਤਮ ਦੇ ਵਿਛੋੜੇ ਦੇ ਇਕ ਪਲ ਸਮਾਨ ਵੀ ਨਹੀਂ ਹਨ। ਇਕ ਪਲ ਦਾ ਵਿਛੋੜਾ ਮਾਨੋ ਪਰਲੋ ਹੈ।

ਅੱਠੇ ਪਹਿਰ ਹਰੀ ਮਿਲਣ ਦੀ ਲੋਚਾ-ਬ੍ਰਿਤੀ ਜੀਵੜਿਆਂ ਅੰਦਰ ਬਣੀ ਰਹਿੰਦੀ ਹੈ। ਕੋਈ ਉਸ ਪਿਆਰੇ ਦੀ ਗੱਲ ਵੀ ਕਰਦਾ ਹੈ ਤਾਂ ਮਿਲਣ ਦੀ ਲਾਲਸਾ ਹੋਰ ਵਧਦੀ ਹੈ ਤੇ ਬਿਰਹਾ ਪੀੜਾ ਵਿਚ ਹੋਰ ਵਾਧਾ ਹੋ ਜਾਂਦਾ ਹੈ। ਬਿਰਹਾ ਦੀ ਪੀੜਾ ਦਾ ਇਲਾਜ ਵੈਦਾਂ, ਡਾਕਟਰਾਂ ਕੋਲ ਨਹੀਂ ਹੈ, ਬਾਹਰੋਂ ਕੋਈ ਔਸ਼ਧੀ ਕੰਮ ਨਹੀਂ ਕਰਦੀ:

*ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥*
*ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥* *(ਪੰਨਾ ੧੩੬੮)*

ਈਰਾਨ ਦਾ ਪ੍ਰਸਿੱਧ ਸੰਤ ਸ਼ੇਖ਼ ਸਾਅਦੀ ਇਕ ਦਿਨ ਬਿਰਹਾ-ਪੀੜਾ ਨਾਲ ਅਤਿਅੰਤ ਦੁਖੀ ਰਿਹਾ। ਦਿਨ ਭਰ ਰੁਦਨ ਚੱਲਦਾ ਰਿਹਾ ਤਾਂ ਸ਼ਾਹੀ ਤਬੀਬ ਆ ਕੇ ਜਦ ਨਬਜ਼ ਵੇਖਦਾ ਹੈ ਤਾਂ ਸਰੀਰ ਦੀ ਕਿਰਿਆ ਨਿਯਮ ਅਨੁਸਾਰ ਹੀ ਚੱਲਦੀ ਦਿਖਾਈ ਦਿੱਤੀ। ਪਰ ਹਕੀਮ ਨੂੰ ਇਹ ਵੀ ਅਹਿਸਾਸ ਹੈ ਕਿ ਸ਼ੇਖ਼ ਜੀ ਦੀ ਹਾਲਤ ਆਸਾਧਾਰਨ ਹੈ, ਕੁਝ ਹੈ ਤਾਂ ਸਹੀ ਪਰ ਕੀ ਹੈ, ਕੁਝ ਪਤਾ ਨਹੀਂ ਚੱਲਦਾ। ਜਦ ਦੁਬਾਰਾ ਸਰੀਰ ਦੀ ਪੜਚੋਲ ਕਰਨ ਲੱਗਾ ਤਾਂ ਸ਼ੇਖ਼ ਜੀ ਨੇ ਕਹਿ ਦਿੱਤਾ ਕਿ ਛੱਡ ਮੇਰੀ ਬਾਂਹ, ਦਰਦ ਦੇ ਮਾਰਿਆਂ ਹੋਇਆਂ ਦਾ ਤੇ ਬਿਰਹੀ ਰੋਗੀਆਂ ਦਾ ਇਲਾਜ ਖ਼ੁਦਾ ਦਾ ਦੀਦਾਰ ਹੁੰਦਾ ਹੈ:

*ਅਜ਼ ਸਰੇ ਬਾਲੀਨ ਮਨ ਬਰਖੇਜ਼ ਐ ਨਾਦਾਂ ਤਬੀਬ।*
*ਦਰਦ ਮੰਦਾਂ ਇਸ਼ਕ ਰਾ ਦਾਰੂ ਬਜੁਜ਼ ਦੀਦਾਰਿ ਨੇਸਤ।* *(ਸ਼ੇਖ਼ ਸਾਅਦੀ)*

ਇਸ ਪੀੜਾ ਦਾ ਅਨੁਭਵ ਉਸੇ ਨੂੰ ਹੋ ਸਕਦਾ ਹੈ ਜੋ ਇਸ ਪੀੜਾ 'ਚੋਂ ਲੰਘਿਆ ਹੈ:

*ਲਾਗੀ ਹੋਇ ਸੁ ਜਾਨੈ ਪੀਰ॥ ਰਾਮ ਭਗਤਿ ਅਨੀਆਲੇ ਤੀਰ॥* *(ਪੰਨਾ ੩੨੭)*

ਜਦ ਗੁਰੂ ਦੇ ਸ਼ਬਦਾਂ ਦਾ ਬਾਣ ਹਿਰਦੇ ਨੂੰ ਵਿੰਨ੍ਹਦਾ ਹੈ ਤਾਂ ਅੰਦਰ ਪ੍ਰਭੂ ਮਿਲਣ ਦੀ ਪਿਆਸ ਪੈਦਾ ਹੋ ਜਾਂਦੀ ਹੈ। ਜਿਤਨੀ ਪਿਆਸ ਵਧਦੀ ਹੈ, ਉਤਨੀ ਪੀੜਾ ਵਧਦੀ ਹੈ ਪਰ ਇਹ ਪੀੜਾ ਬਿਨਾਂ ਪ੍ਰਭੂ ਤੋਂ ਕੌਣ ਹਰੇ:

*ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ॥*
*ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ॥* (ਪੰਨਾ ੮੩੫)

ਬਿਰਹਾ ਜੀਵਾਂ ਨੂੰ ਭੁੱਖ ਨਹੀਂ ਲੱਗਦੀ, ਬਿਰਹਾ ਦੀ ਪੀੜਾ ਨੀਂਦ ਖੋ ਲੈਂਦੀ ਹੈ। ਜਗਤ ਦੇ ਕੋਈ ਰਸ ਚੰਗੇ ਨਹੀਂ ਲੱਗਦੇ। ਅੱਠੇ ਪਹਿਰ ਅੱਖਾਂ ਤਰ ਰਹਿੰਦੀਆਂ ਹਨ:

*ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥* (ਪੰਨਾ ੧੧੦੮)

ਸੱਚ ਤਾਂ ਇਹ ਹੈ ਕਿ ਬਿਰਹਾ ਦੀ ਪੀੜ ਤੋਂ ਲੰਘੇ ਬਿਨਾਂ ਮਿਲਾਪ ਦਾ ਅਨੰਦ ਮਾਣਿਆ ਹੀ ਨਹੀਂ ਜਾ ਸਕਦਾ।

ਬਿਰਹਾ ਦੀ ਅਗਨ ਨਾਲ ਜਦ ਸਾਰੇ ਅਵਗੁਣ ਜਲ ਜਾਂਦੇ ਹਨ, ਹਿਰਦਾ ਸ਼ੁੱਧ ਹੋ ਜਾਂਦਾ ਹੈ ਤਾਂ ਤੜਪਨਾ ਹੋਰ ਵਧ ਜਾਂਦੀ ਹੈ। ਬਿਰਹੀ ਮਨੁੱਖ ਤਾਂ ਆਖਦਾ ਹੈ ਕਿ ਹੇ ਪ੍ਰਭੂ! ਜੇ ਤੂੰ ਮਿਲਣ ਲਈ ਤਿਆਰ ਹੋਵੇਂ ਤਾਂ ਮੈਂ ਸਿਰ ਦੇ ਭਾਰ ਚੱਲ ਕੇ ਆ ਸਕਦਾ ਹਾਂ:

*ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍॥*
*ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍॥* (ਪੰਨਾ ੧੩੮੪)

ਹੇ ਸੱਜਣ! ਸੂਰਤ ਨੂੰ ਤੇਰੇ ਤਕ ਅੱਪੜਨ ਦਾ ਕੋਈ ਰਾਹ ਨਹੀਂ ਦਿਸਦਾ। ਸਿਰਫ ਤੇਰੀ ਯਾਦ ਦਾ ਸਹਾਰਾ ਹੈ। ਬਾਜ਼ਾਰ ਵਿਚ ਜੇ ਕਿਧਰੇ ਖੰਭ ਵਿਕਦੇ ਹੋਣ ਤਾਂ ਮੈਂ ਆਪਣੇ ਪ੍ਰਾਣਾਂ ਨਾਲ ਖਰੀਦ ਕੇ ਤਨ ਨੂੰ ਲਾ ਲਵਾਂ ਤੇ ਤੇਰੇ ਕੋਲ ਉੱਡ ਕੇ ਆ ਜਾਵਾਂ:

*ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥*
*ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥* (ਪੰਨਾ ੧੪੨੬)

ਹੁਣ ਤਾਂ ਤੈਨੂੰ ਟੋਲ-ਟੋਲ ਕੇ ਪਾਗਲ ਹੋ ਗਏ ਹਾਂ। ਜਗਤ ਨਾਲ ਰਿਸ਼ਤਾ ਟੁੱਟ ਗਿਆ ਹੈ। ਤੇਰੇ ਨਾਲ ਰਿਸ਼ਤਾ ਜੁੜਿਆ ਨਹੀਂ। ਇਹ ਦੁੱਖ ਅਸਹਿ ਹੈ:

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥*
*ਬਾਵਲਿ ਹੋਈ ਸੋ ਸਹੁ ਲੋਰਉ॥* (ਪੰਨਾ ੭੯੪)

ਸੂਫੀ ਫ਼ਕੀਰ ਬਿਰਹੀ ਦੁਨੀਆਂ ਦੇ ਨੌਂ ਚਿੰਨ੍ਹ ਦੱਸਦੇ ਹਨ:

*ਆਸ਼ਕਾਰਾਂ ਨੌ ਨਿਸ਼ਾਨੀ ਐ ਪਿਸਰ।*

*ਆਹ ਸਰਦ ਰੰਗ ਜ਼ਰਦ ਚਸ਼ਮ ਤਰ।*

*ਕਮ ਗੁਫਤਨ ਕਮ ਖੁਰਦਨੋ ਖੁਵਾਬੇ ਹਰਾਮ।*

*ਇੰਤਜ਼ਾਰੀ ਬੇਕਰਾਰੀ ਦਸਤੇ ਸਰ।*

ਸਰਦ ਹੌਕੇ ਭਰਦਿਆਂ ਰੰਗ ਪੀਲਾ ਪੈ ਜਾਂਦਾ ਹੈ। ਅੱਖਾਂ ਹੰਝੂਆਂ ਨਾਲ ਤਰ ਰਹਿੰਦੀਆਂ ਹਨ। ਘੱਟ ਬੋਲਦੇ ਹਨ ਤੇ ਘੱਟ ਖਾਂਦੇ ਹਨ। ਜ਼ਰੂਰਤ ਤੋਂ ਜ਼ਿਆਦਾ ਸੌਣਾ ਹਰਾਮ ਸਮਝਦੇ ਹਨ ਅਤੇ ਸਿਰ 'ਤੇ ਹੱਥ ਧਰ ਕੇ ਮਿਲਣ ਦੀ ਤਾਂਘ ਤੇ ਬੇਕਰਾਰੀ ਵਿਚ ਸਮਾਂ ਗੁਜ਼ਰਦਾ ਹੈ।

ਬਿਰਹੇ ਦੀ ਬੇਕਰਾਰੀ ਕਰਕੇ ਰੱਬੀ ਆਸ਼ਕ ਹਰ ਵਕਤ ਅਰਦਾਸ ਵਿਚ ਜੁੜੇ ਰਹਿੰਦੇ ਹਨ ਤੇ ਉਨ੍ਹਾਂ ਨੂੰ ਐਸੀ ਅਰਦਾਸ ਕਰਨ ਵਿਚ ਵੀ ਲੁਤਫ ਆਂਵਦਾ ਹੈ।

ਕਈ ਰੱਬੀ ਬਿਰਹਿਆਂ ਨੇ ਤਾਂ ਇਥੋਂ ਤਕ ਕਹਿ ਦਿੱਤਾ ਕਿ ਅਕਾਲ ਪੁਰਖ! ਤੂੰ ਸਾਨੂੰ ਅਰਦਾਸ ਕਰਨ ਦੇ, ਭਾਵੇਂ ਮਿਲਦਾ ਨਹੀਂ ਤਾਂ ਨਾ ਮਿਲ ਪਰ ਮਿਲਣ ਦੀ ਤਾਂਘ ਤੇ ਅਰਦਾਸ ਬਖਸ਼ੀ ਰੱਖ।

ਇਸ ਵਿਚ ਵੀ ਹਿਰਦੇ 'ਚ ਰਸ ਬਣਿਆ ਰਹਿੰਦਾ ਹੈ:

*ਯਾ ਰੱਬ ਦੁਆਇ ਵਸਲ ਨਾ ਹਰਗਿਜ਼ ਕਬੂਲ ਹੋ,*
*ਫਿਰ ਦਿਲ ਮੇਂ ਕਿਆ ਰਹੇਗਾ ਜੋ ਹਸਰਤ ਨਿਕਲ ਗਈ।*

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਅੱਗੇ ਜੋਦੜੀ ਕਰਦੇ ਹਨ ਕਿ ਤੂੰ ਤਾਂ ਆਪਣੇ ਨਿੱਜ ਆਸਣ 'ਤੇ ਬਿਰਾਜਮਾਨ ਹੈਂ, ਅਸੀਂ ਟੋਲ-ਟੋਲ ਕੇ ਰੁਲ ਗਏ:

*ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥*
*ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥* *(ਪੰਨਾ ੧੧੧੧)*

ਕਿਸ ਤਰ੍ਹਾਂ ਹੁਣ ਇਸ ਬਿਰਹੀ ਮਨ ਨੂੰ ਚੈਨ ਆਵੇ। ਹੇ ਹਰੀ! ਹੁਣ ਤਾਂ ਇਸ ਚਿਰੀ ਵਿਛੁੰਨੇ ਨੂੰ ਗਲਵਕੜੀ ਵਿਚ ਲੈ:

*ਕਿਨ ਬਿਧਿ ਹੀਅਰੋ ਧੀਰੈ ਨਿਮਾਨੋ॥*
*ਮਿਲੁ ਸਾਜਨ ਹਉ ਤੁਝੁ ਕੁਰਬਾਨੋ॥* *(ਪੰਨਾ ੨੩੨)*

ਇਸ ਤਰ੍ਹਾਂ ਦੇ ਬਿਰਹੀ ਪੁਰਖਾਂ 'ਤੇ ਇਕ ਦਿਨ ਅਕਾਲ ਪੁਰਖ ਦੀ ਬਖਸ਼ਿਸ਼ ਹੋ ਜਾਂਦੀ ਹੈ, ਸਤਿਸੰਗ ਆਪਣੀ ਝਲਕ ਦਿਖਾ, ਹਿਰਦੇ ਨੂੰ ਸ਼ਾਂਤ ਕਰ ਦਿੰਦਾ ਹੈ:

*ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ॥*
*ਬੂਝੀ ਤਪਤਿ ਘਰਹਿ ਪਿਰੁ ਪਾਇਆ॥* *(ਪੰਨਾ ੨੩੮)*

(੧੦/2004)



# ਗੁਰਮਤਿ ਅਨੁਸਾਰ ਮੌਤ

'ਮਰਨਾ ਸੱਚ ਅਤੇ ਜਿਊਣਾ ਝੂਠ' ਵਾਲੀ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੌਤ ਦੀ ਅਟੱਲਤਾ ਬਾਰੇ ਇਸ ਦੇ ਮਹੱਤਵ ਨੂੰ ਬੜੀ ਚੰਗੀ ਤਰ੍ਹਾਂ ਦਰਸਾਇਆ ਹੈ। ਨਿਰਸੰਦੇਹ ਮੌਤ ਇਕ ਅਟੱਲ ਸੱਚਾਈ ਹੈ ਅਤੇ 'ਜੋ ਆਇਆ ਸੋ ਚਲਸੀ' ਦੀ ਹਕੀਕਤ ਹਰ ਇਕ ਜੀਵ 'ਤੇ ਲਾਗੂ ਹੁੰਦੀ ਹੈ। ਮਹਾਤਮਾ ਬੁੱਧ ਕੋਲ ਜਦੋਂ ਇਕ ਔਰਤ ਆਪਣੇ ਮਰੇ ਹੋਏ ਬੱਚੇ ਨੂੰ ਜਿਵਾਲਣ ਲਈ ਲੈ ਕੇ ਆਈ ਸੀ ਤਾਂ ਉਨ੍ਹਾਂ ਨੇ ਉਸ ਨੂੰ ਉਹ ਘਰ ਲੱਭਣ ਲਈ ਕਿਹਾ ਸੀ ਜਿਥੇ ਕਦੇ ਵੀ ਕੋਈ ਮਰਿਆ ਨਾ ਹੋਵੇ। ਅਜਿਹਾ ਕੋਈ ਵੀ ਘਰ ਨਾ ਮਿਲਣ ਕਰਕੇ ਉਸ ਔਰਤ ਦੀ ਤਸੱਲੀ ਹੋ ਗਈ ਸੀ ਕਿ ਮੌਤ ਤੋਂ ਕੋਈ ਵੀ ਨਹੀਂ ਬਚ ਸਕਦਾ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ 'ਰਾਮ ਗਇਓ ਰਾਵਣ ਗਇਓ' ਕਹਿ ਕੇ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਰਾਜੇ ਮਹਾਰਾਜੇ ਅਤੇ ਉਹ ਵਿਅਕਤੀ ਜਿਨ੍ਹਾਂ ਬਾਰੇ ਇਹ ਕਿਹਾ ਜਾਂਦਾ ਹੈ ਕਿ ਕਾਲ ਨੂੰ ਉਨ੍ਹਾਂ ਨੇ ਪਾਵੇ ਨਾਲ ਬੰਨ੍ਹ ਰੱਖਿਆ ਸੀ, ਵੀ ਮੌਤ ਦੇ ਸ਼ਿਕੰਜੇ ਵਿਚ ਆਉਣ ਤੋਂ ਨਹੀਂ ਬਚ ਸਕੇ।

ਗੁਰਬਾਣੀ ਵਿਚ ਥਾਂ-ਥਾਂ ਮੌਤ ਇਕ ਅਟੱਲ ਸੱਚਾਈ ਦੇ ਰੂਪ ਵਿਚ ਪ੍ਰਗਟਾਈ ਗਈ ਹੈ। ਇਸ ਅਟੱਲ ਸੱਚਾਈ ਨੂੰ ਬਾਰ-ਬਾਰ ਦਰਸਾਉਣ ਦਾ ਮੰਤਵ ਮਨੁੱਖ ਨੂੰ ਇਹ ਯਾਦ ਕਰਵਾਉਣਾ ਹੈ ਕਿ ਉਹ ਆਪਣੇ ਸਰੀਰ ਜਾਂ ਧਨ-ਦੌਲਤ ਦਾ ਮਾਣ ਨਾ ਕਰੇ। ਮੌਤ ਦੀ ਯਾਦ ਮਨੁੱਖ ਵਿਚੋਂ ਹਉਮੈ ਅਤੇ ਹੰਕਾਰ ਦੇ ਪ੍ਰਭਾਵ ਨੂੰ ਘਟਾਉਂਦੀ ਹੈ ਅਤੇ ਉਹ ਪਰਮਾਤਮਾ ਦੀ ਭਗਤੀ ਵਾਲੇ ਰਾਹ ਵੱਲ ਤੁਰਦਾ ਹੈ।

ਇਹਦੇ ਨਾਲ ਹੀ ਮਨੁੱਖੀ ਮਨ ਵਿਚੋਂ ਲੋਭ ਅਤੇ ਮੋਹ ਦੀ ਸਰਦਾਰੀ ਘੱਟਦੀ ਹੈ। ਜਦੋਂ ਮਨੁੱਖ ਮੌਤ ਦੇ ਪਲ ਨੂੰ ਯਾਦ ਰੱਖਦਾ ਹੈ ਤਾਂ ਉਹ ਲੋਭ ਅਤੇ ਮੋਹ ਵੱਸ ਹੋ ਕੇ ਠੱਗੀਆਂ ਨਹੀਂ ਮਾਰਦਾ ਅਤੇ ਨਾ ਹੀ ਭੈੜੇ ਕੰਮ ਕਰਦਾ ਹੈ। ਉਹ ਇਹ ਸਮਝਦਾ ਹੈ ਕਿ ਪਤਾ ਨਹੀਂ ਕਿਹੜੇ ਪਲ ਸਰੀਰ ਵਿਚੋਂ ਜਾਨ ਨਿਕਲ ਜਾਵੇ ਅਤੇ ਸਾਰਾ ਕੁਝ ਉੱਥੇ ਦਾ ਉੱਥੇ ਰਹਿ ਜਾਵੇ। ਰੋਜ਼ਾਨਾ ਜ਼ਿੰਦਗੀ ਵਿਚ ਜਦੋਂ ਵੀ ਕੋਈ ਮਨੁੱਖ ਕਿਸੇ ਮੌਤ ਨੂੰ ਵੇਖਦਾ ਜਾਂ ਸੁਣਦਾ ਹੈ ਤਾਂ ਉਹਦੇ ਮੂੰਹੋਂ ਇਹੀ ਬੋਲ ਨਿਕਲਦੇ ਹਨ: "ਜ਼ਿੰਦਗੀ ਦਾ ਕੀ ਭਰੋਸਾ! ਕੋਈ ਪਤਾ ਨਹੀਂ ਕਦ ਸਾਹ ਮੁੱਕ ਜਾਣ। ਨੇਕੀ ਤੇ ਭਗਤੀ ਹੀ ਨਾਲ ਜਾਣੀ ਏ। ਬਾਕੀ ਸਭ ਕੁਝ ਇਥੇ ਈ ਰਹਿ ਜਾਊ।" ਪਰ ਅਜੇ ਮਰਨ ਵਾਲੇ ਦੀ ਅੱਗ ਵੀ ਠੰਡੀ ਨਹੀਂ ਹੋਈ ਹੁੰਦੀ ਕਿ ਪਿਛਲਾ ਪਰਿਵਾਰ ਮੁੜ ਲੋਭ, ਮੋਹ ਤੇ ਹਉਮੈ ਦੇ ਜੰਜਾਲ ਵਿਚ ਫੱਸ ਜਾਂਦਾ ਹੈ। ਇਥੋਂ ਤਕ ਕਿ ਸ਼ਮਸ਼ਾਨ ਘਾਟ ਤੋਂ ਵਾਪਸ ਆਉਂਦਿਆਂ ਹੀ ਰਾਹ ਵਿਚ ਫਿਰ ਉਹੀ ਮੋਹ-ਮਾਇਆ ਦੀਆਂ ਗੱਲਾਂ ਸ਼ੁਰੂ ਹੋ ਜਾਂਦੀਆਂ ਹਨ।

ਇਕ ਮਾਂ ਆਪਣੀ ਛੋਟੀ ਜਿਹੀ ਬੱਚੀ ਦਾ ਹੱਥ ਜੋਤਸ਼ੀ ਨੂੰ ਵਿਖਾ ਰਹੀ ਸੀ। ਜੋਤਸ਼ੀ ਨੇ ਮਾਂ ਨੂੰ ਦੱਸਿਆ, "ਇਹ ਬੱਚੀ ਬਹੁਤਾ ਚਿਰ ਜਿਊਂਦੀ ਨਹੀਂ ਰਹਿ ਸਕੇਗੀ, ਇਹ ਜਲਦੀ ਹੀ ਮਰ ਜਾਵੇਗੀ।"

ਜੋਤਸ਼ੀ ਦੇ ਜਾਣ ਪਿੱਛੋਂ ਬੱਚੀ ਮਾਂ ਨੂੰ ਕਹਿਣ ਲੱਗੀ, "ਬੀਬੀ, ਮੈਂ ਜਲਦੀ ਮਰ ਜਾਵਾਂਗੀ। ਮੈਂ ਨਹੀਂ ਹੁਣ ਪੜ੍ਹਨ ਜਾਣਾ ਅਤੇ ਨਾ ਹੀ ਕੁਝ ਖਾਣਾ ਪੀਣਾ ਹੈ। ਮੈਂ ਮਰ ਤਾਂ ਜਾਣਾ ਈ ਏਂ।" ਉਸ ਬੱਚੀ ਨੇ ਸੱਚਮੁਚ ਹੀ ਖਾਣਾ-ਪੀਣਾ ਵੀ ਛੱਡ ਦਿੱਤਾ। ਹਾਰ ਕੇ ਮਾਂ ਨੂੰ ਕਹਿਣਾ ਪਿਆ ਕਿ ਜੋਤਸ਼ੀ ਬੇ-ਵਕੂਫ ਤੇ ਝੂਠਾ ਸੀ ਤੇ ਉਹਦੀ ਬੱਚੀ ਨਹੀਂ ਮਰੇਗੀ। ਇਸ ਘਟਨਾ ਮੁਤਾਬਿਕ ਜੇ ਮਨੁੱਖ ਨੂੰ ਮੌਤ ਨੇ ਹੀ ਆ ਘੇਰਨਾ ਹੈ ਤਾਂ ਫਿਰ ਉਸ ਨੂੰ ਜ਼ਿੰਦਗੀ ਵਿਚ ਕੁਝ ਵੀ ਕਰਨ ਦੀ ਲੋੜ ਨਹੀਂ। ਇਹ ਵਿਚਾਰ ਅਤਿ ਦਰਜੇ ਦਾ ਨਿਰਾਸ਼ਾਵਾਦੀ ਵਿਚਾਰ ਹੈ। ਗੁਰਮਤਿ ਅਨੁਸਾਰ ਇਹ ਨਿਰਾਸ਼ਾਵਾਦੀ ਸੋਚ ਵੀ ਪ੍ਰਵਾਨ ਨਹੀਂ। ਮੌਤ ਨੂੰ ਯਾਦ ਜ਼ਰੂਰ ਰੱਖਣਾ ਹੈ ਪਰ ਇਸ ਦਾ ਮਤਲਬ ਇਹ ਨਹੀਂ ਕਿ ਜੀਣਾ ਹੀ ਛੱਡ ਦੇਣਾ ਹੈ। ਜ਼ਿੰਦਗੀ ਜਿੰਨਾ ਸਮਾਂ ਵੀ ਹੈ ਉਸ ਨੂੰ ਸਹੀ ਢੰਗ ਨਾਲ ਪਰਮਾਤਮਾ ਨੂੰ ਯਾਦ ਰੱਖ ਕੇ ਨਿਭਾਉਣਾ ਹੈ। ਦੂਜੇ ਪਾਸੇ ਮੌਤ ਨੂੰ ਭੁੱਲ ਕੇ ਹੰਕਾਰ, ਲੋਭ ਅਤੇ ਮੋਹ ਭਰਿਆ ਜੀਵਨ ਜਿਊਣਾ ਵੀ ਗੁਰਮਤਿ ਅਨੁਸਾਰ ਠੀਕ ਨਹੀਂ। ਅਸਲ ਵਿਚ ਮੌਤ ਦੁੱਖ ਵਾਂਗ ਇਕ ਦਾਰੂ ਹੈ। ਜਿਵੇਂ ਦੁੱਖ, ਸੁਖ ਤੋਂ ਪੈਦਾ ਹੋਏ ਵਿਕਾਰਾਂ ਦਾ ਇਲਾਜ ਕਰਦਾ ਹੈ ਤਿਵੇਂ ਹੀ ਮੌਤ ਵੀ ਹਉਮੈ ਦੂਰ ਕਰਨ ਲਈ ਇਕ ਬੜੀ ਵਧੀਆ ਦਵਾਈ ਹੈ।

ਮੌਤ ਦੀ ਇਸ ਸੁੰਦਰਤਾ ਅਤੇ ਮਹੱਤਤਾ ਨੂੰ ਭਗਤ ਕਬੀਰ ਜੀ ਨੇ ਇਉਂ ਦਰਸਾਇਆ ਹੈ:

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥* (ਪੰਨਾ ੧੩੬੫)

ਭਗਤ ਕਬੀਰ ਜੀ ਨੂੰ ਮੌਤ ਵਿਚੋਂ ਅਨੰਦ ਮਿਲਦਾ ਹੈ ਕਿਉਂਕਿ ਉਹ ਇਸ ਨੂੰ ਪਰਮਾਤਮਾ ਨਾਲ ਇਕ-ਮਿਕ ਹੋਣ ਦਾ ਸਾਧਨ ਸਮਝਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਮੌਤ ਦੇ ਸਮੇਂ ਰੋਣ ਤੋਂ ਵਰਜਿਆ ਹੈ ਕਿਉਂਕਿ ਉਹ ਵੀ ਇਸ ਨੂੰ ਖੁਸ਼ੀ ਦਾ ਮੌਕਾ ਸਮਝਦੇ ਹਨ। 'ਸਿੱਖ ਰਹਿਤ ਮਰਯਾਦਾ' ਵਿਚ ਮੌਤ ਸਮੇਂ ਰੋਣ, ਪਿੱਟਣ ਅਤੇ ਸਿਆਪਾ ਆਦਿ ਕਰਨ ਦੀ ਸਖ਼ਤ ਮਨਾਹੀ ਕੀਤੀ ਗਈ ਹੈ। ਅੰਗਰੇਜ਼ੀ ਦੇ ਪ੍ਰਸਿੱਧ ਕਵੀ ਟੈਨੀਸਨ ਨੇ ਵੀ ਮੌਤ ਨੂੰ 'ਸਵਰਗ ਦਾ ਰਾਹ ਦੱਸਿਆ ਹੈ। ਮੌਤ ਦੀ ਇਹ ਸਿਫਤ ਮਨੁੱਖੀ-ਮਨ ਵਿਚੋਂ ਮੌਤ ਦੇ ਡਰ ਨੂੰ ਘਟਾਉਂਦੀ ਹੈ। ਮੌਤ ਫਿਰ ਹਊਆ ਨਹੀਂ ਰਹਿੰਦੀ, ਮੌਤ ਕੋਈ ਅਨਹੋਣੀ ਗੱਲ ਨਹੀਂ ਰਹਿੰਦੀ। ਮਨੁੱਖੀ-ਮਨ ਮੌਤ ਲਈ ਤਿਆਰ ਹੋ ਜਾਂਦਾ ਹੈ।

ਸਕੂਲ ਜਾਣ ਵੇਲੇ ਇਕ ਵਿਦਿਆਰਥੀ ਰੋਂਦਾ ਹੈ, ਟਾਲ ਮਟੋਲ ਕਰਦਾ ਹੈ ਅਤੇ ਚਾਹੁੰਦਾ ਹੈ ਕਿ ਕੋਈ ਨਾ ਕੋਈ ਬਹਾਨਾ ਮਿਲ ਜਾਵੇ ਤਾਂ ਕਿ ਉਸ ਨੂੰ ਸਕੂਲ ਨਾ ਜਾਣਾ ਪਵੇ। ਉਸੇ ਸਕੂਲ ਦਾ ਇਕ ਦੂਜਾ ਵਿਦਿਆਰਥੀ ਖੁਸ਼-ਖੁਸ਼ ਜਾਣ ਲਈ ਤਿਆਰ ਹੁੰਦਾ ਹੈ, ਫ਼ਰਕ ਕੀ ਹੈ? ਪਹਿਲੇ ਵਿਦਿਆਰਥੀ ਨੇ ਦਿੱਤਾ ਹੋਇਆ ਕੰਮ ਪੂਰਾ ਨਹੀਂ ਕੀਤਾ, ਦੱਸਿਆ ਹੋਇਆ ਸਬਕ ਯਾਦ ਨਹੀਂ ਕੀਤਾ ਅਤੇ ਇਸੇ ਲਈ ਹੁਣ ਉਹ ਡਰਦਾ ਹੈ। ਦੂਜੇ ਵਿਦਿਆਰਥੀ ਨੇ ਆਪਣਾ ਸਕੂਲ ਦਾ ਕੰਮ ਪੂਰਾ ਕੀਤਾ ਹੋਇਆ ਹੈ। ਇਸ ਲਈ ਉਹ ਪੂਰੀ ਤਰ੍ਹਾਂ ਤਿਆਰ ਹੈ। ਇਹੀ ਹਾਲ ਮੌਤ ਦਾ ਹੈ।

ਰੱਬ ਦੇ ਭਗਤ ਨੇ ਆਪਣੀ ਜ਼ਿੰਦਗੀ ਨੇਕੀ ਅਤੇ ਭਗਤੀ ਦੇ ਖਜ਼ਾਨੇ ਨਾਲ ਭਰ ਲਈ ਹੈ। ਉਹ ਖੁਸ਼ੀ-ਖੁਸ਼ੀ ਆਪਣੇ ਮਾਲਕ ਕੋਲ ਪਹੁੰਚਣ ਲਈ ਤਿਆਰ ਹੈ। ਇਹੀ ਕਾਰਨ ਹੈ ਕਿ ਮੌਤ ਭਗਤ ਕਬੀਰ ਜੀ ਨੂੰ ਅਨੰਦ ਦਿੰਦੀ ਹੈ ਪਰ ਆਮ ਵਿਅਕਤੀ ਇਸ ਨੂੰ ਹਊਆ ਸਮਝਦਾ ਹੈ। ਆਮ ਵਿਅਕਤੀ ਲਈ ਮੌਤ ਬੜੀ ਭਿਆਨਕ ਹੈ। 'ਵਾਰ ਬਿਹਾਗੜਾ' ਵਿਚ ਗੁਰੂ ਸਾਹਿਬ ਦਾ ਪਵਿੱਤਰ ਫ਼ੁਰਮਾਨ ਮੌਤ ਨੂੰ ਅਨੰਦਮਈ ਬਣਾਉਣ ਦਾ ਢੰਗ ਦੱਸਦਾ ਹੈ:

*ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥*
*ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥* (ਪੰਨਾ ੫੫੫)

ਪਰਮਾਤਮਾ ਦੀ ਭਗਤੀ ਅਤੇ ਯਾਦ ਮੌਤ ਨੂੰ ਅਸਾਨ ਅਤੇ ਸੁਖ-ਮਈ ਬਣਾ ਦਿੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮੌਤ ਨੂੰ:

*ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ॥* *(ਪੰਨਾ ੮੮੫)*

ਕਹਿ ਕੇ ਬਿਆਨ ਕਰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਇਸ ਗੱਲ ਦੀ ਮਿਸਾਲ ਹੈ ਕਿ ਉਹ ਮੌਤ ਨੂੰ ਖਿੜੇ ਮੱਥੇ ਪ੍ਰਵਾਨ ਕਰਦੇ ਹਨ ਅਤੇ ਹਰ ਤਰ੍ਹਾਂ ਦੇ ਤਸੀਹੇ ਸਹਿੰਦੇ ਹਨ। ਮੌਤ ਪਰਮਾਤਮਾ ਦਾ ਭਾਣਾ ਹੈ। ਇਸ ਲਈ ਉਹ ਇਸ ਨੂੰ ਮਿੱਠਾ ਕਰਕੇ ਮੰਨਦੇ ਹਨ।

ਗੁਰਬਾਣੀ ਵਿਚ ਮੌਤ ਦਾ ਡਰ ਵੀ ਦਿੱਤਾ ਗਿਆ ਹੈ। ਇਹ ਇਸ ਲਈ ਕਿ ਮਨੁੱਖ ਇਸ ਡਰ ਕਰਕੇ ਕੁਕਰਮ ਨਾ ਕਰੇ ਅਤੇ ਭਗਤੀ ਦੇ ਰਸਤੇ 'ਤੇ ਚੱਲੇ। ਗੁਰਬਾਣੀ ਵਿਚ ਮੌਤ ਦੇ ਡਰ ਨੂੰ ਖ਼ਤਮ ਵੀ ਕੀਤਾ ਗਿਆ ਹੈ ਕਿਉਂਕਿ ਇਹ ਕੋਈ ਅਣਹੋਣੀ ਨਹੀਂ, ਸਗੋਂ ਨੇਕ ਪੁਰਖਾਂ ਲਈ ਤਾਂ ਇਹ ਪਰਮਾਤਮਾ ਨਾਲ ਇਕਮਿਕ ਹੋਣ ਦਾ ਸਾਧਨ ਹੈ। ਮੌਤ ਦਾ ਡਰ ਪਾਇਆ ਗਿਆ ਹੈ ਤਾਂ ਕਿ ਮਨੁੱਖ ਹਉਮੈ ਤੋਂ ਬਚ ਕੇ, ਲੋਭ, ਮੋਹ ਤੇ ਹੰਕਾਰ ਤੋਂ ਛੁਟਕਾਰਾ ਪਾ ਸਕੇ। ਮੌਤ ਦਾ ਡਰ ਕੱਢਿਆ ਗਿਆ ਹੈ ਤਾਂ ਕਿ ਮਨੁੱਖ, ਕਿਵੇਂ ਮਰੀਦਾ ਹੈ ਦੀ ਜਾਚ ਸਿੱਖ ਸਕੇ ਅਤੇ ਆਪਣੇ ਜੀਵਨ ਵਿਚ ਨਿਰਾਸ਼ਾਵਾਦੀ ਨਾ ਬਣੇ। ਮੰਤਵ ਇਕ ਹੀ ਹੈ, ਮਨੁੱਖੀ ਮਨ ਨੂੰ ਨੇਕੀ ਅਤੇ ਭਗਤੀ ਦੇ ਮਾਰਗ 'ਤੇ ਚਲਾਉਣਾ।

ਗੁਰਮਤਿ ਦੇ ਉਪਰੋਕਤ ਦ੍ਰਿਸ਼ਟੀਕੋਣ ਨੂੰ ਮੁੱਖ ਰੱਖਦਿਆਂ ਮੌਤ ਨਾਲ ਜੋੜੀਆਂ ਗਈਆਂ ਭਿੰਨ-ਭਿੰਨ ਸੰਸਕਾਰ ਦੀਆਂ ਰਸਮਾਂ ਨੂੰ ਪ੍ਰਵਾਨ ਨਹੀਂ ਕਰਦੀ। ਪਿੰਡ ਪੱਤਲ ਭਰਾਉਣੇ, ਦੀਵਾ ਕਰਨਾ, ਮੰਜੀ ਤੋਂ ਲਾਹੁਣਾ, ਸਰਾਧ ਕਰਨਾ, ਸਿਆਪਾ ਕਰਨਾ, ਧਾਹਾਂ ਮਾਰਨੀਆਂ ਆਦਿ ਰੀਤਾਂ ਨੂੰ ਗੁਰਮਤਿ ਵਿਚ ਸਵੀਕਾਰ ਨਹੀਂ ਕੀਤਾ ਗਿਆ। ਇਸ ਸਾਰੇ ਕੁਝ ਦਾ ਕਾਰਨ ਗੁਰਮਤਿ ਦਾ ਮੌਤ ਸਬੰਧੀ ਬੁਨਿਆਦੀ ਦ੍ਰਿਸ਼ਟੀਕੋਣ ਹੈ। ਗੁਰਮਤਿ ਅਨੁਸਾਰ ਮਨੁੱਖ ਦਾ ਜੰਮਣਾ-ਮਰਨਾ ਪਰਮਾਤਮਾ ਦੇ ਹੁਕਮ ਵਿਚ ਹੈ ਇਸ ਲਈ ਵਾਧੂ ਭਰਮਾਂ ਵਿਚ ਪੈਣਾ ਮਨੁੱਖ ਦੀ ਅਗਿਆਨਤਾ ਹੈ। ਇਹ ਸਾਰੇ ਕਰਮ-ਕਾਂਡ ਪਰਮਾਤਮਾ ਦੇ ਹੁਕਮ ਦੀ ਉਲੰਘਣਾ ਹਨ। ਰੱਬੀ ਬਾਣੀ ਦਾ ਪਾਠ, ਕੀਰਤਨ ਉਸ ਪਰਮਾਤਮਾ ਦਾ ਜਸ ਹੀ (ਪ੍ਰਭੂ ਰਜ਼ਾ ਨੂੰ ਮੰਨਣਾ ਹੀ) ਅਸਲ 'ਸਿੱਖ ਮਰਯਾਦਾ' ਹੈ।

ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਮੌਤ ਹਰ ਜੀਵ 'ਤੇ ਆਉਣੀ ਹੈ। ਜੋ ਉਪਜਿਆ ਹੈ ਉਸ ਨੇ ਜ਼ਰੂਰ ਬਿਨਸਨਾ ਹੈ। ਮੌਤ ਨੂੰ ਧਿਆਨ ਵਿਚ ਰੱਖ ਕੇ ਕੀਮਤੀ ਮਨੁੱਖਾ ਜੀਵਨ ਨੂੰ ਰੱਬ ਦੀ ਯਾਦ ਵਿਚ ਬਤੀਤ ਕਰਦਿਆਂ ਹੋਇਆਂ ਨੇਕ ਜੀਵਨ ਜਿਊਣਾ ਹੀ ਗੁਰਮਤਿ ਦਾ ਆਦਰਸ਼ ਹੈ। ਮਨੁੱਖ ਅਜਿਹਾ ਜੀਵਨ ਬਤੀਤ ਕਰੇ ਕਿ ਉਸ ਨੂੰ ਮੌਤ ਸਾਹਵੇਂ ਹੋਣ ਤੋਂ ਬਿਲਕੁਲ ਵੀ ਡਰ ਨਾ ਹੋਵੇ। ਉਸ ਦੇ ਨੇਕ ਗੁਣ ਉਸ ਦੇ ਪੱਕੇ ਸੱਜਣਾਂ ਵਾਂਗ ਗਵਾਹ ਬਣ ਕੇ ਉਹਦੇ ਨਾਲ ਹੀ ਚੱਲਣ ਅਤੇ ਫਿਰ ਉਸ ਨੂੰ ਰੱਬੀ-ਅਦਾਲਤ ਦਾ ਕੋਈ ਭੈਅ ਨਾ ਹੋਵੇ; ਮੌਤ ਦੀ ਯਾਦ ਮਨੁੱਖ ਨੂੰ ਰੱਬ ਦੀ ਯਾਦ ਦੇ ਨੇੜੇ ਲਿਆਉਂਦੀ ਹੈ। ਜਿਵੇਂ ਮਨੁੱਖ ਦੇ ਜਨਮ ਸਬੰਧੀ ਸਾਰੀ ਕਿਰਿਆ ਅਚੰਭੇ ਵਾਲੀ ਗੱਲ ਹੈ, ਉਵੇਂ ਹੀ ਮੌਤ ਵੀ ਮਨੁੱਖ ਲਈ ਇਕ ਅਚੰਬਾ ਹੈ ਜਨਮ-ਮੌਤ ਦੇ ਭੇਦ ਰੱਬ ਹੀ ਜਾਣਦਾ ਹੈ ਅਤੇ ਇਹ ਉਸੇ ਦੇ ਵੱਸ ਵਿਚ ਹਨ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਬਾਣੀ ਵਿਚ ਮੌਤ ਦਾ ਬਾਰ-ਬਾਰ ਜ਼ਿਕਰ ਕੀਤਾ ਹੈ। ਬਾਬਾ ਫਰੀਦ ਜੀ ਨੇ ਵੀ ਬੁਢਾਪੇ ਅਤੇ ਮੌਤ ਦਾ ਬਿਆਨ ਵਿਸ਼ੇਸ਼ ਤੌਰ 'ਤੇ ਕੀਤਾ ਹੈ। ਬੁਢਾਪਾ ਅਤੇ ਮੌਤ ਦੇਖ ਕੇ ਹੀ ਮਹਾਤਮਾ ਬੁੱਧ ਜੀ ਨੇ ਗਿਆਨ-ਪ੍ਰਾਪਤੀ ਲਈ ਰਾਜ ਮਹਿਲ ਛੱਡਿਆ ਸੀ। ਇਉਂ ਮੌਤ ਇਕ ਦਾਰੂ ਹੈ, ਸਾਧਨ ਹੈ, ਮਨੁੱਖ ਨੂੰ ਪਰਮਾਤਮਾ ਦੀ ਭਗਤੀ ਵੱਲ ਲਾਉਣ ਦਾ।

-◆—◆—◆-

(੯/੧੯੯੩)

# ਦੁੱਖ-ਸੁਖ

ਬਹੁਤ ਸਾਰੀ ਲੋਕਾਈ ਦੁਖੀ ਹੈ। ਕਿਸੇ ਨੂੰ ਸਰੀਰਕ ਰੋਗ ਹੈ, ਕਿਸੇ ਨੂੰ ਮਾਨਸਿਕ ਅਤੇ ਕਿਸੇ ਨੂੰ ਆਤਮਿਕ। ਕੋਈ ਨਾ ਕੋਈ ਉਪਾਧੀਆਂ-ਵਿਆਧੀਆਂ ਲੱਗੀਆਂ ਹੀ ਹੋਈਆਂ ਹਨ। ਮੁੱਕਦੀ ਗੱਲ ਹੈ:

*ਨਾਨਕ ਦੁਖੀਆ ਸਭੁ ਸੰਸਾਰੁ॥* *(ਪੰਨਾ ੯੫੪)*

ਕਦੇ ਸੋਚਿਆ ਹੈ, ਦੁੱਖ ਕਿਉਂ ਹੁੰਦਾ ਹੈ? ਅਤੇ ਕੀ ਇਸ ਤੋਂ ਛੁਟਕਾਰਾ ਹੋ ਸਕਦਾ ਹੈ?

'ਦੁੱਖ' ਜਿਸ ਨੂੰ ਅਸੀਂ ਦੁੱਖ ਕਹਿੰਦੇ ਹਾਂ, ਸਾਡੇ ਮਨ ਦੀ ਹੀ ਅਵਸਥਾ ਹੈ, ਕੋਈ ਪਦਾਰਥ ਜੋ ਸਾਨੂੰ ਸਾਡੀ ਇੱਛਾ ਅਨੁਸਾਰ ਨਹੀਂ ਮਿਲਦਾ, ਉਸ ਦੀ ਘਾਟ ਸਾਨੂੰ ਦੁਖੀ ਕਰ ਗਈ। ਕੋਈ ਘਟਨਾ ਜੋ ਸਾਡੀ expectation ਤੋਂ ਉਲਟ ਹੋ ਗਈ ਤਾਂ ਸਾਨੂੰ ਦੁਖੀ ਕਰ ਗਈ। ਕਦੇ ਸਰੀਰ ਦਾ ਕੋਈ ਅੰਗ ਠੀਕ ਕਿਰਿਆ ਕਰਨੋਂ ਬੰਦ ਹੋ ਗਿਆ ਜਾਂ ਰੁੱਕ ਗਿਆ ਤਾਂ ਉਸ ਦਾ ਡਾਢਾ ਦੁੱਖ ਹੋਇਆ।

ਉਹ ਅਸਲ ਇੱਛਾਵਾਂ ਜਾਂ ਉਮੀਦਾਂ ਜੋ ਮਨੁੱਖ ਆਪਣੇ ਜੀਵਨ ਦੇ ਸਫਰ ਵਿਚ ਦੁਨੀਆਂ ਤੋਂ, ਆਪਣੇ ਜੀਵਨ ਤੋਂ ਜਾਂ ਆਪਣੇ ਬੱਚਿਆਂ, ਰਿਸ਼ਤੇਦਾਰਾਂ ਤੋਂ ਰੱਖਦਾ ਹੈ, ਜੇ ਉਹ ਪੂਰੀਆਂ ਨਾ ਹੋਣ ਤਾਂ ਮਨੁੱਖ ਦੁਖੀ ਹੋ ਗਿਆ।

ਤੱਤ ਇਹ ਨਿਕਲਿਆ ਕਿ ਮਨੁੱਖ ਦੀਆਂ ਆਪਣੀਆਂ ਇੱਛਾਵਾਂ ਹੀ ਮਨੁੱਖ ਨੂੰ ਦੁਖੀ ਕਰ ਗਈਆਂ:

*ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ॥*
*ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ॥* *(ਪੰਨਾ ੫੬੬)*

ਦੂਸਰਾ ਕਾਰਨ ਇਹ ਹੈ ਕਿ ਮਨੁੱਖ ਆਪਣੇ ਆਰਾਮ ਦੀ ਸਮੱਗਰੀ ਜੁਟਾਂਦਾ ਹੈ, ਆਪਣੇ ਸੁਖ ਲਈ ਸਾਧਨ ਬਣਾਉਂਦਾ ਹੈ ਅਤੇ ਸੁਖ ਦੀ ਹੀ ਕਲਪਨਾ ਕਰਦਾ ਹੈ। ਜਿੰਨੀ ਬੇ-ਆਰਾਮੀ ਜਾਂ ਤਕਲੀਫ ਉਨ੍ਹਾਂ ਤੋਂ ਸਹੀ ਨਹੀਂ ਜਾਂਦੀ ਤੇ ਉਹ ਦੁਖੀ ਹੋ ਜਾਂਦੇ ਹਨ।

ਤੀਸਰਾ ਕਾਰਨ ਇਹ ਹੈ ਕਿ ਉਹ ਤਕਲੀਫ ਸਹਿਣਾ ਨਹੀਂ ਜਾਣਦੇ। ਉਨ੍ਹਾਂ ਵਿਚ ਸਹਿਣ-ਸ਼ਕਤੀ ਘੱਟ ਹੁੰਦੀ ਹੈ, ਇਸ ਲਈ ਉਹ ਦੁਖੀ ਰਹਿੰਦੇ ਹਨ। ਅਸਲੀ ਗੱਲ ਇਹ ਹੈ ਕਿ ਉਹ ਤਕਲੀਫ ਸਹਿਣਾ ਚਾਹੁੰਦੇ ਹੀ ਨਹੀਂ। ਉਹ ਤਕਲੀਫ ਹੀ ਨਹੀਂ ਚਾਹੁੰਦੇ ਤਾਂ ਸਹਿਣਸ਼ਕਤੀ ਕਿੱਥੋਂ? ਇਕ ਬੰਦਾ ਜਿਸ ਨੂੰ ਮਾੜੀ ਜਿਹੀ ਸਰਦੀ, ਜ਼ੁਕਾਮ ਹੋ ਗਿਆ ਹੈ, ਉਹ ਬਿਸਤਰੇ ਵਿਚ ਲੇਟ ਗਿਆ ਅਤੇ ਦੂਜਾ ਬੰਦਾ, ਬਰਫ ਪੈ ਰਹੀ ਹੈ ਨੱਕ-ਮੂੰਹ ਸਰਦੀ ਨਾਲ ਲਾਲ ਹਨ, ਹੱਥ ਸੁੰਨ ਹਨ ਪਰ ਬੇਲਚਿਆਂ ਨਾਲ ਸੜਕ ਤੋਂ ਮਿੱਟੀ ਹਟਾਈ ਜਾ ਰਿਹਾ ਹੈ ਤਾਂ ਜੁ ਯਾਤਰੂਆਂ ਲਈ ਰਸਤਾ ਸਾਫ਼ ਹੋ

ਜਾਏ, ਆਵਾਜਾਈ ਰੁਕ ਨਾ ਜਾਏ। ਸੋ ਦੁਖ ਕੇਵਲ ਮੰਨਣ ਦੀ ਗੱਲ ਹੈ। ਸ਼ੈਕਸਪੀਅਰ ਦਾ ਕਹਿਣਾ ਜੋ ਬਹੁਤ ਪ੍ਰਚਲਤ ਹੈ ਠੀਕ ਉਤਰਦਾ ਹੈ-

Nothing is good or bad, thinking makes it so.

ਇਕ ਗੱਲ ਹੋਰ ਹੈ ਕਿ ਮਨੁੱਖ ਕਲਪਨਾ ਅਤੇ ਸੁਪਨਿਆਂ ਦੇ ਸੰਸਾਰ ਵਿਚ ਰਹਿੰਦਾ ਹੈ। ਉਹ ਕਲਪਨਾ ਕਰ-ਕਰ ਕੇ ਸੱਤੂਆਂ ਦੇ ਘੜੇ 'ਚੋਂ ਮਹਿਲ ਉਸਾਰ ਲੈਂਦਾ ਹੈ ਅਤੇ ਅਸਲੀਅਤ ਤੋਂ ਬੇ-ਖ਼ਬਰ ਹੋ ਜਾਂਦਾ ਹੈ। ਜਦੋਂ ਜੀਵਨ ਦੀਆਂ ਸਚਿਆਈਆਂ— ਬੀਮਾਰੀ, ਘਾਟ, ਮੌਤ ਸਾਹਮਣੇ ਆਉਂਦੀਆਂ ਹਨ ਤਾਂ ਦੁਖੀ ਹੋ ਜਾਂਦਾ ਹੈ।

ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਦੁੱਖ ਕੀ ਹੈ ਅਤੇ ਕਿਉਂ ਹੈ? ਕਰਤਾਰ ਨੇ ਪਹਿਲੇ ਦਿਨ ਤੋਂ ਜਿਹੜੀ ਰਚਨਾ ਕਰ ਦਿੱਤੀ ਹੈ ਉਸੇ ਤਰ੍ਹਾਂ ਹੈ। ਜੁਗਾਂ-ਜੁਗੰਤਰਾਂ ਤੋਂ:

*ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥* (ਪੰਨਾ ੯੦੨)

ਜੇ ਸਾਰੀ ਸ੍ਰਿਸ਼ਟੀ, ਸਾਰੀ ਕੁਦਰਤ ਉਸੇ ਤਰ੍ਹਾਂ ਚੱਲ ਰਹੀ ਹੈ ਅਤੇ ਬਦਲੀ ਨਹੀਂ ਤਾਂ ਫਿਰ ਮਨੁੱਖ ਦੁਖੀ ਕਿਉਂ? ਇਹ ਦੁੱਖ ਨਾਸ ਦੀ ਸ਼ੈ ਮਨੁੱਖ ਦੀ ਆਪਣੀ ਬਣਾਈ ਹੈ। ਜੇ ਸਾਰੀ ਸ੍ਰਿਸ਼ਟੀ ਕਰਤਾਰ ਦੇ ਹੁਕਮ ਵਿਚ ਚਲ ਰਹੀ ਹੈ ਅਤੇ ਵਧ ਫੁਲ ਰਹੀ ਹੈ ਤਾਂ ਫਿਰ ਮਨੁੱਖ ਖ਼ੁਸ਼ ਕਿਉਂ ਨਹੀਂ? ਮਨੁੱਖ ਤਾਂ ਬੁੱਧੀਵਾਨ ਹੈ ਅਤੇ ਸਭ ਤੋਂ ਉੱਚਾ ਹੈ। ਇਸ ਤੋਂ ਇਹ ਸਿੱਟਾ ਨਿਕਲਿਆ ਕਿ ਮਨੁੱਖ ਕਰਤਾਰ ਦੇ ਅਸੂਲਾਂ ਤੇ ਉਸ ਦੇ ਹੁਕਮ ਨੂੰ ਨਹੀਂ ਮੰਨਦਾ। ਉਸ ਦੀ ਰਜ਼ਾ ਵਿਚ ਨਹੀਂ ਚਲਦਾ। ਇਹ ਤਾਂ ਸਰਬ-ਵਿਆਪੀ ਸਤਿ (Universal Truth) ਹੈ ਅਤੇ ਗੁਰਮਤਿ ਵੀ ਮੰਨਦੀ ਹੈ ਕਿ ਤਕਲੀਫ਼ਾਂ ਤਾਂ ਆਉਂਦੀਆਂ ਹਨ:

*ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ॥* (ਪੰਨਾ ੧੩੫੪)

ਫਿਰ ਦੁੱਖ ਕਿਉਂ?

ਜੀਵਨ ਦਾ ਆਨੰਦ ਮਾਨਣ ਲਈ ਖ਼ੁਸ਼ ਰਹਿਣ ਅਤੇ ਸੁਖੀ ਹੋਣ ਲਈ ਮਨੁੱਖ ਨੇ ਆਪਣੀ ਹੀ ਸੋਚਣੀ ਬਦਲਾਉਣੀ ਹੈ। ਤਕਲੀਫਾਂ ਉਹੋ ਰਹਿਣੀਆਂ ਹਨ, ਸਚਿਆਈਆਂ ਉਹੋ ਰਹਿਣੀਆਂ ਹਨ, ਭਾਣਾ ਉਹੋ ਰਹਿਣਾ ਹੈ। ਮਨੁੱਖ ਨੇ ਆਪਣਾ ਆਪ ਬਦਲਾਉਣਾ ਹੈ। ਜਿਸ ਤਰ੍ਹਾਂ ਸਜ-ਵਿਆਹੀ ਲੜਕੀ ਸਹੁਰੇ ਘਰ ਸੁਖੀ ਰਹਿਣ ਲਈ ਉਨ੍ਹਾਂ ਦੇ ਅਸੂਲ ਅਤੇ ਰੀਤ-ਰਿਵਾਜਾਂ ਨੂੰ ਅਪਣਾ ਲੈਂਦੀ ਹੈ, ਉਨ੍ਹਾਂ ਦੇ ਅਨੁਕੂਲ ਆਪਣੇ ਆਪ ਨੂੰ ਢਾਲ (mould) ਲੈਂਦੀ ਹੈ ਤੇ ਸੁਖੀ ਰਹਿੰਦੀ ਹੈ, ਉਸੇ ਤਰ੍ਹਾਂ ਜੇ ਮਨੁੱਖ ਜੀਵਨ ਵਿਚ ਪ੍ਰਭੂ (ਕਰਤਾਰ) ਦੇ ਅਨੁਕੂਲ ਆਪਣੇ ਮਨ ਨੂੰ ਢਾਲ ਲਵੇ ਤਾਂ ਫਿਰ ਦੁਖੀ ਨਾ ਹੋਵੇ।

ਸੋ ਪਹਿਲੀ ਗੱਲ ਹੈ, ਦੁੱਖ, ਤਕਲੀਫ ਨੂੰ ਦੁੱਖ ਕਰਕੇ ਨਾ ਮੰਨਣਾ:

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥* (ਪੰਨਾ ੬੩੩)

ਦੂਜੀ ਗੱਲ ਹੈ ਦੁੱਖ ਅਤੇ ਸੁਖ ਨੂੰ ਇਕੋ ਜਾਣਨਾ:

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥* (ਪੰਨਾ ੨੧੯)

ਇਕ ਗੱਲ ਹੋਰ ਹੈ, ਕਿ ਦੁੱਖ ਅਤੇ ਸੁਖ ਦੋਹਾਂ ਦੀ ਹੋਂਦ ਹੀ ਮਿਟਾ ਦੇਣੀ। ਸੰਸਾਰ ਵਿਚਲੀਆਂ ਸਚਿਆਈਆਂ ਤਾਂ ਨਹੀਂ ਮਿਟਣੀਆਂ ਪਰ ਮਨੁੱਖੀ ਮਨ ਨੂੰ ਇਨ੍ਹਾਂ ਦੇ ਇਤਨਾ ਅਨੁਕੂਲ ਕਰ ਲੈਣਾ ਹੈ

ਕਿ ਮਹਿਸੂਸ ਹੀ ਨਾ ਹੋਵੇ ਕਿ ਕੋਈ ਭਾਵ (feeling) ਹੈ ਵੀ ਕਿ ਨਹੀਂ। ਲਾਲ ਰੰਗ ਅੱਜ ਲਾਲ ਹੈ ਕਿਉਂਕਿ ਅਸੀਂ ਇਸ ਨੂੰ ਲਾਲ ਕਹਿੰਦੇ ਹਾਂ। ਜੇ ਅੱਜ ਸਾਰੀ ਸ੍ਰਿਸ਼ਟੀ ਲਾਲ ਨੂੰ ਹਰਾ ਰੰਗ ਕਹਿਣ ਲੱਗ ਪਏ ਤਾਂ ਉਹ ਹਰਾ ਹੋ ਜਾਂਦਾ ਹੈ। ਫਿਰ ਲਾਲ ਰੰਗ ਦੀ ਕੀ ਹੋਂਦ ਰਹੀ? ਇਸੇ ਤਰ੍ਹਾਂ ਜੇ ਦੁੱਖ ਨੂੰ ਦੁੱਖ ਦੀ ਥਾਂ ਸੁਖ ਕਹਿ ਲਵੋ, ਸੁਖ-ਦੁੱਖ ਦੋਹਾਂ ਨੂੰ ਇਕੋ ਜਾਣ ਲਵੋ। ਜਿਵੇਂ ਉਹੋ ਸੂਰਜ ਚਮਕਦਾ ਹੈ ਕਦੇ ਗਰਮੀ ਕਰਦਾ ਹੈ, ਕਦੇ ਸਰਦੀ ਪਰ ਉਸ ਦੀਆਂ ਕਿਰਣਾਂ ਵਿਚ ਉਹੋ ਰਵਾਨਗੀ ਹੈ, Spontaneitly ਹੈ, ਉਸੇ ਤਰ੍ਹਾਂ ਜੀਵਨ ਦੇ ਦੋਹਾਂ ਰੂਪਾਂ ਵਿਚ ਉਸੇ ਕਰਤਾਰ ਦਾ flow ਹੈ, Spontaneitly ਹੈ, ਫਿਰ ਦੁੱਖ ਕਿੱਥੇ ਹੈ? ਜੋ ਹੈ, ਠੀਕ ਹੈ, flow ਹੈ, uniformity ਹੈ। ਨਾ ਦੁੱਖ ਹੈ, ਨਾ ਸੁਖ ਹੈ। ਹੋਂਦ ਹੈ ਕੁਝ ਹੈ, ਹਾਂ ਉਹ ਆਪ ਹੈ, ਆਪ ਹੀ ਆਪ ਹੈ।

(੯/੧੯੮੩)



# ਸੁਖ ਤੇ ਦੁੱਖ

ਇਹ ਸੰਸਾਰ ਇਕ ਜੰਜਾਲ ਰੂਪ ਹੈ। ਇਸ ਵਿਚ ਦੁੱਖ ਸਰਬ-ਵਿਆਪੀ ਤੇ ਸੁਖ ਬਹੁਤ ਥੋੜਾ, ਦੁੱਖ ਸਚਾਈ ਹੈ ਤੇ ਸੁਖ ਝੂਠ ਕਿਉਂਕਿ ਸੁਖੀ ਪੁਰਖ ਦਾ ਲੱਭਣਾ ਬੜਾ ਹੀ ਕਠਿਨ ਹੈ।

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥*

*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥* *(ਪੰਨਾ ੧੩੮੨)*

ਘਰ-ਘਰ ਤੁਹਾਨੂੰ ਦੁਖੀ ਜੀਵ ਮਿਲਣਗੇ, ਹਰ ਹਿਰਦੇ ਵਿਚ ਦੁੱਖ ਦਾ ਅੰਸ਼ ਹੋਵੇਗਾ, ਹਰ ਰੂਹ ਦੁੱਖ ਨਾਲ ਵਿਆਕੁਲ ਹੋਈ ਹੋਵੇਗੀ ਪਰ ਆਖਰ ਇਹ ਏਦਾਂ ਕਿਉਂ ਹੈ? ਕਿਉਂ ਪਰਮਾਤਮਾ ਨੇ ਜੀਵ ਨੂੰ ਦੁਖੀ ਰੱਖਿਆ ਹੈ? ਕੀ ਜੀਵ ਉਸ ਦਾ ਆਪਣਾ ਬਣਾਇਆ ਨਹੀਂ? ਕੀ ਜੀਵ ਦਾ ਉਹ ਪਿਤਾ ਨਹੀਂ? ਜੇ ਹੈ ਤਾਂ ਉਹ ਆਪਣੇ ਜਾਏ ਨੂੰ ਦੁਖੀ ਕਿਉਂ ਰੱਖਦਾ ਹੈ?

ਇਸ ਦਾ ਉੱਤਰ ਵੱਖ-ਵੱਖ ਧਰਮਾਂ ਵਾਲੇ ਵੱਖ-ਵੱਖ ਦਿੰਦੇ ਹਨ। ਪੱਛਮੀ ਧਰਮਾਂ ਦੇ ਮੁਤਾਬਿਕ ਦੁਨੀਆਂ ਦਾ ਮੂਲ ਆਦਮ ਦਾ ਗੁਨਾਹ ਸੀ, 'ਮੁਢਲਾ ਗੁਨਾਹ'। ਇਸ ਗੁਨਾਹ ਦਾ ਖਮਿਆਜ਼ਾ ਸਭ ਜੀਵ ਭੁਗਤ ਰਹੇ ਹਨ ਕਿਉਂਕਿ ਸਭ ਆਦਮ ਦੀ ਉਲਾਦ ਹਨ। ਉਨ੍ਹਾਂ ਦੇ ਮੁਤਾਬਿਕ ਮਨੁੱਖ ਦਾ ਅਸਲਾ ਹੀ ਚੰਗਾ ਨਹੀਂ, ਇਹ ਗੁਨਾਹ ਦੀ ਉਪਜ ਹੋਣ ਕਰਕੇ ਗੁਨਾਹ ਵੱਲ ਹੀ ਮਾਇਲ ਰਹਿੰਦਾ ਹੈ, ਇਸ ਲਈ ਦੁਖੀ ਹੈ ਪਰ ਇਸ ਵਿਚ ਕਈ ਗੱਲਾਂ ਮਨੁੱਖੀ ਮਨ ਨੂੰ ਨਹੀਂ ਜਚਦੀਆਂ। ਜੇਕਰ ਗੁਨਾਹ ਮੁਢਲੇ ਮਨੁੱਖ ਨੇ ਕੀਤਾ ਸੀ ਤਾਂ ਉਸ ਨੂੰ ਉਸ ਦਾ ਫਲ ਮਿਲ ਗਿਆ ਹੋਸੀ। ਹੁਣ ਤਕ ਉਸ ਦੇ ਕਾਰਣ ਅਸਾਂ ਨੂੰ ਕਿਉਂ ਦੁਖੀ ਰੱਖਿਆ ਜਾ ਰਿਹਾ ਹੈ। ਪੂਰਬੀ ਧਰਮਾਂ ਦਾ ਨੁਕਤਾ ਨਜ਼ਰ ਕੁਝ ਵੱਖਰਾ ਹੈ। ਇਸ ਦੇ ਮੁਤਾਬਿਕ ਜੀਵ ਜੜ੍ਹ ਤੇ ਚੇਤਨ ਦੀ ਮਿਲਾਵਟ ਹੈ ਤੇ ਇਸ ਮਿਲਗੋਭੇ ਦੇ ਕਾਰਣ ਜੀਵ ਆਪਣੇ ਆਪ ਨੂੰ ਜੜ੍ਹ ਹੀ ਸਮਝਦਾ ਹੈ ਤੇ ਇਸ ਭੁਲੇਖੇ ਕਾਰਣ ਦੁਖੀ ਹੈ। ਦਰਅਸਲ ਉਹ ਜੜ੍ਹ ਨਹੀਂ, ਸੀਮਤ ਨਹੀਂ, ਨਾਸ਼ਵਾਨ ਨਹੀਂ, ਇਸ ਲਈ ਦੁਖੀ ਨਹੀਂ ਪਰ ਭੁਲੇਖੇ ਵਿਚ ਹੋਣ ਕਰਕੇ ਸੀਮਤ ਹੈ, ਨਾਸ਼ਵੰਤ ਹੈ ਤੇ ਦੁਖੀ ਹੈ। ਜਦੋਂ ਇਸ ਭੁਲੇਖੇ ਦੀ ਨਵਿਰਤੀ ਹੋ ਜਾਂਦੀ ਹੈ ਤਦ ਦੁੱਖ ਦਾ ਅੰਤ ਹੋ ਜਾਂਦਾ ਹੈ ਤੇ ਜੀਵ ਆਪਣੇ ਆਪ ਨੂੰ ਪਰੀਪੂਰਣ ਪਰਮਾਤਮਾ ਨਾਲ ਅਭੇਦ ਸਮਝਦਾ ਹੈ। ਇਹ ਨੁਕਤਾ ਬੜਾ ਹੀ ਸੁਆਦਲਾ ਤੇ ਮਨ ਨੂੰ ਖਿੱਚ ਪਾਉਣ ਵਾਲਾ ਹੈ ਪਰ ਗੱਲ ਇਥੇ ਮੁੱਕਦੀ ਹੈ ਕਿ, ਕੀ ਏਨਾ ਪਤਾ ਲੱਗਣ ਨਾਲ ਕਿ ਜੀਵ ਜੜ੍ਹ ਨਹੀਂ, ਦੁੱਖ ਦਾ ਅੰਤ ਹੋ ਜਾਂਦਾ ਹੈ? ਜਵਾਬ ਨਾਂਹ ਵਿਚ ਹੈ ਕਿਉਂਕਿ ਅਸਾਨੂੰ ਤੁਹਾਨੂੰ ਤਾਂ ਇਹ ਪੜ੍ਹ ਕੇ ਗਿਆਨ ਹੋ ਗਿਆ ਕਿ ਜੀਵ ਜੜ੍ਹ-ਵਸਤੂ ਨਹੀਂ ਤੇ ਕੀ ਇਸ ਨਾਲ ਸਾਡੇ ਦੁੱਖਾਂ ਦੀ ਨਵਿਰਤੀ ਹੋ ਗਈ?

ਫਿਰ ਇਸ ਤੋਂ ਬਿਨਾਂ ਭਾਰਤ ਵਿਚ ਵੇਦਾਂਤ ਦਾ ਸਿਧਾਂਤ ਇਕਾਈ ਦਾ ਸਿਧਾਂਤ ਹੈ, ਇਸ ਦੇ

ਮੁਤਾਬਿਕ ਜੜ੍ਹ ਵਸਤੂ ਅਨਾਦੀ ਨਹੀਂ, ਬਲਕਿ ਜੜ੍ਹ ਹੈ ਹੀ ਨਹੀਂ, ਅਗਿਆਨ ਕਰਕੇ ਪ੍ਰਤੀਤ ਹੁੰਦੀ ਹੈ। ਸਵਾਮੀ ਵਿਵੇਕਾ ਨੰਦ ਕਹਿੰਦੇ ਹਨ: 'ਇਥੇ, ਇਸ ਸੰਸਾਰ ਵਿਚ ਕੋਈ ਦਵੈਤ ਨਹੀਂ। ਜੋ ਕੁਝ ਹੈ ਸੋ ਸਚ ਹੈ, ਪੂਰਨ ਜੜ੍ਹ, ਪੂਰਨ ਗਿਆਨ ਜਾਂ ਪੂਰਨ ਅਨੰਦ! ਇਹ ਅਕਰਮੀਯ ਹੈ ਅਤੇ ਇਸ ਦਾ ਕੋਈ ਦੂਜਾ ਨਹੀਂ, ਸਿੱਖ ਧਰਮ ਦੀ ਬੁਨਿਆਦ ਵੀ ਇਕ 'ਤੇ ਹੈ, ਜਿਸ ਨੂੰ ਅੱਖਰਾਂ ਤੇ ਸ਼ਬਦਾਂ ਦੋਹਾਂ ਵਿਚ ਹੀ ਲਿਖਿਆ ਹੈ ਤਾਂ ਜੁ ਇਹ ਗੱਲ ਚੰਗੀ ਤਰ੍ਹਾਂ ਦ੍ਰਿੜ੍ਹ ਹੋ ਜਾਵੇ।

ਫਿਰ ਜਦ ਦਵੈਤ ਨਹੀਂ ਤਾਂ ਦੁੱਖ ਕਿਉਂ ਹੈ? ਵੇਦਾਂਤ ਮੁਤਾਬਿਕ ਅਗਿਆਨ ਕਰਕੇ। ਅਗਿਆਨ ਕੀ ਹੈ? ਇਹ ਕਿਵੇਂ ਦੂਰ ਹੁੰਦਾ ਹੈ? ਇਸ ਨਾਲ ਇਹ ਲੰਮਾ, ਚੌੜਾ ਵਿਚਾਰ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ ਤੇ ਇਕ ਆਮ ਮਨੁੱਖ ਇਸ ਸਾਰੇ ਸਿਲਸਿਲੇ ਨੂੰ ਵੇਖ ਇਹੋ ਕਹਿਣ ਲਈ ਮਜਬੂਰ ਹੋ ਜਾਂਦਾ ਹੈ ਕਿ ਉਸ ਦੇ ਵੱਸ ਦੀ ਗੱਲ ਨਹੀਂ। ਇਹ ਸਾਧਨ ਤੋਂ ਤਰੀਕੇ ਕੋਈ ਯੋਗੀ ਭਾਵੇਂ ਕਰ ਸਕੇ ਪਰ ਆਮ ਗ੍ਰਿਹਸਥੀ ਨਹੀਂ ਕਰ ਸਕਦਾ। ਇਸ ਲਈ ਵੇਦਾਂਤ ਤੇ ਵੀ ਸਾਨੂੰ ਇਸ ਮਾਮਲੇ ਦਾ ਕੋਈ ਸੁਖੈਨ ਹੱਲ ਨਹੀਂ ਮਿਲਦਾ। ਇਸ ਲਈ ਇਹ ਵੇਖਣਾ ਜ਼ਰੂਰੀ ਹੋ ਜਾਂਦਾ ਹੈ ਕਿ ਸਿੱਖ ਧਰਮ ਇਸ ਬਾਰੇ ਕੀ ਕਹਿੰਦਾ ਹੈ। ਇਕ ਆਮ ਪ੍ਰਚਲਤ ਤੁਕ ਅਸਾਡੇ ਕੰਨੀਂ ਬਹੁਤ ਵੇਰੀ ਪਈ ਹੋਵੇਗੀ 'ਨਾਨਕ ਦੁਖੀਆ ਸਭੁ ਸੰਸਾਰੁ' ਪਰ ਇਸ ਕਥਨ ਤੋਂ ਬਹੁਤ ਸਾਰੇ ਸੱਜਣ ਇਸੇ ਨਤੀਜੇ 'ਤੇ ਪਹੁੰਚ ਜਾਂਦੇ ਹਨ ਕਿ ਸਿੱਖ ਧਰਮ ਦੀ ਇਸ ਮਸਲੇ 'ਤੇ ਕੋਈ ਵੱਖਰੀ ਵੀਚਾਰ ਨਹੀਂ ਪਰ ਇਹ ਇੰਜ ਨਹੀਂ, ਇਸ ਕਥਨ ਦਾ ਭਾਵ ਇਕ ਵਾਸਤਵਿਕ ਸੱਚਾਈ ਨੂੰ ਬਿਆਨ ਕਰਦਾ ਹੈ। ਉਸ ਦੇ ਕਾਰਣ ਬਾਰੇ ਗਿਆਨ ਦੇਣਾ ਜਾਂ ਕੋਈ ਰਾਏ ਪ੍ਰਗਟ ਕਰਨਾ ਨਹੀਂ। ਗੁਰਬਾਣੀ ਮੁਤਾਬਿਕ ਤਾਂ ਇਹ ਜਗ ਪਰਮਾਤਮਾ ਦਾ ਆਪਣਾ ਰੂਪ ਹੈ, ਜਿਵੇਂ:

*ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ*
*ਹਰਿ ਰੂਪੁ ਨਦਰੀ ਆਇਆ॥* *(ਪੰਨਾ ੯੨੨)*

ਇਹ ਸੰਸਾਰ ਕਿਸੇ ਮੁਢਲੇ ਗੁਨਾਹ ਦੀ ਉਪਜ ਵੀ ਨਹੀਂ। ਇਹ ਤਾਂ ਵਾਹਿਗੁਰੂ ਦਾ ਆਪਣਾ ਖੇਲ ਹੈ, ਮਨ ਦੀ ਮੌਜ ਹੈ, ਉਹ ਆਪ ਹੀ ਜਗਤ ਰਚਦਾ ਤੇ ਨਾਸ਼ ਕਰਦਾ ਹੈ:

*ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥* *(ਪੰਨਾ ੧੧੭)*

ਸ਼ਬਦ ਨਾਲ ਹੀ ਇਸ ਖੇਲ ਦੀ ਉਤਪਤੀ ਤੇ ਵਿਕਾਸ ਹੁੰਦਾ ਹੈ ਪਰ ਇਹ ਖੇਲ ਕੀ ਹੈ?

*ਤਿਨਿ ਕਰਤੈ ਇਕੁ ਖੇਲੁ ਰਚਾਇਆ॥*
*ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ॥*
*ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ॥* *(ਪੰਨਾ ੧੧੭)*

ਤੇ ਇਸ ਖੇਲ ਵਿਚ ਕੋਈ ਦੂਸਰਾ ਨਹੀਂ, ਕਿਸੇ ਸ਼ੈਤਾਨ ਨੂੰ ਦਖਲ ਨਹੀਂ, ਕਿਸੇ ਮਾਇਆ ਦਾ ਜੋ ਈਸ਼ਵਰ ਤੋਂ ਅੱਡਰੀ ਤੇ ਵੱਖਰੀ ਹੈ, ਦਾ ਹੱਥ ਨਹੀਂ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

*ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ*
*ਹਰਿ ਬਿਨੁ ਅਵਰੁ ਨ ਕੋਈ॥* *(ਪੰਨਾ ੯੨੨)*
*ਊਰਮ ਧੂਰਮ ਜੋਤਿ ਉਜਾਲਾ॥*
*ਤੀਨਿ ਭਵਣ ਮਹਿ ਗੁਰ ਗੋਪਾਲਾ॥*
*ਊਗਵਿਆ ਅਸਰੂਪੁ ਦਿਖਾਵੈ॥*

*ਕਰਿ ਕਿਰਪਾ ਅਪੁਨੈ ਘਰਿ ਆਵੈ॥*
*ਊਨਵਿ ਬਰਸੈ ਨੀਝਰ ਧਾਰਾ॥*
*ਊਤਮ ਸਬਦਿ ਸਵਾਰਣਹਾਰਾ॥*
*ਇਸੁ ਏਕੇ ਕਾ ਜਾਣੈ ਭੇਉ॥*
*ਆਪੇ ਕਰਤਾ ਆਪੇ ਦੇਉ॥੮॥* (ਪੰਨਾ ੯੩੦)

ਇਸ ਦ੍ਰਿਸ਼ਟੀਕੋਣ ਤੋਂ ਦੇਖਿਆਂ, ਇਸ ਗੱਲ ਦਾ ਯਕੀਨ ਜ਼ਰੂਰੀ ਹੋ ਜਾਂਦਾ ਹੈ ਕਿ ਜੀਵ ਨੂੰ ਦੁਖੀ ਨਹੀਂ ਹੋਣਾ ਚਾਹੀਦਾ। ਜ਼ਿੰਦਗੀ ਦੁੱਖ ਨਹੀਂ, ਦੁੱਖ ਇਨਸਾਨ ਦਾ ਅਸਲਾ ਨਹੀਂ, ਬਲਕਿ ਜੇਕਰ ਮਨੁੱਖ ਦੁਖੀ ਹੈ ਤਾਂ ਇਸ ਦਾ ਕੋਈ ਹੋਰ ਕਾਰਨ ਹੈ। ਗੁਰੂ ਸਾਹਿਬ ਵੀ ਇਹੋ ਹੀ ਚੀਜ਼ ਕਹਿੰਦੇ ਹਨ। ਸਿੱਖ ਧਰਮ ਤਾਂ ਉਸਰਿਆ ਹੀ ਇਸ 'ਤੇ ਹੈ ਕਿ ਜੀਵ ਆਤਮਾ ਦਾ ਧਰਮ ਸੁਖ ਹੈ। ਦੁੱਖ ਤਾਂ ਕੁਝ ਵੀ ਨਹੀਂ। ਇਸ ਤੋਂ ਉਪਰ ਜੀਵ ਦਾ ਧਰਮ ਅਨੰਦ ਹੈ ਪਰ ਅਨੰਦ ਦੇ ਅਨੁਭਵ ਤੋਂ ਪਹਿਲਾਂ ਦੁਖ ਦਾ ਨਾਸ਼ ਜ਼ਰੂਰੀ ਹੈ ਤੇ ਦੁੱਖ ਦਾ ਨਾਸ਼ ਸੁਖ ਹੈ। ਗੁਰੂ ਜੀ ਤਾਂ ਕਹਿੰਦੇ ਹਨ ਕਿ ਸੁਖ ਤਾਂ ਇਕ ਆਮ ਹਾਲਤ ਹੈ ਤੇ ਦੁੱਖ ਤਾਂ ਹੁੰਦਾ ਹੈ, ਜੇਕਰ 'ਉਹ' ਵਿਸਰ ਜਾਵੇ:

*ਦੁਖੁ ਤਦੇ ਜਾ ਵਿਸਰਿ ਜਾਵੈ॥ ਭੁਖ ਵਿਆਪੈ ਬਹੁ ਬਿਧਿ ਧਾਵੈ॥*
*ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ॥* (ਪੰਨਾ ੯੮)

ਇਸ ਪ੍ਰਮਾਣ ਤੋਂ ਸਿੱਧ ਹੈ ਕਿ ਦੁੱਖ ਤੇ ਭੁੱਖ ਤਦ ਹੀ ਵਾਪਰਦੇ ਹਨ ਜਦੋਂ ਉਹ ਪ੍ਰਭੂ ਭੁੱਲ ਜਾਂਦਾ ਹੈ। ਸੋ ਦੁੱਖ ਨਾਂ ਹੈ ਉਸ ਨੂੰ ਭੁੱਲੇ ਹੋਣ ਦੀ ਅਵਸਥਾ ਦਾ, ਜਿਸ ਦੇ ਚਿੰਨ੍ਹ ਹਨ: ਭੁੱਖ, ਅਸ਼ਾਂਤੀ, ਅਪੂਰਨਤਾ, ਅਤ੍ਰਿਪਤਤਾ, ਚਿੰਤਾ, ਦੁਰਤ, ਅਗਿਆਨ ਆਦਿ। ਜੇ ਇਹ ਚੀਜ਼ਾਂ ਨਾ ਹੋਣ ਤਦ ਦੁੱਖ ਵੀ ਨਾ ਹੋਵੇ।

ਇਸ ਲੇਖ ਵਿਚ ਵੀਚਾਰ ਦਾ ਦਾਇਰਾ ਵੀ ਇਥੋਂ ਤਕ ਹੀ ਸੀਮਤ ਹੈ ਕਿ ਸਿੱਖ ਧਰਮ ਅਨੁਸਾਰ ਦੁੱਖ ਕੀ ਤੇ ਕਿਉਂ ਹੈ? ਤੇ ਸਤਿਗੁਰੂ ਨੂੰ ਮਿਲਿਆਂ ਜੀਵ ਨਾਲ ਕੀ ਵਾਪਰਦਾ ਹੈ? ਹੁਣ ਤਕ ਇਹ ਤਾਂ ਅਸੀਂ ਅਨੁਭਵ ਕਰ ਹੀ ਲਿਆ ਹੈ ਕਿ ਦੁੱਖ ਜੀਵਨ ਦਾ ਸਦੀਵੀ ਅੰਗ ਨਹੀਂ। ਇਹ ਜੀਵਨ ਦੀ ਇਕ ਸਾਧਾਰਨ ਨਹੀਂ, ਬਲਕਿ ਅਸਾਧਾਰਨ ਅਵਸਥਾ ਹੈ, ਉਹ ਹੈ ਪ੍ਰਭੂ ਨੂੰ ਵਿਸਰੇ ਹੋਣ ਦੀ।

ਜੇ ਅਕਾਲ ਪੁਰਖ, ਵਿਸਰਿਆ ਨਾ ਹੋਵੇ ਤਾਂ, "ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ' 'ਸਚੇ ਕੀ ਕੋਠੜੀ' ਹੈ, ਨਹੀਂ ਤਾਂ 'ਦੁੱਖਾਂ ਦਾ ਘਰ', 'ਦੁਖ ਸਬਾਇਆ'।

ਹੁਣ ਇਸ ਸਰਬ-ਵਿਆਪੀ ਤੇ ਘਰ-ਘਰ ਵੜੇ ਦੁੱਖ ਨੂੰ ਦੂਰ ਕਿਵੇਂ ਕਰਨਾ ਹੈ? ਇਸ ਵਿਚ ਪੂਰਨ ਸਤਿਗੁਰੂ ਦਾ ਕੀ ਅਸਥਾਨ ਹੈ, ਇਹ ਅਸਾਂ ਵੇਖਣਾ ਹੈ। ਇਸ ਵਿਚਾਰ ਦੀ ਸਭ ਤੋਂ ਪਹਿਲੀ ਲੜੀ ਇਹ ਹੈ ਕਿ, ਕੀ ਸਤਿਗੁਰੂ ਤੋਂ ਬਿਨਾਂ ਹੋਰ ਵੀ ਕੋਈ ਮਨੁੱਖ ਨੂੰ ਆਪਣੀ ਸਾਧਾਰਨ ਸੁਖ ਦੀ ਹਾਲਤ ਵਿਚ ਲਿਆ ਸਕਦਾ ਹੈ? ਕੀ ਕੋਈ ਹੋਰ ਵੀ ਦੁੱਖ ਦੂਰ ਕਰ ਕੇ ਸੁਖ ਦਾ ਅਨੁਭਵ ਕਰਵਾ ਸਕਦਾ ਹੈ? ਇਸ ਦਾ ਅਰਥ ਹਾਂ ਵਿਚ ਹੈ; ਨੇਮ, ਬਰਤ, ਪੂਜਾ, ਅਰਚਾ, ਬੰਦਨ, ਤੀਰਥ-ਇਸ਼ਨਾਨ, ਯੋਗ, ਹੱਠ, ਸਰਬ, ਸੋਚ ਆਦਿ ਸਾਧਨ ਸ਼ਾਸਤਰਾਂ ਨੇ ਦੱਸੇ ਹਨ ਦੁੱਖ ਨਿਵਿਰਤੀ ਤੇ ਸੁਖ ਪ੍ਰਾਪਤੀ ਜਾਂ ਨਿਵਾਰਣ ਦੇ!

ਯੋਗ ਵਸ਼ਿਸ਼ਟ ਅਨੁਸਾਰ, ਦੁੱਖ ਦੇ ਭਵਸਾਗਰ ਨੂੰ ਪਾਰ ਕਰਨ ਦੇ ਚਾਰ ਰਾਹ ਹਨ – ੧) ਚੁੱਪ; ੨) ਸਬਰ, ਸੰਤੋਖ; ੩) ਚੰਗੀ ਸੰਗਤ; ੪) ਸੋਚ। ਇਨ੍ਹਾਂ ਚਾਰ ਸਾਧਨਾਂ ਦਾ ਆਪਸ ਵਿਚ ਇੰਨਾ ਗੂੜ੍ਹਾ ਸਬੰਧ ਹੈ ਕਿ ਇਕ ਅਵਸਥਾ ਦੀ ਪ੍ਰਾਪਤੀ ਨਾਲ ਦੂਸਰੀਆਂ ਆਪਣੇ ਆਪ ਆ

ਜਾਣਗੀਆਂ। ਇਨ੍ਹਾਂ ਸਾਧਨਾਂ ਵਿਚ ਦੋ ਬਾਰੇ ਤਾਂ ਅਸੀਂ ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਪੜ੍ਹਦੇ ਹਾਂ! ਸੋਚ ਬਾਰੇ:

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥* (ਪੰਨਾ ੧)

*ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ॥* (ਪੰਨਾ ੪੯੫)

ਇਸ ਰਸਤੇ ਨੂੰ ਤਾਂ ਆਰੰਭ ਵਿਚ ਹੀ ਸਤਿਗੁਰੂ ਜੀ ਅਪੂਰਨ ਦੱਸ ਦਿੰਦੇ ਹਨ। ਇਸ ਨਾਲ ਸਾਧਾਰਨ ਅਵਸਥਾ ਜੋ ਪ੍ਰਭੂ ਨਾਲ ਮੇਲਦੀ ਤੇ ਆਪੇ ਨੂੰ ਉਸ ਨਾਲ ਅਭੇਦ ਸਮਝਣ ਦੀ ਪ੍ਰਾਪਤ ਨਹੀਂ ਹੁੰਦੀ ਤੇ ਦੁੱਖ ਦਾ ਕੋਟ ਵੀ ਨਹੀਂ ਟੁੱਟਦਾ। ਇਸ ਤੋਂ ਅਗਲੀ ਤੁੱਕ ਵਿਚ ਗੁਰੂ ਜੀ ਵਸ਼ਿਸ਼ਟ ਦੇ ਦੂਸਰੇ ਮਾਰਗ ਵੱਲ ਆਉਂਦੇ ਹਨ ਤੇ ਉਹ ਹੈ, ਚੁੱਪ:

*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥* (ਪੰਨਾ ੧)

ਅਗਲੀ ਤੁਕ ਵਿਚ ਸਬਰ ਬਾਰੇ ਵੀ ਇਸ਼ਾਰਾ ਅੰਦਰੂਨੀ ਤੌਰ 'ਤੇ ਆ ਜਾਂਦਾ ਹੈ ਕਿਉਂਕਿ ਦਾ ਅਰਥ ਹੈ ਭੁੱਖ ਦੀ ਅਣਹੋਂਦ, ਭੁੱਖ ਦਾ ਮਿੱਟ ਜਾਣਾ ਤੇ ਜਦ ਤਕ ਇਹ ਨਹੀਂ ਮਿਟਦੀ, ਭਾਵ ਸਬਰ ਦੀ ਪ੍ਰਾਪਤੀ ਨਹੀਂ ਹੁੰਦੀ:

*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥*

*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥* (ਪੰਨਾ ੧)

ਸਬਰ ਦੇ ਨਾਲ ਸਿਆਣਿਆਂ ਦੀ ਸੰਗਤ ਬਾਰੇ ਵੀ ਵਿਚ ਹੀ ਇਸ਼ਾਰਾ ਆ ਗਿਆ ਹੈ ਪਰ ਇਸ ਤਰ੍ਹਾਂ ਹੋਰ ਵਿਸਥਾਰ ਵਿਚ ਗੁਰੂ ਜੀ ਲੈਂਦੇ ਹਨ, ਮਨੁੱਖ ਭਾਵੇਂ ਕਿੰਨਾ ਵੀ ਸਿਆਣਾ ਹੋਵੇ, ਸੋਚਵਾਨ, ਤਾਰ ਵਾਲਾ ਤੇ ਸਬਰ ਵਾਲਾ ਹੋਵੇ, ਉਹ ਦੁੱਖ ਨੂੰ ਦੂਰ ਨਹੀਂ ਕਰ ਸਕੇਗਾ ਕਿਉਂਕਿ ਉਹ ਆਪ ਵੀ ਦੁੱਖ ਤੋਂ ਰਹਿਤ ਨਹੀਂ ਹੋਵੇਗਾ! ਗੁਰੂ ਸਾਹਿਬ ਫ਼ੁਰਮਾਉਂਦੇ ਹਨ:

*ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ॥*

*ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ॥* (ਪੰਨਾ ੪੯੭)

ਇਨ੍ਹਾਂ ਦੱਸੇ ਰਾਹਾਂ ਤੋਂ ਬਿਨਾਂ ਪੱਛਮ ਦੇ ਕਿਤਾਬੀ ਧਰਮ ਵਿਚ ਕਹਿੰਦੇ ਹਨ ਕਿ ਦੁੱਖ ਤਾਂ ਦੂਰ ਹੋ ਸਕਦੇ ਹਨ, ਜੇਕਰ ਮਨੁੱਖ ਅਹਿਲੇ-ਕਿਤਾਬ ਬਣ ਜਾਵੇ। ਕਿਤਾਬ ਵਿਚ ਤੇ ਉਸ ਨੂੰ ਲਿਆਉਣ ਵਾਲੇ ਪੈਗ਼ੰਬਰ ਵਿਚ ਯਕੀਨ ਲਿਆਵੇ। ਮੁਹੰਮਦ ਸਾਹਿਬ ਨੇ ਕਾਅਬੇ ਵਿਚ ਦੁੱਖ ਸਮੇਟ ਦਿੱਤੇ ਤੇ ਜੋ ਵੀ ਉਨ੍ਹਾਂ ਵਿਚ ਯਕੀਨ ਲਿਆਵੇਗਾ ਉਸ ਦੇ ਉਹ ਦੁੱਖ ਦੂਰ ਕਰਨਗੇ। ਇਸੇ ਤਰ੍ਹਾਂ ਈਸਾ ਦੇ ਪੈਰੋਕਾਰ ਕਹਿੰਦੇ ਹਨ ਕਿ ਈਸਾ ਨੇ ਸਲੀਬ 'ਤੇ ਚੜ੍ਹ ਕੇ ਦੁਨੀਆਂ ਦੇ ਦੁੱਖ ਦੂਰ ਕੀਤੇ। ਮੁਹੰਮਦ ਜੀ, ਈਸਾ ਜੀ ਤੇ ਹੋਰ ਪੱਛਮੀ ਪੈਗ਼ੰਬਰ ਵੀ ਬੜੇ ਮਹਾਂਪੁਰਸ਼ ਸਨ, ਪ੍ਰਭੂ ਦੇ ਭਗਤ ਸਨ, ਜਿਨ੍ਹਾਂ ਦੁਨੀਆਂ ਵਿਚ ਧਰਮ ਫੈਲਾਇਆ ਤੇ ਅਧਰਮ ਨੂੰ ਨਾਸ਼ ਕਰਨ ਦੀ ਕੋਸ਼ਿਸ਼ ਕੀਤੀ ਪਰ ਕੇਵਲ ਉਨ੍ਹਾਂ ਨੂੰ ਜਾਂ ਕਿਤਾਬ ਨੂੰ ਭਾਵੇਂ ਉਹ ਕੁਰਾਨ ਹੋਵੇ ਤੇ ਭਾਵੇਂ ਬਾਈਬਲ, ਮੰਨ ਲੈਣ ਨਾਲ ਤਾਂ ਕੋਈ ਫਰਕ ਨਹੀਂ ਪੈਂਦਾ। ਉਹ ਤਾਂ ਆਪਸ ਵਿਚ ਵੀ ਲੜਦੇ ਝਗੜਦੇ ਹਨ ਅਤੇ ਦਾਅਵੇ ਕਰਦੇ ਹਨ ਕਿ ਅਸਲੀ ਰਸਤਾ ਕੇਵਲ ਉਨ੍ਹਾਂ ਕੋਲ ਹੈ ਤੇ ਹੈ ਵੀ ਇਕੋ ਹੀ ਜਿਹੜਾ ਉਨ੍ਹਾਂ ਦੱਸਣਾ ਹੈ ਪਰ ਉਹ 'ਜਿਤ ਦੁਆਰੈ' ਚਾਹੇ 'ਉਬਾਰ' ਸਕਦਾ ਹੈ। ਉਹ ਮਜਨੂੰ ਨੂੰ ਲੈਲਾ ਵਿਚ ਪੈਗ਼ੰਬਰ ਦਿਖਾਉਂਦਾ ਹੈ, ਗਨਕਾ ਨੂੰ ਤੋਤੇ ਰਾਹੀਂ ਈਸ਼ਵਰ, ਰਾਂਝੇ ਨੂੰ ਹੀਰ ਵਿਚ ਵਲੀ ਤੇ ਬੁੱਲ੍ਹੇ ਨੂੰ ਪਨੀਰੀ ਪੁੱਟਣ-ਲਾਉਣ ਵਿਚ ਹੀ ਪ੍ਰਮਾਰਥ ਦਾ ਮਾਰਗ ਪਿਆ ਦੱਸਦਾ ਹੈ।

ਇਸ ਬਹਿਸ ਤੇ ਭਰਮ ਵਿਚੋਂ ਕੱਢਿਆ ਹੈ ਤਾਂ ਸਿੱਖ ਧਰਮ ਨੇ ਕਿਉਂਕਿ ਇਸ ਨੇ ਧਰਮ ਦੀਆਂ ਹੱਦਾਂ ਚੌੜੀਆਂ ਕੀਤੀਆਂ, ਏਨੀਆਂ ਚੌੜੀਆਂ ਕਿ ਮਨੁੱਖ ਨੂੰ ਪੂਰਨ ਆਜ਼ਾਦੀ ਦਿੱਤੀ ਗ੍ਰਿਹਸਥ ਵਿਚ ਵਿਚਰਨ ਦੀ; ਹੱਸਣ, ਖੇਡਣ, ਪਹਿਨਣ ਖਾਣ ਦੀ ਤੇ ਇਸੇ ਵਿਚੋਂ ਸੁਖ ਤੇ ਮੁਕਤੀ ਦਾ ਰਾਹ ਵੀ ਦਿਖਾਇਆ। ਦੁੱਖ ਨਵਿਰਤੀ ਲਈ ਸਿੱਖ ਧਰਮ ਕੀ ਕਹਿੰਦਾ ਤੇ ਇਸ ਵਿਚ ਸਤਿਗੁਰੂ ਦਾ ਕੀ ਸਥਾਨ ਹੈ?

ਆਓ! ਜ਼ਰਾ ਜੋਗ, ਅਭਿਆਸ ਤੇ ਪੁੰਨ ਦਾਨ ਦੇ ਰਾਹਾਂ ਬਾਰੇ ਵੀ ਭੁਲੇਖੇ ਦੂਰ ਕਰ ਲਈਏ। ਸੁਖਮਨੀ ਸਾਹਿਬ ਵਿਚ ਪੰਚਮ ਪਿਤਾ ਨੇ ਫ਼ੁਰਮਾਇਆ ਹੈ ਕਿ:

*ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥*
*ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥*
*ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥*
*ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥* *(ਪੰਨਾ ੨੬੫)*

ਇਹ ਸਭ ਕਿਸੇ ਕੰਮ ਨਹੀਂ। ਸੱਚੇ ਸਤਿਗੁਰੂ ਦੀ ਸ਼ਰਨ ਬਿਨਾਂ, ਰਾਮ ਨਾਮ ਦੀ ਸਹੀ ਵਿਚਾਰ ਬਿਨਾਂ, ਸਭ ਸ਼ਾਸਤਰ, ਗਿਆਨ, ਅਧਿਐਨ, ਸੋਚ ਤੇ ਕਰਮ ਨਿਸ਼ਫਲ ਹਨ। ਉਨ੍ਹਾਂ ਰਾਹੀਂ ਜੀਵਨ ਦੇ ਅਸਲੀ ਤਾਤਪਰਯ ਦੀ ਸੋਝੀ ਨਹੀਂ ਆ ਸਕਦੀ। ਗੁਰੂ ਅਰਜਨ ਸਾਹਿਬ ਫ਼ਰਮਾਉਂਦੇ ਹਨ:

*ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ॥* *(ਪੰਨਾ ੪੯੫)*

ਸਪੱਸ਼ਟ ਹੈ ਕਿ ਇਸ ਦੁੱਖ ਨਵਿਰਤੀ ਦਾ ਇਕੋ ਉਪਾਅ ਹੈ ਤੇ ਉਹ ਹੈ ਪੂਰਨ ਸਤਿਗੁਰੂ ਦਾ ਮਿਲਾਪ, ਦਰਸ਼ਨ ਤੇ ਮਿਹਰ। ਹੁਣ ਗੁਰਬਾਣੀ ਦੇ ਹੋਰ ਵਿਚਾਰਾਂ ਦੁਆਰਾ ਦੇਖਣਾ ਹੈ ਕਿ ਸਤਿਗੁਰੂ ਦੁੱਖ ਦੇ ਵੱਖਰੇ-ਵੱਖਰੇ ਚਿੰਨ੍ਹਾਂ ਨੂੰ ਕਿਸ ਤਰ੍ਹਾਂ ਖ਼ਤਮ ਕਰਦੇ ਹਨ।

ਸਤਿਗੁਰੂ ਦਾ ਇਕ ਨਿਰਮਲ ਬਚਨ ਹੀ ਜਮ ਦਾ ਤੇ ਜਮ ਦੇ ਲੇਖੇ ਦਾ ਹਿਸਾਬ 'ਬਿਬੇਕ' ਕਰ ਦਿੰਦਾ ਹੈ। ਸਭ ਲੇਖੇ ਮੁੱਕ ਜਾਂਦੇ ਹਨ, ਕਰਮਾਂ ਤੇ ਜਨਮਾਂ ਦੀ ਮੈਲ ਲੱਥ ਜਾਂਦੀ ਹੈ, ਇਕੋ 'ਵਾਕ' ਨਾਲ ਸਭ ਦੁੱਖ ਦੂਰ ਹੋ ਜਾਂਦੇ ਹਨ।

ਮਨੁੱਖ ਨੂੰ ਇਕ ਗੁਪਤ ਰੋਗ ਹੈ ਚਿੰਤਾ, ਜਿਸ ਤੋਂ ਮਾਨਵ ਦਾ ਮਨ ਕਦੀ ਛੁਟਕਾਰਾ ਨਹੀਂ ਪਾਉਂਦਾ। ਇਹ ਰੋਗ ਵੀ ਹਰੀ ਨਾਮ ਨਾਲ ਤੇ ਸਤਿਗੁਰੂ ਦੀ ਕਿਰਪਾ ਨਾਲ ਦੂਰ ਹੋ ਜਾਂਦਾ ਹੈ:

*ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ ਧੋਖਾ॥*
*ਹਰਿ ਧਨ ਤੇ ਮੈ ਨਵ ਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ॥* *(ਪੰਨਾ ੪੯੬)*

ਇੰਜ ਹੀ ਅਤ੍ਰਿਪਤਾ ਤੇ ਅਪੂਰਨਤਾ ਮਿੱਟ ਜਾਂਦੀ ਹੈ:

*ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ॥*
*ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ॥* *(ਪੰਨਾ ੯੧)*

ਭੁੱਖ ਤੇ ਪਿਆਸ ਦੂਰ ਹੁੰਦੀ ਹੈ:

*ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾ ਕੇ ਅੰਤ ਨ ਪਰਹਿ ਸੁਮਾਰ॥*
*ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ॥* *(ਪੰਨਾ ੫੦੩)*
*ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ॥* *(ਪੰਨਾ ੫੦੪)*

ਵਾਹ ਵਾਹ! ਜੈਸੀ ਵੀ ਭੁੱਖ ਹੋਵੇ ਸਤਿਗੁਰੂ ਤੈਸਾ ਹੀ ਆਹਾਰ ਦਿੰਦਾ ਹੈ ਤੇ ਜੈਸੀ ਵੀ ਪਿਆਸ ਹੋਵੇ ਤੈਸਾ ਹੀ ਜਲ। ਭੁੱਖ ਤੇ ਪਿਆਸ ਦਾ ਕੀ ਮਤਲਬ? ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ

ਹੁਣ ਗੁਰਬਾਣੀ, ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਕਲਿਯੁਗ ਵਿਚ ਸਭ ਭੁੱਖ ਤੇ ਪਿਆਸ ਨੂੰ ਦੂਰ ਕਰਦੇ ਹਨ ਭਾਵੇਂ ਉਹ ਕੌਡੇ ਦੀ ਹੋਵੇ ਤੇ ਭਾਵੇਂ ਸੱਜਣ ਠੱਗ ਦੀ; ਭਾਵੇਂ ਕਿਰਤੀ ਲਾਲੋ ਦੀ ਤੇ ਭਾਵੇਂ ਮਲਿਕ ਭਾਗੋ ਦੀ, ਭਾਵੇਂ ਸੇਵਕ ਭਾਈ ਮਰਦਾਨੇ ਦੀ ਤੇ ਭਾਵੇਂ ਆਸਾਮ ਦੀਆਂ ਜਾਦੂਗਰਨੀਆਂ ਦੀ।

ਫਿਰ ਅਗਿਆਨ ਦਾ ਨਾਸ ਹੋ ਜਾਂਦਾ ਹੈ। ਅਗਿਆਨ ਵੀ ਦੁੱਖ ਦਾ ਚਿੰਨ੍ਹ ਹੈ। ਸ਼ਾਸਤਰਾਂ ਅਨੁਸਾਰ ਤਾਂ ਦੁੱਖ ਦਾ ਮੂਲ ਕਾਰਣ ਹੀ ਅਗਿਆਨ ਹੈ। ਇਸੇ ਲਈ ਨਿਰਵਾਣ ਜਾਂ ਮੁਕਤੀ ਲਈ ਤਿੰਨ ਮਾਰਗ ਸ਼ਾਸਤਰ ਦੱਸਦੇ ਹਨ: (੧) ਕਰਮ ਮਾਰਗ, (੨) ਭਗਤੀ ਮਾਰਗ। (੩) ਗਿਆਨ ਮਾਰਗ। ਸਿੱਖ ਧਰਮ ਦੇ ਮੁਤਾਬਿਕ ਦੁਖਾਂ ਦਾ ਕਾਰਨ ਨਿਰਾ ਅਗਿਆਨ ਹੀ ਨਹੀਂ। ਅਗਿਆਨ ਕਾਰਨ ਵੀ ਹੈ ਤੇ ਦੁੱਖ ਦਾ ਸੂਚਕ ਵੀ। ਦੁੱਖ ਦਾ ਅਸਲੀ ਕਾਰਨ ਤਾਂ ਵਾਹਿਗੁਰੂ ਨੂੰ ਵਿਸਾਰਨਾ ਹੈ; ਵਾਹਿਗੁਰੂ ਵਿਸਾਰਨ ਨਾਲ ਦੁੱਖ ਵੀ ਉਪਜਦਾ ਹੈ ਤੇ ਅਗਿਆਨ ਵੀ। ਅਗਿਆਨ ਵੀ ਸਤਿਗੁਰੂ ਦੇ ਮਿਲਣ ਨਾਲ ਨਾਸ਼ ਹੋ ਜਾਂਦਾ ਹੈ ਤੇ ਗੁਰਸਿੱਖ ਪੂਰਨ ਚਾਨਣ ਵਿਚ ਆ ਕੇ 'ਜਾਗਤ ਜੋਤਿ' ਨੂੰ ਅਨੁਭਵ ਕਰਨ ਦੇ ਕਾਬਲ ਹੋ ਜਾਂਦਾ ਹੈ। ਸ੍ਰੀ ਗੁਰੂ ਅਰਜਨ ਸਾਹਿਬ ਫ਼ੁਰਮਾਉਂਦੇ ਹਨ:

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥* (ਪੰਨਾ ੨੯੩)

ਇਸੇ ਤਰ੍ਹਾਂ ਬਹੁਤ ਸਾਰੇ ਮਹਾਂਵਾਕ ਦੁੱਖ ਦੀਆਂ ਦੂਸਰੀਆਂ ਨਿਸ਼ਾਨੀਆਂ ਨਾਲ ਸਬੰਧਤ ਵੀ ਮਿਲ ਜਾਂਦੇ ਹਨ। ਦੁੱਖ ਤਾਂ ਕੀ, ਇਸ ਦੇ ਨਾਲ ਉਪਜਦੇ ਹੋਰ ਪਾਪ ਵੀ ਨਾਸ ਹੋ ਜਾਂਦੇ ਹਨ:

*ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ॥*
*ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ॥* (ਪੰਨਾ ੨੫੮)
*ਦਰਦ ਨਿਵਾਰਹਿ ਜਾ ਕੇ ਆਪੇ॥*
*ਨਾਨਕ ਤੇ ਤੇ ਗੁਰਮੁਖਿ ਧ੍ਰਾਪੇ॥* (ਪੰਨਾ ੨੭੮)
*ਖੇਦੁ ਨ ਦੂਖੁ ਨ ਡਾਨੁ ਤਿਹ ਜਾ ਕਉ ਨਦਰਿ ਕਰੀ॥*
*ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ॥* (ਪੰਨਾ ੨੫੩)

ਪਰਗਟ ਹੈ ਕਿ ਦੁੱਖ ਦੂਰ ਹੋ ਜਾਂਦੇ ਹਨ ਸਤਿਗੁਰੂ ਨੂੰ ਮਿਲਿਆਂ, ਸਤਿਗੁਰੂ ਦੀ ਮਿਹਰ ਹੋਇਆਂ ਅਤੇ ਸਤਿਗੁਰੂ ਦੀ ਕਿਰਪਾ ਨਾਲ। ਇਸ ਦੁੱਖ ਨਾਸਣ ਦੀ ਅਵਸਥਾ ਦਾ ਮਤਲਬ ਹੈ:

(੧) ਸਭ ਕਿਲਵਿਖਾਂ ਦਾ ਕਟਿਆ ਜਾਣਾ। (੨) ਨੈਣਾਂ ਨੂੰ ਗਿਆਨ ਦਾ ਸੁਰਮਾ ਮਿਲਣਾ। (੩) ਮਨ ਵਿਚ ਕੇਵਲ ਜਿਉਂਦੇ ਰਹਿਣ ਨਾਲੋਂ ਤੇ ਜੜ੍ਹ ਵਸਤੂਆਂ ਨਾਲੋਂ ਮੋਹ ਦਾ ਟੁੱਟ ਜਾਣਾ। (੪) ਆਪਣੇ ਅੰਦਰਲੇ ਦਾ ਸ਼ਬਦ ਨਾਲ ਪ੍ਰਜਵਲਤ ਹੋ ਜਾਣਾ। (੫) ਮਨੁੱਖ ਦਾ ਆਪਣੀ ਸਾਧਾਰਣ ਅਵਸਥਾ ਜਾਂ ਹਾਲਤ ਵਿਚ ਆ ਜਾਣਾ ਤੇ ਜਦ ਇਹ ਸਭ ਚੀਜ਼ਾਂ ਸਤਿਗੁਰੂ ਦੀ ਮਿਹਰ ਨਾਲ ਆ ਜਾਂਦੀਆਂ ਹਨ ਤਾਂ ਅਵਸਥਾ ਕੇਵਲ ਦੁੱਖ ਨਵਿਰਤੀ ਦੀ ਨਹੀਂ ਰਹਿੰਦੀ। ਕੇਵਲ ਇਹੋ ਹੀ ਮਹਿਸੂਸ ਨਹੀਂ ਹੁੰਦਾ ਕਿ ਦੁੱਖ ਨਹੀਂ, ਭਾਵੇਂ ਸਾਰਾ ਸੰਸਾਰ ਦੁਖੀ ਹੋਵੇ। ਫਿਰ ਤਾਂ ਦੁਨੀਆਂ 'ਭੂਮਿ ਰੰਗਾਵਲੀ' ਲਗਦੀ ਹੈ; ਜੀਵਨ ਸੋਹਣਾ ਤੇ ਅਰਥ ਭਰਪੂਰ ਹੋ ਜਾਂਦਾ ਹੈ ਤਾਂ ਫਿਰ ਜ਼ਿੰਦਗੀ ਆਦਮ ਨੂੰ ਦਿੱਤੀ ਸਜ਼ਾ ਨਹੀਂ ਰਹਿੰਦੀ, ਸਗੋਂ ਵਾਹਿਗੁਰੂ ਪ੍ਰਾਪਤੀ ਦਾ ਸਾਧਨ ਦਿੱਸਦੀ ਹੈ ਤੇ ਜੀਵ ਆਪਣੇ ਆਪ ਵਿਚ ਆ ਕੇ ਪੁਕਾਰ ਉੱਠਦਾ ਹੈ:

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥* (ਪੰਨਾ ੯੧੭)



(੬/੧੯੯੩)

# ਫ਼ਕੀਰੀ

'ਫ਼ੱਕਰ' ਨਾਉਂ ਹੈ ਕਿਸੇ ਦਿੱਖ ਤੇ ਅਦਿੱਖ ਪਿਆਰ ਵਿਚ ਮਰਨਾ, ਫਨਾਹ ਹੋਣਾ, ਤਬਾਹ ਹੋਣਾ। ਇਹ ਫ਼ਨਾਹੀ, ਤਬਾਹੀ ਸਰੀਰਿਕ ਨਹੀਂ, ਇਹ ਨਿਰੋਲ ਤੇ ਕੇਵਲ ਆਤਮਿਕ ਹੈ। ਆਪੇ ਥੀਂ ਬਾਹਰ ਧੁਰ ਅੰਦਰੋਂ ਪਿਆਰ ਕੇਂਦਰ ਨਾਲ ਜੁੜ ਜਾਣਾ ਅਤੇ ਫਿਰ ਜਿੱਧਰ ਕੇਂਦਰ ਆਪਣੀ ਬਾਹਰ ਵੱਲ ਗਤੀ ਰਾਹੀਂ ਘੱਲੇ, ਚਲੇ ਜਾਣਾ ਅਤੇ ਜਿੱਧਰ ਅੰਦਰੀਵੀ ਗਤੀ ਨਾਲ ਖਿੱਚੇ ਆਪਾ ਤਿਆਗ ਕੇ ਸ਼ੁੱਧੀ ਵਿਚ ਰਸ ਗੜੂੰਦ ਹੋ ਆਪਾ ਵਿਸਾਰ ਅੰਦਰੀਵੀ ਗਤੀ ਦੀ ਖਿੱਚ ਨਾਲ ਚਲੇ ਆਉਣਾ। ਸਾਰਾ ਬ੍ਰਹਿਮੰਡ ਹੋਣਾ। ਧਰਤ ਆਕਾਸ਼, ਕੀ ਦ੍ਰਿਸ਼ਟਮਾਨ ਤੇ ਕੀ ਅਦ੍ਰਿਸ਼ਟ, ਸਭ ਆਪੇ ਵਿਚ ਅਤੇ ਆਪੇ ਥੀਂ ਬਾਹਰ ਦਿੱਸਣਾ। 'ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ' ਦੀ ਆਤਮਿਕ, ਰਸ ਭਰਪੂਰ, ਗੜੂੰਦ, ਸਫ਼ੁਰ-ਅਫ਼ੁਰ ਹਾਲਤ ਦਾ ਵਰਤ ਜਾਣਾ। ਫਿਰ ਬੇਪਰਵਾਹ, ਬੇ-ਖ਼ੌਫ਼, ਮਸਤ-ਅਲਮਸਤ, ਅਬੋਲ, ਬੋਲ, ਚੱਲ-ਅਚੱਲ, ਰੋਸ਼ਨ, ਹਨੇਰਾ ਹੋ ਵਿਚਰਨਾ। ਇਹ ਹੈ ਫ਼ਕੀਰੀ ਅਤੇ ਇਸ ਅਵਸਥਾ ਨੂੰ ਪਾਉਣਾ ਹੈ ਫ਼ੱਕਰ ਹੋ ਜਾਣਾ।

ਨਾਮ ਧਰਾ ਕੇ ਕੋਈ ਫ਼ਕੀਰ ਨਹੀਂ ਹੋ ਜਾਂਦਾ। ਲਿਬਾਸ ਪਾ ਕੇ ਭਲਾ ਕੋਈ ਫ਼ਕੀਰ ਬਣ ਜਾਂਦਾ ਹੈ? 'ਫ਼ਕੀਰੀ ਨਾਮ ਹੈ ਅੰਦਰਲੀ ਅਵਸਥਾ ਦਾ।' ਸ੍ਰੀ ਗੁਰੂ ਨਾਨਕ ਸਾਹਿਬ ਨੇ ਇਸ ਕਿਸਮ ਦੀ ਫ਼ਕੀਰੀ ਦਾ ਨਿਰੂਪਣ ਕੀਤਾ ਹੈ। ਇਲਾਹੀ ਬਾਣੀ ਅੰਦਰ ਉਨ੍ਹਾਂ ਦਾ ਗੁਰਮੁਖ ਹੀ ਨਹੀਂ, ਉਹ ਕਿਸੇ ਅਰਸ਼-ਫਰਸ਼ ਦੇ ਰੂਹਾਨੀ ਪਿਆਰ ਵਿਚ ਮੋਇਆ, ਅਬੋਲ, ਹੁਕਮੀ ਬੰਦਾ ਹੈ। ਜਦੋਂ ਕੋਈ ਮਰਦਾ ਹੈ, ਇਸ ਪਿਆਰ ਵਿਚ, ਫਿਰ ਬੋਲ ਨਹੀਂ ਹੁੰਦਾ, ਫਿਰ ਹੱਲ ਨਹੀਂ ਹੁੰਦਾ, ਫਿਰ ਚੱਲ ਨਹੀਂ ਹੁੰਦਾ। ਫਿਰ ਤਾਂ ਬਸ ਇਕ ਅਜੀਬ ਤੇ ਅਦਭੁੱਤ ਚੁੱਪ ਛਾ ਜਾਂਦੀ ਹੈ। ਸਰੀਰ ਸਰੀਰ ਨਹੀਂ ਭਾਸਦਾ, ਦੁਨੀਆਂ ਦੁਨੀਆਂ ਨਹੀਂ ਜਾਪਦੀ ਤੇ ਆਲੇ-ਦੁਆਲੇ ਦੀ ਕੋਈ ਸੋਝੀ ਨਹੀਂ ਹੁੰਦੀ। ਇਹ ਦੁਨਿਆਵੀ ਵਸਤਾਂ ਤਾਂ ਇਕ ਫੁਰਨਾ ਇਕ ਬਿੰਬ ਭਾਸਦੇ ਹਨ ਉਸ ਰੱਬੀ-ਪਿਆਰ ਵਿਚ ਮੋਏ ਫ਼ਕੀਰ ਲਈ। ਇਹ ਹੈ ਫ਼ਕੀਰ ਸ੍ਰੀ ਗੁਰੂ ਨਾਨਕ ਪਾਤਸ਼ਾਹ ਦਾ। ਗੁਰੂ ਦਾ ਸਿੱਖ ਹੋਣਾ ਅੱਛਾ ਹੈ। ਇਹ ਦਰਗਾਹੀ ਬਖਸ਼ਿਸ਼ ਹੈ, ਇਹ ਮਿਹਰ ਹੈ ਪਰ ਨਿਰਾ ਸਰੀਰ ਨੂੰ ਜੱਫਾ ਮਾਰ ਕੇ ਕਹਿਣਾ ਜੀ ਮੈਂ ਸਿੱਖ ਹੋਇਆ ਗੁਰੂ ਦਾ।

ਆਪੇ ਦੀ ਸੋਝੀ ਨਹੀਂ, ਉਸ ਪਿਆਰ ਵਿਚ ਮੋਇਆ ਨਹੀਂ, ਸਰੀਰ ਵਿਚ ਮੋਇਆ ਨਹੀਂ। ਮਨ ਮੰਦਰ ਦਾ ਦਰ ਉਸ ਅਸਲ, ਅਜਲ ਦੇ ਪਿਆਰ ਦੇ ਫ਼ਜ਼ਲ ਲਈ ਖੁੱਲ੍ਹਾ ਨਹੀਂ ਛੱਡਿਆ, ਦਰਵਾਜ਼ੇ ਬੰਦ ਤੇ ਫਿਰ ਪੰਜੇ ਇੰਦਰੇ ਤੋੜ ਦਿੱਤੇ, ਭੰਨ ਦਿੱਤੇ ਤੇ ਗਿਲਾ ਕਰਨ ਲੱਗਾ ਬਈ ਰੱਬ ਮਿਲਣਾ ਮੁਸ਼ਕਲ ਹੈ। ਇਹ ਤਾਂ ਜ਼ਹਾਲਤ ਹੈ, ਅੰਧੇਰੇ ਦਾ ਭਟਕਣ ਹੈ ਤੇ ਇਹ ਸਰੀਰ ਤਾਂ ਮੰਦਰ ਹੈ। ਇਸ ਲਈ ਲਿਪਣਾ, ਪੋਚਣਾ ਤੇ ਫਿਰ ਦਰਵਾਜ਼ੇ ਖੋਲ੍ਹ ਕੇ ਪਿਆਰ ਦੀ ਧੂਫ ਜਗਾਉਣੀ ਤੇ ਖੜੋਣਾ

ਕਿਸੇ ਪਿਆਰੇ ਦੀ ਉਡੀਕ ਵਿਚ ਬਰੂਹਾਂ 'ਤੇ ਕਿ ਰਸ ਭਿੱਜਾ ਪਿਆਰਾ ਆ ਬੈਠੇ ਮੇਰੇ ਮਨ ਮੰਦਰ ਵਿਚ, ਇਹ ਹੈ ਅਸਲੀ ਤੇ ਸੱਚੀ ਭਗਤੀ।

ਕੁਝ ਅਕਲ ਦੇ ਮਾਰਿਆਂ ਨੇ ਇਸ ਸਾਜ਼ ਨੂੰ ਖਿੱਚਣ, ਕੱਸਣ, ਤੋੜਨ, ਬੇਰੂਪ, ਬੇਢੰਗਾ, ਕੁਰੂਪ ਤੇ ਕੋਝਾ, ਬਦਸੂਰਤ ਤੇ ਬਦਰੂਪ ਕਰਨ ਦੀ ਸੋਚੀ ਤੇ ਫਿਰ ਰੱਬ ਤੇ ਰੱਬਾਨੀਅਤ ਤੇ ਰੂਹਾਨੀਅਤ, ਉਹ ਦਿਵਯ ਰੌਸ਼ਨੀ ਉਹ ਅਰਸ਼ ਦਾ ਨੂਰ ਕਿਵੇਂ ਤੇ ਕਿੱਥੇ ਆ ਸਕਦਾ ਸੀ। ਗੁਰੂ ਮਹਾਰਾਜ ਨੇ ਇਸ ਸਰੀਰ ਨੂੰ ਪਾਲਣ-ਪੋਸਣ, ਬੇਲਾਗ, ਬੇਦਾਗ, ਸੁੰਦਰ ਤੇ ਸੁਡੌਲ ਰੱਖਣ ਤੇ ਪਰਉਪਕਾਰ ਹਿੱਤ ਵਰਤਣ ਲਈ ਇਸ਼ਾਰੇ ਕੀਤੇ ਹਨ ਆਪਣੀ ਦਰਗਾਹੀ ਬਾਣੀ ਵਿਚ। ਜਿਨ੍ਹਾਂ ਅੰਦਰ ਜੋਸ਼ ਨਹੀਂ, ਜਿਨ੍ਹਾਂ ਨੇ ਇਸ ਦਾ ਮਜ਼ਾ ਨਹੀਂ ਚੱਖਿਆ, ਉਨ੍ਹਾਂ ਦਰਗਾਹੋਂ ਮਾਰਿਆਂ ਫਿਟਕਾਰਿਆਂ ਨੂੰ ਉਸ ਤੇਜ ਜਲਾਲ ਦੇ ਕਮਾਲ ਤੇ ਅਦਭੁੱਤਤਾ ਦਾ ਕੀ ਇਲਮ ਹੈ? ਉਹ ਇਸ ਦੇ ਰਸ ਤੇ ਸ਼ਕਤੀ ਨੂੰ ਕੀ ਜਾਣਨ? ਕਾਮ ਦਾ ਰਸ ਹਿਜੜਿਆਂ ਨੂੰ ਕੀ ਪਤਾ ਹੈ? ਉਹ ਇਸ ਦੇ ਅਗੰਮੀ ਰੂਹ ਤਰਜਾਨ ਦੀ ਥਰਥਰਾਹਟ ਤੋਂ ਅਣਜਾਣ ਹਨ।

ਗੁਰੂ ਦਾ ਸਿੱਖ ਫ਼ਕੀਰ ਹੈ। ਇਹ ਤਾਂ ਮੋਇਆ ਹੈ, ਬੇਜਾਨ, ਬੇਜ਼ਬਾਨ, ਨਿਢਾਲ ਹੈ, ਕਿਸ ਰਸ ਵਿਚ? ਇਹ ਤਾਂ ਉਸ ਰਸ ਨਾਲ ਭਰਿਆ ਹੋਇਆ, ਉਸ ਨੂਰ ਵਿਚ ਨਹਾਤਾ, ਮਸਤ ਮੁਗਧ ਹੈ, ਮਦਮਸਤ ਹੈ, ਬੇਖ਼ੌਫ਼, ਬੇਪ੍ਰਵਾਹ, ਅਰਸ਼ ਦਾ ਵਾਸੀ ਅਭੇਦ ਜਿਊੜਾ ਹੈ। ਉਸ ਰੱਬੀ ਪਿਆਰ ਵਿਚ ਜਾਗਿਆ। ਜੇ ਇਹ ਅਵਸਥਾ ਨਹੀਂ ਹੋਈ ਤਾਂ ਉਹ ਮਿੱਟੀ ਦਾ ਸਿੱਖ ਹੋ ਸਕਦਾ ਹੈ ਪਰ ਹੱਡ ਮਾਸ ਚੰਮ ਵਿਚ ਸਿੱਖ ਕਹਾਉਣ ਦੇ ਯੋਗ ਨਹੀਂ ਹੈ ਗੁਰੂ ਦਾ। ਇਸ ਮੌਤ ਤੋਂ ਬਿਨਾਂ ਦੀਵੇ ਬਾਲਣੇ, ਧੂਪਾਂ ਜਗਾਉਣੀਆਂ, ਮੱਥੇ ਟੇਕਣੇ, ਗੋਡੇ ਰਗੜਨੇ, ਨੱਕ ਰਗੜਨੇ ਸਭ ਬੇਅਰਥ ਤੇ ਬੇਜ਼ਾਨ ਕਿਸਮ ਦੀਆਂ ਕਿਰਿਆਵਾਂ ਹਨ। ਮਨ ਸੁੱਚਾ ਨਹੀਂ, ਤਨ ਨੂੰ ਮਲ ਮਲ ਕੇ ਰਗੜਨਾ ਬੇਅਰਥ ਹੈ। ਮਨ ਵਿਚ ਗਿਲਾਨੀ ਹੈ, ਗੰਦਗੀ ਹੈ ਪਰ ਖਾਣਾ, ਪਹਿਨਣਾ, ਸੌਣਾ, ਜਾਗਣਾ ਇਕ ਬੇਮਤਲਬ ਦੀ ਸੁੱਚਮਤਾ ਰੱਖਣੀ ਇਹ ਹੈ ਗੁਰੂ ਦੀ ਫ਼ਕੀਰੀ ਦੇ ਵਿਪਰੀਤ।

ਭਾਈ ਲਹਿਣਾ ਮਸਤ ਫ਼ਕੀਰ ਹੈ, ਰੱਬੀ ਪਿਆਰ ਵਿਚ ਜਾਗਿਆ ਅਕਾਸ਼ਾਂ, ਪਤਾਲਾਂ, ਸਰਾਂ ਅਸਗਾਹਾਂ ਦਾ ਗਾਹਕ, ਵਾਹਕ ਤੇ ਵਸਿੰਦਾ, ਫ਼ਰਸੀ ਮਾਦਾ ਦੁਨੀਆਂ ਦੀਆਂ ਕਿਰਿਆਵਾਂ ਤੋਂ ਸੁਚੇਤ ਅਤੇ ਉਸ ਦੈਵੀ ਇਲਾਹੀ ਹੁਕਮ ਦਾ ਬੰਦਾ ਹੁੰਦਾ ਹੋਇਆ ਦੁਨਿਆਵੀ ਕੰਮ-ਕਾਜ, ਕਾਰ-ਵਿਹਾਰ ਕਰਨ ਵਿਚ ਪ੍ਰਬੀਨ, ਤੋੜਨ ਮਰੋੜਨ, ਢਾਹੁਣ, ਬਨਾਉਣ, ਲਾਉਣ, ਉਖੇੜਨ ਦੀ ਸਮਰੱਥਾ ਰੱਖਦਾ ਹੋਇਆ ਦਿਬਯ ਰੋਸ਼ਨੀ ਦਾ ਇਕ ਇਲਾਹੀ ਪਥ-ਪ੍ਰਦਰਸ਼ਕ, ਰੌਸ਼ਨ ਮੁਨਾਰਾ ਹੈ। ਉਸ ਦਿਬਯ ਜੋਤਿ ਦੇ ਅਧੀਨ ਹੁੰਦਾ ਹੋਇਆ ਉਸ ਦੇ ਸੰਕੇਤਾਂ ਦੀ ਪਾਲਣਾ ਕਰਦਾ ਹੋਇਆ ਹੁਕਮ ਬੱਧ, ਗ਼ੁਲਾਮ ਹੈ। ਗੁਰੂ ਜੀ ਦਾ ਤੇ ਸੰਕੇਤਾਂ ਦੀ ਪਾਲਣਾ ਕਰਦਾ ਹੋਇਆ ਭਾਈ ਲਹਿਣਾ ਅੰਤ ਵਿਚ ਸਿੱਖ ਤੋਂ ਗੁਰੂ ਹੋ ਨਿਬੜਦਾ ਹੈ। ਭਾਈ ਲਹਿਣਾ ਜੀ ਦਾ ਆਪਾ ਹੁਕਮ ਦੇ ਅਧੀਨ ਕਾਰ ਕਰਨ ਵਿਚ ਇਸ ਤਰ੍ਹਾਂ ਅਭੇਦ ਹੋਇਆ ਹੈ।

ਸ੍ਰੀ ਗੁਰੂ ਨਾਨਕ ਜੀ, "ਲਹਿਣਾ ਜੀ! ਇਸ ਗੰਦੇ ਨਾਲੇ ਵਿਚੋਂ ਉਹ ਕੱਚਕੌਲ ਕੱਢੋ?" ਮੋਇਆ ਲਹਿਣਾ ਡਿੱਗਦਾ ਹੈ ਨਾਲੇ ਵਿਚ ਧੜੰਮ ਕਰਕੇ ਤੇ ਬਾਹਰ ਆਉਂਦਾ ਹੈ ਕਚਕੌਲ ਹੱਥ ਵਿਚ ਫੜੀ, ਨੂਰੋ ਨੂਰ ਹੋ ਭਾਈ ਲਹਿਣਾ ਉਸ ਅਗੰਮੀ ਹੁਕਮ ਦੀ ਪਾਲਣਾ ਕਰਨ ਉਪਰੰਤ।

ਸ੍ਰੀ ਗੁਰੂ ਨਾਨਕ ਜੀ, "ਭਾਈ ਲਹਿਣਾ! ਇਹ ਘਾਹ ਇਕੱਠਾ ਕਰ ਲਉ ਤੇ ਚੁੱਕ ਕੇ ਘਰ ਲੈ ਚਲੋ।"

ਭਾਈ ਲਹਿਣਾ ਅਬੋਲ, ਮੋਇਆ, ਮਸਤ ਤੇ ਕਿਸੇ ਅਜਬ ਸਰੂਰ ਵਿਚ ਘਾਹ ਸਿਰ ਉੱਤੇ ਚੁੱਕ ਆਪਣੇ ਪਿਆਰੇ ਦੇ ਪਿਆਰ ਵਿਚ ਭਿੱਜਾ ਲੀਣ ਹੋ ਪਿਆਰੇ ਦੇ ਕਦਮਾਂ 'ਤੇ ਚੱਲ ਪੈਂਦਾ ਹੈ।

ਮਾਤਾ ਸੁਲੱਖਣੀ ਜੀ ਨੇ ਸ਼ਿਕਾਇਤ ਕੀਤੀ, "ਜੀ ਇਸ ਦਾ ਸੁੰਦਰ ਪੁਸ਼ਾਕਾ ਗੰਦਾ ਹੋ ਗਿਆ ਹੈ।"

ਸ੍ਰੀ ਗੁਰੂ ਨਾਨਕ ਜੀ, "ਨਹੀਂ ਇਹ ਤਾਂ ਕੇਸਰ ਹੈ।" ਪਿਆਰੇ ਦੀ ਰਹਿਮਤ, ਮਿਹਰ, ਬਖਸ਼ਿਸ਼ ਤੇ ਪਿਆਰ ਭਿੱਜੇ ਮਨੋਹਰ ਬੋਲੀ ਦੇ ਬੋਲਣ ਦੀ ਦੇਰ ਹੀ ਸੀ ਕਿ ਭਾਈ ਲਹਿਣੇ ਦੇ ਬਸਤਰਾਂ ਵਿਚੋਂ ਖੁਸ਼ਬੋ, ਰਸ ਭਿੰਨੀ ਮਹਿਕ ਆਈ ਮਾਤਾ ਸੁਲੱਖਣੀ ਜੀ ਨੂੰ।

ਗੁਰੂ ਨਾਨਕ ਸਾਹਿਬ, "ਭਾਈ ਲਹਿਣਾ, ਰਾਤ ਕਿੰਨੀ ਹੈ?"

ਭਾਈ ਲਹਿਣੇ ਨੂੰ ਸੋਝੀ ਕਿਥੇ ਦਿਨ ਰਾਤ ਦੀ, ਉਸ ਲਈ ਹਨੇਰਾ ਚਾਨਣ ਸਭ ਬਰਾਬਰ ਹਨ। ਮਦਹੋਸ਼ੀ, ਬੇਹੋਸ਼ੀ ਦੀ ਹਾਲਤ ਵਿਚ ਬੇਖ਼ਬਰ ਦਿਨ-ਰਾਤ ਦੀਆਂ ਚਾਲਾਂ ਤੋਂ ਲਹਿਣਾ ਕਹਿੰਦਾ ਹੈ, "ਗੁਰੂ ਜੀ ਜਿੰਨੀ ਆਪ ਨੇ ਰੱਖੀ ਰਹਿ ਗਈ, ਜਿੰਨੀ ਆਪ ਨੇ ਲੰਘਾ ਦਿੱਤੀ ਲੰਘ ਗਈ।" ਇਹ ਹੈ ਪਿਆਰ ਵਿਚ ਮੋਇਆਂ ਦੀ ਨਿਸ਼ਾਨੀ।

ਭਾਈ ਬਹਿਲੋ ਪਿਆਰ ਵਿਚ ਭਿੱਜਾ ਚੰਗੇ ਮੰਦੇ ਦੀ ਪਰਖ ਤੋਂ ਨਿਰਲੇਪ ਹੋ ਗੁਰੂ ਮਹਾਰਾਜ ਦੇ ਆਵੇ ਲਈ ਇੱਟਾਂ ਪਕਾਉਣ ਵਾਸਤੇ ਗੰਦ ਦੇ ਗੱਡੇ ਢੋਈ ਜਾਂਦਾ ਸੀ ਤੇ ਨਾਲ ਉਸੇ ਸੰਗੀਤਕ ਲੈਅ ਵਿਚ ਸ਼ਬਦ ਗਾਉਂਦਾ ਸੀ। ਬਾਬੇ ਬੰਦੇ ਦੇ ਪਿਆਰ ਦਾ ਤੀਰ ਲੱਗਾ, ਮਰ ਗਿਆ ਤੇ ਗੁਰੂ ਦਾ ਹੋ ਗਿਆ। ਸੱਜਣ ਨੇ ਐਸੀ ਕਾਨੀ ਖਾਧੀ ਕਿ ਜੀਵਨ ਹੀ ਬਦਲ ਗਿਆ। ਸੱਜਣ ਸ਼ਬਦ ਦੇ ਭਾਵ ਅਰਥਾਂ ਦਾ ਅਨੁਸਾਰੀ ਹੋ ਕੇ ਸੱਜਣ ਹੋ ਨਿਬੜਿਆ। ਇਹ ਮੌਤ ਇਕ ਐਸੀ ਹੀ ਲਾਸਾਨੀ ਰੂਹਾਨੀ ਜਾਗ ਹੈ ਜਿਸ ਨੂੰ ਜਿਨ੍ਹਾਂ ਨੇ ਪਾਇਆ ਬਸ ਫਿਰ ਨਹੀਂ ਉੱਠੇ, ਮਰ ਗਏ ਸਦਾ ਲਈ, ਇਹ ਫ਼ਕੀਰੀ ਹੈ ਗੁਰੂ ਦੀ। ਵਾਹ ਭਾਈ ਕਨ੍ਹਈਆ ਜੀ ਪਾਣੀ ਦੀ ਮਸ਼ਕ ਚੁੱਕੀ ਪਾਣੀ ਪਿਆ ਰਹੇ ਹਨ, ਪਤਾ ਨਹੀਂ ਆਪਣਾ ਕੌਣ ਹੈ ਤੇ ਬੇਗਾਨਾ ਕੌਣ? ਇਹ ਹੈ ਫ਼ਕੀਰੀ ਗੁਰੂ ਦੀ। ਫ਼ੱਕਰ ਹੋਣਾ ਹੀ ਮਰਨਾ ਹੈ, ਕਿਸੇ ਦੁਆਰਾ ਪ੍ਰਣਾਇਆ ਜਾਣਾ, ਕਿਸੇ ਦਾ ਹੋ ਜਾਣਾ ਹੀ ਫ਼ਕੀਰੀ ਹੈ। ਇਹ ਤਾਂ ਦਰਗਾਹ ਦੀ ਹੀ ਦਾਤ ਹੈ। ਉੱਚ ਮੰਡਲਾਂ ਦੀ ਬਖਸ਼ਿਸ਼ ਹੈ, ਉਤੋਂ ਮਿਲੀ ਚੀਜ਼ ਹੈ। ਇਸ ਵਿਚ ਤਾਂ ਆਪਾ ਤਿਆਗ ਹੈ, ਨਹੀਂ ਜੀ ਆਪਾ ਤਿਆਗ ਵੀ ਨਹੀਂ ਇਸ ਵਿਚ ਬੰਦੇ ਦੀ ਹਉਮੈ ਅਚੇਤ ਤੌਰ 'ਤੇ ਹੀ ਖ਼ਤਮ ਹੋ ਜਾਂਦੀ ਹੈ ਤੇ ਬਾਕੀ ਜੋ ਰਹਿ ਜਾਂਦਾ ਹੈ, ਬਸ ਉਹੀ ਜਿੱਧਰ ਦੇਖਤਾ ਹੂੰ, ਤੂੰ ਹੀ ਤੂੰ। ਦਸਮ ਪਾਤਸ਼ਾਹ ਤਾਂ 'ਤੂੰ ਹੀ ਤੂੰ ਹੀ' ਦੀ ਮਧੁਰ ਧੁਨ ਅਲਾਪਦੇ ਅਤੁੱਟ ਸਮਾਧੀ ਵਿਚ ਸਥਿਤ ਹੋ ਜਾਂਦੇ ਹਨ। ਸ੍ਰੀ ਗੁਰੂ ਨਾਨਕ ਪਾਤਸ਼ਾਹ ਤੇਰਾਂ ਤੇਰਾਂ ਕਰਦੇ ਹੀ ਭੰਡਾਰਾਂ ਦੇ ਭੰਡਾਰ ਵਰਤਾ ਰਹੇ ਹਨ, ਵਾਧੇ ਘਾਟੇ ਤੋਂ ਬੇਖ਼ਬਰ ਅਤੇ ਬੇਪ੍ਰਵਾਹ ਹਨ। ਇਹ ਏਕਤਾ ਹੈ, ਦਵੈਤ ਦਾ ਖ਼ਾਤਮਾ ਹੈ। ਕੇਂਦਰ ਨਾਲ ਬੱਝਾ, ਕੇਂਦਰ ਦੁਆਰਾ ਖਿੱਚਿਆ ਜਾਣਾ, ਵਹਿ ਜਾਣਾ, ਉਠਾਇਆ ਜਾਣਾ, ਉਹ ਅਜਲ, ਅਜਬ ਤੇ ਦਰਗਾਹੀ ਅਰਸ਼ੀ ਪਿਆਰ ਹੈ। ਉਸ ਪਿਆਰ ਨਾਲ ਬਲਣਾ, ਜਲਣਾ ਤੇ ਉਸੇ ਪਿਆਰ ਦੀ ਅਗਨ ਲੈ ਕੇ ਆਪਣੇ ਮਨ ਮੰਦਰ ਨੂੰ ਰੁਸ਼ਨਾਉਣਾ ਹੀ ਅਸਲ ਫ਼ਕੀਰੀ ਹੈ। ਗੁਰੂ ਦੀ ਫ਼ਕੀਰੀ ਤਾਂ ਬਖਸ਼ਿਸ਼ ਹੈ, ਮਿਹਰ ਹੈ, ਇਹ ਨਿਰੀ ਕਮਾਈ ਨਹੀਂ ਕਹੀ ਜਾ ਸਕਦੀ, ਇਹ ਲਿਆਂਦੀ ਨਹੀਂ ਜਾ ਸਕਦੀ, ਇਹ ਮੁੱਲ ਨਹੀਂ ਮਿਲਦੀ। ਇਹ ਤਾਂ ਦਾਤ ਹੈ ਦਾਤੇ ਦੀ।

ਇਹ ਪਿਆਲਾ ਪੀਣਾ, ਗਟ ਗਟ ਕਰ ਕੇ ਪੀਣਾ ਤੇ ਬੈਠਣਾ ਫਿਰ ਉੱਚੇ ਮੰਡਲਾਂ ਵਿਚ। ਉੱਥੇ

ਹੀ ਗਾਉਣਾ, ਉਥੇ ਹੀ ਰਹਿਣਾ ਅਤੇ ਵਰਤਣਾ ਅਤੇ ਚਲਾਣਾ ਇਹੀ ਫ਼ਕੀਰੀ ਹੈ ਗੁਰੂ ਦੀ ਪਰ ਅਸੀਂ ਤਾਂ ਆਪੇ ਭਾਵ ਵਿਚ ਹੀ ਜਾਗਦੇ ਹਾਂ। ਸਦੀਆਂ ਤੋਂ ਨੀਂਦ ਵਿਚ ਗੜੁੱਚ ਹਾਂ। ਇਹ ਗ਼ਫ਼ਲਤ ਹੈ, ਇਹ ਮੌਤ ਹੈ ਰੂਹਾਨੀਅਤ ਤੇ ਨੂਰਾਨੀਅਤ ਦੀ। ਇਸ ਤੋਂ ਬਾਹਰ ਜਾਣਾ, ਇਸ ਜੀਵਨ ਵਿਚ ਜੀਣਾ ਹੈ। ਗੁਰੂ ਦਾ ਸਿੱਖ ਹੋਣਾ ਫ਼ੱਕਰ ਹੋਣਾ, ਫ਼ਕੀਰ ਹੋਣਾ ਤੇ ਗੁਰਮੁਖ ਬਣਨਾ ਹੀ ਸਿੱਖੀ ਹੈ। ਇਸ ਬਿਨਾਂ ਤਾਂ ਹਨੇਰੇ ਵਿਚ ਭਟਕਣਾ ਅਤੇ ਅਸਲੇ ਤੋਂ ਦੂਰ ਕੇਂਦਰ ਤੋਂ ਦੂਰ ਹੋ ਰਾਹੋਂ ਬੇਰਾਹੇ ਜਾਣਾ ਅਤੇ ਨਿਸ਼ਾਨੇ ਨੂੰ ਭੁੱਲ ਜਾਣਾ ਹੈ।

(੯/੧੯੮੫)



# ਸਮਾਧੀ

ਮਨੁੱਖ ਦੀ ਸਾਰੀ ਭੱਜ-ਦੌੜ ਬਿਸਰਾਮ ਲਈ ਹੈ। ਬਿਸਰਾਮ ਹੀਨ ਭੱਜ-ਦੌੜ ਤਾਂ ਮੌਤ ਹੈ। ਸਾਰੀ ਭੱਜ-ਦੌੜ ਦਾ ਲਕਸ਼ ਆਰਾਮ ਹੈ। ਆਰਾਮ ਦੀ ਚਾਹਤ ਰੋਮ-ਰੋਮ ਵਿਚ ਪਰੋਈ ਹੈ। ਦਿਨ ਭਰ ਦਾ ਥੱਕਿਆ ਹਾਰਿਆ ਮਨੁੱਖ ਜਦ ਗਹਿਰੀ ਨੀਂਦ ਸੌਂਦਾ ਹੈ ਤਾਂ ਉਹ ਬਿਸਰਾਮ ਮਾਨੋ ਧਰਤੀ ਦਾ ਸਵਰਗ ਹੁੰਦਾ ਹੈ। ਬਿਸਰਾਮ ਦਾ ਮਨ ਦੀ ਹਾਲਤ ਨਾਲ ਗਹਿਰਾ ਸੰਬੰਧ ਹੈ। ਮਨ ਦਾ ਪ੍ਰਭਾਉ ਤਨ 'ਤੇ ਪੈਂਦਾ ਹੈ ਔਰ ਤਨ ਦਾ ਪ੍ਰਭਾਉ ਮਨ 'ਤੇ ਪੈਂਦਾ ਹੈ। ਕੋਈ ਚੋਟ ਲੱਗ ਜਾਵੇ, ਤਨ ਦੇ ਕਿਸੇ ਅੰਗ ਵਿਚ ਘਾਓ ਹੋਵੇ, ਦਰਦ ਹੋਵੇ ਤਾਂ ਮਨ ਪੀੜਾ ਮਹਿਸੂਸ ਕਰ, ਪੀੜਤ ਹੁੰਦਾ ਹੈ। ਮਨ ਬੇਚੈਨ ਹੋਵੇ, ਕੋਈ ਗਹਿਰੀ ਚਿੰਤਾ ਹੋਵੇ ਤਾਂ ਉਸ ਸਮੇਂ ਮਨ ਵਿਚ ਫੁਰਨਿਆਂ ਦਾ ਵੇਗ ਇਤਨਾ ਤਿੱਖਾ ਹੁੰਦਾ ਹੈ ਕਿ ਨੀਂਦ ਸੁਪਨਾ ਹੋ ਜਾਂਦੀ ਹੈ। ਔਰ ਦੇਰ ਨਾਲ ਜਦ ਨੀਂਦ ਆ ਵੀ ਜਾਵੇ ਤਾਂ ਉਥਲੀ ਨੀਂਦ ਆਂਵਦੀ ਹੈ- ਜਿਸ ਨਾਲ ਸਵੇਰੇ ਮਨੁੱਖ ਆਪਣੇ ਆਪ ਨੂੰ ਥੱਕਿਆ-ਟੁੱਟਿਆ ਮਹਿਸੂਸ ਕਰਦਾ ਹੈ ਕਿਉਂਕਿ ਸਰੀਰ ਨੂੰ ਪੂਰਨ ਬਿਸਰਾਮ ਨਹੀਂ ਮਿਲਿਆ, ਕਰਵਟਾਂ ਬਦਲਦਿਆਂ ਰਾਤ ਗੁਜ਼ਰੀ ਤਾਂ ਸਰੀਰ ਰਾਤ ਨੂੰ ਵੀ ਕੰਮ ਕਰਦਾ ਰਿਹਾ, ਜਿਸ ਕਰਕੇ ਸਰੀਰ ਦਿਨ ਨੂੰ ਟੁੱਟਿਆ ਹੋਇਆ ਮਹਿਸੂਸ ਹੁੰਦਾ ਹੈ।

ਸਮਾਧੀ ਪਰਮ ਬਿਸਰਾਮ ਹੈ। ਜਦ ਸਰੀਰ ਪੂਰਨ ਬਿਸਰਾਮ ਵਿਚ ਹੋਵੇ, ਤਾਂ ਉਹ ਨੀਂਦ ਹੈ। ਜਦ ਮਨ ਬਿਸਰਾਮ ਵਿਚ ਹੋਵੇ, ਉਹ ਸਮਾਧੀ ਹੈ। ਜਿਸ ਮਨੁੱਖ ਦੀ ਨੀਂਦ ਪੂਰਨ ਨਾ ਹੋਵੇ, ਉਥੇ ਸਮਾਧੀ ਤਾਂ ਬਹੁਤ ਹੀ ਮੁਸ਼ਕਿਲ ਹੈ। ਨੀਂਦ ਇਤਨੀ ਲਾਜ਼ਮੀ ਹੈ ਕਿ ਲਗਾਤਾਰ ਜਿਸ ਨੂੰ ਤਿੰਨ ਦਿਨ ਨੀਂਦ ਨਾ ਆਵੇ, ਉਸ ਦੀ ਮੌਤ ਹੋ ਸਕਦੀ ਹੈ ਯਾ ਪਾਗਲ ਹੋ ਸਕਦਾ ਹੈ। ਥੋੜ੍ਹਾ ਫੁਰਨਿਆਂ ਦਾ ਵੇਗ ਮੱਧਮ ਹੋਵੇ ਤਾਂ ਨੀਂਦ ਆਂਵਦੀ ਹੈ ਤੇ ਫੁਰਨੇ ਬਿਲਕੁਲ ਮੂਲ-ਰੂਪ ਵਿਚ ਖਤਮ ਹੀ ਹੋ ਜਾਵਣ ਤਾਂ ਸਮਾਧੀ ਫਲਿਤ ਹੁੰਦੀ ਹੈ। ਫੁਰਨਿਆਂ ਦਾ ਖਤਮ ਹੋਣਾ ਹੀ ਮਨ ਦੀ ਮੌਤ ਹੈ ਤੇ ਮਨ ਦੀ ਮੌਤ ਹੀ ਸਮਾਧੀ ਹੈ।

ਅਜੋਕੇ ਯੁਗ ਵਿਚ ਜਦ ਨੀਂਦ ਗਹਿਰੀ ਖੋ ਰਹੀ ਹੈ ਤਾਂ ਸਮਾਧੀ ਤਾਂ ਬਹੁਤ ਦੂਰ ਦੀ ਅਵਸਥਾ ਹੈ। ਅੱਜ ਕਈ ਸੰਪੰਨ ਦੇਸ਼ਾਂ ਵਿਚ ਨੀਂਦ ਖੋ ਰਹੀ ਹੈ। ਲੋਕੀਂ ਨੀਂਦ ਦੀਆਂ ਗੋਲੀਆਂ ਖਾ ਕੇ ਨੀਂਦ ਲਿਆ ਰਹੇ ਹਨ। ਜੀਵਨ ਇਤਨਾ ਤਨਾਓ ਤੇ ਉਤਪਾਤ ਨਾਲ ਭਰ ਗਿਆ ਹੈ ਕਿ ਨੀਂਦ ਦੀਆਂ ਗੋਲੀਆਂ ਦੀ ਲੋੜ ਪੈ ਗਈ ਹੈ ਯਾ ਨਸ਼ਿਆਂ ਦੀ ਲੋੜ ਹੈ। ਨਸ਼ਿਆਂ ਨਾਲ ਜਾਂ ਗੋਲੀਆਂ ਨਾਲ ਨੀਂਦ ਲਿਆਵਣੀ ਸਰੀਰ ਲਈ ਪੂਰਨ ਲਾਹੇਵੰਦ ਨਹੀਂ ਹੈ। ਵਿਗਿਆਨੀਆਂ ਨੇ ਨੀਂਦ ਦੀਆਂ ਗੋਲੀਆਂ ਤਾਂ ਬਣਾ ਲਈਆਂ ਪਰ ਸਮਾਧੀ ਦੀਆਂ ਕੋਈ ਗੋਲੀਆਂ ਨਹੀਂ ਹਨ। ਗਹਿਰੀ ਨੀਂਦ ਜਿਥੇ ਦਿਨ ਭਰ ਦਾ ਥਕੇਵਾਂ ਲਾਹ ਦਿੰਦੀ ਹੈ- ਸਮਾਧੀ ਜੀਵਨ ਭਰ ਦੀ ਥਕਾਨ ਮਿਟਾ ਦਿੰਦੀ ਹੈ। ਸਮਾਧੀ ਉਦੋਂ ਫਲਿਤ

ਹੁੰਦੀ ਹੈ ਜਦ ਕੋਈ ਵੀ ਸਮੱਸਿਆ ਨਾ ਹੋਵੇ ਪਰੰਤੂ ਜੀਵਨ ਵਿਚ ਤਾਂ ਅਨੰਤ ਸਮੱਸਿਆਵਾਂ ਹਨ। ਹਰ ਨਵਾਂ ਦਿਨ ਕਿਸੇ ਨਵੀਂ ਸਮੱਸਿਆ ਨੂੰ ਜਨਮ ਦੇ ਰਿਹਾ ਹੈ। ਪੁਰਾਣੀਆਂ ਸਮੱਸਿਆਵਾਂ ਦਾ ਸਮਾਧਾਨ ਮਿਲਿਆ ਨਹੀਂ- ਨਵੀਆਂ ਹੋਰ ਉਭਰ ਆਂਵਦੀਆਂ ਹਨ। ਜਿਥੇ ਸਮੱਸਿਆ ਹੈ, ਉਥੇ ਸਮਾਧੀ ਨਹੀਂ ਹੈ। ਸਮਾਧੀ ਤਾਂ ਉਥੇ ਹੈ ਜਿਥੇ ਸਮਾਧਾਨ ਹੋਵੇ। ਸਮਾਧਾਨ ਪੂਰਨ ਵਿਸ਼ਰਾਮ ਹੈ- ਜਿਥੇ ਮਨ ਮਰ ਗਿਆ ਹੈ। ਮਨ ਦੀ ਮੌਤ ਪਰਮਾਤਮਾ ਦੀ ਪ੍ਰਾਪਤੀ ਹੈ:

*ਮਨੁ ਮਾਰੇ ਧਾਤੁ ਮਰਿ ਜਾਇ॥*
*ਬਿਨੁ ਮੂਏ ਕੈਸੇ ਹਰਿ ਪਾਇ॥* (ਪੰਨਾ ੧੫੯)
*ਮਨ ਅੰਤਰਿ ਬੋਲੈ ਸਭੁ ਕੋਈ॥*
*ਮਨ ਮਾਰੇ ਬਿਨੁ ਭਗਤਿ ਨ ਹੋਈ॥* (ਪੰਨਾ ੩੨੯)

ਸਰੀਰ ਵਿਚ ਜੋ ਸਵਾਸਾਂ ਦਾ ਵੇਗ ਚੱਲ ਰਿਹਾ ਹੈ, ਇਹ ਤਨ ਦੀ ਜ਼ਿੰਦਗੀ ਹੈ, ਜੋ ਫੁਰਨਿਆਂ ਦਾ ਵੇਗ ਚੱਲ ਰਿਹਾ ਹੈ- ਇਹ ਮਨ ਦੀ ਜ਼ਿੰਦਗੀ ਹੈ। ਫੁਰਨੇ ਸੰਸਾਰਿਕ ਵਿਕਾਸ ਲਈ ਚਾਹੀਦੇ ਹਨ, ਪਰ ਪਰਮਾਰਥਿਕ ਵਿਕਾਸ ਵਿਚ ਇਹ ਬਾਧਾ ਹਨ। ਜਿਵੇਂ ਜਾਗਣਾ ਵੀ ਹੈ, ਪਰ ਸੌਣਾ ਵੀ ਜ਼ਰੂਰੀ ਹੈ- ਸਿਰਫ ਜਾਗਣਾ ਹੋਵੇ, ਸੋਣਾ ਖੋ ਜਾਵੇ ਤਾਂ ਉਹ ਘਾਤਕ ਹੈ- ਫੁਰਨਿਆਂ ਦਾ ਵੇਗ ਚੱਲੇ ਪਰ ਰੁਕੇ ਨਾ, ਤਾਂ ਇਹ ਘਾਤਕ ਹੈ ਤੇ ਅਧਿਆਤਮਕ ਅਨੰਦ ਤੋਂ ਵਾਂਝਾ ਹੈ, ਜੀਵਨ ਦਾ ਸਾਰਾ ਸੰਤੁਲਨ ਖੋ ਜਾਂਦਾ ਹੈ।

ਅੰਤਮ ਸਮੇਂ ਜਦ ਸੁਆਸਾਂ ਦੀ ਡੋਰੀ ਟੁੱਟਦੀ ਹੈ, ਮਗਰ ਫੁਰਨਿਆਂ ਦੀ ਡੋਰੀ ਨਾ ਟੁੱਟੀ ਤਾਂ ਐਸਾ ਮਨੁੱਖ ਫਿਰ ਜਨਮ ਲੈਂਦਾ ਹੈ। ਸੁਆਸਾਂ ਦੀ ਡੋਰੀ ਟੁੱਟਣ ਤੋਂ ਪਹਿਲੇ ਜਿਸ ਦੀ ਫੁਰਨਿਆਂ ਦੀ ਡੋਰੀ ਟੁੱਟ ਗਈ ਹੈ, ਉਹ ਜੀਵਨ-ਮੁਕਤ ਹੈ। ਉਹ ਹਰ ਵਕਤ ਪ੍ਰਭੂ ਅਕਾਲ ਪੁਰਖ ਦੀ ਰਜ਼ਾ ਵਿਚ ਰਹਿੰਦਾ ਹੈ:

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥* (ਪੰਨਾ ੨੭੫)

ਅਗਰ ਅੰਤਿਮ ਸਮੇਂ ਤਕ ਵੀ ਫੁਰਨੇ ਸ਼ਾਂਤ ਨਹੀਂ ਹੋਏ ਤਾਂ ਫਿਰ ਇਹ ਦੁਬਾਰਾ ਜਨਮ ਲਵੇਗਾ। ਫੁਰਨੇ ਅਗਲੇ ਜਨਮ ਦਾ ਬੀਜ ਹਨ। ਸੁਆਸਾਂ ਦੀ ਡੋਰੀ ਟੁੱਟ ਜਾਵੇ ਤਾਂ ਲੋਕੀਂ ਕਹਿੰਦੇ ਹਨ- ਫਲਾਣਾ ਸ਼ਾਂਤ ਹੋ ਗਿਆ ਹੈ। ਪਰ ਸ਼ਾਂਤ ਤਾਂ ਉਦੋਂ ਹੁੰਦਾ ਹੈ, ਜਦ ਫੁਰਨੇ ਸ਼ਾਂਤ ਹੁੰਦੇ ਹਨ। ਫੁਰਨੇ ਸ਼ਾਂਤ ਹੁੰਦਿਆਂ ਮਨੁੱਖ ਪੂਰਨ ਹੋ ਜਾਂਦਾ ਹੈ। ਫੁਰਨੇ ਤਾਂ ਅਧੂਰੇ ਹੋਣ ਦਾ ਸਬੂਤ ਹਨ। ਮਰੇ ਹੋਏ ਨੂੰ ਲੋਕੀਂ ਕਹਿੰਦੇ ਹਨ ਪੂਰਾ ਹੋ ਗਿਆ ਹੈ। ਪਰ ਮਰ ਕੇ ਕੋਈ ਪੂਰਾ ਨਹੀਂ ਹੁੰਦਾ। ਜਿਤਨੇ ਤਕ ਜੀਂਵਦੇ ਜੀ ਪੂਰਾ ਨਾ ਹੋਵੇ। ਜ਼ਿੰਦਗੀ ਵਿਚ ਜਿਸ ਵਸਤੂ ਦੀ ਪਕੜ ਬਹੁਤ ਜ਼ਿਆਦਾ ਹੋਵੇ ਤਾਂ ਸਾਰਾ ਦਿਨ ਉਸ ਦੇ ਫੁਰਨੇ ਚੱਲਦੇ ਹਨ, ਮਰਨ ਲੱਗਿਆਂ ਉਹੀ ਯਾਦ ਆਂਵਦੇ ਹਨ, ਜਿੰਨ੍ਹਾਂ ਨੂੰ ਜ਼ਿੰਦਗੀਭਰ ਜੀਵਨ ਦਾ ਲਕਸ਼ ਸਮਝਿਆ ਸੀ। ਸੰਸਾਰ ਦੇ ਕਿਸੇ ਪੱਖ ਦੀ ਯਾਦ ਅਗਰ ਅੰਤਿਮ ਸਮੇਂ ਵੀ ਚੱਲ ਰਹੀ ਹੈ ਤਾਂ ਐਸਾ ਪ੍ਰਾਣੀ ਸੰਸਾਰ ਵਿਚ ਹੀ ਰਹਿੰਦਾ ਹੈ। ਉਸ ਦੀ ਮੌਤ ਇਕ ਹੋਰ ਨਵਾਂ ਜਨਮ ਹੁੰਦੀ ਹੈ:

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੈ॥੧॥*
*ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥ ਰਹਾਉ॥*

*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ॥੨॥*
*ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸੂਕਰ ਜੋਨਿ ਵਲਿ ਵਲਿ ਅਉਤਰੈ॥੩॥*
*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥੪॥* *(ਪੰਨਾ ੫੨੬)*

ਜਿਸ ਨੇ ਜੀਵਨ ਦਾ ਨਿਸ਼ਾਨਾ ਪ੍ਰਭੂ ਨੂੰ ਰੱਖਿਆ ਤਾਂ ਪਰਮਾਤਮਾ ਦੀ ਯਾਦ ਹੀ ਜੀਵਨ ਵਿਚ ਪ੍ਰਧਾਨ ਯਾਦ ਰਹਿੰਦੀ ਹੈ। ਉਹੋ ਅੰਤਿਮ ਸਮੇਂ ਵੀ ਪਰਮਾਤਮਾ ਨੂੰ ਹੀ ਯਾਦ ਕਰੇਗਾ। ਪਰਮਾਤਮਾ ਦੀ ਯਾਦ ਪਰਮਾਤਮਾ ਵਿਚ ਸਦੀਵੀ ਲੀਨ ਕਰ ਦੇਵੇਗੀ:

*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥* *(ਉਹੀ)*

ਅੰਤ ਸਮੇਂ ਨੂੰ ਇਮਤਿਹਾਨ ਮੰਨਿਆ ਗਿਆ ਹੈ। ਜੀਵਨ-ਭਰ ਜੋ ਕੁਛ ਕੀਤਾ ਹੈ, ਉਹ ਮਰਨ ਲੱਗਿਆਂ ਸਾਹਮਣੇ ਆਵੇਗਾ ਤੇ ਮੌਤ ਜੀਵਨ ਦੀ ਸਫਲਤਾ ਯਾ ਨਾਕਾਮੀ ਦਾ ਰੂਪ ਪੇਸ਼ ਕਰੇਗੀ।

ਪ੍ਰਭੂ-ਚਿੰਤਨ ਚਿੰਤਾਵਾਂ ਦਾ ਅੰਤ ਕਰਦਾ ਹੈ। ਪ੍ਰਭੂ-ਚਿੰਤਨ ਨਾਲ ਚੰਗੀਆਂ ਮੰਗਾਂ ਦੇ ਫੁਰਨੇ ਪੂਰਨ ਹੋ ਜਾਂਦੇ ਹਨ। ਮਾੜੀਆਂ ਮੰਗਾਂ ਦੇ ਫੁਰਨੇ ਸ਼ਾਂਤ ਹੋ ਜਾਂਦੇ ਹਨ। ਇਸ ਵਾਸਤੇ ਕੋਈ ਸਮੱਸਿਆ ਨਹੀਂ। ਜਿਥੇ ਸਮੱਸਿਆ ਨਹੀਂ ਹੈ, ਉਥੇ ਸਮਾਧੀ ਹੈ। ਬੁਰੇ ਫੁਰਨੇ ਮਿਟ ਗਏ, ਚੰਗੇ ਪੂਰੇ ਹੋ ਗਏ- ਐਸੀ ਅਫੁਰ ਅਵਸਥਾ ਵਿਚ ਸਮਾਧੀ ਘਟਿਤ ਹੁੰਦੀ ਹੈ। ਜਨਮਾਂ-ਜਨਮਾਂ ਦੀ ਥਕਾਨ ਦੂਰ ਹੋ ਜਾਂਦੀ ਹੈ। ਰਾਤ ਗਹਿਰੀ ਨੀਂਦ ਪਿਛੋ ਸਵੇਰੇ ਜੋ ਤਾਜ਼ਗੀ ਮਹਿਸੂਸ ਹੁੰਦੀ ਹੈ, ਉਹ ਨੀਂਦ ਵੱਲੋਂ ਮਿਲਿਆ ਇਕ ਮਹਾਨ ਤੋਹਫਾ ਹੈ- ਪਰ ਫੁਰਨਿਆਂ ਦੇ ਸ਼ਾਂਤ ਹੋਣ ਨਾਲ ਜਦ ਸਮਾਧੀ ਘਟਿਤ ਹੁੰਦੀ ਹੈ, ਜੋ ਪਰਮ ਤਾਜ਼ਗੀ, ਹਲਕਾਪਨ, ਫੁੱਲਾਂ ਦੀ ਮਹਿਕ ਦੀ ਹਲਕੀ ਜ਼ਿੰਦਗੀ ਤੇ ਵਿਸਮਾਦ ਉਪਲਬਧ ਹੁੰਦਾ ਹੈ- ਉਹ ਅਕੱਥ ਹੈ, ਕਹਿਣ ਤੋਂ ਪਰ੍ਹੇ ਹੈ:

*ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥*
*ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥* *(ਪੰਨਾ ੧੩੦੨)*
*ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥* *(ਪੰਨਾ ੮੮੩)*
*ਕਿਆ ਕਹੀਐ ਕਿਛੁ ਕਹੀ ਨ ਜਾਇ॥* *(ਪੰਨਾ ੧੧੨੫)*

ਜੀਵਨ-ਧਾਰਾ ਜਦ ਪਰਮਾਤਮਾ-ਰੂਪੀ ਸਾਗਰ ਵਿਚ ਲੀਨ ਹੋ, ਪਰਮਾਤਮਾ ਰੂਪ ਹੋ ਜਾਂਦੀ ਹੈ, ਉਹ ਸਮਾਧੀ-ਅਵਸਥਾ ਹੈ। ਮਰੇ ਹੋਏ ਦੀ ਕਬਰ, ਮੜ੍ਹੀ ਬਣਾ ਲੋਕੀਂ ਕਹਿੰਦੇ ਹਨ। ਇਹ ਫਲਾਣੇ ਦੀ ਸਮਾਧੀ ਹੈ। ਪਰ ਸਮਾਧੀ ਧਰਤੀ ਵਿਚ ਲੀਨ ਹੋਣ ਨਾਲ ਨਹੀਂ ਮਿਲਦੀ। ਇਹ ਪਰਮਾਤਮਾ ਵਿਚ ਲੀਨ ਹੋਣ ਨਾਲ ਮਿਲਦੀ ਹੈ।

(੧੨/੨੦੦੪)



# ਸਹਜ ਅਵਸਥਾ

ਸੰਸਾਰ ਦੇ ਪ੍ਰਚਲਤ ਧਰਮਾਂ ਵਿਚੋਂ ਗਿਣਤੀ ਦੇ ਥੋੜ੍ਹੇ ਜਿਹੇ ਧਰਮਾਂ ਤੋਂ ਬਿਨਾਂ ਬਾਕੀ ਸਾਰੇ ਧਰਮ ਪਰਮਾਤਮਾ ਦੀ ਹੋਂਦ ਨੂੰ ਮੰਨਦੇ ਹਨ, ਭਾਵੇਂ ਉਸ ਦੀ ਪ੍ਰਾਪਤੀ ਦੇ ਸਾਧਨ ਜਾਂ ਰਸਤੇ ਵੱਖ-ਵੱਖ ਹਨ। ਅਜਿਹੇ ਆਸਤਿਕ ਧਰਮਾਂ ਵਿਚੋਂ ਕਈਆਂ ਨੇ ਅੱਡ-ਅੱਡ ਜੁਗਾਂ ਵਿਚ ਹੋਏ ਅਵਤਾਰਾਂ ਨੂੰ ਆਪਣਾ ਧੇਯ ਤੇ ਪੂਜ ਮੰਨ ਕੇ, ਉਨ੍ਹਾਂ ਦੀ ਪੂਜਾ ਤੇ ਭਗਤੀ ਨੂੰ ਵੀ ਵਿਹਤ ਮੰਨਿਆ ਹੈ ਜਿਸ ਤੋਂ ਅੱਗੇ ਬੁੱਤ-ਪੂਜਾ ਜਾਂ ਮੂਰਤੀ-ਪੂਜਾ ਆਦਿ ਕਈ ਸਾਧਨ ਪ੍ਰਚਲਤ ਹੋਏ ਹਨ। ਇਸ ਤਰ੍ਹਾਂ ਪਰਮਾਤਮਾ ਦੀ ਭਗਤੀ ਦੇ ਵੱਖ-ਵੱਖ ਸਾਧਨ ਵਜੂਦ ਵਿਚ ਆਉਣ ਤੋਂ ਕਈਆਂ ਨੇ ਸੌਖੇ ਰਸਤੇ ਅਪਣਾ ਲਏ ਪਰ ਕਿਤੇ-ਕਿਤੇ ਹਠੀ ਲੋਕਾਂ ਨੇ ਅਜਿਹੇ ਸਖ਼ਤ ਨਿਯਮ ਅਖ਼ਤਿਆਰ ਕਰ ਲਏ, ਜੋ ਆਮ ਮਨੁੱਖਾਂ ਵਾਸਤੇ ਵਰਤੋਂ ਵਿਚ ਲਿਆਉਣੇ ਅਤਿਅੰਤ ਕਠਿਨ ਸਨ। ਇਉਂ ਧਰਮ ਦੇ ਨਾਂ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ 'ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ', ਅਨੁਸਾਰ ਨਿਖੇੜ ਪੈਦਾ ਅਨੇਕ ਜੀਵਨ ਆਦਰਸ਼, ਅਨੇਕ ਧਰਮ, ਅਨੇਕ ਕਰਮ ਤੇ ਅਨੇਕ ਸਾਧਨਾਂ ਦੇ ਵਿਸਤਰਤ ਰੂਪ ਵਿਚ ਦਿਸ ਰਹੇ ਹਨ।

ਗੁਰਮਤਿ ਵਿਚਾਰਧਾਰਾ ਦਾ ਪ੍ਰਕਾਸ਼ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਹੋਇਆ ਸੀ, ਉਨ੍ਹਾਂ ਨੇ ਪੁਰਾਤਨ ਵਿਚਾਰਧਾਰਾਵਾਂ ਦੀਆਂ ਗੁੰਝਲਾਂ ਤੇ ਕਠਿਨਾਈਆਂ ਦੂਰ ਕਰ ਕੇ ਸੰਸਾਰ ਨੂੰ ਇਕ ਅਜਿਹੀ ਸਰਲ, ਸਪੱਸ਼ਟ, ਸ਼ੁੱਧ, ਵਿਗਿਆਨਿਕ ਤੇ ਅਦੁੱਤੀ ਵਿਚਾਰਧਾਰਾ ਬਖਸ਼ੀ, ਜਿਸ ਨੇ ਮੁੜ ਅਕਾਲ ਪੁਰਖ ਤੇ ਮਨੁੱਖਤਾ ਦੀ ਏਕਤਾ ਨੂੰ ਬਹਾਲ ਕਰ ਦਿੱਤਾ ਹੈ। ਇਸ ਗੁਰਮਤਿ ਸਿਖਿਆ ਨੂੰ ਵਿਚਾਰਨ ਤੇ ਅਮਲ ਵਿਚ ਲਿਆਉਣ ਤੋਂ ਨਾ ਕੇਵਲ ਜੀਵ ਦਾ ਪਰਮਾਰਥ ਹੀ ਸੌਰ ਸਕਦਾ ਹੈ, ਸਗੋਂ ਅਨੇਕਤਾ ਵਿਚ ਵੰਡੀ ਹੋਈ ਮਨੁੱਖਤਾ, ਏਕਤਾ ਦੀ ਲੜੀ ਵਿਚ ਪਰੁੱਚ ਕੇ 'ਸੰਸਾਰ ਭਾਈਚਾਰੇ' ਦੀ ਸ਼ਕਲ ਵਿਚ ਖੁਸ਼ੀ ਤੇ ਸਦੀਵੀ ਅਮਨ ਦੇ ਅਗਾਧ ਸੁਖ ਨੂੰ ਵੀ ਮਾਣ ਸਕਦੀ ਹੈ।

ਆਤਮਿਕ ਸੰਤੁਸ਼ਟਤਾ ਦੀ ਪ੍ਰਾਪਤੀ ਲਈ ਹੋਰ ਮਤਾਂ ਦੇ ਨਾਲ-ਨਾਲ ਭਾਰਤ ਵਿਚ ਜੋਗ ਮਤ ਦਾ ਵੀ ਬੋਲ ਬਾਲਾ ਰਿਹਾ ਹੈ, ਜਿਸ ਨੇ ਯਮ, ਨਿਯਮ, ਆਸਨ, ਪ੍ਰਾਣਾਯਾਮ, ਧਾਰਨਾ, ਧਿਆਨ, ਸਮਾਧੀ ਆਦਿ ਦੇ ਕਠਨ ਸਾਧਨਾਂ ਦਾ ਪ੍ਰਚਾਰ ਕੀਤਾ। ਇਨ੍ਹਾਂ ਕਸ਼ਟਮਈ ਸਾਧਨਾਂ ਵਿਚੋਂ ਜੋਗੀ ਲੋਕ 'ਸਮਾਧੀ' ਦੁਆਰਾ ਆਪਣੀ ਬਿਰਤੀ ਨੂੰ ਧੇਯ ਵਿਚ ਲਿਵਲੀਨ ਕਰਨ ਲਈ ਸਾਰੇ ਸੰਕਲਪਾਂ ਤੇ ਫੁਰਨਿਆਂ ਨੂੰ ਮੇਟਣ ਵਾਸਤੇ ਕਠਿਨ ਸਾਧਨ ਕਰਦੇ ਸਨ ਅਤੇ ਇਸ ਜੋਗ ਸਮਾਧੀ ਨੂੰ ਮੁਕਤੀ ਦਾ ਇਕ ਵਸੀਲਾ ਖਿਆਲ ਕਰਦੇ ਸਨ।

ਪਰ ਗੁਰਮਤਿ ਨੇ ਹਠਯੋਗ ਦੀ ਥਾਂ ਸਹਜ ਜੋਗ ਅਥਵਾ ਰਾਜ ਜੋਗ ਦਾ ਅਜਿਹਾ ਸੁਗਮ ਤੇ

ਸੌਖਾ ਰਸਤਾ ਦਰਸਾਇਆ, ਜਿਸ ਨਾਲ ਸਰੀਰ ਨੂੰ ਵੀ ਘੋਰ ਕਸ਼ਟ ਨਾ ਝੱਲਣੇ ਪੈਣ ਤੇ ਮੁਕਤੀ ਨਾਲੋਂ ਵੀ ਚੰਗੇਰਾ ਫਲ 'ਚਰਨ ਕਮਲ ਦੀ ਸਦੀਵੀ ਮੌਜ' ਦੇ ਰੂਪ ਵਿਚ ਸਹਿਜ ਸੁਭਾਓ ਪ੍ਰਾਪਤ ਹੋ ਜਾਵੇ। ਇਹ ਸਹਜ ਅਵਸਥਾ ਦੁਨੀਆਂ ਵਿਚ ਵਰਤ ਰਹੀਆਂ ਤਿੰਨਾਂ ਅਵਥਾਵਾਂ ਤੋਂ ਉਚੇਰੀ ਨਿਰੋਲ ਅਧਿਆਤਮਿਕ ਚੌਥੀ ਅਵਸਥਾ ਹੈ। ਜਿਸ ਵਿਚ ਪੁੱਜ ਕੇ ਜੀਵਾਤਮਾ ਸਦੀਵੀ ਸੁਖ, ਖੇੜੇ, ਪਰਗਾਸ ਤੇ ਵਿਗਾਸ ਦੇ ਮੰਡਲ ਵਿਚ ਪ੍ਰਵੇਸ਼ ਕਰਦੀ ਹੈ।

ਜਿੱਥੇ ਹਰੇਕ ਜੀਵ ਦੁੱਖ ਤੇ ਸੁਖ ਦੇ ਕੱਪੜੇ ਪਹਿਨਦਾ ਤੇ ਵਾਰੋ ਵਾਰੀ ਬਦਲਦਾ ਰਹਿੰਦਾ ਹੈ, ਉੱਥੇ ਸਹਜ ਅਵਸਥਾ, ਜੀਵ ਨੂੰ ਨਾਮ ਵਿਚ ਅਭੇਦ ਕਰ ਕੇ ਦੁੱਖਾਂ-ਸੁਖਾਂ ਦੇ ਅਸਰ ਤੋਂ ਉਚੇਰਾ ਕਰ ਦਿੰਦੀ ਹੈ। ਉਸ ਦੀ ਆਤਮਾ ਵਿਚ ਵਿਆਪਕ ਵਾਹਿਗੁਰੂ ਦੇ ਪ੍ਰਕਾਸ਼ ਦੇ ਝਲਕਾਰੇ ਵੱਜਣੇ ਸ਼ੁਰੂ ਹੋ ਜਾਂਦੇ ਹਨ। ਇਸ ਅਵਸਥਾ ਵਿਚ ਜੀਵ ਦਸਮ ਦੁਆਰ ਵਿਚ ਵੱਜਣ ਵਾਲੇ ਅਨਹਦ ਸ਼ਬਦ ਦੀ ਅਕਹਿ ਧੁਨੀ ਦੇ ਰਸ ਸੁਆਦ ਵਿਚ ਮਖਮੂਰ ਹੋ ਜਾਂਦਾ ਹੈ। ਗੁਰਮਤਿ ਇਸ ਸਬੰਧੀ ਇਉਂ ਦੱਸਦੀ ਹੈ:

*ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥*
*ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥*
*ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥* *(ਪੰਨਾ ੧੪੧੪)*

ਸਹਜ ਅਵਸਥਾ ਦੀ ਪ੍ਰਾਪਤੀ, ਪ੍ਰਭੂ ਪਰਮੇਸ਼ਰ ਨਾਲ ਪੂਰਨ ਅਭੇਦਤਾ ਦੀ ਸੂਚਕ ਹੈ। ਇਸ ਅਵਸਥਾ ਵਿਚ ਵਿਚਰਣ ਵਾਲੇ ਜੀਵ ਦੀ ਤ੍ਰਿਸ਼ਨਾ ਭ੍ਰਾਂਤੀ ਮਿਟ ਜਾਂਦੀ ਹੈ ਤੇ ਉਹ ਵਾਹਿਗੁਰੂ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ। ਬਾਣੀ ਵਿਚ ਇਹ ਨਿਸ਼ਾਨੀ ਇਉਂ ਦਰਸਾਈ ਗਈ ਹੈ:

*ਪ੍ਰਭ ਮਿਲਣੈ ਕੀ ਏਹ ਨੀਸਾਣੀ॥*
*ਮਨਿ ਇਕੋ ਸਚਾ ਹੁਕਮੁ ਪਛਾਣੀ॥*
*ਸਹਜਿ ਸੰਤੋਖਿ ਸਦਾ ਤ੍ਰਿਪਤਾਸੇ*
*ਅਨਦੁ ਖਸਮ ਕੈ ਭਾਣੈ ਜੀਉ॥* *(ਪੰਨਾ ੧੦੬)*

ਜਿੱਥੇ ਜੋਗੀਆਂ ਦੇ ਹੱਠ ਜੋਗ ਨੂੰ ਚੀਟੀ (ਕੀੜੀ) ਮਾਰਗ ਨਾਲ ਤੁਲਣਾ ਦਿੱਤੀ ਜਾਂਦੀ ਹੈ, ਉੱਥੇ ਗੁਰਮਤਿ ਮਾਰਗ ਨੂੰ ਬਿਹੰਗਮ (ਪੰਛੀ) ਮਾਰਗ ਨਾਲ ਭੇੜਿਆ ਜਾਂਦਾ ਹੈ। ਕੀੜੀ ਦੀ ਤੋਰ ਤੇ ਪੰਛੀ ਦੀ ਉਡਾਰੀ ਵਾਲਾ ਫਰਕ ਜੋਗ ਮਤ ਤੇ ਗੁਰਮਤਿ ਵਿਚ ਹੈ। ਜੋਗੀ ਲੋਕ, ਨੇਤੀ, ਧੋਤੀ, ਨਿਉਲੀ, ਵਸਤੀ ਤੇ ਤ੍ਰਾਟਕ ਆਦਿ ਅਤਿਅੰਤ ਕਠਨ ਸਾਧਨ ਕਰਨ ਦੇ ਬਾਵਜੂਦ ਵੀ ਜਿਸ ਅਵਸਥਾ 'ਤੇ ਪੁੱਜ ਨਹੀਂ ਸਕਦੇ, ਉੱਥੇ ਗੁਰਮੁਖ, ਗੁਰ-ਉਪਦੇਸ਼ ਦੀ ਵਰਤੋਂ ਦੁਆਰਾ ਸਹਿਜੇ ਹੀ ਸਹਜ ਅਵਸਥਾ ਵਿਚ ਇਸਥਿਤ ਹੋ ਜਾਂਦੇ ਹਨ:

*ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ॥* *(ਪੰਨਾ ੬੮)*

ਸਹਜ ਅਵਸਥਾ ਦੀ ਇਹ ਸਮਾਧੀ ਨਾਮ-ਅਭਿਆਸ, ਕਮਾਈ ਅਥਵਾ ਮਨ ਦੀ ਇਕਾਗਰਤਾ ਦੁਆਰਾ ਨਾਮ ਦੇ ਸਿਮਰਨ ਤੋਂ ਪ੍ਰਾਪਤ ਹੁੰਦੀ ਹੈ। ਰੱਬੀ ਸਿਫ਼ਤ-ਸਾਲਾਹ ਤੇ ਗੁਰਬਾਣੀ ਦਾ ਕੀਰਤਨ ਇਸ ਦੀ ਪ੍ਰਾਪਤੀ ਵਿਚ ਸਹਾਈ ਹੁੰਦੇ ਹਨ:

*ਰਾਜ ਲੀਲਾ ਤੇਰੈ ਨਾਮਿ ਬਨਾਈ॥*
*ਜੋਗੁ ਬਨਿਆ ਤੇਰਾ ਕੀਰਤਨੁ ਗਾਈ॥*
*ਸਰਬ ਸੁਖਾ ਬਨੇ ਤੇਰੈ ਓਲ੍ਹੈ॥*

*ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥* (ਪੰਨਾ ੩੮੫)

ਇਸ ਉੱਚਤਮ ਅਵਸਥਾ ਦੀ ਪ੍ਰਾਪਤੀ ਤੋਂ ਬਿਨਾਂ ਸੰਸਾਰ ਦੀਆਂ ਸਭ ਪੜ੍ਹਾਈਆਂ, ਵਿਦਿਆ, ਗਿਆਨ, ਧਿਆਨ ਹੇਚ ਹਨ। ਮਾਨਸ ਜਨਮ ਦੀ ਸਫਲਤਾ ਇਸੇ ਅਵਸਥਾ ਦੀ ਪ੍ਰਾਪਤੀ ਵਿਚ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

*ਕਿਆ ਪੜੀਐ ਕਿਆ ਗੁਨੀਐ॥*
*ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥*
*ਜਉ ਸਹਜ ਨ ਮਿਲਿਓ ਸੋਈ॥* (ਪੰਨਾ ੬੫੫)

ਕਈ ਲੋਕ ਖਾਸ ਕਿਸਮ ਦੇ ਕਰਮ ਕਰਨ ਤੋਂ ਉਨ੍ਹਾਂ ਦੇ ਚੰਗੇ ਫਲ ਦੀ ਆਸ ਰੱਖਦੇ ਹਨ। ਆਮ ਤੌਰ 'ਤੇ ਅਜਿਹੇ ਲੋਕ ਆਪਣੇ ਕਰਨ ਯੋਗ ਕੰਮਾਂ ਦਾ ਆਧਾਰ ਵੇਦਾਂ ਦੇ ਤਿੰਨ ਵਿਭਾਗਾਂ: ਕਰਮ, ਉਪਾਸ਼ਨਾ ਤੇ ਗਿਆਨ ਨੂੰ ਮੰਨਦੇ ਹਨ ਪਰ ਗੁਰਮਤਿ ਦੱਸਦੀ ਹੈ ਕਿ ਅਜਿਹੇ ਕਰਮ ਹਉਮੈ 'ਪਰ ਆਧਾਰਤ ਹੋਣ ਕਰਕੇ ਪਰਮਾਤਮਾ ਦੇ ਮਿਲਾਪ ਦਾ ਕਾਰਨ ਨਹੀਂ ਬਣ ਸਕਦੇ, ਸਗੋਂ ਅਜਿਹੇ ਕਰਮ ਕਰਨੇ ਮਨਮੁੱਖਤਾ ਹੈ ਤੇ ਇਹ ਜੀਵ ਨੂੰ ਜਨਮ-ਮਰਨ ਦੇ ਗੇੜ ਵਿਚ ਪਾਈ ਰੱਖਦੇ ਹਨ, ਜਿਵੇਂ:

*ਮਨਮੁਖਿ ਹੁਕਮੁ ਨ ਬੁਝੈ ਬਪੁੜੀ ਨਿਤ ਹਉਮੈ ਕਰਮ ਕਮਾਇ॥*
*ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ॥*
*ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ॥*
*ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ॥* (ਪੰਨਾ ੧੪੨੩)

ਸ੍ਰੀ ਗੁਰੂ ਅਮਰਦਾਸ ਜੀ ਨੇ ਮਨੁੱਖੀ ਮਨ ਦਾ ਵਿਸ਼ਲੇਸ਼ਣ ਇਉਂ ਕੀਤਾ ਹੈ ਕਿ ਜੀਵ, ਮਨ ਮਾਇਆ ਦੇ ਭਿੰਨ-ਭਿੰਨ ਅਸਰਾਂ ਹੇਠ ਪੈਦਾ ਹੋਏ 'ਸਹਸੇ' ਨੇ ਮਲੀਨ ਕੀਤਾ ਹੋਇਆ ਹੈ। ਜੀਵ, ਇਸ ਮਲੀਨਤਾ ਨੂੰ ਦੂਰ ਕਰਨ ਲਈ ਕਰਮ-ਕਾਂਡ ਆਦਿ ਸਾਧਨਾਂ ਦਾ ਆਸਰਾ ਲੈਂਦਾ ਹੈ ਪਰ ਹਉਮੈ ਸਹਿਤ ਕੀਤੇ ਅਜਿਹੇ ਕਰਮਾਂ ਨਾਲ ਨਾ ਤਾਂ ਮਨ ਦੀ ਮੈਲ ਦੂਰ ਹੁੰਦੀ ਹੈ ਤੇ ਨਾ ਸਹਜ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ ਅਤੇ 'ਸਹਜ' ਦੀ ਪ੍ਰਾਪਤੀ ਤੋਂ ਬਿਨਾਂ ਸਹਸਾ ਦੂਰ ਨਹੀਂ ਹੁੰਦਾ। ਇਸ ਲਈ ਗੁਰਬਾਣੀ ਦੀ ਸ਼ਰਨ ਲੈਣੀ ਅਵੱਸ਼ਕ ਹੈ। ਆਪ ਫ਼ੁਰਮਾਉਂਦੇ ਹਨ:

*ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥*
*ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥*
*ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥*
*ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥*
*ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ॥* (ਪੰਨਾ ੯੧੯)

ਜਦ ਤਕ ਜੀਵ ਰਜੋ, ਸਤੋ, ਤਮੋ ਤਿੰਨਾਂ ਗੁਣਾਂ ਤੋਂ ਜਾਗਤ, ਸੁਪਨ, ਸੁਖੋਪਤੀ ਤਿੰਨਾਂ ਅਵਸਥਾਵਾਂ ਦੇ ਦਾਇਰੇ ਵਿਚ ਵਿਚਰਦਾ ਹੈ ਤਦ ਤਕ ਇਹ ਭਰਮਾਂ ਵਿਚ ਭੁੱਲਾ ਭਟਕਦਾ ਫਿਰਦਾ ਹੈ। ਗੁਰਮੁਖਤਾਈ ਧਾਰਨ ਕਰਨ ਨਾਲ ਅਗਿਆਨਤਾ ਦੇ ਛੌੜ ਕੱਟੇ ਜਾਂਦੇ ਹਨ ਤੇ ਚਉਥੇ ਪਦ ਵਿਚ ਸਹਜ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰੂ ਜੀ ਦਾ ਹੁਕਮ ਹੈ:

*ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥*

*ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ॥*
*ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥* (ਪੰਨਾ ੬੮)

ਜੀਵ ਵਾਸਤੇ ਚੌਥੇ ਪਦ ਵਿਚ ਪੁੱਜਣ ਲਈ ਮਾਇਆ ਦੀ ਕਸੌਟੀ ਵਿਚੋਂ ਉਦਮ ਤੇ ਬਲ ਧਾਰ ਕੇ ਨਿਕਲਣਾ ਵੀ ਜ਼ਰੂਰੀ ਹੈ ਕਿਉਂਕਿ:

*ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ॥* (ਪੰਨਾ ੬੮)

ਗੁਰਮਤਿ ਵਿਚ ਜੀਵ ਨੂੰ ਇਸਤਰੀ ਤੇ ਈਸ਼ਵਰ ਨੂੰ ਪੁਰਖ ਨਾਲ ਤੁਲਨਾ ਦਿੱਤੀ ਹੋਈ ਹੈ। ਜੀਵ ਰੂਪ ਇਸਤਰੀ ਦਾ ਪਰਮੇਸ਼ਰ ਪਤੀ ਨਾਲ ਅਨੰਦ ਭਰਿਆ ਮੇਲ ਤਦੇ ਹੀ ਹੋ ਸਕਦਾ ਹੈ, ਜੇ ਜੀਵ ਤਿੰਨਾਂ ਅਵਸਥਾਵਾਂ ਤੋਂ ਪਾਰ ਹੋ ਸਹਜ ਗੁਫਾ ਵਿਚ ਇਸਥਿਤ ਹੋਵੇ। ਇਹ ਚੌਥੀ ਭੂਮਿਕਾ ਪਰਮ-ਅਨੰਦ ਦਾਤੀ ਹੈ। ਫ਼ੁਰਮਾਨ ਹੈ:

*ਸਹਜ ਗੁਫਾ ਮਹਿ ਆਸਣੁ ਬਾਧਿਆ॥*
*ਜੋਤਿ ਸਰੂਪ ਅਨਾਹਦੁ ਵਾਜਿਆ॥*
*ਮਹਾ ਅਨੰਦੁ ਗੁਰ ਸਬਦੁ ਵੀਚਾਰਿ॥*
*ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ॥* (ਪੰਨਾ ੩੭੦)

ਇਸ ਪੂਰਨ ਮਿਲਾਪ ਤੇ ਤਦਰੂਪਤਾ ਦੀ ਅਵਸਥਾ ਅੰਤਰੀਵ ਪ੍ਰਸੰਨਤਾ ਦੇਣ ਵਾਲੀ ਹੁੰਦੀ ਹੈ:

*ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ॥*
*ਨਾਨਕ ਗੁਰ ਸਬਦਿ ਪਰਾਤੋ॥* (ਪੰਨਾ ੨੧੪)

ਇਸ ਸਹਜ ਅਵਸਥਾ ਨੂੰ ਕਥਨ ਕਰਨਾ ਵੀ ਬੜਾ ਕਠਨ ਹੈ ਕਿਉਂਕਿ ਪਰਮੇਸ਼ਰ ਰੂਪ ਸਤਿਗੁਰੂ ਦਾ ਨਿਵਾਸ਼ ਏਸੇ ਅਵਸਥਾ ਵਿਚ ਹੈ। ਭਗਤ ਕਬੀਰ ਜੀ ਨੇ ਆਪਣੇ ਤਜਰਬੇ ਵਿਚ ਆਈ ਇਸ ਅਵਸਥਾ ਦਾ ਜ਼ਿਕਰ ਇਉਂ ਕੀਤਾ ਹੈ:

*ਸਹਜ ਕੀ ਅਕਥ ਕਥਾ ਹੈ ਨਿਰਾਰੀ॥*
*ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ॥*
*ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ॥*
*ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ॥* (ਪੰਨਾ ੩੩੩)

ਇਸ ਅਤਿ ਮਿੱਠੀ ਤੇ ਅਕਥ ਕਥਾ ਨੂੰ ਕੋਈ ਵਿਰਲਾ ਗੁਰਮੁਖ ਹੀ ਗਿਆਨ ਬਿਬੇਕ ਦੇ ਅੰਤਰੀਵ ਨੇਤਰਾਂ ਨਾਲ ਵੇਖ ਸਕਦਾ ਹੈ:

*ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥* (ਪੰਨਾ ੨੩੯)

ਸੰਸਾਰੀ ਲੋਕ ਪਰਮਾਤਮਾ ਦੀ ਪ੍ਰਾਪਤੀ ਦੂਜੇ ਦੁਨਿਆਵੀ ਪਦਾਰਥਾਂ ਵਾਂਗ ਚਿਤਵਦੇ ਹਨ ਪਰ ਇਹ ਸਹਜ ਦੀ ਅਵਸਥਾ ਤੱਤਾਂ ਤੇ ਪਦਾਰਥਾਂ ਤੋਂ ਰਹਿਤ ਅਦ੍ਰਿਸ਼ਟ ਰੂਪ ਵਿਚ ਹੈ। ਇਹ ਤਾਂ ਈਸ਼ਵਰ ਨਾਲ ਇਕ-ਮਿੱਕਤਾ ਦਾ ਦਰਜਾ ਹੈ। ਇਥੇ ਉਨ੍ਹਾਂ ਅਧਿਆਤਮਿਕ ਸੁਖਾਂ ਦਾ ਆਨੰਦ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਨੂੰ ਸੰਸਾਰ ਵਿਚੋਂ ਨਹੀਂ ਭਾਲਿਆ ਜਾ ਸਕਦਾ। ਈਸ਼ਵਰੀ ਮਿਲਾਪ ਦੀ ਇਸ ਅਵਸਥਾ ਸਮੇਂ ਨਿਰੰਕਾਰੀ ਇਕ ਰਸ ਵਾਜਿਆਂ ਦੀ ਮੰਗਲਮਈ ਰੁਣ ਝੁਣਕਾਰ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ ਰਾਗ ਵਿਚ ਇਸ ਦਾ ਨਕਸ਼ਾ ਇਉਂ ਚਿਤਰਦੇ ਹਨ:

*ਜਾ ਕੈ ਸਹਜਿ ਮਨਿ ਭਇਆ ਅਨੰਦੁ॥*

*ਤਾ ਕਉ ਭੇਟਿਆ ਪਰਮਾਨੰਦੁ॥*
*ਸਹਜੇ ਅੰਮ੍ਰਿਤੁ ਪੀਓ ਨਾਮੁ॥*
*ਸਹਜੇ ਕੀਨੋ ਜੀਅ ਕੋ ਦਾਨੁ॥*
*ਸਹਜ ਕਥਾ ਮਹਿ ਆਤਮੁ ਰਸਿਆ॥*
*ਤਾ ਕੈ ਸੰਗਿ ਅਬਿਨਾਸੀ ਵਸਿਆ॥*
*ਸਹਜੇ ਆਸਣੁ ਅਸਥਿਰੁ ਭਾਇਆ॥*
*ਸਹਜੇ ਅਨਹਤ ਸਬਦੁ ਵਜਾਇਆ॥*
*ਸਹਜੇ ਰੁਣ ਝੁਣਕਾਰੁ ਸੁਹਾਇਆ॥*
*ਤਾ ਕੈ ਘਰਿ ਪਾਰਬ੍ਰਹਮੁ ਸਮਾਇਆ॥* *(ਪੰਨਾ ੨੩੭)*

ਸਹਜ ਅਵਸਥਾ, ਜਿਸ ਦੀ ਏਨੀ ਮਹਿਮਾ ਗੁਰਬਾਣੀ ਵਿਚ ਬਿਆਨੀ ਗਈ ਹੈ ਉਸ ਦੀ ਪ੍ਰਾਪਤੀ ਜੀਵ ਦੀ ਆਪਣੇ ਯਤਨਾਂ ਤੋਂ ਪਰੇ ਪਰੇਰੇ ਦੀ ਗੱਲ ਹੈ। ਸੰਸਾਰਿਕ ਵਿਦਵਤਾ, ਜੋਤਿਸ਼ ਦੀ ਜਾਣਕਾਰੀ, ਭੇਖਾਂ ਦਾ ਧਾਰਨਾ ਆਦਿ ਉਰਲੀਆਂ ਗੱਲਾਂ ਹਨ। ਸਹਿਜ ਉਸ ਦੀ ਉਚਤਮ ਮੰਜ਼ਿਲ ਦੇ ਪਾਂਧੀ ਲਈ ਸਤਿਗੁਰੂ ਜੀ ਦੀ ਰਜ਼ਾ ਵਿਚ ਰਹਿਣਾ ਅਤਿ ਜ਼ਰੂਰੀ ਹੈ। ਗੁਰੂ ਸ਼ਬਦ ਤੋਂ ਬਿਨਾਂ ਸਹਜ ਨਹੀਂ ਉਪਜਦਾ ਤੇ ਗੁਰੂ ਦਾ ਸ਼ਬਦ ਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤੀ ਕਰਨ ਨਾਲ ਮਿਲਦਾ ਹੈ ਅਤੇ ਜੀਵ ਨੂੰ ਆਤਮਿਕ ਉਨਤੀ ਵਾਸਤੇ ਸਤਿਗੁਰੂ ਜੀ ਦੀ ਮਿਹਰ ਦੀ ਹਰ ਸਮੇਂ ਤੀਬਰ ਲੋੜ ਹੈ। ਫ਼ੁਰਮਾਨ ਹੈ:

*ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ॥*
*ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ॥*
*ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ॥*
*ਭਾਈ ਰੇ ਗੁਰ ਬਿਨੁ ਸਹਜੁ ਨ ਹੋਇ॥*
*ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ॥*
*ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ॥*
*ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ॥*
*ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ॥* *(ਪੰਨਾ ੬੮)*

ਸਾਰੀ ਵਿਚਾਰ ਦਾ ਤਾਤਪਰਯ ਇਹ ਹੈ ਕਿ ਜੀਵ ਨੂੰ ਆਪਣੇ ਜੀਵਨ ਦਾ ਲਖਸ਼ ਭਾਵ ਪਰਮਾਤਮਾ ਨਾਲ ਮੇਲ ਕਰਾਉਣ ਵਾਲੀ ਉੱਚੀ ਅਕੱਥ ਅਵਸਥਾ ਨੂੰ ਹੀ ਸਹਜ ਅਵਸਥਾ ਕਿਹਾ ਜਾਂਦਾ ਹੈ। ਇਸ ਦੀ ਪ੍ਰਾਪਤੀ ਆਤਮਿਕ ਸੁਖਾਂ ਦੇ ਸਾਰੇ ਦਰ ਖੋਲ੍ਹ ਦਿੰਦੀ ਹੈ ਪਰ ਖੇਲ ਹੈ ਕਠਨ। ਜੀਵ ਨੂੰ ਰੱਬੀ ਭਾਣੇ ਤੇ ਰਜ਼ਾ ਆਦਿ ਦੀਆਂ ਮੰਜ਼ਿਲਾਂ ਤੈਅ ਕਰਕੇ ਗੁਰ-ਸ਼ਬਦ ਦੀ ਕਮਾਈ ਕਰਨੀ ਪਵੇਗੀ। ਇਸ ਅਵਸਥਾ ਦੀ ਪ੍ਰਾਪਤੀ ਕਿਸੇ ਆਪਣੀ ਘਾਲ ਜਾਂ ਯਤਨਾਂ ਦਾ ਸਿੱਟਾ ਨਹੀਂ ਹੋ ਸਕਦੀ, ਸਗੋਂ ਸਤਿਗੁਰੂ ਦੀ ਮਿਹਰ ਦੀ ਅਤਿ ਲੋੜ ਹੁੰਦੀ ਹੈ। ਜੇ ਜੀਵ ਪੂਰਨ ਤੌਰ 'ਤੇ ਹਉਮੈ ਤੇ ਮਾਇਆ ਦੇ ਮੋਹ ਦਾ ਤਿਆਗ ਕਰ ਕੇ ਗੁਰ-ਸ਼ਬਦ ਵਿਚ ਲੀਨ ਹੋ ਜਾਵੇ ਤਾਂ ਸਤਿਗੁਰੂ ਜੀ ਆਪਣੀ ਅਪਾਰ ਪ੍ਰਸੰਨਤਾ ਦੁਆਰਾ ਉਸ ਦੀ ਸਹਾਇਤਾ ਲਈ ਤੱਤਪਰ ਹੋ ਜਾਂਦੇ ਹਨ:

*ਸਿਰ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੇ ਕਾਰਜ ਪੂਰਾ॥* *(ਪੰਨਾ ੨੯੩)*



(੪/੧੯੯੬)

# ਅਨੰਦੁ

ਬਹੁਤ ਸਾਰੇ ਪੁਰਾਣੇ ਚਿੰਤਕ ਬ੍ਰਹਮ ਨੂੰ 'ਸਤਿ-ਚਿਤ-ਅਨੰਦ' ਕਹਿੰਦੇ ਆ ਰਹੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਸ੍ਰੀ ਮੁਖਵਾਕ ਬਾਣੀ 'ਜਾਪੁ ਸਾਹਿਬ' ਵਿਚ ਬ੍ਰਹਮ ਨੂੰ 'ਸਦਾ ਸੱਚਿਦਾ ਨੰਦ' ਮੰਨ ਕੇ ਨਮਸਕਾਰਦੇ ਹਨ। ਗੁਰਬਾਣੀ ਵਿਚ ਹੋਰ ਕਈ ਥਾਈਂ ਬ੍ਰਹਮ ਨੂੰ 'ਅਨੰਦ ਮੂਲੁ', 'ਅਨੰਦ ਰੂਪ', 'ਅਨੰਦ ਮੈ' ਆਦਿ ਨਾਵਾਂ ਨਾਲ ਯਾਦ ਕੀਤਾ ਹੈ। ਜਿਵੇਂ ਕਿ ਬਿਲਾਵਲ ਰਾਗ ਵਿਚ ਚੌਥੇ ਸਤਿਗੁਰੂ ਫ਼ੁਰਮਾਉਂਦੇ ਹਨ ਕਿ ਬ੍ਰਹਮ ਅਨੰਦ ਦਾ ਮੂਲ ਹੈ, ਉਸ ਨੂੰ ਧਿਆਉਣ ਨਾਲ ਸਦਾ ਦਾ ਅਨੰਦ ਹੈ:

*ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ॥* (ਪੰਨਾ ੮੦੦)

ਜਦੋਂ ਪ੍ਰੇਮਾ-ਭਗਤੀ ਵਿਚ ਮਨ ਨਿਰੰਤਰ ਲਿਵ ਵਿੱਚ ਲੀਨ ਹੁੰਦਾ ਹੈ ਤਾਂ ਉਸ ਨੂੰ ਉਸ ਦ੍ਰਿਸ਼ਟ ਹੋਂਦ ਦਾ 'ਅਨੰਦ-ਰੂਪ' ਪ੍ਰਤੱਖ ਦਿਖਾਈ ਦੇਂਦਾ ਹੈ, ਕਿਸੇ ਸਾਕਾਰ ਰੂਪ ਵਿਚ ਨਹੀਂ ਸਗੋਂ ਦ੍ਰਿਸ਼ਟਮਾਨ ਕੁਦਰਤ ਵਿਚ ਜਾਂ ਫਿਰ ਇਵੇਂ ਜਾਣੋ:

*ਅਨਦ ਰੂਪ ਪ੍ਰਗਟਿਓ ਸਭ ਥਾਨਿ॥* (ਪੰਨਾ ੮੯੯)

*ਅਨਦ ਰੂਪੁ ਸਭੁ ਨੈਨ ਅਲੋਇਆ॥* (ਪੰਨਾ ੩੩੭)

ਸਾਰੇ ਪਾਸੇ 'ਅਨੰਦ ਰੂਪ' ਬ੍ਰਹਮ ਨੂੰ ਦੇਖ, ਖੀਵਾ ਹੋਇਆ ਮਨ, ਕਿਸੇ ਵਿਸਮਾਦੀ ਰੰਗ ਵਿਚ ਸੁੱਤੇ ਹੀ ਗਾਉਣ ਲੱਗ ਪੈਂਦਾ ਹੈ:

*ਬਲਿਹਾਰੀ ਕੁਦਰਤਿ ਵਸਿਆ॥*
*ਤੇਰਾ ਅੰਤੁ ਨ ਜਾਈ ਲਖਿਆ॥*
*ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ॥* (ਪੰਨਾ ੪੬੯)

ਇਸੇ ਤਰ੍ਹਾਂ ਪੰਚਮ ਪਾਤਸ਼ਾਹ 'ਬ੍ਰਹਮ' ਨੂੰ 'ਅਨੰਦ-ਮੈ' ਆਖ ਕੇ ਸੰਬੋਧਨ ਕਰਦੇ ਹਨ ਕਿ 'ਹੇ ਬੇਮੁਹਤਾਜ ਅਨੰਦ-ਸਰੂਪ ਵਾਹਿਗੁਰੂ ਜੀ! ਆਪ ਦਾ ਨਾਮ ਰਤਨ ਤਾਂ ਹੀਰੇ ਵਾਂਗ ਅਮੋਲਕ ਹੈ:

*ਵੇਪਰਵਾਹੁ ਅਨੰਦ ਮੈ ਨਾਉ ਮਾਣਕ ਹੀਰਾ॥* (ਪੰਨਾ ੪੦੦)

ਹੁਣ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਰਿਹਾ ਕਿ 'ਅਨੰਦ' ਇਕ ਸਦੀਵੀ ਈਸ਼ਵਰੀ ਗੁਣ ਹੈ, ਇਕੇਰਾਂ ਹਾਸਲ ਹੋ ਜਾਏ ਤਾਂ ਮੁੜ ਗਵਾਚਦਾ ਨਹੀਂ ਪਰ ਪ੍ਰਾਪਤ ਈਸ਼ਵਰ ਨਾਲ ਇਕ-ਰੂਪ ਹੋਣ ਤੋਂ ਹੀ ਹੁੰਦਾ ਹੈ। ਇਹ 'ਅਨਦਿਨੁ ਅਨਦ ਅਨੰਦੇ' ਦੀ ਅਵਸਥਾ 'ਅਨਦ ਮੂਲੁ ਧਿਆਇਓ ਪੁਰਖੋਤਮੁ' ਦੇ ਨਿਰੰਤਰ ਅਭਿਆਸ ਰਾਹੀਂ ਹੀ ਪ੍ਰਾਪਤ ਹੁੰਦੀ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ, "ਭਗਤ ਜਨਾਂ ਦੀ ਸੰਗਤ ਤੇ ਪ੍ਰਭੂ ਸਿਮਰਨ ਦੀ ਸ਼ਕਤੀ ਦੁਆਰਾ ਹੀ ਦਾਸ ਕਬੀਰ ਨੇ ਮੌਤ ਦੇ ਡਰ ਦੀ ਫਾਹੀ ਨੂੰ ਹਮੇਸ਼ਾਂ ਲਈ ਕੱਟ ਦਿੱਤਾ ਹੈ ਤੇ ਅਨੰਦਮਈ ਅਬਿਨਾਸੀ ਰਾਜ ਪ੍ਰਾਪਤ ਕਰ ਲਿਆ ਹੈ:

*ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥*
*ਦਾਸੁ ਕਮੀਰੁ ਚੜਿ੍ਓ ਗੜ੍ ਊਪਰਿ ਰਾਜੁ ਲੀਓ ਅਬਿਨਾਸੀ॥* (ਪੰਨਾ ੧੧੬੨)

ਇਸ ਸਰੀਰ ਰੂਪੀ ਬਾਂਕੇ ਕਿਲ੍ਹੇ ਨੂੰ ਜਿੱਤ ਕੇ ਵਾਹਿਗੁਰੂ ਜੀ ਨਾਲ ਅਭੇਦਤਾ ਦਾ ਰਸ ਮਾਣਨਾ ਹੀ ਅਨੰਦ ਹੈ, ਅਬਿਨਾਸੀ ਰਾਜ ਹੈ, ਰੱਬੀ ਸਿੰਘਾਸਨ 'ਤੇ ਚੜ੍ਹਨਾ ਹੈ। ਭਗਤ ਕਬੀਰ ਜੀ ਇਸੇ ਲਈ ਤਾਂ ਕਹਿੰਦੇ ਹਨ:

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥* (ਪੰਨਾ ੯੬੯)

ਸੰਖੇਪ ਵਿਚ ਇਹੋ ਕਿਹਾ ਜਾ ਸਕਦਾ ਹੈ ਕਿ ਅਨੰਦ ਇਕ ਈਸ਼ਵਰੀ ਗੁਣ ਹੈ ਜੋ ਵਾਹਿਗੁਰੂ ਜੀ ਨਾਲ ਇਕ-ਮਿਕ ਹੋਣ 'ਤੇ ਪ੍ਰਾਪਤ ਹੁੰਦਾ ਹੈ। ਇਕ ਵੇਰ ਪ੍ਰਾਪਤ ਹੋ ਜਾਏ ਤਾਂ ਫਿਰ ਜਾਂਦਾ ਨਹੀਂ। ਇਹ ਇਕ ਸੰਗੀਤਮਈ ਅਨਹਦ ਝੁਨਕਾਰ ਹੈ ਜੋ ਸਾਧਕ ਦੇ ਸੁਭਾਵ ਦਾ ਇਕ ਅਨਿੱਖੜਵਾਂ ਅੰਗ ਬਣ ਜਾਂਦੀ ਹੈ ਤੇ 'ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ' ਬਣ ਕੇ 'ਅਨਦਿਨੁ ਅਨਦ ਅਨੰਦੇ' ਦੀ ਹਾਲਤ ਵਿਚ ਲੈ ਜਾਂਦੀ ਹੈ। ਜਾਂ ਫਿਰ ਇਉਂ ਵੀ ਕਹਿ ਸਕਦੇ ਹਾਂ ਕਿ ਅਨੰਦ ਸੰਤੁਲਨ ਹੋਏ ਮਨ ਦੀ ਇਕ ਸੰਗੀਤਮਈ ਅਵਸਥਾ ਹੈ ਜੋ ਆਪਣੇ ਆਪ ਨਾਲ, ਆਲੇ-ਦੁਆਲੇ ਨਾਲ, ਆਪਣੇ ਆਦਰਸ਼ ਨਾਲ, ਇਸ਼ਟ ਤੇ ਪ੍ਰਭੂ ਨਾਲ ਇਕਸੁਰ ਹੋਣ 'ਤੇ ਪ੍ਰਾਪਤ ਹੁੰਦੀ ਹੈ। ਇਹ ਇਕਸੁਰਤਾ ਗੁਰੂ ਕਿਰਪਾ ਦੁਆਰਾ, ਉਸ ਦੇ ਦੱਸੇ ਮਾਰਗ 'ਤੇ ਚੱਲ ਕੇ ਹੀ ਨਸੀਬ ਹੁੰਦੀ ਹੈ।

ਗੁਰੂ, ਵਾਹਿਗੁਰੂ ਜੀ ਵਾਂਗ ਹੀ ਪੂਰਨ ਹੈ। ਉਹ ਸਿੱਖ ਨੂੰ ਗੁਰ-ਸ਼ਬਦ ਰਾਹੀਂ ਸੱਚਾ ਵਿਚਾਰ ਬਖਸ਼ਦਾ ਹੈ; ਮਨੁੱਖੀ ਮਨ ਦੀ ਅਸਲੀਅਤ ਦੱਸਦਾ ਹੈ, ਸਮਝਦਾ ਹੈ ਕਿ ਸਾਡਾ ਮੂਲ (ਅਸਲ) ਬ੍ਰਹਮ ਹੀ ਹੈ; ਬ੍ਰਹਮ ਅੰਸ਼ੀ ਹੋਣ ਕਰਕੇ ਸਾਡੀ ਸਮਰੱਥਾ ਵੀ ਅਥਾਹ ਹੈ:

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥* (ਪੰਨਾ ੪੪੧)

ਜਿਸ ਨੂੰ ਗੁਰ-ਸ਼ਬਦ ਰਾਹੀਂ ਵਾਹਿਗੁਰੂ ਜੀ ਨਾਲ ਪ੍ਰੇਮ-ਲਗਨ ਲੱਗ ਗਈ, ਉਸ ਨੇ ਸੱਚ ਜਾਣੋ, ਪ੍ਰਭੂ ਦੀ ਜੋਤਿ ਨੂੰ ਸ਼ਬਦ ਵਿਚ ਪ੍ਰਤੱਖ ਦੇਖ ਲਿਆ। ਸ਼ਬਦ ਵਿਚ ਆਪਣੇ ਆਪ ਨੂੰ ਢਾਲਣਾ, ਹੁਕਮੀ ਦੇ ਹਰ ਹੁਕਮ ਨੂੰ ਪਾਲਣਾ, ਗੁਰ-ਸ਼ਬਦ ਵਿਚ ਦੱਸੇ ਸੱਚ ਨੂੰ ਆਪਣੇ ਆਪੇ ਵਿਚ ਢਾਲ ਲੈਣਾ ਹੀ ਅਸਲ ਵਿਚ ਮਨ ਨੂੰ ਕਾਬੂ ਕਰਨਾ ਹੈ। ਸ੍ਵੈ-ਕਾਬੂ ਕਦੇ ਪਾਖੰਡ ਜਾਂ ਦਿਖਾਵੇ ਦੇ ਕਰਮਾਂ ਰਾਹੀਂ ਨਹੀਂ ਹੁੰਦਾ; ਇਸ ਦੀ ਵਿਧੀ ਗੁਰੂ ਪਾਸ ਹੈ। ਗੁਰੂ ਪਹਿਲਾਂ ਸਿੱਖ ਦੀਆਂ ਮਾਨਸਿਕ, ਵਿਵਹਾਰਿਕ, ਸੁਹਜ ਸੁਆਦਾਂ ਆਦਿ ਦੀਆਂ ਭੁੱਖਾਂ ਨੂੰ ਮਿਟਾਉਂਦਾ ਹੈ; ਕਾਮਾਦਿਕ ਪੰਜਾਂ ਵਿਸ਼ਿਆਂ ਤੋਂ ਛੁਟਕਾਰਾ ਕਰਾ ਦੇਂਦਾ ਹੈ। ਇਨ੍ਹਾਂ ਦੇ ਮੁਕਾਬਲੇ 'ਤੇ ਸਤਿ, ਸੰਤੋਖ, ਦਇਆ, ਧਰਮ, ਧੀਰਜ ਆਦਿ ਸ਼ੁਭ ਗੁਣਾਂ ਨੂੰ ਸੰਚਾਰਦਾ ਤੇ ਉਭਾਰਦਾ ਹੈ ਅਤੇ ਪੰਚਮ ਗੁਰੂ ਜੀ ਦੇ ਕਥਨ:

*ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥* (ਪੰਨਾ ੪੩੦)

ਅਨੁਸਾਰ ਗੁਣਾਂ ਦਾ ਵਟਾਂਦਰਾ ਕਰਕੇ ਸਿੱਖ ਦੀ ਜੀਵਨ-ਰੌ ਹੀ ਬਦਲ ਦੇਂਦਾ ਹੈ। ਗੁਰ-ਮਰਯਾਦਾ ਨੂੰ ਧਾਰਨ ਕਰਨ ਨਾਲ ਗੁਰਸਿੱਖ ਲਈ ਦਰਸਾਈ ਆਦਰਸ਼ਕ ਸੱਚਾਈ ਨੂੰ ਸਹਜੇ ਹੀ ਅਪਨਾ ਲੈਂਦਾ ਹੈ। ਇਹ ਸ਼ੁਭਾਵਕ ਤਬਦੀਲੀ ਲਿਆਉਣਾ ਹੀ 'ਅਨੰਦੁ' ਬਾਣੀ ਦਾ ਵਿਗਿਆਨਕ ਪਿਛੋਕੜ ਹੈ।

ਭਾਈ ਕਾਨ੍ਹ ਸਿੰਘ ਨਾਭਾ ਰਚਿਤ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਅਨੁਸਾਰ 'ਅਨੰਦ' ਬਾਣੀ,

ਤੀਜੇ ਸਤਿਗੁਰੂ ਜੀ ਨੇ ਸੰਮਤ ਬਿਕ੍ਰਮੀ ੧੬੧੧ (ਸੰਨ ੧੫੫੪) ਵਿਚ ਉਚਾਰਨ ਕੀਤੀ। ਉਸ ਵੇਲੇ ਆਪ ਜੀ ਦੀ ਉਮਰ ੭੫ ਸਾਲ ਦੀ ਸੀ ਤੇ ਗੁਰਗੱਦੀ 'ਤੇ ਬਿਰਾਜਮਾਨ ਹੋਇਆਂ ਦੋ ਸਾਲ ਬੀਤ ਚੁੱਕੇ ਸਨ।

ਇਤਿਹਾਸ ਗਵਾਹ ਹੈ ਕਿ ਆਪ ਜੀ ਦੀ ਉਮਰ ਦੇ ਪਹਿਲੇ ੬੨ ਸਾਲ ਖੱਟ-ਕਰਮੀ ਤੇ ਕਰਮਕਾਂਡੀ ਕਰਮ-ਧਰਮ ਨਿਭਾਉਂਦਿਆਂ ਹੀ ਗੁਜ਼ਰੇ ਸਨ ਪਰ ਉਹ ਸ੍ਵੈ-ਕਾਬੂ ਨਹੀਂ ਸਨ ਕਰ ਸਕੇ ਤੇ ਨਾ ਹੀ ਉਨ੍ਹਾਂ ਦੀ ਮਨ ਦੀ ਭਟਕਣਾ ਹੀ ਸ਼ਾਂਤ ਹੋਈ ਸੀ। ਇਹ ਤਾਂ ਸਗੋਂ ਹੋਰ ਵੀ ਮੱਚ ਉਠੀ ਸੀ, ਜਦੋਂ ਕਿਸੇ ਮਹਾਂਪੁਰਸ਼ ਨੇ ਇਨ੍ਹਾਂ ਨੂੰ ਨਿਗੁਣਾ ਹੋਣ ਦਾ ਤਾਨ੍ਹਾ ਦਿੱਤਾ ਸੀ। ਚੰਗੇ ਭਾਗਾਂ ਨੂੰ ਆਪਣੇ ਭਰਾ ਦੇ ਘਰੋਂ ਹੀ ਗੁਰਬਾਣੀ ਦੇ ਸ੍ਰੋਤ ਨੇ ਆਪ ਨੂੰ ਗੁਰੂ ਦੀ ਸੋਝੀ ਪਾਈ। ਆਪ ਜੀ ਦੇ ਪੂਰਬਲੇ ਕਰਮਾਂ ਦੇ ਅੰਗੂਰ ਫੁੱਟੇ ਤੇ ਰਸਿਕ ਬੈਰਾਗ ਸਤਿਗੁਰੂ ਨਾਲ ਭੇਟ ਹੋਈ। ਇਸ ਤੋਂ ਮਗਰੋਂ ਉਹ ਗੁਰੂ-ਚਰਨਾਂ ਨਾਲ ਅਜਿਹੇ ਲਿਵਲੀਨ ਹੋਏ ਕਿ ਮਨ ਵਿਚ ਤ੍ਰੈ-ਗੁਣੀ ਮਾਇਆ ਦਾ ਮੋਹ ਪਸਾਰਾ ਮੁੱਕ ਗਿਆ। ਨਿਸ਼ਕਾਮ ਸੇਵਾ ਦੀ ਬੁਹਕਰ ਨਾਲ ਉਨ੍ਹਾਂ ਕੂੜ ਦਾ ਸਾਰਾ ਕੂੜਾ-ਕਰਕਟ ਬੁਹਾਰ ਕੇ ਮਨ ਤੋਂ ਹੂੰਝ ਦਿੱਤਾ। ਸਾਰਾ ਸੰਸਾਰ ਹਰਿ ਕੇ ਰੂਪ ਵਿਚ ਵਟੀਜ ਗਿਆ ਅਤੇ ਆਖ਼ਰ ਗੁਰੂ ਤੇ ਚੇਲੇ ਦਾ ਭੇਦ ਵੀ ਮਿੱਟ ਗਿਆ। ਕੱਲ੍ਹ ਜਿਸ ਨੂੰ ਕਿਸੇ ਕਮਲੀ ਨੇ 'ਅਮਰੂ ਨਿਥਾਵਾਂ' ਆਖਿਆ ਸੀ, ਉਹ ਗੁਰੂ ਹੋ ਕੇ ਨਿਥਾਵਿਆਂ ਦਾ ਥਾਂਵ, ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ, ਨਿਓਟਿਆਂ ਦੀ ਓਟ ਇਤਿਆਦਿ ਕਈ ਕੁਝ ਹੋਰ ਬਣ ਕੇ ਅਨੰਦ-ਰੂਪ ਹੋ ਗਿਆ।

ਜਦੋਂ ਸਤਿਗੁਰੂ ਜੀ ਨੇ 'ਅਨੰਦੁ' ਬਾਣੀ ਰਚੀ, ਉਦੋਂ ਆਪ ਸਾਖਿਆਤ 'ਅਨੰਦ ਸਰੂਪ' ਸਨ। 'ਅਨਦਿਨੁ ਅਨਦ ਅਨੰਦੇ' ਸਨ। ਅਨੰਦ ਹੀ ਅਨੰਦ ਸਨ। ਆਪ ਜੀ ਨੇ ਅਨੰਦ ਨੂੰ ਸਾਰੇ ਜਗਤ ਦਾ ਆਧਾਰ ਬਣਾਉਣ ਲਈ, ਆਪਣੇ ਤਜਰਬਿਆਂ ਨੂੰ ਸਾਰੀ ਮਨੁੱਖਤਾ ਨਾਲ ਸਾਂਝਾ ਕਰਨਾ ਉਚਿਤ ਸਮਝਿਆ ਤੇ 'ਅਨੰਦੁ' ਬਾਣੀ ਰਾਹੀਂ ਅਨੰਦ ਸਰਬੱਤ ਵਿਚ ਵਰਤਾਇਆ।

'ਅਨੰਦੁ' ਬਾਣੀ ਆਪ ਜੀ ਦੀ ਰਚਨਾ ਦਾ ਸਿਖਰ ਜਾਂ ਸ਼ਾਹਕਾਰ ਕਹੀ ਜਾ ਸਕਦੀ ਹੈ। ਇਹ ਬਾਣੀ ਉਨ੍ਹਾਂ ਸਾਰੀਆਂ ਲੋੜਾਂ, ਉਲਝਣਾਂ, ਰੁਕਾਵਟਾਂ ਤੇ ਮੁਸ਼ਕਲਾਂ ਜੋ ਉਨ੍ਹਾਂ ਨੂੰ ਅਨੰਦ ਪ੍ਰਾਪਤੀ ਵਿਚ ਵਿਘਨਕਾਰੀ ਹੋਈਆਂ ਸਨ, ਨੂੰ ਦੂਰ ਕਰਨ ਦਾ ਇਕ ਸੁੰਦਰ ਹੱਲ ਹੈ। ਸਭ ਤੋਂ ਪਹਿਲੀ ਅਨੰਦ ਦੀ ਝਲਕ ਉਨ੍ਹਾਂ ਨੂੰ ਗੁਰੂ ਰਾਹੀਂ ਗੁਰੂ ਵਾਲਾ ਬਣਨ ਤੋਂ ਮਗਰੋਂ ਹੀ ਗੁਰੂ ਕਿਰਪਾ ਦੇ ਸਦਕੇ ਪਈ ਸੀ, ਇਸ ਲਈ ਉਨ੍ਹਾਂ ਇਸ ਬਾਣੀ ਦਾ ਆਦਿ ਵੀ, "ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ" ਆਖ ਕੇ ਕੀਤਾ ਤੇ ਅੰਤ ਵੀ, "ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ" ਲਿਖ ਕੇ ਹੀ ਕੀਤਾ। ਕਈ ਹੋਰ ਪਉੜੀਆਂ ਵਿਚ ਵੀ ਗੁਰੂ ਦੀ ਪ੍ਰਮੁੱਖਤਾ ਤੇ ਲੋੜ 'ਤੇ ਬੱਲ ਦੇ ਕੇ ਇਸ ਨੂੰ ਗੁਰਮਤਿ ਦੀ ਪਹਿਲੀ ਲੋੜ ਦਾ ਅਹਿਸਾਸ ਕਰਾਇਆ ਹੈ। ਜਿਹਾ ਕਿ:

"ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ", "ਗੁਰ ਪਰਸਾਦੀ ਮਨੁ ਭਇਆ ਨਿਰਮਲੁ...", "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ", "ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ", "ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ, ਏਹੁ ਸੋਹਿਲਾ ਸਬਦੁ ਸੁਹਾਵਾ... ਸਤਿਗੁਰੂ ਸੁਣਾਇਆ", "...ਗੁਰ ਪਰਸਾਦੀ ਸਹਜੁ ਉਪਜੈ", "ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ", "ਸਦਾ ਰਹਹਿ ਗੁਰ ਨਾਲੇ", "ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥ ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥ ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥

ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥ ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥" (ਵੇਖੋ ਪਉੜੀ ੭, ੮, ੯, ੧੧, ੧੩, ੧੬, ੧੮, ੨੦, ੨੧)

ਹੋਰ ਵੀ ਕਈ ਪਉੜੀਆਂ ਵਿਚ ਕਿਸੇ ਨਾ ਕਿਸੇ ਸ਼ਕਲ ਵਿਚ ਗੁਰੂ ਦਾ ਜ਼ਿਕਰ ਆਇਆ ਹੈ। ਸਹੀ ਗੱਲ ਤਾਂ ਇਹ ਹੈ ਕਿ ਗੁਰੂ ਇਸ ਬਾਣੀ ਦਾ ਧੁਰਾ ਹੈ। ਇਹ ਵਡਿਆਈ ਸਤਿਗੁਰੂ ਵਿਚ ਹੀ ਹੈ ਕਿ ਉਹ ਗੁਰਸਿੱਖ ਨੂੰ ਨਾਮ ਦੀ ਦਾਤ ਬਖਸ਼ ਕੇ ਆਤਮਿਕ ਜ਼ਿੰਦਗੀ ਦੇ ਨਾਮਾਦਿਕ ਬਾਧਿਕਾਂ ਨੂੰ ਦੂਰ ਕਰਨ ਤੇ ਮਨ ਨੂੰ ਕਾਬੂ ਕਰਨ ਦਾ ਬਲ ਪ੍ਰਦਾਨ ਕਰਦਾ ਹੈ। ਸ੍ਵੈ-ਕਾਬੂ ਹੀ ਸਾਰੀ ਆਤਮਿਕ ਸ਼ਕਤੀ ਦਾ ਸੋਮਾ ਹੈ। ਸ੍ਵੈ-ਕਾਬੂ ਹੋਣ 'ਤੇ ਮਨ ਦੀਆਂ ਸਾਰੀਆਂ ਭੁੱਖਾਂ, ਲਾਲਸਾਵਾਂ ਤੇ ਤ੍ਰਿਸ਼ਨਾਵਾਂ ਮਿੱਟ ਜਾਂਦੀਆਂ ਹਨ। ਮੌਤ ਵੀ ਦੁਖਦਾਈ ਨਹੀਂ ਜਾਪਦੀ ਅਤੇ 'ਮਨਿ ਜੀਤੈ ਜਗੁ ਜੀਤੁ' ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਗੁਰੂ ਕਿਰਪਾ ਦੁਆਰਾ ਹੀ ਅਨੁਭਵ ਦਾ ਦਰਵਾਜ਼ਾ ਖੁੱਲ੍ਹਦਾ ਹੈ ਤੇ ਇਸ ਦੇ ਨਾਲ ਹੀ ਗੁਰਸਿੱਖ ਲਈ ਨਾਮ ਨਵਨਿਧੀ (ਨਾਮ ਦਾ ਖ਼ਜ਼ਾਨਾ) ਵੀ ਖੁੱਲ੍ਹ ਜਾਂਦਾ ਹੈ ਤੇ ਉਸ ਨੂੰ ਆਪਣੇ ਅੰਦਰ ਹੀ ਅਨੇਕ ਪ੍ਰਕਾਰ ਦੇ ਰੰਗਾਂ-ਰੂਪਾਂ ਦੀ ਰਚਨਾ ਰੂਪਮਾਨ ਹੋ ਜਾਂਦੀ ਹੈ। ਹੁਣ ਉਸ ਨੂੰ ਆਪਣੀ ਮਹਾਨਤਾ ਦਾ ਪਤਾ ਲੱਗਦਾ ਹੈ ਤੇ ਸਿੱਟੇ ਵਜੋਂ ਵਿਸਮਾਦੀ ਖੇੜੇ ਵਿਚ ਖਿੜਦਾ ਤੇ ਅਨੰਦ ਮਾਣਦਾ ਹੈ। (ਪਉੜੀ ਪਵੀਂ ਤੇ ੩੯ਵੀਂ)

ਸਰੀਰ ਨਾਸ਼ਵਾਨ ਹੈ, ਬਿਨਸਨਹਾਰ ਹੈ। ਇਹ ਭਾਵੇਂ ਜਪੀ, ਤਪੀ, ਸਾਧ ਜਾਂ ਅਵਤਾਰ ਦਾ ਹੋਵੇ, ਮਿਆਦ ਪੁੱਗਣ 'ਤੇ ਬਿਨਸ ਜਾਂਦਾ ਹੈ। ਗੁਰੂ ਤਾਂ ਅਬਿਨਾਸੀ ਪੁਰਖ ਹੈ, ਜਨਮ-ਮਰਨ ਦੇ ਗੇੜ ਵਿਚ ਨਹੀਂ ਆਉਂਦਾ। ਗੁਰੂ ਸਰੀਰ ਨਹੀਂ ਹੁੰਦਾ, ਪਰਮਾਤਮਾ-ਜੋਤਿ ਹੁੰਦਾ ਹੈ ਜੋ ਸ਼ਬਦ ਰਾਹੀਂ ਆਤਮ-ਗਿਆਨ ਦੇਂਦਾ ਹੈ। ਸ੍ਰੀ ਦਸਮੇਸ਼ ਜੀ ਉਪਦੇਸ਼ਦੇ ਹਨ:

*ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਉ॥੧॥* (ਰਾਮਕਲੀ ਪਾ: ੧੦)

ਸ੍ਰੀ ਗੁਰੂ ਅਮਰਦਾਸ ਜੀ ਵੀ ਗੁਰ-ਸ਼ਬਦ (ਗੁਰਬਾਣੀ) ਨੂੰ ਹੀ ਗੁਰੂ ਮੰਨਦੇ ਹਨ ਤੇ ਇਸ ਨੂੰ ਗਾਉਣ, ਸੁਣਨ, ਹਿਰਦੇ ਵਿਚ ਸਮਾਉਣ ਤੇ ਕਮਾਉਣ ਦਾ ਉਪਦੇਸ਼ ਹੀ 'ਅਨੰਦੁ' ਬਾਣੀ ਵਿਚ ਦਿੰਦੇ ਹਨ, ਜਿਹਾ ਕਿ:

*ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥* (ਪੰਨਾ ੯੧੮)
*ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥* (ਪੰਨਾ ੯੧੯)
*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥* (ਪੰਨਾ ੯੨੦)

ਗੁਰੂ ਦਾ ਸ਼ਬਦ ਨਾਮ-ਰਤਨ ਹੈ ਜਿਸ ਵਿਚ ਸ਼ੁਭ ਗੁਣ ਦੇ ਹੀਰੇ ਜੜਤ ਹਨ। ਜਿਸ ਦਾ ਮਨ ਗੁਰੂ-ਸ਼ਬਦ ਵਿਚ ਜੁੜ ਜਾਂਦਾ ਹੈ, ਉਸ ਦੇ ਹਿਰਦੇ ਵਿਚ ਨਾਮ ਸਮਾ ਜਾਂਦਾ ਹੈ ਤੇ ਉਹ ਗੁਰੂ-ਸ਼ਬਦ ਦੀ ਅਗਵਾਈ ਵਿਚ ਚਲਦਾ-ਚਲਾਂਦਾ ਆਪ ਵੀ ਸ਼ਬਦ ਵਿਚ ਸਮਾ ਜਾਂਦਾ ਹੈ:

*ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥*
*ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ॥*
*ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ॥* (ਪੰਨਾ ੯੨੦)

ਸਤਿਗੁਰੂ ਕੇਵਲ ਗੁਰੂ ਦੀ ਬਾਣੀ ਨੂੰ ਹੀ ਸੱਚਾ ਮੰਨਦੇ ਹਨ। ਮਾਇਆ ਮੰਡਲ ਵਿਚ ਬਹਿ ਕੇ ਰਚੀ ਕਿਸੇ ਦੂਜੇ ਦੀ ਬਾਣੀ ਨੂੰ ਨਹੀਂ ਮੰਨਦੇ। ਉਸ ਨੂੰ ਕੱਚੀ ਕਹਿੰਦੇ ਹਨ। ਕੇਵਲ ਕਹਿਣ ਵਾਲੇ ਹੀ ਕੱਚੇ ਨਹੀਂ ਸਗੋਂ ਗੁਰੂ ਜੀ ਦੀ ਨਜ਼ਰ ਵਿਚ ਸੁਣਨ ਵਾਲੇ ਵੀ ਕੱਚੇ ਹਨ:

*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥*
*ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥*
*ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ॥*
*ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥*
*ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥*
*ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥੨੪॥* (ਪੰਨਾ ੯੨੦)

ਰਸਨਾ, ਸਰੀਰ, ਅੱਖਾਂ, ਕੰਨ ਆਦਿ ਕਰਮ-ਇੰਦ੍ਰੇ ਜੇਕਰ ਗਲਤ ਰਸਤੇ ਪੈਣ ਜਾਣ ਤਾਂ ਸੁੱਤੇ ਹੀ ਸਾਰੇ ਕੰਮ ਗ਼ਲਤ ਹੁੰਦੇ ਹਨ ਪਰ ਇਨ੍ਹਾਂ ਦਾ ਸਰਦਾਰ ਤਾਂ ਮਨ ਹੈ। ਜੇਕਰ ਮਨ ਹੀ ਮੈਲਾ ਹੋਵੇ ਤਾਂ ਫਿਰ ਸੁਭਾਵਿਕ ਹੀ ਸਭ ਕੁਝ ਮੈਲਾ ਹੀ ਹੋਣਾ ਹੋਇਆ। ਮਨ ਦਾ ਕੁਰਾਹੇ ਪੈ ਜਾਣਾ ਹੀ ਮਾਇਆ-ਮੋਹ ਵਿਚ ਜਕੜੇ ਜਾਣ ਦਾ ਮੁੱਖ ਕਾਰਨ ਹੈ। ਇਹ ਪਾਪਾਂ ਦਾ ਮੂਲ ਹੈ, ਇਹ ਹੀ ਸਹਸਾ ਹੈ; ਇਸ ਨੂੰ ਹੀ ਭਰਮ ਕਹਿੰਦੇ ਹਨ। ਮਨ ਨਿਰਮਲ ਹੁੰਦਾ ਹੈ ਗੁਰ ਉਪਦੇਸ਼ ਨੂੰ ਕਮਾਣ ਨਾਲ। ਸਤਿਗੁਰੂ 'ਅਨੰਦੁ' ਬਾਣੀ ਰਾਹੀਂ ਮਨ ਨੂੰ ਸਮਝਾਉਂਦੇ ਹਨ:

*ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥*
*ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥...* (ਪੰਨਾ ੯੧੭)
*ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥*
*ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥*
*ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥...* (ਪੰਨਾ ੯੧੮)
*ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥*
*ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥*
*ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥*
*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥...* (ਪੰਨਾ ੯੧੮)
*ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥...* (ਪੰਨਾ ੯੧੮)
*ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥...* (ਪੰਨਾ ੯੧੯)

**ਰਸਨਾ**: ਰਸਨਾ ਦੇ ਚਸਕੇ ਤਾਂ 'ਹਰਿ-ਰਸ' ਤੋਂ ਬਿਨਾਂ ਕਦੇ ਮੁਕ ਨਹੀਂ ਸਕਦੇ। ਹੇ ਰਸਨਾ! ਤੂੰ ਬਾਕੀ ਦੇ ਸਾਰੇ ਰਸ ਤਿਆਗ ਕੇ ਹਰੀ-ਜਸ ਦਾ ਸੁਆਦ ਚੱਖ ਤੇ ਫੇਰ ਦੇਖ:

*ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ॥੩੨॥* (ਪੰਨਾ ੯੨੧)

**ਸਰੀਰ**: ੩੩, ੩੪ ਤੇ ੩੫ਵੀਂ ਪਉੜੀ ਵਿਚ ਸਰੀਰ ਨੂੰ ਸੰਬੋਧਨ ਕਰਕੇ ਸਮਝਾਉਂਦੇ ਹਨ:

'ਹੇ ਮੇਰੇ ਸਰੀਰ! ਅਨੰਦ ਦਾ ਦਾਤਾ ਤਾਂ ਹਰੀ ਆਪ ਹੈ। ਉਸ ਨੇ ਆਪਣੀ ਜੋਤਿ ਤੇਰੇ ਅੰਦਰ ਟਿਕਾਈ ਹੈ ਤਾਂ ਤੈਨੂੰ ਇਸ ਜਗਤ ਵਿਚ ਭੇਜਿਆ ਹੈ। ਜਦੋਂ ਗੁਰੂ ਦੀ ਮਿਹਰ ਨਾਲ ਇਹ ਸੋਝੀ ਪੈਂਦੀ ਹੈ ਕਿ ਜਗਤ ਤਾਂ ਮੂਲੋਂ ਇਕ ਨਾਟਕ ਹੈ ਤਾਂ ਫਿਰ ਇਸ ਖੇਡ ਵਿਚ ਅਨੰਦ ਕਿੱਥੇ? ਇਹ ਅਨੰਦ ਤਾਂ ਅੰਤਰ-ਆਤਮੇ ਇਸ ਆਤਮ-ਜੋਤਿ ਦਾ ਪ੍ਰਕਾਸ਼ ਹੋ ਜਾਏ ਤਾਂ ਹੀ ਪ੍ਰਾਪਤ ਹੁੰਦਾ ਹੈ। ਇਹ ਪ੍ਰਕਾਸ਼ ਤਾਂ ਗੁਰ ਪ੍ਰਸਾਦਿ ਹੀ ਦੇਂਦਾ ਹੈ। ਜਦੋਂ ਗੁਰੂ ਦੀ ਕਿਰਪਾ ਦੁਆਰਾ ਅੰਤਰ-ਆਤਮੇ ਪਰਮਾਤਮਾ-ਜੋਤਿ ਦਾ ਉਜਾਲਾ ਹੋ ਜਾਏ ਤਾਂ ਸੁਤੇ ਹੀ ਦੁੱਖਾਂ, ਕਲੇਸ਼ਾਂ ਨੂੰ ਹੂੰਝਾ ਫਿਰ ਜਾਂਦਾ ਹੈ ਤੇ ਮਨ ਅਨੰਦਿਤ ਹੋ ਜਾਂਦਾ

ਹੈ। ਪੂਰਬਲੇ ਕਰਮਾਂ ਅਨੁਸਾਰ ਵਿਰਸੇ ਵਿਚ ਮਿਲੀ ਕਿਰਤ ਦਾ ਚਲਾਇਆ, ਤੂੰ ਕੁਕਰਮ ਕਰਦਾ ਰਹਿੰਦਾ ਹੈਂ। ਰਚਨਹਾਰ ਪ੍ਰਭੂ ਦਾ ਤੈਨੂੰ ਕਦੇ ਚੇਤਾ ਹੀ ਨਹੀਂ ਆਇਆ। ਫੇਰ ਅਜਿਹੀ ਹਾਲਤ ਵਿਚ ਤੈਨੂੰ ਅਨੰਦ ਕਿਵੇਂ ਆਵੇ? ਜਦੋਂ ਪੂਰਬਲੇ ਕਰਮਾਂ ਦੇ ਅੰਕੁਰ ਫੁੱਟਦੇ ਹਨ ਤਾਂ ਚੰਗੇ ਭਾਗਾਂ ਨੂੰ, ਹੇ ਸਰੀਰ! ਸੱਚੇ ਗੁਰੂ ਨਾਲ ਮੇਲ ਹੁੰਦਾ ਹੈ। ਗੁਰੂ ਕਿਰਪਾ ਦੁਆਰਾ ਨਾਮ ਮਨ ਵਿਚ ਵਸਦਾ ਹੈ ਤੇ ਫੇਰ ਇਹ ਦਰਗਾਹੇ ਪ੍ਰਵਾਨ ਹੋ ਜਾਂਦਾ ਹੈ:

*ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ॥*
*ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ॥ (ਪੰਨਾ ੯੨੨)*

**ਨੈਨ:** ਇਸ ਪਰਵਾਨ ਹੋਏ ਸੁਭਾਗੇ ਦੇ ਨੈਣਾਂ ਵਿਚ, ਅੰਤਰ-ਆਤਮੇ ਹੋਏ ਜੋਤਿ ਉਜਾਲੇ ਦੇ ਸਦਕੇ, ਸਮਦਰਸਤਾ, ਨਿਰਵੈਰਤਾ ਤੇ ਇਕਸਾਰਤਾ ਦੇ ਭਾਵ ਉੱਭਰ ਆਉਂਦੇ ਹਨ ਤੇ "ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮੁ" ਵਾਲੀ ਦਿੱਬ-ਦ੍ਰਿਸ਼ਟੀ ਹੋ ਜਾਂਦੀ ਹੈ ਤੇ ਮਨ ਵਿਚੋਂ ਸੁੱਤੇ ਹੀ ਆਵਾਜ਼ ਵੱਜਦੀ ਹੈ:

*ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥ (ਪੰਨਾ ੯੨੨)*

**ਸ੍ਰਵਨ:** ੩੭ਵੀਂ ਪਉੜੀ ਵਿਚ ਕੰਨਾਂ ਪ੍ਰਤੀ ਉਪਦੇਸ਼ਦੇ ਹਨ, 'ਹੇ ਮੇਰੇ ਕੰਨੋ! ਤੁਸੀਂ ਨਿੰਦਿਆ, ਬਖੀਲੀ ਜਾਂ ਮਾੜਾ ਸੁਣਨ ਲਈ ਸਰੀਰ ਨਾਲ ਨਹੀਂ ਲਾਏ ਗਏ। ਅਜਿਹੀ ਸ੍ਰੋਤ ਤਾਂ ਦੁੱਖਾਂ, ਕਲੇਸ਼ਾਂ ਨੂੰ ਹੀ ਸਾਡੇ ਖਹਿੜੇ ਪਾਏਗੀ। ਅਨੰਦ ਤਾਂ ਨਾਮ-ਬਾਣੀ ਦੇ ਸੁਣਨ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਕੇਵਲ ਇਹ ਸ੍ਰੋਤ ਹੀ ਸੱਚੀ ਹੈ:

*ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥*
*ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ॥ (ਪੰਨਾ ੯੨੨)*

ਜਿਹਾ ਕਿ ਪਿਛੇ ਦੱਸਿਆ ਜਾ ਚੁੱਕਾ ਹੈ, ਗੁਰੂ-ਮੇਲ ਤੋਂ ਪਹਿਲਾਂ ਆਪ ਜੀ ਦੀ ਉਮਰ ਦੇ ਗੁਜ਼ਰੇ ੬੨ ਸਾਲ, ਪੁੰਨ, ਦਾਨ, ਇਸ਼ਨਾਨ ਆਦਿ ਖੱਟ ਕਰਮੀ ਤੇ ਕਰਮ-ਕਾਂਡੀ, ਕਰਮ-ਧਰਮ ਨਿਭਾਉਂਦਿਆਂ ਹੀ ਗੁਜ਼ਰੇ ਸਨ। ਇਸ ਅਰਸੇ ਵਿਚ ਆਪ ਜੀ ਨੂੰ ਕਈ ਤਲਖ-ਤਜਰਬੇ ਵੀ ਹੋਏ ਸਨ। ਮਨ ਦੇ ਤੌਖਲੇ ਬਦਸੂਰਤ ਤੰਗ ਕਰਦੇ ਸਨ। ਸ੍ਵੈ-ਕਾਬੂ ਵਿਚ ਨਾ ਆਵਣ ਕਰਕੇ ਮਨ ਨਿਹਚਲ ਨਹੀਂ ਹੋ ਸਕਿਆ। ਅਨੰਦ ਦੀ ਪ੍ਰਾਪਤੀ ਲਈ ਤਾਂ ਸਿਮ੍ਰਤੀਆਂ ਤੇ ਸ਼ਾਸਤਰਾਂ ਦਾ ਦੱਸਿਆ ਮਾਰਗ ਵੀ ਉਨ੍ਹਾਂ ਨੂੰ ਊਣਾ ਹੀ ਜਾਪਿਆ ਸੀ। ਫ਼ੁਰਮਾਨ ਹੈ:

*ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥*
*ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥ (ਪੰਨਾ ੯੧੯)*
*ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥*
*ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥ (ਪੰਨਾ ੯੨੦)*

ਆਪ ਮਾਇਆ ਦੇ ਮੂਲੋਂ ਤਿਆਗ ਦੇ ਵੀ ਹਾਮੀ ਨਹੀਂ। ਮਾਇਆ ਦੀ ਤੁਲਨਾ, ਉਦਰ ਹੀ ਅੱਗ ਨਾਲ ਦੇ ਕੇ ਸਮਝਾਉਂਦੇ ਹਨ ਕਿ ਜਿਸ ਤਰ੍ਹਾਂ ਸਰੀਰ ਨੂੰ ਕਾਇਮ ਰੱਖਣ ਲਈ ਉਸ ਦੇ ਅੰਦਰ ਖਾਸ ਦਰਜ਼ੇ ਤਕ ਹਰਾਰਤ ਦਾ ਹੋਣਾ ਜ਼ਰੂਰੀ ਹੈ (ਡਾਕਟਰ ਇਹ ਦਰਜਾ ਹਰਾਰਤ ੯੮-੪ ਫਾਰਨਾਈਟ ਦੱਸਦੇ ਹਨ)। ਇਸ ਤੋਂ ਘੱਟ ਵੀ ਦੁਖਦਾਈ ਹੁੰਦੀ ਹੈ ਵੱਧ ਵੀ। ਬੱਸ ਇਸੇ ਤਰ੍ਹਾਂ ਲੋੜ ਤੋਂ ਵੱਧ-ਘੱਟ ਮਾਇਆ ਵੀ ਆਤਮਿਕ ਜੀਵਨ ਨੂੰ ਦੁੱਖ ਦੇਂਦੀ ਹੈ। ਤਾਂ ਤੇ ਲੋੜ ਤੋਂ ਵੱਧ ਪਰ-ਉਪਕਾਰ ਹਿੱਤ ਖ਼ਰਚ ਕਰ ਦੇਣੀ ਹੀ ਉਚਿਤ ਹੈ:

*ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥*
*ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥...*
*ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥*

*(ਪੰਨਾ ੯੨੧)*

ਆਤਮਿਕ ਅਨੰਦ ਉਹ ਸੁਭਾਗੇ ਸੱਜਣ ਹੀ ਮਾਣਦੇ ਹਨ ਜੋ ਗੁਰੂ ਕ੍ਰਿਪਾ ਦੁਆਰਾ, ਗੁਰੂ ਦੱਸੇ ਮਾਰਗ 'ਤੇ ਚੱਲਦੇ ਅਤੇ ਸਾਧ-ਸੰਗਤ ਵਿਚ ਟਿੱਕ ਕੇ ਪ੍ਰਭੂ-ਕੀਰਤੀ ਦਾ ਰਸ ਮਾਣਦੇ ਹਨ। ਸਾਹਿਬ ਫ਼ੁਰਮਾਉਂਦੇ ਹਨ:

*ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ॥*
*ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ॥*
*ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ॥*
*ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ॥*
*ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ॥* *(ਪੰਨਾ ੯੨੨)*

ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ 'ਅਨੰਦੁ' ਬਾਣੀ ਇਹ ਦੱਸਦੀ ਹੈ ਕਿ 'ਅਨੰਦ' ਹੈ ਕੀ? ਕਿਵੇਂ ਪ੍ਰਾਪਤ ਹੁੰਦਾ ਹੈ? ਅਨੰਦ ਤੋਂ ਬਿਨਾਂ ਮਨੁੱਖਾ ਜੀਵਨ ਦੀ ਕੀ ਗਤਿ ਹੁੰਦੀ ਹੈ? ਇਹ ਬਾਣੀ ਇਨ੍ਹਾਂ ਸਵਾਲਾਂ ਦਾ ਤਸੱਲੀ ਬਖ਼ਸ਼ ਤੇ ਸਹੀ ਉੱਤਰ ਹੈ। ਇਸ ਨੂੰ ਪੜ੍ਹਨ, ਵਿਚਾਰਨ ਤੇ ਧਾਰਨ ਕਰਨ ਵਾਲਾ ਸਾਧਕ 'ਅਨੰਦ' ਅਥਵਾ ਪਰਮ-ਪਦ ਦੀ ਪ੍ਰਾਪਤੀ ਸਹਜੇ ਹੀ ਕਰ ਸਕਦਾ ਹੈ। ਸੱਚ ਜਾਣੋ ਇਹ ਬਾਣੀ ਇਕ ਮਾਸਟਰ ਚਾਬੀ ਹੈ ਜੋ ਜੀਵਨ ਦੀ ਹਰ ਗੁੰਝਲ ਨੂੰ ਸੁਲਝਾ ਸਕਦੀ ਹੈ। ਪ੍ਰਕਿਰਤੀ, ਜੀਵ, ਬ੍ਰਹਮ ਆਦਿ ਹਰ ਆਤਮਿਕ, ਅਧਿਆਤਮਿਕ, ਪਰਮਾਰਥਕ ਮਸਲੇ ਨੂੰ ਹੱਲ ਕਰਦੀ ਹੈ ਤੇ ਗੁਰਸਿੱਖ ਨੂੰ ਗੁਰਮਤਿ ਗਾਡੀ ਰਾਹ 'ਤੇ ਤੋਰਨ ਵਿਚ ਪੂਰੇ ਤੌਰ 'ਤੇ ਸਹਾਇਕ ਹੈ। ਇਸ ਵਿਚ ਵਰਤੀ ਗਈ ਸ਼ਬਦਾਵਲੀ ਸਰਲ ਤੇ ਸੰਕੋਚਵੀਂ ਹੈ ਜੋ ਹਰ ਜਗਿਆਸੂ ਦੀ ਸਮਝ ਵਿਚ ਸੌਖਿਆਂ ਹੀ ਆ ਜਾਂਦੀ ਹੈ। ਇਹ ਬਾਣੀ ਦਸਮ ਪਾਤਸ਼ਾਹ ਜੀ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਨ ਸਮੇਂ ਵੀ ਪੜ੍ਹੀ ਸੀ। ਇਸ ਲਈ ਇਹ ਅੰਮ੍ਰਿਤ ਬਾਣੀ ਹੈ ਜੋ ਹੁਣ ਵੀ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀ ਜਾਂਦੀ ਹੈ। ਸੱਚ ਪੁੱਛੋ ਤਾਂ ਇਹ ਗੁਰਸਿੱਖ ਦੀ ਆਤਮਿਕ ਰਹਿਣੀ ਹੈ, ਜਿਸ ਨੂੰ ਧਾਰਨ ਨਾਲ ਖ਼ਾਲਸਾ ਹੋ ਸਕੀਦਾ ਹੈ।

ਸੰਖੇਪ ਵਿਚ ਇਹੋ ਕਿਹਾ ਜਾ ਸਕਦਾ ਹੈ ਕਿ ਇਹ ਬਾਣੀ ਅਨੰਤ ਵਾਹਿਗੁਰੂ ਜੀ ਦਾ ਸੱਚਾ ਸੋਹਿਲਾ ਹੈ। ਜੇਕਰ ਇਸ ਨੂੰ ਸੱਚੇ ਹਿਰਦੇ ਨਾਲ ਨਿਤਾਪ੍ਰਤੀ ਗਾਇਆ ਜਾਏ ਤਾਂ ਸਹਜੇ ਹੀ ਉਸ 'ਸਦਾ ਸੱਚਿਦਾ ਨੰਦ' ਵਾਹਿਗੁਰੂ ਜੀ ਨਾਲ ਅਭੇਦਤਾ ਤੇ ਅਨੰਦ ਦੀ ਪ੍ਰਾਪਤੀ ਹੋ ਸਕਦੀ ਹੈ। ਤਾਂ ਤੇ:

*ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥*
*ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥*
*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥*
*ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥*
*ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥*
*ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥* *(ਪੰਨਾ ੯੨੨)*



(੪/੧੯੯੪)

# ਸਿੱਖਾਂ ਦਾ ਸੰਬੋਧਨੀ ਬੋਲਾ
## (ਇਤਿਹਾਸਕ ਪ੍ਰਸੰਗ)

ਅੱਜ, ਜਦ ਦੋ ਸਿੱਖ ਆਪਸ ਵਿਚ ਮਿਲਦੇ ਹਨ ਤਾਂ ਉਹ ਇਕ ਦੂਜੇ ਨੂੰ 'ਸਤਿ ਸ੍ਰੀ ਅਕਾਲ' ਕਹਿ ਕੇ ਬੁਲਾਉਂਦੇ ਹਨ। ਇਸ ਬੋਲੇ ਦੀ ਵਰਤੋਂ ਅੱਜ ਇੰਨੀ ਆਮ ਹੋ ਚੁੱਕੀ ਹੈ ਕਿ ਘੱਟ ਹੀ ਲੋਕਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਜਿਸ ਪਦ ਦੀ ਉਹ ਵਰਤੋਂ ਕਰ ਰਹੇ ਹਨ, ਉਹ ਵਾਸਤਵ ਵਿਚ ਕਿਸੇ ਹੋਰ ਮਤਲਬ ਲਈ ਦਿੱਤਾ ਗਿਆ ਸੀ। ਸਿੱਖਾਂ ਦਾ ਅਸਲ ਬੋਲਾ ਤਾਂ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਸੀ ਪਰ ਪਿੱਛੋਂ ਗ਼ਲਤੀ ਨਾਲ ਜਾਂ ਕਿਸੇ ਹੋਰ ਕਾਰਣ ਇਸ ਦੀ ਥਾਂ ਸਤਿ ਸ੍ਰੀ ਅਕਾਲ ਚੱਲ ਪਿਆ ਜੋ ਵਾਸਤਵ ਵਿਚ ਸਿੰਘਾਂ ਦਾ ਜੈਕਾਰਾ ਹੈ।

ਸਿੱਖ ਮਤ ਦੀਆਂ ਹੋਰਨਾਂ ਗੱਲਾਂ ਵਾਂਗ ਸਿੱਖਾਂ ਵਿਚ ਇਕ ਦੂਜੇ ਨੂੰ ਸੰਬੋਧਨ ਕਰਨ ਲਈ ਵਰਤੇ ਜਾਂਦੇ ਬੋਲੇ ਦਾ ਵੀ ਨਿਵੇਕਲਾ ਇਤਿਹਾਸ ਹੈ। ਇਹ ਭੀ ਆਪਣੇ ਵਿਸ਼ੇਸ਼ ਹਾਲਾਤ ਦੀ ਉਪਜ ਹੈ। ਜੇ ਅਸੀਂ ਇਤਿਹਾਸ ਦੇ ਪੰਨੇ ਫੋਲ ਕੇ ਵੇਖੀਏ ਤਾਂ ਅਸੀਂ ਦੇਖਾਂਗੇ ਕਿ ਸਿੱਖ ਸਮਾਜ ਵਿਚ ਸਮੇਂ ਦੀ ਮੰਗ ਅਨੁਸਾਰ ਵੱਖ-ਵੱਖ ਬੋਲੇ ਵਰਤੇ ਜਾਂਦੇ ਹਨ। ਪੁਰਾਣੇ ਸਮਿਆਂ ਦੇ ਬੋਲਿਆਂ ਬਾਰੇ ਗੁਰਬਾਣੀ ਵਿਚ ਤਾਂ ਕੋਈ ਸੰਕੇਤ ਨਹੀਂ ਆਇਆ ਪਰ ਗੁਰੂ-ਜੀਵਨੀਆਂ ਵਿਚ ਜਿਨ੍ਹਾਂ ਨੂੰ ਅਸੀਂ 'ਜਨਮ ਸਾਖੀਆਂ' ਆਖਦੇ ਹਾਂ, ਇਨ੍ਹਾਂ ਬਾਰੇ ਸਪੱਸ਼ਟ ਸੰਕੇਤ ਮਿਲ ਜਾਂਦੇ ਹਨ। ਇਨ੍ਹਾਂ ਵਿਚੋਂ ਇਕ[1] ਵਿਚ, ਜੋ ਹੁਣੇ ਹੀ ਵਿਦਵਾਨਾਂ ਦੇ ਧਿਆਨ ਦਾ ਕੇਂਦਰ ਬਣੀ ਹੈ, ਇਸ ਸਬੰਧੀ ਇਕ ਬੜੀ ਰੋਚਕ ਸਾਖੀ ਆਈ ਹੈ। ਲਿਖਿਆ ਹੈ ਕਿ ਇਕ ਸਮੇਂ ਗੁਰੂ ਬਾਬੇ ਨੂੰ ਨਿਰੰਕਾਰ ਨੇ ਆਪਣੇ ਹਜ਼ੂਰ ਬੁਲਾਇਆ ਤੇ ਕਿਹਾ:

> *"ਨਾਨਕ, ਤੁਮ ਨੋ ਮੇਰਾ ਕਰਮੁ ਖੁਸੀ ਹੈ। ਤੁਧ ਜੋ ਮੇਰੇ ਲਈ ਕਰਮ ਕੀਤੇ ਸੇ, ਮੈਂ ਸਭਾ ਥਾਂਇ ਪਾਏ। ...ਜਾਹਿ ਨਾਨਕ, ਮੈਂ ਤੇਰਾ ਇਕੁ ਪੰਥੁ ਕੀਤਾ। ਕਲਿਜੁਗ ਬਿਖੇ ਮੇਰਾ ਨਾਉਂ ਸਚਾ ਪਾਤਿਸਾਹੁ ਤੇਰਾ ਨਾਉਂ ਗੁਰੁ ਪਾਤਸਾਹੁ" ਤਾਂ ਫੇਰਿ ਬਾਬੇ ਜੀ ਅਰਦਾਸਿ ਕੀਤੀ, "ਏ ਮਿਹਰਵਾਨ, (ਮੈਂ) ਇਹ ਬਾਤ ਨਹੀਂ ਸਹਿ ਸਕਦਾ। ਮੇਰੇ ਤਾਈ ਆਪਣਿਆਂ ਸੰਤਾਂ ਕੀ ਰੇਣ ਕਰੋ। ਜੋ ਤੇਰੇ ਨਾਇ ਰਤੇ ਹੈਨਿ, ਜੋ ਤੇਰਾ ਨਾਉ ਮਨ ਬਚ ਕਰਮ ਕਰ ਧਿਆਵਦੇ ਹੈਨ, ਜੋ ਤੇਰੇ ਨਾਇ ਨਾਲਿ ਮਗਨ ਹੈਨਿ, ਤਿਨਾ ਦੀ ਮੈਨੂੰ ਪੈਰੀ ਪਾਈਐ ਅਤੇ ਉਨਾ ਦੀ ਮੈਥਉ ਸੇਵਾ ਕਰਾਈਐ।" ਤਾਂ ਫਿਰਿ ਆਗਿਆ ਆਈ ਜਿ ਮੈ ਤੇਰੀ ਸਭਾ ਘਾਲ ਥਾਇ ਪਾਈ। ਅਤੇ ਮੈ ਤੇਰਾ ਇਕੁ ਪੰਥੁ ਨਿਰਾਲਾ ਕੀਤਾ। ਉਨ ਕਾ ਕਹਣਾ ਏਹੀ ਹੋਇਗਾ। ਪੈਰੀ ਪਾਉਣਾ ਕਹੈਗੇ। ਬੈਸਨੋ ਕੇ ਪੰਥ ਕੀ ਬੋਲੀ ਰਾਮ ਕਿਸਨ। ਸੰਨਿਆਸੀਆਂ ਕੀ ਬੋਲੀ ਉਨਮੋ ਨਾਰਾਇਣ। ਜੋਗੀਆਂ ਕੀ ਬੋਲੀ ਆਦੇਸੁ ਆਦੇਸੁ। ਮਹੰਮਦੀਆਂ ਕੀ ਬੋਲੀ ਸਲਾਮ ਅਲੇਕਮ। ਏ ਨਾਨਕ,*

*ਜੋ ਤੇਰੇ ਪੰਥ ਹੋਵਨਗੇ ਤਿਸ ਦੀ ਬੋਲੀ ਪੈਰੀ ਪਾਉਣਾ ਕਹੈਗੇ। ਅਗੇ ਤੇ ਸਿਖ ਕਹੈਗੇ ਸਤਿਗੁਰੂ ਕਉ ਪੈਰੀ ਪਉਣਾ। ਜੋ ਤੇਰੇ ਸਾਥਿ ਆਵਹਿਗੇ ਸੋ ਸਭ ਮੁਕਤਿ ਕਰੀਗਾ।*[2]

ਇਸ ਗੱਲ ਦੀ ਪ੍ਰੋੜ੍ਹਤਾ ਕਿ ਸਿੱਖਾਂ ਵਿਚ ਪਹਿਲੇ ਸਮਿਆਂ ਵਿਚ ਇਕ ਦੂਜੇ ਨੂੰ ਮਿਲਣ ਸਮੇਂ 'ਪੈਰੀ ਪਾਉਣਾ' ਪਦ ਉਚਾਰਨ ਅਤੇ ਇਕ ਦੂਜੇ ਦੇ ਚਰਨੀਂ ਲੱਗਣ ਦਾ ਰਿਵਾਜ ਸੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਵੀ ਹੋ ਜਾਂਦੀ ਹੈ। ਭਾਈ ਸਾਹਿਬ ਲਿਖਦੇ ਹਨ:

*ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।*
*ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ।* (ਵਾਰ ੧/੨੩)
*ਪੈਰੀ ਪਵਣੁ ਨ ਛੋਡੀਐ ਕਲੀ ਕਾਲਿ ਰਹਰਾਸਿ ਕਰੇਹੀ* (ਵਾਰ ੧/੩)

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਸ ਸਬੰਧੀ ਇਕ ਦੋ ਥਾਵਾਂ 'ਤੇ ਹੀ ਨਹੀਂ, ਬਹੁਤ ਥਾਵਾਂ ਉੱਤੇ ਜ਼ਿਕਰ ਆਇਆ ਹੈ। ਇਸ ਤੋਂ ਬਿਨਾਂ ਇਸ ਪ੍ਰਥਾ ਦੇ ਚਲੇ ਹੋਣ ਦਾ ਗਿਆਨ 'ਪੁਰਾਤਨ ਜਨਮ ਸਾਖੀ' ਅਤੇ 'ਮਿਹਰਬਾਨ ਵਾਲੀ ਜਨਮਸਾਖੀ' ਤੋਂ ਵੀ ਹੋ ਜਾਂਦਾ ਹੈ। ਇਨ੍ਹਾਂ ਦੋਹਾਂ ਵਿਚ ਪੈਰੀ ਪਾਉਣ ਦੀ ਕਿਰਿਆ ਦਾ ਉਲੇਖ ਲਗਪਗ ਹਰੇਕ ਸਾਖੀ ਵਿਚ ਹੈ। ਤਾਂ ਵੀ, ਨਿਸਚੇ ਨਾਲ ਨਹੀਂ ਕਿਹਾ ਜਾ ਸਦਕਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ ਸਮੇਂ ਇਹ ਪ੍ਰਥਾ ਪੂਰਨ ਭਾਂਤ ਚੱਲ ਪਈ ਸੀ।

'ਭਾਈ ਬਾਲਾ ਵਾਲੀ ਜਨਮਸਾਖੀ' ਵਿਚ ਸੰਬੋਧਨੀ ਪਦ 'ਕਰਤਾਰ' 'ਕਰਤਾਰ' (ਜਾਂ 'ਸਤਿ ਕਰਤਾਰ) ਆਇਆ ਹੈ। ਇਹ ਬੋਲਾ 'ਪੈਰੀ ਪਾਉਣਾ' ਵਾਲੇ ਬੋਲੇ ਨਾਲੋਂ ਨਿਸ਼ਚੇ ਹੀ ਪੁਰਾਤਨ ਹੈ। ਇਸ ਸਬੰਧੀ ਸਾਨੂੰ ਕੁਝ ਟੋਹ ਮਿਹਰਬਾਨ ਦੀ ਇਕ ਟੂਕ ਤੋਂ ਮਿਲ ਜਾਂਦੀ ਹੈ। ਮਿਹਰਬਾਨ ਲਿਖਦਾ ਹੈ:

*"ਤਦਿ ਸਿਖੁ ਜਿ ਕੋਈ ਆਂਵਦਾ ਸੁ ਏਉ ਨਾ ਆਖਦੇ ਜਿ ਪੈਰੀ ਪਏ ਜੀ ਅਤੇ ਅਗਲੇ ਸਤਿਗੁਰੂ ਭਿ ਨ ਆਖਦਿਆ। ਜਿ ਕੋਈ ਸਿਖ ਸਿਖ ਪਾਸਿ ਆਂਵਦਾ ਜਾਂਦਾ ਮਿਲਦਾ ਸੁ ਏਵੈਂ ਆਖਦਾ ਜਿ ਕਰਤਾਰ ਕਰਤਾਰ ਗੁਰੂ ਦਿਅਹੁ ਸਿਖਹੁ। ਕਰਤਾਰ ਕਰਤਾਰ ਹੈ ਜੀ। ਤਬ ਅਗਲੇ ਸਿਖ ਅਗਿਅਹੁ ਆਖਦੇ ਜਿ ਸਤਿ ਕਰਤਾਰ। ਅਰੁ ਗੁਰੂ ਬਾਬੇ ਥੈ ਸਿਖ ਜਿ ਆਵਨਿ ਜਾਨਿ ਸਿ ਸਭਿ ਗੁਰੂ ਬਾਬੇ ਜੀ ਨੂੰ 'ਕਰਤਾਰ' ਹੀ 'ਕਰਤਾਰ' ਕਹਨਿ। ਕਰਤਾਰੀਆਂ ਦੀ ਸੰਗਤਿ ਵਜੈ।*[3]

ਹੋਰ ਪ੍ਰੋੜ੍ਹਤਾ ਮੁਹਸਿਨ ਫ਼ਾਨੀ ਦੀ ਪੁਸਤਕ 'ਦਬਿਸਤਾਨੇ ਮਜ਼ਾਹਿਬ' ਤੋਂ ਹੋ ਜਾਂਦੀ ਹੈ। ਉਹ ਲਿਖਦਾ ਹੈ ਕਿ ਗੁਰੂ ਨਾਨਕ ਦੇ ਨਾਮ-ਲੇਵਾਵਾਂ ਨੂੰ 'ਕਰਤਾਰੀ' ਆਖਿਆ ਜਾਂਦਾ ਹੈ।[4] ਸੋ ਵੀਹ ਵਿਸਵੇ, ਗੁਰੂ ਨਾਨਕ ਦੇਵ ਜੀ ਦਾ ਬੋਲਾ 'ਕਰਤਾਰ' 'ਕਰਤਾਰ' ਜਾਂ 'ਸਤਿ ਕਰਤਾਰ' ਸੀ। ਇਸ ਦਾ ਅਨੁਮਾਨ ਕੁਝ ਕੁਝ ਗੁਰੂ ਬਾਬੇ ਦੇ ਆਪਣੇ ਵਸਾਏ ਨਗਰ ਦੇ ਨਾਂ 'ਕਰਤਾਰ' ਤੋਂ ਵੀ ਲਾਇਆ ਜਾ ਸਕਦਾ ਹੈ। ਫਿਰ ਵੀ, ਇਸ ਦਾ ਇਹ ਭਾਵ ਨਹੀਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਪੈਰੀਂ ਪੈਣ ਦਾ ਰਿਵਾਜ ਨਹੀਂ ਸੀ। ਰਿਵਾਜ ਜ਼ਰੂਰ ਹੋਵੇਗਾ ਪ੍ਰੰਤੂ ਇਸ ਦੇ ਬੋਲਾ-ਰੂਪ ਧਾਰ ਜਾਣ ਦੀ ਗੱਲ ਪਿੱਛੋਂ ਦੀ ਭਾਸਦੀ ਹੈ। ਇਹ ਕਦੋਂ ਕੁ ਵਰਤੀਣਾ ਸ਼ੁਰੂ ਹੋਇਆ, ਤੇ ਕਿਉਂ ਅਤੇ ਕਿਵੇਂ? ਇਸ ਬਾਰੇ ਕਿਸੇ ਇਤਿਹਾਸਕ ਪ੍ਰਮਾਣ ਦੇ ਨਾ ਹੋਣ ਕਾਰਣ ਕੋਈ ਨਿਰਣਾ-ਜਨਕ ਫੈਸਲਾ ਦੇ ਸਕਣਾ ਕਠਿਨ ਹੈ ਤਾਂ ਵੀ, ਕੁਝ ਗਵੇੜ ਜ਼ਰੂਰ ਲਾਏ ਜਾ ਸਕਦੇ ਹਨ ਅਤੇ ਅਸੀਂ ਉਨ੍ਹਾਂ ਨੂੰ ਆਪਣੇ ਪਾਠਕਾਂ ਨਾਲ ਇਥੇ ਸਾਂਝਾ ਕਰਨ ਦੀ ਆਗਿਆ ਚਾਹਾਂਗੇ।

ਸ੍ਰੀ ਗੁਰੂ ਨਾਨਕ ਦੇਵ ਜੀ ਆਪ ਗ਼ਰੀਬੀ ਦੇ ਪੁੰਜ ਸਨ। ਉਨ੍ਹਾਂ ਨੂੰ ਸੇਵਾ ਤੇ ਨਿਮਰਤਾ, ਦੋਂਹ ਚੀਜ਼ਾਂ ਦੀ ਅਤਿ ਕਦਰ ਸੀ। ਬਹੁਤ ਹੱਦ ਤਕ ਇਹੀ ਦੋ ਚੀਜ਼ਾਂ ਸਨ, ਜਿਨ੍ਹਾਂ ਦੇ ਬਲ ਲਹਿਣਾ ਜੀ ਨੇ ਗੁਰ-ਗੱਦੀ ਪ੍ਰਾਪਤ ਕੀਤੀ। ਪੁੱਤਰਾਂ ਨੇ ਕੌਲ ਨਾ ਪਾਲਿਆ, ਸੇਵਾ ਨਾ ਕੀਤੀ; ਅਹੰਮ ਭਾਵ ਵਿਚ ਰਹੇ। ਸੋ ਗੁਰ-ਗੱਦੀ ਲਹਿਣਾ ਜੀ ਲੈ ਗਏ। ਇੰਜ, ਗੁਰੂ ਘਰ ਵਿਚ ਇਸ ਕਰਮ-ਧਰਮ ਦੀ ਮਹਾਨਤਾ ਸਥਾਪਤ ਹੋ ਗਈ। ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਬਾਅਦ ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਤੋਂ ਬਾਅਦ ਸ੍ਰੀ ਗੁਰੂ ਰਾਮਦਾਸ ਜੀ ਇਸੇ ਦੇ ਬਲ ਪ੍ਰਵਾਨ ਚੜ੍ਹੇ। ਇਸ ਸਬੰਧੀ ਸਾਡੇ ਕੋਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਪਣੀ ਗਵਾਹੀ ਮੌਜੂਦ ਹੈ। ਉਹ ਫ਼ੁਰਮਾਉਂਦੇ ਹਨ:

*ਗਰੀਬੀ ਗਦਾ ਹਮਾਰੀ॥*
*ਖੰਨਾ ਸਗਲ ਰੇਨੁ ਛਾਰੀ॥*
*ਇਸੁ ਆਗੈ ਕੋ ਨ ਟਿਕੈ ਵੇਕਾਰੀ॥*
*ਗੁਰ ਪੂਰੇ ਏਹ ਗਲ ਸਾਰੀ॥* (ਪੰਨਾ ੬੨੮)

ਇੰਜ ਪ੍ਰਤੀਤ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲਾਣਾ ਕਰ ਜਾਣ ਪਿੱਛੋਂ ਕਰਤਾਰਪੁਰ ਵਿਚ ਤਾਂ ਬੋਲਾ 'ਕਰਤਾਰ ਕਰਤਾਰ' ਜਾਂ 'ਸਤਿ ਕਰਤਾਰ' ਰਿਹਾ ਅਤੇ ਉਥੇ ਦੀ ਸੰਗਤ ਦਾ ਨਾਂ 'ਕਰਤਾਰੀਆਂ ਦੀ ਸੰਗਤ' ਵੱਜਦਾ ਰਿਹਾ, ਪ੍ਰੰਤੂ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲਾਣੇ ਪਿੱਛੋਂ ਆਪਣੀਆਂ ਸਰਗਰਮੀਆਂ ਦਾ ਕੇਂਦਰ ਖਡੂਰ ਸਾਹਿਬ ਬਣਾ ਲਿਆ ਤਾਂ, ਉਥੇ ਇਕ ਨਵਾਂ ਬੋਲਾ, 'ਪੈਰੀ ਪਾਉਣਾ' ਚਲ ਪਿਆ ਉਂਜ ਇਸ ਦਾ ਪ੍ਰਾਰੰਭ, ਸ਼ਾਇਦ ਪਹਿਲਾਂ ਹੀ ਹੋ ਚੁੱਕਾ ਸੀ! 'ਆਦਿ ਸਾਖੀਆਂ' ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਜ਼ੂਰੋਂ 'ਮਤੇ ਦੀ ਸਰਾਇ' ਵਾਪਸ ਪਹੁੰਚੇ, ਤਾਂ ਹਰੀਕੇ ਦੇ ਕੁਝ ਵਾਸੀਆਂ ਨਾਲ ਤਖ਼ਤ ਮੱਲ ਉਨ੍ਹਾਂ ਨੂੰ ਮਿਲਣ ਆਇਆ। ਲਹਿਣਾ ਜੀ ਨੇ ਉਸ ਨੂੰ ਗਲ ਲੈ ਕੇ ਮਿਲਣਾ ਚਾਹਿਆ ਪਰ ਤਖ਼ਤ ਮੱਲ ਨੇ ਨਾਂਹ ਕਰ ਦਿੱਤੀ ਤੇ ਕਿਹਾ, "ਤੂੰ ਵਡੇ ਥਾਵਹੁ ਆਇਆ ਹੈ। ਅਸਾਂ ਨੋ ਪੈਰੀਂ ਪਇਆਂ (ਹੀ) ਫਾਇਦਾ ਹੈ।" ਐਨ ਸੰਭਵ ਹੈ ਕਿ ਉਸ ਦੀ ਦੇਖਾ-ਦੇਖੀ ਪੈਰੀਂ ਪਾਉਣ ਦਾ ਰਿਵਾਜ ਚਲ ਪਿਆ ਹੋਵੇ ਤੇ 'ਕਰਤਾਰ ਕਰਤਾਰ' ਜਾਂ 'ਸਤਿ ਕਰਤਾਰ' ਦੀ ਥਾਂ ਨਵੇਂ ਬੋਲੇ 'ਪੈਰੀ ਪਾਉਣਾ' ਨੇ ਲੈ ਲਈ ਹੋਵੇ।

'ਪੈਰੀ ਪਾਉਣ' ਦੀ ਪ੍ਰਥਾ ਅਤੇ ਇਸ ਬੋਲੇ ਦੀ ਵਰਤੋਂ ਨੂੰ ਰਿਵਾਜ ਦੇਣ ਪਿੱਛੇ ਚਲ ਰਿਹਾ ਦਾਰਸ਼ਨਿਕ ਵਿਚਾਰ ਸ੍ਵਰਨ ਜਾਤਿ ਦੇ ਹਿੰਦੂਆਂ ਦੇ ਜਾਤਿ-ਅਭਿਮਾਨ ਨੂੰ ਤੋੜਨਾ ਪ੍ਰਤੀਤ ਹੁੰਦਾ ਹੈ। ਜੋ ਪੰਥ ਗੁਰੂ ਨਾਨਕ ਦੇਵ ਜੀ ਨੇ ਚਲਾਇਆ, ਉਸ ਵਿਚ ਜਾਤਿ-ਭੇਦ ਮਿਟਾ ਕੇ ਚਹੁੰਆਂ ਵਰਣਾਂ ਨੂੰ ਇਕ ਕਰਨ ਦਾ ਉਦੇਸ਼ ਸਭ ਤੋਂ ਵੱਡਾ ਸੀ। ਗੁਰਸਿੱਖਾਂ ਵਿਚ ਇਕ ਦੂਜੇ ਪੈਰੀਂ ਲੱਗਣ ਦੀ ਪ੍ਰਕਿਰਿਆ ਨਿਸ਼ਚੇ ਹੀ ਉਸ ਜਾਤਿ-ਅਭਿਮਾਨ ਨੂੰ ਕੱਟਣ ਦਾ ਸਾਧਨ ਸੀ। ਨਵੇਂ ਪੰਥ ਵਿਚ ਪ੍ਰਵੇਸ਼ ਕਰਕੇ ਬ੍ਰਾਹਮਣ ਸ਼ੂਦਰ ਦੇ ਪੈਰਾਂ ਉੱਤੇ ਸ਼ੂਦਰ ਬ੍ਰਾਹਮਣ ਦੇ ਪੈਰਾਂ ਉੱਪਰ ਸੀਸ ਨਿਵਾ ਰਿਹਾ ਸੀ, ਇਸੇ ਤਰ੍ਹਾਂ ਖਤ੍ਰੀ ਵੈਸ਼ ਦੇ ਅੱਗੇ ਝੁਕ ਰਿਹਾ ਸੀ ਤੇ ਵੈਸ਼ ਖਤ੍ਰੀ ਅੱਗੇ। ਇਹੀ ਚਾਉ ਸੀ ਕਿ ਗੁਰਸਿੱਖ ਦੀ ਚਰਨ-ਧੂੜ ਮਿਲੇ। ਅਜਬ ਨਿਮਰਤਾ ਤੇ ਆਪਾ-ਮਾਰ ਵਾਲਾ ਸਮਾਜ ਸੀ। ਇਸ ਵਿਚ ਰਾਣਾ ਤੇ ਰੰਕ ਬਰਾਬਰ ਸਨ, ਬ੍ਰਾਹਮਣ ਤੇ ਸ਼ੂਦਰ ਸਮਾਨ ਸਨ; ਕਿਸੇ ਨੂੰ ਬਰਤਰੀ ਪ੍ਰਾਪਤ ਨਹੀਂ ਸੀ। 'ਪੈਰੀ ਪਾਉਣ' ਦੀ ਪ੍ਰਥਾ ਅਤੇ 'ਪੈਰੀ ਪਾਉਣਾ' ਦਾ ਬੋਲਾ, ਬੇਸ਼ੱਕ, ਇਸੇ ਉਦੇਸ਼ ਦੀ ਪੂਰਤੀ ਦਾ ਰਾਹ ਸਨ।

ਇਸ ਬੋਲੇ ਦੀ ਵਰਤੋਂ ਦਾ ਸਿਖਰ ਅੰਮ੍ਰਿਤਸਰ ਵਿਚ ਹੋਇਆ ਲੱਗਦਾ ਹੈ। ਹਾਂ! ਅੰਮ੍ਰਿਤਸਰ

ਇਕ ਅਜਿਹਾ ਨਗਰ ਸੀ ਜਿਸ ਵਿਚ ਗੁਰੂ ਸਾਹਿਬ ਨੇ ਸਭ ਜਾਤੀਆਂ ਦੇ ਵਾਸੀ ਲਿਆ ਕੇ ਵਸਾਏ ਸਨ। ਇਸ ਸਾਂਝੇ ਜਿਹੇ ਨਗਰ ਨੂੰ ਇਕ ਸਾਂਝਾ ਦ੍ਰਿਸ਼ ਪ੍ਰਦਾਨ ਕਰਨ ਅਤੇ ਮਾਨਸਿਕ ਤੇ ਸਮਾਜਿਕ ਪੱਧਰ 'ਤੇ ਸਮਾਨਤਾ ਰੱਖਣ ਲਈ 'ਪੈਰੀ ਪਾਉਣ' ਦੀ ਪ੍ਰਥਾ ਅਤੇ 'ਪੈਰੀ ਪਾਉਣਾ' ਦਾ ਬੋਲਾ ਦ੍ਰਿੜ੍ਹਤਾ ਸਹਿਤ ਚਲਾਏ ਗਏ। ਇਸ ਦੇ ਸਰਵ-ਵਿਆਪਕ ਹੋਣ ਦਾ ਸੰਕੇਤ 'ਵਾਰਾਂ ਭਾਈ ਗੁਰਦਾਸ ਜੀ' ਵਿਚ ਥਾਂ 'ਪਰ ਥਾਂ ਮਿਲਦਾ ਹੈ। ਇਹ ਪ੍ਰਥਾ ਇਕ ਨਗਰ ਦੇ ਵਾਸੀਆਂ ਵਿਚ ਇੰਨੀ ਰੂੜ੍ਹ ਹੋ ਚੁੱਕੀ ਸੀ ਕਿ ਅੱਜ ਵੀ ਜੇ ਕਿਸੇ ਨੂੰ ਪ੍ਰਤਿਨਿਧੀ ਅੰਮ੍ਰਿਤਸਰੀਆਂ ਵਿਚ ਰਹਿਣ ਦਾ ਮੌਕਾ ਮਿਲੇ, ਤਾਂ ਉਹ ਉਨ੍ਹਾਂ ਨੂੰ ਇਕ ਦੂਜੇ ਨੂੰ 'ਪੈਰੀ ਪਾਉਣਾ ਸ਼ਾਹ ਜੀ' ਦੇ ਨਾਂ ਨਾਲ ਸੰਬੋਧਨ ਕਰਦੇ ਸੁਣੇਗਾ। ਉਹ ਆਪਣੇ ਇਸ ਵਰਤਾਰੇ ਨਾਲ ਅੱਜ ਤੋਂ ਕੋਈ ਚਾਰ ਪੰਜ ਸੌ ਸਾਲ ਪਹਿਲਾਂ ਦੀ ਪੁਰਾਣੀ ਸਿੱਖ ਰੀਤਿ ਨੂੰ, ਬਿਨਾਂ ਜਾਣੇ, ਯਾਦ ਕਰਾ ਰਹੇ ਹੁੰਦੇ ਹਨ।

ਸਿੱਖਾਂ ਦੇ ਸੰਬੋਧਨੀ ਬੋਲੇ ਵਿਚ ਅਗਲੀ ਤਬਦੀਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੀਂ ਖ਼ਾਲਸਾ ਸਜਾਉਣ ਸਮੇਂ ਹੋਈ। ਉਸ ਵਕਤ ਸਿੱਖਾਂ ਦੀਆਂ ਦੋ ਪੁਰਾਣੀਆਂ ਮੂਲਕ ਗੱਲਾਂ ਨੂੰ ਬਦਲ ਕੇ ਉਨ੍ਹਾਂ ਦੀ ਥਾਂ ਦੋ ਨਵੀਆਂ ਗੱਲਾਂ ਚਲਾਈਆਂ ਗਈਆਂ। ਇਨ੍ਹਾਂ ਵਿਚੋਂ ਇਕ 'ਖੰਡੇ ਦੀ ਪਾਹੁਲ' ਦੀ ਪ੍ਰਥਾ ਸੀ ਜੋ 'ਚਰਨ-ਪਾਹੁਣ' ਦੀ ਥਾਂ 'ਤੇ ਚਲਾਈ ਗਈ। ਦੂਜੀ 'ਪੈਰੀ ਪਾਉਣਾ' ਦੀ ਥਾਂ 'ਤੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਦਾ ਬੋਲਾ ਦੇਣਾ ਸੀ। ਇਹ ਦੋਵੇਂ ਆਪਣੇ ਆਪ ਵਿਚ ਬੜੀਆਂ ਅਹਿਮ ਤਬਦੀਲੀਆਂ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ-ਸੰਚਾਰ ਦੀ ਪ੍ਰਥਾ ਚਲਾਉਣ ਤੋਂ ਪਹਿਲਾਂ ਸਿੱਖ ਜਗਤ ਵਿਚ ਚਰਨ ਪਾਹੁਲ ਦਿੱਤੇ ਜਾਣ ਦਾ ਰਿਵਾਜ ਸੀ। ਸਾਡੇ ਪਾਸ ਇਸ ਬਾਰੇ ਭਾਈ ਗੁਰਦਾਸ ਜੀ ਦੀ ਸ਼ਹਾਦਤ ਮੌਜੂਦ ਹੈ:

*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।* *(ਵਾਰ ੧/੨੩)*

ਚਰਣ-ਪਾਹੁਲ ਦੀ ਵਿਧੀ ਵੀ ਵਾਸਤਵ ਵਿਚ ਅਹੰਮ ਭਾਵ ਨੂੰ ਕੱਟਣ ਅਤੇ ਗੁਰੂ ਦੀ ਮੱਤ ਨੂੰ ਗ੍ਰਹਿਣ ਕਰਾਉਣ ਦਾ ਇਕ ਸਾਧਨ ਹੀ ਸੀ। ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਰੀਤਿ ਨੂੰ ਬਦਲ ਦਿੱਤਾ ਅਤੇ ਉਸ ਦੀ ਥਾਂ 'ਖੰਡੇ ਦੀ ਪਾਹੁਲ' ਦਿੱਤੇ ਜਾਣ ਦੀ ਪਰੰਪਰਾ ਚਲਾਈ। ਗੁਰੂ ਸਾਹਿਬ ਨੇ ਅੱਗੋਂ ਲਈ ਚਰਣ-ਪਾਹੁਲ ਦੀ ਥਾਂ ਇਸੇ ਦੇ ਵਰਤਾਰੇ ਦਾ ਹੁਕਮ ਦਿੱਤਾ। ਪੁਰਾਣੀ ਰੀਤਿ ਦੇ ਤਿਆਗ ਅਤੇ ਇਸ ਨਵੀਂ ਦੇ ਚਲਾਉਣ ਪਿੱਛੇ ਕੰਮ ਕਰ ਰਹੀ ਭਾਵਨਾ ਬੜੀ ਸਪੱਸ਼ਟ ਹੈ। ਸਿੱਖ ਹੁਣ 'ਖ਼ਾਲਸਾ' ਥਾਪ ਦਿੱਤਾ ਗਿਆ ਸੀ, ਜਿਸ ਦਾ ਅਰਥ ਹੈ 'ਸ਼ਾਹੀ ਜਾਂ ਹੁਕਮਰਾਨ ਜਮਾਤ'। ਸਿੱਖਾਂ ਨੂੰ ਗੁਰੂ ਸਾਹਿਬ ਨੇ ਹਕੂਮਤ ਦਿੱਤੀ ਪਰ ਨਾਲ ਹੀ ਸਭ ਤਰ੍ਹਾਂ ਦੇ ਹੀਨਤਾ-ਭਾਵਾਂ ਤੋਂ ਮੁਕਤ ਕਰ ਦਿੱਤਾ। ਚਰਣ-ਪਾਹੁਲ ਕਿਸੇ ਸਮੇਂ ਵੀ ਹੀਨਤਾ-ਭਾਵ ਦੀ ਸੂਚਕ ਹੋ ਸਕਦੀ ਸੀ, ਸੋ ਇਸ ਨੂੰ ਤਿਆਗ ਦਿੱਤਾ ਗਿਆ ਅਤੇ ਇਸ ਦੀ ਥਾਂ 'ਖੰਡੇ ਦੀ ਪਾਹੁਲ' ਛਕਾਈ ਜਾਣ ਲੱਗੀ। ਇਹ ਸ਼ਕਤੀ ਦੀ ਸੂਚਕ ਸੀ ਅਤੇ ਅੰਮ੍ਰਿਤ ਦੇ ਇਕੋ ਬਾਟੇ ਵਿਚ ਛਕਾਏ ਜਾਣ ਕਾਰਨ ਬਰਾਬਰੀ ਅਤੇ ਭਰਾਤਰੀ-ਭਾਵ ਦੀ ਸੰਕੇਤਕ ਸੀ। ਹੋਰ ਤਾਂ ਹੋਰ ਗੁਰੂ ਸਾਹਿਬ ਨੇ ਸਿੱਖਾਂ ਦੇ ਨਾਲ ਆਪ ਵੀ ਅੰਮ੍ਰਿਤ ਪਾਨ ਕੀਤਾ ਅਤੇ ਇਸ ਤਰ੍ਹਾਂ ਖ਼ਾਲਸੇ ਨੂੰ ਗੁਰੂ ਰੂਪ ਬਣਾ ਦਿੱਤਾ।

ਇਸ ਗੁਰੂ ਰੂਪ ਖ਼ਾਲਸੇ ਲਈ ਕਿਸੇ ਹੀਨ-ਭਾਵੀ ਕਿਰਿਆ ਦੀ ਕਿਥੇ ਗੁੰਜਾਇਸ਼ ਰਹਿ ਜਾਂਦੀ ਸੀ। ਸੋ, ਪੈਰੀ ਪਵਣਾ ਜਾਂਦਾ ਰਹਿਆ। ਇਸ ਦੀ ਥਾਂ ਇਕ ਨਵੇਂ ਬੋਲੇ, 'ਵਾਹਿਗੁਰੂ ਜੀ ਕਾ ਖ਼ਾਲਸਾ,

ਵਾਹਿਗੁਰੂ ਜੀ ਕੀ ਫ਼ਤਹਿ' ਨੇ ਲੈ ਲਈ। ਇਹ ਦੂਜੀ ਤਬਦੀਲੀ ਸੀ, ਜੋ ਗੁਰੂ ਸਾਹਿਬ ਨੇ ਅੰਮ੍ਰਿਤ ਛਕਾਉਣ ਸਮੇਂ ਲਿਆਂਦੀ। ਇਹ ਵੀ ਉਪਰਲੇ ਪ੍ਰਯੋਜਨ ਲਈ ਹੀ ਲਿਆਂਦੀ ਗਈ। 'ਪੈਰੀ ਪਾਉਣਾ' ਵਾਲਾ ਪੁਰਾਣਾ ਬੋਲਾ ਨਵੇਂ ਸਜਾਏ ਖ਼ਾਲਸੇ ਲਈ ਸਮੇਂ ਅਨੁਕੂਲ ਨਹੀਂ ਸੀ। ਹੁਣ ਖ਼ਾਲਸੇ ਨੇ ਜਿੱਤਾਂ ਜਿੱਤਣੀਆਂ ਤੇ ਮੱਲਾਂ ਮਾਰਨੀਆਂ ਸਨ। ਜਿੱਤਾਂ ਦੀ ਪ੍ਰਾਪਤੀ ਨਾਲ ਸਿੱਖਾਂ ਅੰਦਰ ਅਹੰਮ-ਭਾਵ ਉਪਜਣ ਦਾ ਡਰ ਸੀ। ਸੋ, ਉਨ੍ਹਾਂ ਨੂੰ ਇਹ ਨਵਾਂ ਬੋਲਾ ਦੇਣ ਦੀ ਆਵੱਸ਼ਕਤਾ ਮਹਿਸੂਸ ਹੋਈ। ਇਹ ਇਕ ਤਰ੍ਹਾਂ ਦੀ ਉਨ੍ਹਾਂ ਨੂੰ ਚਿਤਾਵਨੀ ਸੀ ਕਿ ਖ਼ਾਲਸਾ ਵਾਹਿਗੁਰੂ ਦੇ ਹੁਕਮ ਵਿਚ ਪੈਦਾ ਕੀਤਾ ਗਿਆ ਹੈ ਤੇ ਵਾਹਿਗੁਰੂ ਦੇ ਹੁਕਮ ਅੰਦਰ ਹੀ ਉਸ ਨੇ ਆਪਣੇ ਮਿਸ਼ਨ ਨੂੰ ਪ੍ਰਾਪਤ ਕਰਨਾ ਹੈ। ਇਸ ਕਾਰਨ ਖ਼ਾਲਸੇ ਦੀ ਜਿੱਤ ਵਾਸਤਵ ਵਿਚ ਵਾਹਿਗੁਰੂ ਦੀ ਜਿੱਤ ਹੈ। ਉਸ ਦੀ ਦਾਤ ਹੈ, ਉਸੇ ਦੀ ਚੀਜ਼ ਹੈ ਅਤੇ ਇਹ ਉਸੇ ਨੂੰ ਦੇਣੀ ਬਣਦੀ ਹੈ; ਖ਼ਾਲਸਾ ਤਾਂ ਉਸ ਨੂੰ ਲਿਆਉਣ ਦਾ ਕੇਵਲ ਇਕ ਸਾਧਨ ਹੈ।

ਇੰਜ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਨਾਂ ਦਾ ਬੋਲਾ ਚੱਲਿਆ। ਇਸ ਦੇ ਵਰਤਾਰੇ ਦੇ ਸਬੂਤ ਪੁਰਾਤਨ ਹੁਕਮਨਾਮਿਆਂ ਅਤੇ ਹੱਥ ਲਿਖਤਾਂ ਵਿਸ਼ੇਸ਼ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਦੇ ਜਾਰੀ ਕੀਤੇ ਹੁਕਮਨਾਮਿਆਂ ਤੋਂ ਮਿਲ ਜਾਂਦੇ ਹਨ। ਬੋਲਾ ਚੋਖਾ ਚਿਰ ਚੱਲਦਾ ਰਿਹਾ (ਅੱਜ ਵੀ ਚੱਲ ਰਿਹਾ ਹੈ) ਪਰ ਪਿੱਛੋਂ ਜਾ ਕੇ, ਸਿੱਖ ਇਤਿਹਾਸ ਦੇ ਕਿਸੇ ਪੜਾਅ 'ਤੇ ਇਸ ਦੀ ਥਾਂ 'ਸਤਿ ਸ੍ਰੀ ਅਕਾਲ' ਨੇ ਲੈ ਲਈ, ਜੋ ਵਾਸਤਵ ਵਿਚ ਸਿੰਘਾਂ ਦਾ ਜੈਕਾਰਾ ਸੀ। ਇਹ ਤਬਦੀਲੀ ਕਿਵੇਂ ਤੇ ਕਿਉਂ ਹੋਈ? ਇਸ ਬਾਰੇ ਨਿਸ਼ਚਿਤ ਰੂਪ ਵਿਚ ਕੁਝ ਨਹੀਂ ਕਿਹਾ ਜਾ ਸਕਦਾ। ਹੇਠਾਂ ਜੋ ਕੁਝ ਕਿਹਾ ਗਿਆ ਹੈ, ਅਨੁਮਾਨ ਰੂਪ ਹੀ ਹੈ।

'ਵਾਹਿਗੁਰੂ ਜੀ ਕੀ ਫ਼ਤਹਿ' ਦੀ ਥਾਂ 'ਸਤਿ ਸ੍ਰੀ ਅਕਾਲ' ਦਾ ਚੱਲ ਪੈਣਾ, ਹੋ ਸਕਦਾ ਹੈ ਅਗਿਆਨ ਕਾਰਨ ਹੋਵੇ, ਜਿਸ ਵਿਚ ਪਿਛਲੀ ਸਦੀ ਦੇ ਸਿੱਖ ਫਸ ਚੁੱਕੇ ਸਨ ਤੇ ਸਿੱਖੀ ਰਹੁਰੀਤ ਭੁਲਾ ਕੇ ਧੋਤੀਆਂ ਪਹਿਨ ਬੈਠੇ ਸਨ। ਅਜਿਹੀ ਸਥਿਤੀ ਵਿਚ ਉਨ੍ਹਾਂ ਦਾ ਦੋਹਾਂ ਨੂੰ ਇਕ ਦੂਜੇ ਨਾਲ ਖਲਤ ਮਲਤ ਕਰ ਦੇਣਾ ਸੁਭਾਵਿਕ ਸੀ।

ਪ੍ਰੰਤੂ, ਇਸ ਬਦਲੀ ਦਾ ਇਕ ਰੋਚਕ ਕਾਰਨ ਹੋਰ ਵੀ ਹੋ ਸਕਦਾ ਹੈ। ਅਠਾਰ੍ਹਵੀਂ ਸਦੀ ਦੇ ਭੀੜਾਂ ਵਾਲੇ ਸਮੇਂ ਵਿਚ ਜਦੋਂ ਸਿੱਖ ਘਰਾਂ ਦਾ ਤਿਆਗ ਕਰ ਕੇ ਜੰਗਲਾਂ ਵਿਚ ਜਾ ਵਸੇ ਸਨ ਅਤੇ ਜਦੋਂ ਪਤਾ ਨਹੀਂ ਸੀ ਲਗਦਾ ਕਿ ਕਿਸ ਵੇਲੇ ਦੁਸ਼ਮਣ ਨੇ ਆ ਘੇਰਨਾ ਹੈ, ਕਈ ਵਾਰੀ ਇਕੱਲੇ ਇਕੱਲੇ ਵਿਅਕਤੀ ਨੂੰ ਫ਼ੌਜ ਦਾ ਰੂਪ ਧਾਰਨ ਕਰਨਾ ਪੈਂਦਾ ਸੀ। ਅਜਿਹੀ ਹਾਲਤ ਵਿਚ ਜਦੋਂ ਕਿਤੇ ਦੋ ਸਿੱਖ ਆਪਸ ਵਿਚ ਮਿਲਦੇ, ਉਹ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਕਹਿਣ ਦੀ ਥਾਂ ਜੈਕਾਰੇ ਦਾ ਪ੍ਰਯੋਗ ਕਰਦੇ, ਤਾਂ ਜੁ ਵੈਰੀ, ਜੋ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਸੁਣ ਕੇ ਇਸ ਭੁਲੇਖੇ ਵਿਚ ਪੈ ਜਾਏ ਕਿ ਸਿੰਘਾਂ ਦੇ ਦਸਤਿਆਂ ਦੇ ਦਸਤੇ ਲੱਗੇ ਫਿਰਦੇ ਹਨ। ਇਤਿਹਾਸ ਗਵਾਹ ਹੈ ਕਿ ਸਿੰਘਾਂ ਨੇ ਇਸ ਵਿਧੀ ਨਾਲ ਸਫ਼ਲਤਾ ਦੇ ਪੈਰ ਚੁੰਮੇ। ਸੰਭਵ ਹੈ ਕਿ ਅਜਿਹੀ ਕਿਸੇ ਸਥਿਤੀ ਵਿਚ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਦੀ ਥਾਂ ਜੈਕਾਰਾ ਬੁਲਾਉਣ ਦੀ ਚੱਲੀ ਪਰਪਾਟੀ ਨੇ ਬਾਅਦ ਵਿਚ ਆਏ ਸਿੱਖਾਂ ਨੂੰ ਪ੍ਰਭਾਵਿਤ ਕੀਤਾ ਹੋਵੇ ਉਹ 'ਫ਼ਤਹ' ਦੀ ਥਾਂ ਜੈਕਾਰੇ ਦਾ ਪ੍ਰਯੋਗ ਕਰਨ ਲੱਗ ਪਏ।

ਕੁਝ ਵੀ ਹੋਵੇ, ਸਿੱਖ ਪਾਸੋਂ ਜਿਸ ਚੱਜ-ਆਚਾਰ, ਜਿਸ ਉੱਚੇ ਆਦਰਸ਼, ਜਿਸ ਨਿਮਰਤਾ ਤੇ ਆਪਾ ਮਾਰ ਦੀ ਮੰਗ ਕੀਤੀ ਜਾਂਦੀ ਸੀ, ਉਸ ਦਾ ਇਕ ਅਤਿ ਯਥਾਰਥਕ ਚਿਤ੍ਰ ਇਸ ਅਧਿਐਨ ਤੋਂ ਮਿਲਦਾ ਹੈ।

### ਹਵਾਲੇ ਤੇ ਟਿਪਣੀਆਂ:

੧. ਡਾ. ਪਿਆਰ ਸਿੰਘ, (ਸੰਪਾ.) *ਜਨਮ ਪਤ੍ਰੀ, ਬਾਬੇ ਨਾਨਕ ਜੀ ਕੀ*, ਪ੍ਰਸਿੱਧ ਨਾਂ ਆਦਿ ਸਾਖੀਆਂ।

੨. *ਉਹੀ*, ਪੰਨਾ ੨-੩.

੩. ਕਿਰਪਾਲ ਸਿੰਘ, ਪਰਕਾਸ਼ ਸਿੰਘ, (ਸੰਪਾ.) *ਜਨਮਸਾਖੀ ਬਾਬੇ ਨਾਨਕ ਜੀ ਕੀ* (ਸੈਂਚੀ ਦੂਜੀ), ਪੰਨਾ ੫੬੪.

੪. ਗੰਡਾ ਸਿੰਘ, (ਸੰਪਾ.), *ਨਾਨਕ-ਪੰਥੀਆਂ* (ਨੋਟ: ਮੁਹਸਿਨ ਫਾਨੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਮਕਾਲੀ ਹੋਣ ਦਾ ਮਾਣ ਪ੍ਰਾਪਤ ਸੀ।)

੫. ਪੰਨਾ ੭. ਯਥਾ ਗੁਰਵਾਕ:
ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥ (ਪੰਨਾ ੭੬੩)

(੧੧/੧੯੭੨)



# ਫ਼ਤਹਿ: ਸਿੱਖ ਸੰਬੋਧਨੀ ਬੋਲ

ਸੰਸਾਰ ਵਿਚ ਹਰ ਫ਼ਿਰਕੇ, ਕਬੀਲੇ, ਗਰੁੱਪ, ਕੌਮ ਦਾ ਆਪਣਾ ਵਿਲੱਖਣ ਸੰਬੋਧਨੀ ਬੋਲ (Salutation) ਹੁੰਦਾ ਹੈ। ਇਹ ਸੰਬੋਧਨੀ ਬੋਲ ਉਸ ਵਿਸ਼ੇਸ਼ ਵਰਗ ਦੀ ਪਹਿਚਾਣ ਕਰਾਉਂਦਾ ਹੈ। ਇਸ ਸੰਬੋਧਨ ਦਾ ਪ੍ਰਗਟਾਓ ਸਰੀਰਿਕ ਛੋਹ (ਹੱਥ ਮਿਲਾਉਣ) ਦੁਆਰਾ, ਧਾਰਮਿਕ ਸ਼ਬਦਾਵਲੀ ਰਾਹੀਂ, ਕੌਮੀ ਸੰਕੇਤਾਂ ਦੇ ਰੂਪ ਵਿਚ ਕੀਤਾ ਜਾਂਦਾ ਹੈ।

ਸਿੱਖਾਂ ਵਿਚ ਭਾਵੇਂ ਅੱਜ-ਕਲ੍ਹ ਆਪਸ ਵਿਚ ਮਿਲਣ ਸਮੇਂ 'ਸਤਿ ਸ੍ਰੀ ਅਕਾਲ' ਦਾ ਸੰਬੋਧਨੀ ਬੋਲਾ ਹੀ ਵਧੇਰੇ ਪ੍ਰਚਲਿਤ ਹੋ ਗਿਆ ਹੈ ਪਰ ਪੰਥਕ ਤੌਰ 'ਤੇ ਪ੍ਰਵਾਨਤ ਸੰਬੋਧਨੀ ਬੋਲ:

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਹੈ। ਇਸ ਵਾਕ ਦਾ ਸੰਖੇਪ ਰੂਪ ''ਫ਼ਤਹਿ' ਜਾਂ 'ਗੁਰ ਫ਼ਤਹਿ' ਹੈ। ਇਸ ਪ੍ਰਸ਼ਨ ਦਾ ਨਿਰਣਯ ਕਰਨ ਦਾ ਯਤਨ ਹਾਲੇ ਨਹੀਂ ਹੋਇਆ ਕਿ ਫ਼ਤਹਿ ਦੀ ਥਾਂ 'ਸਤਿ ਸ੍ਰੀ ਅਕਾਲ' ਕਦੋਂ ਅਤੇ ਕਿਉਂ ਪ੍ਰਚਲਿਤ ਹੋ ਗਿਆ ਪਰ ਇੰਝ ਲੱਗਦਾ ਹੈ ਕਿ ਸਿੱਖ ਮਤ ਦੇ ਵਿਕਾਸ ਦੌਰਾਨ, ਇਹ ਸੰਬੋਧਨੀ ਬੋਲ ਰੂਪਾਂਤਰਿਤ ਹੁੰਦਾ ਰਿਹਾ ਹੈ। ਇਸ ਦਾ ਸੰਕੇਤ ਜਨਮ-ਸਾਖੀਆਂ ਤੋਂ ਪ੍ਰਾਪਤ ਹੋ ਜਾਂਦਾ ਹੈ। ਜਨਮ ਸਾਖੀਆਂ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਖ਼ਾਲਸਾ ਸਾਜਣ ਤੋਂ ਪਹਿਲਾਂ ਦੋ ਤਰ੍ਹਾਂ ਦੇ ਸੰਬੋਧਨੀ ਬੋਲ ਪ੍ਰਚਲਿਤ ਸਨ:[੧]

(ੳ) ਮਿਲਣ ਸਮੇਂ 'ਸਤਿ ਕਰਤਾਰ' ਕਹਿਣਾ।

(ਅ) ਮਿਲਣ ਸਮੇਂ ਇਕ-ਦੂਜੇ ਦੇ ਪੈਰੀਂ ਹੱਥ ਲਾਉਣਾ।

ਪੈਰੀਂ ਹੱਥ ਲਾਉਣਾ ਰੀਤ ਸੀ। ਇਹ ਸੰਬੋਧਨੀ ਬੋਲ ਤੇ ਰੀਤ, ਘੱਟੋ-ਘੱਟ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤਕ ਜਾਰੀ ਰਹੇ ਕਿਉਂਕਿ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਸ ਤਰ੍ਹਾਂ ਦੇ ਕਈ ਸੰਕੇਤ ਦਿੱਤੇ ਹਨ, ਜਿਵੇਂ:

*ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ।*

*(ਵਾਰ ੧/੨੩)*

ਜਨਮ ਸਾਖੀ ਸਾਹਿਤ ਅਤੇ ਗੁਰਬਾਣੀ ਦੇ ਅਧਿਐਨ ਤੋਂ ਇਹ ਸਾਬਤ ਹੁੰਦਾ ਹੈ ਕਿ ਗੁਰੂ ਸਾਹਿਬਾਨ, ਦੂਜੇ ਵਿਸ਼ਵਾਸਾਂ ਦੇ ਲੋਕਾਂ ਨੂੰ 'ਮਿਲਣ ਸਮੇਂ ਉਨ੍ਹਾਂ ਦੇ ਪ੍ਰਚੱਲਤ ਸੰਬੋਧਨੀ ਵਾਕ ਨਾਲ ਹੀ ਸੰਬੋਧਨ ਕਰਦੇ ਸਨ- ਜੋਗੀਆਂ ਨੂੰ ਮਿਲਣ ਸਮੇਂ 'ਆਦੇਸ'[੨], ਸ਼ੇਖ ਬ੍ਰਹਮ ਨੂੰ ਮਿਲਣ ਸਮੇਂ 'ਅਸਲਾਮਾਲੈਕਿਮ'[੩], ਸਿਧਾਂ ਨਾਲ ਗੋਸ਼ਟ ਸਮੇਂ 'ਨਮਸਕਾਰ'[੪] ਕਹਿਣ ਵਿਚ ਉਨ੍ਹਾਂ ਨੂੰ ਸੰਕੋਚ ਨਹੀਂ ਸੀ।

'ਸਤਿ ਕਰਤਾਰ' ਅਤੇ 'ਪੈਰੀ ਪੈਣਾ' ਦੇ ਬੋਲ ਅਤੇ ਰੀਤ ਸਿੱਖਾਂ ਵਿਚ ਕਾਫੀ ਦੇਰ ਪ੍ਰਚੱਲਤ

ਰਹੀ ਜਾਪਦੀ ਹੈ। ਸੰਭਵ ਹੈ ਖ਼ਾਲਸੇ ਦੀ ਸਿਰਜਣਾ ਤਕ ਪਰ ਪਿਛੋਂ:

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਨੂੰ ਹੀ ਵਿਧਾਨ ਬਣਾ ਦਿੱਤਾ ਗਿਆ। ਇਸ ਦੀ ਵਰਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੀ ਆਰੰਭ ਹੋ ਗਈ ਸੀ। ਇਸ ਗੱਲ ਦੇ ਸੰਕੇਤ ਮਾਤਾ ਸੁੰਦਰੀ ਜੀ ਦੇ ਇਕ ਹੁਕਮਨਾਮੇ ਤੋਂ ਹੁੰਦੇ ਹਨ, ਜੋ ਉਨ੍ਹਾਂ ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਛੇਤੀ ਬਾਅਦ ਲਿਖਿਆ ਸੀ।[੫]

ਭਾਈ ਕਾਨ੍ਹ ਸਿੰਘ ਨੇ 'ਮਹਾਨ ਕੋਸ਼' ਵਿਚ ਪੰਨਾ ੮੧੪ ਇਸ ਸੰਬੋਧਨੀ ਵਾਕ ਦੇ ਅਰਥ 'ਜਯ ਕਰਤਾਰ ਦੀ' ਕੀਤੇ ਹਨ। ਜਦੋਂ ਕਿ ਪੂਰੇ ਅਰਥ ਇਹ ਹਨ—

'ਖ਼ਕਲਸਾ ਵਾਹਿਗੁਰੂ ਦਾ ਹੈ, ਹਰ ਫਤਹਿ ਦਾ ਹੱਕਦਾਰ ਖ਼ਾਲਸਾ ਹੈ।'

'ਖ਼ਾਲਸਾ' ਅਤੇ 'ਫ਼ਤਹਿ' ਦੋਵੇਂ ਫ਼ਾਰਸੀ ਭਾਸ਼ਾ ਦੇ ਸ਼ਬਦ ਹਨ। ਸਹਿਲੰਗ (ਮਸੰਦ ਰਾਹੀਂ ਬਣੇ ਸਿੱਖ) ਦੀ ਥਾਂ ਖ਼ਾਲਸਾ ਬਾਦਸ਼ਾਹ-ਗੁਰੂ-ਅਕਾਲ ਪੁਰਖ ਦੇ ਅਧੀਨ ਕਰ ਦਿੱਤਾ। ਖ਼ਾਲਸਾ ਅਕਾਲ ਪੁਰਖ ਦੀ ਫ਼ੌਜ ਹੈ, ਕਲਗੀਆਂ ਵਾਲਾ ਆਪ ਖ਼ਾਲਸੇ ਵਿਚ ਓਤ-ਪੋਤ ਹੈ, ਖ਼ਾਲਸਾ ਸਰਬੱਤ ਦੇ ਭਲੇ ਲਈ ਯਤਨ-ਸ਼ੀਲ ਹੈ। ਸਰਬੱਤ ਦਾ ਭਲਾ ਅਕਾਲੀ ਮਿਸ਼ਨ ਹੈ, ਅਕਾਲ ਪੁਰਖ ਸਰਬ-ਸ਼ਕਤੀਮਾਨ ਹੈ, ਖ਼ਾਲਸਾ ਉਸ ਦਾ ਸੰਗ ਹੈ, ਖ਼ਾਲਸਾ ਹਾਰ ਸਕਦਾ ਹੀ ਨਹੀਂ। ਇਹੀ ਉਹ ਅਦੁੱਤੀ ਤੇ ਅਟੁੱਟ ਵਿਸ਼ਵਾਸ ਹੈ, ਜਿਸ ਨਾਲ ਖ਼ਾਲਸਾ ਨਿੱਤ ਜੰਗ ਕਰਦਾ ਹੈ, ਸ਼ਹੀਦੀਆਂ ਪਾਉਂਦਾ ਮੌਤ ਤੋਂ ਘਬਰਾਉਂਦਾ ਨਹੀਂ, ਹਮੇਸ਼ਾਂ ਚੜ੍ਹਦੀ ਕਲਾ ਵਿਚ ਵਿਚਰਦਾ ਹੈ। 'ਹਾਰ' ਸ਼ਬਦ ਉਸ ਦੇ ਜੀਵਨ-ਕੋਸ਼ ਵਿਚ ਮਿਲ ਹੀ ਨਹੀਂ ਸਕਦਾ। ਫ਼ਤਹਿ ਬਾਰੇ ਉਸ ਨੂੰ ਰਤੀ ਭਰ ਵੀ ਸ਼ੱਕ ਨਹੀਂ, ਕਿਉਂਕਿ ਫ਼ਤਹਿ ਵੀ ਅਕਾਲ ਪੁਰਖ ਦੀ ਹੋਣੀ ਹੈ।

ਫ਼ਤਹਿ ਤਾਂ ਉਸੇ ਦਿਨ ਉਸ ਦੀ ਦਾਸ ਹੋ ਗਈ ਸੀ, ਜਦੋਂ ਉਸ ਦਾ ਨਾਤਾ ਖੰਡੇ ਦੀ ਪਾਹੁਲ ਨਾਲ ਹੋ ਗਿਆ।

ਸਿੱਖ ਦਾ ਸੰਬੋਧਨੀ ਵਾਕ ਉਨ੍ਹਾਂ ਨੂੰ ਆਪਣੇ ਮਿਸ਼ਨ ਵਿਚ ਸਭ ਕੁਝ ਅਰਪਣ ਲਈ ਪ੍ਰੇਰਣਾ ਦਿੰਦਾ ਹੈ।

ਇਹ ਸੰਬੋਧਨੀ ਵਾਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਸ਼ੀਰਵਾਦ ਹੈ।

ਇਸ ਆਸ਼ੀਰਵਾਦ ਨੂੰ ਉਹ ਜਦੋਂ ਵੀ ਗੁਰ-ਭਾਈ ਨੂੰ ਮਿਲਦਾ ਹੈ, ਯਾਦ ਕਰਵਾਉਂਦਾ ਹੈ ਤੇ ਯਾਦ ਕਰਦਾ ਹੈ। ਉਹ ਆਪਣੇ ਗੁਰ-ਭਾਈ ਨੂੰ ਅਕਾਲੀ ਮਿਸ਼ਨ ਵਿਚ ਸਰਗਰਮ ਰਹਿਣ ਲਈ ਵਚਨ ਦਿੰਦਾ ਹੈ ਅਤੇ ਉਸ ਤੋਂ ਵਚਨ ਲੈਂਦਾ ਹੈ।

ਖ਼ਾਸਲੇ ਦਾ ਸੰਬੋਧਨੀ ਵਾਕ ਆਪਣੇ ਪਿਤਾ ਅਕਾਲ ਪੁਰਖ ਪਾਸ ਜੋਦੜੀ ਹੁੰਦੀ ਹੈ ਕਿ—

"ਹੇ ਅਕਾਲ ਪੁਰਖ! ਮੈਂ ਤੇਰੇ ਰਾਹ ਉੱਪਰ ਚਲ ਰਿਹਾ ਹਾਂ, ਮੇਰੀ ਮਦਦ ਕਰ।"

ਖ਼ਾਲਸੇ ਦਾ ਸੰਬੋਧਨੀ ਵਾਕ ਖ਼ਾਲਸੇ ਅਤੇ ਅਕਾਲ ਪੁਰਖ ਦਰਮਿਆਨ ਹੋਈ ਸੰਧੀ ਹੈ।[੬] ਇਹ ਉਹ ਪਟਾ (lease-dead) ਹੈ, ਜਿਸ ਉੱਪਰ ਸਰਬੱਤ ਖ਼ਾਲਸਾ ਜੀ ਨੂੰ ਮਾਣ ਅਤੇ ਪੂਰਾ ਭਰੋਸਾ ਹੈ। ਇਹ ਉਹ ਖੁਸ਼ਖ਼ਬਰੀ ਹੈ, ਜਿਸ ਨੂੰ ਸਿੱਖ ਆਪਣੇ ਗੁਰ-ਭਾਈ ਨੂੰ ਸੁਣਾ ਕੇ ਵਿਸਮਾਦਿਤ ਹੁੰਦਾ ਹੈ। ਇਸ ਖ਼ਬਰ ਨੂੰ ਦੂਜੇ ਤਕ ਪਹੁੰਚਾਉਣ ਲਈ ਉਹ ਉਤਾਵਲਾ ਹੁੰਦਾ ਹੈ।

ਰਹਿਤਨਾਮਿਆਂ ਵਿਚ ਖ਼ਾਲਸਈ ਸੰਬੋਧਨੀ ਵਾਕ ਬਾਰੇ ਕਈ ਹਵਾਲੇ ਪ੍ਰਾਪਤ ਹਨ। ਭਾਈ ਦਯਾ ਸਿੰਘ ਆਪਣੇ ਰਹਿਤਨਾਮੇ ਵਿਚ ਦੱਸਦੇ ਹਨ ਕਿ ਸਿੱਖ ਦੀ ਕੋਸ਼ਿਸ਼ ਹੋਵੇ ਕਿ ਉਹ ਦੂਜੇ ਸਿੱਖ ਨੂੰ

ਪਹਿਲਾਂ ਫ਼ਤਹਿ ਬੁਲਾਵੇ। ਉਹ ਲਿਖਦੇ ਹਨ:

*ਪਹਿਲੇ ਫ਼ਤੇ ਬੁਲਾਵੈ ਫਲ ਬੀਸ ਗੁਣਾ।*
*ਪੀਛੇ ਬੁਲਾਵੈ ਦਸ ਗੁਣਾ।*[੭]

'ਭਗਤ ਰਤਨਾਵਲੀ' ਵਿਚ ਇਸੇ ਪ੍ਰਥਾਏ ਦੱਸਿਆ ਹੈ: "ਜੇ ਕੋਈ ਸਿੱਖਾਂ ਨੂੰ ਅੱਗੋਂ ਦੇ ਵਾਹਗੁਰੂ ਜੀ ਕੀ ਫਤਹਿ ਬੁਲਾਉਂਦਾ ਹੈ, ਉਸ ਵੱਲ ਮੇਰਾ ਮੁਖ ਹੁੰਦਾ ਹੈ, ਅਰ ਜੋ ਪਿਛੋਂ ਬੁਲਾਂਵਦਾ ਹੈ, ਉਸ ਵੱਲ ਮੇਰਾ ਸੱਜਾ ਮੋਢਾ ਹੁੰਦਾ ਹੈ, ਅਰ ਜੋ ਪਿੱਛੋਂ ਹੌਲੀ ਬੁਲਾਂਵਦਾ ਹੈ, ਉਸ ਵੱਲ ਮੇਰਾ ਖੱਬਾ ਮੋਢਾ ਹੁੰਦਾ ਹੈ, ਜੋ ਨਹੀਂ ਬੁਲਾਂਵਦਾ, ਉਸ ਵੱਲ ਮੇਰੀ ਪਿੱਠ ਹੁੰਦੀ ਹੈ।" ਭਾਈ ਚੌਪਾ ਸਿੰਘ ਆਪਣੇ ਰਹਿਤਨਾਮੇ ਵਿਚ ਦੱਸਦਾ ਹੈ ਕਿ "ਸਿੱਖ ਵਾਹਗੁਰੂ ਜੀ ਕੀ ਫਤਹਿ ਬੁਲਾਵੇ, ਅੱਗੋਂ ਨਾ ਬੋਲੇ, ਸੋ ਭੀ ਤਨਖਾਹੀਆ।"[੧੦] ਫਤਹਿ ਦਾ ਜਵਾਬ, ਫਤਹਿ ਵਿਚ ਨਾ ਦੇਣਾ, ਬੱਜਰ ਅਪਰਾਧ ਦੱਸਿਆ ਗਿਆ ਹੈ। ਸ਼ੋਕ ਹੈ ਉਨ੍ਹਾਂ ਗੁਰਸਿੱਖਾਂ ਉੱਪਰ, ਜੋ ਇਹ ਕਹਿੰਦੇ ਸੁਣੀਂਦੇ ਹਨ, ਸਾਡੀ ਫਲਾਣੇ ਨਾਲ ਫਤਹਿ ਨਹੀਂ ਜਾਂ ਮੈਂ ਉਸ ਦਾ ਫਤਹਿ ਦਾ ਜਵਾਬ ਨਹੀਂ ਦਿੱਤਾ। ਇਹ ਅਪਰਾਧ ਹੈ। ਕਾਸ਼! ਅਸੀਂ ਫਤਹਿ ਦੇ ਮਹੱਤਵ ਤੋਂ ਅਤੇ ਰੀਤ ਤੋਂ ਜਾਣੂੰ ਹੁੰਦੇ। ਮਤਭੇਦ ਹੋ ਸਕਦੇ ਹਨ ਪਰ ਗੁਰੂ ਦੇ ਹੁਕਮ ਦੀ ਉਲੰਘਣਾ ਦਾ ਅਧਿਕਾਰ ਕਿਸੇ ਕੋਲ ਨਹੀਂ ਹੈ। ਭਾਈ ਦੇਸਾ ਸਿੰਘ ਦਾ ਵਿਚਾਰ ਹੈ:

*ਜਹਾ ਖਾਲਸਾ ਬੈਠਾ ਪਾਵੈ। ਵਾਹਿਗੁਰੂ ਕੀ ਫਤੇ ਬੁਲਾਵੈ॥*

ਭਾਈ ਚੌਪਾ ਸਿੰਘ ਦੇ ਰਹਿਤਨਾਮੇ ਵਿਚ ਸਵੇਰੇ ਉਠਦਿਆਂ ਅਤੇ ਰਾਤ ਨੂੰ ਸੌਣ ਲੱਗਿਆਂ, ਨਾਲ ਦੇ ਗੁਰ-ਭਾਈਆਂ ਨੂੰ ਫਤਹਿ ਬੁਲਾਉਣ ਦੀ ਤਾਕੀਦ ਕੀਤੀ ਗਈ ਹੈ।[੧੦]

ਫਤਹਿ ਦੇ ਸਬੰਧ ਵਿਚ ਦੋ ਵਾਰਤਾਵਾਂ ਪਾਠਕਾਂ ਨਾਲ ਸਾਂਝੀਆਂ ਕਰਨੀਆਂ, ਏਥੇ ਵਧੇਰੇ ਤਰਕ-ਸੰਗਤ ਲੱਗਦੀਆਂ ਹਨ:

ਡਾ. ਗੁਰਬਖਸ਼ ਸਿੰਘ ਜੀ (ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ) ਨੇ ਸਾਨੂੰ ਇਕ ਨਿਹੰਗ ਸਿੰਘ ਦੀ ਵਾਰਤਾ ਸੁਣਾਈ, ਜੋ ਉਨ੍ਹਾਂ ਨੂੰ ਪੰਜਾਬੋਂ ਦੂਰ ਕਿਸੇ ਰਾਜ ਵਿਚ ਮਿਲਿਆ ਸੀ। ਉਸ ਨਿਹੰਗ ਸਿੰਘ ਨੇ ਡਾ. ਸਾਹਿਬ ਨੂੰ ਫਤਹਿ ਬੁਲਾਈ। ਡਾ. ਸਾਹਿਬ ਨੇ ਫਤਹਿ ਦਾ ਜਵਾਬ ਦਿੱਤਾ। ਉਹ ਉਸ ਨਿਹੰਗ ਸਿੰਘ ਨੂੰ 'ਪਹਿਚਾਨਣ' ਦਾ ਯਤਨ ਕਰ ਰਹੇ ਸਨ। ਅਸਫਲ ਰਹਿਣ 'ਤੇ ਉਨ੍ਹਾਂ ਨਿਹੰਗ ਸਿੰਘ ਨੂੰ ਪੁੱਛ ਲਿਆ, "ਭਾਈ ਸਾਹਿਬ! ਮੈਂ ਤੁਹਾਨੂੰ ਪਹਿਚਾਨਿਆ ਨਹੀਂ?" ਅੱਗੋਂ ਜੋ ਜੁਆਬ 'ਭਾਈ ਸਾਹਿਬ' ਨੇ ਦਿੱਤਾ, ਉਹ ਪੱਲੇ ਬੰਨ੍ਹਣ ਵਾਲਾ ਹੈ। ਉਹ ਨਿਹੰਗ ਸਿੰਘ ਬੋਲਿਆ:

"ਨਾਲੇ 'ਭਾਈ' (ਭਰਾ) ਕਹਿੰਦੇ ਹੋ, ਨਾਲੇ ਪਛਾਣਦੇ ਨਹੀਂ। ਮੈਂ ਪਛਾਣ ਲਿਆ ਹੈ ਕਿ ਤੂੰ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਸਿੱਖ ਹੈਂ। ਕੀ ਇਤਨੀ ਪਹਿਚਾਣ ਘੱਟ ਹੈ।"

ਇਹ ਹੋਰ ਘਟਨਾ ਦਾ ਵੇਰਵਾ ਗਿ: ਸੰਤ ਸਿੰਘ ਜੀ ਮਸਕੀਨ ਨੇ ਇਉਂ ਦਿੱਤਾ ਕਿ ਇਕ ਵੇਰ ਕਿਸੇ ਅਰਬ ਦੇਸ਼ ਦੇ ਰੇਲਵੇ ਸਟੇਸ਼ਨ ਉੱਪਰ ਕਿਸੇ ਬਜ਼ੁਰਗ ਸਿੱਖ ਨੇ ਉਨ੍ਹਾਂ ਨੂੰ ਦੇਖ ਲਿਆ। ਉਹ ਮਸਕੀਨ ਜੀ ਵੱਲ ਦੌੜਿਆ। ਉਸ ਨੇ ਫਤਹਿ ਬੁਲਾਈ ਅਤੇ ਫਿਰ ਪੈਰਾਂ ਨੂੰ ਐਸਾ ਚਿੰਬੜਿਆ ਕਿ ਵੈਰਾਗ ਵਿਚ ਵਗੇ ਹੰਝੂਆਂ ਨਾਲ, ਮਸਕੀਨ ਜੀ ਦੇ ਪੈਰ ਧੋ ਛੱਡੇ। ਮਸਕੀਨ ਜੀ ਨੇ ਸੋਚਿਆ ਕਿ ਉਹ, ਉਨ੍ਹਾਂ ਨੂੰ ਪਹਿਚਾਣਦਾ ਹੈ ਪਰ ਪੁੱਛਣ 'ਤੇ ਉਸ ਨੇ ਦੱਸਿਆ ਕਿ ਕਈ ਦਹਾਕਿਆਂ ਬਾਅਦ ਗੁਰਸਿੱਖ ਦੇ ਦਰਸ਼ਨ ਕੀਤੇ ਹਨ ਤਾਂ ਆਪਣੇ ਆਪ ਨੂੰ ਰੋਕ ਨਹੀਂ ਸਕਿਆ। ਉਥੇ ਮਸਕੀਨ ਜੀ ਦਾ ਨਹੀਂ ਕੇਵਲ ਗੁਰਸਿੱਖ ਦਾ ਮਹੱਤਵ ਹੈ।

ਕਾਸ਼! ਸਾਨੂੰ ਗੁਰਸਿੱਖ ਵਿਚੋਂ ਗੁਰੂ ਦੇ ਦਰਸ਼ਨ ਕਰਨ ਦੀ ਜਾਚ ਆ ਜਾਵੇ।

ਸਾਨੂੰ ਹਰ ਗ਼ਰੀਬ-ਅਮੀਰ, ਸਾਧਾਰਣ-ਵਿਸ਼ੇਸ਼, ਪਹਿਚਾਣੇ-ਅਣਪਹਿਚਾਣੇ ਵਿਚ ਗੁਰੂ ਦਿਸ ਪਵੇ। ਜੇ ਹਰ ਸਿੱਖ ਵਿਚ ਗੁਰੂ ਨਜ਼ਰ ਆ ਗਿਆ ਤਾਂ ਭਾਈ ਦੇਸਾ ਸਿੰਘ ਦੇ ਸੁਝਾਅ ਉੱਪਰ ਸੁਭਾਵਿਕ ਅਮਲ ਹੋ ਜਾਵੇਗਾ:

*ਵਾਹਗੁਰੂ ਨਿਤ ਬਚਨ ਉਚਾਰੇ।*
*ਵਾਹਗੁਰੂ ਕੋ ਹਿਰਦੇ ਧਾਰੇ।*
*ਆਗੇ ਆਵਤ ਸਿੰਘ ਜੁ ਪਾਵੇ।*
*ਵਾਹਗੁਰੂ ਕੀ ਫਤਹਿ ਬੁਲਾਵੇ॥*[੧੧]

ਸਿੱਖ ਸਮਾਜ ਵਿਚ ਪਰਸਪਰ ਇਤਫ਼ਾਕ ਅਤੇ ਆਪਸੀ ਸਮਝ ਲਈ ਫਤਹਿ ਦਾ ਮਨੋ-ਵਿਗਿਆਨਕ ਮਹੱਤਵ ਵੀ ਹੈ। ਗੱਜ ਕੇ ਫਤਹਿ ਬੁਲਾਉਣ ਪਿੱਛੋਂ ਗੁੱਸਾ ਦੂਰ ਹੋ ਜਾਂਦਾ ਹੈ ਤੇ ਮਨ ਸ਼ਾਂਤ ਹੋ ਜਾਦਾ ਹੈ। ਇਸੇ ਲਈ ਸਿਆਣੇ ਬੁਲਾਰੇ ਸੰਗਤ ਦਾ ਧਿਆਨ ਇਕਾਗਰ ਕਰਨ ਲਈ, ਫ਼ਤਹਿ ਨੂੰ ਗੱਜ ਕੇ ਬੁਲਾਉਣ ਦੀ 'ਬੇਨਤੀ' ਕਰਦੇ ਦੇਖੇ ਜਾ ਸਕਦੇ ਹਨ। ਮਨ ਵਿਚ ਵੈਰ-ਵਿਰੋਧ ਜਾਂ ਭੈਅ ਹੋਣ ਨਾਲ ਫ਼ਤਹਿ ਗੱਜ ਕੇ ਬੁਲਾਈ ਹੀ ਨਹੀਂ ਜਾ ਸਕਦੀ। ਮਨ ਵਿਚ ਕ੍ਰੋਧ, ਹੰਕਾਰ, ਗਿਲਾ ਜਾਂ ਹੋਰ ਮੰਦ-ਭਾਵਨਾ ਨੂੰ ਰਖਦਿਆਂ, ਬੁਲਾਈ ਫ਼ਤਹਿ, ਮਹਿਜ ਰੀਤ ਬਣ ਕੇ ਰਹਿ ਜਾਂਦੀ ਹੈ।

ਅੱਜ-ਕਲ੍ਹ ਆਮ ਸਿੱਖਾਂ ਵਿਚ 'ਸਤਿ ਸ੍ਰੀ ਅਕਾਲ' ਦਾ ਸੰਬੋਧਨੀ ਬੋਲ ਵਧੇਰੇ ਪ੍ਰਚਲਿਤ ਹੋ ਗਿਆ ਹੈ। ਇਹ ਬੇਸਮਝੀ ਕਾਰਨ ਹੀ ਮਕਬੂਲ ਹੋਇਆ ਹੈ। ਇਹ ਜੰਗਜੂ ਜੈਕਾਰਾ ਹੈ, ਸੰਬੋਧਨੀ ਵਾਕ ਨਹੀਂ। ਅੱਜ-ਕਲ੍ਹ ਵੀ ਇਸ ਜੈਕਾਰੇ ਦੀ ਵਰਤੋਂ ਖ਼ੁਸ਼ੀ ਦੇ ਮੌਕੇ, ਜਿੱਤ ਦੇ ਸਮੇਂ, ਸੰਘਰਸ਼ ਦੌਰਾਨ ਜਾਂ ਸਮਾਗਮਾਂ ਦੀ ਸਮਾਪਤੀ ਉੱਪਰ ਹੁੰਦੀ ਹੈ। ਇਸ ਤੋਂ ਪਹਿਲਾਂ 'ਫਤ੍ਹੇ ਦਰਸ਼ਨ' ਸੰਬੋਧਨੀ ਬੋਲ ਵੀ ਕੁਝ ਸਮੇਂ ਤੇ ਸੀਮਤ ਵਰਗ ਵਿਚ ਪ੍ਰਚੱਲਤ ਸੀ ਪਰ ਹੌਲੀ-ਹੌਲੀ ਇਹ ਬਿਲਕੁਲ ਖ਼ਤਮ ਹੋ ਗਿਆ।

'ਸਤਿ ਸ੍ਰੀ ਅਕਾਲ' ਜੰਗਜੂ ਜੈਕਾਰਾ ਹੁੰਦਿਆਂ, ਸੰਬੋਧਨੀ ਵਾਕ ਕਿਵੇਂ ਬਣ ਗਿਆ? ਇਸ ਪ੍ਰਸ਼ਨ ਦਾ ਉੱਤਰ ਨਿਰਣਾਯਕ ਢੰਗ ਨਾਲ ਦੇਣਾ ਸੰਭਵ ਨਹੀਂ ਪਰ ਇਸ ਦਾ ਕਾਰਨ ਮਨੋ-ਵਿਗਿਆਨਕ ਜਾਪਦਾ ਹੈ। ਮਨੁੱਖੀ ਸੁਭਾਅ ਸੰਖੇਪਤਾ ਤੋਂ ਛੇਤੀ ਪ੍ਰਭਾਵਿਤ ਹੁੰਦਾ ਹੈ ਤੇ ਸੰਖੇਪਤਾ ਨੂੰ ਜਲਦੀ ਅਪਣਾਅ ਲੈਂਦਾ ਹੈ। ਸੋ ਸੰਭਵ ਹੈ ਫਤਹਿ ਦੇ ਲੰਬੇ ਵਾਕ ਦੀ ਥਾਂ ਇਹ ਸੰਖੇਪ ਜੈਕਾਰਾ, ਦੋ ਕਾਰਜ ਪੂਰੇ ਕਰਨ ਲੱਗ ਪਿਆ। ਇਹ ਗ਼ਲਤ ਚੋਣ ਹੈ। ਫਤਹਿ ਦਾ ਵਾਕ ਹੀ ਸਾਡਾ ਸੰਬੋਧਨੀ ਵਾਕ ਹੈ।

ਇਸ ਸੰਬੋਧਨੀ ਵਾਕ ਦਾ ਸਿੱਖ ਸਭਿਆਚਾਰ ਤੇ ਸਿੱਖ ਮਨ ਉੱਪਰ ਵਿਸ਼ੇਸ਼ ਪ੍ਰਭਾਵ ਹੈ। ਇਸ ਦੀ ਵਰਤੋਂ ਦੁਆਰਾ ਅਸੀਂ ਚੰਗਾ ਸਮਾਜ ਉਸਾਰ ਸਕਦੇ ਹਾਂ। ਪੱਛਮੀ ਸੱਭਿਅਤਾ ਦੇ ਪ੍ਰਭਾਵ ਕਾਰਣ, ਆਪਣੇ ਵਿਰਸੇ ਅਤੇ ਇਤਿਹਾਸਕ ਅਨੁਭਵ ਤੋਂ ਮੂੰਹ ਮੋੜਦਿਆਂ ਹਾਸਲ ਕੀਤੀ ਆਧੁਨਿਕਤਾ, ਕੌਮੀ ਪੱਤਣ ਦਾ ਕਾਰਨ ਬਣ ਸਕਦੀ ਹੈ।

## *ਹਵਾਲੇ ਤੇ ਟਿਪਣੀਆਂ:*

੧. "ਤਦਿ ਸਿਖ ਜਿ ਕੋਈ ਆਂਵਦਾ ਸੁ ਏਉ ਨ ਆਖਦੇ ਜਿ, 'ਪੈਰੀ ਪਏ ਜੀ' ਅਤੇ ਅਗਲੇ ਸਤਿਗੁਰੂ ਭਿ ਨ ਆਖਦਿਆ। ਜਿ ਕੋਈ ਸਿਖ, ਸਿਖ ਪਾਸਿ ਆਂਵਦਾ ਜਾਂਦਾ ਮਿਲਦਾ ਸੁ ਏਵੇ ਆਖਦਾ ਜਿ 'ਕਰਤਾਰ

ਕਰਤਾਰ, ਗੁਰੂ ਦਿਅਹੁ ਸਿਖਹੁ, ਕਰਤਾਰਾ ਕਰਤਾਰ ਹੈ ਜੀ।' ਤਬ ਅਗਲੇ ਸਿਖ ਅਗਿਅਹੁ ਆਖਦੇ ਜਿ 'ਸਤਿ ਕਰਤਾਰ। '-ਮਿਹਰਬਾਨ ਜਨਮ ਸਾਖੀ (੨), ਪੰਨਾ ੫੬੪.

੨. ਜਪੁ ਜੀ (੨੯)।

੩. ਲੇਖਕ ਦਾ ਐਮ.ਫਿਲ. ਖੋਜ ਨਿਬੰਧ *LDP-194 ਜਨਮਸਾਖੀ ਦਾ ਸੰਪਾਦਨ*, ਪੰਨਾ ੨੭.

੪. *ਸਿਧ ਗੋਸਟਿ, ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੯੩੮.

੫. ਡਾ. ਗੰਡਾ ਸਿੰਘ, *ਹੁਕਮਨਾਮੇ* (੭੦ਵਾਂ ਹੁਕਮਨਾਮਾ), ਪੰਨਾ ੨੦੧.

੬. ਇਸ ਸੰਧੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਬਿਆਨ ਕੀਤਾ ਹੈ:
ਜਬ ਲਗ ਖਾਲਸਾ ਰਹੈ ਨਿਆਰਾ॥ ਤਬ ਲਗ ਤੇਜ ਦੀਓ ਮੈ ਸਾਰਾ॥
ਜਬ ਏਹ ਗਹੇ ਬਿਪਰਨ ਕੀ ਰੀਤ॥ ਮੈ ਨਾ ਕਰੋਂ ਇਨ ਕੀ ਪ੍ਰਤੀਤ॥

੭. ਪ੍ਰੋ: ਪਿਆਰਾ ਸਿੰਘ ਪਦਮ, *ਰਹਿਤਨਾਮੇ*, ਪੰਨਾ ੬੦.

੮. *ਮਹਾਨ ਕੋਸ਼*, ਪੰਨਾ ੮੧੪.

੯. ਪ੍ਰੋ: ਪਿਆਰਾ ਸਿੰਘ ਪਦਮ, *ਰਹਿਤਨਾਮੇ*, ਪੰਨਾ ੯੭.

੧੦. *ਉਹੀ*, ਪੰਨਾ ੮੬-੮੭.

੧੧. *ਉਹੀ*, ਪੰਨਾ ੧੩੪.

(੪/੧੯੯੦)



# ਖ਼ਾਲਸਾ ਪੰਥ: ਸੰਕਲਪ, ਉਦੇਸ਼ ਅਤੇ ਰਹਿਤ

ਸੰਕਲਪ, ਸਿਧਾਂਤਾਂ ਤੇ ਉਦੇਸ਼ਾਂ ਨੂੰ ਇਕ ਅਟੁੱਟ ਲੜੀ ਹੀ ਕਹਿਣਾ ਉਚਿਤ ਰਹੇਗਾ। ਮਾਲਾ ਬਣਾਉਣ ਲਈ ਜਿਸ ਤਰ੍ਹਾਂ ਰੇਸ਼ਮੀ ਡੋਰ ਜਾਂ ਸੁਨਹਿਰੀ ਤਾਰ ਦੀ ਜ਼ਰੂਰਤ ਹੁੰਦੀ ਹੈ ਪਰ ਉਹ ਤਾਰ ਇਕੱਲੀ ਮਹੱਤਵਹੀਣ ਹੋ ਜਾਂਦੀ ਹੈ ਜਦ ਤਕ ਉਸ ਵਿਚ ਮੋਤੀ ਜਾਂ ਮਣਕੇ ਨਾ ਪ੍ਰੋਏ ਜਾਣ। ਇਵੇਂ ਸੰਕਲਪ ਤੇ ਸਿਧਾਂਤ ਤਦੋਂ ਤਕ ਹੀ ਮਹੱਤਤਾ ਦੇ ਲਖਾਇਕ ਹੁੰਦੇ ਹਨ, ਜੇਕਰ ਉਹ ਨਿਸ਼ਚਿਤ ਉਦੇਸ਼ਾਂ ਦੀ ਪ੍ਰਾਪਤੀ ਜਾਂ ਪੂਰਤੀ ਦੇ ਮਾਰਗ ਦੀ ਸੇਧ ਦਰਸਾਉਣ। ਕੋਈ ਵੀ ਘਟਨਾ ਖਲਾਅ ਵਿਚ ਨਹੀਂ ਵਾਪਰਦੀ। ਪਰਸਥਿਤੀਆਂ ਸਮਾਜਿਕ-ਧਾਰਕ ਸਥਿਤੀ ਉੱਤੇ ਪੁਨਰ-ਵਿਚਾਰ ਕਰਨ ਦਾ ਕਾਰਨ ਬਣਦੀਆਂ ਹਨ ਤੇ ਫਿਰ ਕੋਈ ਮਹਾਂਨਾਇਕ ਨਵਾਂ ਸੰਕਲਪ ਲੈ ਕੇ ਆਉਂਦਾ ਹੈ। ਉਹ ਪ੍ਰਚਲਿਤ ਧਾਰਨਾਵਾਂ, ਪ੍ਰੰਪਰਾਵਾਂ, ਰੀਤਾਂ-ਰਵਾਇਤਾਂ ਨੂੰ ਅਪ੍ਰਵਾਨ ਜਾਂ ਰੱਦ ਕਰਕੇ ਸਿਧਾਂਤ ਨਿਰਧਾਰਤ ਕਰਦਾ ਹੈ ਤਾਂ ਜੁ ਨਿਸ਼ਚਿਤ ਉਦੇਸ਼ ਨਿਸ਼ਚਿਤ ਕਾਲ-ਕ੍ਰਮ ਦੇ ਅੰਤਰਗਤ ਪ੍ਰਾਪਤ ਕਰਨੇ ਸੰਭਵ ਹੋ ਸਕਣ।

'ਖ਼ਾਲਸਾ ਪੰਥ' ਦਾ ਸੰਕਲਪ ਇਤਿਹਾਸ ਦੀ ਗੌਰਵ-ਗਾਥਾ ਹੈ। ਇਸ ਗਾਥਾ ਦੀ ਗਹਿਰਾਈ ਤਕ ਜਾਣ ਲਈ ਨਾ ਤਾਂ ਆਮ ਜਗਿਆਸੂ ਜਾਂ ਕੇਵਲ ਬੌਧਿਕ ਪੱਧਰ 'ਤੇ ਵਿਚਰਨ ਵਾਲੇ ਇਤਿਹਾਸਕਾਰ ਦੀ ਪਹੁੰਚ ਕਾਫੀ ਹੈ ਤੇ ਨਾ ਹੀ ਕੇਵਲ ਸ਼ਰਧਕ ਦੀ ਦ੍ਰਿਸ਼ਟੀ ਨਾਲ ਸਮੇਂ ਦੀ ਸਥਿਤੀ ਤੋਂ ਨਿਰਲੇਪ ਹੋ ਕੇ ਤੱਥਾਂ ਦੀ ਧੁਰ ਆਤਮਾ ਤਕ ਜਾਇਆ ਜਾ ਸਕਦਾ ਹੈ। ਖ਼ਾਲਸੇ ਦਾ ਸੰਕਲਪ, ਸੀਮਾਂਤ ਤੋਂ ਅਸੀਮਤ ਤੱਕ, ਕਾਲ-ਚੱਕਰ ਦੇ ਅੰਦਰ ਤੇ ਕਾਲ-ਰਹਿਤ ਸੰਭਾਵਨਾ ਦੇ ਬਾਹਰ ਦੀ ਦੂਹਰੀ ਸੂਝ, ਸੁਹਜ ਤੇ ਰਹੱਸ ਦਾ ਚਮਕਤਾਰ ਹੈ।

ਇਕ ਪਾਸੇ ਤਾਂ ਖ਼ਾਲਸੇ ਦਾ ਸੰਕਲਪ ਬਾਹਰਮੁਖੀ ਚੇਤਨਾ ਦਾ ਫਲ ਤੇ ਹਾਲਾਤ ਦੀ ਲੋੜ 'ਤੇ ਆਧਾਰਤ ਸਮੇਂ ਦੀਆਂ ਕਰਵਟਾਂ ਤੇ ਪਾਸਾਰ ਦਾ ਸਿੱਟਾ ਸੀ, ਪ੍ਰੰਤੂ ਦੂਸਰੇ ਪਾਸੇ ਇਹ ਅਕਾਲ ਪੁਰਖ ਦੀ ਮੌਜ ਦਾ ਪ੍ਰਕਾਸ਼ ਵੀ ਸੀ। ਇਥੇ ਡਾ. ਨੇਕੀ ਦੇ ਵਿਚਾਰ ਬਹੁਤ ਹੀ ਸਾਰਥਕ ਤੇ ਮਹੱਤਵਪੂਰਨ ਹਨ। ਉਹ ਲਿਖਦੇ ਹਨ: 'ਖ਼ਾਲਸਾ ਅਵੱਸ਼ ਇਕ ਉਚੇਰੀ ਦਿੱਬ-ਦ੍ਰਿਸ਼ਟੀ ਦਾ ਮਾਲਕ ਹੈ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸੁਰਤ, ਸੁਹਜ, ਅਨੁਭਵ ਤੇ ਸਦਾਚਾਰਕ ਪਵਿੱਤਰਤਾ ਵਿਚ ਰੰਗ ਕੇ ਸਿਰਜਿਆ।[੧] ਇਸ ਲਈ ਭਾਈ ਗੁਰਦਾਸ ਦੂਜੇ ਨੇ 'ਵਾਰ ਸ੍ਰੀ ਭਗਉਤੀ ਜੀ ਪਾਤਸ਼ਾਹੀ ੧੦' ਵਿਚ ਇਹੋ ਵਿਚਾਰ ਦਿੱਤਾ ਹੈ ਕਿ ਖ਼ਾਲਸਾ ਰੱਬੀ ਗਿਆਨ ਵਿਚੋਂ ਦਸਮੇਸ਼ ਜੀ ਦੀ ਦਿੱਬ-ਦ੍ਰਿਸ਼ਟੀ ਦੇ ਸਹਿਜ ਨੇ ਪੈਦਾ ਕੀਤਾ ਤੇ ਇਹ ਕ੍ਰਿਸ਼ਮਾ ਕੇਵਲ ਅਕਾਲ ਪੁਰਖ ਦੇ ਹੁਕਮ ਨਾਲ ਹੀ ਸੰਭਵ ਹੋਇਆ:

*ਗੁਰੁਬਰ ਅਕਾਲ ਕੇ ਹੁਕਮ ਸਿਉਂ ਉਪਜਿਓ ਬਿਗਿਆਨਾ।*
*ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।* (ਵਾਰ ੪੧/੧੬)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਲਿਖੇ 'ਤੇਤੀ ਸਵਯੇ' ਵਿਚ ਖ਼ਾਲਸਾ ਸੰਕਲਪ ਦਾ ਸੰਬੰਧ 'ਖਾਲਿਸ' ਜਾਂ ਨਿਰਮਲ ਨਾਲ ਜੋੜਦੇ ਹਨ। ਖ਼ਾਲਸਾ ਇਕ ਅਜਿਹੀ ਹਸਤੀ ਹੈ, ਅਜਿਹਾ ਸੱਚ ਹੈ, ਅਜਿਹਾ ਅਮਲ ਹੈ, ਅਜਿਹਾ ਇਤਿਹਾਸਕ ਤੇ ਧਾਰਮਿਕ ਵਿਗਾਸ ਹੈ, ਜਿਹੜਾ ਪਾਰਦਰਸ਼ੀ ਪਵਿੱਤਰਤਾ ਤੇ ਓਜ ਨਾਲ ਜੁੜਿਆ ਹੋਇਆ ਹੈ। ਖ਼ਾਲਸਾ ਉਹੀ ਹੈ ਜੋ ਇਕ ਪੂਰਨ ਜੋਤਿ ਨਾਲ ਜੁੜਿਆ ਹੈ:

*ਪੂਰਨ ਜੋਤਿ ਜਗੈ ਘਟ ਮੈ ਤਬ ਖਾਲਿਸ ਤਾਹਿ ਨਖਾਲਿਸ ਜਾਨੈ॥ (ਦਸਮ ਗ੍ਰੰਥ, ਪੰਨਾ ੭੧੨)*

ਖ਼ਾਲਸੇ ਦਾ ਸੰਕਲਪ ਮੁੱਖ ਰੂਪ ਵਿਚ ਪ੍ਰਭੂ-ਭਗਤੀ ਨਾਲ ਜੁੜਿਆ ਹੋਇਆ ਹੈ। ਇਕ ਅਕਾਲ ਦੀ ਆਰਾਧਨਾ ਬਿਨਾਂ ਖ਼ਾਲਸੇ ਦਾ ਸੰਕਲਪ ਸੰਭਵ ਹੀ ਨਹੀਂ। ਦਸਮੇਸ਼ ਜੀ ਦਾ ਫ਼ੁਰਮਾਨ ਹੈ:

*ਬੇਦ ਕਤੇਬ ਪੜ੍ਹੇ ਬਹੁਤੇ ਦਿਨ ਭੇਦ ਕਛੂ ਤਿਨ ਕੋ ਨਹਿ ਪਾਯੋ॥*
*ਪੂਜਤ ਠੌਰ ਅਨੇਕ ਫਿਰਯੋ ਪਰ ਏਕ ਕਬੈ ਹੀਯ ਮੈ ਨ ਬਸਾਯੋ॥*
*ਪਾਹਨ ਕੋ ਅਸਥਾਲਯ ਕੋ, ਸਿਰ ਨਯਾਇ ਫਿਰਯੋ ਕਛੁ ਹਾਥਿ ਨਾ ਆਯੋ॥*
*ਰੇ ਮਨ ਮੂੜ੍ਹ! ਅਗੂੜ੍ਹ ਪ੍ਰਭੂ ਤਜਿ, ਆਪਨ, ਹੂੜ੍ਹ ਕਹਾ ਉਰਝਾਯੋ॥ (ਦਸਮ ਗ੍ਰੰਥ, ਪੰਨਾ ੭੧੫)*

ਖ਼ਾਲਸੇ ਦਾ ਸੰਕਲਪ ਸਦੀਵੀ ਪਵਿੱਤਰਤਾ ਦੀ ਤਾਂਘ ਦਾ ਸਾਕਾਰ ਰੂਪ ਸੀ। ਸ੍ਰੀ ਗੁਰੂ ਨਾਨਕ ਸਾਹਿਬ ਨੇ ਜਿਸ ਆਦਰਸ਼-ਮਨੁੱਖ ਦੀ ਕਲਪਨਾ ਕਰ ਕੇ 'ਨਿਰਮਲ ਪੰਥ' ਚਲਾਇਆ ਸੀ ਤੇ ਜਿਸ 'ਬ੍ਰਹਮ ਗਿਆਨੀ' ਦਾ ਸੰਕਲਪ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਦਿੱਤਾ ਸੀ, ਉਹੋ ਭਾਵ ਗੁਰੂ ਕਲਗੀਧਰ ਜੀ ਨੇ ਖ਼ਾਲਸੇ ਦੇ ਸੰਕਲਪ ਨੂੰ ਧਿਆਨ 'ਚ ਰੱਖਦਿਆਂ ਵਿਚਾਰਿਆ। ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਫ਼ੁਰਮਾਨ ਹੈ:

*ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥*
*ਜੈਸੇ ਮੈਲੁ ਨ ਲਾਗੈ ਜਲਾ॥ (ਪੰਨਾ ੨੭੨)*
*ਬ੍ਰਹਮ ਗਿਆਨੀ ਏਕ ਊਪਰਿ ਆਸ॥*
*ਬ੍ਰਹਮ ਗਿਆਨੀ ਕਾ ਨਹੀ ਬਿਨਾਸ॥ (ਪੰਨਾ ੨੭੩)*

ਬ੍ਰਹਮ ਗਿਆਨੀ ਦੇ ਸੰਕਲਪ ਵਾਂਗ ਹੀ ਖ਼ਾਲਸੇ ਦਾ ਸੰਕਲਪ ਵੀ ਇੰਜ ਚਿਤ ਵਿਚ ਧਾਰਿਆ ਗਿਆ ਤਾਂ ਜੁ ਉਹ ਨਿਰਮਲ ਹੋਵੇ, ਚਰਿੱਤਰਵਾਨ ਹੋਵੇ, ਇੱਕ ਅਕਾਲ ਪੁਰਖ ਨਾਲ ਜੋੜਿਆ ਤੇ ਜੁੜਿਆ ਰਹੇ ਤੇ ਇਹ ਜੁਗੋ ਜੁਗ ਅਟੱਲ ਰਹੇ। ਭਾਈ ਨੰਦ ਲਾਲ ਗੋਯਾ ਨੇ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਲਿਖਿਆ 'ਖ਼ਾਲਸਾ ਬੇਕੀਨਾ ਗੁਰ ਗੋਬਿੰਦ ਸਿੰਘ' ਤਾਂ ਉਸ ਦੀ ਨਜ਼ਰ ਵਿਚ ਕੇਵਲ ਦਸਮੇਸ਼ ਜੀ ਹੀ 'ਖਾਲਿਸ' ਨਹੀਂ, ਸਗੋਂ ਇਹ 'ਖਾਲਿਸ' ਗੁਰੂ ਜੀ ਦੇ ਖ਼ਾਲਸਾ-ਸੰਕਲਪ ਨਾਲ ਪੂਰੀ ਤਰ੍ਹਾਂ ਇਕਸੁਰ ਸੀ ਜਿਵੇਂ ਫੁੱਲ ਨਾਲ ਖੁਸ਼ਬੂ।

ਖ਼ਾਲਸਈ ਸੰਕਲਪ ਉਸ ਅਵਸਥਾ ਦਾ ਕਿਆਸ ਹੈ, ਜਿੱਥੇ ਪਵਿੱਤਰਤਾ ਦੀ ਓਟ ਲਈ ਜਾਂਦੀ ਹੈ, ਮੌਤ ਦਾ ਭੈ ਨਹੀਂ ਰਹਿੰਦਾ ਤੇ ਵਿਅਕਤੀ ਪਵਿੱਤਰਤਾ ਦੀ ਅਵਸਥਾ ਵਿਚ ਸਭ ਝੰਜਟਾਂ ਤੋਂ ਨਿਰਲੇਪ ਹੋ ਜਾਂਦਾ ਹੈ। ਸੈਨਾਪਤਿ ਲਿਖਦਾ ਹੈ:

*ਜਹਾ ਦੂਤਨ ਕੋ ਤ੍ਰਾਸ ਪਰਤ ਜਮ ਜਾਰਸਾ।*
*ਸਾਚਾ ਨਾਮ ਪੁਨੀਤ ਓਟਿ ਭਈ ਢਾਲਸਾ।*
*ਬਿਨਸੈ ਸਗਲ ਕਲੇਸ ਗਯੋ ਜੰਜਾਲਸਾ।*

*ਚੁਕਿਉ ਆਵਨ ਜਾਨ ਮਿਟੀ ਸਬ ਲਾਲਸਾ।*
*ਜੀ ਖਾਲਸਾ ਜਪਿ ਗੋਬਿੰਦ ਭਯੋ ਹੈ ਖਾਲਸਾ।* (ਸ੍ਰੀ ਗੁਰੁ ਸੋਭਾ, ਪੰਨਾ ੮੭)

'ਖ਼ਾਲਸਾ' ਦਾ ਸੰਕਲਪ ਸਿੱਖੀ-ਸੰਕਲਪ ਦੀ ਆਧਾਰਸ਼ਿਲਾ 'ਤੇ ਹੀ ਉਸਰਿਆ ਵੀ ਹੈ ਅਤੇ ਉਕਰਿਆ ਵੀ। ਇਕ ਪੂਰੇ-ਸੂਰੇ ਸਿੱਖ ਨੂੰ ਸਮੇਂ ਦੀਆਂ ਹੋਣੀਆਂ-ਅਣਹੋਣੀਆਂ ਦੇ ਦੰਗਲ ਵਿਚ ਜੇਤੂ ਹੋਣ ਲਈ ਇਹ ਸੰਕਲਪ ਢਾਲ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਭਾਈ ਗੁਰਦਾਸ ਜੀ ਸਿੱਖੀ ਬਾਰੇ ਲਿਖਦੇ ਹਨ:

*ਗੁਰ ਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ।*
*ਤ੍ਰਿਖੀ ਖੰਡੇ ਧਾਰ ਹੈ ਉਹੁ ਵਾਲਹੁ ਨਿਕੀ।*
*ਭੂਹ ਭਵਿਖ ਨ ਵਰਤਮਾਨ ਸਰਿ ਮਿਕਣਿ ਮਿਕੀ।*
*ਦੁਤੀਆ ਨਾਸਤਿ ਏਤੁ ਘਰਿ ਹੋਇ ਇਕਾ ਇਕੀ।*
*ਦੂਆ ਤੀਆ ਵੀਸਰੈ ਸਣੁ ਕਕਾ ਕਿਕੀ।*
*ਸਭੇ ਸਿਕਾਂ ਪਰਹਰੈ ਸੁਖੁ ਇਕਤੁ ਸਿਕੀ॥* (ਵਾਰ ੯/੨)

ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਦੀ ਸਿਰਜਣਾ ਬਾਰੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਤਾਂ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਿੱਖੀ ਦਾ ਉਪਰੋਕਤ ਸੰਕਲਪ ਵਿਦਮਾਨ ਸੀ। ਇਸ ਤਰ੍ਹਾਂ ਖ਼ਾਲਸਈ ਸੰਕਲਪ ਦਸਵੀਂ ਜੋਤ ਦਾ ਉਹ 'ਅਧਿਆਤਮਿਕ ਸਫਰ ਇਕ ਰੌਸ਼ਨੀ ਤੋਂ ਪਵਿੱਤਰ ਰੌਸ਼ਨੀ ਤੱਕ, ਨਿਰਲੇਪਤਾ ਤੋਂ ਅਗੇਰੀ ਨਿਰਲੇਪਤਾ ਤੱਕ, ਤੇ ਪਰਦੇ ਉਠਾ-ਉਠਾ ਆਖਰੀ ਵਿਸ਼ਾਲ ਪਵਿੱਤਰਤਾ ਤਕ ਪਰਵਾਜ਼ਾਂ ਲਾਉਂਦੇ ਜਾਣ ਵਿਚ ਹੈ।[2] ਇਸ ਸੰਕਲਪ ਨੂੰ ਸ਼ਬਦਾਂ ਵਿਚ ਬਿਆਨ ਕਰਨਾ ਅਸਚਰਜਤਾ ਦੇ ਦੁਆਰ ਪਹੁੰਚਣਾ ਹੈ। ਇਹੋ ਕਾਰਨ ਹੈ ਕਿ ਜਦੋਂ ਇਹ ਸੰਕਲਪ ਹਕੀਕਤ ਬਣਿਆ, ਇਸ ਨੇ ਹਰ ਇਕ ਨੂੰ ਚਕ੍ਰਿਤ ਕਰ ਦਿੱਤਾ।

ਖ਼ਾਲਸਈ-ਸੰਕਲਪ ਨਿਆਰੇਪਨ ਦਾ ਆਵੇਸ਼ ਹੈ। ਖ਼ਾਲਸਾ ਲੱਖਾਂ ਦੀ ਭੀੜ ਵਿਚ ਸਰੂ ਦੇ ਦਰੱਖਤ ਵਾਂਗ ਵੱਖਰਾ ਤੇ ਉੱਚਾ ਦਿੱਸੇ। ਇਸ ਦਾ ਕਿਆਸ ਤਾਂ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਨੇ ੧੬੭੫ ਈ: ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹਾਦਤ ਸਮੇਂ ਹੀ ਕਰ ਲਿਆ ਸੀ ਕਿਉਂਕਿ ਸਿੱਖਾਂ ਵਿਚ ਆਈ ਕਮਜ਼ੋਰੀ ਨੇ ਸਿੱਖਾਂ ਨੂੰ ਹਿੰਦੂਆਂ ਦੇ ਸਮੂਹ ਦੇ ਅੰਗ ਹੀ ਬਣਾ ਦਿੱਤਾ ਸੀ। ਗੁਰੂ ਪ੍ਰਤੀ ਸ਼ਰਧਾ ਤੇ ਮੌਤ ਤੋਂ ਲਾਪਰਵਾਹੀ ਦੇ ਆਦਰਸ਼ ਵਿਚ ਕੋਈ ਕਮੀ ਦਾ ਅਹਿਸਾਸ ਪ੍ਰਤੀਤ ਹੋ ਰਿਹਾ ਸੀ। ਇਸ ਹਾਲਤ ਦਾ ਜੁਆਬ ਬਾਹਰਮੁਖੀ ਪਹਿਰਾਵੇ ਰਾਹੀਂ ਦੇਣ ਦਾ ਸੰਕਲਪ ਇਸ ਸਮੇਂ ਤੋਂ ਹੀ ਜਨਮ ਲੈਣ ਲੱਗ ਪਿਆ ਸੀ। ਸਿੱਖ ਰਵਾਇਤ ਹੈ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਭਾਈ ਜੈਤਾ ਜੀ ਨੇ ਇਹ ਦੱਸਿਆ ਕਿ ਦਿੱਲੀ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਉਠਾਉਣ ਲਈ ਕੋਈ ਵੀ ਸਿੱਖ ਅੱਗੇ ਨਾ ਆਇਆ ਤਾਂ ਉਸ ਸਮੇਂ ਹੀ ਉਨ੍ਹਾਂ ਨੇ ਅਜਿਹੇ ਸਿੱਖ ਦੀ ਸਾਜਨਾ ਦਾ ਸੰਕਲਪ ਕੀਤਾ ਜੋ ਆਪਣੀ ਨਿਰਾਲੀ ਦਿੱਖ ਕਾਰਨ ਪਹਿਚਾਣਿਆ ਜਾ ਸਕੇ। ਭਾਈ ਸੰਤੋਖ ਸਿੰਘ ਜੀ ਇਹੋ ਵਿਚਾਰ ਇਸ ਤਰ੍ਹਾਂ ਪ੍ਰਗਟ ਕਰਦੇ ਹਨ:

*ਸ੍ਰੀ ਗੋਬਿੰਦ ਸਿੰਘ ਸੁਨਿ ਕਰਿ ਐਸੇ। ਗਰਜਤਿ ਬੋਲੇ ਜਲਧਰ ਜੈਸੇ।*
*ਇਸ ਬਿਧਿ ਕੌ ਅਬਿ ਪੰਥ ਬਨਾਵੌਂ। ਸਕਲ ਜਗਤ ਮਹਿਂ ਬਹੁ ਬਿਦਤਾਵੌਂ।੯।*
*ਲਾਖਹੁ ਜਗ ਕੇ ਨਰ ਇਕ ਥਾਇਂ। ਤਿਨ ਮਹਿਂ ਮਿਲੇ ਏਕ ਸਿਖ ਜਾਇ।*

*ਸਭ ਮਹਿਂ ਪ੍ਰਥਕ ਪਛਾਨਜੋ ਪਰੈ। ਰਲੈ ਨ ਕਜੋਹੂੰ ਕੈ ਸਿਹੁੰ ਕਰੈ।੯।*

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੂ ੧, ਪੰਨਾ ੪੫੨੧)*

ਖ਼ਾਲਸਈ ਸੰਕਲਪ ਦਾ ਤੀਸਰਾ ਗੁਣ ਹੈ ਨਿਰਭੈਤਾ ਤੇ ਬੀਰਤਾ। ਗੁਰੂ ਜੀ ਨੇ ਜਦੋਂ ਵਾਹਿਗੁਰੂ ਤੋਂ ਵਰ ਮੰਗਿਆ ਸੀ ਤਾਂ ਉਹ ਮਨੂਰ ਤੋਂ ਅਸਪਾਤ ਬਣਾਉਣ ਦਾ ਹੀ ਵਰ ਸੀ ਤਾਂ ਜੁ ਸਿੱਖ ਮੌਤ ਨੂੰ ਮਖੌਲਾਂ ਕਰ ਸਕੇ ਤੇ ਜੁੱਧ ਖੇਤਰ ਵਿਚ ਸ਼ਹਾਦਤ ਪਾਉਣ ਦਾ ਹੀ ਉਹਦਾ ਇਕ ਮਾਤਰ ਆਦਰਸ਼ ਰਹੇ:

*ਅਬ ਰੀਝਿ ਕੈ ਦੇਹੁ ਵਹੈ ਹਮ ਕੋ ਜੋਊ*
*ਹਉਂ ਬਿਨਤੀ ਕਰ ਜੋਰਿ ਕਰੋਂ।*
*ਜਬ ਆਉ ਕੀ ਅਉਧਿ ਨਿਦਾਨ ਬਨੈ*
*ਅਤਿ ਹੀ ਰਨ ਮੈ ਤਬ ਜੂਝਿ ਮਰੋਂ॥੨੪੮੯॥*
*ਅਵਰ ਬਾਸਨਾ ਨਾਂਹਿ ਪ੍ਰਭ*
*ਧਰਮ ਜੁੱਧ ਕੇ ਚਾਇ॥੨੪੯੧॥*
*ਧੰਨਿ ਜੀਓ ਤਿਹ ਕੋ ਜਗ ਮੈ*
*ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ*
*ਜਸੁ-ਨਾਵ ਚੜ੍ਹੈ ਭਵ ਸਾਗਰ ਤਾਰੈ॥...੨੪੯੨॥* *(ਦਸਮ ਗ੍ਰੰਥ, ਪੰਨਾ ੫੭੦)*

ਖ਼ਾਲਸੇ ਦੀ ਸਿਰਜਣਾ ਦਾ ਸੰਕਲਪ ਅਤੇ ਲਕਸ਼ ਨਿਰਭੈ ਹੋ ਕੇ ਇਸ ਨਾਸ਼ਮਾਨ ਜੀਵਨ ਵਿਚ 'ਸ਼ੁਭ ਕਰਮਾਂ' 'ਤੇ ਪਹਿਰਾ ਦੇਣਾ ਮਿਥਿਆ ਗਿਆ ਤੇ ਹਰ ਹਾਲਤ ਵਿਚ ਦੁਸ਼ਟਾਂ 'ਤੇ ਜਿੱਤ ਪ੍ਰਾਪਤ ਕਰਨਾ ਸੀ:

*ਦੇਹ ਸਿਵਾ ਬਰ ਮੋਹਿ ਇਹੈ*
*ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ*
*ਨਿਸਚੈ ਕਰ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੌ*
*ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ*
*ਅਤ ਹੀ ਰਣ ਮੈ ਤਬ ਜੂਝ ਮਰੋਂ॥* *(ਦਸਮ ਗ੍ਰੰਥ, ਪੰਨਾ ੯੯)*

ਇਸ ਤਰ੍ਹਾਂ ਸਪੱਸ਼ਟ ਹੈ ਕਿ ਖ਼ਾਲਸਾ ਸੰਕਲਪ ਅਕਾਲ ਪੁਰਖ ਦੇ ਆਦੇਸ਼ ਅਨੁਸਾਰ ਹੀ ਗੁਰੂ ਸਾਹਿਬ ਦੇ ਮਨ ਵਿਚ ਆਇਆ ਤੇ ਇਕ ਤਰ੍ਹਾਂ ਨਾਲ ਪਰਮਾਤਮਾ ਦੇ ਹੁਕਮ ਦੀ ਇਹ ਤਾਮੀਲ ਹੀ ਸੀ। ਇਹ ਠੀਕ ਹੈ ਕਿ ਸਿੱਖਾਂ ਵਿਚ ਆਈ ਕਮਜ਼ੋਰੀ ਇਸ ਦਾ ਬਾਹਰਵਰਤੀ ਕਾਰਨ ਬਣੀ ਪ੍ਰੰਤੂ ਇਹ ਸੰਭਵ ਹੋਇਆ ਅਕਾਲ ਪੁਰਖ ਦੇ ਹੁਕਮ ਨਾਲ ਹੀ। 'ਸਰਬਲੋਹ ਗ੍ਰੰਥ' ਵਿਚ ਲਿਖਿਆ ਹੈ:

*ਕਾਲ ਪੁਰਖ ਕੀ ਆਗਯਾ ਪਾਇ ਕੈ, ਪ੍ਰਗਟ ਭਯੋ ਰੂਪ ਮੁਨਿਵਰ ਕੋ।*
*ਜਟਾ ਜੂਟ ਨਖ ਸਿਖ ਕਰ ਪਾਵਨ ਭਗਤ ਸੂਰ ਦ੍ਵੈ ਰੂਪ ਨਰਵਰ ਕੋ। ...੩੬੬।*

*(ਸਰਬ ਲੋਹ ਗ੍ਰੰਥ)*

*ਖਾਲਸਾ ਅਕਾਲ ਪੁਰਖ ਕੀ ਫੌਜ।*
*ਪ੍ਰਗਟਯੋ ਖਾਲਸਾ ਪ੍ਰਮਾਤਮ ਕੀ ਮੌਜ॥੫੨੭॥* *(ਖਾਲਸਾ ਮਹਿਮਾ)*

ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਬਚਿੱਤ੍ਰ ਨਾਟਕ' ਵਿਚ ਆਪਣੀ ਕਥਾ ਬਿਆਨ ਕਰਦੇ ਹਨ, ਤਾਂ ਉਸ ਸਮੇਂ ਹੀ ਖ਼ਾਲਸਈ ਸੰਕਲਪ ਦਾ ਆਭਾਸ ਹੋ ਜਾਂਦਾ ਹੈ:

*ਮੈ ਅਪਨਾ ਸੁਤ ਤੋਹਿ ਨਿਵਾਜਾ॥*
*ਪੰਥੁ ਪ੍ਰਚੁਰ ਕਰਬੇ ਕਹ ਸਾਜਾ॥*
*ਜਾਹਿ ਤਹਾਂ ਤੈ ਧਰਮੁ ਚਲਾਇ॥*
*ਕਬੁਧਿ ਕਰਨ ਤੇ ਲੋਕ ਹਟਾਇ॥* *(ਦਸਮ ਗ੍ਰੰਥ, ਪੰਨਾ ੫੭)*

ਖ਼ਾਲਸਈ ਸੰਕਲਪ ਇਕ ਅਜਿਹਾ ਸੰਕਲਪ ਸੀ, ਜਿਸ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੁੱਤੀ ਹੋਈ ਤੇ ਨਿਰਜਿੰਦ ਮਨੁੱਖਤਾ ਨੂੰ ਭੈ-ਰਹਿਤ ਕਰਕੇ, ਕਪਟੀਆਂ ਨੂੰ ਦੰਡਿਤ ਕਰਕੇ ਅਜਿਹੀ 'ਅਕਾਲ-ਜੋਤਿ' ਦਾ ਨਿਰਮਾਣ ਕਰਨਾ ਸੀ ਜਿਸ ਦੀ ਲਿਵ ਵਾਹਿਗੁਰੂ ਨਾਲ ਜੁੜੀ ਰਹੇ ਤੇ ਜੋ ਸਦਾ 'ਸ਼ੁਭ ਕਰਮਨ' ਦੇ ਮਾਰਗ 'ਤੇ ਕਾਇਮ ਰਹੇ। ਜਿਸ ਖ਼ਾਲਸੇ ਦੀ ਸਾਜਨਾ ਦਾ ਸੰਕਲਪ ਹੀ ਐਸਾ ਮਹਾਨ ਸੀ, ਉਸ ਦੇ ਸਿਧਾਂਤਾਂ ਤੇ ਉਦੇਸ਼ਾਂ ਦੀ ਵਡਿਆਈ ਬਾਰੇ ਕੀ ਸ਼ੱਕ ਹੋ ਸਕਦਾ ਹੈ?

ਖ਼ਾਲਸਾ ਪੰਥ ਦੇ ਆਦਰਸ਼ਾਂ, ਸਿਧਾਂਤਾਂ ਤੇ ਉਦੇਸ਼ਾਂ ਦਾ ਸੰਸਾਰ ਸ਼ੁੱਧ ਚਰਿੱਤਰ, ਸੁੱਚੀ ਰਹਿਤ ਤੇ ਕਿਰਤ, ਪ੍ਰਭੂ-ਲਿਵ ਵਿਚ ਲੀਨ ਤੇ ਨਿਰਭੈਤਾ ਦੇ ਮਾਰਗ ਦਾ ਪਸਾਰਾ ਹੈ। ਇਨ੍ਹਾਂ ਸਿਧਾਂਤਾਂ ਤੇ ਆਦਰਸ਼ਾਂ ਦੀ ਸੀਮਾ ਸਰਬੱਤ ਦੇ ਭਲੇ ਤੇ ਨਾਮ ਜਪਣ, ਕਿਰਤ ਕਰਨ ਤੇ ਵੰਡ ਛਕਣ ਦੇ ਮਹਾਨ ਸਿਧਾਂਤ ਨਾਲ ਜੁੜਦੀ ਹੈ ਜੋ ਇਨ੍ਹਾਂ ਨਾਲੋਂ ਨਿਖੇੜੀ ਜਾਣੀ ਸੰਭਵ ਨਹੀਂ।

ਖ਼ਾਲਸੇ ਦੇ ਮੂਲ ਸਿਧਾਂਤਾਂ ਵਿਚ ਪਹਿਲ ਸੱਚੇ-ਸੁੱਚੇ ਚਰਿੱਤਰ ਨੂੰ ਹੀ ਦਿੱਤੀ ਗਈ ਹੈ। ਇਸ ਦੁਆਲੇ ਹੀ ਖ਼ਾਲਸੇ ਦਾ ਸੁੱਚਾ ਕਿਰਦਾਰ ਘੁੰਮਦਾ ਹੈ। ਖ਼ਾਲਸਾ ਅੰਦਰੋਂ-ਬਾਹਰੋਂ ਇਕਸਾਰ ਹੈ। ਸੱਚ ਦਾ ਰੂਪ ਇਕ ਹੀ ਹੁੰਦਾ ਹੈ। ਖ਼ਾਲਸੇ ਦਾ ਇਲਮ ਤੇ ਅਮਲ ਇਕਸੁਰ ਹਨ। ਉਹ ਕਥਨੀ ਤੇ ਕਰਨੀ ਦਾ ਧਨੀ ਹੁੰਦਾ ਹੈ। ਉਸ ਦੀ ਕਥਨੀ ਤੇ ਕਰਨੀ ਵੀ ਸੱਚੀ-ਸੁੱਚੀ ਹੈ। ਇਹ ਇਕਸਾਰਤਾ ਹੀ ਖ਼ਾਲਸੇ ਦਾ ਪਹਿਲਾ ਪ੍ਰਮੁੱਖ ਸਿਧਾਂਤ ਹੈ। ਇਹ ਤੱਦ ਹੀ ਸੰਭਵ ਹੈ ਜੇ ਉਸ ਦੀ ਸੁਰਤ ਪ੍ਰਭੂ ਨਾਲ ਜੁੜੀ ਹੋਵੇ। ਸੋ ਪ੍ਰਭੂ ਦਾ ਸਿਮਰਨ ਖ਼ਾਲਸਾ ਪੰਥ ਦਾ ਪਹਿਲਾ ਆਦਰਸ਼ ਜਾਂ ਸਿਧਾਂਤ ਹੈ:

*ਜਾਗਤਿ ਜੋਤਿ ਜਪੈ ਨਿਸਿ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ॥* *(ਦਸਮ ਗ੍ਰੰਥ)*

ਪ੍ਰਭੂ ਵੱਲ ਉਸ ਦਾ ਧਿਆਨ ਕੇਂਦ੍ਰਿਤ ਹੈ। ਉਹ ਇਕ ਨੂੰ ਛੱਡ ਕੇ ਕਿਸੇ ਹੋਰ ਦੇ ਆਸਰੇ ਦੀ ਤਲਾਸ਼ ਨਹੀਂ ਕਰਦਾ। ਉਹ ਵਰਤ ਆਦਿ ਰੱਖਣ, ਮੜ੍ਹੀਆਂ ਤੇ ਕਬਰਾਂ ਨੂੰ ਸੀਸ ਝੁਕਾਉਣ ਦੇ ਪੁੱਠੇ ਕਰਮਾਂ ਵਿਚ ਗ਼ਲਤਾਨ ਨਹੀਂ ਹੁੰਦਾ। ਉਸ ਦੇ ਸਿਧਾਂਤ ਤੇ ਅਮਲ ਜੁ ਇਕਸੁਰ ਹੁੰਦੇ ਹਨ।

ਖ਼ਾਲਸੇ ਦਾ ਦੂਸਰਾ ਸਿਧਾਂਤ ਪੰਜ ਕਕਾਰਾਂ ਦਾ ਧਾਰਨੀ ਹੋਣਾ ਹੈ। ਇਕ ਪ੍ਰਭੂ ਦੇ ਸਿਮਰਨ ਵਿਚ ਇਹ ਕਕਾਰ ਸਦਾ ਸਹਾਈ ਹੁੰਦੇ ਹਨ। ਮਨ ਦੇ ਚੰਚਲ ਘੋੜੇ ਨੂੰ ਇਸ ਰਹਿਤ ਦੀ ਲਗਾਮ ਹੀ ਥਾਂ ਸਿਰ ਰੱਖਦੀ ਹੈ। 'ਖ਼ਾਲਸਾ ਮਹਿਮਾ' ਵਿਚ ਅੰਕਿਤ ਹੈ:

*ਅਸੁ ਖਾਲਸਾ ਖਾਲਸ ਪਦ ਪ੍ਰਾਪਤ, ਨਿਰੰਕਾਰ ਸੁ ਸਰੂਪ ਮਹਾਨੰ।*
*ਗੁਰ ਉਪਦੇਸ ਸਿਖਨ ਪ੍ਰਤਿ ਭਾਖਨ, ਮੁਦ੍ਰਾ ਤ੍ਰੈ ਕੱਛ ਕੇਸ, ਕ੍ਰਿਪਾਨੰ।*

*ਤਾਂ ਕੀ ਰਹਿਨ ਸ਼੍ਰੁਤਯੋਕਿਤ ਭਾਖਤ, ਦਸ ਗ੍ਰਾਹਯ ਖਾਲਸ ਪ੍ਰਧਾਨੰ।* (ਸਰਬ ਲੋਹ ਗ੍ਰੰਥ)

ਅਜਿਹੀ ਰਹਿਤ ਕਾਰਨ ਖ਼ਾਲਸਾ ਗੁਣ ਗ੍ਰਹਿਣ ਕਰਦਾ ਹੈ। ਉਹ ਦਯਾ, ਦਾਨ, ਖਿਮਾ, ਇਸ਼ਨਾਨ, ਸੀਲ, ਸੁੱਚ, ਸੱਚ, ਸੰਤਤਾਈ, ਭਗਤੀ ਦੇ ਸੂਰਬੀਰਤਾ ਦਾ ਧਾਰਨੀ ਤੇ ਆਦਰ ਕਰਨ ਵਾਲਾ ਹੁੰਦਾ ਹੈ। ਉਹ ਔਗੁਣਾਂ ਦਾ ਤਿਆਗ ਕਰਦਾ ਹੈ। ਹਿੰਸਾ, ਅਹੰਕਾਰ, ਆਲਸ, ਕਠੋਰਤਾ, ਅਸੁੱਚ, ਹਲਾਲ, ਝੂਠ, ਬੁਰੀਆਂ ਰੀਤਾਂ, ਲਾਲਚ ਆਦਿ ਦਾ ਤਿਆਗ ਕਰਦਾ ਹੈ। ਜਿਹੜਾ ਖ਼ਾਲਸਾ ਪ੍ਰਭੂ ਦੇ ਸਿਮਰਨ ਦੇ ਨਾਲ ਪੰਜ ਕਕਾਰਾਂ ਦਾ ਧਾਰਨੀ ਹੋ ਕੇ ਚਲਦਾ ਹੈ, ਉਹ ਮੰਦਕਰਮਾਂ ਤੋਂ ਬਚ ਜਾਂਦਾ ਹੈ। 'ਖ਼ਾਲਸਾ ਮਹਿਮਾ' 'ਚ ਆਉਂਦਾ ਹੈ:

*ਦਸ ਗ੍ਰਾਹਯਾ ਦਸ ਤਯਾਗੀ ਐਸੇ, ਤਾਂਹਿ ਖਾਲਸਾ ਕਥਿਤ ਸੁਜਾਨੰ।*
*ਅਸੁ ਖਾਲਸਾ ਖਾਲਸ ਪਦ ਪ੍ਰਾਪਤ, ਨਿਰੰਕਾਰ ਸੁ ਸ੍ਵਰੂਪ ਮਹਾਨੰ। ...*
*ਖਾਲਸਾ ਪਦ ਕਉ ਪ੍ਰਾਪਤ ਦੁਰਲਭ, ਐਸੇ ਖਾਲਸ ਹਰਿਜਨ ਚਹੀਐ।*
*ਜਲ ਤਰੰਗ ਭੇਦ ਕਛੁ ਨਾਹਿਨ, ਜੀਵ ਬ੍ਰਹਮ ਪਰਮਾਤਮ ਲਹੀਐ।* (ਸਰਬ ਲੋਹ ਗ੍ਰੰਥ)

ਪੰਜ ਕਕਾਰ ਸਾਡੇ ਮਨ ਨੂੰ ਕਾਬੂ 'ਚ ਰੱਖਦੇ ਹਨ। ਮਨੁੱਖੀ ਬੁੱਧੀ ਤੇ ਵਿਚਾਰਾਂ ਦੇ ਨਾਲ ਮਨੁੱਖੀ ਜਜ਼ਬੇ ਵੀ ਬੜੀ ਅਹਿਮੀਅਤ ਰੱਖਦੇ ਹਨ। ਇਨ੍ਹਾਂ ਜਜ਼ਬਿਆਂ ਨੂੰ ਪ੍ਰੇਰਣ ਲਈ ਕਕਾਰਾਂ ਦੀ ਜ਼ਰੂਰਤ ਹੈ। ਕਕਾਰ ਸਿੱਖ ਲਈ ਖ਼ਾਲਸਈ ਸਿਧਾਂਤਾਂ ਦੀ ਬਾਹਰਲੀ ਪਛਾਣ ਹਨ ਪਰ ਇਹ ਅੰਦਰਲੇ ਸਿਦਕ ਤੇ ਨਿਸਚੈ ਨਾਲ ਵੀ ਉਵੇਂ ਹੀ ਜੁੜੇ ਹਨ ਜਿਵੇਂ ਦਿਲੀ ਭਾਵਾਂ ਨੂੰ ਸ਼ਬਦ ਪ੍ਰਗਟਾਉਂਦੇ ਹਨ, ਜਿਵੇਂ ਹਾਸਾ ਸਾਡੀ ਅੰਦਰਲੀ ਖੁਸ਼ੀ ਦਾ ਬਾਹਰਲਾ ਪ੍ਰਭਾਵ ਹੈ, ਜਿਵੇਂ ਅੱਥਰੂ ਸਾਡੇ ਅੰਦਰਲੇ ਦੁੱਖ ਨੂੰ ਵਿਅਕਤ ਕਰਦੇ ਹਨ। ਇਵੇਂ ਹੀ ਕਕਾਰ ਸਿੱਖੀ ਜਾਂ ਖ਼ਾਲਸਈ ਆਦਰਸ਼ ਦੀ ਮੋਹਰ ਹਨ। ਪੰਜ ਕਕਾਰ ਸਿੱਖੀ ਦਾ ਸ੍ਰੇਸ਼ਟ ਚਿੰਨ੍ਹ ਹਨ ਪਰ ਗ੍ਰਹਿਣ ਤਦ ਹੀ ਕੀਤੇ ਜਾ ਸਕਦੇ ਹਨ ਜੇਕਰ 'ਖੰਡੇ ਕੀ ਪਾਹੁਲ' ਛਕਿਆ ਜਾਵੇ। ਪਹਿਲੇ ਨੌਂ ਗੁਰੂ ਸਾਹਿਬਾਨ ਨੇ ਨਾਮ-ਅੰਮ੍ਰਿਤ ਦੀ ਦਾਤ ਵੰਡੀ। 'ਨਾਮ ਜਪੋ, ਕਿਰਤ ਕਰੋ, ਵੰਡ ਛਕੋ', ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੀ ਸਿੱਖਿਆ ਦੇ ਮੁੱਖ ਬੋਲ ਸਨ। ਨਾਮ-ਅੰਮ੍ਰਿਤ ਦੀ ਦਾਤ ਨੌਂ ਪਾਤਸ਼ਾਹੀਆਂ ਨੇ ਆਪਣੀ ਚਰਨ-ਛੁਹ ਨਾਲ ਗੁਰਸਿੱਖਾਂ ਨੂੰ ਬਖਸ਼ੀ, ਪ੍ਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਪ੍ਰਮਾਤਮ-ਮੌਜ' ਵਿਚ ਖੰਡੇ ਦੀ ਧਾਰ ਨਾਲ ਗੁਰਬਾਣੀ ਦੇ ਗਾਇਣ ਨਾਲ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਤੇ ਗੁਰਸਿੱਖਾਂ ਨੂੰ ਖੰਡੇ-ਬਾਟੇ ਵਿਚ ਨਾਮ-ਬਾਣੀ ਰਹੱਸ ਨਾਲ ਤਿਆਰ ਕੀਤੇ ਅੰਮ੍ਰਿਤ-ਜਲ ਰਾਹੀਂ ਨਾਮ-ਅੰਮ੍ਰਿਤ ਦੀ ਦਾਤ ਬਖਸ਼ੀ। ਸਰੂਪ ਦਾਸ ਭੱਲਾ ਇਸ ਦਾ ਵੇਰਵਾ ਦਿੰਦਾ ਹੋਇਆ ਲਿਖਦਾ ਹੈ:

*ਪ੍ਰਭ ਨਿਜ ਕਰ ਪਾਹਲ ਸੰਗਤ ਕੋ ਦੀਆ।*
*ਸਿੰਘ ਸੰਗਿਆ ਨਾਮ ਪਦਵੀ ਸਭ ਕੀਆ।*
*ਕੇਸਾਧਾਰੀ ਸਭ ਕੋ ਕੀਨਾ।*
*ਬੀਰ ਸਰੂਪ ਸਭ ਕੋ ਪ੍ਰਭ ਦੀਨਾ॥੯॥*
*ਲੇ ਪਾਹੁਲ ਸਭ ਹੀ ਮਗਨਾਨੇ।*
*ਕਾਹੂ ਕੇ ਕਾਹੂ ਨਹੀ ਜਾਨੇ।*
*ਮਹਾਬੀਰ ਹੋਏ ਗਰਜਨ ਲਾਗੇ।*
*ਬੇਪਰਵਾਹ ਅਕਾਲ ਜਪ ਧਾਗੇ॥੧੦॥* (ਮਹਿਮਾ ਪ੍ਰਕਾਸ਼)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਿਆ। ਇਹ ਨੌਂ ਗੁਰੂ ਸਾਹਿਬਾਨ ਦੇ ਦਿੱਤੇ ਧਰਮ-ਉਪਦੇਸ਼, ਜੀਵਨ ਤੇ ਰਹਿਣੀ ਨੂੰ ਹੋਰ ਵਿਸ਼ਾਲ, ਹੋਰ ਜਥੇਬੰਦਕ, ਹੋਰ ਦ੍ਰਿੜ੍ਹ ਅਤੇ ਅਮਰ ਪਦਵੀ ਦੇਣ ਲਈ ਨਿਯਮਬੱਧ ਕਰਨ ਤੇ ਜ਼ਿੰਮੇਵਾਰੀ ਦੇਣ ਦਾ ਨਵਾਂ ਦਰਸ਼ਨ ਸੀ, ਸਿਧਾਂਤਾਂ ਤੇ ਆਦਰਸ਼ਾਂ ਦਾ ਸਮੂਹ ਸੀ। ਇਨ੍ਹਾਂ ਸਿਧਾਂਤਾਂ ਵਿਚ ਇਕ ਪਰਮਾਤਮਾ ਦੀ ਅਰਾਧਨਾ ਕੇਂਦਰੀ ਸਥਾਨ ਰੱਖਦੀ ਹੈ ਪ੍ਰੰਤੂ ਗੁਰੂ ਸਾਹਿਬ ਨੇ ਪਾਹੁਲ ਛਕਾ ਕੇ, ਰਹਿਤਾਂ ਦੀ ਮਰਯਾਦਾ ਵਿਚ ਬੰਨ੍ਹ ਕੇ ਖ਼ਾਲਸਾ ਪੰਥ ਦੀ ਅੱਡਰੀ ਪਛਾਣ ਤੇ ਨਿਆਰੇ ਸਰੂਪ ਦਾ ਕੌਤਕ ਵਰਤਾ ਕੇ ਇਸ ਨੂੰ ਸਦੀਵਤਾ ਬਖਸ਼ੀ ਤੇ ਅਮਰ ਕਰ ਦਿੱਤਾ। ਅਸਲੀਅਤ ਇਹ ਹੈ ਕਿ ਖ਼ਾਲਸਈ ਰਹਿਤ ਮਰਯਾਦਾ ਉਸ ਧਰਮ-ਆਦਰਸ਼ ਦੀ ਪਾਲਣਾ ਲਈ ਚਿਤਾਵਨੀ ਹੈ ਜੋ ਪਿਛਲੇ ਦੋ ਸੌ ਸਾਲਾਂ ਵਿਚ ਖ਼ਾਲਸਈ ਲਕਸ਼ ਤਕ ਪਹੁੰਚਣ ਲਈ ਲੱਗੇ। ਖ਼ਾਲਸਈ ਇਮਾਰਤ ਦੀ ਉਸਾਰੀ ਸ੍ਰੀ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੀ ਆਧਾਰਸ਼ਿਲਾ ਉਪਰ ਹੀ ਹੋਈ ਹੈ।

ਇਸ ਰਹਿਤ ਮਰਯਾਦਾ ਵਿਚ ਕੇਸ 'ਸਾਬਤ ਸੂਰਤ' ਦਾ ਅਕਸ ਹਨ। ਇਹ ਬਹਾਦਰੀ ਦਾ ਚਿੰਨ੍ਹ ਵੀ ਹਨ ਤੇ ਸ਼ਾਨ ਦਾ ਪ੍ਰਗਟਾਵਾ ਵੀ। ਕੇਸਾਂ ਉੱਪਰ ਸਜੀ ਦਸਤਾਰ ਸਾਧਾਰਨ ਵਿਅਕਤੀ ਨੂੰ ਸਰਦਾਰ ਬਣਾ ਦਿੰਦੀ ਹੈ। 'ਕੜਾ' ਇਸ ਗੱਲ ਦਾ ਪ੍ਰਤੀਕ ਹੈ ਕਿ ਅਸੀਂ ਪ੍ਰਭੂ ਰਜ਼ਾ ਵਿਚ ਰਹਿਣ ਵਾਲੇ ਹਾਂ। ਪ੍ਰਭੂ ਦੀ ਰਜ਼ਾ ਤੋਂ ਬਾਹਰ ਜਾਣਾ ਖ਼ਾਲਸਈ ਕਰਮ ਨਹੀਂ। ਕਿਰਪਾਨ ਸਿੱਖ-ਰਹਿਣੀ ਵਿਚ ਸੇਵਾ ਦੇ ਨਿਯਮ ਦਾ ਚਿੰਨ੍ਹ ਹੈ, ਪ੍ਰੰਤੂ ਇਸ ਦੀ ਵਰਤੋਂ ਦੁਸ਼ਟਾਂ ਦੇ ਸੰਘਾਰ ਲਈ ਕਰਨੀ ਹੈ ਜਾਂ ਫਿਰ ਗ਼ਰੀਬ ਦੀ ਰੱਖਿਆ ਲਈ। ਤਲਵਾਰ ਜਾਂ ਕਿਰਪਾਨ ਦੀ ਵਰਤੋਂ ਉਸ ਸਮੇਂ ਹੀ ਜਾਇਜ਼ ਹੈ ਜਦੋਂ ਹੋਰ ਸਭ ਹੀਲੇ ਬੇਕਾਰ ਹੋ ਜਾਣ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 'ਜ਼ਫਰਨਾਮਹ' ਵਿਚ ਫ਼ੁਰਮਾਨ ਇਸ ਸਬੰਧ ਵਿਚ ਸਾਡੀ ਅਗਵਾਈ ਕਰਦਾ ਹੈ:

*ਚੂ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤ ਬੁਰਦਨ ਬਾਸ਼ਮਸ਼ੀਰ ਦਸਤ॥* *(ਦਸਮ ਗ੍ਰੰਥ, ਪੰਨਾ ੧੩੯੦)*

ਕਛਹਿਰਾ, ਸਤ, ਸੰਜਮ ਤੇ ਸ਼ੀਲਤਾ ਦਾ ਪ੍ਰਤੀਕ ਹੈ। ਦਸਮੇਸ਼ ਪਾਤਸ਼ਾਹ ਦਾ ਹੁਕਮ ਹੈ:

*ਨਿਜ ਨਾਰੀ ਕੇ ਸਾਥ ਨੇਹ ਤੁਮ ਨਿੱਤਿ ਬਢੈਯਹੁ॥*
*ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ॥* *(ਦਸਮ ਗ੍ਰੰਥ, ਪੰਨਾ ੮੪੨)*

ਕਛਹਿਰਾ ਇਸ ਆਦਰਸ਼ ਨੂੰ ਪ੍ਰਤਿਪਾਦਤ ਕਰਦਾ ਹੈ। ਕਛਹਿਰੇ ਦਾ ਖ਼ਾਲਸਈ ਰਹਿਤ ਦਾ ਅੰਗ ਹੋਣਾ ਸਮਾਜਿਕ ਸਦਾਚਾਰ ਦੇ ਨਿਯਮਾਂ ਦੀ ਪਾਲਣਾ ਲਈ ਪ੍ਰੇਰਕ ਹੈ। ਪੰਜਵਾਂ ਕਕਾਰ ਕੰਘਾ ਹੈ ਜੋ ਕੇਸਾਂ ਨਾਲੋਂ ਅਨਿੱਖੜ ਹੈ। ਜਿਵੇਂ ਨਾਮ ਮਨ ਦੀ ਸਫ਼ਾਈ ਲਈ ਜ਼ਰੂਰੀ ਹੈ, ਇਵੇਂ ਹੀ ਕੰਘਾ ਕੇਸਾਂ ਦੀ ਸਫਾਈ ਲਈ ਜ਼ਰੂਰੀ ਹੈ। ਖ਼ਾਲਸਾ ਨਿਤ-ਨੇਮ, ਇਸ਼ਨਾਨ ਕਰੇ, ਕੇਸ ਵਾਹੇ-ਸੰਵਾਰੇ, ਦਸਤਾਰ ਸਜਾਏ ਤੇ ਕਕਾਰਾਂ ਨਾਲ ਸਾਬਤ-ਸੂਰਤ ਜਲਵਾਂਗਰ (ਦਰਸ਼ਨੀ) ਹੋ ਕੇ ਦੁਨੀਆਂ ਵਿਚ ਆਪਣਾ ਪ੍ਰਕਾਸ਼ ਫੈਲਾਏ।

ਖ਼ਾਲਸਈ ਰਹਿਣੀ ਵਿਚ ਪੰਜ ਕੱਕਿਆਂ ਤੇ ਪੰਜ ਦੇ ਵਿਧਾਨ ਦੀ ਪ੍ਰਧਾਨ ਥਾਂ ਹੈ। ਇਤਿਹਾਸਕ ਤੌਰ 'ਤੇ ਕੇਸ, ਕੰਘਾ, ਕਿਰਪਾਨ, ਕੱਛ, ਕੜਾ ਸਿੱਖੀ ਆਦਰਸ਼ ਦਾ ਭਾਗ ਹਨ, ਖ਼ਾਲਸਈ ਸਿਧਾਂਤ ਦਾ ਅੰਗ ਹਨ। ਜੇਕਰ ਆਮ ਆਦਮੀ ਨੂੰ ਖ਼ਾਲਸਈ ਸਿਧਾਂਤ ਬਾਰੇ ਜਾਣਕਾਰੀ ਦੇਣੀ ਹੋਵੇ ਤਾਂ ਅਸੀਂ 'ਪੰਚ ਵਿਧਾਨ' ਦਾ ਸੰਕੇਤ ਵੀ ਵਰਤ ਸਕਦੇ ਹਾਂ:

*ਪੰਚ ਪਰਵਾਣ ਪੰਚ ਪਰਧਾਨੁ॥*

*ਪੰਚੇ ਪਾਵਹਿ ਦਰਗਹਿ ਮਾਨੁ॥*
*ਪੰਚੇ ਸੋਹਹਿ ਦਰਿ ਰਾਜਾਨੁ॥*
*ਪੰਚਾ ਕਾ ਗੁਰੁ ਏਕੁ ਧਿਆਨੁ॥* *(ਪੰਨਾ ੩)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਮਹਾਂਵਾਕ ਵਿਚ ਦਿਸ਼ਾ ਮਿਲਦੀ ਹੈ ਕਿ ਜਿਹੜਾ ਪੰਚ ਖ਼ਾਲਸਾ ਸਾਰੀ ਸੰਗਤ ਨੂੰ ਪਰਵਾਨ ਹੋਵੇ ਉਹ ਹੀ ਕੌਮ ਦੀ ਅਗਵਾਈ ਪ੍ਰਧਾਨ ਹੈ। ਅਜਿਹਾ ਖ਼ਾਲਸਾ ਹੀ ਮਾਨ ਪਾਵੇਗਾ ਜਿਸ ਦਾ ਧਿਆਨ ਇਕ ਗੁਰੂ 'ਤੇ ਹੀ ਇਕਾਗਰ ਹੋਵੇ। ਇਸ ਨੁਕਤੇ ਤੋਂ ਵੇਖੀਏ ਤਾਂ ਖ਼ਾਲਸੇ ਦੇ ਆਦਰਸ਼ ਦੇ, ਸਿਧਾਂਤਾਂ ਦੇ ਅਤੇ ਉਦੇਸ਼ਾਂ ਦੇ ਪੰਜ ਬਿੰਦੂ ਹਨ:

੧) ਪ੍ਰਭੂ-ਪਰਮਾਤਮਾ ਦਾ ਸਿਮਰਨ।
੨) ਪਾਹੁਲ ਖੰਡੇ ਕਾ ਤੇ ਪੰਜ ਕਕਾਰਾਂ ਦਾ ਧਾਰਨੀ ਹੋਣਾ।
੩) ਪੰਜ ਬਾਣੀਆਂ ਦਾ ਨਿਤਨੇਮ।
੪) ਪੰਜ ਚੋਰਾਂ—ਚੋਰੀ, ਯਾਰੀ, ਜੂਆ, ਸ਼ਰਾਬ ਤੇ ਝੂਠ ਤੋਂ ਤੋਬਾ।
੫) ਪੰਜ ਮੂਹ ਦੋਖੀਆਂ ਦਾ ਤ੍ਰਿਸਕਾਰ।

ਦੁੱਖ-ਸੁਖ ਮਨੁੱਖ ਦੇ ਹਾਣੀ ਹਨ। ਪ੍ਰਭੂ ਦਾ ਸਿਮਰਨ ਮਨੁੱਖ ਨੂੰ ਰਜ਼ਾ 'ਚ ਰਹਿਣ ਲਈ ਤਾਕਤ ਬਖਸ਼ਦਾ ਹੈ। ਮਨੁੱਖ ਨੂੰ ਡਾਵਾਂਡੋਲ ਹੋਣ ਤੋਂ ਬਚਾਉਂਦਾ ਹੈ। ਪਰਮਾਤਮਾ ਦਾ ਰਹੱਸ ਸਮਝਣਾ ਕਠਿਨ ਹੈ। 'ਖ਼ਾਲਸਾ ਪੰਥ' ਦੇ ਸਿਰਜਕ ਨੂੰ ਕਸ਼ਟਾਂ ਤੇ ਦੁੱਖਾਂ 'ਚੋਂ ਲੰਘਣਾ ਪਿਆ ਪਰ ਉਹ ਕਦੇ ਨਾ ਡੋਲੇ; ਹਰ ਹਾਲਤ ਵਿਚ ਪਰਮਾਤਮਾ ਦਾ ਸ਼ੁਕਰਾਨਾ ਕੀਤਾ। ਇਸ ਲਈ ਖ਼ਾਲਸੇ ਦਾ ਆਦਰਸ਼ ਪ੍ਰਭੂ-ਸਿਮਰਨ ਵਿਚ ਅਡੋਲ ਵਿਸ਼ਵਾਸ ਹੋਣਾ ਜ਼ਰੂਰੀ ਹੈ। ਪ੍ਰਭੂ-ਸਿਮਰਨ ਪਿੱਛੋਂ ਉਸ ਜਮਾਤ 'ਚ ਸ਼ਾਮਲ ਹੋ ਕੇ ਦੁਸ਼ਟਾਂ-ਦੋਖੀਆਂ ਵਿਰੁੱਧ ਜੂਝਣ ਲਈ ਤਤਪਰ ਹੋਣਾ ਜ਼ਰੂਰੀ ਹੈ। ਪੰਥ ਦਾ ਅੰਗ ਬਣਨ ਲਈ ਪੰਜ-ਪਿਆਰਿਆਂ ਵੱਲੋਂ ਖੰਡੇ ਕੀ ਪਾਹੁਲ ਛਕ ਕੇ ਪੰਜ ਕਕਾਰਾਂ ਦਾ ਧਾਰਨੀ ਹੋਣਾ ਸੱਚੇ ਮਾਰਗ ਦੇ ਪਾਂਧੀ ਬਣਨ ਦੇ ਤੁੱਲ ਹੋਣਾ ਹੈ।

ਖੰਡੇ ਕੀ ਪਾਹੁਲ ਛਕ ਕੇ ਨਿਆਰਾ, ਨਿਰਮਲ ਪੰਥ ਅਪਣਾ ਲੈਣ ਪਿੱਛੋਂ ਗੁਰੂ-ਦੋਖੀਆਂ ਜਾਂ ਉਨ੍ਹਾਂ ਲੋਕਾਂ ਦਾ ਜੋ ਆਪਣੇ ਆਪ ਨੂੰ ਗੁਰੂ ਸਮਝਦੇ ਹਨ ਜਾਂ ਗੁਰੂ ਦੇ ਤੁੱਲ ਸਮਝਦੇ ਹਨ, ਤਿਆਗ ਤੇ ਨਿਖੇਧੀ ਜ਼ਰੂਰੀ ਹੈ। ਇਨ੍ਹਾਂ ਵਿਚ ਮਸੰਦ, ਮੀਣੇ, ਧੀਰਮੱਲੀਏ, ਰਾਮਰਾਈਏ, ਕੁੜੀਮਾਰ ਤੇ ਨੜੀਮਾਰ ਸ਼ਾਮਲ ਹਨ। ਅੱਜ ਵੀ ਗੱਦੀਆਂ ਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਬੈਠਣ ਵਾਲੇ ਮੀਣਿਆਂ, ਮਸੰਦਾਂ ਦੇ ਵਾਂਗ ਆਪਣੀ ਪੂਜਾ ਕਰਾ ਕੇ, ਡੇਰਿਆਂ ਉੱਪਰ ਕਬਜ਼ੇ ਕਰਕੇ 'ਖ਼ਾਲਸਾ ਪੰਥ' ਲਈ ਦੁਬਿਧਾ ਪੈਦਾ ਕਰਨ ਵਾਲੇ ਬਹੁਤ ਹਨ ਜਿਨ੍ਹਾਂ ਦਾ ਤਿਆਗ ਅੱਜ ਵੀ ੩੦੦ ਸਾਲ ਪਹਿਲਾਂ ਕੀਤੇ ਮਸੰਦਾਂ ਦੇ ਤਿਆਗ ਵਾਂਗ ਜ਼ਰੂਰੀ ਹੈ। ਇਹ ਪੰਜ ਬਾਹਰਲੇ ਚੋਰ ਹਨ, ਖ਼ਾਲਸਾ ਸਮਾਜ ਦੇ ਸਮੂਹਕ ਦੁਸ਼ਮਣ। ਇਸੇ ਤਰ੍ਹਾਂ 'ਖ਼ਾਲਸਾ' ਵਿਅਕਤੀ ਦੇ ਪੰਜ ਦੁਸ਼ਮਣ, ਪੰਜ ਐਬ ਹਨ: ਚੋਰੀ, ਯਾਰੀ, ਜੂਆ, ਸ਼ਰਾਬ ਤੇ ਝੂਠ।

ਗੁਰੂ ਦੇ ਸਮਾਨ ਹੋਰ ਕੋਈ ਨਹੀਂ। ਇਸ ਲਈ ਜੋ ਵੀ ਗੁਰੂ-ਡੰਮ ਦਾ ਪਾਖੰਡ ਕਰਦਾ ਹੈ, ਉਹ ਖ਼ਾਲਸੇ ਵੱਲੋਂ ਤਿਆਗਿਆ ਜਾਣਾ ਚਾਹੀਦਾ ਹੈ ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੀਣਿਆਂ, ਧੀਰਮੱਲੀਆਂ, ਨੜੀਮਾਰਾਂ, ਕੁੜੀਮਾਰਾਂ ਤੇ ਮਸੰਦਾਂ ਦਾ ਤਿਆਗ ਕੀਤਾ ਸੀ। ਆਪਣੇ ਆਪ ਨੂੰ ਸੰਤ, ਮਹਾਂਪੁਰਖ, ਬ੍ਰਹਮ ਗਿਆਨੀ, ਠਾਠਾਂ ਦੇ ਮਾਲਕ, ਡੇਰਿਆਂ ਦੇ ਮਾਲਕ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ

ਬਰਾਬਰ ਗੱਦੀਆਂ ਲੁਆ ਕੇ, ਦੇਹਧਾਰੀ ਗੁਰੂ ਹੋਣ ਦਾ ਪਾਖੰਡ ਕਰਕੇ ਜੋ ਲੋਕ ਖ਼ਾਲਸਾ ਪੰਥ ਦੇ ਸਿਰਜਣਹਾਰੇ ਦੇ ਹੁਕਮ ਦੀ ਅਵੱਗਿਆ ਕਰਦੇ ਹਨ, ਉਹ ਵੀਹਵੀਂ-ਇੱਕੀਵੀਂ ਸਦੀ ਦੇ ਮਸੰਦ ਹਨ, ਉਨ੍ਹਾਂ ਦਾ ਤਿਆਗ ਖ਼ਾਲਸੇ ਦਾ ਉਪਦੇਸ਼ ਹੋਣਾ ਚਾਹੀਦਾ ਹੈ।

ਚਰਿੱਤਰ ਦਾ ਮਾਲਕ ਹੀ ਗੁਰੂ ਖ਼ਾਲਸਾ ਦਾ ਰੂਪ ਗ੍ਰਹਿਣ ਕਰ ਸਕਦਾ ਹੈ। ਕਿਸੇ ਧਰਮ ਦੀ ਇਖਲਾਕੀ ਉਚਾਈ ਉਸ ਦੇ ਸਦੀਵੀ ਹੋਣ ਦੀ ਸ਼ਾਹਦੀ ਹੋ ਸਕਦੀ ਹੈ। ਹਰ ਸਿੱਖ ਲਈ ਚੋਰੀ, ਯਾਰੀ, ਸ਼ਰਾਬ, ਝੂਠ ਤੇ ਜੂਆ ਜਿਹੀਆਂ ਬੁਰਾਈਆਂ ਦਾ ਤਿਆਗ ਬਹੁਤ ਹੀ ਲਾਜ਼ਮੀ ਹੈ।

ਕਕਾਰ ਖ਼ਾਲਸਈ ਰਹਿਤ-ਮਰਯਾਦਾ ਦਾ ਬਹੁਤ ਜ਼ਰੂਰੀ ਅੰਗ ਹਨ:

*ਰਹਿਣੀ ਰਹਹਿ ਸੋਈ ਸਿਖ ਮੇਰਾ।*<br>
*ਵਹ ਠਾਕੁਰ ਮੈਂ ਉਸ ਕਾ ਚੇਰਾ।*<br>
*ਕਰਹਿ ਅਕਾਲ ਪੁਰਖ ਕੀ ਆਸਾ।*<br>
*ਜਨਮ ਮਰਨ ਕਟ ਡਾਰੈ ਫਾਸਾ।* *(ਰਹਿਤਨਾਮਾ, ਭਾਈ ਪ੍ਰਹਿਲਾਦ ਸਿੰਘ)*

ਪ੍ਰੰਤੂ ਭੇਖ ਦੇ ਨਾਲ-ਨਾਲ ਮਨ ਤੇ ਕਰਮ ਕਰਕੇ ਵੀ ਰਹਿਤ ਪੂਰਨ ਗੁਰ-ਮਰਯਾਦਾ ਅਨੁਸਾਰ ਹੋਵੇ ਤਾਂ ਹੀ ਗੁਰੂ ਨੂੰ ਖ਼ਾਲਸਾ ਪ੍ਰਵਾਨ ਹੈ। ਸਿੱਖੀ ਰਹਿਤ ਤੇ ਸਿੱਖੀ ਕਿਰਦਾਰ ਦੋਵੇਂ ਹੀ ਖ਼ਾਲਸਾ ਵਿਧਾਨ ਦਾ ਅੰਗ ਹਨ।

ਖ਼ਾਲਸਈ ਆਦਰਸ਼ ਦੀ ਪ੍ਰਾਪਤੀ ਹੀ ਸਿੱਖ ਦਾ ਲਕਸ਼ ਹੈ। ਇਹ ਵੱਖਰੀ ਗੱਲ ਹੈ ਕਿ ਅਜਿਹੇ ਸਿੰਘ ਬਣਨਾ ਸੁਖਾਲਾ ਕਰਮ ਨਹੀਂ ਹੈ:

*ਸਿੰਘ ਜੀ ਸਿੰਘ ਜੀ ਸਭ ਕੋਈ ਆਖੈ, ਸਿੰਘ ਜੀ ਹੋਣਾ ਅਉਖਾ।*<br>
*ਸਿੰਘ ਜੀ ਹੋਇ ਮੁਰਦਾਰ ਨ ਖਾਏ, ਨਹੀਂ ਸਿੰਘ ਸਦਾਵਨ ਸਉਖਾ।*<br>
*(ਭਾਈ ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ)*

ਇਸ ਲਈ ਖ਼ਾਲਸਈ ਸਿਧਾਂਤਾਂ ਨੂੰ ਸਵੀਕਾਰ ਕਰਕੇ, ਉਦੇਸ਼ਾਂ ਦੀ ਪ੍ਰਾਪਤੀ ਲਈ ਜੂਝਣਾ ਜ਼ਰੂਰੀ ਹੈ।

### *ਹਵਾਲੇ ਤੇ ਟਿਪਣੀਆਂ:*

੧. ਡਾ. ਜਸਵੰਤ ਸਿੰਘ ਨੇਕੀ, *ਅਰਦਾਸ,* ਪੰਨਾ ੮੯.

(੫/੧੯੯੯)



# ਸਰਬੱਤ ਖ਼ਾਲਸਾ-ਸੰਕਲਪ ਅਤੇ ਸੰਸਥਾ

ਸਰਬੱਤ ਖ਼ਾਲਸਾ, ਖ਼ਾਲਸਾ ਰਾਸ਼ਟਰ ਦੀ ਇਕ ਐਸੀ ਸੰਸਥਾ ਹੈ ਜਿਸ ਨੇ ਖ਼ਾਲਸਾ ਜਥੇਬੰਦਕ ਢਾਂਚੇ ਵਿਚ ਅਤੇ ਖ਼ਾਲਸੇ ਦੀਆਂ ਨੀਤੀਆਂ ਨੂੰ ਪ੍ਰਸਾਰਨ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ ਹੈ। ੧੮ਵੀਂ ਸਦੀ ਵਿਚ ਇਸ ਨੇ ਖ਼ਾਲਸੇ ਦੀ ਹਥਿਆਰਬੰਦ ਜਦੋ-ਜਹਿਦ ਨੂੰ ਚਲਾਉਂਦਿਆਂ ਐਸੀਆਂ ਰਵਾਇਤਾਂ ਕਾਇਮ ਕੀਤੀਆਂ ਸਨ, ਜਿਨ੍ਹਾਂ 'ਤੇ ਅੱਜ ਤਕ ਸਾਰਾ ਸਿੱਖ ਜਗਤ ਅਤੇ ਗ਼ੈਰ-ਸਿੱਖ ਇਤਿਹਾਸਕਾਰ ਮਾਣ ਕਰਦੇ ਆ ਰਹੇ ਹਨ। ਇਸ ਲੇਖ ਵਿਚ ਇਸ ਸੰਸਥਾ ਦੇ ਮੌਲਿਕ ਭਾਵ ਬਾਰੇ, ਇਸ ਦੀ ਉਤਪਤੀ ਅਤੇ ਵਿਕਾਸ ਬਾਰੇ ਵਿਚਾਰ ਕੀਤਾ ਗਿਆ ਹੈ। ਇਸ ਦੇ ਦੋ ਭਾਗ ਹਨ-ਇਕ ਸਿਧਾਂਤਿਕ ਅਤੇ ਦੂਸਰਾ ਇਤਿਹਾਸਕ।

ਇਸ ਲੇਖ ਵਿਚ ਸਿਧਾਂਤਿਕ ਪੱਖ ਬਾਰੇ ਹੀ ਵਿਚਾਰਿਆ ਗਿਆ ਹੈ। ਇਤਿਹਾਸਕ ਪੱਖ, ੧੮ਵੀਂ ਸਦੀ ਵਿਚ ਪਾਸ ਕੀਤੇ ਗਏ ਗੁਰਮਤਿਆਂ ਦਾ ਹੈ।

ਸਰਬੱਤ ਖ਼ਾਲਸਾ ਸਮੁੱਚੇ ਅੰਮ੍ਰਿਤਧਾਰੀ ਸਿੰਘਾਂ ਦਾ ਸਮੂਹ ਹੈ। ਇਹ ਇਕ ਸੰਕਲਪ ਵੀ ਹੈ ਅਤੇ ਇਕ ਸੰਸਥਾ ਵੀ। ਸਰਬੱਤ ਖ਼ਾਲਸਾ ਆਪਣੇ ਆਪ ਵਿਚ ਹੀ ਆਤਮ-ਨਿਰਣਾਇਕ ਹੈ ਅਤੇ ਸਰਬ-ਸਮਰੱਥ ਹੈ। ਇਹ ਅਕਾਲ ਪੁਰਖ ਜਾਂ ਗੁਰੂ ਦਾ ਭੌਤਿਕ ਰੂਪ ਹੈ, ਸੰਸਾਰਕ ਪ੍ਰਤੀਨਿਧ ਅਤੇ ਅਕਾਲ ਪੁਰਖ ਦੀ ਇੱਛਾ ਅਨੁਸਾਰ ਹੀ ਸੰਸਾਰ 'ਤੇ ਪ੍ਰਗਟ ਹੋਇਆ ਹੈ:

*ਖਾਲਸਾ 'ਕਾਲ ਪੁਰਖ ਕੀ ਫ਼ੌਜ॥*
*ਪ੍ਰਗਟਯੋ ਖਾਲਸਾ ਪ੍ਰਮਾਤਮ ਕੀ ਮੌਜ॥*

ਕਿਉਂਕਿ ਖ਼ਾਲਸਾ ਆਪਣੇ ਆਪ ਵਿਚ ਹੀ ਇਕ ਜਮਹੂਰੀ ਪ੍ਰਬੰਧ ਹੈ ਜਿਹੜਾ ਮਸੰਦ ਪ੍ਰਣਾਲੀ ਖ਼ਤਮ ਕਰਕੇ ਸਥਾਪਿਤ ਕੀਤਾ ਗਿਆ ਸੀ। ਇਸ ਤਰ੍ਹਾਂ ਪ੍ਰਬੰਧਕੀ ਅਧਿਕਾਰ ਦਾ ਮਾਲਕ ਹੋਣ ਕਰਕੇ ਇਹ ਸਵੈ-ਸੁਤੰਤਰ ਸੰਸਥਾ ਹੈ। ਖ਼ਾਲਸੇ ਦੀਆਂ ਪ੍ਰਬੰਧਕੀ ਰਵਾਇਤਾਂ ਦੇ ਪਿੱਛੇ ਇਕ ਅਟੁੱਟ ਵਿਸ਼ਵਾਸ ਹੈ ਅਤੇ ਕੁਝ ਕੁ ਐਸੇ ਨਿਯਮ ਹਨ ਜਿਨ੍ਹਾਂ ਨੂੰ ਅਪਣਾਉਣਾ ਅਤੀ ਜ਼ਰੂਰੀ ਹੈ। ਇਸ ਲਈ ਇਹ ਇਕ ਸੰਕਲਪ ਵੀ ਹੈ।

ਸਰਬੱਤ ਖ਼ਾਲਸੇ ਦੀ ਮਹਾਨਤਾ, ਮਹੱਤਤਾ ਅਤੇ ਪ੍ਰਭੁਤਾ ਨੂੰ ਸਮਝਣ ਲਈ ਇਹ ਜ਼ਰੂਰੀ ਹੈ ਕਿ ਪਹਿਲਾਂ ਖ਼ਾਲਸੇ ਦੇ ਅਰਥਾਂ ਨੂੰ ਸਮਝ ਲਿਆ ਜਾਵੇ। 'ਖ਼ਾਲਸਾ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਨੂੰ ਮੁਗ਼ਲਾਂ ਦੇ ਸਮੇਂ ਉਸ ਜ਼ਮੀਨ ਬਾਰੇ ਵਰਤਿਆ ਜਾਂਦਾ ਸੀ ਜਿਹੜੀ ਸਿੱਧੀ ਬਾਦਸ਼ਾਹ ਦੇ ਆਪਣੇ ਕੰਟਰੋਲ ਹੇਠ ਹੁੰਦੀ ਸੀ ਅਤੇ ਜਿਸ ਉੱਪਰ ਕਿਸੇ ਠੇਕੇਦਾਰ ਜਾਂ ਹਿੱਸੇਦਾਰ ਦਾ ਕੋਈ ਦਖ਼ਲ ਨਹੀਂ ਹੁੰਦਾ ਸੀ। ਇਸ ਜ਼ਮੀਨ ਨੂੰ ਖ਼ਾਲਸਾ ਜ਼ਮੀਨ ਕਿਹਾ ਜਾਂਦਾ ਸੀ।:

*ਵੋ ਜ਼ਮੀਨੇ ਬਦਸ਼ਾਹੀ ਜੋ ਕਿਸੀ ਕੀ ਜਾਗੀਰ ਨਾ ਹੋ।*[੧]

ਕੁਝ ਲੋਕ ਖ਼ਾਲਸਾ ਸ਼ਬਦ ਦੇ ਅਰਥ 'ਸੁਧ' ਤੋਂ ਵੀ ਲੈਂਦੇ ਹਨ। ਇਹ ਠੀਕ ਨਹੀਂ ਹੈ। 'ਸੁਧ' ਤਾਂ ਕੋਈ ਵੀ ਹੋ ਸਕਦਾ ਹੈ ਪਰ ਖ਼ਾਲਸਾ ਹਰ ਕੋਈ ਨਹੀਂ ਹੋ ਸਕਦਾ। ਖ਼ਾਲਸਾ ਤਾਂ ਸਿਰਫ ਵਿਸ਼ੇਸ਼ ਵਿਧੀ ਰਾਹੀਂ ਤਿਆਰ ਕੀਤੇ ਗਏ ਅੰਮ੍ਰਿਤ ਨੂੰ ਛਕ ਕੇ, ਅਤੇ ਵਿਸ਼ੇਸ਼ ਰਹਿਤ ਮਰਯਾਦਾ ਅਪਣਾ ਕੇ ਹੀ ਹੋਇਆ ਜਾ ਸਕਦਾ ਹੈ। ਸੋ ਸਾਨੂੰ ਮੁਗ਼ਲਾਂ ਵੇਲੇ ਪ੍ਰਚੱਲਤ ਸ਼ਬਦ ਅਰਥਾਂ ਨੂੰ ਹੀ ਲੈਣਾ ਚਾਹੀਦਾ ਹੈ। ਜਦੋਂ ਇਸ ਨੂੰ ਅਸੀਂ ਮਨੁੱਖੀ ਸਮੂੰਹ ਉੱਪਰ ਲਾਗੂ ਕਰਾਂਗੇ ਤਾਂ ਇਸ ਦਾ ਅਰਥ ਹੋਵੇਗਾ ਕਿ ਉਹ ਮਨੁੱਖ (ਸਿੱਖ) ਜੋ ਸਿੱਧਾ ਆਪਣੇ ਗੁਰੂ ਨਾਲ ਸਬੰਧਤ ਹੈ ਅਤੇ ਗੁਰੂ ਅਤੇ ਸਿੱਖ ਵਿਚਕਾਰ ਕੋਈ ਤੀਜੀ ਧਿਰ ਨਹੀਂ ਹੈ। ਗੁਰੂ ਅਤੇ ਅਕਾਲ ਪੁਰਖ ਵੀ ਇਕ ਭਾਵ ਰੱਖਦੇ ਹਨ। ਸ਼ਖ਼ਸੀ ਗੁਰਿਆਈ ਖਤਮ ਕਰਨ ਨਾਲ ਗੁਰਿਆਈ ਦਾ ਜੋ ਸੰਕਲਪ ਸਾਹਮਣੇ ਆਇਆ ਉਸ ਅਨੁਸਾਰ 'ਖ਼ਾਲਸਾ' ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ (ਤਾਬਿਆ) ਵਿਚ ਬੈਠ ਪੂਰਨ ਗੁਰੂ ਰੂਪ ਹੈ। ਸਿੱਖ ਧਰਮ ਦੇ ਵਿਸ਼ਵਾਸ ਅਨੁਸਾਰ ਸੰਗਤ ਵਿਚ ਅਕਾਲ ਪੁਰਖ ਵਸਦਾ ਹੈ ਅਤੇ ਸੰਗਤ ਦੀ ਸਰਬ-ਸਾਂਝੀ ਆਵਾਜ਼ ਹੀ ਅਕਾਲ ਪੁਰਖ ਦੀ ਆਵਾਜ਼ ਹੈ:

*ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥* (ਪੰਨਾ ੧੩੧੪)
*ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ॥*
*ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ॥* (ਪੰਨਾ ੧੩੩੫)
*ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿਗੁਰੁ ਸਾਧਸੰਗਤਿ ਵਿਚਿ ਵਸੈ।* (ਵਾਰ ੩੯/੧੨)
*ਸਾਧਸੰਗਤਿ ਸਚੁ ਖੰਡ ਵਿਚਿ ਸਤਿਗੁਰ ਪੁਰਖੁ ਵਸੈ ਨਿਰੰਕਾਰਾ।* (ਵਾਰ ੬/੪)

ਇਉਂ ਅਸੀਂ ਖ਼ਾਲਸਾ ਸ਼ਬਦ ਦੇ ਅਰਥ, ਸਿੱਖ ਕੌਮ ਉੱਪਰ ਲਾਗੂ ਕਰਨ ਸਮੇਂ ਇਉਂ ਲੈਂਦੇ ਹਾਂ ਕਿ ਉਹ ਵਿਅਕਤੀ ਜੋ ਸਵੈ-ਸੁਤੰਤਰ ਹੈ, ਕਿਸੇ ਹੋਰ ਵਿਅਕਤੀ ਵਿਸ਼ੇਸ਼ ਦੇ ਅਧੀਨ ਨਹੀਂ ਹੈ ਅਤੇ ਜੋ ਸਿਰਫ ਅਕਾਲ ਪੁਰਖ ਦਾ ਹੀ ਪ੍ਰਤੀਨਿਧ ਹੈ।

ਖ਼ਾਲਸੇ ਦੀ ਸਥਾਪਨਾ ਤੋਂ ਪਹਿਲਾਂ ਸਿੱਖ ਰਾਸ਼ਟਰ ਵਿਚ ਮਸੰਦ ਸਿਸਟਮ ਪ੍ਰਚੱਲਤ ਸੀ। ਇਸ ਅਨੁਸਾਰ ਗੁਰੂ ਅਤੇ ਸੰਗਤਾਂ ਵਿਚਕਾਰ ਇਕ ਤੀਜੀ ਧਿਰ ਮਸੰਦ ਸਨ। ਭਾਵ ਕਿ ਗੁਰੂ, ਸੰਗਤਾਂ ਦੇ ਸਵੈ-ਪ੍ਰਬੰਧ ਲਈ, ਮਸੰਦ ਦੀ ਨਿਯੁਕਤੀ ਕਰਦੇ ਸਨ। ਮਸੰਦ ਹੀ ਸੰਗਤਾਂ ਤੀਕ ਗੁਰੂ ਦਾ ਸੁਨੇਹਾ ਪਹੁੰਚਾਉਂਦੇ ਸਨ, ਮਸੰਦ ਹੀ ਗੁਰੂ ਤੀਕ ਸੰਗਤਾਂ ਦੀ ਕਾਰ ਭੇਟਾ ਜਾਂ ਬੇਨਤੀ ਨੂੰ ਪਹੁੰਚਾਉਂਦੇ ਸਨ। ਇਸ ਤਰ੍ਹਾਂ ਸਿੱਖ ਸੰਗਤਾਂ ਅਸਿੱਧੇ ਤੌਰ 'ਤੇ ਮਸੰਦਾਂ ਦੇ ਅਧੀਨ ਸਨ। ਕਈ ਵਾਰ ਤਾਂ ਇਕ ਮਸੰਦ ਆਪਣੇ ਹੇਠ ਕੋਈ ਉਪ-ਮਸੰਦਾਂ ਵਾਲੀਆਂ ਸੰਗਤਾਂ ਨੂੰ ਸਹਿਲੰਗ ਕਿਹਾ ਜਾਂਦਾ ਸੀ। ਇਸ ਵਿਵਸਥਾ ਅਨੁਸਾਰ, ਸਮਾਂ ਪਾ ਕੇ ਮਸੰਦ ਬਹੁਤ ਸ਼ਕਤੀਸ਼ਾਲੀ ਹੋ ਗਏ ਅਤੇ ਇਥੋਂ ਤਕ ਸੋਚਣ ਲੱਗ ਪਏ ਸਨ ਕਿ ਗੁਰੂ ਉਨ੍ਹਾਂ ਦਾ ਬਣਾਇਆ ਹੀ ਬਣ ਸਕਦਾ ਹੈ।[੨] ਸ੍ਰੀ ਗੁਰੂ ਗੋਬਿੰਦ ਸਿੰਘ ਜ ਨੇ ਇਹ ਵਿਵਸਥਾ ਖ਼ਤਮ ਕਰ ਦਿੱਤੀ ਅਤੇ ਸੰਗਤਾਂ ਨੂੰ ਖ਼ਾਲਸਾ ਬਣਾ ਕੇ ਸਿੱਧਾ ਗੁਰੂ ਨਾਲ ਜੋੜ ਲਿਆ। ਇਉਂ ਗੁਰੂ ਅਤੇ ਸਿੱਖ ਵਿਚਕਾਰ ਕੋਈ ਤੀਜੀ ਧਿਰ ਨਹੀਂ ਸੀ ਰਹੀ।

*ਕਰਨਹਾਰ ਕਰਤਾਰ ਹੁਕਮ ਕਰਤੇ ਕੀਆ।*
*ਕਰ ਮਸੰਦ ਸਭਿ ਦੂਰਿ ਖਾਲਸਾ ਕਰ ਲੀਆ।*
*ਖਾਂਡੇ ਕੀ ਪਹੁਲ ਦਈ ਕਰਨਹਾਰ ਪ੍ਰਭ ਸੋਇ।*

*ਕੀਓ ਦਸੋ ਦਿਸ ਖਾਲਸਾ ਤਾਂ ਬਿਨ ਅਵਰ ਨ ਕੋਇ।*[3]

ਭਾਵ ਕਿ ਸਿੱਖ ਹਰ ਕਿਸਮ ਦੇ ਸੰਸਾਰਕ ਵਿਅਕਤੀ ਦੀ ਅਗਵਾਈ ਤੋਂ ਸੁਤੰਤਰ ਹੋ ਗਏ ਸਨ। ਇਹ ਸਾਰੀ ਵਿਵਸਥਾ ਅੰਮ੍ਰਿਤ ਛਕਾਉਣ ਦੀ ਮਰਯਾਦਾ ਨਾਲ ਹੋਈ ਸੀ ਅਤੇ ਅੱਗੇ ਤੋਂ ਇਉਂ ਹੀ ਹੋਈ ਸੀ।

ਅੰਮ੍ਰਿਤ ਛਕਾਉਣ ਦੀ ਰਸਮ (ਮਰਯਾਦਾ) ਨੂੰ ਸਿੱਧੀ ਅਤੇ ਸਪੱਸ਼ਟ ਬੋਲੀ ਵਿਚ ਅਸੀਂ ਸਿੱਖ ਸੰਗਤਾਂ ਦਾ ਅਜਿਹਾ ਨਿਸ਼ਚਾ ਅਤੇ ਸੰਕਲਪ ਕਹਿ ਸਕਦੇ ਹਾਂ ਜਿਸ ਅਨੁਸਾਰ ਉਹ ਸਭ ਕਿਸਮ ਦੀਆਂ ਦੁਨਿਆਵੀ ਗੁਲਾਮੀਆਂ ਤੋਂ ਸੁਤੰਤਰਤਾ ਦਾ ਐਲਾਨ ਕਰਦੀ ਹੈ। ਮਸੰਦ ਸਿਸਟਮ ਦੀ ਥਾਂ ਤੇ ਖ਼ਾਲਸਾ ਸਿਸਟਮ ਅਤੇ ਉਪਰੋਕਤ ਕਿਸਮ ਦਾ ਐਲਾਨ-ਨਾਮਾ ਉਸ ਸਮੇਂ ਸਿੱਖ ਸੰਗਤਾਂ ਵਿਚ ਇਤਨਾ ਹਰਮਨ ਪਿਆਰਾ ਅਤੇ ਕ੍ਰਾਂਤੀਕਾਰੀ ਸਾਬਤ ਹੋਇਆ ਸੀ ਕਿ ਥਾਂ-ਥਾਂ 'ਤੇ ਸਿੱਖ ਸੰਗਤਾਂ ਇਕੱਠੀਆਂ ਹੋ ਕੇ ਮਸੰਦਾਂ ਅਤੇ ਸਮਾਜ ਵਿਚਲੇ ਹੋਰ ਸਿੱਖ ਵਿਰੋਧੀ ਫ਼ਿਰਕਿਆਂ ਦੇ ਖਿਲਾਫ ਖੜੀਆਂ ਹੋ ਗਈਆਂ ਸਨ ਅਤੇ ਹਥਿਆਰਬੰਦ ਹੋ ਕੇ ਲੜਾਈ ਲਈ ਪਹਿਲਕਦਮੀ ਕਰਨ ਲੱਗ ਪਈਆਂ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਕਵੀ, ਸੈਨਾਪਤਿ ਲਿਖਦਾ ਹੈ ਕਿ ਦਿੱਲੀ ਦੇ ਸਿੱਖ ਜਦੋਂ ਅੰਮ੍ਰਿਤ ਛਕ ਕੇ ਸਿੰਘ ਬਣ ਕੇ ਵਾਪਿਸ ਗਏ ਤਾਂ ਉਨ੍ਹਾਂ ਨੇ ਜਾਣ ਸਾਰ ਬੜੀ ਸਖ਼ਤਾਈ ਨਾਲ ਖ਼ਾਲਸਈ ਰਹਿਤ ਰਹਿਣੀ ਸ਼ੁਰੂ ਕਰ ਦਿੱਤੀ। ਇਸ ਨਾਲ ਉੱਥੋਂ ਦੇ ਹਿੰਦੂ ਬੜੇ ਔਖੇ ਹੋਏ। ਸਿੱਟੇ ਵਜੋਂ ਦਿੱਲੀ ਦੇ ਹਿੰਦੂਆਂ ਨੇ ਨਵੇਂ ਬਣੇ ਖਾਲਸਿਆਂ ਦਾ ਸਮਾਜਿਕ ਬਾਈਕਾਟ ਕਰ ਦਿੱਤਾ। ਅਖੀਰ ਗੱਲ ਮੁਗ਼ਲ ਸਰਕਾਰ ਤਕ ਪਹੁੰਚੀ। ਹਾਕਮ ਵਲੋਂ ਸ਼ਿਕਾਇਤ ਸੁਣਨ ਸਮੇਂ ਹਿੰਦੂ ਡੈਲੀਗੇਸ਼ਨ ਨੇ ਕਿਹਾ ਕਿ ਇਹ ਲੋਕ ਆਪਣੇ ਆਪ ਨੂੰ ਖ਼ਾਲਸਾ ਅਖਵਾਉਂਦੇ ਹਨ ਜਦੋਂ ਕਿ ਖ਼ਾਲਸਾ ਅਖਵਾਉਣ ਦਾ ਅਧਿਕਾਰ ਸਿਰਫ ਬਾਦਸ਼ਾਹ ਨੂੰ ਹੀ ਹੈ। ਫਿਰ ਖਾਲਸਿਆਂ ਨੇ ਆਪਣਾ ਪੱਖ ਸਪੱਸ਼ਟ ਕੀਤਾ ਕਿ ਸਾਡੇ ਗੁਰੂ ਨੇ ਸਾਨੂੰ ਖ਼ਾਲਸਾ ਬਣਾ ਕੇ ਮਸੰਦਾਂ ਤੋਂ ਅਤੇ ਪੁਰਾਣੀਆਂ ਹਿੰਦੂ ਰਸਮਾਂ ਤੋਂ ਸੁਤੰਤਰ ਕੀਤਾ। ਇਸ ਲਈ ਅਸੀਂ ਖ਼ਾਲਸੇ ਹਾਂ। ਹਾਕਮ ਦੇ ਗੱਲ ਸਮਝ ਆ ਗਈ ਉਸ ਨੇ ਸਰਕਾਰੀ ਹੁਕਮ ਨਾਲ ਖਾਲਸਿਆਂ ਵਿਰੁੱਧ ਕੀਤਾ ਗਿਆ ਸਮਾਜਿਕ ਬਾਈਕਾਟ ਬੰਦ ਕਰਵਾ ਦਿੱਤਾ।

ਕਵੀ ਸੈਨਾਪਤਿ ਹੋਰ ਅੱਗੇ ਲਿਖਦਾ ਹੈ ਕਿ ਸਿੱਖਾਂ ਨੇ ਅੰਮ੍ਰਿਤ ਛਕ ਕੇ ਆਪਣੇ ਆਪਣੇ ਨਗਰਾਂ ਵਿਚ ਜਾ ਕੇ ਵਿਰੋਧੀਆਂ ਨਾਲ ਯੁੱਧ ਕੀਤੇ। ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਦੇ ਸਾਰੇ ਪਿੰਡਾਂ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਅਤੇ ਇਉਂ ਉਹ ਪੂਰਨ ਪ੍ਰਭੁਸਤਾਸ਼ਾਲੀ ਲੋਕ ਬਣ ਬੈਠੇ।

*ਵੇ ਜੋ ਸਿਖ ਬਿਦਾ ਭਏ ਨਗਰ ਨਗਰ ਬਿਸਥਾਰ।*
*ਤਿੰਨੇ ਜਾਇ ਸੰਸਾਰ ਮੈ ਕਉਤਕ ਕਰੈ ਅਪਾਰ।*
*ਨਗਰ ਨਗਰ ਮੇ ਜੁਧ ਕਰਿ ਭਏ ਖਾਲਸਾ ਸੋਇ।*
*ਮਾਨ ਬਚਨ ਸਨਮੁਖ ਭਏ ਤਿਹ ਸਮਾਨ ਨਹੀ ਕੋਇ। ...*
*ਨਗਰ ਨਗਰ ਤੇ ਖਾਲਸਾ ਆਵਤ ਹੈ ਤਿੰਹ ਠਉਰ।*
*ਦਰਸ ਕਰਤ ਪ੍ਰਭ ਪੁਰਖ ਕੋ ਭਰਮ ਰਹਤ ਨਹੀਂ ਅਉਰ।*
*ਨਿਕਟ ਗਾਂਵ ਜੇਤੇ ਬਸੇ ਲਏ ਖਾਲਸੇ ਜੀਤ।*
*ਕੈਤਕ ਦਿਨ ਅਰ ਦੁਇ ਬਰਸ ਇਹਿ ਬਿਧਿ ਭਏ ਬਤੀਤ।*
*ਜੋ ਆਗੇ ਤੇ ਮਿਲਨੇ ਅਵੇ*

*ਬਸਤ ਰਹੈ ਕਛੁ ਭੇਟ ਚੜ੍ਹਾਵੈ।*
*ਕਰੇ ਬਿਲੰਮ ਭੇਟ ਨਹੀਂ ਦੇਈ।*
*ਤਾ ਕੋ ਲੂਟ ਖਾਲਸਾ ਲੇਈ।*

ਭਾਈ ਗੁਰਦਾਸ ਜੀ ਦੂਜੇ ਦੀ ਇਸ ਲਿਖਤ ਵਿਚੋਂ ਵੀ ਇਹ ਪ੍ਰਗਟ ਹੁੰਦਾ ਹੈ ਜਦੋਂ ਉਹ ਇਉਂ ਲਿਖਦੇ ਹਨ:

*ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ।*
*ਸਿਰ ਕੇਸ ਧਾਰਿ ਗਹਿ ਖੜਗ ਕੋ ਸਭ ਦੁਸਟ ਪਛਾਰਾ। ...*
*ਤਿਨ ਆਗੇ ਕੋਇ ਨ ਠਹਿਰਿਓ ਭਾਗੇ ਸਿਰਦਾਰਾ। ...*
*ਮੜੀ ਦੇਵਲ ਗੋਰ ਮਸੀਤ ਢਾਹਿ ਕੀਏ ਮੈਦਾਨਾ।*
*ਬੇਦ ਪੁਰਾਨ ਖਟ ਸਾਸਤ੍ਰਾ ਫੁਨ ਮਿਟੇ ਕੁਰਾਨਾ।* (ਵਾਰ ੪੧)

ਸ. ਰਤਨ ਸਿੰਘ ਭੰਗੂ ਲਿਖਦਾ ਹੈ ਕਿ ਸਿੰਘਾਂ ਨੇ ਖ਼ਾਲਸੇ ਬਣ ਕੇ ਪਿੰਡਾਂ ਵਿਚ ਆ ਕੇ ਸਰਵਰੀਆਂ ਅਤੇ ਹੋਰ ਵਿਰੋਧੀਆਂ ਨੂੰ ਸੋਧਣਾ ਸ਼ੁਰੂ ਕਰ ਦਿੱਤਾ:

*ਬਹੁਤ ਹੁਤੇ ਤਬ ਲੋਕ ਸੁਲਤਾਨੀ।*
*ਰਖਤ ਸਿੰਘਨ ਸੋ ਬਹੁ ਦੰਗਪਾਨੀ।*
*ਉਨ ਮਧ ਹੁਤੇ ਸਿੰਘ ਘਰ ਕੋਈ।*
*ਚਾਹੈਂ ਸਿੰਘਨ ਕੋ ਕੱਢਿਯੋ ਸੋਈ। ...*
*ਸੁਲਤਾਨੀਯਨ ਸਿੰਘਨ ਬੈਰ ਵਧ ਗਯੋ।*
*ਸਿੰਘ ਸੁਲਤਾਨਯਨ ਦੰਗ ਭਯੋ। ...*
*ਔਰ ਪੰਥ ਬਹੁ ਬਾਧੇ ਭਏ।*
*ਸਿੰਘਨ ਲੈਨ ਨਜ਼ਰਾਨੇ ਠਏ।*
*ਦਿਨੋ ਦਿਨ ਪੰਥ ਬਧਤੋ ਜਾਇ।*
*ਖਾਣ ਪਹਰਨ ਕੀ ਬੁੜ ਭਈ ਆਇ।*
*ਤੇ ਪੰਥ ਨੇ ਇਮ ਮਤੋ ਮਤਾਯੋ।*
*ਚਹੀਯੇ ਪੰਡਨ ਪਰ ਨਜ਼ਰਾਨੋ ਲਾਯੋ।* (ਸ੍ਰੀ ਗੁਰੂ ਪੰਥ ਪ੍ਰਕਾਸ਼)

ਉਪਰੋਕਤ ਸਾਰੇ ਕਥਨ ਤੋਂ ਇਹੀ ਗੱਲ ਸਥਾਪਿਤ ਕਰਨ ਦੀ ਕੋਸ਼ਿਸ਼ ਹੈ ਕਿ ਖ਼ਾਲਸੇ ਦਾ ਭਾਵ ਇਕ ਸੁਤੰਤਰ ਮਨੁੱਖ ਤੋਂ ਹੈ ਕਿਉਂਕਿ ਉਪਰੋਕਤ ਇਤਿਹਾਸਕ ਲਿਖਤਾਂ ਖ਼ਾਲਸੇ ਦੀ ਸੁਤੰਤਰ ਹੋਂਦ ਨੂੰ ਹੀ ਦਰਸਾਉਂਦੀਆਂ ਹਨ। ਇਸ ਤਰ੍ਹਾਂ ਅਸੀਂ ਸਰਬੱਤ ਖ਼ਾਲਸੇ ਦੀ ਵਿਅਕਤੀਗਤ ਮੈਂਬਰਸ਼ਿਪ ਬਾਰੇ ਇਸ ਨਿਰਣੇ 'ਤੇ ਪਹੁੰਚ ਗਏ ਹਾਂ ਕਿ ਸਰਬੱਤ ਖ਼ਾਲਸੇ ਵਿਚ ਇਕੱਠੇ ਹੋਣ ਵਾਲੇ ਸਾਰੇ ਮੈਂਬਰ ਪੂਰਨ ਅੰਮ੍ਰਿਤਧਾਰੀ ਅਤੇ ਖ਼ਾਲਸਈ ਰਹਿਤ ਮਰਯਾਦਾ ਦੇ ਧਾਰਨੀ ਹੁੰਦੇ ਹਨ ਕਿਉਂਕਿ ਅੰਮ੍ਰਿਤ ਛਕੇ ਬਿਨਾਂ ਖ਼ਾਲਸਾ ਨਹੀਂ ਬਣਿਆ ਜਾਂਦਾ ਅਤੇ ਜਿਹੜਾ ਖ਼ਾਲਸਾ ਹੀ ਨਹੀਂ ਉਹ ਸਰਬੱਤ ਖ਼ਾਲਸੇ ਦਾ ਮੈਂਬਰ ਵੀ ਨਹੀਂ ਬਣ ਸਕਦਾ।

ਖ਼ਾਲਸੇ ਦੀ ਅਗਵਾਈ ਵੀ ਇਕ-ਪੁਰਖੀ ਦੀ ਥਾਂ 'ਤੇ ਪੰਜ-ਪੁਰਖੀ ਲੀਡਰਸ਼ਿਪ ਦੇ ਕੋਲ ਹੋਣੀ ਸੀ। ਇਹ ਪੰਜ-ਪੁਰਖੀ ਲੀਡਰਸ਼ਿਪ ਵੀ ਖ਼ਾਲਸੇ ਵਿਚੋਂ ਗੁਣਾਂ ਦੇ ਆਧਾਰ 'ਤੇ ਸਿਲੈਕਟ ਕੀਤੀ ਜਾਣੀ

ਸੀ। ਇਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜੁੜਿਆ ਖ਼ਾਲਸਾ ਇਹੋ ਪੰਜ-ਪਿਆਰੇ ਗੁਣਾਂ ਦੇ ਆਧਾਰ ਨੂੰ ਨੀਯਤ ਕਰਦਾ ਹੈ। ਉਹ ਪੰਜ ਪਿਆਰੇ ਹਾਜ਼ਰ ਸਰਬੱਤ ਖ਼ਾਲਸੇ ਦੀ ਕਾਰਵਾਈ ਚਲਾਉਂਦੇ ਹਨ। ਇਸ ਤਰ੍ਹਾਂ ਅਸੀਂ ਸਰਬੱਤ ਖ਼ਾਲਸੇ ਦੇ ਇਕੱਠ ਨੂੰ ਖ਼ਾਲਸਈ ਰਹਿਤ ਮਰਯਾਦਾ ਅਨੁਸਾਰ ਚਲਾਉਂਦੇ ਹੋਏ ਇਨ੍ਹਾਂ ਸਿੱਟਿਆਂ 'ਤੇ ਪਹੁੰਚਦੇ ਹਾਂ ਕਿ ਇਹ ਇਕੱਠ ਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਤੋਂ ਬਿਨਾਂ ਹੋ ਸਕਦਾ ਹੈ ਅਤੇ ਨਾ ਹੀ ਪੰਜ-ਪਿਆਰਿਆਂ ਦੀ ਲੀਡਰਸ਼ਿਪ ਤੋਂ ਬਿਨਾਂ ਹੋ ਸਕਦਾ ਹੈ। ਚੇਤੇ ਰਹੇ ਕਿ ਪੰਜ-ਪਿਆਰਿਆਂ ਦੀ ਕਾਰਜ-ਸੀਮਾ ਸਿਰਫ ਪਹਿਲੇ ਸਮਾਗਮ ਤੋਂ ਲੈ ਕੇ ਅਗਲੇ ਸਮਾਗਮ ਤਕ ਹੀ ਹੁੰਦੀ ਹੈ। ਅਗਲਾ ਸਮਾਗਮ ਬੁਲਾਉਣਗੇ ਤਾਂ ਪਹਿਲੇ ਪੰਜ ਪਿਆਰੇ ਹੀ ਪਰ ਸਮਾਗਮ ਬੁਲਾ ਕੇ, ਸਮਾਗਮ ਦੀ ਕਾਰਵਾਈ ਸ਼ੁਰੂ ਕਰਨ ਤੋਂ ਪਹਿਲਾਂ, ਹਾਜ਼ਰ ਇਕੱਠ ਵਲੋਂ, ਆਪਣੇ ਬਾਰੇ ਫੈਸਲਾ ਲੈਣਗੇ ਕਿ ਉਹ ਇਕੱਠ ਨੂੰ ਮਨਜ਼ੂਰ ਹਨ ਜਾਂ ਨਹੀਂ। ਨਾ-ਮਨਜ਼ੂਰ ਹੋਣ ਦੀ ਸੂਰਤ ਵਿਚ ਨਵੇਂ ਪੰਜ ਪਿਆਰੇ ਸਰਬਸੰਮਤੀ ਨਾਲ ਗੁਣਾਂ ਦੇ ਆਧਾਰ 'ਤੇ ਨੀਯਤ ਕੀਤੇ ਜਾਣਗੇ।

ਇਕੱਠ ਵਿਚ ਹਾਜ਼ਰ ਸਭ ਮੈਂਬਰ ਬਿਨਾਂ ਕਿਸੇ ਅਹੁਦੇ ਦੀ ਪਛਾਣ ਦੇ ਜਾਂ ਬਿਨਾਂ ਕਿਸੇ ਜਾਤ-ਪਾਤ ਦੀ ਸੋਚਣੀ ਦੇ, ਬਰਾਬਰ ਦੇ ਅਧਿਕਾਰੀ ਹੁੰਦੇ ਹਨ। ਉਨ੍ਹਾਂ ਨੂੰ ਆਪਣੀ ਰਾਇ ਬਿਨਾਂ ਕਿਸੇ ਝਿਜਕ ਜਾਂ ਭੈਅ ਦੇ ਜ਼ਾਹਰ ਕਰਨੀ ਹੁੰਦੀ ਹੈ। ਸਭ ਦੀ ਰਾਇ ਲੈ ਕੇ, ਪੰਜ ਪਿਆਰੇ, ਸਾਹਮਣੇ ਆਏ ਮੋਟੇ ਮੋਟੇ ਨੁਕਤਿਆਂ 'ਤੇ ਸਰਬ-ਸੰਮਤੀ ਲੈਣ ਦੀ ਕੋਸ਼ਿਸ਼ ਕਰਦੇ ਹਨ। ਸਰਬ-ਸੰਮਤੀ ਨਾਲ ਪਾਸ ਹੋਏ ਮਤਿਆਂ ਨੂੰ ਗੁਰਮਤੇ ਦੇ ਰੂਪ ਵਿਚ ਪਾਸ ਕਰ ਦਿੱਤਾ ਜਾਂਦਾ ਹੈ। ਇਕ ਵਾਰ ਪਾਸ ਹੋ ਜਾਣ 'ਤੇ ਕੋਈ ਵੀ ਮੈਂਬਰ ਇਸ ਗੁਰਮਤੇ ਦੀ ਉਲੰਘਣਾ ਨਹੀਂ ਕਰ ਸਕਦਾ। ਉਲੰਘਣਾ ਕਰਨ ਦੇ ਦੋਸ਼ ਵਿਚ ਸਬੰਧਤ ਮੈਂਬਰ ਸਜ਼ਾ ਦਾ ਅਧਿਕਾਰੀ ਹੁੰਦਾ ਹੈ।

ਸਰਬੱਤ ਖ਼ਾਲਸੇ ਦੇ ਇਕੱਠ ਦੀ ਗਿਣਤੀ-ਮਿਣਤੀ ਬਾਰੇ ਵੀ ਅਕਸਰ ਵਿਰੋਧਤਾ ਰਹਿੰਦੀ ਹੈ। ਅਸਲ ਵਿਚ ਗਿਣਤੀ-ਮਿਣਤੀ ਦੀ ਗੱਲ ਕਰਨ ਸਮੇਂ ਅਸੀਂ ਇਸ ਨੂੰ ਅੱਖਰੀ ਅਰਥਾਂ ਵਿਚ ਲੈਂਦੇ ਹਾਂ ਭਾਵ-ਅਰਥਾਂ ਵਿਚ ਨਹੀਂ ਲੈਂਦੇ। ਜਦੋਂ ਅਸੀਂ ਗਿਣਤੀ-ਮਿਣਤੀ ਦਾ ਮਤਲਬ ਭਾਵ-ਅਰਥਾਂ ਵਿਚ ਲੈਂਦੇ ਹਾਂ ਤਾਂ ਇਸ ਦਾ ਭਾਵ ਨੁਮਾਇੰਦਗੀ ਵਾਲੇ ਸਰੂਪ ਤੋਂ ਹੁੰਦਾ ਹੈ। ਸਰਬੱਤ ਖ਼ਾਲਸੇ ਵਿਚ ਅੰਮ੍ਰਿਤਧਾਰੀ ਖ਼ਾਲਸੇ ਦੇ ਹਰ ਵਰਗ ਦਾ ਇਕ ਨਾ ਇਕ ਪ੍ਰਤੀਨਿਧ ਜ਼ਰੂਰ ਹੋਣਾ ਚਾਹੀਦਾ ਹੈ। ਇਉਂ ਇਕ ਪਿੰਡ ਦਾ ਨੁਮਾਇੰਦਾ ਇਕ ਆਦਮੀ ਵੀ ਸਿਰਫ ਸਮੁੱਚੇ ਖ਼ਾਲਸੇ ਨੂੰ ਨੁਮਾਇੰਦਗੀ ਦੇਣ ਤੋਂ ਹੈ। ਇਸ ਲਈ ਸਰਬੱਤ ਖ਼ਾਲਸੇ ਦੇ ਇਕੱਠ ਦੀ ਮਹੱਤਤਾ, ਉਸ ਦੇ ਮੈਂਬਰਾਂ ਦੀ ਵਧ ਗਿਣਤੀ ਤੋਂ ਨਹੀਂ ਲੈਣੀ ਚਾਹੀਦੀ ਸਗੋਂ ਉਸ ਦੇ ਸਰਬਪੱਖੀ ਨੁਮਾਇੰਦਗੀ ਵਾਲੇ ਸਰੂਪ ਤੋਂ ਸਮਝਣੀ ਚਾਹੀਦੀ ਹੈ।

ਲੇਖ ਦੇ ਇਸ ਪੱਖ ਨੂੰ ਸਮਾਪਤ ਕਰਨ ਤੋਂ ਪਹਿਲਾਂ ਇਸ ਗੱਲ ਬਾਰੇ ਜ਼ਰੂਰ ਵਿਚਾਰ ਹੋ ਜਾਣੀ ਚਾਹੀਦੀ ਹੈ ਕਿ ਸਰਬੱਤ ਖ਼ਾਲਸੇ ਦੇ ਇਕੱਠ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਲਾਵਾ ਕੀ ਕਿਸੇ ਹੋਰ ਥਾਂ 'ਤੇ ਵੀ ਹੋ ਸਕਦੇ ਹਨ? ਹਰ ਸੰਸਥਾ ਦੀ ਕੋਈ ਨਾ ਕੋਈ ਕੇਂਦਰੀ ਥਾਂ ਜ਼ਰੂਰ ਹੁੰਦੀ ਹੈ। ਬਿਨਾਂ ਕਿਸੇ ਕੇਂਦਰੀ ਥਾਂ ਤੋਂ ਕਿਸੇ ਵੀ ਸੰਸਥਾ ਦੀਆਂ ਕਾਰਵਾਈਆਂ ਦੀ ਗੰਭੀਰਤਾ ਨਹੀਂ ਬਣ ਸਕਦੀ।

ਜਮਹੂਰੀ ਢਾਂਚੇ ਦੇ ਮੁਲਕਾਂ ਵਿਚ ਜਨਤਾ ਦੇ ਨੁਮਾਇੰਦਿਆਂ ਦੇ ਇਕੱਠੇ ਹੋ ਕੇ ਦੇਸ ਦੇ ਰਾਜ-ਪ੍ਰਬੰਧ ਬਾਰੇ ਸੋਚਣ ਲਈ ਇਕ ਕੇਂਦਰੀ ਅਸਥਾਨ ਹੁੰਦਾ ਹੈ। ਇਸ ਨੂੰ ਰਾਜਧਾਨੀ ਵੀ ਕਿਹਾ ਜਾਂਦਾ ਹੈ। ਕੇਂਦਰੀ ਅਸਥਾਨ ਦੇ ਸਥਾਪਿਤ ਹੋਣ ਨਾਲ ਇਕ ਖਾਸ ਕਿਸਮ ਦੀ ਪਵਿੱਤਰਤਾ ਅਤੇ ਮਰਯਾਦਾ ਕਇਮ ਹੁੰਦੀ ਹੈ। ਉਥੇ ਹਾਜ਼ਰ ਹੋਣ ਵਾਲੇ ਮੈਂਬਰ ਨੂੰ ਇਸ ਪਵਿੱਤਰਤਾ ਅਤੇ ਮਰਯਾਦਾ ਦਾ ਪਾਲਣ

ਕਰਨਾ ਹੀ ਪੈਣਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਹਰ ਇਕ ਸੰਸਥਾ ਦੀ ਕਾਰਵਾਈ ਉਸ ਕੇਂਦਰੀ ਅਸਥਾਨ ਤੋਂ ਹੀ ਚਲਾਈ ਜਾਵੇ।

ਸਰਬੱਤ ਖ਼ਾਲਸੇ ਦਾ ਕੇਂਦਰੀ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਹੈ। ਇਸ ਲਈ ਇਸ ਦੀਆਂ ਸਾਰੀਆਂ ਕਾਰਵਾਈਆਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੀ ਚਲਾਉਣੀਆਂ ਜ਼ਰੂਰੀ ਹਨ। ਇਸ ਨਾਲ ਕੁਝ ਇਕ ਅਸੂਲਾਂ ਦਾ ਆਪਣੇ ਆਪ ਹੀ ਪਾਲਣ ਹੁੰਦਾ ਰਹਿੰਦਾ ਹੈ ਜਿਹੜਾ ਕਿ ਕਿਸੇ ਹੋਰ ਅਸਥਾਨ 'ਤੇ ਨਹੀਂ ਹੋ ਸਕਦਾ। ਮਿਸਾਲ ਦੇ ਤੌਰ 'ਤੇ ਜਦੋਂ ਸਰਬੱਤ ਖ਼ਾਲਸਾ ਅਕਾਲ ਤਖ਼ਤ ਸਾਹਿਬ 'ਤੇ ਇਕੱਠਾ ਹੋਣਾ ਸ਼ੁਰੂ ਹੁੰਦਾ ਹੈ ਤਾਂ ਉਹ ਪਹਿਲਾਂ ਸ੍ਰੀ ਦਰਬਾਰ ਸਾਹਿਬ ਵਿਖੇ ਮੱਥਾ ਟੇਕ ਕੇ ਆਪਣੇ ਆਪ ਨੂੰ ਧਰਮ ਦੇ ਅਧੀਨ ਸਮਰਪਣ ਕਰਦੇ ਹਨ। ਇਸ ਨਾਲ ਧਰਮ ਅਤੇ ਰਾਜਨੀਤੀ ਦੀ ਸੁਮੇਲਤਾ ਦੀ ਗੱਲ ਹੁੰਦੀ ਹੈ।

ਦੂਜਾ, ਇਹ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਅਸਥਾਨ ਸਮੁੱਚੀ ਮਰਯਾਦਾ ਨੂੰ ਪੂਰਾ ਕਰਦਾ ਹੈ, ਜਿਵੇਂ ਕਿ ਸਰਬੱਤ ਖ਼ਾਲਸਾ, ਸਾਹਮਣੇ ਦਲਾਨ ਵਿਚ ਬੈਠਦਾ ਹੈ ਅਤੇ ਉਸ ਦੀ ਪੰਜ-ਮੈਂਬਰੀ ਲੀਡਰ-ਸ਼ਿਪ ਤਖ਼ਤ ਸਾਹਿਬ ਦੇ ਉੱਚੇ ਥੜ੍ਹੇ ਉੱਪਰ ਬੈਠਦੀ ਹੈ ਇਸ ਨਾਲ ਲੀਡਰ-ਸ਼ਿਪ ਦੀ ਸਰਬ-ਉੱਚਤਾ ਬਣੀ ਰਹਿੰਦੀ ਹੈ।

ਇਸ ਤੋਂ ਸਪੱਸ਼ਟ ਹੈ ਕਿ ਸਰਬੱਤ ਖ਼ਾਲਸੇ ਦਾ ਸਮਾਗਮ ਸਿਰਫ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਹੀ ਹੋ ਸਕਦੇ ਹਨ ਪਰ ਜੇਕਰ ਖ਼ਾਲਸੇ ਲਈ ਸੰਕਟ-ਕਾਲ ਹੋਵੇ ਤਾਂ ਇਹ ਸਮਾਗਮ ਕਿਸੇ ਹੋਰ ਥਾਂ 'ਤੇ ਵੀ ਹੋ ਸਕਦੇ ਹਨ ਪਰ ਕਿਸੇ ਵੀ ਹੋਰ ਅਸਥਾਨ 'ਤੇ ਕੀਤੇ ਗਏ ਸਮਾਗਮ ਦੇ ਫੈਸਲੇ ਸ੍ਰੀ ਅਕਾਲ ਤਖ਼ਤ ਸਾਹਿਬ ਉਪਰੋਂ ਹੀ ਜਾਰੀ ਕਰਨੇ ਜ਼ਰੂਰੀ ਹਨ।

ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਰੇ ਕਿਸੇ ਹੋਰ ਥਾਂ 'ਤੇ ਸਮਾਗਮ, ਅਤਿ ਦੀ ਸੰਕਟ-ਮਈ ਹਾਲਤ ਵਿਚ ਹੀ ਹੋਣਾ ਚਾਹੀਦਾ ਹੈ। ਜਿਵੇਂ ਕਿ ਪੰਜ ਸਿੰਘ ਸਾਹਿਬਾਨ ਵਲੋਂ ਜੋ ਸਰਬੱਤ ਖ਼ਾਲਸਾ ਸਮਾਗਮ ੨ ਸਤੰਬਰ, ੧੯੮੪ ਈ: ਨੂੰ ਗੁਰਦੁਆਰਾ ਸ਼ਹੀਦਾਂ (ਸ਼ਹੀਦ ਗੰਜ) ਸਾਹਿਬ ਅੰਮ੍ਰਿਤਸਰ ਵਿਖੇ ਬੁਲਾਇਆ ਗਿਆ ਸੀ ਉਹ ਠੀਕ ਸੀ ਕਿਉਂਕਿ ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਭਾਰਤੀ ਫ਼ੌਜ ਦੇ ਘੇਰੇ ਵਿਚ ਘਿਰਿਆ ਹੋਇਆ ਸੀ ਅਤੇ ਇਹ ਸਮਾਗਮ ਇਸ ਘੇਰੇ ਨੂੰ ਤੋੜਨ ਲਈ ਹੀ ਬੁਲਾਇਆ ਗਿਆ ਸੀ।

ਇਉਂ ਅਸੀਂ ਸਰਬੱਤ ਖ਼ਾਲਸੇ ਦੇ ਸਿਧਾਂਤਕ ਪੱਖ ਨੂੰ ਵਿਚਾਰਦੇ ਹੋਏ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ ਸਰਬੱਤ ਖ਼ਾਲਸਾ ਪੂਰਨ ਸ਼ਕਤੀਸ਼ਾਲੀ ਸੰਸਥਾ ਹੈ, ਜਿਸ ਦੇ ਮੈਂਬਰ ਪੂਰਨ ਸੁਤੰਤਰ ਵਿਅਕਤਿਤਵ ਦੇ ਮਾਲਕ ਹੁੰਦੇ ਹਨ। ਸਰਬੱਤ ਖ਼ਾਲਸਾ ਧਰਮ ਅਤੇ ਰਾਜਨੀਤੀ ਦੇ ਦੋਹਾਂ ਖੇਤਰਾਂ ਵਿਚ ਹੀ ਸਰਬ-ਉੱਚ ਹੈ। ਇਸ ਨੂੰ ਕਿਸੇ ਵੀ ਕਾਨੂੰਨ ਜਾਂ ਸੰਕਟ ਵਿਚ ਬੰਨ੍ਹਿਆ ਨਹੀਂ ਜਾ ਸਕਦਾ। ਸਗੋਂ ਇਸ ਦੇ ਉਲਟ ਇਸ ਦੇ ਪਾਸ ਕੀਤੇ ਗਏ ਗੁਰਮਤੇ ਹੀ ਇਕ ਕਾਨੂੰਨ ਜਾਂ ਐਕਟ ਦਾ ਰੂਪ ਹਨ।

### *ਹਵਾਲੇ ਤੇ ਟਿਪਣੀਆਂ:*


੧. *ਸਟੈਂਡਰਡ ਪਰਸ਼ੀਅਨ ਡਿਕਸ਼ਨਰੀ,* (ਅਲਾਹਾਬਾਦ, ੧੯੩੧), ਪੰਨਾ ੨੫੦.

੨. ਵਿਸਥਾਰ ਲਈ ਵੇਖੋ ਲੇਖਕ ਦੀ ਹੀ ਪੁਸਤਕ *'ਖਾਲਸਾ ਪ੍ਰਭੁਸਤਾ ਸਿਧਾਂਤ'* (ਪਟਿਆਲਾ, ੧੯੮੭), ਵਿਚ *ਮੰਜੀ ਅਤੇ ਮਸੰਦ ਸਿਸਟਮ* ਵਾਲਾ ਲੇਖ।

੨. ਡਾ. ਗੰਡਾ ਸਿੰਘ, ਸੰਪਾਦਿਤ *ਸ੍ਰੀ ਗੁਰੁ ਸੋਭਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੨੪.

੩. ਉਕਤ, ਧਿਆਉ, ਛੇਵਾਂ ਤੇ ਸਤਵਾਂ।

੪. ਉਕਤ, ਧਿਆਉ, ਅਠਵਾਂ, ਦੋਹਰਾ ੩-੪.

੫. ਉਕਤ, ਧਿਆਉ, ਗਿਆਰਵਾਂ, ਦੋਹਰਾ ੩-੪, ਚੌਪਈ ੩-੬.

(੪/੧੯੯੦)



# ਅਕਾਲਵਾਦ ਦਾ ਫ਼ਲਸਫ਼ਾ

'ਅਕਾਲ' ਸਿੱਖ ਧਰਮ ਅਤੇ ਸਿੱਖ-ਚਿੰਤਨ ਦਾ ਇਕ ਕੇਂਦਰੀ ਸੰਕਲਪ ਹੈ ਜੋ ਇਸ ਦੀ ਜੀਵਨ-ਮਰਯਾਦਾ ਅਤੇ ਪ੍ਰੰਪਰਾ ਵਿਚ ਡੂੰਘੀ ਤਰ੍ਹਾਂ ਰਚਿਆ ਹੋਇਆ ਹੈ। ਸਿੱਖ-ਮਤ ਦੇ ਦ੍ਰਿਸ਼ਟੀਕੋਣ ਤੋਂ, ਉੱਚਤਮ ਦੈਵੀ ਹਸਤੀ ਜਾਂ ਪਾਰਬ੍ਰਹਮ ਨੂੰ 'ਸਤਿ' ਅਤੇ 'ਅਕਾਲ' ਦੇ ਨਾਵਾਂ ਨਾਲ ਸੰਬੋਧਨ ਕਰਨਾ, ਉਸ ਦੇ ਸਰਵੋਤਮ ਲੱਛਣਾਂ ਨੂੰ ਉਜਾਗਰ ਕਰਨ ਦਾ ਭਾਸ਼ਾਈ ਜਤਨ ਹੈ। 'ਸਤਿ' ਨੂੰ ਗੁਰਬਾਣੀ ਨੇ ਉੱਚਤਮ ਹਕੀਕਤ ਦਾ 'ਪਰਾ-ਪੂਰਬਲਾ' ਨਾਮ ਦਰਸਾਇਆ ਹੈ, ਬਾਕੀ ਦੇ ਸਾਰੇ ਨਾਮ ਉਸ ਦੇ ਕਿਰਤਮ ਜਾਂ ਕਰਮ ਨਾਮ ਹਨ। ਇਸੇ ਸਤਿ ਨੂੰ ਅਕਾਲ ਕਹਿ ਕੇ, ਗੁਰੂ ਸਾਹਿਬਾਨ ਨੇ ਦੈਵੀ ਹਸਤੀ ਦੀ ਸਦੀਵਤਾ, ਅਮਿਟਤਾ, ਸਥਿਰਤਾ ਅਤੇ ਕਾਲ-ਰਹਿਤ ਹੋਂਦ ਵੱਲ ਸੰਕੇਤ ਕੀਤਾ। 'ਕਾਲ' ਸ਼ਬਦ ਦੀ ਵਰਤੋਂ, ਸਮੇਂ ਅਤੇ ਮੌਤ ਦੇ ਅਰਥਾਂ ਵਿਚ ਚਿਰ-ਕਾਲ ਤੋਂ ਹੁੰਦੀ ਆਈ ਹੈ ਅਤੇ ਅਕਾਲ ਇਸ ਸੰਕੇਤ ਦਾ ਵਿਰੋਧੀ ਸੰਕਲਪ ਹੋਣ ਦੇ ਨਾਤੇ ਨਾਸ-ਰਹਿਤ, ਸਮੇਂ-ਸਥਾਨ ਤੋਂ ਉੱਪਰ, ਅਗੋਚਰ ਤੱਤ ਦਾ ਅਰਥ ਦਿੰਦਾ ਹੈ। ਅਕਾਲ ਉਹ ਹੈ ਜੋ ਕਾਲ-ਚੱਕਰ ਵਿਚ ਨਹੀਂ, ਜਿਸ ਉੱਤੇ ਸਮੇਂ ਅਤੇ ਮੌਤ ਦਾ ਕੋਈ ਪ੍ਰਭਾਵ ਨਹੀਂ, ਜੋ ਨਾ ਜੰਮਦਾ ਹੈ, ਨਾ ਮਰਦਾ ਹੈ, ਜੋ ਜੂਨਾਂ ਵਿਚ ਨਹੀਂ ਪੈਂਦਾ, 'ਅਜੂਨੀ' ਹੈ, ਜੋ ਥਾਪਿਆ ਨਹੀਂ ਜਾਂਦਾ, 'ਅਥਾਪ' ਹੈ। ਸਿੱਖ-ਚਿੰਤਨ ਨੇ ਅਕਾਲ ਦੇ ਇਸ ਸੰਕਲਪ ਨੂੰ ਆਪਣੀ ਦਾਰਸ਼ਨਿਕ ਵਿਚਾਰਧਾਰਾ ਦਾ ਧੁਰਾ ਬਣਾ ਲਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਲ-ਮੰਤਰ ਵਿਚ 'ਅਕਾਲ' ਸ਼ਬਦ ਦੀ ਵਰਤੋਂ ਇਸ ਦੇ ਬੁਨਿਆਦੀ ਸੰਕੇਤ ਹੋਣ ਦੇ ਪ੍ਰਮਾਣ ਵਜੋਂ ਕੀਤੀ ਹੈ। ਦਸਮ-ਬਾਣੀ ਵਿਚ ਅਕਾਲ ਨੂੰ ਸਰਬ-ਸ੍ਰੇਸ਼ਟ ਸੰਕਲਪ ਵਜੋਂ ਪ੍ਰਵਾਨ ਕੀਤਾ ਗਿਆ ਹੈ ਅਤੇ ਇਸ ਦੀ ਬਾਰ-ਬਾਰ ਵਰਤੋਂ ਹੋਈ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਪਾਵਨ ਰਚਨਾਵਾਂ ਵਿਚ ਅਕਾਲ ਨੂੰ ਪਰਮਾਤਮਾ ਦੇ ਨਾਮ ਵਜੋਂ ਅਤੇ ਉਸ ਦੇ ਇਕ ਲੱਛਣ ਵਜੋਂ, ਦੋਹਾਂ ਰੂਪਾਂ ਵਿਚ ਅਪਣਾਇਆ ਹੈ। ਅਕਾਲ ਨੂੰ 'ਸ੍ਰੀ ਅਕਾਲ' ਅਤੇ 'ਅਕਾਲ ਪੁਰਖ' ਦਾ ਦਰਜਾ ਦੇ ਕੇ ਇਸ ਸ਼ਬਦ ਨੂੰ ਆਪਣੇ ਇਸ਼ਟ ਦੇ ਨਾਮ ਵਜੋਂ ਸਤਿਕਾਰਿਆ ਹੈ। ਸਿੱਖ ਸਭਿਆਚਾਰ ਵਿਚ ਸ੍ਰੀ ਅਕਾਲ ਦਾ ਸੰਕੇਤ 'ਸਤਿ ਸ੍ਰੀ ਅਕਾਲ' ਦੇ ਨਾਅਰੇ ਦੇ ਰੂਪ ਵਿਚ ਵਰਤੋਂ-ਵਿਹਾਰ ਦਾ ਅੰਗ ਬਣ ਗਿਆ ਹੈ। ਇਥੋਂ ਤਕ ਕਿ ਰਸਮੀ ਸੁਆਗਤ ਦੇ ਸੰਕੇਤ ਵਜੋਂ 'ਸਤਿ ਸ੍ਰੀ ਅਕਾਲ' ਸਮੁੱਚੇ ਪੰਜਾਬੀ ਜੀਵਨ ਵਿਚ ਰਚ ਚੁੱਕਾ ਹੈ। ਸਿੱਖ ਚਿੰਤਨ, ਸਭਿਆਚਾਰ ਅਤੇ ਗੁਰਬਾਣੀ ਵਿਚ 'ਅਕਾਲ' ਦੇ ਕੇਂਦਰੀ ਮਹੱਤਵ ਨੂੰ ਧਿਆਨ ਵਿਚ ਰੱਖਦਿਆਂ, ਸਿੱਖ ਫ਼ਲਸਫ਼ੇ ਨੂੰ 'ਅਕਾਲਵਾਦ' ਦਾ ਨਾਮ ਦੇਣਾ ਉਚਿਤ ਜਾਪਦਾ ਹੈ।

### ਕਾਲ ਤੇ ਅਕਾਲ ਦੇ ਸੰਕੇਤ:

ਗੁਰਬਾਣੀ ਅਤੇ ਭਗਤ-ਬਾਣੀ ਵਿਚ ਅਕਾਲ ਸ਼ਬਦ ਦੀ ਵਰਤੋਂ ਸੰਗਿਆ ਅਤੇ ਵਿਸ਼ੇਸ਼ਣ ਦੋ ਰੂਪਾਂ ਵਿਚ ਪ੍ਰਾਪਤ ਹੈ। 'ਅਕਾਲ' ਅਤੇ 'ਮੂਰਤਿ' ਦਾ ਸਮਾਸ (ਅਕਾਲ ਮੂਰਤਿ), ਮੂਲ-ਮੰਤਰ ਤੋਂ ਬਿਨਾਂ ਸਿਰੀ ਰਾਗ ਦੇ ਛੰਤਾਂ ਅਤੇ ਮਾਝ ਤੇ ਸੋਰਠਿ ਰਾਗ ਦੇ ਸ਼ਬਦਾਂ ਵਿਚ ਵਰਤਿਆ ਗਿਆ ਹੈ:

*ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥* (ਪੰਨਾ ੭੮)

*ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ॥* (ਪੰਨਾ ੯੯)

*ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ॥* (ਪੰਨਾ ੬੦੯)

ਇਸੇ ਸਮਾਸ ਦੀ ਵਰਤੋਂ ਰਾਮਕਲੀ ਅਤੇ ਮਾਰੂ ਰਾਗ ਵਿਚ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ (ਪੰਨਾ ੯੧੬, ੧੦੮੨) ਵਿਚ ਪ੍ਰਾਪਤ ਹੈ। ਅਕਾਲ ਅਤੇ ਪੁਰਖ ਦਾ ਸਮਾਸ, 'ਪੁਰਖੁ ਅਕਾਲਿ' ਦੇ ਰੂਪ ਵਿਚ, ਗਉੜੀ ਪੂਰਬੀ (ਮ. ੪, ਕਰਹਲੇ, ਪੰਨਾ ੨੩੫) ਵਿਚ ਦੇਖਿਆ ਜਾ ਸਕਦਾ ਹੈ। ਕਾਲ ਅਤੇ ਅਕਾਲ ਨੂੰ ਸੰਗਿਆ-ਰੂਪ ਵਿਚ ਵੀ ਵਰਤਿਆ ਗਿਆ ਹੈ, ਜਿਵੇਂ:

*ਕਾਲੁ ਅਕਾਲੁ ਖਸਮ ਕਾ ਕੀਨ੍ਹਾ ਇਹੁ ਪਰਪੰਚੁ ਬਧਾਵਨੁ॥* (ਪੰਨਾ ੧੧੦੪)

*ਸਿਮਰੈ ਕਾਲੁ ਅਕਾਲੁ ਸੁਚਿ ਸੋਚਾ॥* (ਪੰਨਾ ੧੦੭੯)

ਦਸਮ ਗ੍ਰੰਥ ਦੀਆਂ ਰਚਨਾਵਾਂ ਵਿਚ 'ਅਕਾਲ ਦੀ ਵਰਤੋਂ" ਜਾਪੁ ਸਾਹਿਬ ਬਾਣੀ ਤੋਂ ਹੀ ਅਰੰਭ ਹੋ ਜਾਂਦੀ ਹੈ, ਜਿੱਥੇ ਇਸ ਨੂੰ 'ਸ੍ਰੀ ਅਕਾਲ ਪੁਰਖੁ ਜੀ ਤੇਰੀ ਸਰਣਿ" ਦੇ ਮੰਗਲਾਚਰਨ ਉਪਰੰਤ, ਦੂਜੇ ਛੰਦ ਵਿਚ 'ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥' ਦੀਆਂ ਪੰਕਤੀਆਂ ਵਿਚ, ਇਸ਼ਟ ਵਜੋਂ ਚਿਤਾਰਿਆ ਹੈ। 'ਜਾਪੁ' ਵਿਚ ਹੀ 'ਗੁਰ ਬਰ ਅਕਾਲ' ਦਾ ਜ਼ਿਕਰ ਆਉਂਦਾ ਹੈ। 'ਅਕਾਲ ਉਸਤਤਿ' ਬਾਣੀ ਦਾ ਸਿਰਲੇਖ ਆਪਣੇ-ਆਪ ਵਿਚ ਅਕਾਲ ਦੀ ਮਹਿਮਾ ਦਾ ਸੰਕੇਤਕ ਹੈ ਅਤੇ ਇਸ ਦੇ ਮੰਗਲਾਚਰਨ ਵਿਚ 'ਸ੍ਰੀ ਅਕਾਲ ਜੀ ਕੀ ਉਸਤਤਿ' ਉਪਰੰਤ 'ਅਕਾਲ ਪੁਰਖ ਜੀ ਕੀ ਰੱਛਾ ਹਮ ਨੈ' ਅਤੇ 'ਸਰਬ ਕਾਲ ਜੀ ਦੀ ਰਛਿਆ ਹਮ ਨੈ' ਦਾ ਹਵਾਲਾ ਪ੍ਰਾਪਤ ਹੈ। ਇਸ ਬਾਣੀ ਵਿਚ ਕਾਲ ਤੇ ਅਕਾਲ ਦੇ ਸੰਕੇਤ ਅਨੇਕ ਪ੍ਰਕਰਣਾਂ ਵਿਚ ਆਏ ਹਨ, ਜਿਵੇਂ:

*ਕਾਲ ਰਹਤ ਅਨਕਾਲ ਸਰੂਪਾ॥...*

*ਸਭ ਕੋ ਕਾਲ ਸਭਨ ਕੋ ਕਰਤਾ॥* (ਦਸਮ ਗ੍ਰੰਥ, ਪੰਨਾ ੧੧)

*ਦੀਨ ਦਇਆਲ ਅਕਾਲ ਭਜੇ ਬਿਨ ਅੰਤ ਕੋ ਅੰਤ ਕੇ ਧਾਮ ਸਿਧਾਰੇ॥* (ਉਹੀ, ਪੰਨਾ ੩੫)

ਇਸ ਤੋਂ ਬਿਨਾਂ, 'ਕਾਲ ਬਿਆਲ' (ਕਾਲ ਰੂਪੀ ਸੱਪ), 'ਕਾਲ ਹੂੰ ਕੇ ਕਾਲਾ', 'ਮਹਾਂ ਕਾਲ' ਆਦਿਕ ਸੰਕੇਤਾਂ ਵਿਚ ਕਾਲ ਨੂੰ ਵਿਭਿੰਨ ਅਰਥਾਂ ਵਿਚ ਵਰਤਿਆ ਗਿਆ ਹੈ। 'ਬਚਿਤ੍ਰ ਨਾਟਕ' ਦਾ ਪਹਿਲਾ ਅਧਿਆਇ 'ਸ੍ਰੀ ਅਕਾਲ ਜੀ ਕੀ ਉਸਤਤਿ' ਦੇ ਸਿਰਲੇਖ ਨਾਲ ਆਰੰਭ ਹੁੰਦਾ ਹੈ। ਇਸ ਵਿਚ "ਮਹਾਂ ਮੰਤ੍ਰ ਮੰਤ੍ਰੰ, ਮਹਾਂ ਕਾਲ ਕਾਲੰ" ਦਾ ਉਲੇਖ ਹੈ। ਕਾਲ ਨੂੰ ਮਹਾਂਬਲੀ ਦਰਸਾਉਣ ਲਈ ਕਈ ਪ੍ਰਮਾਣ ਦਿੱਤੇ ਗਏ ਹਨ, ਜਿਵੇਂ:

*ਜਿਤੇ ਅਉਲੀਆ ਅੰਬੀਆ, ਗਉਸ ਹ੍ਵੈ ਹੈਂ॥*

*ਸਭੈ ਕਾਲ ਕੇ ਅੰਤ ਦਾੜ੍ਹਾ ਤਲੈ ਹੈਂ॥* (ਦਸਮ ਗ੍ਰੰਥ, ਪੰਨਾ ੪੧)

ਇਸੇ ਰਚਨਾ ਦੇ 'ਅਪਨੀ ਕਥਾ' ਅਧਿਆਇ ਦੇ ਅੰਤਰਗਤ 'ਮਹਾਂਕਾਲ ਕਾਲਕਾ ਅਰਾਧੀ' ਦਾ ਜ਼ਿਕਰ ਹੈ। ਅਕਾਲ ਪੁਰਖ ਲਈ 'ਸਰਬ ਕਾਲ' ਦਾ ਸਮਾਸ ਵੀ ਵਰਤਿਆ ਗਿਆ ਹੈ:

*ਸਰਬ ਕਾਲ ਹੈ ਪਿਤਾ ਅਪਾਰਾ॥*
*ਦੇਬਿ ਕਾਲਿਕਾ ਮਾਤ ਹਮਾਰਾ॥* (ਦਸਮ ਗ੍ਰੰਥ, ਪੰਨਾ ੭੩)

ਇਕ ਹੋਰ ਰੂਪ 'ਕਾਲ ਪੁਰਖ' ਹੈ, ਜਿਸ ਦੀ ਵਰਤੋਂ 'ਚਉਬੀਸ ਅਵਤਾਰ' ਆਦਿਕ ਰਚਨਾਵਾਂ ਵਿਚ ਉਪਲੱਬਧ ਹੈ, ਕਾਲ ਅਤੇ ਅਕਾਲ ਦੀ, ਦਾਰਸ਼ਨਿਕ ਦ੍ਰਿਸ਼ਟੀ ਤੋਂ ਵਿਸ਼ੇਸ਼ ਵਰਤੋਂ ਨਿਮਨ ਪੰਕਤੀ ਵਿਚ ਪ੍ਰਾਪਤ ਹੈ:

*ਔਰ ਸਕਾਲ ਸਭੈ ਬਸਿ ਕਾਲ ਕੇ,*
*ਏਕ ਹੀ ਕਾਲ ਅਕਾਲ ਸਦਾ ਹੈ॥* (ਉਹੀ, ਪੰਨਾ ੪੫)

ਵਿਸ਼ਵ-ਸਿਧਾਂਤ ਦੇ ਦ੍ਰਿਸ਼ਟੀਕੋਣ ਤੋਂ ਨਿਮਨ ਦਰਜ ਪੰਕਤੀ ਦਾ ਮਹੱਤਵ ਸਪੱਸ਼ਟ ਹੈ:

*ਪ੍ਰਿਥਮ ਕਾਲ ਜਬ ਕਰਾ ਪਸਾਰਾ॥*
*ਓਅੰਕਾਰ ਤੇ ਸ੍ਰਿਸਟਿ ਉਪਾਰਾ॥* (ਉਹੀ, ਪੰਨਾ ੪੭)

ਉਪਰੋਕਤ ਉਦਾਹਰਣਾਂ ਤੋਂ ਪ੍ਰਤੱਖ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਵਿਚ ਕਾਲ ਅਤੇ ਅਕਾਲ ਦੋਹਾਂ ਨੂੰ ਅੰਤਿਮ ਸੱਤਾ ਦੇ ਪ੍ਰਤੀਕਾਂ ਵਜੋਂ ਵਰਤਿਆ ਗਿਆ ਹੈ, ਚਾਹੇ ਵਿਭਿੰਨ ਪ੍ਰਕਰਣਾਂ ਵਿਚ ਇਨ੍ਹਾਂ ਦੇ ਹੋਰ ਅਰਥ ਵੀ ਦ੍ਰਿਸ਼ਟੀਗੋਚਰ ਹਨ। ਸੰਸਾਰ ਦੀਆਂ ਕੁੱਲ ਘਟਨਾਵਾਂ ਤੇ ਨਾਮ-ਰੂਪ ਕਾਲ ਦੀ ਉਪਜ ਹਨ (ਸਕਲ ਕਾਲ ਦਾ ਕੀਆ ਤਮਾਸਾ) ਅਤੇ ਕਾਲ ਦੇ ਅਧੀਨ ਹਨ। ਅਜੋਕਾ ਵਿਗਿਆਨਕ ਚਿੰਤਨ ਘਟਨਾਵਾਂ ਨੂੰ ਪੁਲਾੜ-ਕਾਲ (ਸਪੇਸ-ਟਾਈਮ) ਉੱਤੇ ਆਧਾਰਿਤ ਮੰਨਦਾ ਹੈ, ਜਿਸ ਵਿਚ ਕਾਲ (ਸਮੇਂ) ਦਾ ਵਿਚਾਰ ਸਮਿਲਤ ਹੈ। 'ਬਚਿਤ੍ਰ ਨਾਟਕ' ਦੇ ਕਰਤਾ ਅਨੁਸਾਰ ਕਾਲ ਦੀ ਇਹ ਮਹਾਂ-ਸ਼ਕਤੀ ਅੰਤਿਮ ਸੱਤਾ ਆਪ ਹੈ, ਜਿਸ ਨੂੰ 'ਕਾਲ', 'ਕਾਲ ਪੁਰਖ' 'ਸਰਬ ਕਾਲ' ਦੇ ਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ। ਇਹ ਸ਼ਕਤੀ ਸਭ ਵਸਤਾਂ, ਘਟਨਾਵਾਂ, ਜੀਵਾਂ ਦੀ ਰਚਨਹਾਰ ਵੀ ਹੈ ਅਤੇ ਕਾਲ (ਅੰਤ) ਵੀ। ਇਸ ਸ਼ਕਤੀ ਦਾ ਆਪਣਾ ਅੰਤ ਕੋਈ ਨਹੀਂ, ਸੋ ਇਹ ਅਕਾਲ ਹੈ। ਹੋਰਨਾਂ ਵਾਸਤੇ ਜੋ 'ਕਾਲ' ਹੈ, ਆਪਣੇ ਆਪ ਵਿਚ ਉਹ 'ਅਕਾਲ' ਹੈ। ਇੱਕੋ-ਇਕ ਪਰਮ ਹਸਤੀ ਲਈ ਕਾਲ ਤੇ ਅਕਾਲ ਦੇ ਵਿਰੋਧਾਭਾਸੀ ਸ਼ਬਦਾਂ ਦੀ ਵਰਤੋਂ ਰਾਹੀਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਮੱਤ ਅਤੇ ਦ੍ਰਿਸ਼ਟੀਕੋਣ ਵਿਅਕਤ ਕਰ ਦਿੱਤਾ ਹੈ।

### *ਕਾਲ ਤੇ ਸਦੀਵਤਾ*

ਜਾਪੁ ਸਾਹਿਬ, ਅਕਾਲ ਉਸਤਤਿ ਅਤੇ ਦਸਮ ਗ੍ਰੰਥ ਦੀਆਂ ਹੋਰ ਬਾਣੀਆਂ ਵਿਚ ਪਰਮ-ਸੱਤਾ ਦੇ ਦੋ ਸਰੂਪਾਂ ਦਾ ਵਰਣਨ ਬਾਰ-ਬਾਰ ਦੁਹਰਾਇਆ ਗਿਆ ਹੈ। ਇਕ ਸਰੂਪ ਚੱਕਰ-ਚਿਹਨ, ਵਰਣ-ਜਾਤੀ, ਰੇਖ-ਭੇਖ ਤੋਂ ਮੁਕਤ ਅਰੂਪ ਤੇ ਅਕਾਲ ਹਸਤੀ ਦਾ ਹੈ, ਜਿਸ ਨੂੰ ਪ੍ਰੰਪਰਾ ਨੇ ਨਿਰਗੁਣ ਬ੍ਰਹਮ ਦਾ ਨਾਮ ਦਿੱਤਾ ਹੋਇਆ ਸੀ। ਦੂਸਰਾ ਸਰੂਪ ਪੁਰਖੀ ਗੁਣਾਂ ਵਾਲੇ ਮਿਹਰਵਾਨ ਪ੍ਰਭੂ ਦਾ ਹੈ, ਜਿਸ ਨੂੰ ਸਰਗੁਣ ਰੂਪ ਵਿਚ ਚਿਤਵਿਆ ਗਿਆ ਹੈ। ਜਾਪੁ ਸਾਹਿਬ ਵਿਚ ਪਰਮ-ਸੱਤਾ ਦੇ 'ਅਕਾਲ' ਤੇ 'ਕਾਲ' ਦੋਹਾਂ ਸਰੂਪਾਂ ਨੂੰ ਨਮਸਕਾਰ ਕੀਤੀ ਗਈ ਹੈ। ਦੋਵੇਂ ਇਕੋ-ਇਕ ਸਰਬੋਤਮ ਹਸਤੀ ਦੇ ਦੋ ਪੱਖ ਹਨ, ਜਿਨ੍ਹਾਂ ਨੂੰ ਕਾਲ ਤੇ ਸਦੀਵਤਾ ਦੇ ਧਰੁਵੀ ਸਬੰਧ ਵਿਚ ਪ੍ਰਸਤੁਤ ਕੀਤਾ ਜਾ ਸਕਦਾ ਹੈ। ਦ੍ਰਿਸ਼ਟਮਾਨ ਜਗਤ-ਪਰਪੰਚ ਅਤੇ ਇਸ ਦਾ ਹਰ ਭਾਗ ਤੇ ਕਿਣਕਾ ਕਾਲ ਦੀ ਪ੍ਰਭੁਤਾ ਦੇ ਅਧੀਨ ਕਾਰਜ ਕਰਦਾ ਹੈ। ਵਿਸ਼ਵ-ਰਚਨਾ ਵਿਚ ਵਰਤ ਰਿਹਾ ਵਿਕਾਸ ਦਾ ਨਿਯਮ ਅਸਲ ਵਿਚ ਕਾਲ ਦਾ

ਨਿਯਮ ਹੀ ਹੈ। ਜੋ ਘਟਨਾ ਵਾਪਰਦੀ ਹੈ ਕਾਲ ਵਿਚ ਵਾਪਰਦੀ ਹੈ, ਜੋ ਉਪਜਦਾ ਤੇ ਬਿਨਸਦਾ ਹੈ ਕਾਲ ਦੇ ਅਧੀਨ ਹੈ, ਬ੍ਰਹਿਮੰਡ ਦਾ ਹਰ ਜੀਵ ਕਾਲ-ਚੱਕਰ ਵਿਚ ਆਪਣੀ ਭੌਣੀ ਭੌਂ ਰਿਹਾ ਹੈ, ਆਵਾਗਾਉਣ ਵੀ ਕਾਲ ਦਾ ਹੀ ਚੱਕਰ ਹੈ। ਇਸ ਪਰਿਵਰਤਨਸ਼ੀਲ ਜਗਤ ਵਿਚ ਅਕਾਲ ਦਾ ਹੁਕਮ ਪ੍ਰਧਾਨ ਹੈ, ਅਕਾਲ ਹੀ ਹੁਕਮਰਾਨ ਹੈ, ਅਕਾਲ ਹੀ ਸਰਬ-ਵਿਆਪਕ ਸੱਤਾ ਹੈ। ਕਾਲ ਦੇ ਇਸ ਸੰਕਲਪ ਨੂੰ ਧਰਮ-ਸਿਧਾਂਤ ਦੀ ਦ੍ਰਿਸ਼ਟੀ ਤੋਂ ਪ੍ਰਭੂ, ਕਰਤਾ-ਭਰਤਾ-ਹਰਤਾ, ਈਸ਼ਵਰ ਤੇ ਸਰਗੁਣ ਬ੍ਰਹਮ, ਆਦਿਕ ਅਨੇਕ ਸੰਗਿਆਵਾਂ ਦਿੱਤੀਆਂ ਗਈਆਂ ਹਨ। ਵਿਗਿਆਨ ਨੇ ਇਸੇ ਸੰਕਲਪ ਨੂੰ ਘੜੀ-ਪਲ ਜਾਂ ਮਿੰਟਾਂ-ਸਕਿੰਟਾਂ ਦੇ ਛਿਣਾਂ ਵਿਚ ਵਿਭਾਜਿਤ ਕਰ ਕੇ, ਅਨੰਤ ਵਿਸ਼ਲੇਸ਼ਣ ਦਾ ਭਾਗੀ ਬਣਾਇਆ ਹੈ। ਦਾਰਸ਼ਨਿਕਾਂ ਨੇ ਕਾਲ ਦੇ ਅਨੁਭਵ ਨੂੰ ਮਨੁੱਖੀ ਚੇਤਨਾ ਨਾਲ ਸੰਬੋਧਿਤ ਕਰ ਕੇ, ਇਸ ਨੂੰ ਚੇਤਨਾ-ਪ੍ਰਵਾਹ ਦੇ ਰੂਪ ਵਿਚ ਸੰਕਲਪਿਆ ਹੈ।

ਕਾਲ-ਅਕਾਲ ਦੀ ਧਰੁਵੀ ਰੇਖਾ ਜਾਂ ਪੈਮਾਨੇ ਦਾ ਦੂਸਰਾ ਸਿਰਾ ਸਦੀਵਤਾ ਹੈ ਜਿੱਥੇ ਨਾ ਕੋਈ ਪਰਿਵਰਤਨ ਹੈ, ਨਾ ਘੜੀ-ਪਲ-ਛਿਣ ਦਾ ਕੋਈ ਅਨੁਭਵ, ਨਾ ਕਾਲ-ਚੱਕਰ ਦੀ ਵਿਆਪਕਤਾ ਹੈ, ਨਾ ਚੇਤਨਾ-ਪ੍ਰਵਾਹ ਦੀ ਸਾਰਥਿਕਤਾ, ਉਹ ਸਥਿਤੀ ਸਦੀਵੀ ਹਸਤੀ ਦੀ, ਨਿਰਗੁਣ ਦੈਵੀ ਤੱਤ ਦੀ, ਅਰੂਪ ਤੇ ਅਗੋਚਰ ਸਥਿਤੀ ਹੈ, ਜਿਸ ਦਾ ਨਾ ਕਿਆਸ, ਨਾ ਕਲਪਨਾ, ਨਾ ਕਥਨ ਸੰਭਵ ਹੈ। ਸਦੀਵਤਾ ਇਕ ਸੰਕਲਪ ਵਜੋਂ ਮਨੁੱਖੀ ਬੌਧਿਕਤਾ ਦੀ ਘਾੜਤ ਹੈ ਪਰ ਇਸ ਦਾ ਨਾ ਕੋਈ ਸ਼ਾਬਦਿਕ ਵਰਣਨ, ਨਾ ਕੋਈ ਕਾਲਪਨਿਕ ਚਿੱਤਰ ਦਿੱਤਾ ਜਾ ਸਕਿਆ ਹੈ। ਇਸ ਕਥਨੋਂ ਬਾਹਰੇ ਰਹੱਸ ਦਾ ਆਤਮਿਕ ਅਨੁਭਵ ਜਿਨ੍ਹਾਂ ਸਿੱਧ-ਪੁਰਸ਼ਾਂ ਨੂੰ ਹੋਇਆ ਹੈ, ਉਨ੍ਹਾਂ ਨੇ ਇਸ ਦੀ ਅਕੱਥ-ਕਥਾ ਦੇ ਕੁਝ ਸੰਕੇਤ ਜ਼ਰੂਰ ਦਿੱਤੇ ਹਨ। ਸਾਧਾਰਨ ਮਨੁੱਖ ਲਈ ਸਦੀਵਤਾ ਦਾ ਪ੍ਰਸ਼ਨ ਓਨਾ ਹੀ ਜਟਿਲ, ਕਠਿਨ ਅਤੇ ਅਪਹੁੰਚ ਹੈ, ਜਿੰਨਾ ਕਿ ਬ੍ਰਹਮ ਆਪ ਹੈ। ਜੋ ਸਦੀਵੀ ਨਹੀਂ, ਜਿਸ ਦੀ ਆਪਣੀ ਹੋਂਦ ਕਾਲਗਤ ਹੈ, ਜੋ ਹਸਤੀ ਦੇ ਸਾਗਰ ਉੱਤੇ ਆਰਜ਼ੀ ਬੁਲਬੁਲਾ ਹੈ ਉਹ ਕਾਲ-ਰਹਿਤ, ਸਦੀਵੀ ਅਨੰਤਤਾ ਦੀ ਥਾਹ ਕਿਵੇਂ ਪਾ ਸਕਦਾ ਹੈ? ਅਧੂਰਾ ਤੇ ਅਪੂਰਨ ਜੀਵ ਸੰਪੂਰਨਤਾ ਦੇ ਪੂਰਨ ਗਿਆਨ ਦਾ ਦਾਅਵਾ ਕਿਵੇਂ ਕਰ ਸਕਦਾ ਹੈ? ਸਦੀਵਤਾ ਨੂੰ ਇਕ ਸੰਕਲਪ ਵਜੋਂ, ਬੁੱਧੀ ਦੇ ਚਮਤਕਾਰ ਵਜੋਂ ਪ੍ਰਸਤੁਤ ਕਰ ਦੇਣਾ ਇਕ ਗੱਲ ਹੈ, ਇਸ ਦਾ ਯਥਾਰਥਕ ਅਨੁਭਵ, ਇਸ ਦੇ ਸੁਭਾਅ ਦੇ ਬਣਤਰ ਦਾ ਪੂਰਨ ਭਾਸ਼ਾਈ ਕਥਨ ਜਾਂ ਪ੍ਰਸਤੁਤੀ ਦੂਸਰੀ ਗੱਲ ਹੈ, ਜਿਸ ਦਾ ਦਾਅਵਾ ਹਰ ਕਿਸੇ ਦੇ ਵੱਸ ਵਿਚ ਨਹੀਂ।

ਦਸਮ-ਬਾਣੀ ਕਾਲ ਅਤੇ ਸਦੀਵਤਾ ਵਿਚਕਾਰ ਸੰਬੰਧ ਸਥਾਪਿਤ ਕਰਦਿਆਂ ਕਾਲ ਨੂੰ ਅਕਾਲ ਦੇ ਇਕ ਪੱਖ ਦੇ ਰੂਪ ਵਿਚ ਪ੍ਰਸਤੁਤ ਕਰਦੀ ਹੈ। ਅਕਾਲ ਦਾ ਸਦੀਵੀ ਤੱਤ ਅਸਾਧਾਰਨ ਅਤੇ ਅਪਹੁੰਚ ਹੋਣ ਕਾਰਨ, ਇਸ ਨੂੰ ਸਿੱਧੇ ਤੌਰ 'ਤੇ ਸਮਝਣਾ ਜਾਂ ਅਨੁਭਵ ਦਾ ਵਿਸ਼ਾ ਬਣਾਉਣਾ ਲਗ-ਪਗ ਅਸੰਭਵ ਹੈ ਪਰ ਇਸ ਨੂੰ ਕਾਲ ਦੇ ਮਾਧਿਅਮ ਰਾਹੀਂ ਬਹੁਤ ਹੱਦ ਤਕ ਸਮਝਿਆ ਤੇ ਬੁਝਿਆ ਗਿਆ ਹੈ। ਕਾਲ ਦੀ ਗਤੀ ਤੇ ਅਵਧੀ ਮਨੁੱਖੀ ਅਨੁਭਵ ਦੇ ਪਾਤਰ ਹਨ। ਕਾਲ ਦਾ ਪੁਲਾੜ (ਜਾਂ ਸਥਾਨ) ਨਾਲ ਅਨਿੱਖੜ ਸੰਬੰਧ ਹੈ। ਕਾਲ ਦੇ ਅਨੁਭਵ ਤੋਂ ਬਿਨਾਂ ਸਦੀਵਤਾ ਦਾ ਸੰਕਲਪ ਸਿਰਜਿਆ ਨਹੀਂ ਜਾ ਸਕਦਾ। ਸਦੀਵੀ ਉਹ ਹੈ ਜੋ ਕਾਲ ਦੀ ਤਰ੍ਹਾਂ ਗਤੀਸ਼ੀਲ ਨਹੀਂ, ਨਾ ਹੀ ਜਿਸ ਦੀ ਕੋਈ ਅਵਧੀ ਹੈ। ਕਾਲ ਤੇ ਅਕਾਲ ਦੇ ਪਰਸਪਰ ਸੰਬੰਧ ਨੂੰ ਗ੍ਰਹਿਣ ਕਰਨ ਵਿਚ ਦਸਮ-ਬਾਣੀ ਚੋਖੀ ਸਹਾਇਤਾ ਕਰਦੀ ਹੈ। ਕੇਂਦਰੀ ਲੱਛਣ ਇਸ ਦੀ ਕਿਰਿਆਸ਼ੀਲਤਾ ਹੈ, ਇਹ ਇਕ ਪ੍ਰਵਾਹ ਜਾਂ ਵਹਾਉ ਹੈ, ਜਿਸ ਦੀ ਗਤੀਸ਼ੀਲ ਕਿਰਿਆ ਕਦੀ ਤੇਜ਼, ਕਦੀ ਮੱਧਮ ਭਾਸਦੀ ਹੈ। ਇਸ ਦੇ ਟਾਕਰੇ

ਉੱਤੇ ਅਕਾਲ ਦਾ ਸੰਕਲਪ ਗਤੀ-ਰਹਿਤ ਹਸਤੀ ਦਾ ਸੰਕੇਤਕ ਹੈ। ਸਦੀਵੀ ਤੱਤ ਸਦਾ-ਸਥਿਰ, ਅਡੋਲ ਰੂਪ ਵਿਚ ਹੀ ਸੰਕਲਪਿਆ ਜਾ ਸਕਦਾ ਹੈ।

ਦਸਮ-ਬਾਣੀ ਕਾਲ ਦੇ ਕਰਤਾਰੀ ਪੱਖ ਉੱਤੇ ਵੀ ਚਾਨਣਾ ਪਾਉਂਦੀ ਹੈ। ਵਿਸ਼ਵ ਦੀਆਂ ਕੁੱਲ ਸ਼ਕਤੀਆਂ ਕਾਲ ਦੀ ਉਪਜ ਹਨ। ਕੁਦਰਤ ਦਾ ਕੁੱਲ ਵਿਡਾਣ ਕਾਲ ਦਾ ਹੀ ਅਦਭੁਤ ਤਮਾਸ਼ਾ ਹੈ। ਕਾਲ ਦੇ ਅਮਲ ਤੇ ਇਸ ਦੀ ਕਿਰਿਆਸ਼ੀਲਤਾ ਦੇ ਫਲਸਰੂਪ ਸੰਸਾਰ ਨਿਰੰਤਰ ਘਟਨਾਵਾਂ ਦਾ ਸਮੂਹ ਸਿੱਧ ਹੁੰਦਾ ਹੈ। ਹਰ ਜੀਵ-ਜੰਤੂ ਆਪ ਵੀ ਇਸ ਘਟਨਾ-ਲੜੀ ਦਾ ਮਣਕਾ ਹੈ ਅਤੇ ਇਸ ਜਗਤ-ਤਮਾਸ਼ੇ ਨੂੰ ਉਹ ਨਿਹਾਰਦਾ ਤੇ ਮਾਣਦਾ ਹੈ, ਉਹ ਵੀ ਕਾਲ ਵਿਚ ਵਾਪਰਦੀਆਂ ਘਟਨਾਵਾਂ ਦਾ ਸਿਲਸਿਲਾ ਹੈ, ਜਿਸ ਦਾ ਕੁਝ ਭਾਗ ਅਲਪ-ਕਾਲੀ ਜੀਵਾਂ ਦੇ ਦ੍ਰਿਸ਼ਟੀਗੋਚਰ ਹੈ। ਜਿਸ ਅਮਲ ਨੂੰ ਮਨੁੱਖ 'ਵਿਕਾਸ' ਦਾ ਨਾਮ ਦੇਂਦਾ ਹੈ, ਉਹ ਵੀ ਕਾਲ-ਕਿਰਿਆ ਦਾ ਇਕ ਰੁਖ਼ ਹੈ, ਇਸ ਨੂੰ ਆਪਣੇ ਲਾਭ-ਹਾਣ ਦੀ ਦ੍ਰਿਸ਼ਟੀ ਤੋਂ ਅਸੀਂ ਉੱਨਤੀ ਜਾਂ ਪ੍ਰਗਤੀ ਮੰਨ ਲੈਂਦੇ ਹਾਂ। ਹਰ ਘਟਨਾ ਤੇ ਕਿਰਿਆ ਕਾਲ ਦੇ ਵਸੀਕਾਰ ਅਧੀਨ ਹੈ, ਕੇਵਲ ਕਾਲ ਆਪ ਇਸ ਤੋਂ ਸੁਤੰਤਰ ਹੈ ਅਤੇ ਉਹ 'ਏਕ ਹੀ ਕਾਲ ਅਕਾਲ ਸਦਾ ਹੈ।' ਪ੍ਰਤੱਖ ਹੈ ਕਿ ਸਰਬੋਤਮ ਹਸਤੀ ਨੂੰ ਦਸਮ ਬਾਣੀ ਨੇ ਕਾਲ ਤੇ ਅਕਾਲ ਦੋਵੇਂ ਨਾਮ ਦਿੱਤੇ ਹਨ। ਦੈਵੀ ਸੱਤਾ ਕਾਲ ਵੀ ਹੈ, ਅਕਾਲ ਵੀ, ਕਾਲ-ਰੂਪ ਵਿਚ ਉਹ ਕਰਤਾਰੀ ਸ਼ਕਤੀ ਹੈ, ਸਿਰਜਣਹਾਰ ਹੈ, ਕੁਦਰਤ ਵਿਚ ਵਿਆਪਕ ਹੈ, ਅਕਾਲ ਰੂਪ ਵਿਚ ਉਹ ਸਦੀਵੀ ਤੱਤ ਹੈ, ਅਪਰੰਪਰ ਤੇ ਅਗੋਚਰ ਹੈ। ਵਿਆਪਕਤਾ ਤੇ ਅਗੋਚਰਤਾ ਕਾਲ-ਅਕਾਲ ਹਸਤੀ ਦੇ ਓਨੇ ਹੀ ਪ੍ਰਮੁੱਖ ਲੱਛਮ ਹਨ, ਜਿੰਨੇ ਸਰਗੁਣ ਤੇ ਨਿਰਗੁਣ ਬ੍ਰਹਮ ਦੀ ਸਫ਼ੁਰਤਾ ਅਤੇ ਅਫੁਰਤਾ ਦੇ ਪੱਖ। ਵਿਸ਼ਵ-ਰਚਨਾ ਵਿਚ ਵਿਆਪਕ ਸਰਗੁਣ, ਪੁਰਖੀ ਗੁਣਾਂ ਵਾਲਾ ਈਸ਼ਵਰ ਹੈ, ਜੋ 'ਸਫੁਰ' ਹੈ, ਜਿਸ ਦਾ ਫੁਰਨਾ ਫੁਰਦਿਆਂ ਬ੍ਰਹਿਮੰਡ ਦਾ ਪਸਾਰਾ ਪਸਰ ਗਿਆ, ਜਿਸ ਤੋਂ 'ਲਖ ਦਰਿਆਉ' ਕਾਰਜਸ਼ੀਲ ਹੋ ਗਏ ਅਤੇ ਵਿਕਾਸ ਦੇ ਅਮਲ ਚਾਲੂ ਹੋ ਗਏ। ਵਿਸ਼ਵ-ਰਚਨਾ ਤੋਂ ਪੂਰਬਲੀ ਅਵਸਥਾ ਦਾ ਅਫੁਰ, ਨਿਰਗੁਣ ਬ੍ਰਹਮ, ਅਪੁਰਖੀ ਤੱਤ ਹੈ ਜੋ ਅਦ੍ਰਿਸ਼ਟ ਤੇ ਅਗੋਚਰ ਹੈ, ਅਕਾਲ ਹੈ, ਸਦੀਵਤਾ ਹੈ। ਕਾਲ-ਅਕਾਲ ਦੇ ਦੋ ਸਰੂਪ ਹੁੰਦੇ ਹੋਏ ਵੀ, ਅੰਤਿਮ ਵਾਸਤਵਿਕਤਾ ਨੂੰ ਇੱਕੋ-ਇਕ ਆਤਮ-ਤੱਤ ਪ੍ਰਵਾਨ ਕੀਤਾ ਗਿਆ ਹੈ। ਉਹ ਕਾਲ-ਪੁਰਖ ਵੀ ਹੈ, ਅਕਾਲ ਪੁਰਖ ਵੀ। ਦਸਮ ਗ੍ਰੰਥ ਬਾਣੀ ਨੇ ਉਸ ਦੇ ਦੋਹਾਂ ਪੱਖਾਂ ਨੂੰ 'ਪੁਰਖ' ਦੀ ਸੰਗਿਆ ਦੇ ਕੇ, ਉਸ ਦੇ ਅੰਤ੍ਰੀਵੀ ਪੁਰਖੀ ਗੁਣ (ਚੇਤਨਾ) ਨੂੰ ਵਿਅਕਤ ਕੀਤਾ ਹੈ। ਸਤ-ਚਿਤ-ਆਨੰਦ ਰੂਪੀ ਬ੍ਰਹਮ ਦਾ 'ਚਿਤ' ਨਿਰਗੁਣ ਤੇ ਸਰਗੁਣ ਪੱਖਾਂ ਵਿਚ ਸਾਂਝਾ ਹੈ। ਨਿਰਗੁਣ ਨਿਰੰਕਾਰ ਕੇਵਲ ਸੁੰਨ (ਸਿਫਰ) ਨਹੀਂ, ਇਹ ਚੇਤਨਾ-ਯੁਕਤ ਸਤ ਤੇ ਸਤਿ ਹੈ। ਇਸੇ ਚੇਤਨ ਸ਼ਕਤੀ ਵਿਚੋਂ ਸਫੁਰਤਾ ਵਿਕਸਿਤ ਹੁੰਦੀ ਹੈ ਅਤੇ ਵਿਸ਼ਵ-ਰਚਨਾ ਦਾ ਸਰੂਪ ਧਾਰਦੀ ਹੈ। ਇਹੋ ਹੁਕਮੀ ਦਾ 'ਹੁਕਮ' ਹੈ।

### *ਅਕਾਲਵਾਦ ਦਾ ਸਿਧਾਂਤ*

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਤੇ ਦਸਮ ਗ੍ਰੰਥ ਬਾਣੀਆਂ ਵਿਚ, ਕਾਲ-ਰਹਿਤ ਹਸਤੀ ਨੂੰ ਹੋਰਨਾਂ ਸੰਗਿਆਵਾਂ ਤੋਂ ਬਿਨਾਂ 'ਅਕਾਲ' ਦਾ ਨਾਮ ਦਿੱਤਾ ਗਿਆ ਹੈ ਜੋ ਆਪਣੀ ਬਣਤਰ ਵਿਚ ਨਾਂਹ-ਵਾਚਕ ਸ਼ਬਦ ਹੈ ਅਤੇ ਜਿਸ ਦਾ ਭਾਵ ਹੈ 'ਜੋ ਕਾਲ ਵਿਚ ਨਹੀਂ' ਪਰ ਆਪਣੇ ਅੰਤਰੀਵੀ ਅਰਥ ਵਿਚ ਇਹ ਹਾਂ-ਵਾਚਕ ਸੰਕੇਤ ਹੈ, ਜਿਸ ਦਾ ਭਾਵ ਹੈ ਸਦਾ-ਰਹਿਣ ਵਾਲੀ, ਸਦੀਵੀ ਹਸਤੀ। ਜਾਪੁ ਸਾਹਿਬ ਬਾਣੀ

ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਰਮ ਪੁਰਖ ਨੂੰ 'ਅਨਾਮੇ' ਕਹਿ ਕੇ ਇਹ ਨਿਸ਼ਚਿਤ ਕਰਾਇਆ ਹੈ ਕਿ ਦਰਅਸਲ ਉਸ ਦਾ ਕੋਈ ਵੀ ਨਾਮ ਨਹੀਂ, ਉਹ ਨਾਵਾਂ ਤੇ ਥਾਵਾਂ ਤੋਂ ਉੱਪਰ, ਨਿਰਗੁਣ ਹਸਤੀ ਹੈ। ਅਜਿਹੀ ਨਾਮ-ਰਹਿਤ ਹਸਤੀ ਨੂੰ ਅਨੇਕ ਕਿਰਤਮ ਨਾਮ ਦਿੱਤੇ ਗਏ ਹਨ। ਇਕ ਅਰਥ ਵਿਚ 'ਅਨਾਮ' ਵੀ ਇਕ ਨਾਮ ਹੀ ਹੈ। ਜਿਸ ਹਸਤੀ ਨੂੰ ਅਸੀਂ ਬੇਨਾਮ ਜਾਂ ਅਨਾਮ ਕਹਿ ਕੇ ਨਮਸਕਾਰ ਕਰਦੇ ਹਾਂ, ਉਸ ਨੂੰ ਅਸੀਂ 'ਅਨਾਮ' ਦਾ ਭਾਸ਼ਾਈ ਸੰਕੇਤ ਦੇ ਰਹੇ ਹਾਂ, ਜੋ ਨਾਮ ਦਾ ਕੰਮ ਕਰਦਾ ਹੈ। ਉਸ ਅਗੋਚਰ ਤੱਤ ਨੂੰ ਅਸੀਂ ਹੋਰ ਵੀ ਕਈ ਨਾਮ ਦਿੱਤੇ ਹੋਏ ਹਨ, ਜਿਵੇਂ ਸ਼ੂਨਯ, ਸੁੰਨ, ਮਹਾ-ਸੁੰਨ, ਨਿਰ-ਆਕਾਰ, ਨਿਰੰਕਾਰ, ਨਿਰਗੁਣ, ਅਰੂਪ, ਅਨੀਲ, ਅਨਾਦਿ, ਆਦਿਕ। ਹੋਰਨਾਂ ਭਾਸ਼ਾਵਾਂ ਵਿਚ ਵੀ ਅਜਿਹੇ ਨਾਮ ਮਿਲਦੇ ਹਨ, ਜੋ ਪਰਮ ਹਸਤੀ ਨੂੰ ਖਾਲਮਖਾਲੀ, ਅ-ਵਸਤਤਾ, ਸਿਫਰ ਦਾ ਅਰਥ ਦੇ ਕੇ ਉਸ ਦੀ ਅਰੂਪਤਾ, ਅਗੋਚਰਤਾ ਦਰਸਾਉਂਦੇ ਹਨ। ਇਸ ਦ੍ਰਿਸ਼ਟੀ ਤੋਂ ਨਿਰੰਕਾਰ (ਜਿਸ ਦਾ ਕੋਈ ਰੂਪ ਜਾਂ ਆਕਾਰ ਨਹੀਂ) ਨਾਂਹ-ਵਾਚਕ ਸੰਕੇਤ ਹੁੰਦਾ ਹੋਇਆ ਵੀ, ਹਾਂ-ਵਾਚਕ ਅਰਥ ਦਿੰਦਾ ਹੈ ਅਤੇ ਅਕਾਲ ਵਾਂਗ ਪਰਮ ਪੁਰਖ ਲਈ ਅਕਸਰ ਵਰਤਿਆ ਜਾਂਦਾ ਹੈ।

ਨਾਮਕਰਨ ਮਨੁੱਖੀ ਲੋੜ ਹੈ। ਇਸ ਤੋਂ ਬਿਨਾਂ ਪਰਸਪਰ ਸੰਸਾਰ ਅਤੇ ਨਿੱਜੀ ਭਾਵਾਂ ਦਾ ਪ੍ਰਗਟਾਵਾ ਕਰਨ ਤੋਂ ਅਸਮਰੱਥ ਹਨ। ਇਹ ਸਾਡੀ ਭਾਸ਼ਾਈ ਆਵੱਸ਼ਕਤਾ ਹੈ ਅਤੇ ਮਨੁੱਖੀ ਮਜਬੂਰੀ ਵੀ। ਇਸੇ ਲਈ ਅਸੀਂ ਅਨਾਮ ਹਸਤੀ ਨੂੰ ਵੀ ਨਾਮ ਦੇ ਰੱਖੇ ਹਨ। ਸਿੱਖ ਮੱਤ ਨੇ ਸਦੀਵੀ ਆਤਮ ਤੱਤ ਨੂੰ 'ਸਤਿ' ਅਤੇ 'ਅਕਾਲ' ਦੇ ਸੰਕੇਤ ਦੇ ਕੇ ਇਹ ਲੋੜ-ਪੂਰਤੀ ਕੀਤੀ ਹੈ। ਦੋਹਾਂ ਸੰਕੇਤਾਂ ਦਾ ਭਾਵ ਸਦਾ-ਸਥਿਰ, ਕਾਲ-ਰਹਿਤ ਪਰਮ-ਆਤਮਾ ਹੈ, ਜਿਸ ਉੱਤੇ ਸਮੇਂ-ਸਥਾਨ, ਵਿਕਾਸ-ਪ੍ਰਕਿਰਿਆਵਾਂ ਆਦਿਕ ਦਾ ਕੋਈ ਪ੍ਰਭਾਵ ਨਹੀਂ। ਸਿੱਖ ਮੱਤ ਦੇ ਆਗਮਨ ਤੋਂ ਪਹਿਲਾਂ ਕੁਝ ਹੋਰ ਚਿੰਤਨਧਾਰਾਵਾਂ ਨੇ ਵੀ ਪਰਮ-ਸੱਤਾ ਨੂੰ ਨਾਂਹ-ਵਾਚਕ ਨਾਮ ਦਿੱਤੇ ਹੋਏ ਸਨ, ਜਿਨ੍ਹਾਂ ਦਾ ਅੰਤਰੀਵੀ ਅਰਥ ਹਾਂ-ਵਾਚਕ ਸੀ ਅਜਿਹਾ ਇਕ ਨਾਮ 'ਅਦਵੈਤ' ਹੈ, ਜਿਸ ਤੋਂ ਭਾਵ ਹੈ 'ਦੂਈ-ਰਹਿਤ' (ਜਾਂ ਲਾਸਾਨੀ) ਪਰ ਇਹ ਸੰਕੇਤ 'ਬ੍ਰਹਮ' ਲਈ ਵਰਤਿਆ ਗਿਆ ਹੈ, ਜਿਸ ਨੂੰ ਅ-ਦਵੈਤ, ਇਕੋ-ਇਕ, ਗੁਣ-ਅਤੀਤ, ਅੰਤਿਮ ਯਥਾਰਥ ਦੇ ਰੂਪ ਵਿਚ ਵਰਤਿਆ ਗਿਆ ਹੈ। ਅਕਾਲ ਵਾਂਗ, ਅਦਵੈਤ ਵੀ ਨਿਰਗੁਣ ਬ੍ਰਹਮ ਦਾ ਸੂਚਕ ਸ਼ਬਦ ਹੈ ਅਤੇ ਅਦਵੈਤਵਾਦੀ ਫ਼ਲਸਫ਼ੇ ਦਾ ਕੇਂਦਰ-ਬਿੰਦੂ ਹੈ।

ਸਿੱਖ ਪਰੰਪਰਾ ਨੇ ਅੰਤਿਮ ਯਥਾਰਥ ਜਾਂ ਪਰਮ-ਸੱਤਾ ਨੂੰ ਅਕਾਲ ਦੇ ਸਰੂਪ ਵਿਚ ਚਿਤਵਿਆ ਹੈ, ਜੋ ਕਿ ਸਿੱਖ-ਚਿੰਤਨ ਦਾ ਕੇਂਦਰੀ-ਸੰਕਲਪ ਹੋ ਨਿਬੜਿਆ ਹੈ। ਇਸ ਦ੍ਰਿਸ਼ਟੀ ਤੋਂ ਸਿੱਖ ਮੱਤ ਦਾ ਫ਼ਲਸਫ਼ਾ 'ਅਕਾਲ' ਨੂੰ ਕੇਂਦਰ-ਬਿੰਦੂ ਥਾਪ ਕੇ ਹੀ ਆਪਣੀਆਂ ਸੰਭਾਵਨਾਵਾਂ ਨੂੰ ਸਹੀ ਢੰਗ ਨਾਲ ਉਜਾਗਰ ਕਰ ਸਕਦਾ ਹੈ। ਅਕਾਲਵਾਦ ਦਾ ਅਕਾਲ ਕੇਵਲ ਨਿਰਗੁਣ, ਅਰੂਪ ਆਤਮ-ਸੱਤਾ ਹੀ ਨਹੀਂ, ਇਹ ਆਪਣੀ ਸਿਰਜੀ ਹੋਈ ਲੋਕਾਈ ਦਾ ਨਾਇਕ ਵੀ ਹੈ। ਸਿੱਖ ਪ੍ਰੰਪਰਾ ਵਿਚ ਯੋਧੇ-ਮਹਾਂਬਲੀ-ਸੂਰਮੇ ਦੀ ਅਧਿਕ ਮਾਨਤਾ ਰਹੀ ਹੈ ਅਤੇ ਵੀਰ-ਨਾਇਕਾਂ ਨੂੰ ਸਤਿਕਾਰ ਦੀ ਭਾਵਨਾ ਨਾਲ ਯਾਦ ਕੀਤਾ ਗਿਆ ਹੈ। ਦਸਮੇਸ਼-ਬਾਣੀ ਵਿਚ ਅਕਾਲ ਪੁਰਖ ਲਈ ਵੀ ਅਜਿਹੇ ਸੰਕੇਤ ਵਰਤੇ ਗਏ ਹਨ ਜੋ ਉਸ ਦੀ ਸੂਰਮਤਾਈ, ਜੌਹਰਮਈ ਸ਼ਕਤੀ ਦੇ ਸੂਚਕ ਹਨ। ਇਸ ਬਾਣੀ ਵਿਚ ਪ੍ਰਭੂ ਨੂੰ 'ਸਰਬ-ਲੋਹ' ਕਹਿ ਕੇ, ਉਸ ਦੇ ਹੇਠਲੇ, ਸ਼ਕਤੀ-ਸੰਪੰਨ ਪੱਖ ਨੂੰ ਪ੍ਰਗਟਾਇਆ ਗਿਆ ਹੈ। ਜਾਪੁ ਸਾਹਿਬ ਵਿਚ ਇਕ ਪਾਸੇ ਅਕਾਲ ਦਾ ਚੱਕਰ-ਚਿਹਨ ਤੋਂ ਮੁਕਤ ਪੱਖ ਉਜਾਗਰ ਕੀਤਾ ਹੈ, ਦੂਸਰੇ ਪਾਸੇ ਉਸ ਦੀ ਰਚਨਾਤਮਿਕਤਾ ਨੂੰ ਸਰਬ-ਕਾਲ, ਸਰਬ-ਦਿਆਲ, ਸਰਬ-ਪਾਲ ਦੇ ਵਿਸ਼ੇਸ਼ਣਾਂ ਨਾਲ

ਸ਼ਿੰਗਾਰਿਆ ਹੈ। ਉਸ ਨੂੰ ਨਮਸਕਾਰ ਕਰਦਿਆਂ ਸੂਰਜਾਂ ਦਾ ਸੂਰਜ, ਚੰਦਰਾਂ ਦਾ ਚੰਦਰ, ਜੋਗੀਆਂ ਦਾ ਜੋਗੀ, ਤੇਜੱਸਵੀਆਂ ਦਾ ਤੇਜੱਸਵੀ ਕਥਨ ਕੀਤਾ ਗਿਆ ਹੈ। ਉਸ ਨੂੰ:

*ਨਮੋ ਜੁੱਧ ਜੁਧੇ ਨਮੋ ਗਿਆਨ ਗਿਆਨੇ॥*
*ਨਮੋ ਭੋਜ ਭੋਜੇ ਨਮੋ ਪਾਨ ਪਾਨੇ॥*
*ਨਮੋ ਕਲਹ ਕਰਤਾ ਨਮੋ ਸਾਂਤ ਰੂਪੇ॥*
*ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ॥੧੮੭॥* *(ਦਸਮ ਗ੍ਰੰਥ, ਪੰਨਾ ੧੦)*

ਦੀ ਸ਼ਬਦਾਵਲੀ ਰਾਹੀਂ ਵਡਿਆਇਆ ਹੈ। 'ਨਮੋ ਗੀਤ ਗੀਤੇ, ਨਮੋ ਤਾਨ ਤਾਨੇ॥ ਨਮੋ ਨ੍ਰਿਤ ਨ੍ਰਿਤੇ, ਨਮੋ ਨਾਦ ਨਾਦੇ॥ ਨਮੋ ਪਾਨ ਪਾਨੇ, ਨਮੋ ਬਾਦ ਬਾਦੇ॥' ਦੇ ਅਲੰਕਾਰਾਂ ਰਾਹੀਂ ਉਸ ਦੇ ਕਲਾਮਈ ਪੱਖਾਂ ਨੂੰ ਉਜਾਗਰ ਕੀਤਾ ਹੈ। ਉਹ ਸੰਗੀਤ ਦੀ ਸੁਰ ਹੈ, ਪਾਣੀਆਂ ਦਾ ਵਹਾਉ ਹੈ, ਪਵਨ ਦਾ ਵੇਗ ਹੈ ਅਤੇ ਨਾਲ ਹੀ ਰਾਜਿਆਂ ਦਾ ਰਾਜਾ ਹੈ, ਸ਼ਾਹਾਂ ਦਾ ਸ਼ਾਹ ਹੈ। ਉਸ ਤੋਂ ਵਡੇਰਾ ਨਾ ਕੋਈ ਸੂਰਮਾ ਹੈ, ਨਾ ਕੋਈ ਨਾਇਕ। ਸਿੱਖ-ਚਿੰਤਨ ਦਾ ਅਕਾਲ, ਆਪਣੇ ਸਰਗੁਣ ਪੱਖ ਵਿਚ ਕ੍ਰਿਪਾਲ ਤੇ ਦਿਆਲ ਹੈ, ਸ਼ਸਤਰ ਤੇ ਅਸਤਰ ਦਾ ਧਾਰਨੀ ਹੈ, ਬੀਰਤਾ ਦਾ ਪੁੰਜ ਤੇ ਸਰਬ ਲੋਹ ਹੈ। ਉਹ ਅਨੇਕ ਵੀ ਹੈ ਏਕ ਵੀ:

*ਏਕ ਮੂਰਤਿ, ਅਨੇਕ ਦਰਸਨ ਕੀਨ ਰੂਪ ਅਨੇਕ॥*
*ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥੮੧॥* *(ਉਹੀ, ਪੰਨਾ ੫)*

### *ਅਕਾਲ ਮੂਰਤਿ ਤੇ ਅਕਾਲ ਪੁਰਖੁ*

ਮੂਲ-ਮੰਤਰ ਵਿਚ ਆਏ ਦੋ ਸ਼ਬਦ 'ਅਕਾਲ' ਤੇ 'ਮੂਰਤਿ' ਸਮਾਸ ਰੂਪ ਵਿਚ 'ਕਾਲ-ਰਹਿਤ ਮੂਰਤੀ-ਆਕਾਰ' ਦਾ ਅਰਥ ਦਿੰਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ 'ਅਕਾਲ ਮੂਰਤਿ' ਦੀ ਵਰਤੋਂ ਇਸੇ ਅਰਥ ਦੀ ਧਾਰਨੀ ਹੈ: ਉਹ ਦੈਵੀ ਸੱਤਾ ਜੋ ਕਾਲ-ਕਿਰਿਆ ਤੋਂ ਉੱਪਰ ਹੈ ਅਤੇ ਫਿਰ ਵੀ ਵਿਸ਼ਵ ਦੇ ਰੂਪਾਕਾਰਾਂ ਵਿਚ ਵਿਆਪਕ ਹੈ। ਕਾਲ-ਅਤੀਤ ਹਸਤੀ ਪੁਲਾੜ-ਕਾਲ ਢਾਂਚੇ ਤੋਂ ਅਪਰੰਪਰ ਹੈ ਅਤੇ ਇਸੇ ਲਈ ਅਰੂਪ ਤੇ ਨਿਰਾਕਾਰ ਹੈ ਪਰ ਉਹੀ ਅਗੋਚਰ ਸੱਤਾ ਆਪਣੇ ਵਿਆਪਕ ਪੱਖ ਵਿਚ ਬ੍ਰਹਿਮੰਡੀ ਆਕਾਰ ਦਾ ਰੂਪ ਧਾਰਦੀ ਹੈ। ਸਿੱਖ-ਚਿੰਤਨ ਰੱਬ ਦੇ ਅਗੋਚਰ ਤੇ ਵਿਆਪਕ ਦੋਹਾਂ ਪੱਖਾਂ ਵਿਚ ਸੁਜੋੜ ਸਥਾਪਿਤ ਕਰਦਾ ਹੋਇਆ, ਨਿਰਾਕਾਰ ਤੇ ਸਾਕਾਰ, ਤੱਤ ਤੇ ਹੋਂਦ ਨੂੰ ਪਰਸਪਰ ਸਾਂਝ ਵਿਚ ਪਰੋ ਦਿੰਦਾ ਹੈ।

'ਅਕਾਲ ਮੂਰਤਿ' ਸਮਾਸ ਦੀ ਵਿਆਖਿਆ ਦੋ ਤਰ੍ਹਾਂ ਨਾਲ ਸੰਭਵ ਹੈ। ਕਈ ਵਿਆਖਿਆਕਾਰ ਇਸ ਨੂੰ ਇਕ ਇਕਾਈ ਮੰਨਦੇ ਹਨ ਅਤੇ ਅਕਾਲ ਨੂੰ ਮੂਰਤੀ ਦਾ ਵਿਸ਼ੇਸ਼ਣ ਪ੍ਰਵਾਨ ਕਰਦਿਆਂ, ਸਦਾ ਸਥਿਰ ਰਹਿਣ ਵਾਲੀ ਪ੍ਰਗਟ ਹੋਂਦ ਦੇ ਅਰਥ ਦੀ ਪੁਸ਼ਟੀ ਕਰਦੇ ਹਨ। ਜੋ ਵਿਆਖਿਆਕਾਰ ਅਕਾਲ ਮੂਰਤਿ ਨੂੰ ਦੋ ਭਿੰਨ ਇਕਾਈਆਂ ਮੰਨ ਕੇ ਚਲਦੇ ਹਨ, ਉਨ੍ਹਾਂ ਲਈ ਇਹ ਦੋ ਸੁਤੰਤਰ ਸ਼ਬਦ ਹਨ। ਦੋਵੇਂ ਸ਼ਬਦ ਆਪਣੇ ਤੌਰ 'ਤੇ ਦੈਵੀ ਸੱਤਾ ਦੇ ਲੱਛਣ ਦਰਸਾਉਂਦੇ ਹਨ, ਜੋ ਸਮੇਂ-ਸਥਾਨ ਤੋਂ ਪਰੇਡੀ ਹੁੰਦੀ ਹੋਈ ਵੀ, ਪੁਲਾੜ-ਕਾਲ ਵਿਚ ਵਿਆਪਕ ਸੱਤਾ ਹੈ। ਚਾਹੇ ਦੋਵੇਂ ਵਿਆਖਿਆਵਾਂ ਇਕ ਦੂਜੀ ਤੋਂ ਭਿੰਨ ਹਨ, ਦੋਹਾਂ ਵਿਚ ਭਾਵ-ਅਰਥ ਦੀ ਸਾਂਝ ਮੌਜੂਦ ਹੈ। ਅਕਾਲ ਮੂਰਤਿ ਬ੍ਰਹਮ-ਈਸ਼੍ਵਰ ਦੇ ਨਿਰਗੁਣ ਤੇ ਸਰਗੁਣ ਪੱਖਾਂ ਦਾ ਸੰਜੋਗ ਪ੍ਰਸਤੁਤ ਕਰਦਾ ਹੈ। ਸਦੀਵੀ ਲੱਛਣ-ਰਹਿਤ ਹਕੀਕਤ ਹੀ ਵਿਸ਼ਵ-ਵਿਆਪੀ ਹੋਂਦ ਦੇ ਰੂਪ ਵਿਚ ਵਿਅਕਤ ਹੋ ਰਹੀ ਹੈ।

'ਅਕਾਲ ਪੁਰਖੁ' ਵੀ ਇਸੇ ਤਰ੍ਹਾਂ ਦੈਵੀ ਹਸਤੀ ਜਾਂ ਈਸ਼ਵਰ ਲਈ ਵਰਤਿਆ ਗਿਆ ਸੰਕੇਤ ਹੈ। ਅਕਾਲ ਮੂਰਤਿ ਵਾਂਗ ਇਹ ਵੀ ਦੋ ਇਕਾਈਆਂ ਤੋਂ ਬਣਿਆ ਹੋਇਆ ਹੈ: 'ਅਕਾਲ' ਅਤੇ 'ਪੁਰਖੁ'। ਸ਼ਬਦ 'ਪੁਰਖੁ' ਮੂਲ-ਮੰਤਰ ਵਿਚ ਕਰਤਾ ਦੇ ਨਾਲ ਜੋੜ ਕੇ, 'ਕਰਤਾ ਪੁਰਖੁ' ਰੂਪ ਵਿਚ ਵਰਤਿਆ ਗਿਆ ਹੈ, ਜੋ ਕਰਤਾਰੀ ਸ਼ਕਤੀ ਵਾਲੇ ਦੈਵੀ ਪੁਰਖ ਦਾ ਅਰਥ ਦਿੰਦਾ ਹੈ। ਸਿੱਖ ਪਰੰਪਰਾ ਨੇ 'ਅਕਾਲ ਪੁਰਖੁ' ਸਮਾਸ ਨੂੰ ਨਿਤਾਪ੍ਰਤੀ ਵਰਤੋਂ-ਵਿਹਾਰ ਵਿਚ ਆਉਣ ਵਾਲੇ ਸੰਕੇਤ ਵਜੋਂ ਅਪਨਾ ਲਿਆ ਹੈ ਅਤੇ ਇਸ ਨੂੰ ਸਤਿ ਨਾਮੁ ਤੇ ਵਾਹਿਗੁਰੂ ਦਾ ਸਮਾਨ-ਅਰਥਕ ਸਵੀਕਾਰ ਕਰ ਲਿਆ ਹੈ।

(੧੨/੧੯੯੬)



# ਸਬਦੁ ਗੁਰੂ

### *ਸਿਧਾਂਤਕ ਪੱਖ*

ਧਰਮ ਦੇ ਜਗਤ ਵਿਚ ਸ਼ਬਦ-ਗੁਰੂ ਦਾ ਸਿਧਾਂਤ ਸ਼੍ਰੋਮਣੀ ਦਰਜਾ ਰੱਖਦਾ ਹੈ ਅਤੇ ਸਮੂਹ ਮਾਨਵ-ਜਾਤੀ ਦੇ ਕਲਿਆਣ ਲਈ ਇਕ ਨਵੀਂ ਸੇਧ ਪ੍ਰਦਾਨ ਕਰਦਾ ਹੈ। ਗੁਰਮਤਿ ਦੇ ਫ਼ਲਸਫ਼ੇ ਦੀ ਦ੍ਰਿਸ਼ਟੀ ਅਨੁਸਾਰ 'ਸ਼ਬਦ' ਇਕ ਖਾਸ ਤਕਨੀਕੀ ਲਫ਼ਜ਼ (Technical word) ਹੈ ਜਿਸ ਦੀ ਵਿਆਖਿਆ ਵੱਖ-ਵੱਖ ਭਾਵ-ਅਰਥਾਂ ਵਿਚ ਸਮੁੱਚੀ ਗੁਰਬਾਣੀ ਕਰਦੀ ਹੈ। ਮਾਰੂ ਰਾਗ ਦੇ ਆਰੰਭ ਵਿਚ ਗੁਰੂ ਜੀ ਨੇ 'ਸਬਦੁ' ਦੇ ਸਿਰਲੇਖ ਦੀ ਬਾਣੀ ਵਿਚ ਇਸ ਦੇ ਡੂੰਘੇ ਰਹੱਸ ਨੂੰ ਖੋਲ੍ਹਿਆ ਹੈ ਕਿ 'ਸਬਦੁ' ਤੋਂ ਮੁਰਾਦ ਹੈ ਉਹ 'ਇਲਾਹੀ ਸਦ' ਜਿਸ ਦੇ ਸਦਕਾ ਜਗਿਆਸੂ ਦਾ ਸਿੱਧਾ ਸਬੰਧ ਪਰਮਾਤਮਾ ਨਾਲ ਜੁੜਦਾ ਹੈ ਤੇ ਕੋਈ ਵਿਚ ਵਿਚੋਲਾ ਨਹੀਂ ਹੁੰਦਾ:

> *ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥*
> *ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥*
> *ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ॥* (ਪੰਨਾ ੯੮੯)

'ਸ਼ਬਦ' ਅਤੇ 'ਬਾਣੀ' ਇਕ ਦੂਜੇ ਦੇ ਪੂਰਕ ਲਫ਼ਜ਼ ਹਨ ਜਿਹੜੇ ਕਿ ਗੁਰੂ ਸਾਹਿਬਾਨ ਦੀ ਅੰਤਿਮ-ਹਕੀਕਤ (Ultimate Reality) ਦੇ ਆਤਮਿਕ-ਅਨੁਭਵ ਦੀ ਤਾਜ਼ਗੀ ਅਤੇ ਸ਼ੁਧਤਾ ਨੂੰ ਉਜਾਗਰ ਕਰਦੇ ਹਨ। ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਬਦੁ' ਤਿੰਨ ਵਾਰ ਸਿਰਲੇਖ (Heading) ਤੇ ਤੌਰ 'ਤੇ ਆਇਆ ਹੈ ਤੇ ਉਹ ਵੀ ਮਾਰੂ ਰਾਗ ਵਿਚ ਹੀ ਹੈ:

> *ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥* (ਪੰਨਾ ੭੨੨)
> *ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥* (ਪੰਨਾ ੬੨੮)
> *ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥* (ਪੰਨਾ ੧੨੭੯)

'ਸ਼ਬਦ' ਨੂੰ ਦੈਵੀ-ਆਵੇਸ਼ ਦੇ ਵਾਹਨ (Vehicle of Revelation) ਦੇ ਤੌਰ 'ਤੇ ਵੀ ਪ੍ਰਵਾਨਿਆ ਗਿਆ ਹੈ ਪਰ ਆਪਣੇ ਸਤ-ਸਰੂਪ ਵਿਚ 'ਸ਼ਬਦ' ਪਾਰਬ੍ਰਹਮ ਨਾਲ ਅਭੇਦ ਵਰਤਦਾ ਹੈ ਜੋ ਸ੍ਰਿਸ਼ਟੀ ਦਾ ਕਰਤਾ-ਧਰਤਾ ਤੇ ਹਰਤਾ ਹੈ। ਇਸ ਵਿਚਲਾ ਬਹੁ-ਬਿਧ-ਰੰਗੁਲਾ ਪਾਸਾਰਾ, ਅਣਗਿਣਤ ਸੂਰਜ ਤੇ ਚੰਦ, ਅਨੇਕ ਕੁਦਰਤੀ ਘਟਨਾਵਾਂ, ਬੇਅੰਤ ਜੀਅ-ਜੰਤ ਦੀ ਰਚਨਾ ਸ਼ਬਦ ਤੋਂ ਹੀ ਹੋਈ ਹੈ। ਸ਼ਬਦ ਹੀ ਅਨੰਤ ਜੀਵਨ ਦਾ ਮੂਲ ਸਰੋਤ ਹੈ। ਬਨਸਪਤੀ ਦੇ ਉੱਗਣ ਤੋਂ ਲੈ ਕੇ ਤਾਰਿਆਂ ਦੀ ਗਤੀ ਤਕ ਸਾਰਾ ਬ੍ਰਹਿਮੰਡ ਦ੍ਰਿਸ਼ਟ ਅਤੇ ਅਨਦ੍ਰਿਸ਼ਟ ਨਿਯਮਾਂ ਦੀ ਪਾਲਣਾ ਕਰਦਾ ਹੋਇਆ 'ਸ਼ਬਦ' ਦੇ ਵਰਤਾਰ 'ਤੇ ਆਧਾਰਿਤ ਹੈ:

*ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ॥* (ਪੰਨਾ ੧੩੩੪)
*ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥* (ਪੰਨਾ ੧੧੭)
*ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ॥* (ਪੰਨਾ ੬੫੪)

'ਸ਼ਬਦ' ਦੈਵੀ-ਤੱਤ (Divine Essence) ਦੇ ਰੂਪ ਵਿਚ ਬ੍ਰਹਿਮੰਡ ਤੇ ਪਿੰਡ ਵਿਚ ਸਰਬ ਵਿਆਪਕਤਾ ਦੇ ਤੌਰ 'ਤੇ ਵਿਦਮਾਨ ਹੈ ਜਿਸ ਨੂੰ ਗੁਰਬਾਣੀ ਵਿਚ 'ਅਨਹਦ ਧੁਨੀ' ਅਤੇ 'ਜੋਤਿ' ਦੇ ਨਾਂ ਦਿੱਤੇ ਗਏ ਹਨ। ਅਨਹਦ ਧੁਨੀ ਕਿਸੇ ਟਕਰਾ ਜਾਂ ਸੰਘਰਸ਼ ਤੋਂ ਪੈਦਾ ਨਹੀਂ ਹੁੰਦੀ ਜਿਵੇਂ ਕਿ ਆਮ ਆਵਾਜ਼ ਵਿਚ ਪੈਦਾ ਹੁੰਦੀ ਹੈ, ਬਲਕਿ ਅਸਤਤ੍ਵ ਵਿਚ ਸਦੀਵੀ ਨਾਦ ਰੂਪ ਵਿਚ ਗੂੰਜਦੀ ਹੈ ਜਿਸ ਨੂੰ ਕੰਨਾਂ ਨਾਲ ਨਹੀਂ ਸੁਣਿਆ ਜਾ ਸਕਦਾ। ਇਹ ਆਤਮਿਕ ਅਨੁਭਵ ਦਾ ਹੀ ਵਿਸ਼ਾ ਹੈ। ਵਿਗਿਆਨ ਨੇ ਬੇਤਾਰ ਦੇ ਨਿਯਮ (Wireless System) ਰਾਹੀਂ ਸਿੱਧ ਕੀਤਾ ਹੈ ਕਿ ਜਦੋਂ ਅਸੀਂ ਬੋਲਦੇ ਹਾਂ ਤਾਂ ਆਵਾਜ਼ ਦੀਆਂ ਤਰੰਗਾਂ ਬਿਜਲਈ-ਤਰੰਗਾਂ (Electromagnetic Waves) ਵਿਚ ਬਦਲ ਜਾਂਦੀਆਂ ਹਨ, ਜਿਹੜੀਆਂ ਕਿ ਈਥਰ (Ether) ਵਿਚ ਪੈਦਾ ਹੁੰਦੀਆਂ ਹਨ ਅਤੇ ਸਾਰੇ ਆਕਾਸ਼ ਮੰਡਲ ਵਿਚ ਇਸ ਧਰਤੀ ਤੋਂ ਅੱਗੇ, ਚੰਨ, ਸੂਰਜ ਤੇ ਤਾਰਿਆਂ ਤਕ ਫੈਲ ਜਾਂਦੀਆਂ ਹਨ। ਈਥਰ ਦੀਆਂ ਤਰੰਗਾਂ ਇੰਨੀ ਤੇਜ਼ੀ ਨਾਲ ਯਾਤਰਾ ਕਰਦੀਆਂ ਹਨ ਕਿ ਇਕ ਸੈਕਿੰਡ ਵਿਚ ਧਰਤੀ ਦੇ ਚਾਰੇ ਪਾਸੇ ਸੱਤ ਚੱਕਰ ਲਗਾ ਸਕਦੀਆਂ ਹਨ। ਰੇਡੀਓ ਯੰਤਰ ਕੰਨਾਂ ਦੀ ਤਰ੍ਹਾਂ ਇਨ੍ਹਾਂ ਤਰੰਗਾਂ ਨੂੰ ਫੜ ਕੇ ਆਵਾਜ਼ ਵਿਚ ਬਦਲ ਦਿੰਦਾ ਹੈ ਤੇ ਸੰਸਾਰ ਦੇ ਕੋਨੇ-ਕੋਨੇ ਤੋਂ ਅਸੀਂ ਉਸ ਆਵਾਜ਼ ਨੂੰ ਸੁਣ ਸਕਦੇ ਹਾਂ।

ਇਹ ਆਹਤ-ਧੁਨੀ ਦੀ ਹੀ ਖੋਜ ਹੈ, ਜਿਸ ਦਾ ਅਧਿਐਨ ਸਾਇੰਸ ਨੇ ਕੀਤਾ ਹੈ। 'ਅਨਾਹਦ ਧੁਨੀ' ਦੀ ਖੋਜ ਦਾ ਮਾਰਗ ਇਸ ਤੋਂ ਭਿੰਨ ਹੈ। ਉਹ ਲਿਵ ਦਾ ਮਾਰਗ ਹੈ। ਇਸ ਅਬਿਨਾਸ਼ੀ ਤੱਤ ਦੀ ਇਕ-ਕਾਰੀ 'ਰੌਂ' ਤੋਂ ਬਿਨਾਂ ਸਾਰੇ ਵਜੂਦ ਅਤੇ ਆਕਾਰ ਨਿਰਜੀਵ ਮਾਦੇ ਦੇ ਵਿਅਕਤੀਗਤ ਟੁਕੜੇ ਹੀ ਹੁੰਦੇ ਹਨ ਜਿਨ੍ਹਾਂ ਵਿਚ ਨਾ ਪਰਸਪਰ ਸੰਬੰਧ, ਨਾ ਅੰਤਰੀਵ ਸੁਮੇਲ, ਨਾ ਸੁਜੋਗਤਾ ਪ੍ਰਾਪਤ ਹੁੰਦੀ ਹੈ। 'ਸਿਧ ਗੋਸਟਿ' ਵਿਚ ਯੋਗੀਆਂ ਨੇ ਆਪਣੇ ਨੁਕਤਾ-ਨਿਗਾਹ ਤੋਂ 'ਸ਼ਬਦ' ਦੇ ਸੰਬੰਧ ਵਿਚ ਪ੍ਰਸ਼ਨ ਉਠਾਇਆ ਕਿ ਉਸ 'ਸ਼ਬਦ' ਦਾ ਵਾਸਾ ਕਿਥੇ ਹੈ ਜਿਸ ਦੇ ਸਦਕਾ ਇਸ ਭਵਜਲ ਸੰਸਾਰ ਤੋਂ ਪਾਰ ਹੋਣਾ ਹੈ:

*ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ॥* (ਪੰਨਾ ੯੪੪)

ਯੋਗੀ ਸਰੀਰ ਵਿਚ 'ਅਨਹਦ ਸ਼ਬਦ' ਸੁਣਨਾ ਚਾਹੁੰਦੇ ਹਨ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਉਨ੍ਹਾਂ ਨੂੰ ਹੋਰ ਅਰਥਾਂ ਵਿਚ ਵਰਤ ਕੇ ਸ਼ਬਦ ਦੇ ਵਿਸ਼ਾਲ ਭਾਵ ਨੂੰ ਸਮਝਾਉਂਦੇ ਹਨ। ਸਿਧਾਂ ਦੇ ਪ੍ਰਸ਼ਨ ਦੀ ਸੌੜੀ ਸੀਮਾ ਟੱਪ ਕੇ ਗੁਰਮਤਿ ਦੇ ਸਿਧਾਂਤ ਨੂੰ ਸਪੱਸ਼ਟ ਕਰਦੇ ਹੋਏ ਆਪ ਉੱਤਰ ਦਿੰਦੇ ਹਨ, "ਉਹ ਸ਼ਬਦ ਸਭ ਵਿਚ ਪੂਰਨ ਹੈ, ਸਰਬ-ਵਿਆਪਕ ਹੈ ਅਤੇ ਅਲੇਖ ਹੈ ਜਿਸ ਨੂੰ ਬੁੱਧੀ ਦੁਆਰਾ ਨਾ ਤਾਂ ਸਮਝਿਆ ਜਾ ਸਕਦਾ ਹੈ ਅਤੇ ਨਾ ਹੀ ਦੂਸਰੇ ਨੂੰ ਸਮਝਾਇਆ ਜਾ ਸਕਦਾ ਹੈ:"

*ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ॥* (ਪੰਨਾ ੯੪੪)

ਅਧਿਆਤਮਿਕ ਅਨੁਭਵ ਦੇ ਪ੍ਰਕਾਸ਼ ਰਾਹੀਂ ਜਦੋਂ ਆਪਾ-ਭਾਵ ਚਲਾ ਜਾਏ ਤਾਂ ਸਭ ਥਾਈਂ ਸ਼ਬਦ ਭਰਪੂਰ ਦਿੱਸਦਾ ਹੈ, ਜਿਸ ਨੇ ਜਗਤ ਨੂੰ ਥੰਮ੍ਹਿਆ ਹੈ। ਅਸਤਿਤ੍ਵ ਦੇ ਵਿਚ ਇਸ ਦੀ ਧੁਨੀ ਜੋ ਬਿਨਾਂ ਵਜਾਇਆਂ ਹੀ ਗੂੰਜਦੀ ਹੈ, ਆਤਮ ਮੰਡਲ ਦੇ ਸੰਗੀਤ ਵਿਚ ਪ੍ਰਗਟ ਹੋ ਜਾਂਦੀ ਹੈ:

*ਤਿਹੁ ਲੋਕਾ ਮਹਿ ਸਬਦੁ ਰਵਿਆ ਹੈ*

*ਆਪੁ ਗਇਆ ਮਨੁ ਮਾਨਿਆ॥* (ਪੰਨਾ ੩੫੧)

*ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ*

*ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ॥* (ਪੰਨਾ ੪੪੧)

*ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ॥* (ਪੰਨਾ ੧੨੭੯)

'ਸ਼ਬਦ' ਆਪਣੀ ਸੁਤੰਤਰ ਇੱਛਾ ਅਨੁਸਾਰ ਸ਼ਖ਼ਸੀਅਤਾਂ (ਰੂਪ) ਧਾਰ ਲੈਂਦਾ ਹੈ। ਇਹ 'ਪੁਰਖ' ਬਣ ਜਾਂਦਾ ਹੈ, ਪੁਰਖੋਤਮ ਹੋ ਜਾਂਦਾ ਹੈ, ਸਰਬ-ਗੁਣ-ਸੰਪੰਨ ਸ਼ਖ਼ਸੀ ਰੱਬ (Personal God) ਦਾ ਲਖਾਇਕ ਹੈ। ਸ੍ਰੀ ਗੁਰੂ ਰਾਮਦਾਸ ਜੀ ਦੀ ਪ੍ਰਤਿਭਾ ਦੀ ਵਿਲੱਖਣਤਾ 'ਸੋ ਪੁਰਖੁ' ਦੇ ਸਿਰਲੇਖ ਦੀ ਬਾਣੀ ਵਿਚੋਂ ਪ੍ਰਗਟ ਹੁੰਦੀ ਹੈ, ਇਹੀ ਕਾਰਨ ਹੈ ਕਿ ਉਨ੍ਹਾਂ 'ਸ਼ਬਦ' ਨੂੰ 'ਪੁਰਖੁ' ਦੇ ਨਾਲ ਅਭੇਦ ਕਰ ਦਿੱਤਾ ਹੈ:

*ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ॥*

*ਤੇਰਾ ਸਬਦੁ ਸਭੁ ਤੂੰਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ॥* (ਪੰਨਾ ੪੪੮)

*ਸਤਿਗੁਰ ਬਾਣੀ ਪੁਰਖੁ ਪੁਰਖੋਤਮ ...॥* (ਪੰਨਾ ੧੩੦੮)

ਇਕ ਦਾਰਸ਼ਨਿਕ ਸੰਕਲਪ ਵਜੋਂ ਸ਼ਖ਼ਸੀ-ਰੱਬ (ਪੁਰਖੁ) ਨੂੰ 'ਮਨ ਤੇ ਇੱਛਾ' (Mind and will) ਦਾ ਧਾਰਨੀ ਮੰਨਿਆ ਜਾਂਦਾ ਹੈ ਜੋ ਜਗਿਆਸੂ ਦੀ ਸੰਬੰਧ ਸਥਾਪਤੀ ਦਾ ਆਦਰਸ਼ ਬਣਦਾ ਹੈ। 'ਪੁਰਖੁ' ਕ੍ਰਿਪਾ ਕਰਨ ਵਾਲਾ ਰੱਬ ਹੁੰਦਾ ਹੈ ਜਿਸ ਨਾਲ ਧਰਮੀ-ਜਿਊੜਾ ਆਤਮਿਕ ਅਨੁਭਵ ਦੀ ਸਿਖਰ 'ਤੇ ਸਿੱਧੀ ਗੱਲ-ਬਾਤ (Direct Dialogue) ਵੀ ਕਰਦਾ ਹੈ। 'ਪੁਰਖੁ' ਦਾ ਸੌਂਦਰਯ ਸਰੂਪ ਹੀ ਮਨ ਦੀਆਂ ਗਹਿਰਾਈਆਂ ਨੂੰ ਟੁੰਬਦਾ ਹੈ। ਵਿਸਮਾਦੀ ਰੰਗਣ ਵਿਚ ਰੰਗੇ ਮਨ ਅੰਦਰ ਜਦੋਂ ਪ੍ਰੇਮਾ-ਭਗਤੀ ਦੀਆਂ ਤਰੰਗਾਂ ਉਡਦੀਆਂ ਹਨ ਤਾਂ ਉਹ ਆਪਣੇ ਰੱਬ ਨੂੰ ਪ੍ਰੇਮੀ ਤਸੱਵਰ ਕਰ ਕੇ ਉਸ ਦਾ ਮਾਨਵੀਕਰਨ ਕਰਦਾ ਹੈ, ਉਸ ਨੂੰ ਸ਼ਿੰਗਾਰਦਾ ਹੈ, ਉਸ ਨਾਲ ਭਾਵਕ ਇਕਸੁਰਤਾ ਪ੍ਰਾਪਤ ਕਰਨ ਦੀ ਤੀਬਰ ਲੋਚਾ ਰੱਖਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਸ਼ਬਦ ਨੂੰ 'ਸੱਚਾ ਪਤੀ' (ਭਤਾਰੁ) ਦਰਸਾ ਕੇ ਇਸ ਦੇ ਪੁਰਖ-ਸਰੂਪ ਨੂੰ ਨਿਖੇੜ ਪ੍ਰਗਟਾਇਆ ਹੈ:

*ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ॥* (ਪੰਨਾ ੩੧੧)

*ਕੰਚਨ ਦੇਹੀ ਸਬਦੁ ਭਤਾਰੋ॥*

*ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ॥*

*ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ॥* (ਪੰਨਾ ੧੦੫੮)

'ਸਬਦੁ' ਵਿਚ ਹੀ ਗੁਰੂ ਦੀ ਹਸਤੀ ਹੈ, ਗੁਰੂ ਦਾ ਰੂਪ ਹੈ, ਗੁਰੂ ਦੀ ਸ਼ਖ਼ਸੀਅਤ ਹੈ ਜੋ 'ਪੁਰਖੁ' ਨਾਲ ਅਭੇਦ ਹੈ। ਲੇਕਿਨ ਸ਼ਬਦੁ ਦੇ ਪੁਰਖੁ-ਸਰੂਪ ਨੂੰ ਕਿਸੇ ਮਨੁੱਖ-ਮਈ ਸੰਕਲਪ (Anthromorphic Concept) ਦੇ ਤੌਰ 'ਤੇ ਪ੍ਰਵਾਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਅਕਾਲ ਅਤੇ ਅਜੂਨੀ 'ਪੁਰਖੁ' ਦੇ ਅਨਿਵਾਰੀ ਗੁਣ ਹਨ ਜੋ ਉਸ ਨੂੰ ਮਨੁੱਖ ਨਾਲੋਂ ਨਿਖੇੜਦੇ ਹਨ। ਮਨੁੱਖ ਸਮੇਂ ਤੇ ਸਥਾਨ (Time & Space) ਦੀਆਂ ਹੱਦਾਂ ਵਿਚ ਕਰਮ-ਬਧ ਹੈ ਜਦ ਕਿ ਅਬਿਨਾਸੀ 'ਪੁਰਖੁ' ਇਕ ਸੁਤੰਤਰ ਹਸਤੀ ਹੈ ਜੋ ਜਨਮ-ਮਰਨ ਤੋਂ ਰਹਿਤ ਹੈ:

*ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥*

*ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥* (ਪੰਨਾ ੭੫੯)

ਇਸ ਪੱਖ ਤੋਂ ਭਾਰਤੀ-ਦਰਸ਼ਨ ਦੇ ਅਵਤਾਰਵਾਦ ਅਤੇ ਈਸਾਈ ਮੱਤ ਦੇ 'ਇਨਕਾਰਨੇਸ਼ਨ' (Incarnation) ਦੇ ਸਿਧਾਂਤਾਂ ਦਾ ਖੰਡਨ ਹੋ ਜਾਂਦਾ ਹੈ। ਗੁਰਮਤਿ-ਚਿੰਤਨ ਦੇ ਇਕ ਵਿਦਵਾਨ ਨੇ ਲਿਖਿਆ ਹੈ ਕਿ "ਹੋਰਨਾਂ ਧਾਰਮਿਕ ਫ਼ਲਸਫ਼ਿਆਂ ਦੇ ਮੁਕਾਬਲੇ ਸਿੱਖ ਮੱਤ ਦੀ ਇਕ ਇਹ ਵਿਸ਼ੇਸ਼ਤਾਈ ਹੈ ਕਿ ਇਸ ਵਿਚ ਕਲਿਆਣਕਾਰੀ ਮੁਕਤੀ-ਦਾਤਾ (ਬਾਣੀ-ਰੂਪ) ਗੁਰੂ-ਜੋਤ ਹੈ, ਗੁਰੂ ਦੇਹ ਨਹੀਂ। ਈਸਾਈ ਮਜ਼੍ਹਬ ਵਿਚ ਮੁਕਤੀ-ਦਾਤਾ ਯਸੂ ਮਸੀਹ ਦੀ ਦੇਹ ਹੈ (The Person of Jesus Christ) ਕਿਉਂਕਿ ਈਸਾਈ ਮਤ ਅਨੁਸਾਰ ਯਸੂ ਮਸੀਹ ਨੂੰ ਅਨਹਦ ਸ਼ਬਦ ਦਾ ਮੁਜੱਸਮ, ਜਿਸਮਾਨੀ ਰੂਪ ਤਸੱਵਰ ਕੀਤਾ ਗਿਆ ਹੈ:

*"The Divine Word made Flesh in the person of Jesue Christ."*

ਹਿੰਦੂ ਧਰਮ ਦੇ ਅਵਤਾਰ-ਵਾਦ ਤੇ ਬੁਤ-ਪੂਜਾ ਪਿੱਛੇ ਵੀ ਇਹੋ ਵਿਚਾਰ-ਤੰਦ ਹੈ ਕਿ ਅਵਤਾਰ, ਬੁਤ, ਬ੍ਰਹਮ ਜਾਂ ਵਿਸ਼ਨੂੰ ਦਾ (ਦੇਹਧਾਰੀ) ਰੂਪ ਹੈ, ਮੁਜੱਸਮਾ ਹੈ। ਦੂਜੇ ਪਾਸੇ ਸਿੱਖ ਮਤ ਵਿਚ ਗੁਰੂ ਅਨਹਦ ਸ਼ਬਦ ਦਾ ਮਾਧਿਅਮ ਹੈ, ਮੁਜੱਸਮਾ ਨਹੀਂ। ਸੋ ਗੁਰੂ-ਤਤ੍ਵ ਗੁਰੂ-ਦੇਹ ਨਹੀਂ, ਗੁਰੂ-ਜੋਤ ਹੈ।[੧]

ਮਥੁਰਾ ਭੱਟ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ 'ਜੋਤਿ-ਰੂਪ' ਆਖ ਕੇ ਸ਼ਬਦ-ਗੁਰੂ ਦੇ ਸਿਧਾਂਤ ਦੀ ਹੀ ਪ੍ਰੋੜ੍ਹਤਾ ਕੀਤੀ ਹੈ:

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥*
*ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥*
*ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥*
*ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥* *(ਪੰਨਾ ੧੪੦੮)*

ਰਾਮਕਲੀ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸਤਿਗੁਰੂ' ਦੀ ਉਪਮਾ ਕਰਦੇ ਹੋਏ ਫ਼ੁਰਮਾਇਆ ਹੈ ਕਿ ਗੁਰੂ ਮਾਇਆ ਤੋਂ ਰਹਿਤ ਅਕਾਲ ਪੁਰਖ ਦਾ ਹੀ ਸਰੂਪ ਹੁੰਦਾ ਹੈ, ਉਸ ਨੂੰ ਕਦੇ ਵੀ ਇਕ ਮਨੁੱਖ ਦਾ ਰੂਪ ਕਰਕੇ ਨਹੀਂ ਸਮਝਣਾ:

*ਸਤਗੁਰੁ ਨਿਰੰਜਨੁ ਸੋਇ॥ ਮਾਨੁਖ ਕਾ ਕਰਿ ਰੂਪੁ ਨ ਜਾਨੁ॥* *(ਪੰਨਾ ੮੯੫)*

ਸਿੱਧਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ, "ਜੀਵਨ ਦਾ ਮੂਲ ਕੀ ਹੈ? ਸਿੱਖਿਆ ਲੈਣ ਦਾ ਕਿਹੜਾ ਸਮਾਂ ਹੈ? ਤੂੰ ਕਿਸ ਗੁਰੂ ਦਾ ਚੇਲਾ ਹੈਂ?"

*ਕਵਣ ਮੂਲੁ ਕਵਣ ਮਤਿ ਵੇਲਾ॥*
*ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥* *(ਪੰਨਾ ੯੪੨)*

ਗੁਰੂ ਜੀ ਨੇ ਉੱਤਰ ਦਿੰਦੇ ਹੋਏ ਫ਼ੁਰਮਾਇਆ ਕਿ ਪ੍ਰਾਣ ਹਸਤੀ ਦਾ ਮੁੱਢ ਹੈ, ਹੋਰ ਕੋਈ ਨਹੀਂ। ਇਹ ਮਨੁੱਖਾ ਜਨਮ ਹੀ ਵਾਹਿਗੁਰੂ ਦੀ ਸਿੱਖਿਆ ਲੈਣ ਦਾ ਅਮੋਲਕ ਸਮਾਂ ਹੈ। ਸ਼ਬਦ ਗੁਰੂ ਹੈ ਅਤੇ ਸੁਰਤ ਦਾ ਲਗਾਤਾਰ ਟਿਕਾਉ ਹੀ ਸ਼ਬਦ ਗੁਰੂ ਦਾ ਚੇਲਾ ਹੈ, ਕਿਉਂਕਿ ਸ਼ਬਦ ਵੀ ਸੂਖਮ ਹੈ ਅਤੇ 'ਸੁਰਤਿ' ਵੀ ਸੂਖਮ ਹੈ। ਦੋਹਾਂ ਦਾ ਰਿਸ਼ਤਾ ਪ੍ਰੇਮ ਦੀ ਤਾਰ ਦਾ ਹੈ, ਲਿਵ ਦਾ ਹੈ:

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*

*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* *(ਪੰਨਾ ੯੪੩)*

ਡਾ. ਬਲਬੀਰ ਸਿੰਘ ਦੇ ਕਥਨ ਅਨੁਸਾਰ, "ਸ਼ਬਦ ਇਕ ਅਨੁਭਵ ਗੋਚਰ ਚੀਜ਼ ਹੈ। ਇਸ ਦਾ ਪੂਰਾ ਜਾਇਜ਼ਾ ਜਿਹੜੀ ਅੰਤਰ-ਬਿਰਤੀ ਲੈ ਸਕਦੀ ਹੈ ਉਹ 'ਸੁਰਤਿ' ਹੈ। ਸੁਰਤਿ ਮਹਿਸੂਸ ਕਰਦੀ ਹੈ ਸ਼ਬਦ ਦੀ ਹਸਤੀ ਨੂੰ, ਸ਼ਬਦ ਦੇ ਸਰਗੁਣ ਵਜੂਦ ਨੂੰ, ਸ਼ਬਦ ਦੀ ਅਨਹਦ ਵਿਆਪਕਤਾ ਨੂੰ, ਸ਼ਬਦ ਦੀ ਨਿਰੰਕਾਰਤਾ ਨੂੰ, ਸ਼ਬਦ ਦੀ ਅਸ਼ਬਦਤਾ ਨੂੰ।"[੨]

ਬਲਵਾਨ ਸੁਰਤਿ ਵਾਲੇ ਹੀ ਸ਼ਬਦ-ਗੁਰੂ ਦੇ ਮਰਮ ਨੂੰ ਪਾ ਸਕਦੇ ਹਨ। 'ਸਿੱਖਾਂ ਦੀ ਭਗਤ-ਮਾਲ' ਵਿਚ ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ ਕਿ ਜਦੋਂ ਪ੍ਰਿਥਾ ਤੇ ਖੇੜਾ ਸੋਇਨੀ ਜਾਤ ਦੇ ਖੱਤਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਲਈ ਕਰਤਾਰਪੁਰ ਆਏ ਅਤੇ ਉਨ੍ਹਾਂ ਸਦਾ-ਚਰਨ-ਸ਼ਰਨ ਦੀ ਜਾਚਨਾ ਕੀਤੀ ਤਾਂ ਬਚਨ ਹੋਇਆ:

"ਸਰੀਰ ਮੇਰਾ ਸਰਗੁਣ ਹੈ ਤੇ ਸ਼ਬਦੁ ਮੇਰਾ ਰਿਦਾ ਹੈ, ਨਿਰਗੁਣ ਰੂਪ ਹੈ, ਜੇ ਸਰੀਰ ਨਾਲ ਮਿਲੋਗੇ ਤਾਂ ਫੇਰ ਭੀ ਵਿਛੁੜੋਗੇ ਤੇ ਜੇ ਸ਼ਬਦ ਨਾਲ ਮਿਲੋਗੇ ਤਾਂ ਵਿਛੁੜੋਗੇ ਨਹੀਂ।"[੩]

ਉਪਰੋਕਤ ਸਮੁੱਚੀ ਵਿਚਾਰ ਦਾ ਮਨੋਰਥ ਇਸ ਤੱਥ ਦਾ ਪ੍ਰਗਟਾਵਾ ਕਰਨਾ ਸੀ ਕਿ ਸ਼ਬਦ, ਗੁਰੂ ਅਤੇ ਅਕਾਲ ਪੁਰਖ ਤਿੰਨੇ ਹੀ ਇਕ-ਮਿਕ ਹਨ। ਸ਼ਬਦ-ਗੁਰੂ ਦੇ ਸਿਧਾਂਤ ਨੂੰ ਸਮਝਣ ਦਾ ਇਹ ਇਕ ਯਤਨ ਹੈ।

### *ਸਾਧਨਾ ਪੱਖ*

ਧਾਰਮਿਕ ਜ਼ਿੰਦਗੀ ਬਣਾਉਣ ਦਾ ਕਾਰਜ ਨਿਰਾ ਸਮਝਣ ਤਕ ਹੀ ਸੀਮਤ ਨਹੀਂ ਹੁੰਦਾ, ਬਲਕਿ ਇਸ ਦੇ ਲਈ ਅਮਲੀ ਕਦਮ ਪੁੱਟਣੇ ਪੈਂਦੇ ਹਨ, ਜਿਨ੍ਹਾਂ ਦੇ ਨਾਲ ਮਨੁੱਖ ਦੀ ਸ਼ਖ਼ਸੀਅਤ ਸੰਵਰਦੀ ਰਹਿੰਦੀ ਹੈ। 'ਜਪੁ ਜੀ' ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸੁਨਿਆਰੇ ਦੀ ਦੁਕਾਨ' ਦੇ ਸਾਰੇ ਪ੍ਰਤੀਕ ਵਰਤ ਕੇ ਇਕ ਸੱਚੇ ਟਕਸਾਲੀ ਆਚਰਣ ਦੀ ਘਾੜਤ ਨੂੰ ਬਹੁਤ ਖ਼ੂਬਸੂਰਤੀ ਨਾਲ ਦਰਸਾਇਆ ਹੈ:

*ਜਤੁ ਪਾਹਾਰਾ ਧੀਰਜੁ ਸੁਨਿਆਰੁ॥*
*ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥* *(ਪੰਨਾ ੮)*

'ਘੜੀਐ ਸਬਦੁ' ਤੋਂ ਮੁਰਾਦ ਇਕ ਅਦੁੱਤੀ ਸ਼ਖ਼ਸੀਅਤ ਦੀ ਉਸਾਰੀ ਹੈ ਜਿਸ ਦੇ ਕੁਲ ਪਹਿਲੂ—ਮਾਨਸਿਕ, ਬੌਧਿਕ, ਸਦਾਚਾਰਕ ਅਤੇ ਆਤਮਿਕ ਸੰਪੂਰਨਤਾ ਦੇ ਲਖਾਇਕ ਹੁੰਦੇ ਹਨ। ਇਥੇ 'ਸ਼ਬਦ' ਮਨੁੱਖ ਦੀਆਂ ਮਨ-ਚਿੰਦੀਆਂ ਕੀਮਤਾਂ (Values) ਦਾ ਸਮੂਹ ਸਵੀਕਾਰ ਕੀਤਾ ਜਾ ਸਕਦਾ ਹੈ। ਜਿਸ ਨੂੰ ਮਨੁੱਖ ਆਪਣਾ ਪਰਮ-ਸ਼ੁਭ ਮੰਨ ਕੇ ਆਪਣੀ ਘਾਲਣਾ, ਸਿਮਰਨ ਤੇ ਉਦਮ ਦਾ ਧੁਰਾ ਬਣਾ ਸਕਦਾ ਹੈ। ਜਤੁ, ਧੀਰਜੁ, ਮਤਿ, ਵੇਦ (ਗਿਆਨ), ਭਉ, ਤਪ, ਭਾਉ ਅਤੇ ਅੰਮ੍ਰਿਤੁ (ਨਾਮੁ) ਆਦਿਕ ਅਨੇਕ ਕੀਮਤਾਂ ਦੇ ਸਦੀਵੀ ਅਨੁਭਵ ਨੂੰ 'ਸ਼ਬਦ ਦੇ ਮਾਰਗ' ਦਾ ਨਾਂ ਅਸੀਂ ਦੇ ਸਕਦੇ ਹਾਂ।

ਸ਼ਬਦ ਦੇ ਮਾਰਗ ਵਿਚ ਬਾਹਰਮੁਖੀ ਕਰਮ-ਕਾਂਡੀ ਅਡੰਬਰ ਦੀ ਲੋੜ ਨਹੀਂ ਮੂਰਤੀ ਪੂਜਾ ਲਈ ਕੋਈ ਥਾਂ ਨਹੀਂ, ਨਾ ਹੀ ਕਿਸੇ ਅਵਤਾਰ ਦੀ ਵਿਸ਼ੇਸ਼ਤਾ। ਇਨ੍ਹਾਂ ਦੇ ਮੁਕਾਬਲੇ 'ਤੇ 'ਸ਼ਬਦ ਦੀ ਕਮਾਈ' 'ਤੇ ਬਲ ਦਿੱਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਲਫ਼ਜ਼ 'ਗੁਰਬਾਣੀ ਕਹੈ,' 'ਸਬਦਿ ਵੀਚਾਰ', 'ਸਬਦ ਖੋਜਿ', 'ਸਬਦੁ ਚੀਨਹਿ' ਆਦਿ ਸ਼ਬਦ ਕੀ ਕਮਾਈ ਵੱਲ ਹੀ ਸੰਕੇਤ ਕਰਦੇ ਹਨ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* (ਪੰਨਾ ੯੮੨)
*ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥* (ਪੰਨਾ ੧੨੯੧)

ਸ੍ਰੀ ਗੁਰੂ ਅਮਰਦਾਸ ਜੀ ਨੇ ਸ਼ਬਦ ਦੀ ਵਿਚਾਰ ਦੇ ਮਹੱਤਵਪੂਰਨ ਪੱਖ ਨੂੰ ਉਜਾਗਰ ਕਰਦਿਆਂ ਹੋਇਆਂ ਚਿਤਾਵਨੀ ਵੀ ਦਿੱਤੀ ਹੈ ਕਿ ਗੁਰੂ ਨੂੰ ਵੇਖਣ ਨਾਲ ਹੀ ਦੁਨਿਆਵੀ ਬੰਧਨਾਂ ਤੋਂ ਛੁਟਕਾਰਾ ਨਹੀਂ ਮਿਲਦਾ:

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥* (ਪੰਨਾ ੫੯੪)

ਸ਼ਬਦ ਦੀ ਵੀਚਾਰ ਨਾਲ ਹੀ ਸਿਮਰਨ ਨੇ ਆਰੰਭ ਹੋਣਾ ਹੈ, ਸ਼ਬਦ ਹੀ 'ਨਾਮੁ' ਨੂੰ ਪ੍ਰਫੁਲਤ ਕਰਦਾ ਹੈ, ਸ਼ਬਦ ਨੇ ਹੀ ਪ੍ਰਚੰਡ ਗਿਆਨ ਦੇ ਰੂਪ ਵਿਚ ਆਤਮਿਕ ਮੰਡਲ ਵਿਚ ਅਗਵਾਈ ਕਰਨੀ ਹੈ, ਮਨ ਦੇ ਸੰਸੇ ਦੂਰ ਕਰਨੇ ਹਨ। ਸ਼ਬਦ ਦੇ ਸਦਕਾ ਹੀ ਅੰਤਿਮ-ਹਕੀਕਤ ਦਾ ਪ੍ਰਤੱਖ ਅਨੁਭਵ ਹੋਣਾ ਹੈ:

*ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ॥*
*ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥*
*ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥* (ਪੰਨਾ ੬੪੪)

ਸ਼ਬਦ ਦੀ ਰੋਸ਼ਨੀ ਵਿਚ ਕਦੋਂ ਕੋਈ ਗੁਰਮੁਖ ਆਤਮ-ਵਿਸ਼ਲੇਸ਼ਣ (Self-analysis) ਕਰਦਾ ਹੈ, ਆਪਣੇ ਆਪੇ ਨੂੰ ਖੋਜਦਾ ਹੈ ਤਾਂ ਉਹ ਸਰੀਰ ਤੋਂ ਉੱਚਾ ਉਠ ਕੇ ਆਪਣੇ 'ਅਸਲੇ' ਨਾਲ ਇਕ-ਸੁਰ ਹੋ ਜਾਂਦਾ ਹੈ, ਜਿਥੇ ਉਸ ਨੂੰ ਅਥਾਹ ਅਨੰਦ ਦੀ ਅਨੁਭੂਤੀ ਹੁੰਦੀ ਹੈ। ਇਸ ਸਦਾ-ਵਿਗਾਸ ਦੀ ਅਵਸਥਾ ਵਿਚ ਉਸ ਅੰਦਰ ਬ੍ਰਹਿਮੰਡੀ-ਚੇਤਨਾ (Cosmic Consciousness) ਦਾ ਉਜਾਲਾ ਹੋ ਜਾਂਦਾ ਹੈ ਤੇ ਉਸ ਨੂੰ ਤ੍ਰਿਭਵਣ ਦੀ ਸੋਝੀ ਹੋ ਆਉਂਦੀ ਹੈ:

*ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ॥*
*ਸਦਾ ਸਚੇ ਕਾ ਭਉ ਮਨਿ ਵਸੈ ਤਾ ਸਭਾ ਸੋਝੀ ਪਾਇ॥*
*ਸਤਿਗੁਰੁ ਅਪਣੈ ਘਰਿ ਵਰਤਦਾ ਆਪੇ ਲਏ ਮਿਲਾਇ॥* (ਪੰਨਾ ੬੪੯)

ਸ਼ਬਦ ਦੀ ਕਮਾਈ ਦੀ ਚਰਮ-ਸੀਮਾ ਹੈ, 'ਸ਼ਬਦ ਵਿਚ ਮਰ ਜਾਣਾ'। ਇਸ ਵਿਚ ਹਉਮੈ ਦੀ ਬਿਰਤੀ ਦਾ ਮੁਕੰਮਲ ਖਾਤਮਾ ਹੈ ਕਿਉਂਕਿ ਹਉਮੈ ਹੀ ਬੰਧਨ (ਹਉਮੈ ਬੰਧਨਿ ਬੰਧਿ ਭਵਾਵੈ॥) ਦਾ ਮੂਲ ਕਾਰਨ ਹੈ ਜਿਸ ਦੇ ਅਸਰ ਹੇਠ ਮਨੁੱਖ ਸੀਮਤ ਅਤੇ ਖ਼ੁਦਗਰਜ਼ ਭਾਵਨਾ ਅਧੀਨ ਵਿਚਰਦਾ ਹੈ। ਹਉਮੈ ਦੀ ਅਗਵਾਈ ਵਿਚ ਵਿਚਰਦੇ ਮਨੁੱਖ ਨੂੰ 'ਮਨਮੁਖ' ਆਖਿਆ ਗਿਆ ਹੈ ਜੋ ਸੰਸਾਰ ਦੇ ਤ੍ਰਾਸਦ-ਕੁਚੱਕਰ (Vicious Circle) ਵਿਚ ਫਸਿਆ ਰਹਿੰਦਾ ਹੈ। ਉਸ ਦੀ ਹੋਂਦ-ਅਵਸਥਾ (Ex-

istential Condition) ਪਸ਼ੂ ਪੱਧਰ "ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ॥ ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥" (ਪੰਨਾ ੧੨੮੪) ਤੋਂ ਕਿਸੇ ਤਰ੍ਹਾਂ ਵੀ ਉਪਰ ਨਹੀਂ ਆਖੀ ਜਾ ਸਕਦੀ।

ਹਉਮੈ ਅਧੀਨ ਹੀ ਪੰਜ ਮਨੋ-ਵਿਕਾਰ ਆਤਮਿਕ ਤੇ ਮਾਨਸਿਕ ਸ਼ਕਤੀ (Emotive energy) ਨੂੰ ਖੀਣ ਕਰਦੇ ਹਨ ਜਿਸ ਨੂੰ ਗੁਰਬਾਣੀ ਵਿਚ 'ਅੰਮ੍ਰਿਤ ਲੁੱਟਣ' ਨਾਲ ਤਸ਼ਬੀਹ ਦਿੱਤੀ ਗਈ ਹੈ। ਸ਼ਬਦਾਂ ਦੀ ਕਮਾਈ ਨਾਲ ਹਉਮੈ (ਮੈਂ ਮੈਂ ਦੀ ਭਾਵਨਾ) ਨੂੰ ਮਾਰਨਾ ਹੈ।

ਡਾ. ਬਲਬੀਰ ਸਿੰਘ ਨੇ ਲਿਖਿਆ ਹੈ ਕਿ "ਸ਼ਬਦ ਦੀ ਕਮਾਈ ਵਿਚ ਆਪਣੇ 'ਆਪ' ਦਾ ਇਨਕਾਰ ਹੈ, ਆਪਣੇ 'ਆਪ' ਨੂੰ ਮਨਫੀ (Negate) ਕਰਨਾ ਹੈ। ਸ਼ਬਦ ਦੇ ਵਿਚ ਹੀ ਆਪਣੇ ਆਪ ਨੂੰ ਡੋਬ ਲੈਣਾ ਹੈ। ਉਸ ਵਿਚ ਜਜ਼ਬ ਹੋ ਜਾਣਾ ਹੈ, ਉਸ ਵਿਚ ਮਰ ਜਾਣਾ ਹੈ। ਪ੍ਰਾਪਤੀ ਸਾਰੀ ਇਸ ਮਰ ਜਾਣ ਤੋਂ ਹੈ।"[੪]

ਸ੍ਰੀ ਗੁਰੂ ਅਮਰਦਾਸ ਜੀ ਨੇ ਫ਼ੁਰਮਾਇਆ ਹੈ ਕਿ ਜਿਹੜੇ ਗੁਰਮੁਖ ਸ਼ਬਦ ਰਾਹੀਂ ਆਪਾ-ਭਾਵ ਮਾਰ ਲੈਂਦੇ ਹਨ, ਉਹ ਸ਼ਬਦ ਦੀ ਰੌਸ਼ਨੀ ਵਿਚ ਸਦ-ਜੀਵਨ ਨੂੰ ਪ੍ਰਾਪਤ ਹੁੰਦੇ ਹਨ, ਅਮਰ ਹੋ ਜਾਂਦੇ ਹਨ:

*ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ॥* *(ਪੰਨਾ ੬੦੪)*
*ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ॥* *(ਪੰਨਾ ੧੪੧੬)*

ਐਸੇ ਗੁਰਮੁਖਾਂ ਦੀ ਸਮੁੱਚੀ ਸ਼ਖ਼ਸੀਅਤ ਵਿਚ ਇਕ ਇਨਕਲਾਬ ਆ ਜਾਂਦਾ ਹੈ। ਉਨ੍ਹਾਂ ਦੇ ਵਿਵਹਾਰ ਵਿਚੋਂ ਸੰਪੂਰਨ ਤ੍ਰਿਪਤਤਾ ਦੀ ਝਲਕ ਡਲ੍ਹਕਾਂ ਮਾਰਦੀ ਹੈ। ਉਨ੍ਹਾਂ ਦੇ ਸ਼ਬਦ ਨਾਲ ਸਾਧੇ ਹੋਏ ਆਚਰਣ ਵਿਚ ਨੈਤਿਕ ਗੁਣ, ਸਤ-ਸੰਤੋਖ, ਦਇਆ-ਗਰੀਬੀ, ਨਿਮਰਤਾ, ਹੌਂਸਲਾ ਤੇ ਸੱਚਾਈ ਆਦਿ ਸੋਮੇ ਦੀ ਤਰ੍ਹਾਂ ਵਹਿ ਤੁਰਦੇ ਹਨ। ਉਹ ਸ਼ਬਦ ਵਿਚ 'ਸੁਰਤਿ' ਨੂੰ ਲੀਨ ਕਰਕੇ ਕਮਲ ਤੇ ਮੁਰਗਾਬੀ "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੈ॥" (ਪੰਨਾ ੯੩੮) ਦੀ ਤਰ੍ਹਾਂ ਨਿਰਲੇਪ ਰਹਿ ਕੇ ਸੰਸਾਰ ਵਿਚ ਵਿਚਰਦੇ ਹਨ।

ਸ਼ਬਦ ਦੇ ਮਾਰਗ ਵਿਚ ਭਾਜ-ਪ੍ਰਵਿਰਤੀ ਨੂੰ ਸਵੀਕਾਰ ਨਹੀਂ ਕੀਤਾ ਗਿਆ, ਸਗੋਂ ਹਲਤ ਤੇ ਪਲਤ ਦੋਹਾਂ ਨੂੰ ਇਕੋ ਵੇਲੇ ਸੰਵਾਰਨ ਉੱਤੇ ਬਲ ਹੈ। ਸ਼ਬਦੀ ਵਤੀਰੇ ਵਿਚ ਰਾਜ-ਜੋਗ, ਮੀਰੀ-ਪੀਰੀ, ਭਗਤੀ-ਸ਼ਕਤੀ ਅਤੇ ਸ਼ਾਂਤੀ-ਕ੍ਰਾਂਤੀ ਦਾ ਸੁੰਦਰ ਤੇ ਅਦਭੁੱਤ ਸੁਮੇਲ ਦ੍ਰਿਸ਼ਟੀ-ਗੋਚਰ ਹੁੰਦਾ ਹੈ।

ਸੰਸਾਰ ਭਰ ਦੇ ਪ੍ਰਸਿੱਧ ਇਤਿਹਾਸਕਾਰ ਫਿਲਾਸਫਰ ਆਰਨਲਡ ਟਾਇਨਬੀ ਨੇ ਆਪਣੀ ਪੁਸਤਕ 'An Historians's Approach to Religion' ਵਿਚ ਲਿਖਿਆ ਹੈ ਕਿ ਜਦੋਂ ਸਾਰਾ ਜਗਤ ਕੋਈ ਧਰਮ ਅਪਣਾਏਗਾ ਤਾਂ ਉਹ ਧਰਮ ਰਸਮਾਂ-ਰੀਤਾਂ, ਕਰਮ-ਕਾਂਡਾਂ ਜਾਂ ਮਿਥਿਹਾਸ ਵਾਲਾ ਨਹੀਂ ਹੋਵੇਗਾ। ਉਸ ਦਾ ਮੂਲ ਆਧਾਰ 'ਸ਼ਬਦ' ਤੇ ਸੇਵਾ ਵਾਲਾ ਹੋਵੇਗਾ। ਉਦਾਹਰਣ ਵਜੋਂ ਉਥੇ ਹੀ ਉਸ ਨੇ ਲਿਖਿਆ ਹੈ ਕਿ ਸੇਵਾ ਦਾ ਆਦਰਸ਼ ਤਾਂ ਈਸਾਈਆਂ ਨੇ ਅਪਣਾਅ ਲਿਆ ਹੈ ਤੇ ਸ਼ਬਦ ਦੀ ਪੂਜਾ ਦਾ ਪ੍ਰਯੋਗ ਸਿੱਖਾਂ ਦੀ 'ਗ੍ਰੰਥ-ਪੂਜਾ' ਤੋਂ ਦੇਖਿਆ ਜਾ ਸਕਦਾ ਹੈ।

ਸ਼ਬਦ-ਗੁਰੂ ਦੇ ਸਿਧਾਂਤ ਨੂੰ ਅਪਨਾਉਣ ਨਾਲ ਹੀ ਅਧਿਆਤਮਿਕ ਸੁਤੰਤਰਤਾ ਪ੍ਰਾਪਤ ਹੁੰਦੀ ਹੈ ਤੇ ਮਨੁੱਖੀ ਗੁਲਾਮੀ ਤੋਂ ਛੁਟਕਾਰਾ ਮਿਲਦਾ ਹੈ। ਮਨੋਵਿਗਿਆਨਕ ਦ੍ਰਿਸ਼ਟੀ-ਕੋਣ ਤੋਂ ਇਹ ਗੱਲ ਬਹੁਤ

ਹੀ ਮਹੱਤਵ ਵਾਲੀ ਹੈ ਕਿ ਜੇਕਰ ਮਨੁੱਖ ਦੀ 'ਸੁਰਤਿ' ਗੁਲਾਮ ਹੋ ਜਾਏ ਤਾਂ ਸਵੈਮਾਨ 'ਤੇ ਕਰਾਰੀ ਸੱਟ ਲੱਗਦੀ ਹੈ, ਮਨ ਸੁਤੰਤਰਤਾ ਨਾਲ ਉਸਾਰੂ ਰੁਚੀਆਂ ਵੱਲ ਨਹੀਂ ਵਧਦਾ। ਸ੍ਰੀ ਗੁਰੂ ਨਾਨਕ ਜੀ ਨੇ ਸਾਨੂੰ ਸਬਦ ਦੇ ਲੜ ਲਾ ਕੇ ਸਮਝਾ ਦਿੱਤਾ ਕਿ ਇਸ ਸਿਧਾਂਤ ਤੋਂ ਬਿਨਾਂ ਸਾਰਾ ਸੰਸਾਰ ਹੀ ਪਾਗਲਪਨ ਵਿਚ ਗ੍ਰਸਿਆ ਰਹੇਗਾ।

*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥* *(ਪੰਨਾ ੬੩੫)*

### *ਹਵਾਲੇ ਤੇ ਟਿਪਣੀਆਂ:*

੧. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਪੈਂਫਲੈਟ, *ਸਿੱਖ ਸਿਧਾਂਤ ਤੇ ਨਿਰੰਕਾਰੀ ਸੰਪਰਦਾਇ,* ਪੰਨਾ ੧੩, ਫੁੱਟ ਨੋਟ।
੨. ਡਾ. ਬਲਬੀਰ ਸਿੰਘ, *ਸੁਰਤਿ-ਸ਼ਬਦ ਵਿਚਾਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੩੦.
੩. ਭਾਈ ਮਨੀ ਸਿੰਘ, *ਸਿੱਖਾਂ ਦੀ ਭਗਤ-ਮਾਲ*, ਪੰਨਾ ੨੭.
੪. ਡਾ. ਬਲਬੀਰ ਸਿੰਘ, ਉਕਤ, ਪੰਨਾ ੩੨.

(੧੦/੧੯੭੮)



# ਮੂਲ ਮੰਤਰ

ਜਪੁ ਦੇ ਪ੍ਰਾਰੰਭ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਨੇ ਇਸ ਨਿੱਤ ਬਦਲਦੇ ਦ੍ਰਿਸ਼ਟਮਾਨ ਸੰਸਾਰ ਦੀ ਸਿਰਜਣਹਾਰ ਅਪਰਿਵਰਤਨਸ਼ੀਲ ਅਦ੍ਰਿਸ਼ਟ ਪਰਮਸੱਤਾ ਦਾ ਸਰਬੰਗੀ ਚਿੱਤਰ ਇਸ ਲਈ ਪ੍ਰਸਤੁਤ ਕੀਤਾ ਹੈ ਕਿ ਇਸ 'ਤੇ ਵਿਸ਼ਵਾਸ ਕਰਨਾ ਆਸਤਿਕ ਲਈ ਪਹਿਲੀ ਸ਼ਰਤ ਹੈ। ਇਹ ਧਰਮ ਦਾ ਬੀਜ-ਮੰਤਰ ਹੈ, ਸਿੱਖੀ ਦੀ ਸਾਰੀ ਇਮਾਰਤ ਇਸੇ ਨਕਸ਼ੇ 'ਤੇ ਉਸਾਰੀ ਗਈ ਹੈ। ਪਦਾਰਥਵਾਦ ਮਾਦੇ ਨੂੰ ਮੂਲ ਤੱਤ, ਆਦਰਸ਼ਵਾਦ ਖਿਆਲ ਜਾਂ ਮਨ (mind) ਨੂੰ ਅਤੇ ਅਧਿਆਤਮਵਾਦ ਆਤਮਾ (spirit) ਨੂੰ ਮੂਲ ਮੰਨਦਾ ਹੈ। ਵੈਦਿਕ ਬਹੁਦੇਵਵਾਦ ਅਨੇਕ ਸ਼ਕਤੀਆਂ ਦਾ ਪੁਜਾਰੀ ਸੀ ਜੋ ਪੁਰਾਣਕ ਪ੍ਰਚਾਰ ਸਦਕਾ ਗੁਰੂ ਨਾਨਕ-ਕਾਲ ਤੋਂ ਪਹਿਲਾਂ ਮੁੜ ਭਾਰਤੀ ਮਨਾਂ 'ਤੇ ਛਾਇਆ ਹੋਇਆ ਸੀ। ਇਸੇ ਕਰਕੇ ਈਸ਼ਵਰਵਾਦ ਦਾ ਸਹੀ ਸਰੂਪ ਸਪੱਸ਼ਟ ਕਰਨਾ ਸਮੇਂ ਦੀ ਮੰਗ ਸੀ। ਨਾਲੇ ਸ੍ਰਿਸ਼ਟੀ ਵਿਚ ਦ੍ਵੈਤ ਕਾਰਣ ਅਨੇਕਤਾ ਹੈ, ਅਸਤਿ ਹੈ, ਹਉਮੈ ਹੈ, ਜੜ੍ਹਤਾ ਹੈ, ਭੈ ਹੈ, ਵੈਰ ਹੈ, ਜਨਮ-ਮਰਨ ਦਾ ਚੱਕਰ ਹੈ, ਪਰਾਧੀਨਤਾ ਹੈ। ਇਸ ਚੱਕਰ ਵਿਚੋਂ ਨਿਕਲਣਾ ਜੀਵਨ ਦੀ ਬਿਖਮ ਸਮੱਸਿਆ ਹੈ। ਸਹੀ ਇਲਾਜ ਇਸ ਵਿਛੜੀ ਅਹੰ ਦੀ ਪਰਮ ਅਹੰ ਨਾਲ ਇਕਸੁਰਤਾ ਹੈ। ਭਟਕਦੀ ਬੂੰਦ ਦਾ ਸਾਗਰ ਨਾਲ ਮੇਲ ਹੈ।

ਜੇ ਇਹ ਜਗਤ ਉਸ ਪਰਮਸੱਤਾ ਦਾ ਹੀ ਵਿਸਥਾਰ ਹੈ ਤੇ ਇਸ ਜਲਤਰੰਗ ਨੇ ਮੁੜ ਸਾਗਰ ਵਿਚ ਲੀਨ ਹੋਣਾ ਹੈ ਤਾਂ ਧਿਆਨ ਧਰਨ ਲਈ ਉਸ ਦੇ ਸਰੂਰ ਦੀ ਜਾਣ-ਪਛਾਣ ਅਤਿਅੰਤ ਆਵੱਸ਼ਕ ਹੈ। ਇਹ ਜਾਣ-ਪਛਾਣ ਇਸ ਮੂਲ ਮੰਤਰ ਦੇ ੧੨ ਸੂਤਰੀ ਗੱਦ ਗੁੱਛੇ ਵਿਚ ਅੰਕਿਤ ਹੈ। ਭਾਵੇਂ ਕਈ ਸੰਕੇਤ ਭਾਰਤੀ ਦਰਸ਼ਨ ਵਿਚ ਪਹਿਲਾਂ ਹੀ ਮੌਜੂਦ ਸਨ, ਮਸਲਾ ਕੇਵਲ ਸ਼ਬਦਾਵਲੀ ਦਾ ਨਹੀਂ, ਸਗੋਂ ਚੋਣ ਤੇ ਤਰਤੀਬ ਦਾ ਸੀ। ਪੰਸਾਰੀ ਪਾਸ ਅਨੇਕਾਂ ਜੜ੍ਹੀ-ਬੂਟੀਆਂ ਹੁੰਦੀਆਂ ਹਨ ਪਰ ਦਵਾਈ ਬਣਾਉਣਾ ਵੈਦਰਾਜ ਦਾ ਕੰਮ ਹੈ। ਜਿਸ ਤਰਤੀਬ ਤੇ ਚੋਣ ਨਾਲ ਪਰਮ ਪ੍ਰਤਿਭਾਵਾਨ ਸਤਿਗੁਰੂ ਨੇ ਇਹ ਮੰਤਰ ਵਿਉਂਤਿਆ ਹੈ, ਉਹ ਉਨ੍ਹਾਂ ਦੇ ਮਹਾਨ ਅਨੁਭਵ ਤੇ ਬਿਬੇਕ ਦਾ ਇਕ ਸੁੰਦਰ ਪ੍ਰਮਾਣ ਹੈ।

ੴ ਇਸ ਦਾ ਸਿਰਲੇਖ ਹੈ ਤੇ ਅੰਤਲਾ ਪਦ 'ਗੁਰਪ੍ਰਸਾਦਿ' ਇਸ ਦੀ ਪ੍ਰਾਪਤੀ ਦਾ ਮਾਰਗ ਸੰਕੇਤ ਕਰਦਾ ਹੈ ਅਤੇ ਬਾਕੀ ੧੦ ਵਿਸ਼ੇਸ਼ਣ ਉਸ ਹਸਤੀ ਦਾ ਪਰਿਚਯ ਕਰਾਉਂਦੇ ਹਨ। ਇਨ੍ਹਾਂ ਵਿਚ ਪੰਜ ਪਹਿਲੇ ਸਕਾਰਾਤਮਕ ਹਨ ਤੇ ਪੰਜ ਨਕਾਰਾਤਮਕ, ਪਰ ਇਹ ਸਾਰੇ ਭਾਰਤੀ ਸਮੇਂ ਨਾਲ ਸੰਬੰਧਤ ਹਨ।

ਇਕ ਓਅੰਕਾਰ ਦਾ ਅਰਥ ਹੈ- ਇਕੋ ਇਕ ਪਰਮਾਤਮਾ। ਭਾਰਤੀ ਸਾਹਿਤ ਵਿਚ ਓਅੰਕਾਰ ਇਕ ਪੁਰਾਤਨ ਸੰਕੇਤ ਹੈ ਜੋ ਪਰ ਤੇ ਅਪਰ ਬ੍ਰਹਮ ਅਰਥਾਤ ਨਿਰਗੁਣ ਤੇ ਸਰਗੁਣ ਦੋਹਾਂ ਲਈ ਵਰਤਿਆ ਜਾਂਦਾ ਹੈ। ਮਾਂਡੂਕ ਦਾ ਕਥਨ ਹੈ:

*"ਇਹ ਓਅੰ ਅੱਖਰ ਸਭੋ ਕੁਝ ਹੈ, ਜੋ ਸੀ, ਜੋ ਹੈ, ਜੋ ਹੋਵੇਗਾ।" ਇਹ (ਸਰਬ ਵਿਆਪਕ Immanent) ਓਅੰਕਾਰ ਹੀ ਹੈ। ਤ੍ਰਿਗੁਣਾਤੀਤ (Transcendantal) ਵੀ ਓਹੋ ਹੀ ਹੈ। ਪ੍ਰਸ਼ਨ ਉਪਨਿਸ਼ਧ ਵਿਚ ਸਤਯਕਾਮ ਨੂੰ ਸਮਝਾਉਂਦਿਆਂ ਰਿਸ਼ੀ ਕਹਿੰਦਾ ਹੈ, ਕਿ- "ਪਾਰਬ੍ਰਹਮ ਤੇ ਪੂਰਨ ਬ੍ਰਹਮ ਓਅੰਕਾਰ ਹੀ ਹੈ। 'ਬ੍ਰਹਮ' ਪਦ ਦਾਰਸ਼ਨਿਕ ਸੰਕੇਤ ਹੈ।"*

ਭਾਰਤੀ ਚਿੰਤਕਾਂ ਨੇ ਇਸ ਨੂੰ ਇਉਂ ਵਰਤਿਆ ਜਿਵੇਂ ਇਹ ਕੋਈ ਓਪਰੀ ਸ਼ੈ ਹੋਵੇ ਤ੍ਰਿਗੁਣਾਤੀਤ ਗੁਰੂ ਸਾਹਿਬ ਨੇ ਕੁਦਰਤ ਵਿਚ ਰਚਿਆ ਤਕਿਆ ਅਤੇ ਉਸ ਨੂੰ ਬ੍ਰਹਮ ਦੀ ਥਾਂ ਓਅੰਕਾਰ ਹੀ ਕਿਹਾ।

ਕਈਆਂ ਦਾ ਖਿਆਲ ਹੈ ਕਿ ਬ੍ਰਹਮ ਨੇ ਜੋ ਆਦਿ ਧੁਨ ਕੀਤੀ, ਉਹ ਓਅੰਕਾਰ ਹੀ ਸੀ, ਇਸੇ ਕਵਾਉ ਤੋਂ ਸਾਰੀ ਸ੍ਰਿਸ਼ਟੀ ਬਣੀ। ਇਸ ਕਰਕੇ 'ਓਮ' ਨੂੰ ਏਕਾਖਰ ਵੀ ਕਿਹਾ ਗਿਆ ਹੈ।

*(ਗੀਤਾ ੮/੧੩)*

*ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯਰ॥ ਕੀਨੇ ਰਾਮ ਨਾਮ ਇਕ ਆਖ੍ਯਰ॥* *(ਪੰਨਾ ੨੬੨)*

*ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥* *(ਪੰਨਾ ੯੩੦)*

*ਪ੍ਰਿਥਮ ਕਾਲ ਜਬ ਕਰਾ ਪਸਾਰਾ॥ ਓਅੰਕਾਰ ਤੇ ਸ੍ਰਿਸਟਿ ਉਪਾਰਾ॥੧੦॥*

*(ਦਸਮ ਗ੍ਰੰਥ, ਪੰਨਾ ੪੭)*

ਸੋ ਓਅੰਕਾਰ ਇਕ ਪ੍ਰਮਾਣੀਕ ਸੰਕੇਤ ਹੈ ਜਿਸ ਨੂੰ ਭਾਰਤੀ ਚਿੰਤਕਾਂ ਆਮ ਵਰਤਿਆ ਹੈ। ਇਹ ਠੀਕ ਹੈ, ਇਸ ਨਾਲ 'ਇਕ' ਪਦ ਗੁਰੂ ਸਾਹਿਬ ਨੇ ਲਾਇਆ ਜੋ ਕਿ ਏਕਤਾ ਦਾ ਲਖਾਇਕ ਹੈ। ਹਿੰਦੂ ਮਤ ਦੇ ਪੁਰਾਣਕ ਵਿਆਖਿਆਕਾਰ ਉਸ ਨੂੰ ਬ੍ਰਹਮਾ, ਵਿਸ਼ਨੂੰ, ਮਹੇਸ਼-ਤ੍ਰਿਮੂਰਤੀ ਦੱਸਣ ਲਗ ਪਏ ਸਨ ਪਰ ਸਤਿਗੁਰਾਂ ਇਸ ਨਾਲ ਏਕਾ, ਲਾ ਕੇ ਤੌਹੀਦ ਯਾ ਅਦ੍ਵੈਤ ਦੀ ਬੁਨਿਆਦ ਪੱਕੀ ਕੀਤੀ। ਉਂਜ ਪਰਮਸਤਿ ਲਈ 'ਏਕ' ਪਦ ਵੈਦਿਕ ਸਾਹਿਤ ਵਿਚ ਵੀ ਵਰਤਿਆ ਗਿਆ ਹੈ। ਜਿਵੇਂ ਰਿਗਵੇਦ ਦਾ ਕਥਨ ਹੈ ਕਿ ਵਿਦਵਾਦ ਭਾਵੇਂ ਉਸ ਨੂੰ ਅਨੇਕ ਕਰਕੇ ਬਿਆਨ ਕਰਦੇ ਹਨ ਪਰ ਉਹ 'ਸਤਿ' ਇਕ ਹੀ ਹੈ।

ਬਾਵਜੂਦ ਅਜਿਹੇ ਏਕਵਾਦੀ ਵਿਚਾਰਾਂ ਦੇ, ਬਹੁਦੇਵਵਾਦ, ਮੂਰਤੀ ਤੇ ਅਵਤਾਰ ਪੂਜਾ ਦੁਆਰਾ ਲੋਕਾਂ ਅੰਦਰ ਘਰ ਕਰ ਗਿਆ ਸੀ, ਇਸ ਕਰਕੇ ਸੰਤਾਂ ਭਗਤਾਂ ਤੇ ਗੁਰੂ ਸਾਹਿਬਾਨ ਨੂੰ ਇਕ ਈਸ਼੍ਵਰਵਾਦ (Monotheism) ਉਤੇ ਜ਼ੋਰ ਦੇਣਾ ਪਿਆ:

*ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥* *(ਪੰਨਾ ੯੩੦)*

*ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥* *(ਪੰਨਾ ੧੩੧੦)*

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਹ ਓਅੰਕਾਰ ਕੀ ਚੀਜ਼ ਹੈ? ਇਸ ਦਾ ਸਰੂਪ ਕੀ ਹੈ? ਇਹ ਕਿਹੋ ਜਿਹਾ ਹੈ? ਇਸ ਨੂੰ ਕੀ ਸਮਝਿਆ ਜਾਵੇ? ਇਸ ਨਿਰਗੁਣ ਨਿਰਾਕਾਰ ਹਸਤੀ ਦੀ ਰੂਪ-ਰੇਖਾ ਕੀ ਹੈ? ਕੀ ਇਹ ਕੋਰੀ ਕਲਪਨਾ ਹੈ? ਨਿਰਾ ਸੁੰਨ ਹੈ? ਯਾ ਕੋਈ ਜੀਉਂਦੀ-ਜਾਗਦੀ ਹਸਤੀ ਹੈ? ਇਸ ਦੇ ਜਵਾਬ ਵਿਚ ਗੁਰੂ ਸਾਹਿਬ ਇਹ ਵਿਸ਼ੇਸ਼ ਮਾਲਾ ਇਕ ਵਿਸ਼ੇਸ਼ ਤਰਤੀਬ ਵਿਚ ਪੇਸ਼ ਕਰਦੇ ਹਨ, ਜਿਸ ਤੋਂ ਸ੍ਰਿਸ਼ਟੀ ਤੇ ਜੀਵਨ-ਵਿਕਾਸ ਦੇ ਪੜਾਵਾਂ ਦਾ ਵੀ ਪਤਾ ਲੱਗਦਾ ਹੈ-

੧. (੧) - ਉਹ ਕੇਵਲ ਇਕੋ ਇਕ ਹੈ।

੨. ਸਤਿ - ਸਦਾ ਰਹਿਣ ਵਾਲੀ ਹਸਤੀ, ਕਲਪਨਾ ਨਹੀਂ, ਸਗੋਂ ਹਕੀਕਤ ਹੈ।

੩. **ਨਾਮੁ** - ਚੇਤਨਾ ਆਦਿ ਫੁਰਨਾ, ਰੱਬੀ ਇੱਛਾ (divine will) ਕਲਾਮ ਜਾਂ ਸ਼ਬਦ ਜੋ ਰਚਨਾ ਦਾ ਮੂਲ ਕਾਰਨ ਹੈ।

੪. **ਕਰਤਾ** - ਸ੍ਰਿਸ਼ਟੀ ਦਾ ਸਾਜਣਹਾਰ, ਕਾਰੀਗਰ ਯਾ ਘੁਮਾਰ ਵਾਂਗ ਸਮੱਗਰੀ ਲੈ ਕੇ ਵਸਤੂ ਸਾਜਣ ਵਾਲਾ ਨਹੀਂ, ਸਗੋਂ ਸਮੱਗਰੀ ਦਾ ਵੀ ਸਾਜਣ ਵਾਲਾ ਕਰਨ ਕਾਰਣ ਹੈ।

੫. **ਪੁਰਖੁ** - ਏਕਦੇਸੀ ਵਿਅਕਤੀ ਨਹੀਂ, ਸਗੋਂ ਸਰਬ-ਵਿਆਪਕ।

੬. **ਨਿਰਭਉ** - ਸਾਰੀ ਰਚਨਾ ਕਿਸੇ ਨਾ ਕਿਸੇ ਦੇ ਭੈ ਅਧੀਨ ਹੈ, ਉਹ ਸਰਬ-ਸ਼ਕਤੀਮਾਨ ਹੋਣ ਕਰਕੇ ਡਰ-ਰਹਿਤ ਹੈ।

੭. **ਨਿਰਵੈਰੁ** - ਦਵੈਤ ਕਾਰਨ ਸਾਰੀ ਰਚਨਾ ਦਵੈਸ਼ ਦਾ ਸ਼ਿਕਾਰ ਹੈ। ਕਿਉਂਕਿ ਸ੍ਰਿਸ਼ਟੀ ਉਸੇ ਦੇ ਆਪੇ ਦਾ ਵਿਸਤਾਰ ਹੈ, ਉਹ ਵੈਰ-ਰਹਿਤ ਹੈ।

੮. **ਅਕਾਲ ਮੂਰਤਿ** - ਸਾਰੀ ਰਚਨਾ ਕਾਲ ਦਾ ਸ਼ਿਕਾਰ ਹੈ, ਉਸ ਦੀ ਹਸਤੀ ਕਾਲ ਦੀ ਮਾਰ ਹੇਠ ਨਹੀਂ।

੯. **ਅਜੂਨੀ** - ਸਾਰੀ ਰਚਨਾ ਜੋ ਕਿ ਚੱਕਰ ਵਿਚ ਹੈ, ਉਹ ਅਨਾਦਿ ਅਨੰਤ ਹੋਣ ਕਰਕੇ ਅਜਨਮਾ ਹੈ।

੧੦. **ਸੈਭੰ** - ਫਿਰ ਉਹ ਕਿਥੋਂ ਪ੍ਰਗਟਿਆ ਹੈ? ਉਹ ਆਪਣੇ ਆਪ ਪ੍ਰਕਾਸ਼ਤ ਸੱਤਾ ਹੈ, ਕਿਸੇ 'ਤੇ ਅਧਾਰਤ ਨਹੀਂ।

**ਗੁਰ ਪ੍ਰਸਾਦਿ** - ਅਜਿਹੀ ਅਦਭੁੱਤ ਅਨੰਤ ਪਰਮਸੱਤਾ ਦੀ ਸੋਝੀ ਗੁਰੂ ਦੀ ਕਿਰਪਾ ਦੁਆਰਾ ਹੀ ਹੁੰਦੀ ਹੈ। ਆਪਣੇ ਆਪ ਇਸ ਦਾ ਅਨੁਭਵ ਸੰਭਵ ਨਹੀਂ। ਕਾਰਨ ਇਹ ਕਿ ਸਾਡੇ ਇੰਦਰਿਆਂ ਤੇ ਮਨ ਦੀ ਸੀਮਾ ਹੈ, ਉਹ ਅਸੀਮ ਨੂੰ ਕਿਵੇਂ ਗੋਚਰਾ ਕਰ ਸਕਦੇ ਹਨ।

ਇਸੇ ਕਰਕੇ ਨਾਸਤਕ ਕਹਿੰਦੇ ਹਨ, 'ਉਹ ਹੈ ਹੀ ਨਹੀਂ।'

ਵੈਦਿਕ ਆਸਤਕ ਇਹ ਆਖਦੇ ਹਨ, 'ਉਹ ਇਹ ਨਹੀਂ, ' 'ਉਹ ਇਹ ਨਹੀਂ।' ਅਰਥਾਤ 'ਨੇਤਿ ਨੇਤਿ' ਕਹਿਣਾ ਉਨ੍ਹਾਂ ਦੀ ਰੀਤਿ ਜਿਹੀ ਬਣ ਗਈ ਹੈ, ਇਸ ਨਾਲ ਹਰ ਇਕ ਦੀ ਤਸੱਲੀ ਨਹੀਂ ਬੱਝਦੀ। ਭਾਰਤੀ ਦਰਸ਼ਨ ਉਸ ਨੂੰ 'ਸੱਚਿਦਾਨੰਦ' ਕਹਿੰਦਾ ਹੈ। 'ਤੈਤਰੀਯ ਉਪਨਿਸ਼ਦ' ਦਾ ਕਥਨ ਹੈ ਕਿ ਉਹ ਸਤਿ ਤੇ ਅਨੰਤ ਗਿਆਨ ਸਰੂਪ ਹੈ।

ਵੇਦਾਂਤ ਵਾਕ 'ਬ੍ਰਹਮ ਸਤਯੰ ਜਗਤ ਮਿਥਯਾ' ਨੇ, ਇਸੇ ਹਕੀਕਤ ਦੀ ਪੁਸ਼ਟੀ ਕੀਤੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਨੇ:

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥* *(ਪੰਨਾ ੧)*

ਕਹਿ ਕੇ ਉਸ ਦੇ ਤਿੰਨਾਂ ਕਾਲਾਂ (ਸਮੇਂ ਦੀ ਸੀਮਾ ਤੋਂ ਸੁਤੰਤਰ) ਵਿਚ ਰਹਿਣ ਵਾਲੀ ਹੋਂਦ ਦੀ ਸਾਖੀ ਭਰੀ ਹੈ।

ਇਸ ਸਤਿ ਦਾ ਸਰਗੁਣ ਸਰੂਪ ਨਾਮ ਹੈ, ਇਸ ਨੂੰ ਰੱਬੀ-ਜਲਵਾ ਵੀ ਕਹਿ ਸਕਦੇ ਹਾਂ। ਕਿਉਂਕਿ ਨਿਰਾਕਾਰ ਪਰਮਸਤਿ ਤੇ ਸਾਕਾਰ ਸ੍ਰਿਸ਼ਟੀ ਰਚਨਾ ਦੇ ਦਰਮਿਆਨ ਦੀ ਇਹ ਗਤੀਸ਼ੀਲ ਅਵਸਥਾ ਅਦਭੁਤ ਹੈ, ਚੇਤਨ ਸਰੂਪ ਹੈ, ਇਸੇ ਨੂੰ 'ਜੇਤਾ ਕੀਤਾ ਤੇਤਾ ਨਾਉ' ਕਿਹਾ ਹੈ।

ਸਤਿ ਤੇ ਨਾਮੁ ਦੋ ਵੱਖ-ਵੱਖ ਸੰਕੇਤ ਹਨ, ਇਸ ਕਰਕੇ ਸਤਿਨਾਮੁ ਦਾ 'ਸੱਚਾ ਨਾਮ' ਅਰਥ

ਕਰਨਾ ਭੁੱਲ ਹੈ। ਜੇ ਇਹ ਇਕੋ ਪਦ ਹੁੰਦਾ ਤਾਂ ਮੂਲ ਮੰਤਰ ਦਾ ਸੰਖਿਪਤ ਕਰਨ ਲੱਗਿਆਂ "ੴ ਸਤਿ ਗੁਰਪ੍ਰਸਾਦਿ" ਨਾ ਲਿਖਿਆ ਜਾਂਦਾ। ਸੋ ਨਾਮ ਪਰਮਾਤਮਾ ਦਾ ਉਹ ਸਰੂਪ ਹੈ ਜਦੋਂ ਉਹ ਸ੍ਰਿਸ਼ਟੀ ਰਚਨਾ ਦਾ ਫੁਰਨਾ ਕਰਦਾ ਹੈ, ਇਕ ਤੋਂ ਬਹੁਤੇ ਹੋਣ ਦਾ ਸੰਕਲਪ ਕਰਦਾ ਹੈ।

ਇਕ ਮੂਲ ਫੁਰਨੇ (divine will) ਨੂੰ ਕਈਆਂ 'ਨਾਦ' ਕਿਹਾ ਹੈ, ਸੂਫੀ 'ਨੂਰ' ਆਖਦੇ ਹਨ। ਗੁਰੂ ਨਾਨਕ ਸਾਹਿਬ 'ਨਾਮ' ਦੱਸਦੇ ਹਨ:

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥* (ਪੰਨਾ ੪੬੩)

ਕਬੀਰ ਜੀ ਦਾ ਵਾਕ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥* (ਪੰਨਾ ੧੩੪੯)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਨੂੰ 'ਤੇਜ' ਕਹਿੰਦੇ ਫ਼ੁਰਮਾਉਂਦੇ ਹਨ:

*ਪ੍ਰਥਮ ਕਾਲ ਸਭ ਜਗ ਕੋ ਤਾਤਾ॥*
*ਤਾਤੇ ਭਯੋ ਤੇਜ ਬਿਖ੍ਯਾਤਾ॥*
*ਸੋਈ ਭਵਾਨੀ ਨਾਮੁ ਕਹਾਈ॥*
*ਜਿਨ ਸਿਗਰੀ ਯਹ ਸ੍ਰਿਸਟਿ ਉਪਾਈ॥੨੯॥* (ਦਸਮ ਗ੍ਰੰਥ, ਪੰਨਾ ੧੫੮)

ਉਪਨਿਸ਼ਦ ਵਿਚ 'ਨਾਮ ਬ੍ਰਹਮ' ਦੀ ਉਪਾਸਨਾ ਦੀ ਤਾਕੀਦ ਹੈ:

*ਨਾਮ ਬ੍ਰਹਮ ਉਪਾਸੀਤ*

ਮੀਮਾਂਸਾ ਸਿਧਾਂਤ, 'ਨਾਮ' ਨੂੰ ਤੱਤਸਤ ਵਸਤੂ ਮੰਨਦਾ ਹੈ। ਗੁਰੂ ਜੀ ਵੀ ਇਸ ਨੂੰ ਤੱਤਸਾਰ ਕਹਿੰਦੇ ਹਨ:

*ਨਾਮ ਤਤੁ ਸਭ ਹੀ ਸਿਰਿ ਜਾਪੈ॥* (ਪੰਨਾ ੯੪੩)

ਸਾਮੀ ਮਜ਼ਬਾਂ ਵਿਚ ਕਲਾਮ ਯਾ ਸ਼ਬਦ (logos) ਨੂੰ ਸ੍ਰਿਸ਼ਟੀ ਰਚਨਾ ਦਾ ਮੂਲ ਮੰਨਿਆ ਹੈ। ਕੁਰਾਨ ਦੀ ਆਯਤ ਹੈ, ਰੱਬ ਨੇ ਕਿਹਾ- 'ਕੁਨ ਫਯੂ ਕੁਨ' (ਹੋ ਜਾ, ਹੋ ਗਿਆ) ਇਹੋ ਨਾਦ, ਸ਼ਬਦ, ਹੁਕਮ 'ਨਾਮ' ਹੈ।

*ਕੀਤਾ ਪਸਾਉ ਏਕੋ ਕਵਾਉ॥* (ਪੰਨਾ ੩)
*ਵਿਸਮਾਦੁ ਨਾਦ ਵਿਸਮਾਦੁ ਵੇਦ॥* (ਪੰਨਾ ੪੬੩)
*ਉਤਪਤਿ ਪਰਲਉ ਸਬਦੇ ਹੋਵੈ॥*
*ਸਬਦੇ ਹੀ ਫਿਰਿ ਓਪਤਿ ਹੋਵੈ॥* (ਪੰਨਾ ੧੧੭)

ਕਈ ਭਾਰਤੀ ਚਿੰਤਕ ਉਸ ਨੂੰ ਕਰਤਾ ਨਹੀਂ ਮੰਨਦੇ ਕਿਉਂਕਿ ਉਨ੍ਹਾਂ ਦਾ ਖਿਆਲ ਹੈ ਕਿ ਜਿਸ ਨੂੰ ਕੋਈ ਘਾਟ ਮਹਿਸੂਸ ਹੋਵੇ ਜਾਂ ਲੋੜ ਵਾਪਰੇ ਤਾਂ ਕੋਈ ਕੁਝ ਕਰਦਾ ਹੈ। ਕਿਉਂਕਿ ਪਰਮੇਸ਼ਰ ਸੰਪੂਰਨ ਹੈ, ਉਸ ਨੂੰ ਕੋਈ ਇੱਛਾ ਨਹੀਂ, ਇਸ ਲਈ ਉਹ 'ਅਕ੍ਰਯ' ਹੈ। ਉਨ੍ਹਾਂ ਦੇ ਖਿਆਲ ਵਿਚ ਸ੍ਰਿਸ਼ਟੀ ਰਚਨਾ ਮਾਇਆ ਦਾ ਕੰਮ ਹੈ। ਪਰੰਤੂ ਗੁਰੂ ਜੀ ਇਸ ਨਾਲ ਇਤਫਾਕ ਨਹੀਂ ਕਰਦੇ, ਉਹ ਉਸ ਪਰਮਸੱਤਾ ਨੂੰ ਕਰਤਾ ਜਾਂ ਸਾਜਣ ਵਾਲਾ ਮੰਨਦੇ ਹਨ। ਇਹ ਸਾਜਣਹਾਰ ਸ਼ਕਤੀ ਇਕ ਥਾਂ ਸਥਿਤ ਵਿਅਕਤੀ ਨਹੀਂ ਸਗੋਂ ਪੁਰਖ ਹੈ, ਸਰਬ ਵਿਆਪਕ ਹੈ। ਬ੍ਰਹਿਮੰਡ ਦੀ ਆਤਮਾ soul of universe ਬਣ ਕੇ ਰਮੀ ਹੋਈ ਹੈ। ਨਿਰੁਕਤਕਾਰ ਯਾਸਕ ਕਹਿੰਦਾ ਹੈ, ਉਹ ਸਾਰੇ ਪੂਰ ਰਿਹਾ ਹੈ, ਇਸ ਲਈ ਪੁਰਖ ਹੈ, ਸੇਵਤਾਸ੍ਰਤਰ ਵਿਚ ਵੀ ਇਹੋ ਭਾਵ ਦਸਿਆ ਹੈ। ਸਾਮਵੇਦ ਦਾ ਕਥਨ ਹੈ ਕਿ

ਉਹ ਪੁਰਖ ਹੀ ਸਾਰੇ ਹੈ, ਸਾਰੇ ਸੀ ਤੇ ਸਾਰੇ ਹੋਵੇਗਾ।

ਇਨ੍ਹਾਂ ਵਿਸ਼ੇਸ਼ਣਾਂ ਨੂੰ ਮਿਲਾ ਕੇ ਪੜ੍ਹਿਆਂ ਇਹੋ ਭਾਵ ਪ੍ਰਗਟ ਹੁੰਦਾ ਹੈ ਕਿ ਬ੍ਰਹਿਮੰਡ ਨੂੰ ਸਾਜਣ ਵਾਲੀ ਸਦੀਵੀ ਤੇ ਸਰਬਵਿਆਪਕ ਇਕੋ ਇਕ ਹਸਤੀ, ਓਅੰਕਾਰ ਹੈ, ਮਾਇਆ ਜਾਂ ਪ੍ਰਕਿਰਤੀ ਨਹੀਂ, ਜਿਵੇਂ ਕਿ ਕੁਝ ਭਾਰਤੀ ਦਰਸ਼ਨ ਸੋਚਦੇ ਸਨ, ਕਿਉਂਕਿ ਉਹ ਸਾਜਣ ਵਾਲਾ ਹੈ, ਉਸ ਦੀ ਸ਼ਕਤੀ ਸਭ ਤੋਂ ਵੱਧ ਹੈ, ਇਸ ਲਈ ਉਸ ਨੂੰ ਕਿਸੇ ਦਾ ਭੈ ਨਹੀਂ, ਭੈ ਆਪਣੇ ਤੋਂ ਵੱਧ ਸ਼ਕਤੀਵਾਨ ਤੋਂ ਹੀ ਲਗਦਾ ਹੈ। ਜਦ ਉਸ ਤੋਂ ਵਧੇਰੇ ਸ਼ਕਤੀ ਕੋਈ ਰੱਖਦਾ ਹੀ ਨਹੀਂ, ਫਿਰ ਉਸ ਨੂੰ ਭੈਭੀਤ ਕੌਣ ਕਰ ਸਕਦਾ ਹੈ? ਵੈਰ ਬਰਾਬਰ ਦੇ ਨਾਲ ਹੁੰਦਾ ਹੈ ਜਾਂ ਓਪਰੇ ਨਾਲ ਕਿਉਂਕਿ ਉਸ ਦੇ ਤੁਲ ਕੋਈ ਨਹੀਂ ਤੇ ਨਾ ਹੀ ਉਸ ਲਈ ਕੋਈ ਓਪਰਾ ਹੈ। ਇਸ ਲਈ ਉਹ ਦਵੈਸ਼-ਰਹਿਤ ਹੈ। ਨਾਲੇ ਉਹ ਆਪਣੀ ਰਚਨਾ-ਸੰਤਾਨ ਨਾਲ ਵੈਰ ਕਿਵੇਂ ਕਰ ਸਕਦਾ ਹੈ। ਸਾਰੀ ਕਿਰਤਮ ਰਚਨਾ ਕਿਸੇ ਨ ਕਿਸੇ ਦੇ ਭੈ ਦੇ ਅਧੀਨ ਹੈ ਤੇ ਜੋ ਭੈ ਅਧੀਨ ਹੈ ਉਹ ਵੈਰ ਤੇ ਦਵੈਸ਼ ਦਾ ਵੀ ਸ਼ਿਕਾਰ ਹੈ। ਹੋਰ ਤਾਂ ਹੋਰ ਦੇਵਤੇ ਵੀ ਭੈ-ਗ੍ਰਸਤ ਹਨ, ਛੋਟੇ ਦੇਵਤੇ ਇੰਦ੍ਰ ਤੋਂ ਡਰਦੇ ਹਨ, ਇੰਦ੍ਰ ਬ੍ਰਹਮਾ ਤੋਂ, ਬ੍ਰਹਮਾ ਵਿਸ਼ਨੂੰ ਤੋਂ ਤੇ ਵਿਸ਼ਨੂੰ ਸ਼ਿਵਾ ਤੋਂ। ਦੁਨੀਆਂ ਆਪਣੇ ਤੋਂ ਵਧ ਸ਼ਕਤੀ ਵਾਲੇ ਕੋਲੋਂ ਭੈ ਖਾਂਦੀ ਹੈ ਤੇ ਘੱਟ ਵਾਲੇ ਨਾਲ ਵੈਰ ਕਮਾਉਂਦੀ ਹੈ। ਇਹ ਸਭ ਦ੍ਵੈਤ ਦਾ ਸਿੱਟਾ ਹੈ ਪਰ ਚੂੰਕਿ ਉਹ ਇਕੋ ਇਕ ਹੈ, ਇਸ ਲਈ ਉਸ ਦੀ ਨਜ਼ਰ ਵਿਚ ਦੂਜਾ ਕੋਈ ਨਹੀਂ ਤੇ ਨਾ ਹੀ ਉਹ ਕਿਸੇ ਦਾ ਭੈ ਮੰਨਦਾ ਤੇ ਨਾ ਭੈ ਮਨਾ ਕੇ ਵੈਰ ਕਮਾਉਂਦਾ ਹੈ:

*ਸਗਲਿਆ ਭਉ ਲਿਖਿਆ ਸਿਰਿ ਲੇਖੁ॥*
*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥* *(ਪੰਨਾ ੪੬੪)*

ਜਿਸ ਨੂੰ ਕਿਸੇ ਦਾ ਭਉ ਨਹੀਂ ਉਸ ਨਾਲ ਵੈਰ ਕਿਸ ਦਾ ਹੋ ਸਕਦਾ ਹੈ। ਉਹ ਸਰਬ ਪ੍ਰਿਅ ਹੈ। ਇਸਲਾਮੀ ਸੰਕਲਪ ਦਾ ਰੱਬ 'ਜ਼ਬਾਰ ਕੱਹਾਰ' ਕਿਹਾ ਗਿਆ ਹੈ। ਇਸ ਦਾ ਸਿੱਟਾ ਇਹ ਸੀ ਕਿ ਲੋਕ ਉਸ ਤੋਂ ਭੈ ਖਾਂਦੇ ਸਨ। ਪ੍ਰੰਤੂ ਗੁਰੂ ਸਾਹਿਬ ਨੇ ਉਸ ਨੂੰ ਨਿਰਭਉ ਤੇ ਨਿਰਵੈਰ ਦੱਸ ਕੇ ਮਨੁੱਖ ਨੂੰ ਡਰਾਵੇ ਵਾਲੇ ਹਊਏ ਤੋਂ ਛੁਟਕਾਰਾ ਦਿਵਾਇਆ। ਉਂਜ ਉਸ ਸਮੇਂ ਸਮਾਜਕ ਅਵਸਥਾ ਇਹ ਸੀ ਕਿ ਹਿੰਦੂ ਨਿਰਭਉ ਨਹੀਂ ਸੀ ਅਤੇ ਮੁਸਲਿਮ ਨਿਰਵੈਰ ਨਹੀਂ ਸੀ। ਇਸ ਲਈ ਇਨ੍ਹਾਂ ਦੋਹਾਂ ਧਰਮਾਂ ਦੇ ਸਨਮੁੱਖ ਨਿਰਭਉ ਨਿਰਵੈਰ ਦਾ ਚਿੱਤਰ ਲਿਆਉਣਾ ਇਤਿਹਾਸਕ ਅਵੱਸ਼ਕਤਾ ਸੀ ਤਾਂ ਕਿ ਅੰਦਰਲੀ ਸਾਂਝ ਦੇ ਅਧਾਰ 'ਤੇ ਬਾਹਰਲੀ ਸਾਂਝ ਸਥਾਪਤ ਕੀਤੀ ਜਾ ਸਕੇ। ਸੋ ਇਸ ਦੇ ਵਿਸ਼ੇਸ਼ਣ ਇਸ ਤਵਾਰੀਖੀ ਘਾਟ ਨੂੰ ਪੂਰਿਆਂ ਕਰਨ ਲਈ ਬਹੁਤ ਜ਼ਰੂਰੀ ਸਨ। ਦੂਸਰੇ ਸੱਚ ਦੇ ਸੁਤੰਤਰ ਮਨੁੱਖ ਲਈ ਇਹ ਜ਼ਰੂਰੀ ਹੈ ਕਿ ਉਹ ਭੈ ਤੇ ਦਵੈਸ਼ ਰਹਿਤ ਹੋਵੇ, ਜੋ ਭੈ ਦਿੰਦਾ ਹੈ, ਉਹ ਜ਼ਾਲਮ ਹੈ, ਜੋ ਭੈ ਖਾਂਦਾ ਹੈ ਉਹ ਮਜ਼ਲੂਮ ਹੈ, ਇਹ ਦੋਵੇਂ ਅਵਸਥਾਵਾਂ ਅਸੰਤੁਲਿਤ ਜੀਵਨ ਦਾ ਸਿੱਟਾ ਹਨ, ਗੁਰੂ ਸਾਹਿਬ ਨੇ ਇਹ ਦੋ ਵਿਸ਼ੇਸ਼ਣ ਸੰਯੁਕਤ ਰੱਖ ਕੇ ਸਿੱਖ ਆਚਾਰ ਸ਼ਾਸਤ੍ਰ ਦੀ ਬੁਨਿਆਦ ਪੱਕੀ ਕੀਤੀ, ਜਿਨ੍ਹਾਂ ਦੇ ਅਧਾਰ 'ਤੇ ਸਰਬੱਤ ਦੇ ਭਲੇ ਵਾਲਾ ਉੱਚਾ ਸੰਤ-ਸਿਪਾਹੀ ਚਰਿਤਰ ਉਸਾਰਿਆ ਗਿਆ।

ਇਹ ਵੀ ਪ੍ਰਮਾਣਿਤ ਸਿਧਾਂਤ ਹੈ ਕਿ ਜੋ ਲੋਕ ਭੈ ਤੇ ਦ੍ਵੈਸ਼ ਦਾ ਸ਼ਿਕਾਰ ਹਨ ਉਹੋ ਕਾਲ ਤੇ ਜੋਨੀਆਂ ਦੇ ਚੱਕਰਾਂ ਵਿਚ ਭਟਕਦੇ ਹਨ। ਇਸੇ ਕਰਕੇ 'ਨਿਰਭਉ ਨਿਰਵੈਰ' ਹੋਣਾ ਅਕਾਲ ਹੋਣਾ ਹੈ, ਮੌਤ 'ਤੇ ਜਿੱਤ ਪਾ ਲੈਣਾ ਹੈ, ਜੋ ਮੌਤ ਦੇ ਭੈ ਤੋਂ ਮੁਕਤ ਹੋ ਗਿਆ ਉਹ ਫਿਰ ਜੂਨੀਆਂ ਵਿਚ ਨਹੀਂ ਪੈਂਦਾ।

*ਨਿਰਭਉ ਜਪੈ ਸਗਲ ਭਉ ਮਿਟੈ॥*

*ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥* *(ਪੰਨਾ ੨੯੩)*

ਹਿੰਦੂ ਮਤ ਵਿਚ ਪਰਮੇਸ਼ਰ ਨੂੰ ਅਵਤਾਰ ਧਾਰਦਾ ਜਾਂ ਜਨਮ ਲੈਂਦਾ ਦੱਸਿਆ ਗਿਆ ਹੈ ਪਰ ਗੁਰੂ ਸਾਹਿਬ ਨੇ ਇਹ ਭਰਮ ਵੀ ਨਵਿਰਤ ਕਰ ਦਿੱਤਾ ਕਿ ਉਹ ਕਾਲ ਤੇ ਜੋਨੀਆਂ ਦੇ ਚੱਕਰ ਤੋਂ ਉਪਰ ਹੈ। ਜੇ ਉਸ ਨੂੰ ਜੰਮਦਾ ਮਰਦਾ ਮੰਨ ਲਈਏ ਤਾਂ ਉਹ 'ਸਤਿ' ਨਹੀਂ ਰਹੇਗਾ। ਸੋ ਅਜੋਨੀ ਤੇ ਅਕਾਲ ਹੋਣਾ ਇਕ ਤਰ੍ਹਾਂ ਸਤਿ ਦੀ ਹੀ ਵਿਆਖਿਆ ਹੈ। ਜਿਸ ਨੇ ਉਸ ਪਰਮ ਜੋਤਿ ਦਾ ਰੂਪ ਹੋਣਾ ਹੈ ਉਸ ਨੂੰ ਉਸ ਦੇ ਗੁਣ-ਏਕਤਾ, ਸਚਾਈ, ਚੇਤਨਤਾ, ਸਿਰਜਣਾਤਮਕਤਾ, ਵਿਆਪਕਤਾ (ਸਰਬਸਾਂਝੀਵਾਲਤਾ), ਨਿਰਭੈਤਾ, ਨਿਰਵੈਰਤਾ (ਪ੍ਰੇਮ) ਅਮਰਤਾ, ਆਤਮ ਨਿਰਭਰਤਾ ਤੇ ਸੁਤੰਤਰਤਾ ਦਾ ਧਾਰਨੀ ਹੋਣਾ ਜ਼ਰੂਰੀ ਹੈ ਪਰ ਅਜਿਹੇ ਗੁਣਾਂ ਦਾ ਸੰਗ੍ਰਹਿ ਕਰਨ ਦੇ ਬਾਵਜੂਦ ਇਹ ਦਾਅਵਾ ਨਹੀਂ ਕਰਨਾ ਕਿ ਮੈਂ ਆਪਣੀ ਘਾਲ ਸਦਕੇ ਹੀ ਪੂਰਨ ਪੁਰਖ (perfect man) ਬਣ ਸਕਾਂਗਾ, ਸਗੋਂ ਇਸ ਪੂਰਨਤਾ ਲਈ ਉਸ ਦੀ ਕ੍ਰਿਪਾ ਮਿਹਰ ਜਾਂ ਪ੍ਰਸਾਦਿ (Grace) ਦੀ ਜਾਚਨਾ ਕਰਨੀ ਜ਼ਰੂਰੀ ਹੈ। ਜੇਕਰ ਇਹ ਭਾਵਨਾ ਨਾ ਹੋਵੇ ਤਾਂ ਸਾਡੀ, ਹਉਮੈ, ਦ੍ਵੈਤ ਚੱਕਰ ਵਿਚ ਪੈ ਕੇ ਫਿਰ ਪਰਮ ਜੋਤਿ ਦੇ ਗੁਣ ਗੁਆ ਬੈਠੇਗੀ ਤੇ ਅਭੇਦਤਾ ਪਾ ਕੇ ਸੰਪੂਰਨ ਨਹੀਂ ਹੋ ਸਕੇਗੀ। ਇਸ ਕਰਕੇ ਸਹੀ ਮਾਰਗ ਏਕੰਕਾਰ ਵਿਚ ਵਿਸ਼ਵਾਸ ਰੱਖ ਕੇ ਤੇ ਉਸ ਦੀ ਹੁਕਮੀ ਕਾਰ ਨੂੰ ਸਮਝ ਕੇ, ਨਦਰਿ ਕਰਮ ਮੰਗਣਾ ਹੈ, ਇਹੋ ਮੂਲ ਮੰਤਰ ਦਾ ਸਾਰ ਹੈ।

'ਬ੍ਰਹਮ ਇਕੋ ਇਕ' ਦਾ ਮੰਤਰ ਰਟਣ ਵਾਲੇ ਹੋਰ ਵੀ ਦਰਸ਼ਨਾਚਾਰਯ ਸਨ। ਉਨ੍ਹਾਂ ਹਉਮੈ ਤਿਆਗੀ ਨਹੀਂ ਤੇ ਮਿਹਰ ਮੰਗੀ ਨਹੀਂ, ਸਗੋਂ ਉਪਰਾਮ ਹੋ ਕੇ ਇਸ ਨੂੰ ਘਿਰਣਾ ਕਰਨ ਲੱਗੇ। ਦੁਨੀਆਂ ਜੋ ਉਸ ਨਿਰਗੁਣ ਬ੍ਰਹਮ ਦਾ ਸਾਖਯਾਤ ਸਰਗੁਣ ਸਰੂਪ ਹੈ, ਉਹ ਉਸ ਨਾਲ ਇਕ-ਮਿਕ ਨਹੀਂ ਹੋ ਸਕੇ। ਅਜਿਹੇ ਅਦ੍ਵੈਤਵਾਦ ਜਾਂ ਇਕੀਸ਼੍ਵਰਵਾਦ ਦਾ ਕੋਈ ਲਾਭ ਨਾ ਹੋਇਆ। ਇਸ ਕਰਕੇ ਸ੍ਰੀ ਗੁਰੂ ਨਾਨਕ ਸਾਹਿਬ ਨੇ ਫੋਕੀ ਦਿਮਾਗੀ ਮਨੌਤ ਤੋਂ ਬਚਣ ਦੀ ਥਾਂ-ਥਾਂ ਤਾਕੀਦ ਕੀਤੀ ਹੈ।

(੧੨/੧੯੮੫)



# ਗੁਰਮੰਤ੍ਰ

ਸਿੱਖ ਧਰਮ ਦੇ ਨੁਕਤਾ ਨਿਗਾਹ ਤੋਂ 'ਵਾਹਿਗੁਰੂ' ਗੁਰਮੰਤ੍ਰ ਇਕ ਈਸ਼ਵਰਵਾਦ ਦਾ ਉਹ ਪ੍ਰਤੀਕ ਹੈ ਜਿਸ ਦਾ ਜਾਪ ਕਰਨ 'ਤੇ ਜੀਵ-ਈਸ਼ਵਰ ਦਾ ਭੇਦ ਮਿਟਦਾ ਤੇ ਗੁਰਮੁਖ ਨੂੰ ਪਰਮੇਸ਼ਵਰ ਦਾ ਪ੍ਰਤੱਖ ਸਾਖਿਆਤਕਾਰ ਹੁੰਦਾ ਹੈ। ਇਸੇ ਕਾਰਨ ਚਾਹੇ ਕੋਈ ਵੀ (ਭਾਰਤੀ ਧਰਮ ਪਰੰਪਰਾ ਅਨੁਸਾਰ) ਮੰਤ੍ਰ ਹੋਵੇ ਉਸ ਨੂੰ ਪਰਮ ਗੁਪਤ ਰੱਖ ਕੇ ਮਨੁੱਖੀ ਹਿਰਦੇ ਜਾਂ ਅੰਤਰਆਤਮੇ ਦਾ ਹਾਰ ਬਣਾਉਣ ਦਾ ਪਰੰਪਰਾਗਤ ਰਿਵਾਜ ਹੈ। ਧਰਮ ਸ਼ਾਸਤ੍ਰਾਂ ਵਿਚ ਇਸੇ ਵਿਚਾਰਧਾਰਾ ਨੂੰ ਮੁੱਖ ਰੱਖ ਕੇ 'ਮੰਤ੍ਰਯਤੇ ਗੁਪਤੰ ਪਰਿਭਾਸ਼ਜਤੇ ਇਤਿ' ਕਹਿ ਕੇ ਮੰਤ੍ਰ ਨੂੰ ਗੁਪਤ ਰੱਖਣ ਦਾ ਆਦੇਸ਼ ਦਿੱਤਾ ਹੈ। ਸ੍ਰੀ ਗੁਰੂ ਰਾਮਦਾਸ ਜੀ ਚੌਥੇ ਗੁਰੂ ਸਾਹਿਬ ਨੇ ਰਾਗ ਜੈਤਸਰੀ ਮਹਲਾ ੪ ਵਿਚ "ਗੁਪਤੁ ਨਾਮੁ ਪਰਗਾਝਾ" ਕਹਿ ਕੇ ਆਪਣੀ ਬਾਣੀ ਰਾਹੀਂ ਇਹੋ ਭੇਦ ਖੋਲ੍ਹਿਆ ਹੈ।

ਮੰਤ੍ਰ, ਜਿਵੇਂ ਕਿ ਧਰਮ ਸ਼ਾਸਤਰਾਂ ਦਾ ਅਧਿਐਨ ਕਰਨ 'ਤੇ ਪਤਾ ਲਗਦਾ ਹੈ ਕਈ ਪ੍ਰਕਾਰ ਦੇ ਹੁੰਦੇ ਹਨ, ਜਿਵੇਂ ਇਕ ਅੱਖਰੀ ਮੰਤ੍ਰ, ਗੁਰਮੰਤ੍ਰ, ਬੀਜ ਮੰਤ੍ਰ, ਮੂਲ ਮੰਤ੍ਰ ਤੇ ਯੋਗਿਕ ਮੰਤ੍ਰ, ਜਿਸ ਨੂੰ ਕੁੰਡਲਿਨੀ ਮੰਤ੍ਰ ਵੀ ਕਿਹਾ ਜਾਂਦਾ ਹੈ, ਪ੍ਰਸਿੱਧ ਹੈ। ਸ਼ੈਵ, ਸ਼ਾਕਤ, ਵੈਸ਼ਣਵ, ਅਘੋਰ ਤੇ ਯੋਗ (ਨਾਥ) ਸੰਪ੍ਰਦਾਵਾਂ ਦੇ ਅਕੀਦੇ ਮੁਤਾਬਿਕ ਇਹ ਮੰਤ੍ਰ ਯੰਤ੍ਰ-ਬੱਧ ਹੋਣ 'ਤੇ ਕਈ ਵਿਕ੍ਰਿਤ ਸ਼ਕਲਾਂ ਧਾਰਨ ਕਰਦੇ ਨਜ਼ਰ ਆਉਂਦੇ ਹਨ। ਉਨ੍ਹਾਂ ਸੰਪ੍ਰਦਾਇਕ ਵਖਰੇਵਿਆਂ ਤੋਂ ਇਕ ਪਾਸੇ ਰਹਿ ਕੇ ਏਥੇ ਅਸੀਂ ਕੇਵਲ ਗੁਰਮਤਿ ਦੇ ਆਸ਼ੇ ਅਨੁਸਾਰ ਗੁਰਮੰਤ੍ਰ ਬਾਰੇ ਵਿਸ਼ੇਸ਼ ਰੋਸ਼ਨੀ ਪਾਉਣੀ ਹੈ, ਤਾਂ ਕਿ ਸੂਝਵਾਨ ਸਰੋਤਿਆਂ (ਪਾਠਕਾਂ) ਦੇ ਦਿਲਾਂ ਵਿਚ ਇਸ ਵਿਚਾਰ ਤੋਂ ਕੁਝ ਅਸਲੀਅਤ ਦੀ ਝਲਕ ਪਵੇ ਤੇ ਇਸ ਵਿਆਖਿਆ ਵਿਚ ਲਫ਼ਜ਼ੀ ਉਲਝੇਵਾਂ ਕੋਈ ਨਾ ਹੋਵੇ।

ਗੁਰਮੰਤ੍ਰ ਦਰਅਸਲ ਇਕ ਈਸ਼ਵਰੀ ਸ਼ਬਦ-ਸ਼ਕਤੀ ਦਾ ਪ੍ਰਤੀਕ ਹੈ ਤੇ ਉਹ ਗੁਰਮੰਤ੍ਰ ਹਮੇਸ਼ਾਂ ਕੰਨ ਵਿਚ ਦਿੱਤਾ ਜਾਂਦਾ ਹੈ, ਜਿਵੇਂ ਕਿ ਗੁਰੂ ਪੰਚਮ ਪਾਤਸ਼ਾਹ ਦਾ ਫ਼ੁਰਮਾਨ ਹੈ- *ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ॥ (ਪੰਨਾ ੧੩੦੨)*, ਇਸ ਲਈ ਉਹ ਗੁਰਮੰਤ੍ਰ ਜਾਂ ਉਸ ਦਾ ਪ੍ਰਤੀਰੂਪ ਚਾਹੇ ਇਕ ਅੱਖਰੀ ਹੋਵੇ ਅਥਵਾ ਉਨ੍ਹਾਂ ਅੱਖਰਾਂ ਤੋਂ ਬਣੇ ਸ਼ਬਦਾਂ ਦਾ ਵਿਸ਼ੇਸ਼ਣੀ ਰੂਪ, ਪਰ ਉਸ ਵਿਚ ਹਿਰਦੇ 'ਤੇ ਚੋਟ ਕਰਨ ਵਾਲੀ ਇਕ ਸ਼ਬਦ-ਸ਼ਕਤੀ ਅਵੱਸ਼ ਹੁੰਦੀ ਹੈ ਜਿਵੇਂ ਕਿ ਭਗਤ ਕਬੀਰ ਜੀ ਦੇ ਮਹਾਂਵਾਕ ਹਨ:

*ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ॥*
*ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ॥੧੯੩॥...*
*ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥*

*ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥੧੯੪॥* (ਪੰਨਾ ੧੩੭੪)

ਇਹ ਮੰਤ੍ਰ-ਸ਼ਕਤੀ ਨਾ ਕੇਵਲ ਸਿੱਖ ਧਰਮ ਵਿਚ ਹੀ ਪ੍ਰਸਿੱਧ ਹੈ, ਸਗੋਂ ਆਰਯ, ਜੈਨ, ਬੋਧ, ਇਸਲਾਮ, ਆਦਿ ਮਜ਼ਹਬਾਂ ਵਿਚ ਵੀ ਇਸ ਦੀ ਕਮੀ ਨਹੀਂ ਹੈ। ਮੰਨੂ ਧਰਮ ਸ਼ਾਸਤ੍ਰ ਦੇ ਅਨੁਸਾਰ ਮੰਤ੍ਰ ਸਭ ਦੇ ਸਾਂਝੇ ਨਹੀਂ, ਸਗੋਂ ਚਾਰੇ ਵਰਣਾਂ-ਬ੍ਰਾਹਮਣ, ਛਤ੍ਰੀ, ਵੈਸ਼ ਤੇ ਸ਼ੂਦ੍ਰਾਂ ਦੇ ਵੱਖ ਹੁੰਦੇ ਹਨ ਜਿਸ ਕਰਕੇ ਯਤੀ, ਪਿਤਾ, ਬਨਵਾਸੀ ਆਸ਼੍ਰਮ-ਤਿਆਗੀ ਤੋਂ ਗੁਰਦੀਖਿਆ ਲੈਣੀ ਅਥਵਾ ਗੁਰਮੰਤ੍ਰ ਗ੍ਰਹਿਣ ਕਰਨਾ ਕਲਿਆਣਕਾਰੀ ਨਹੀਂ ਮੰਨਿਆ ਜਾਂਦਾ। ਸ਼ਾਇਦ ਕੁਝ ਇਹੋ ਕਾਰਣ ਹੈ ਕਿ ਪਿਤਾ, ਨਾਨਾ, ਛੋਟਾ ਭਾਈ, ਇਸਤ੍ਰੀ ਅਤੇ ਵਿਰੋਧੀ ਵਿਅਕਤੀ ਮੰਤ੍ਰ ਦੇਣ ਦੇ ਯੋਗ ਨਹੀਂ ਗਿਣੇ ਜਾਂਦੇ ਤੇ ਇਸੇ ਕਰਕੇ ਇਨ੍ਹਾਂ ਤੋਂ ਕਿਸੇ ਵੀ ਵਿਅਕਤੀ ਨੂੰ ਮੰਤ੍ਰ ਨਹੀਂ ਲੈਣਾ ਚਾਹੀਦਾ। ਏਕਣ ਹੀ ਧਰਮ ਸ਼ਾਸਤ੍ਰ ਦੇ ਅਨੁਸਾਰ ਪਤੀ ਆਪਣੀ ਪਤਨੀ ਨੂੰ, ਪਿਤਾ ਪੁੱਤ੍ਰੀ ਨੂੰ, ਪੁੱਤ੍ਰ, ਮਾਂ ਤੇ ਭਾਈ ਕਦਾਚਿਤ ਦੀਖਿਆ ਦੇਣ ਯੋਗ ਨਹੀਂ ਮੰਨੇ ਜਾਂਦੇ। ਪਰ ਗੁਰਮਤਿ ਅਥਵਾ ਸਿੱਖ ਧਰਮ ਵਿਚ ਗੁਰਦੀਖਿਆ ਦੇ ਲੈਣ-ਦੇਣ ਦਾ ਅਜਿਹਾ ਕੋਈ ਜਾਤੀ ਬੰਧੇਜ ਨਹੀਂ ਹੈ, ਜਿਸ ਕਰਕੇ ਪੰਜ ਪਿਆਰੇ ਚਾਹੇ ਪੁਰਸ਼ ਹੋਣ ਜਾਂ ਇਸਤ੍ਰੀਆਂ ਤੇ ਉਨ੍ਹਾਂ ਦਾ ਕਿਸੇ ਵੀ ਅੰਮ੍ਰਿਤ-ਅਭਿਲਾਖੀ ਨਾਲ ਚਾਹੇ ਕੋਈ ਵੀ ਸਬੰਧ ਕਿਉਂ ਨਾ ਹੋਵੇ, ਗੁਰਮਤਿ ਦੇ ਅਨੁਸਾਰ ਉਹ ਤੇ ਹੋਰ ਸਾਰੇ ਹੀ ਅੰਮ੍ਰਿਤ-ਅਭਿਲਾਖੀ ਉਨ੍ਹਾਂ ਤੋਂ ਬਕਾਇਦਾ ਗੁਰਦੀਖਿਆ (ਗੁਰਮੰਤ੍ਰ) ਲੈ ਸਕਦੇ ਹਨ।

ਹੁਣ ਰਿਹਾ ਸਵਾਲ ਇਹ ਕਿ ਗੁਰਮੰਤ੍ਰ ਚੀਜ਼ ਕੀ ਹੈ ਤੇ ਉਸ ਦੀ ਗੁਰਸਿੱਖ ਨੂੰ ਕਿਉਂ ਲੋੜ ਪੈਂਦੀ ਹੈ ਤੇ ਗੁਰਮੰਤ੍ਰ ਤੋਂ ਹੀਣ ਪ੍ਰਾਣੀ ਨੂੰ ਕਿਵੇਂ ਗੁਰੂ ਜੀ ਨੇ ਛੁਟਿਆਇਆ ਤੇ ਨਾਮ ਰਸੀਏ ਗੁਰਮੁਖ ਗੁਰਸਿੱਖ ਨੂੰ ਕਿਵੇਂ ਵਡਿਆਇਆ ਹੈ, ਇਸ ਬਾਰੇ ਗੁਰਬਾਣੀ ਦੇ ਇਹ ਮਹਾਂਵਾਕ ਖਾਸ ਤੌਰ 'ਤੇ ਵਿਚਾਰਨ ਤੇ ਮੰਨਣ ਕਰਨ ਯੋਗ ਹਨ:

*ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥*
*ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥੩੩॥* (ਪੰਨਾ ੧੩੫੬)
*ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ॥*
*ਗੁਰ ਕੈ ਸੰਗਿ ਸਗਲ ਨਿਸਤਾਰਾ॥* (ਪੰਨਾ ੮੬੪)
*ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ॥*
*ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ॥੨॥* (ਪੰਨਾ ੫੨੧)
*ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੁ ਮੂਖਿ ਗਰੁੜਾਰੀ॥*
*ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ॥* (ਪੰਨਾ ੧੨੦੯)
*ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ ਗੁਰ ਮੰਤਾ॥* (ਪੰਨਾ ੧੦੯੫)

ਏਥੇ ਗੁਰਮੰਤ੍ਰ ਦਾ ਅਰਥ ਭਾਵ ਹੈ, ਜਿਵੇਂ ਪਹਿਲਾਂ ਦਸਿਆ ਗਿਆ ਹੈ, ਗੁਰੂ ਦਾ ਦਿੱਤਾ ਹੋਇਆ ਮੰਤ੍ਰ। ਗੁਰਮੰਤ੍ਰ ਨਾਮੀ ਸਮਾਸੀ ਸ਼ਬਦ ਤੋਂ ਗੁਰੂ ਦਾ ਮੰਤ੍ਰ ਦੇ ਨਾਲ ਗਹਿਰਾ ਸਬੰਧ ਪ੍ਰਗਟ ਹੁੰਦਾ ਹੈ। ਉਹ ਗੁਰੂ ਜਿਸ ਤੋਂ ਗੁਰਮੰਤ੍ਰ ਲਿਆ ਜਾਵੇ, ਕਿਹੋ ਜਿਹਾ ਹੋਣਾ ਚਾਹੀਏ, ਇਸ ਬਾਰੇ ਵੀ ਇਸ ਵਿਆਕਰਣਿਕ ਵ੍ਯੁਤਪੱਤੀ ਤੋਂ ਜ਼ਰਾ ਹੋਰ ਸਹਾਇਤਾ ਮਿਲਦੀ ਹੈ ਜਿਵੇਂ 'ਗੁ' ਨਾਮ ਹੈ ਅਨ੍ਹੇਰੇ ਦਾ ਤੇ 'ਰੂ' ਨਾਮ ਹੈ ਉਸ ਅਨ੍ਹੇਰੇ ਵਿਚ ਪ੍ਰਕਾਸ਼ ਕਰਨ ਵਾਲਾ। ਗੁਰਮਤਿ ਦੇ ਗੁਰੂ ਦੀ ਇਹ ਸਿਫਤ ਜਗਤ ਸੁਧਾਰਕ ਗੁਰੂ ਨਾਨਕ ਸਾਹਿਬ ਦੇ ਇਸ ਹੁਕਮ ਅਨੁਸਾਰ "ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥" (ਪੰਨਾ ੫੯੯) ਉਨ੍ਹਾਂ ਦੇ ਦਸਾਂ ਜਾਮਿਆਂ ਦਸ ਗੁਰੂ ਸਾਹਿਬਾਨ

ਤੋਂ ਸਿਵਾਇ ਹੋਰ ਕਿਤੇ ਨਹੀਂ ਪਾਈ ਜਾਂਦੀ ਤੇ ਇਸ ਹਾਲਤ ਵਿਚ ਗੁਰੂ ਨਾਨਕ ਸਾਹਿਬ ਹੀ ਗੁਰੂਆਂ ਦੇ ਗੁਰੂ ਹਨ। ਲੋਕਾਚਾਰ ਦੇ ਅਨੁਸਾਰ ਗੁਰੂ ਇਕ ਅਜਿਹਾ ਵਿਅਕਤੀ ਹੁੰਦਾ ਹੈ ਜੋ ਜਗਿਆਸੂਆਂ ਨੂੰ ਸਚਾਈ ਦਾ ਰਾਹ ਦੱਸੇ ਤੇ ਪਾਪ ਕਰਮ ਕਰਨ ਤੋਂ ਰੋਕੇ। ਕਈ ਪਰੰਪਰਾਵਾਦੀਆਂ ਦੇ ਅਕੀਦੇ ਮੁਤਾਬਿਕ ਗੁਰੂ ਦਾ ਅਜਿਹਾ ਗਿਆਨਵਾਨ ਤੇ ਮੰਤ੍ਰ ਦਾਤਾ ਹੋਣਾ ਜ਼ਰੂਰੀ ਨਹੀਂ ਤੇ ਇਸ ਹਾਲਤ ਵਿਚ ਗੁਰੂ ਅਗਿਆਨੀ ਵੀ ਹੋ ਸਕਦਾ ਹੈ ਜਿਵੇਂ ਕਿ ਇਸ ਸਬੰਧ ਵਿਚ ਇਕ ਲੋਕ-ਅਖਾਣ ਹੈ:

*'ਗੁਰੁ ਗੂੰਗੇ ਗੁਰ ਬਾਵਰੇ ਗੁਰੁ ਕੇ ਰਹੀਏ ਦਾਸ।*
*ਜੇ ਗੁਰੁ ਭੇਜੇ ਨਰਕ ਨੂੰ ਤਾਂ ਸੁਰਗ ਨ ਕੀਚੇ ਆਸ।'*

ਪਰ ਜੇ ਅਜਿਹੇ ਗੁਰੂ ਟਿੱਕਣ ਤੋਂ ਪਹਿਲਾਂ ਜ਼ਰਾ ਕੁ ਸੋਚ ਵਿਚਾਰ ਤੋਂ ਕੰਮ ਲਿਆ ਜਾਵੇ, ਜਿਵੇਂ ਕਿ ਕਹਾਉਤ ਹੈ:

*'ਗੁਰੂ ਕਰੀਏ ਜਾਣ ਕੇ।*
*ਤੇ ਪਾਣੀ ਪੀਏ ਛਾਣ ਕੇ।'*

ਤਾਂ ਇਸ ਅੰਧ-ਵਿਸ਼ਵਾਸ ਦੀ ਆਫਤ ਤੋਂ ਇਨਸਾਨ ਦਾ ਸਹਿਜੇ ਹੀ ਛੁਟਕਾਰਾ ਹੋ ਸਕਦਾ ਹੈ, ਨਹੀਂ ਤਾਂ ਨੁਕਸਾਨ ਹੀ ਨੁਕਸਾਨ ਹੈ ਕਿਉਂਕਿ ਗੁਰੂ ਸਾਹਿਬ ਦਾ ਫੁਰਮਾਨ ਹੈ:

*ਕਾਚੇ ਗੁਰ ਤੇ ਮੁਕਤਿ ਨ ਹੂਆ॥* (ਪੰਨਾ ੯੩੨)

ਅਰਥਾਤ ਕੱਚੇ ਗੁਰੂ ਦਾ ਮੰਤ੍ਰ ਨੁਕਸਦਾਰ ਹੋਣ ਕਰਕੇ ਉਸ ਤੋਂ ਇਨਸਾਨ ਦਾ ਕਦੇ ਵੀ ਭਲਾ ਨਹੀਂ ਹੋ ਸਕਦਾ।

ਗੁਰਮੰਤ੍ਰ ਦਾ ਦੁਨਿਆਵੀ ਅਰਥ-ਭਾਵ ਇਕ ਚੰਗੀ ਸਲਾਹ ਜਾਂ ਮਸ਼ਵਰਾ ਵੀ ਹੈ, ਇਸ ਲਈ ਗੁਰਮੰਤ੍ਰ ਜਾਂ ਸ਼ਬਦ ਗੁਰਬਾਣੀ ਵਿਚ ਕਈ ਵੇਰ ਸਮਾਨ-ਅਰਥਕ ਹੋ ਕੇ ਆਉਂਦੇ ਹਨ, ਜਿਵੇਂ:

*ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ॥* (ਪੰਨਾ ੧੧੧੭)
*ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ॥* (ਪੰਨਾ ੧੧੧੦)

ਏਕਣ ਹੀ ਗੁਰਮੰਤ੍ਰ ਰੂਪ ਸ਼ਬਦ ਕਈ ਵੇਰ ਪਾਰਬ੍ਰਹਮ ਦੇ ਅਨੇਕ ਰੂਪਾਂ ਦੇ ਪ੍ਰਥਾਇ ਵੀ ਵਰਤਿਆ ਜਾਂਦਾ ਹੈ, ਜੀਕਣ:

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥* (ਪੰਨਾ ੪੬੯)
*ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ॥*
*ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ॥* (ਪੰਨਾ ੪੨੯)

ਗੁਰਮੰਤ੍ਰ ਦਾ ਹੀ ਇਕ ਰੂਪ ਬੀਜ ਮੰਤ੍ਰ ਹੈ, ਜਿਵੇਂ ਕਿ ਗੁਰਬਾਣੀ ਵਿਚੋਂ ਪ੍ਰਮਾਣ ਮਿਲਦੇ ਹਨ:

*ਬੀਜ ਮੰਤ੍ਰੁ ਸਰਬ ਕੋ ਗਿਆਨੁ॥*
*ਚਹੁ ਵਰਨਾ ਮਹਿ ਜਪੈ ਕੋਊ ਨਾਮੁ॥*
*ਜੋ ਜੋ ਜਪੈ ਤਿਸ ਕੀ ਗਤਿ ਹੋਇ॥*
*ਸਾਧਸੰਗਿ ਪਾਵੈ ਜਨੁ ਕੋਇ॥* (ਪੰਨਾ ੨੭੪)
*ਬੀਜ ਮੰਤ੍ਰੁ ਲੈ ਹਿਰਦੈ ਰਹੈ॥*
*ਮਨੂਆ ਉਲਟਿ ਸੁੰਨ ਮਹਿ ਗਹੈ॥੫॥*
*ਜਾਗਤੁ ਰਹੈ ਨ ਅਲੀਆ ਭਾਖੈ॥*

*ਪਾਚਉ ਇੰਦ੍ਰੀ ਬਸਿ ਕਰਿ ਰਾਖੈ॥...*
*ਅਜਰੁ ਜਰੈ ਸੁ ਨਿਝਰੁ ਝਰੈ॥*
*ਜਗੰਨਾਥ ਸਿਉ ਗੋਸਟਿ ਕਰੈ॥* *(ਪੰਨਾ ੯੭੪)*
*ਬੀਜ ਮੰਤ੍ਰੁ ਹਰਿ ਕੀਰਤਨੁ ਗਾਉ॥*
*ਆਗੈ ਮਿਲੀ ਨਿਥਾਵੇ ਥਾਉ॥*
*ਗੁਰ ਪੂਰੇ ਕੀ ਚਰਣੀ ਲਾਗੁ॥*
*ਜਨਮ ਜਨਮ ਕਾ ਸੋਇਆ ਜਾਗੁ॥* *(ਪੰਨਾ ੯੯੧)*

ਕੋਈ ਵੀ ਬੀਜ ਮੰਤ੍ਰ ਹੈ ਜਾਂ ਇਕਾਖਰੀ ਮੰਤ੍ਰ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਾਂਵਾਕ- *ਗੁਰੁ ਪਰਮੇਸਰ ਏਕੋ ਜਾਣੁ (ਪੰਨਾ ੮੬੪)* ਦੇ ਅਨੁਸਾਰ ਇਹ ਸਾਰੇ ਹੀ ਮੰਤ੍ਰ ਇਕ ਤੋਂ ਅਨੇਕ ਰੂਪ ਹੁੰਦੇ ਹੋਏ ਵੀ "ਵਾਹਿਗੁਰੂ" ਗੁਰਮੰਤ੍ਰ ਵਿਚ ਇਸ ਤਰ੍ਹਾਂ ਸਮਾ ਜਾਂਦੇ ਹਨ ਜਿਸ ਤਰ੍ਹਾਂ ਸਮੁੰਦਰ ਵਿਚ ਅਨੇਕਾਂ ਨਦੀਆਂ। ਇਸੇ ਕਾਰਣ ਗੁਰੂ ਦਰਬਾਰ ਦੇ (ਵਿਦਵਾਨ) ਭਾਈ ਗੁਰਦਾਸ ਜੀ ਦਾ ਕਥਨ ਹੈ:

*ਵਾਹਿਗੁਰੂ ਗੁਰ ਮੰਤ੍ਰ ਹੈ ਜਪਿ ਹਉਮੈ ਖੋਈ।* *(ਵਾਰ ੧੩/੨)*

(੧/੧੯੭੭)



# ਨਿਰਗੁਣ ਤੇ ਸਰਗੁਣ

ਸਿੱਖ ਧਰਮ ਵਿਚ ਵਾਹਿਗੁਰੂ ਦੇ ਦੋ ਸਰੂਪਾਂ ਦਾ ਜ਼ਿਕਰ ਆਇਆ ਹੈ ਇਕ ਨਿਰਗੁਣ ਤੇ ਦੂਜਾ ਸਰਗੁਣ:

*ਆਪੇ ਸੂਰੁ ਕਿਰਣਿ ਬਿਸਥਾਰੁ॥*
*ਸੋਈ ਗੁਪਤੁ ਸੋਈ ਆਕਾਰੁ॥੨॥*
*ਸਰਗੁਣ ਨਿਰਗੁਣ ਥਾਪੈ ਨਾਉ॥*
*ਦੁਹ ਮਿਲਿ ਏਕੈ ਕੀਨੋ ਠਾਉ॥* (ਪੰਨਾ ੩੮੭)

ਨਿਰਗੁਣ ਸਰੂਪ ਦਾ ਸਬੰਧ ਤਾਂ ਗੁਪਤ ਹਾਲਤ ਨਾਲ ਹੈ। ਦੂਜੇ ਸ਼ਬਦਾਂ ਵਿਚ ਨਿਰਗੁਣ ਸਰੂਪ ਦਾ ਸਬੰਧ ਵਾਹਿਗੁਰੂ ਦੇ ਉਸ ਸਰੂਪ ਨਾਲ ਹੈ ਜੋ ਅਨੁਭਵ ਜਾਂ ਬਿਆਨ ਤੋਂ ਪਰੇ ਹੈ। ਉਹ ਵਾਹਿਗੁਰੂ ਦਾ ਉਹ ਸਰੂਪ ਹੈ ਜਦ ਸ੍ਰਿਸ਼ਟੀ ਦੀ ਉਤਪਤੀ ਤੇ ਜੀਵਾਂ ਦੀ ਅਸਥਾਪਨਾ ਨਹੀਂ ਸੀ ਹੋਈ। ਮਨੁੱਖ ਵੀ ਪੈਦਾ ਨਹੀਂ ਸੀ ਹੋਇਆ। ਸੋ ਮਨੁੱਖ ਦੀ ਹੋਂਦ ਤੋਂ ਪਹਿਲਾਂ ਜੋ ਵਾਹਿਗੁਰੂ ਦਾ ਸਰੂਪ ਆਪਣੇ ਆਪ ਵਿਚ ਸੀ, ਉਸ ਦਾ ਅਨੁਭਵ ਕਰਨਾ ਕਠਿਨ ਹੀ ਨਹੀਂ, ਸਗੋਂ ਅਸੰਭਵ ਹੈ। ਇਸੇ ਨੂੰ 'ਸੋਈ ਗੁਪਤ' ਕਿਹਾ ਹੈ। ਵਾਹਿਗੁਰੂ ਦਾ ਇਹ ਸਰੂਪ ਹੁਣ ਭੀ ਹੈ ਪਰ ਸ੍ਰਿਸ਼ਟੀ-ਰਚਨਾ ਤੋਂ ਪਹਿਲੋਂ ਤਾਂ ਕੇਵਲ ਉਸ ਦਾ ਇਹੀ ਸਰੂਪ ਸੀ। ਵਾਹਿਗੁਰੂ ਦੇ ਦੂਜੇ ਸਰੂਪ-ਸਰਗੁਣ ਸਰੂਪ ਦਾ ਸਬੰਧ ਸ੍ਰਿਸ਼ਟੀ ਦੇ ਨਾਲ ਹੈ, ਜੋ ਕਿ ਦੇਖਿਆ ਜਾ ਸਕਦਾ ਹੈ, ਅਨੁਭਵ ਕੀਤਾ ਜਾ ਸਕਦਾ ਹੈ। ਉਹ ਬਿਆਨ ਹੋ ਸਕਦਾ ਹੈ ਤੇ ਇਸ ਦੀਆਂ ਸਿਫ਼ਤਾਂ ਦਾ ਜ਼ਿਕਰ ਵਧੇਰੇ ਕਰਕੇ ਗੁਰਬਾਣੀ ਵਿਚ ਹੈ। ਇਸ ਨੂੰ 'ਨਾਮ' ਜਾਂ 'ਨਾਉਂ' ਕਿਹਾ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਦੀ ਪਹਿਲੀ ਪਉੜੀ ਵਿਚ ਇਸ ਤਰ੍ਹਾਂ ਬਾਣੀ ਰਚੀ ਹੈ:

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*
*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥*
*ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥*
*ਕਰਿ ਆਸਣੁ ਡਿਠੋ ਚਾਉ॥* (ਪੰਨਾ ੪੬੩)

ਭਾਵ ਇਹ ਕਿ ਵਾਹਿਗੁਰੂ ਨੇ ਆਪ ਹੀ ਆਪਣੇ ਆਪ ਨੂੰ ਬਣਾਇਆ ਹੈ (ਜਾਂ ਇਉਂ ਕਹੋ ਕਿ ਉਹ ਆਪ ਹੀ ਆਪਣੇ ਆਪ ਤੋਂ ਹੈ, ਜਿਸ ਨੂੰ ਮੁਸਲਮਾਨ ਖ਼ੁਦ+ਆ= ਖ਼ੁਦਾ ਕਹਿੰਦੇ ਹਨ) ਅਤੇ ਆਪ ਹੀ ਉਸ ਨੇ ਆਪਣਾ ਨਾਮ ਰੂਪ ਧਾਰਿਆ। ਆਪਣੇ ਤੋਂ ਬਾਹਰ (ਜਾਂ ਦੂਜੀ, ਦੂਈ) ਉਸ ਨੇ

ਕੁਦਰਤ ਰਚੀ, ਜਿਸ ਵਿਚ (ਗੁਪਤ) ਬੈਠ ਕੇ ਉਹ ਦੇਖਦਾ ਪਿਆ ਹੈ ਅਤੇ ਖੁਸ਼ ਹੋ ਰਿਹਾ ਹੈ। (ਹੇ ਵਾਹਿਗੁਰੂ!) ਤੂੰ ਆਪ ਹੀ ਦਾਤਾ ਹੈਂ ਤੇ ਆਪ ਹੀ ਕਰਤਾ (ਭਾਵ ਸਿਰਜਣਹਾਰ) ਹੈਂ। ਤੂੰ ਆਪ ਹੀ ਤਰੁਠ ਕੇ ਤੇ ਕਿਰਪਾ ਕਰਕੇ ਦਿੰਦਾ ਹੈਂ। ਤੂੰ ਸਾਰਿਆਂ ਦਾ ਜਾਣੂ ਹੈਂ, ਤੂੰ ਹੁਕਮ ਦੇ ਕੇ ਪ੍ਰਾਣ ਕੱਢ ਲਏਂਗਾ। ਤੂੰ ਵਿਚ ਬੈਠ ਕੇ ਦੇਖ ਰਿਹਾ ਹੈਂ ਤੇ ਚਾਅ ਨਾਲ ਖੁਸ਼ ਹੋ ਰਿਹਾ ਹੈਂ।

ਸੋ ਇਹ ਗੱਲ ਸਪੱਸ਼ਟ ਹੋ ਗਈ ਕਿ ਵਾਹਿਗੁਰੂ ਕਿਸੇ ਦਾ ਬਣਾਇਆ ਹੋਇਆ ਨਹੀਂ। ਸੈਭੰ ਜਾਂ ਆਪਣੇ ਆਪ ਤੋਂ ਹੈ, ਜਿਵੇਂ ਕਿ ਭਾਈ ਗੁਰਦਾਸ ਜੀ ਨੇ ਦੱਸਿਆ ਹੈ:

*ਆਪੇ ਆਪਿ ਉਪਾਇ ਕੈ ਆਪੇ ਅਪਣਾ ਨਾਉ ਧਰਾਇਆ।* (ਵਾਰ ੧੮/੭)

ਇਹ ਗੱਲ ਵੀ ਸਪੱਸ਼ਟ ਹੋ ਜਾਂਦੀ ਹੈ ਕਿ ਉਸ ਦੀ ਕੁਦਰਤ ਵਿਚ ਉਸ ਦੇ ਕਿਤਨੇ ਹੀ ਰੂਪ ਕਿਉਂ ਨਾ ਹੋਣ, ਉਹ ਹੈ ਇਕ ਹੀ। ਇਥੇ ਇਹ ਗੱਲ ਸਮਝਣੀ ਬੜੀ ਜ਼ਰੂਰੀ ਹੈ ਕਿ ਹੋਰ ਧਰਮਾਂ ਵਾਲਿਆਂ 'ਚੋਂ ਕਈਆਂ ਨੇ ਵਾਹਿਗੁਰੂ ਨੂੰ ਨਿਰਗੁਣ ਮੰਨਿਆ ਹੈ ਤੇ ਕਈਆਂ ਨੇ ਸਰਗੁਣ ਪਰ ਸਿੱਖ ਧਰਮ ਵਿਚ ਦੋਵੇਂ ਹਾਲਤਾਂ ਇਕੋ ਹਸਤੀ ਦੀਆਂ ਦੱਸੀਆਂ ਗਈਆਂ ਹਨ, ਕਿਉਂਕਿ:

*ਦੁਹ ਮਿਲਿ ਏਕੈ ਕੀਨੋ ਠਾਉ॥* (ਪੰਨਾ ੩੮੭)

ਹਾਂ, ਤਾਂ ਪਹਿਲਾਂ ਜਦੋਂ ਸ੍ਰਿਸ਼ਟੀ ਨਹੀਂ ਸੀ ਬਣੀ ਤਾਂ ਵਾਹਿਗੁਰੂ ਦੇ ਸਾਰੇ ਗੁਣ ਉਸੇ ਅੰਦਰ ਹੀ ਛੁਪੇ ਹੋਏ ਸਨ। ਪਰਗਟ ਨਹੀਂ ਸਨ ਹੋਏ। ਜਦੋਂ ਕੋਈ ਰਚਨਾ ਨਹੀਂ ਸੀ ਤਾਂ ਫਿਰ ਉਹ ਸਿਰਜਣਹਾਰ ਜਾਂ ਕਰਤਾ ਪੁਰਖ ਕਿਵੇਂ ਹੁੰਦਾ। ਪਰ ਜਦੋਂ ਰਚਨਾ ਹੋ ਗਈ ਤਾਂ ਉਸ ਦੇ ਸਾਰੇ ਗੁਣ ਪ੍ਰਤੱਖ ਹੋ ਕੇ ਸਾਹਮਣੇ ਆ ਗਏ। ਉਸ ਦੇ ਇਸ ਸਰਗੁਣ ਸਰੂਪ ਦਾ ਪ੍ਰਕਾਸ਼ ਉਸ ਦੀ ਕੁਦਰਤ ਵਿਚੋਂ ਦਿੱਸਦਾ ਹੈ। ਇਹ ਮਨੁੱਖ ਉਸ ਦੇ ਇਸ ਸਰੂਪ ਦਾ ਹੀ ਹਿੱਸਾ ਹੈ ਤੇ ਇਸ ਮਨੁੱਖੀ ਆਤਮਾ ਨੇ ਉਸ ਨੂੰ ਵੱਖ-ਵੱਖ ਵੇਲਿਆਂ ਵਿਚ ਵੱਖ-ਵੱਖ ਪੱਖਾਂ ਤੋਂ ਅਨੁਭਵ ਕਰਕੇ ਵੱਖ-ਵੱਖ ਤਰੀਕਿਆਂ ਵਿਚ ਬਿਆਨ ਕੀਤਾ ਹੈ। ਮਨੁੱਖ ਉਸ ਦੇ ਪਹਿਲੇ ਸਰੂਪ ਦਾ ਨਕਸ਼ਾ ਨਹੀਂ ਖਿੱਚ ਸਕਦਾ। ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਆਪਣੀ ਗੂਜਰੀ ਦੀ ਵਾਰ ਦੀ ਪਹਿਲੀ ਪਉੜੀ ਵਿਚ ਵਾਹਿਗੁਰੂ ਦੇ ਇਨ੍ਹਾਂ ਦੋਹਾਂ ਸਰੂਪਾਂ ਵੱਲ ਇਸ਼ਾਰਾ ਕੀਤਾ ਹੈ। ਗੁਰੂ ਜੀ ਨੇ ਇਉਂ ਬਿਆਨ ਕੀਤਾ ਹੈ:-

*ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥*
*ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥*
*ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥*
*ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥*
*ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥* (ਪੰਨਾ ੫੦੯)

ਉਸ ਨੇ ਕੁਦਰਤ ਜਾਂ ਸ੍ਰਿਸ਼ਟੀ ਰਚਨਾ ਆਪਣੇ ਆਪ ਨੂੰ ਪ੍ਰਤੱਖ ਕਰਨ ਲਈ ਕੀਤੀ। ਉਸ ਵਿਚ ਹੁਣ ਵੀ ਉਹ ਨਿਰਗੁਣ ਸਰੂਪ ਵਿਚ ਗੁਪਤ ਬੈਠਾ ਹੈ ਤੇ ਕੰਮ ਕਰ ਰਿਹਾ ਹੈ ਅਤੇ ਖੁਸ਼ ਹੋ ਰਿਹਾ ਹੈ।

ਜ਼ਰਾ ਗਹੁ ਨਾਲ ਵੀਚਾਰੀਏ ਤਾਂ ਪਤਾ ਲੱਗੇਗਾ ਕਿ ਧਰਮ ਵਿਚ ਅਮਲੀ ਤੌਰ 'ਤੇ ਵਾਹਿਗੁਰੂ ਦੇ ਦੂਜੇ ਸਰੂਪ ਭਾਵ ਸਰਗੁਣ ਸਰੂਪ ਨਾਲ ਹੀ ਵਧੇਰੇ ਵਾਸਤਾ ਪੈਂਦਾ ਹੈ। ਇਸ ਲਈ ਉਸ ਦੇ ਜਿਤਨੇ ਗੁਣ ਬਾਣੀ ਵਿਚ ਆਉਂਦੇ ਹਨ ਉਹ ਸਰਗੁਣ ਸਰੂਪ ਦੇ ਹਨ। ਗੁਰਬਾਣੀ ਦੇ ਆਰੰਭ ਨੂੰ ਹੀ ਲਓ। ਮੂਲ-ਮੰਤ੍ਰ ਜੋ ਕਿ '੧ਓ' ਤੋਂ ਲੈ ਕੇ ਗੁਰ ਪ੍ਰਸਾਦਿ' ਤਕ ਹੈ, ਉਸ ਵਿਚ ਜਿਤਨੇ ਭੀ ਗੁਣ

ਪਰਮਾਤਮਾ ਦੇ ਆਏ ਹਨ ਉਹ ਸਰਗੁਣ ਸਰੂਪ ਦੇ ਹੀ ਹਨ।

ਵਾਗਿਹਰੂ ਦੇ ਇਨ੍ਹਾਂ ਦੋਹਾਂ ਸਰੂਪਾਂ ਦਾ ਵਿਸਥਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ ਸਾਹਿਬ' ਦੀ ਇੱਕੀਵੀਂ (੨੧ਵੀਂ) ਅਸਟਪਦੀ ਵਿਚ ਕੀਤਾ ਹੈ, ਜੋ ਕਿ ਇਸ ਸਲੋਕ ਨਾਲ ਸ਼ੁਰੂ ਹੁੰਦੀ ਹੈ:

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥* (ਪੰਨਾ ੨੯੦)

ਇਸ ਅਸਟਪਦੀ ਨੂੰ ਪੜ੍ਹਨ ਨਾਲ ਪਤਾ ਲਗਦਾ ਹੈ ਕਿ ਸਿਰਫ਼ ਪਰਮਾਤਮਾ ਹੀ ਅਨਾਦੀ ਹੈ। ਇਸ ਨਾਲ ਇਸ ਖਿਆਲ ਦਾ ਖੰਡਨ ਹੋ ਜਾਂਦਾ ਹੈ ਕਿ ਜਗਤ ਰਚਨਾ ਜੀਵਾਂ ਦੇ ਕਰਮਾਂ ਕਰਕੇ ਹੋਈ ਹੈ ਕਿਉਂਕਿ ਜਦੋਂ ਅਜੇ ਰਚਨਾ ਨਹੀਂ ਸੀ ਹੋਈ ਤਾਂ ਇਹ ਮਾਇਆ ਨਹੀਂ ਸੀ, ਜੀਵ ਨਹੀਂ ਸਨ ਕੇਵਲ ਨਿਰਗੁਣ ਸਰੂਪ ਵਿਚ ਵਾਹਿਗੁਰੂ ਹੀ ਸੀ। ਜੇ ਜੀਵ ਨਹੀਂ ਸਨ ਤਾਂ ਫਿਰ ਕਰਮ ਭੀ ਨਹੀਂ ਸਨ। ਪਰਮਾਤਮਾ ਨੇ ਜੀਵਾਂ ਤੇ ਕਰਮਾਂ ਦੀ ਖੇਡ ਆਪ ਹੀ ਰਚੀ ਹੈ। ਇਹ ਪਾਪ ਪੁੰਨ ਬਣਾਏ ਹਨ ਤੇ ਇਨ੍ਹਾਂ ਦੇ ਚੰਗੇ ਮੰਦੇ ਫਲ ਵੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਹਾਲਤਾਂ ਬਾਰੇ 'ਬਾਵਨ ਅਖਰੀ' ਦੀ ਪਹਿਲੀ ਪਉੜੀ ਵਿਚ ਵੀ ਜ਼ਿਕਰ ਕੀਤਾ ਹੈ ਅਤੇ ਮਾਰੂ ਸੋਲਹੇ ਮ: ੧ ਵਿਚ ਵੀ ਵਿਆਖਿਆ ਹੈ। ਜੈਤਸਰੀ ਮ: ੫, ਵਾਰ ਬਿਹਾਗੜਾ ਮ: ੪ ਤੇ ਸੂਹੀ ਛੰਤ ਮ: ੫ ਵੀ ਦੋਹਾਂ ਸਰੂਪਾਂ ਵੱਲ ਇਸ਼ਾਰੇ ਹਨ ਜਾਂ ਵਿਆਖਿਆ।

ਸੋ ਜਦ ਵਾਹਿਗੁਰੂ 'ਗੁਪਤਹ ਪਰਗਟੀ ਆਇਆ' ਤਾਂ ਉਹ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਆਇਆ, ਇਸੇ ਨੂੰ 'ਨਾਮ' ਰੂਪ ਕਿਹਾ ਹੈ।

(੩/੧੯੫੮)



# ਸਰਗੁਣ ਨਿਰਗੁਣ ਨਿਰੰਕਾਰ...

ਗੁਰੂ ਬਾਣੀ ਤੇ ਭਗਤ ਬਾਣੀ ਵਿਚ ਅਕਾਲ ਪੁਰਖ ਦੇ 'ਉਹ ਦਰਸ਼ਨ' ਭੀ ਕਰਵਾਏ ਗਏ ਹਨ, ਜੋ ਵਿਸ਼ਵ ਰਚਣ ਤੋਂ ਪਹਿਲਾਂ ਦੇ ਸਨ।

ਜਿਵੇਂ ਸਿਖਰਾਂ ਤਕ ਉਹ ਗਾਇਕ ਪਹੁੰਚਦਾ ਹੈ, ਜੋ ਸਾਰਾ 'ਕੰਨ' ਬਣ ਜਾਵੇ। ਚਿੱਤਰਕਾਰ ਉਹ ਬਣਦਾ ਹੈ, ਜੋ ਸਾਰੇ ਦਾ ਸਾਰਾ ਅੱਖਾਂ ਬਣ ਜਾਵੇ। ਕੰਨ ਬਣੇ ਗਵੱਈਏ ਦੀ ਹਰ ਇਕ ਸੁਰ ਧਰਤੀ ਤੋਂ ਸੁਰਗ ਤਕ ਸੁਰਤੀ ਲਈ ਪੌੜੀ ਲਾ ਦੇਂਦੀ ਹੈ। ਅੱਖ ਬਣੇ ਚਿੱਤਰਕਾਰ ਦੀ ਇਕ-ਇਕ ਰੇਖਾ, ਡੂੰਘੇ ਸੰਸਕਾਰ ਬਣਾ ਦੇਂਦੀ ਹੈ। ਗੁਰੂ ਤੇ ਭਗਤ ਸਾਰੇ ਦੇ ਸਾਰੇ ਅਨੁਭਵ ਦਾ ਰੂਪ ਹੋ ਜਾਂਦੇ ਹਨ। ਉਨ੍ਹਾਂ ਨੂੰ ਰੱਬ ਦਾ ਸਿੱਧਾ ਤਜਰਬਾ ਹੁੰਦਾ ਹੈ। ਉਨ੍ਹਾਂ ਦਾ ਸੁਣਿਆਂ, ਵੇਖਿਆਂ ਵਰਗਾ ਹੁੰਦਾ ਹੈ ਅਤੇ ਡਿੱਠਾ, ਮਾਣਿਆਂ ਵਰਗਾ ਹੁੰਦਾ ਹੈ।

ਦਾਰਸ਼ਨਿਕਾਂ ਨੇ ਤਰਕਾਂ ਤੇ ਦਲੀਲਾਂ ਨਾਲ ਲੱਛਣਾਂ 'ਤੇ ਕਾਰਨਾਂ ਤੇ ਕਾਰਜਾਂ ਦੀ ਲੜੀ ਨਾਲ ਰੱਬ ਸਬੰਧੀ ਕੁਝ ਸਿੱਟੇ ਕੱਢੇ ਹਨ। ਜੇ ਆਪਣੇ ਭਾਂਡੇ ਸਲਾਹੁਣ ਦੀ ਘੁਮਿਆਰੀ ਵਾਲੀ ਰੁਚੀ ਨਾ ਹੋਵੇ ਤੇ ਦੂਜਿਆਂ ਦੇ ਰਾਹਾਂ ਨੂੰ ਨਿੰਦਣ ਵਾਲੀ ਭੈੜੀ ਵਾਦੀ ਨਾ ਹੋਵੇ ਤਾਂ ਸਭ ਦੇ ਤਜਰਬਿਆਂ ਤੋਂ ਲਾਭ ਉਠਾਇਆ ਜਾ ਸਕਦਾ ਹੈ। ਮਤ-ਭੇਦ 'ਰਾਹਾਂ' ਸਬੰਧੀ ਬਹੁਤੇ ਹੁੰਦੇ ਹਨ, 'ਆਦਰਸ਼ਾਂ' ਸਬੰਧੀ ਘੱਟ ਹੁੰਦੇ ਹਨ।

ਵਿਗਿਆਨੀਆਂ ਨੇ ਮਾਦੇ ਸਬੰਧੀ ਜਾਣਕਾਰੀ ਦੀਆਂ ਛਾਲਾਂ ਹੀ ਨਹੀਂ ਮਾਰੀਆਂ ਸਗੋਂ ਬੜੀਆਂ ਉੱਚੀਆਂ ਅਤੇ ਲੰਮੀਆਂ ਉਡਾਰੀਆਂ ਮਾਰੀਆਂ ਹਨ। ਜਦੋਂ ਦੀ 'ਊਰਜਾ' ਅਤੇ ਪਦਾਰਥਾਂ ਵਿਚਲੀ ਕੰਧ ਢੱਠ ਗਈ ਹੈ, ਉਸ ਤੋਂ ਪਿੱਛੋਂ ਵਿਗਿਆਨੀਆਂ ਨੂੰ ਇਸ ਤਰ੍ਹਾਂ ਲੱਗਦਾ ਹੈ, ਜਿਵੇਂ ਧਰਮ ਵਿਚੋਂ ਕੋਈ ਕੂੜ ਦੀ ਕੰਧ ਢਾਹ ਦੇਂਦਾ ਹੈ।

ਸੁੰਨ ਜਾਂ ਸ਼ੂਨ ਬੜਾ ਪੁਰਾਣਾ ਦਰਸ਼ਨ ਦਾ ਸ਼ਬਦ ਹੈ; ਮਹਾਂਭਾਰਤ ਵਿਚ ਪ੍ਰਭੂ ਦੇ ਵਿਸ਼ੇਸ਼ਣ ਵਿਚੋਂ ਇਕ ਵਿਸ਼ੇਸ਼ਣ ਸ਼ੂਨ ਹੈ। ਸ਼ੰਕਰਾਚਾਰੀਆ ਨੇ ਸ਼ੂਨ ਸ਼ਬਦ ਦੀ ਵਿਆਖਿਆ ਕਰਦਿਆਂ ਲਿਖਿਆ ਹੈ ਕਿ ਬ੍ਰਹਮ ਸਾਰੇ ਗੁਣਾਂ, ਵਿਸ਼ੇਸ਼ਣਾਂ ਤੇ ਸਭਾਵਾਂ ਤੋਂ ਰਹਿਤ ਹੈ, ਇਸ ਲਈ ਉਹ ਅਕਾਸ਼ ਵਾਂਗ ਸ਼ੂਨ ਹੈ।

ਹਿੰਦੂ ਦਾਰਸ਼ਨਿਕਾਂ ਨੇ ਸ਼ੂਨ ਨੂੰ ਭੁਲੇਖਾ ਖਾ ਕੇ ਅਣਹੋਂਦ ਮੰਨ ਲਿਆ ਹੈ। ਸ਼ੂਨ ਹੋਂਦ ਦਾ ਉਲਟ ਨਹੀਂ ਹੈ। ਇਕ ਵੱਖਰੀ ਚੀਜ਼ ਹੈ।

ਸਿਧਾਂ ਨੇ ਸ਼ੂਨ ਸ਼ਬਦ ਦਾ ਘੇਰਾ ਬਹੁਤ ਵਿਸਥਾਰ ਵਾਲਾ ਕਰ ਦਿੱਤਾ ਹੈ। ਉਨ੍ਹਾਂ ਨੇ ਮਹਾਂ ਮੁੱਦ੍ਰਾ ਦੇ ਰੂਪ ਵਿਚ ਗ੍ਰਹਿਣ ਕੀਤਾ ਹੈ ਅਤੇ ਮਹਾਂ ਸੁਖ ਚੱਕਰ ਵਿਚ ਇਸ ਦਾ ਟਿਕਾਣਾ ਮੰਨਿਆ ਹੈ। ਸ਼ੂਨ

ਤਾਂ ਪਦਾਰਥਾਂ ਦੇ ਕਰਮ ਦਾ ਸੁਭਾਵ ਹੈ। ਇਸ ਦਾ ਜਗਤ ਭਾਵੇਂ ਸ਼ੂਨ ਸੁਭਾਵ ਹੈ ਪਰ ਚਿੱਤ ਦੀ ਹਸਤੀ ਹੈ।

ਸ਼ੂਨ ਦਾ ਬਿਆਨ ਤੱਤ ਰੂਪ ਵਿਚ ਭੀ ਕੀਤਾ ਗਿਆ ਹੈ ਜੋ ਅਗੋਚਰ ਹੈ, ਅਗਮ ਹੈ, ਉਤਪਤੀ ਰਹਿਤ ਹੈ, ਆਦਿ-ਅੰਤ ਤੋਂ ਬਿਨਾਂ ਹੈ, ਰੰਗ-ਹੀਣ ਹੈ, ਸ਼ਕਲ-ਹੀਣ ਹੈ। ਉਹ ਸ਼ੂਨ ਰੂਪ ਵਿਚ ਸਾਰਿਆਂ ਅੰਦਰ ਵਿਆਪਕ ਹੈ, ਨਾ ਉਹ ਮਹਾਨ ਹੈ, ਨਾ ਤੁਛ ਹੈ, ਨਾ ਨਿੱਕਾ ਹੈ, ਨਾ ਲੰਮਾ ਹੈ, ਨਾ ਉਹ ਲਾਲ ਹੈ, ਨਾ ਪੀਲਾ ਹੈ, ਨਾ ਹਰਾ ਹੈ, ਨਾ ਮਜੀਠ ਹੈ, ਨਾ ਕਾਲਾ ਹੈ, ਉਹ ਰੰਗ-ਹੀਣ ਹੈ ਪਰ ਸਾਰੇ ਰੰਗਾਂ ਵਿਚ ਅਤੇ ਅਕਾਰਾਂ ਵਿਚ ਵਿਆਪਕ ਹੈ। ਉਹ ਤੱਤ, ਚਿੱਤ, ਜਗਤ ਵਿਚ ਤੇ ਤਿੰਨਾਂ ਭਵਨਾਂ ਵਿਚ ਰਮਿਆ ਹੋਇਆ ਹੈ। ਉਸ ਦਾ ਜਨਮ, ਸਾਗਰ ਵਿਚੋਂ ਲਹਿਰ ਵਾਂਗ ਹੈ, ਜੋ ਮੁੜ-ਮੁੜ ਸਾਗਰ ਵਿਚ ਲੀਨ ਹੋ ਜਾਂਦਾ ਹੈ।

ਸਾਧਨਾ ਪੱਧਤੀ ਵਿਚ ਸ਼ੂਨ ਦੇ ਚਾਰ ਸਰੂਪਾਂ ਨੂੰ ਪ੍ਰਵਾਨ ਕੀਤਾ ਗਿਆ ਹੈ: ੧. ਸ਼ੂਨ, ੨. ਅਤੀ ਸ਼ੂਨ, ੩. ਮਹਾਂ ਸ਼ੂਨ, ੪. ਸਰਵ ਸ਼ੂਨ। ਸ਼ੂਨ ਦਾ ਸਭ ਤੋਂ ਵੱਧ ਪਹਿਲਾਂ ਵਿਸਥਾਰ ਤੇ ਪ੍ਰਚਾਰ ਦੂਜੀ ਸਦੀ ਤੇ ਅੰਤ ਵਿਚ ਨਾਗਾਰਾਜਨ ਨੇ ਕੀਤਾ। ਉਸ ਨੇ ਲਿਖਿਆ ਕਿ ਉਤਪਤੀ, ਗਤੀ, ਦੁੱਖ, ਬੰਧਨ, ਮੁਕਤੀ ਆਦਿ ਸ਼ਬਦਾਂ ਵਿਚ ਵਿਰੋਧੀ ਧਰਮਾਂ ਦੀ ਹੋਂਦ ਹੈ। ਇਸ ਕਰਕੇ ਇਹ ਸਾਰੇ ਹੀ ਸ਼ੂਨ ਹਨ।

ਸੰਸਾਰ ਵਿਚ ਕੋਈ ਵਸਤੂ ਨਹੀਂ, ਜੋ ਕਾਰਣਾਂ ਦੇ ਆਧਾਰ 'ਤੇ ਨਾ ਹੋਵੇ। ਕੋਈ ਧਰਮ (ਗੁਣ) ਨਹੀਂ, ਜੋ ਕਿਸੇ ਦੇ ਸਹਾਰੇ ਨਾ ਹੋਵੇ। ਕੋਈ ਵਸਤੂ ਜਾਂ ਧਰਮ, ਸੁਤੰਤਰ ਨਹੀਂ ਹੈ। ਇਸ ਕਰਕੇ ਇਨ੍ਹਾਂ ਦਾ ਆਪਣਾ ਕੋਈ ਸੁਭਾਵ ਨਹੀਂ ਹੈ। ਜੇ ਕਾਰਣ ਤੇ ਕਾਰਜ ਵੱਖਰੇ ਹੋ ਸਕਦੇ ਹਨ ਤਾਂ ਸਪੱਸ਼ਟ ਹੈ ਕਿ ਉਹ ਇਕ ਪਦਾਰਥ ਨਹੀਂ, ਦੋ ਹਨ। ਨਾਥਾਂ ਜੋਗੀਆਂ ਨੇ ਸ਼ੂਨ ਨੂੰ ਪਰਮ ਤੱਤ ਦੇ ਰੂਪ ਵਿਚ ਮੰਨਿਆ ਹੈ ਪਰ ਉਨ੍ਹਾਂ ਨੇ ਇਸ ਨੂੰ ਨਵੇਂ ਅਰਥ ਦਿੱਤੇ ਹਨ। ਉਨ੍ਹਾਂ ਨੇ ਸ਼ੂਨ ਦਾ ਸੰਬੰਧ ਨਾਦ ਨਾਲ ਜੋੜ ਦਿੱਤਾ ਹੈ। ਗਗਨ ਸਿਖਰ ਇਕ ਬਾਲਕ ਬੋਲੇ ਇਸੇ ਕਰਕੇ ਜੋਗੀ ਨਾਦ ਦਾ ਪ੍ਰਤੀਤ ਸਿੰਙੀ ਆਪਣੇ ਕੋਲ ਰੱਖਦੇ ਹਨ:

੧-ਪਰਮ ਤੱਤ ਨਾਦ,

੨-ਪਰਮ ਗਿਆਨ-ਪਰਮ ਸਭਾਵ,

੩-ਦਸਮ ਦੁਆਰਾ, ਗਗਨ-ਮੰਡਲ।

ਹਠ-ਯੋਗ ਪਰੰਪਰਾ ਵਿਚ ਸਰੀਰ ਅੰਦਰ ਸ਼ੂਨ ਦੀ ਹਸਤੀ ਮੰਨ ਲਈ ਹੈ।

ਤ੍ਰਿਕੁਟੀ ਵਿਚ ਸ਼ੂਨ ਦਾ ਥਾਂ ਹੈ। ਇੜਾ ਪਿੰਗਲਾ ਦੇ ਸੰਗਮ ਸਥਾਨ ਵਿਚ ਸ਼ੂਨ ਨੂੰ ਮਹੱਲ ਮੰਡਪ, ਸਿਖਰ, ਨਗਰ, ਹੱਟੀ, ਗੁਫਾ, ਸਰੋਵਰ, ਕਮਲ, ਦੀਪਕ, ਜੋਤੀ, ਪਾਣੀ, ਬੱਦਲ ਆਦਿ ਰੂਪਕਾਂ ਰਾਹੀਂ ਵਰਣਨ ਕੀਤਾ ਗਿਆ ਹੈ। ਭਗਤ ਦਾਦੂ ਜੀ ਨੇ ਇਨ੍ਹਾਂ ਚਹੁੰ ਸ਼ੂਨਾਂ ਨੂੰ ਇਕ ਨਵੇਂ ਰੂਪ ਵਿਚ ਪ੍ਰਵਾਨ ਕੀਤਾ ਹੈ:

੧. ਕਾਇਆ ਸ਼ੂਨ, ੨. ਆਤਮ ਸ਼ੂਨ, ੩. ਪਰਮ ਸ਼ੂਨ, ੪. ਸਹਜ ਸ਼ੂਨ

ਗੁਰੂ ਸਾਹਿਬਾਨ ਦਾ ਸ਼ੂਨ ਜਗਤ ਪਿਆਰਾ ਹੈ। ਗੁਰੂ ਸਾਹਿਬਾਨ ਦਾ ਸ਼ੂਨ ਤਾੜੀ ਲਾ ਕੇ ਬੈਠਾ ਹੈ। ਗੁਰੂ ਸਾਹਿਬਾਨ ਦੇ ਸ਼ੂਨ ਦੀ ਅਚਰਜ ਸਭਾ ਹੈ। ਗੁਰੂ ਸਾਹਿਬਾਨ ਦਾ ਸ਼ੂਨ ਆਪਣੇ ਆਪ ਨੂੰ ਨਮਸਕਾਰ ਕਰ ਰਿਹਾ ਹੈ। ਗੁਰੂ ਸਾਹਿਬਾਨ ਦਾ ਸ਼ੂਨ ਸ੍ਵੈ-ਭਰੋਸੇ ਵਾਲਾ ਹੈ। ਗੁਰੂ ਸਾਹਿਬਾਨ ਦੇ ਸ਼ੂਨ ਤਕ ਕੇਵਲ ਉਨ੍ਹਾਂ ਦੀ ਆਪਣੀ ਹੀ ਪਹੁੰਚ ਹੋ ਸਕਦੀ ਹੈ। ਗੁਰੂ ਸਾਹਿਬਾਨ ਦਾ ਸ਼ੂਨ ਸਰਬ-ਕਲਾ

ਸਮਰੱਥ ਅਤੇ ਪਰਬੀਨ ਹੈ। ਉਹ ਅਸਚਰਜ ਹੈ ਅਤੇ ਆਪਣੀਆਂ ਗੱਲਾਂ ਨੂੰ ਕੇਵਲ ਆਪ ਹੀ ਜਾਣਦਾ ਹੈ। ਗੁਰੂ ਸਾਹਿਬਾਨ ਦਾ ਸ਼ੂਨ ਆਪ ਹੀ ਖੇਡ ਅਤੇ ਆਪ ਹੀ ਖਿਡਾਰੀ ਹੈ। ਗੁਰੂ ਸਾਹਿਬਾਨ ਦਾ ਸ਼ੂਨ ਆਪੇ ਹੀ ਜੋਤਿ ਬਣ ਕੇ ਬੈਠਾ ਹੈ। ਗੁਰੂ ਸਾਹਿਬਾਨ ਦਾ ਸ਼ੂਨ ਕਰਤਾ ਹੈ, ਪੂਰਨ ਹੈ, ਨਿਰੰਜਨ ਹੈ, ਅਗੋਚਰ ਹੈ, ਨਿਰੰਕਾਰ ਹੈ।

ਗੁਰੂ ਸਾਹਿਬਾਨ ਦਾ ਸ਼ੂਨ ਆਪਣੇ ਵਿਚੋਂ ਆਪੇ ਨੂੰ ਪੈਦਾ ਕਰਦਾ ਹੈ। ਗੁਰੂ ਸਾਹਿਬਾਨ ਦਾ ਸ਼ੂਨ ਖੇੜੇ ਵਿਚ ਰਹਿੰਦਾ ਹੈ। ਆਪਣੀ ਕੀਮਤ ਜਾਣਦਾ ਹੈ। ਗੁਰੂ ਸਾਹਿਬਾਨ ਦਾ ਸ਼ੂਨ ਆਪੇ ਸ਼ਾਹ ਹੈ, ਆਪ ਵਣਜਾਰਾ ਹੈ।

ਗੁਰੂ ਸਾਹਿਬਾਨ ਦਾ ਸ਼ੂਨ ਕੁਦਰਤ ਦਾ ਕਾਦਰ ਹੈ, ਪੰਜ ਤੱਤ ਬਣਾਉਂਦਾ ਹੈ। ਸਤ ਸਾਗਰ ਭਰਦਾ ਹੈ। ਚੰਦ ਸੂਰਜ ਅਤੇ ਬ੍ਰਹਿਮੰਡੀ ਰਚਨਾ ਕਰਦਾ ਹੈ।

ਸ਼ੂਨ ਦੀ ਯਾਤਰਾ ਬਣੀ ਹੀ ਲੰਮੀ ਹੈ, ਆਕਾਸ਼ ਗੰਗਾ ਜੇਡੀ। ਇਸ ਵਿਚ ਕਈ ਸੰਪ੍ਰਦਾਵਾਂ ਦੀਆਂ ਨਦੀਆਂ ਪਈਆਂ ਅਤੇ ਇਸ ਦੇ ਪਾਣੀਆਂ ਦਾ ਵਿਸਥਾਰ ਕਰਦੀਆਂ ਰਹੀਆਂ। ਗੁਰੂ ਸਾਹਿਬਾਨ ਨੇ ਇਨ੍ਹਾਂ ਸਾਰੇ ਪਾਣੀਆਂ ਦਾ ਰੁਖ ਬਦਲ ਦਿੱਤਾ ਹੈ। ਇਕ ਨਵੀਂ ਅਰੋਗ ਅਤੇ ਨਿਸ਼ਚਿਤ ਸੇਧ ਦਿੱਤੀ ਹੈ, ਜਿਸ ਤੋਂ ਪ੍ਰੇਰਨਾ ਮਿਲ ਸਕਦੀ ਹੈ। ਜਿਵੇਂ ਸ਼ੂਨ ਦੀ ਤਸਵੀਰ ਦੀ ਅੰਤਮ ਬਿੰਦੀ ਲਾਹ ਦਿੱਤੀ ਹੋਵੇ। ਸ਼ੂਨ ਦੀ ਵਿਆਖਿਆ ਨੂੰ ਸੰਪੂਰਨਤਾ ਦੇ ਦਿੱਤੀ ਹੋਵੇ:

ਬੀਜ, ਬ੍ਰਿਛ ਦੀ ਸਮਾਧੀ ਹੈ,
ਬੀਜ ਦਾ ਏਹੋ ਜੋਗ ਹੈ,
ਇਹ ਬੀਜ ਦਾ ਸ਼ੂਨ ਹੈ।
ਡੋਡੀ, ਮਹਿਕ ਦੀ ਤਾੜੀ ਹੈ,
ਇਹ ਡੋਡੀ ਦਾ ਜੋਗ ਹੈ,
ਇਹ ਡੋਡੀ ਦਾ ਸ਼ੂਨ ਹੈ।
ਨਾਦ, ਰਾਗ ਦੀ ਸਮਾਧੀ ਹੈ,
ਇਹ ਨਾਦ ਦਾ ਜੋਗ ਹੈ,
ਏਹੋ ਨਾਦ ਦਾ ਸ਼ੂਨ ਹੈ।
ਪਦਾਰਥ, ਊਰਜਾ ਦਾ ਟਿਕਾਓ ਹੈ,
ਇਹ ਪਦਾਰਥਾਂ ਦਾ ਜੋਗ ਹੈ,
ਇਹ ਪਦਾਰਥਾਂ ਦਾ ਸ਼ੂਨ ਹੈ।
ਇਕ, ਸੰਖਿਆ ਦੀ ਸਮਾਧੀ ਹੈ,
ਇਹ ਇਕ ਦਾ ਜੋਗ ਹੈ,
ਇਹ ਇਕ ਦਾ ਸ਼ੂਨ ਹੈ।
ਤਸੱਵਰ, ਤਸਵੀਰ ਦੀ ਸਮਾਧੀ ਹੈ,
ਇਹ ਤਸੱਵਰ ਦਾ ਜੋਗ ਹੈ,
ਏਹੋ ਤਸੱਵਰ ਦਾ ਸ਼ੂਨ ਹੈ।
ਨਿਰੰਕਾਰ, ਨਿਰਗੁਣ ਦੀ ਸਮਾਧੀ ਹੈ,

ਇਹੋ ਨਿਰੰਕਾਰ ਦਾ ਜੋਗ ਹੈ,
ਏਹੋ ਨਿਰੰਕਾਰ ਦਾ ਸੂਨ ਹੈ।

ਅਰਬਾਂ-ਖਰਬਾਂ ਸਾਲਾਂ ਤੋਂ ਅੰਧੇਰਾ ਹੈ। ਇਹ ਅੰਧੇਰਾ ਬੜਾ ਪਿਆਰਾ ਅਤੇ ਪੂਜਣ ਯੋਗ ਹੈ। ਇਸ ਨੂੰ ਨਮਸਕਾਰ ਕਰਦੇ ਹਾਂ। ਨਾ ਧਰਤੀ ਹੈ, ਨਾ ਆਕਾਸ਼ ਹੈ, ਨਾ ਹੀ ਏਥੇ ਸੂਰਜ ਹੈ, ਨਾ ਸੂਰਜ ਤੋਂ ਰੋਸ਼ਨੀ ਲੈ ਕੇ ਚਮਕਣ ਵਾਲੇ ਚੰਦ ਤਾਰੇ ਹਨ। ਇਸ ਤਰ੍ਹਾਂ ਜਾਪਦਾ ਹੈ, ਜਿਸ ਤਰ੍ਹਾਂ ਕਿਸੇ ਵੱਡੇ ਫੇਫੜਿਆਂ ਨੇ ਸਾਹ ਰਾਹੀਂ ਸਭ ਕੁਝ ਅੰਦਰ ਖਿੱਚ ਲਿਆ ਹੈ। ਸਾਹ ਖਿੱਚ ਕੇ ਕੁੰਭਕ ਭਰ ਲਿਆ ਹੋਵੇ ਅਤੇ ਸਮਾਧੀ ਲੱਗ ਗਈ ਹੈ। ਨਾ ਆਂਡਿਆਂ ਰਾਹੀਂ ਪੈਦਾ ਹੋਣ ਵਾਲੇ ਜੀਵ ਹਨ। ਨਾ ਜ਼ੇਰ ਰਾਹੀਂ ਜੰਮਣ ਵਾਲੇ ਜੀਵ ਹਨ। ਨਾ ਧਰਤੀ ਰਾਹੀਂ ਉੱਗਣ ਵਾਲ਼ੇ ਬੂਟੇ ਹਨ। ਨਾ ਏਥੇ ਜਾਨਵਰ ਹਨ, ਨਾ ਪਸ਼ੂ ਤੇ ਮਨੁੱਖ ਅਤੇ ਨਾ ਬ੍ਰਿਛ ਬੂਟੇ ਹਨ। ਨਾ ਪੌਣ ਹੈ, ਨਾ ਅੱਗ ਹੈ, ਨਾ ਪਾਣੀ ਹੈ, ਨਾ ਧਰਤੀ ਹੈ। ਨਾ ਜੰਮਣ ਵਾਲਿਆਂ ਦਾ ਤਿੱਖਾ ਪ੍ਰਵਾਹ ਹੈ। ਨਾ ਮਰਨ ਵਾਲਿਆਂ ਦਾ ਤੀਬਰ ਵੇਗ ਹੈ। ਸਤ ਸਾਗਰ ਭੀ ਨਹੀਂ ਹਨ। ਨਾ ਵੇਗਵਾਨ ਨਦੀਆਂ ਸਾਗਰਾਂ ਵਿਚ ਆ ਕੇ ਡਿੱਗਦੀਆਂ ਹਨ। ਨਾ ਨਰਕ ਹੈ, ਨਾ ਸੁਰਗ ਹੈ। ਨਾ ਬ੍ਰਹਮਾ ਹੈ, ਨਾ ਵਿਸ਼ਨੂੰ ਹੈ, ਨਾ ਸ਼ਿਵ ਹੈ।

ਨਾ ਕੋਈ ਮਨੁੱਖ ਹੈ, ਨਾ ਇਸਤਰੀ ਹੈ। ਨਾ ਕੋਈ ਜਾਤ ਹੈ। ਨਾ ਦੁੱਖ ਹੈ, ਨਾ ਸੁਖ ਹੈ। ਨਾ ਕੋਈ ਜਤੀ ਹੈ ਸੀ, ਨਾ ਕੋਈ ਸਤੀ ਸੀ। ਨਾ ਕੋਈ ਜੋਗੀ ਹੈ ਸੀ, ਨਾ ਕੋਈ ਜੰਗਮ ਹੈ ਸੀ। ਉਦੋਂ ਜੋਗੀਆਂ ਦਾ ਨਾਥ ਭੀ ਕੋਈ ਨਹੀਂ ਸੀ। ਉਦੋਂ ਜਪਣ ਵਾਲਾ ਨਾਮ ਅਤੇ ਨਾ ਕੋਈ ਜਪਣ ਵਾਲਾ ਸੀ। ਨਾ ਕੋਈ ਸੰਜਮਾਂ ਦੀ ਨਿਯਮਾਵਲੀ ਸੀ। ਨਾ ਵਰਤ ਤੇ ਉਨ੍ਹਾਂ ਦੇ ਨਾਮ ਤੇ ਨਾ ਉਨ੍ਹਾਂ ਦੀ ਗਿਣਤੀ ਅਤੇ ਨਾ ਹੀ ਉਨ੍ਹਾਂ ਦੇ ਫਲਾਂ ਦਾ ਵੇਰਵਾ ਹੈ ਸੀ। ਨਾ ਪੂਜਾ ਅਤੇ ਨਾ ਪੂਜਾ ਦੇ ਢੰਗ ਅਤੇ ਨਾ ਪੂਜਾ ਦੀ ਗਿਣਤੀ ਹੈ ਸੀ। ਨਾ ਪੂਜ ਅਤੇ ਨਾ ਹੀ ਪੁਜਾਰੀ ਹੀ ਸਨ। ਓਦੋਂ ਨਾ ਕੋਈ ਕਹਿਣ ਵਾਲਾ ਹੈ ਸੀ।

ਨਾ ਉਦੋਂ ਤੰਤਰ ਬਣੇ ਸਨ। ਨਾ ਮੰਤਰ ਹੀ ਉਚਾਰੇ ਗਏ ਸਨ। ਉਦੋਂ ਨਾ ਕੋਈ ਧਰਮ ਹੈ ਸੀ ਅਤੇ ਨਾ ਕੋਈ ਧਰਮ ਨਾਲ ਸਬੰਧਤ ਕਰਮ-ਕਾਂਡ ਹੀ ਸਨ। ਉਦੋਂ ਨਾ ਮਾਇਆ ਸੀ ਅਤੇ ਨਾ ਉਸ ਦੇ ਪੇਟ ਵਿਚ ਸੰਸਾਰ ਪਿਆ ਹੈ ਸੀ। ਉਦੋਂ ਮਮਤਾ ਦਾ ਜਾਲ ਭੀ ਨਹੀਂ ਸੀ ਬਣਿਆ। ਨਾ ਇਸ ਜਾਲ ਵਿਚ ਫਸਣ ਵਾਲੇ ਪੈਦਾ ਹੋਏ ਸਨ। ਉਦੋਂ ਨਾ ਕਾਲ ਪੈਦਾ ਹੋਇਆ ਅਤੇ ਨਾ ਹੀ ਮੱਥੇ ਉੱਪਰ ਮੌਤ ਦੇ ਲੇਖ ਪਏ ਸਨ। ਨਾ ਬੀਰਜ ਤੇ ਅੰਡਾ ਸੀ। ਨਾ ਜਿੰਦ ਤੇ ਆਤਮਾ। ਗੋਰਖ ਭੀ ਨਹੀਂ ਸੀ। ਜਦੋਂ ਪਾਣੀ ਨਹੀਂ ਸੀ ਤਾਂ ਪਾਣੀ ਤੋਂ ਬਿਨਾਂ ਮੱਛੀਆਂ ਕਿਵੇਂ ਪੈਦਾ ਹੋ ਸਕਦੀਆਂ ਸਨ? ਉਸ ਵੇਲੇ ਨਾ ਗਿਆਨ ਪੈਦਾ ਹੋਇਆ ਸੀ ਅਤੇ ਨਾ ਧਿਆਨ ਨੇ ਜਨਮ ਲਿਆ ਸੀ। ਨਾ ਕੋਈ ਵੱਡੀ ਛੋਟੀ ਕੁਲ ਹੀ ਪੈਦਾ ਹੋਸੀ ਸੀ। ਨਾ ਕੋਈ ਗਿਣਤੀ ਅਤੇ ਨਾ ਕੋਈ ਗਿਣਤੀ ਕਰਨ ਵਾਲੇ ਪੈਦਾ ਹੋਏ ਸਨ। ਉਦੋਂ ਚਾਰ ਵਰਨ ਨਹੀਂ ਸਨ। ਮਨੁੱਖਾਂ ਦੀਆਂ ਸ੍ਰੇਣੀਆਂ ਨਹੀਂ ਸਨ ਮਿਥੀਆਂ। ਨਾ ਕੋਈ ਦੇਵਤਾ ਹੈ ਸੀ। ਨਾ ਕੋਈ ਦਿਵਾਲਾ ਹੈ ਸੀ। ਨਾ ਕੋਈ ਪੂਜਨੀਕ ਗਊ ਹੈ ਸੀ। ਨਾ ਗਾਇਤ੍ਰੀ, ਨਾ ਗਾਇਤ੍ਰੀ ਨੂੰ ਪੜ੍ਹਨ ਸੁਣਨ ਵਾਲੇ। ਨਾ ਕੋਈ ਹੋਮ ਕਰਦਾ ਸੀ। ਨਾ ਕਈ ਪ੍ਰਕਾਰ ਦੇ ਕੋਈ ਜਗ ਹੀ ਕਰਦਾ ਸੀ। ਤੀਰਥ ਭੀ ਕੋਈ ਨਹੀਂ ਸੀ ਅਤੇ ਨਾ ਕੋਈ ਤੀਰਥ ਯਾਤਰੀ ਸੀ। ਨਾ ਕੋਈ ਅਰਬੀ ਭਾਸ਼ਾ ਦਾ ਮਾਹਿਰ ਮੌਲਵੀ ਸੀ। ਨਾ ਕੋਈ ਇਸਲਾਮੀ ਕਾਨੂੰਨਾਂ ਤੋਂ ਜਾਣੂ ਕਾਜ਼ੀ ਸੀ। ਨਾ ਕੋਈ ਸਾਧਕ ਸੀ। ਨਾ ਸ਼ੇਖ ਸੀ, ਨਾ ਹਜ ਕਰ ਚੁੱਕਾ ਹਾਜੀ ਸੀ। ਕੋਈ ਰਾਜਾ ਸੀ, ਨਾ ਉਸ ਦੀ ਪਰਜਾ ਸੀ। ਨਾ ਰਾਜ ਅਭਿਮਾਨ ਅਤੇ ਨਾ ਹੁਕਮ ਫ਼ੁਰਮਾਣ ਸਨ। ਨਾ ਪਰੇਮ ਸੀ, ਨਾ ਭਗਤੀ ਸੀ। ਨਾ ਸ਼ਿਵ ਸੀ, ਨਾ ਸ਼ਕਤੀ ਸੀ। ਨਾ ਕੋਈ ਸੱਜਣ

ਮਿੱਤਰ ਸੀ। ਨਾ ਉਦੋਂ ਵੇਦ ਸਿਮ੍ਰਤੀਆਂ ਖਟ ਸਾਸਤ੍ਰ ਤੇ ਪੁਰਾਣ ਰਚੇ ਗਏ ਸਨ। ਨਾ ਪਾਕ ਚਾਰ ਕਿਤਾਬਾਂ ਹੀ ਉਤਰੀਆਂ ਸਨ। ਨਾ ਉਦੋਂ ਦਿਨ ਚੜ੍ਹਦਾ ਸੀ। ਨਾ ਉਦੋਂ ਰਾਤ ਹੀ ਪੈਂਦੀ ਸੀ। ਕਹਿਣ ਵਾਲਾ ਤੇ ਵਿਆਖਿਆ-ਕਾਰ ਉਹ ਸੀ, ਜੋ ਇੰਦਰਿਆਂ ਦੀ ਪਹੁੰਚ ਤੋਂ ਦੂਰ ਸੀ। ਉਹ 'ਜਾਣੇ-ਜਾਣ ਤੋਂ ਪਰ੍ਹੇ' ਹੈ ਸੀ ਪਰ ਆਪ ਸਭ ਕੁਝ ਜਾਣਦਾ ਸੀ, ਹੋਰ ਕੋਈ ਨਹੀਂ ਸੀ। ਕੇਵਲ ਓਹੋ ਹੈ।

*(ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੬)*

### *ਪਾਰਬ੍ਰਹਮ ਕੀ ਅਚਰਜ ਸਭਾ*

ਰੱਬ ਦੀ ਡੂੰਘੀ ਅਤੇ ਮਨ ਦੀ ਪਹੁੰਚ ਤੋਂ ਪਰ੍ਹੇ ਦੀ ਕਥਾ ਹੈ। ਜਦੋਂ ਗੁਰੂ ਗਿਆਨ ਦਾ ਸੁਰਮਾ ਪਾ ਕੇ ਅਗਿਆਨ ਦਾ ਛੋੜ ਉਤਾਰਦਾ ਹੈ, ਤਦ ਏਸ ਦਰਬਾਰ ਤੇ ਦਰਬਾਰੀਆਂ ਦੇ ਦਰਸ਼ਨ ਦਾ ਤੇ ਕੰਮਾਂ ਦਾ ਪਤਾ ਲੱਗਦਾ ਹੈ। ਇਸ ਦਰਬਾਰ ਦੇ ਅਨਗਿਣਤ ਚੋਜ ਹਨ। ਇਹ ਚੋਜ ਖ਼ੁਸ਼ੀ ਤੇ ਗਮੀ ਦੇ ਘੇਰੇ ਵਿਚ ਨਹੀਂ ਆਉਂਦੇ।

ਦਰਬਾਰ ਵਿਚ ਬੇ-ਗਿਣਤ ਬ੍ਰਹਮੇ ਹਨ। ਅਣਗਿਣਤ ਬੇਦ ਅਤੇ ਉਨ੍ਹਾਂ ਦੀਆਂ ਬੇ-ਗਿਣਤ ਧੁਨੀਆਂ ਰਾਹੀਂ ਪਾਠੀ ਪਾਠ ਕਰ ਰਹੇ ਹਨ। ਅਨੇਕਾਂ ਸ਼ਿਵ ਉਸ ਦੇ ਗਿਆਨ ਵਿਚ ਸਮਾਧੀਆਂ ਲਾ ਕੇ ਬੈਠੇ ਹਨ। ਅਨੇਕਾਂ ਅਵਤਾਰ ਰੱਬ ਦੀ ਸ਼ਕਤੀ ਦਾ ਕਿਣਕਾ ਮਾਤ੍ਰ ਪ੍ਰਸ਼ਾਦਿ ਲੈ ਕੇ ਖੜੋਤੇ ਹਨ। ਬੇ-ਗਿਣਤ ਬ੍ਰਹਮੇ ਫ਼ੌਜੀਆਂ ਵਾਂਗ ਸਾਵਧਾਨ ਹੋ ਕੇ ਖੜੋਤੇ ਹਨ। ਬੇ-ਗਿਣਤ ਹਵਾਵਾਂ ਆਪਣੀਆਂ ਅਨੇਕਾਂ ਚਾਲਾਂ ਨਾਲ ਚਲ ਕੇ ਦਰਬਾਰੀਆਂ ਦੀ ਸੇਵਾ ਕਰ ਰਹੀਆਂ ਹਨ। ਅਨੇਕਾਂ ਅਗਨੀਆਂ ਆਪਣੇ ਫਰਜ਼ ਨਿਭਾ ਰਹੀਆਂ ਹਨ। ਵਰਨ ਦੇਵਤਾ ਸੌਂਪੇ ਹੋਏ ਕੰਮਾਂ ਨੂੰ ਕਰ ਰਿਹਾ ਹੈ। ਓਥੇ ਸੱਤ ਸਾਗਰ ਨਹੀਂ ਸਗੋਂ ਅਸੰਖਾਂ ਸਾਗਰ ਹਨ। ਉਨ੍ਹਾਂ ਸਮੁੰਦਰਾਂ ਵਿਚ ਚੌਦਾਂ ਨਹੀਂ, ਸਗੋਂ ਰਿੜਕ ਕੇ, ਅਸੰਖਾਂ ਰਤਨ ਕੱਢੇ ਜਾ ਰਹੇ ਹਨ। ਉਸ ਦੇ ਦਰਬਾਰ ਵਿਚ ਅਨੇਕਾਂ ਸੂਰਜ ਚਮਕ ਰਹੇ ਹਨ। ਅਨੇਕਾਂ ਚੰਦ ਅੰਮ੍ਰਿਤ ਦੀ ਵਰਖਾ ਕਰ ਰਹੇ ਹਨ। ਅਸੰਖਾਂ ਤਾਰੇ ਟਿਮ-ਟਿਮਾ ਰਹੇ ਹਨ। ਉਥੇ ਅਨੇਕਾਂ ਪ੍ਰਕਾਰ ਦੇ ਦੇਵਤੇ ਅਤੇ ਦੇਵੀਆਂ ਹਨ। ਉਥੇ ਅਨੇਕਾਂ ਸੁਗੰਧੀਆਂ ਵਾਲੀਆਂ ਜ਼ਮੀਨਾਂ ਹਨ। ਅਨੇਕਾਂ ਕਾਮਧੇਨਾਂ ਦੇ ਵਗ ਚਰ ਰਹੇ ਹਨ। ਉਥੇ ਅਨੇਕਾਂ ਪਾਰਜਾਤ ਦੇ ਬ੍ਰਿਛ ਝੂਮ ਰਹੇ ਹਨ। ਅਨੇਕਾਂ ਵਾਗੀ-ਕ੍ਰਿਸ਼ਨ ਬੰਸਰੀਆਂ ਵਜਾ ਰਹੇ ਹਨ। ਉਥੇ ਅਸੰਖਾਂ ਉੱਚੇ ਅਕਾਸ਼ ਹਨ। ਅਸੰਖਾਂ ਨੀਵੇਂ ਪਾਤਾਲ ਹਨ। ਇਸ ਤਰ੍ਹਾਂ ਬੇ-ਗਿਣਤ ਮੂੰਹਾਂ ਰਾਹੀਂ ਬ੍ਰਹਿਮੰਡ ਨੂੰ ਬਣਾਉਣ ਵਾਲੇ ਦਾ ਜਾਪ ਹੋ ਰਿਹਾ ਹੈ।

ਸਭਾ ਵਿਚ ਅਸੰਖਾਂ ਸ਼ਾਸਤ੍ਰਾਂ ਸਿਮ੍ਰਤੀਆਂ ਅਤੇ ਪੁਰਾਣ ਭਾਗ ਲੈ ਰਹੇ ਹਨ। ਅਸੰਖਾਂ ਉਕਤੀਆਂ ਜੁਗਤੀਆਂ ਦੀਆਂ ਕਿਸਮਾਂ ਹਨ। ਅਸੰਖਾਂ ਵਿਸ਼ਿਆਂ 'ਤੇ ਵਖਿਆਨ ਹੋ ਰਹੇ ਹਨ। ਅਸੰਖਾਂ ਅਧਿਕਾਰੀ ਸਰੋਤੇ ਹਨ। ਉਹ ਹਰ ਗੱਲ ਨੂੰ ਧਿਆਨ ਨਾਲ ਸੁਣ ਰਹੇ ਹਨ। ਸਾਰੇ ਵਿਖਿਆਨਾਂ ਦਾ ਨਚੋੜ ਇਹ ਹੈ ਕਿ ਸਾਰਿਆਂ ਵਿਚ ਭਗਵਾਨ ਵਿਆਪਕ ਹੈ।

ਉਥੇ ਅਸੰਖਾਂ ਧਰਮ ਹਨ। ਅਸੰਖਾਂ ਕੁਬੇਰ ਵਾਂਗ ਖਜ਼ਾਨਚੀ ਹਨ। ਉਥੇ ਅਨੇਕਾਂ ਪਾਣੀ ਦੇ ਦੇਵਤੇ ਹਨ। ਅਸੰਖਾਂ ਉੱਚੇ-ਉੱਚੇ ਸੋਨੇ ਦੇ ਪਹਾੜ ਹਨ। ਉਥੇ ਕਰੋੜਾਂ ਸਹੰਸਰ ਮੁਖਾਂ ਵਾਲੇ ਸ਼ੇਸ਼ ਨਾਗ ਹਨ। ਉਹ ਹਰ ਮੂੰਹ ਵਿਚ ਭਗਵਾਨ ਦੇ ਗੁਣਾਂ ਦੇ ਪੱਖ ਤੋਂ ਨਵੇਂ ਤੋਂ ਨਵੇਂ ਨਾਮ ਲੈ ਰਹੇ ਹਨ ਪਰ ਇਸ ਤਰ੍ਹਾਂ ਕਰ ਕੇ ਉਹ ਪਾਰਬ੍ਰਹਮ ਦੀਆਂ ਸਾਰੀਆਂ ਸਿਫਤਾਂ ਦੱਸ ਨਹੀਂ ਸਕਦੇ।

ਉਥੇ ਤਿੰਨ ਪੁਰੀਆਂ ਨਹੀਂ, ਸਗੋਂ ਬੇ-ਗਿਣਤ ਪੁਰੀਆਂ ਹਨ। ਨੌ ਖੰਡ ਨਹੀਂ ਸਗੋਂ ਅਨੇਕਾਂ ਖੰਡ

ਹਨ। ਉੱਥੇ ਸਤ ਰੰਗ ਨਹੀਂ, ਸਗੋਂ ਅਸੰਖਾਂ ਰੰਗ ਹਨ। ਉਥੇ ਇਕ ਬ੍ਰਹਿਮੰਡ ਨਹੀਂ ਸਗੋਂ ਕਰੋੜਾਂ ਬ੍ਰਹਿਮੰਡ ਹਨ, ਉਥੇ ਬੇ-ਗਿਣਤ ਜੰਗਲ ਹਨ। ਉਨ੍ਹਾਂ 'ਚ ਬੇ-ਗਿਣਤ ਬੂਟਿਆਂ ਦੀਆਂ ਸ਼੍ਰੇਣੀਆਂ ਹਨ। ਅਣਗਿਣਤ ਬੂਟਿਆਂ ਦੀਆਂ ਟਾਹਣੀਆਂ ਨੂੰ ਲੱਗਣ ਵਾਲੇ ਫਲ ਅਤੇ ਜੜ੍ਹਾਂ ਵਿਚ ਲੱਗਣ ਵਾਲੇ ਫਲ ਹਨ। ਉਥੇ ਕਰੋੜਾਂ ਜੁਗਾਂ ਦੇ ਅਰੰਭ ਹਨ। ਉਨ੍ਹਾਂ ਜੁਗਾਂ ਅਨੁਸਾਰ ਦਿਨ ਅਤੇ ਰਾਤ ਹਨ। ਉਥੇ ਅਸੰਖਾਂ ਪਰਲੋਆਂ ਹੋ ਰਹੀਆਂ ਹਨ। ਅਸੰਖਾਂ ਸ੍ਰਿਸ਼ਟੀਆਂ ਪੈਦਾ ਹੋ ਰਹੀਆਂ ਹਨ। ਅਸੰਖਾਂ ਇਹੋ ਜਿਹੇ ਜੀਵ ਉਸ ਦੇ ਘਰ ਵਿਚ ਰਹਿੰਦੇ ਹਨ ਅਤੇ ਉਹ ਇਨ੍ਹਾਂ ਸਾਰਿਆਂ ਵਿਚ ਟਹਿਲ ਰਿਹਾ ਹੈ।

ਉਸ ਦੀਆਂ ਅਨੇਕਾਂ ਲੀਲ੍ਹਾ ਹਨ, ਜਿਹੜੀਆਂ ਅਸੀਂ ਸਮਝ ਨਹੀਂ ਸਕਦੇ। ਉਸ ਦੀਆਂ ਸੋਲ੍ਹਾਂ ਨਹੀਂ, ਸਗੋਂ ਅਸੰਖਾਂ ਕਲਾਂ ਹਨ। ਇਨ੍ਹਾਂ ਸ਼ਕਤੀਆਂ ਨਾਲ ਹਰੀ ਖੇਡਾਂ ਖੇਡਦਾ ਹੈ। ਉਥੇ ਬੇ-ਗਿਣਤ ਲਲਿਤ ਕਲਾਂ ਹਨ। ਬੇ-ਗਿਣਤ ਸੰਗੀਤ ਦੀਆਂ ਧੁਨਾਂ ਗੂੰਜਦੀਆਂ ਹਨ। ਉਥੇ ਅਨੇਕਾਂ ਅੰਦਰ ਦੇ ਫੁਰਨਿਆਂ ਨੂੰ ਅਤੇ ਬਾਹਰ ਦੀਆਂ ਘਟਨਾਵਾਂ ਨੂੰ ਲਿਖਣ ਵਾਲੇ ਚਿੱਤਰ ਗੁਪਤ ਮੁਨੀਮ ਹਨ। ਦਰਬਾਰ ਵਿਚ ਸਭ ਤੋਂ ਉੱਚੀ ਥਾਂ 'ਤੇ ਪਾਰਬ੍ਰਹਮ ਦੇ ਨਾਲ ਹੀ ਭਗਤ ਬੈਠੇ ਹਨ। ਉਹ ਅੱਠੇ ਪਹਿਰ ਮਸਤੀ ਵਿਚ ਆ ਕੇ ਭਜਨ ਗਾਉਂਦੇ ਹਨ। ਉਹ ਬਿਨਾਂ ਸਾਜ਼ਾਂ ਤੋਂ ਤੇ ਬਿਨਾਂ ਸਾਜ਼ਾਂ ਨੂੰ ਛੂਹਣ ਤੋਂ ਸੁਰਾਂ ਦੀਆਂ ਧੁਨਾਂ ਕੱਢ ਰਹੇ ਹਨ। ਉਹ ਰਸ, ਬੁੱਧੀ ਦੀਆਂ ਹੱਦਾਂ ਵਿਚ ਨਹੀਂ ਆ ਸਕਦਾ। ਅੰਤ ਉੱਤੇ ਇਹ ਕਹਿਣਾ ਪੈਂਦਾ ਹੈ ਕਿ ਉਹ ਸਤਿ ਪੁਰਖ ਹੈ ਅਤੇ ਉਸ ਦੇ ਵਸਣ ਵਾਲੇ ਥਾਂ ਦਾ ਨਾਂ ਸਤਿ ਅਸਥਾਨ ਹੈ। *(ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੫)*

ਜਦੋਂ ਮਨੁੱਖ ਹੋਂਦ ਵਿਚ ਹੀ ਨਹੀਂ ਸੀ ਆਇਆ ਤਾਂ ਪਾਪ ਪੁੰਨ ਕਿਸ ਕੋਲੋਂ ਹੋਣਾ ਸੀ। ਜਦੋਂ ਪ੍ਰਭੂ ਨੇ ਅਫੁਰ ਸਮਾਧੀ ਲਾਈ ਹੋਈ ਸੀ, ਉਸ ਵੇਲੇ ਕਿਸ ਨੇ ਕਿਸ ਨਾਲ ਲੜਾਈ ਝਗੜਾ ਕਰਨਾ ਸੀ। ਜਦੋਂ ਸ੍ਰਿਸ਼ਟੀ ਹੀ ਰੰਗ-ਬਰੰਗੀ ਨਹੀਂ ਸੀ, ਇਸ ਦਾ ਕੋਈ ਨਾਮ-ਨਿਸ਼ਾਨ ਹੀ ਨਹੀਂ ਸੀ ਅਤੇ ਨਾ ਕੋਈ ਜੀਵ ਹੀ ਪੈਦਾ ਹੋਇਆ ਸੀ, ਉਸ ਵੇਲੇ, ਖੁਸ਼ੀ ਅਤੇ ਗਮੀ ਕਿਸ ਨੂੰ ਹੋਣੀ ਸੀ। ਜਦੋਂ ਪਾਰਬ੍ਰਹਮ ਆਪਣੇ ਵਿਚ ਹੀ ਸੀ, ਜਗਤ ਵਿਚ ਕੋਈ ਪਰਵਾਹ ਹੀ ਨਹੀਂ ਸੀ, ਫਿਰ ਮੋਹ ਕਿਸ ਵਿਚ ਹੋਣਾ ਸੀ ਅਤੇ ਭੁਲੇਖੇ ਕਿਸ ਨੂੰ ਪੈਣੇ ਸਨ।

ਜਦੋਂ ਕੇਵਲ ਇਕੱਲਾ ਮਾਲਕ ਸੀ, ਉਸ ਵੇਲੇ ਕੌਣ ਬੰਧਨ ਵਿਚ ਸੀ ਅਤੇ ਕੌਣ ਅਜ਼ਾਦ ਸੀ? ਜਦੋਂ ਅਪਹੁੰਚ ਅਤੇ ਅਪਰੰਪਰ ਪ੍ਰਭੂ ਇਕੱਲਾ ਸੀ, ਉਸ ਵੇਲੇ ਨਰਕ ਅਤੇ ਸੁਰਗ ਵਿਚ ਕਿਸ ਨੇ ਜਾਣਾ ਸੀ? ਜਦੋਂ ਨਿਰਗੁਣ ਪ੍ਰਭੂ ਆਪੇ ਦੀ ਕੁਦਰਤ ਵਿਚ ਸੀ, ਉਸ ਵੇਲੇ ਜੀਵ ਅਤੇ ਮਾਇਆ ਕਿਥੇ ਸੀ? ਜਦੋਂ ਪ੍ਰਭੂ ਨੇ ਆਪਣੀ ਸ੍ਵੈ-ਪ੍ਰਕਾਸ਼ ਦੀ ਜੋਤ ਜਗਾਈ ਹੋਈ ਸੀ, ਉਸ ਵੇਲੇ ਕਿਸ ਨੇ ਨਿਰਭਉ ਹੋਣਾ ਸੀ ਅਤੇ ਕਿਸ ਨੇ ਡਰਾਕਲ ਬਣਨਾ ਸੀ? ਉਹ ਰਚਨਹਾਰ ਆਪੇ ਦੇ ਤਮਾਸ਼ੇ ਆਪ ਹੀ ਕਰਦਾ ਹੈ। ਨਾਨਕ! ਉਹ ਮਾਲਕ ਹੈ, ਅਪਹੁੰਚ ਹੈ ਅਤੇ ਅਪਰੰਪਰ ਹੈ।

ਜਦੋਂ ਪ੍ਰਭੂ ਆਪੇ ਦੇ ਅਨੰਦ ਦੇ ਤਖ਼ਤ ਉੱਤੇ ਬੈਠਾ ਹੋਇਆ ਸੀ, ਦੱਸੋ ਉਸ ਵੇਲੇ ਜੰਮਣ ਮਰਨ ਤੇ ਮੌਤ ਕਿੱਥੇ ਹੋਣੀ ਸੀ ਤੇ ਕਿਸ ਨੂੰ ਨਾਸ ਕਰਨਾ ਸੀ? ਜਦੋਂ ਅਣਡਿੱਠ ਅਤੇ ਅਪਹੁੰਚ ਸਾਈਂ ਆਪ ਹੀ ਸੀ, ਉਸ ਵੇਲੇ ਕੋਈ ਮਨੁੱਖ ਨਾ ਹੋਣ ਕਰਕੇ ਸ਼ੁਭ-ਅਸ਼ੁਭ ਕੰਮਾਂ ਨੂੰ ਲਿਖਣ ਵਾਲੇ ਚਿਤਰ ਗੁਪਤ ਕਿਸ ਕੋਲੋਂ ਲੇਖਾ ਮੰਗਦੇ? ਜਦੋਂ ਮਾਇਆ ਤੋਂ ਵੱਖਰਾ ਅਤੇ ਇੰਦਰੀਆਂ ਦੀ ਪਹੁੰਚ ਤੋਂ ਪ੍ਰਭੂ ਦੂਰ ਸੀ, ਉਸ ਵੇਲੇ ਅਵਿਦਿਆ ਦੇ ਸੰਗਲਾਂ ਵਿਚ ਕਿਹੜਾ ਬੱਧਾ ਹੋਇਆ ਸੀ ਅਤੇ ਕਿਹੜਾ ਮੁਕਤ ਸੀ? ਉਹ ਬੇ-ਮਿਸਾਲ, ਅਨੋਖਾ ਤੇ ਅਸਚਰਜ ਰੂਪ ਪ੍ਰਭੂ ਆਪ ਹੈ। ਨਾਨਕ! ਉਹ ਸੈਭੰ ਹੈ। 'ਆਪੇ' ਦਾ ਕਰਤਾ

ਆਪ ਹੈ।

ਜਦੋਂ ਪਰਮ ਪੁਰਖ ਤੇ ਨਿਰਮਲ ਪ੍ਰਭੂ ਆਪ ਸੀ। ਉਥੇ ਮੈਲ ਹੀ ਨਹੀਂ ਸੀ, ਉਥੇ ਪਾਪ ਹੀ ਨਹੀਂ ਸੀ, ਫਿਰ ਕਿਹੜੇ ਪਾਪ ਧੋਣੇ ਸਨ? ਜਦੋਂ ਮਾਇਆ ਰਹਿਤ ਤੇ ਬੰਧਨਾਂ ਤੋਂ ਬਿਨਾਂ ਉਹ ਆਪੇ ਆਪ ਸੀ, ਉਸ ਵੇਲੇ ਕਿਸ ਨੂੰ ਹੰਕਾਰ ਦਾ ਅਸਾਧ ਤੇ ਭੈੜਾ ਰੋਗ ਲੱਗਣਾ ਸੀ? ਜਿਥੇ ਕੇਵਲ ਕਾਦਰ ਦਾ ਆਪਣਾ ਸਰੂਪ ਸੀ, ਉਥੇ ਕੌਣ ਕਿਸੇ ਨਾਲ ਧੋਖਾ ਕਰ ਸਕਦਾ ਸੀ ਤੇ ਕੌਣ ਕਿਸੇ ਦੇ ਕੀੜੇ (ਨੁਕਸ) ਕੱਢ ਸਕਦਾ ਸੀ? ਜਦੋਂ ਗਿਆਨ ਸਰੂਪ ਆਪੇ ਦੇ ਗਿਆਨ ਨਾਲ ਇਕ-ਮਿਕ ਸੀ ਉਸ ਵੇਲੇ ਕਿਸ ਨੂੰ ਜਗਿਆਸਾ ਦੀ ਭੁੱਖ ਸੀ ਅਤੇ ਕਿਹੜਾ, ਗਿਆਨ ਦੇ ਕੇ ਕਿਸ ਦੀ ਤ੍ਰਿਪਤੀ ਕਰਦਾ ਸੀ? ਉਹ ਕਰਤਾ ਕਾਰਣਾਂ ਦਾ ਰਚਨਹਾਰ ਹੈ। ਨਾਨਕ! ਰਚਣਹਾਰ ਗਿਣਤੀ ਦੀ ਪਹੁੰਚ ਤੋਂ ਦੂਰ ਹੈ।

ਜਦੋਂ ਉਹ ਆਪਣੇ ਵਰਗਾ ਆਪ ਸੀ, ਉਸ ਨੂੰ ਦੇਣ ਵਾਲਾ ਕੋਈ ਉਪਮਾਨ ਨਹੀਂ ਸੀ। ਉਸ ਵੇਲੇ ਨਾ ਕੋਈ ਕਿਸੇ ਦੀ ਮਾਂ, ਨਾ ਪਿਤਾ, ਨਾ ਪੁੱਤਰ ਤੇ ਨਾ ਮਿੱਤਰ ਸੀ। ਜਦੋਂ ਪ੍ਰਭੂ ਆਪ ਹੀ ਸਾਰੀਆਂ ਸ਼ਕਤੀਆਂ ਅਤੇ ਹੁਨਰਾਂ ਦਾ ਮਾਹਰ ਸੀ, ਉਸ ਵੇਲੇ ਵੇਦ ਤੇ ਕਿਤਾਬਾਂ ਕਿੱਥੇ ਸਨ ਅਤੇ ਕਿੱਥੇ ਸਨ ਇਨ੍ਹਾਂ ਨੂੰ ਗੁੜਨ ਵਾਲੇ? ਜਦੋਂ ਪ੍ਰਭੂ ਨੇ ਆਪਣੇ ਸ੍ਵੈ-ਸਰੂਪ ਵਿਚ ਆਪ ਹੀ ਧਿਆਨ ਲਾਇਆ ਹੋਇਆ ਸੀ, ਉਸ ਵੇਲੇ ਸ਼ਗਨਾਂ ਬੇ-ਸ਼ਗਨਾਂ ਦੀ ਵਿਚਾਰ ਕਿਸ ਨੇ ਕਰਨੀ ਸੀ? ਜਦੋਂ ਆਪ ਹੀ ਉੱਚਾ ਸੀ, ਆਪ ਹੀ ਨੇੜੇ ਸੀ, ਉਥੇ ਗੁਰੂ ਕੌਣ ਸੀ ਤੇ ਕਿਸ ਨੂੰ ਚੇਲਾ ਆਖੀਏ? ਉਹ ਅਸਚਰਜ ਅਤੇ ਵਿਸਮਾਦ ਅਵਸਥਾ ਵਿਚ ਰਹਿੰਦਾ ਸੀ। ਨਾਨਕ! ਪ੍ਰਭੂ ਤੂੰ ਆਪਣੀਆਂ ਕਿਰਿਆਵਾਂ ਤੇ ਮਰਯਾਦਾ ਨੂੰ ਆਪ ਹੀ ਜਾਣੇ।

ਜਿਥੇ ਨਾ ਧੋਖਾ ਖਾਣ ਵਾਲਾ ਅਕੱਟ ਤੇ ਜਿਸ ਦਾ ਭੇਤ ਨਾ ਪਾਇਆ ਜਾ ਸਕੇ, ਸਮਾਇਆ ਹੋਇਆ ਹੋਵੇ ਉਥੇ ਮਾਇਆ ਕਿਸ ਉੱਪਰ ਪ੍ਰਭਾਵ ਪਾ ਸਕਦੀ ਹੈ? ਉਹ ਆਪ ਹੀ ਗੁਰੂ ਤੇ ਆਪ ਹੀ ਚੇਲਾ ਹੈ। ਆਪ ਹੀ ਪੂਜ ਤੇ ਆਪ ਹੀ ਪੁਜਾਰੀ ਹੈ। ਰਜੋ, ਸਤੋ ਤੇ ਤਮੋ ਗੁਣ ਉਸ ਵਿਚ ਪਰਵੇਸ਼ ਕਰ ਕੇ ਉਸ ਨੂੰ ਆਪਣੇ ਅਨੁਸਾਰ ਨਹੀਂ ਚਲਾ ਸਕਦੇ। ਉਥੇ ਕੇਵਲ ਇਕੋ ਇਕ ਭਗਵੰਤ ਸੀ। ਉਥੇ ਨਿਸਚਿੰਤ ਕੌਣ ਸੀ ਅਤੇ ਕਿਸ ਨੂੰ ਚਿੰਤਾ ਲੱਗਣੀ ਸੀ? ਜਦੋਂ ਆਪਣੇ ਆਪ ਨੂੰ ਹੀ ਦ੍ਰਿੜ੍ਹ ਕਰਨ ਵਾਲਾ ਪ੍ਰਭੂ ਸੀ। ਉਸ ਵੇਲੇ ਕਥਾਕਾਰ ਕੌਣ ਸੀ ਅਤੇ ਸਰੋਤਾ ਕੌਣ ਸੀ? ਉਹ ਬੜਾ ਬੇਅੰਤ ਹੈ। ਉੱਚੇ ਤੋਂ ਉੱਚਾ ਹੈ ਨਾਨਕ! ਉਸ ਤਕ ਕੇਵਲ ਉਸ ਦੀ ਆਪਣੀ ਹੀ ਪਹੁੰਚ ਹੈ।

*(ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੦੧)*

ਮਨੁੱਖ ਦਾ ਸੁਭਾਅ ਮਨੁੱਖ ਨੂੰ ਵੇਖਣਾ ਹੈ। ਕੋਈ ਮਨੁੱਖ, ਮਨੁੱਖ ਤੋਂ ਉੱਚੀ ਕਲਪਣਾ ਨਹੀਂ ਕਰ ਸਕਦਾ। ਭਗਤਾਂ ਦੀ ਗੱਲ ਇਸ ਤੋਂ ਵੱਖਰੀ ਹੈ, ਉਹ ਨਰ ਤੋਂ ਉਪਜ ਕੇ ਸੁਰਗ ਨੂੰ ਜਿੱਤ ਲੈਣ ਵਾਲੀ ਔਸ਼ਧੀ ਪ੍ਰਾਪਤ ਕਰ ਲੈਂਦੇ ਹਨ। ਸਾਡਾ ਦਿਲ ਕਰਦਾ ਹੈ ਕਿ ਅਸੀਂ ਰੱਬ ਨੂੰ ਭੀ ਆਪਣੇ ਵਰਗਾ ਪਰ ਵੱਡਾ ਬਣਿਆ ਹੋਇਆ ਵੇਖੀਏ। ਗਗਨਾਂ ਦੀ ਆਰਤੀ ਇਸੇ ਰੁਚੀ ਦੀ ਸਫਲਤਾ ਹੈ। ਜੇਡਾ ਵੱਡਾ ਥਾਲ ਹੈ, ਉਤਨੀ ਵੱਡੀ ਆਕਾਸ਼ਾਂ ਜੇਡੀ ਪੂਜਾ ਹੈ। ਜੇਡਾ ਵੱਡਾ ਹਵਾ ਦਾ ਚੌਰ ਹੈ, ਉਤਨਾ ਵੱਡਾ ਪੂਜ ਅਤੇ ਪੁਜਾਰੀ ਹੈ। ਜਿੰਨੇ ਬਹੁਤੇ ਨੈਣ, ਉਤਨਾ ਵੱਡਾ ਵੇਖਣ ਵਾਲਾ ਅਤੇ ਉਤਨੇ ਵੱਡੇ ਦਰਸ਼ਨ ਹਨ। ਪੂਜਾ ਬੰਦ ਨਹੀਂ ਕੀਤੀ, ਛੋਟਾ ਮੰਦਰ ਛੱਡ ਕੇ, ਵੱਡਾ ਮੰਦਰ ਲੱਭਾ ਹੈ, ਨਿੱਕਾ ਚੌਰ ਰੱਖ ਕੇ ਸਾਰੀ ਬਨਸਪਤੀ ਦਾ ਚੌਰ ਝੁਲਦਾ ਵੇਖਣਾ ਹੈ।

ਭਗਤਾਂ ਨੇ ਪ੍ਰਭੂ ਨੂੰ ਭੀ ਮਾਣਿਆ ਹੈ ਪਰ ਉਨ੍ਹਾਂ ਨੇ ਉਸ ਦੇ ਮਨੁੱਖ ਵਾਂਗ ਭੀ ਦਰਸ਼ਨ ਕੀਤੇ

ਹਨ। ਵਿਸ਼ਵ ਦੀਆਂ ਚੀਜ਼ਾਂ ਵੱਖਰੀਆਂ-ਵੱਖਰੀਆਂ ਨਹੀਂ, ਸਗੋਂ ਉਸ ਦੇ ਆਪਣੇ ਅੰਗ ਹਨ। ਉਹ ਘਰ-ਬਾਰੀ ਹੈ, ਦਰਬਾਰੀ ਹੈ, ਰਾਜਾ ਹੈ। ਉਸ ਦਾ ਕਰੋੜਾਂ ਅਕਾਸ਼ਾਂ ਦਾ ਭੀੜਾ ਵਿਹੜਾ ਹੈ।

ਦਿਸ਼ਾਵਾਂ ਉਸ ਦੇ ਘਰ ਦੀਆਂ ਕਨਾਤਾਂ ਹਨ। ਅਕਾਸ਼ ਦੀ ਚਾਨਣੀ ਲੱਗੀ ਹੋਈ ਹੈ। ਸਵਰਗ ਇਕ ਚਿੱਤਰਸ਼ਾਲਾ ਹੈ। ਉਸ ਦੇ ਘਰ ਵਾਲੀ ਲਛਮੀ ਕੁਆਰੀ ਹੈ। ਚੰਦ ਸੂਰਜ ਨਿਮਾਣੀਆਂ ਜਿਹੀਆਂ ਦੋ ਦੀਵੜੀਆਂ ਹਨ। ਵਿਚਾਰਾ ਕਾਲ ਇਕ ਖਿਡਾਉਣਾ ਹੈ।

ਚਹੁੰ ਮੂੰਹਾਂ ਵਾਲਾ ਬ੍ਰਹਮਾ ਜੀਵਾਂ ਨੂੰ ਡੋਲਣ ਵਾਲਾ ਹੈ। ਜਿਸ ਨੇ ਸਾਰਾ ਵਿਸ਼ਵ ਘੜਿਆ ਹੈ। ਜਿਸ ਦੇ ਘਰ ਸ਼ਿਵ ਝੱਲਾ ਜਿਹਾ ਹੈ। ਹਾਲਾਂ ਕਿ ਉਸ ਨੇ ਸੰਸਾਰ ਨੂੰ ਤੱਤ ਗਿਆਨ ਸੁਣਾਇਆ ਹੈ। ਪਾਪ ਤੇ ਪੁੰਨ ਚੋਬਾਂ ਲੈ ਕੇ ਦਰ 'ਤੇ ਖੜੋਤੇ ਹਨ। ਚਿੱਤ੍ਰ ਗੁਪਤ ਘਰ ਦੇ ਦੋ ਦੀਵਾਨ ਹਨ। ਵਿਨਾਸ਼ ਕਰਨ ਵਾਲਾ ਧਰਮ ਰਾਜਾ ਦਰਬਾਨ ਹੈ।

ਜਿਸ ਦੇ ਘਰ ਵਿਚ ਗਣ, ਗੰਧਰਬ ਤੇ ਰਿਖੀ ਢਾਡੀ ਬਣ ਕੇ ਸੁੰਦਰ ਗਾਇਨ ਕਰਦੇ ਹਨ। ਸਾਰੇ ਸ਼ਾਸਤ੍ਰ ਬਹੁ-ਰੂਪੀਏ ਬਣ ਕੇ ਮਨ-ਪਰਚਾਵਾਂ ਕਰ ਰਹੇ ਹਨ। ਇਕ ਨਿੱਕਾ ਜਿਹਾ ਉਸ ਦਾ ਰੰਗ-ਮੰਚ ਹੈ। ਸੁਰਗ ਦੇ ਰਾਜੇ ਉਸ ਦੇ ਅਧੀਨ ਹਨ। ਉਹ ਰਾਜ ਮਰਯਾਦਾ ਵਾਲੇ ਸਤਿਕਾਰ ਭਰੇ ਸ਼ਬਦਾਂ ਨਾਲ ਗੱਲ ਕਰਦੇ ਹਨ।

ਹਵਾ ਉਸ ਦੇ ਸਿਰ ਉੱਪਰ ਚੌਰ ਝੱਲਦੀ ਹੈ। ਉਸ ਦੀ ਨਿਮਾਣੀ ਜਿਹੀ ਦਾਸੀ, ਮਾਇਆ ਹੈ, ਜਿਸ ਨੇ ਸਾਰੇ ਸੰਸਾਰ ਨੂੰ ਗੁੱਠੇ ਲਾਇਆ ਹੋਇਆ ਹੈ। ਧਰਤੀ ਉਸ ਦਾ ਚੁੱਲ੍ਹਾ ਹੈ। ਜਿਸ ਦੇ ਘਰ ਵਿਚ ਕੱਛੂ-ਕੁੰਮੇ ਦਾ ਪਲੰਘ ਹੈ। ਹਜ਼ਾਰਾਂ ਫੰਨਾਂ ਦੀਆਂ ਛਤਰੀਆਂ ਤਣੀਆਂ ਵਾਲਾ ਸ਼ੇਸ਼ਨਾਗ ਹੈ। ਸਾਰੀ ਬਨਾਸਪਤੀ ਮਾਲਣੀ ਹੈ। ਛਿਆਨਵੇਂ ਕਰੋੜ ਬੱਦਲ ਪਾਣੀ ਦਾ ਛਿੜਕਾਉ ਕਰਨ ਵਾਲੇ ਹਨ। ਗੰਗਾ, ਉਸ ਦੇ ਨਹੁੰਆਂ ਦੇ ਮੁੜ੍ਹਕੇ ਤੋਂ ਬਣੀ ਹੈ।

ਇਤਨਾ ਕੁਝ ਕਰਕੇ ਭੀ ਉਹ ਪਰਮਾਤਮਾ ਦਾ ਅੰਤ ਨਹੀਂ ਪਾ ਸਕਦੀਆਂ। ਬਵੰਜਾ ਕਰੋੜ ਮੇਘ ਮਾਲਾ ਜਿਸ ਦੇ ਖੁਲ੍ਹੇ ਕੇਸ਼ ਹਨ। ਜਿਸ ਕੋਲੋਂ ਰਾਵਣ ਦੀ ਏਨੀ ਵੱਡੀ ਫ਼ੌਜ ਭੀ ਧੋਖਾ ਖਾ ਗਈ। ਹਜ਼ਾਰਾਂ ਪੁਸਤਕਾਂ ਉਸ ਦੀ ਸਿਫਤ ਕਰਦੀਆਂ ਹਨ। ਉਸ ਨੇ ਦੁਰਯੋਧਨ ਵਰਗੇ ਅਭਿਮਾਨੀਆਂ ਦਾ ਹੰਕਾਰ ਕੁਚਲ ਦਿੱਤਾ। ਕਰੋੜਾਂ ਕਾਮ ਦੇਵਤਿਆਂ ਦੀ ਸੁੰਦਰਤਾ, ਉਸ ਦੇ ਪਾਸਕੂ ਭੀ ਨਹੀਂ ਹੈ। ਪ੍ਰਭੂ! ਮੈਨੂੰ ਨਿਡਰਤਾ ਦੀ ਪਦਵੀ ਬਖਸ਼ੋ।

ਧੰਨ ਭਾਗ, ਜੀਉ ਆਇਆਂ ਨੂੰ, ਸਾਰੀ ਬਨਾਸਪਤੀ ਦੇ ਸੁਹਣੇ ਕੇਸਾਂ ਵਾਲਿਆ! ਤੂੰ ਅੱਜ ਮੈਨੂੰ ਧੋਖਾ ਦੇਣ ਲਈ ਅਬਦਾਲ ਦਾ ਲੁਕਵਾਂ ਭੇਖ ਕਰ ਕੇ ਆ ਗਿਆ ਏਂ, ਪਰ ਮੈਂ ਤੈਨੂੰ ਚਿਰੋਕਾ ਜਾਣਦਾ ਅਤੇ ਪਛਾਣਦਾ ਹਾਂ। (ਤੂੰ ਉਹੋ ਹੈਂ) ਜਿਸ ਨੇ ਅਕਾਸ਼ ਨਾਲ ਸਿਰ ਢੱਕਿਆ ਹੈ। ਜਿਸ ਦੇ ਪੈਰਾਂ ਵਿਚ ਸੱਤ ਪਤਾਲਾਂ ਦੀਆਂ ਖੜਾਵਾਂ ਹਨ। ਅੱਜ ਤੂੰ ਸਰੀਰ ਦਾ ਮੰਦਰ ਲੈ ਕੇ ਆ ਗਿਆ ਏਂ। ਮੈਂ ਜਾਣ ਲਿਆ ਹੈ, ਤੂੰ ਇਹ ਬਿਧੀ ਬਣਾਈ ਹੈ।

ਛਪੰਜਾ ਕਰੋੜ ਮੇਘ ਮਾਲਾ, ਤੇਰੀ ਕਫ਼ਨੀ ਹੈ। ਸਾਰੀ ਧਰਤੀ ਵਿਚ ਕਾਇਮ ਕੀਤੇ ਸੋਲ੍ਹਾਂ ਹਜ਼ਾਰ ਆਲਮ ਤੇਰੀ ਤਹਿਮਤ ਹੈ। ਸਾਰੀ ਬਨਸਪਤੀ ਤੇਰਾ ਮੁਤਹਿਰਾ ਹੈ (ਸਲੋਤਰ)। ਸਾਰਾ ਵਿਸ਼ਵ ਤੇਰੀ ਮਿੱਟੀ ਦੀ ਪਰਾਤ ਹੈ।

ਤੇਰਾ ਸਰੀਰ ਮਸੀਤ ਹੈ। ਤੇਰਾ ਮਨ ਮੌਲਵੀ ਹੈ। ਤੂੰ ਸਹਿਜ ਸੁਭਾਵ ਹਰ ਸਮੇਂ ਨਿਮਾਜ਼ ਪੜ੍ਹਦਾ ਰਹਿੰਦਾ ਏਂ। ਤੂੰ ਭਗਤੀ ਰੂਪ ਏਂ। ਕੰਵਲ ਵਾਂਗ ਖੇੜੇ ਵਿਚ ਰਹਿਣ ਵਾਲੀ ਬੀਬੀ ਨਾਲ ਤੇਰਾ ਨਿਕਾਹ

ਹੋਇਆ ਹੋਇਆ ਹੈ। ਤੂੰ ਜਾਣਦਾ ਏਂ, ਤੇਰੀ ਭਗਤੀ ਕਰਦਿਆਂ ਮੇਰੀ ਇਕਸੁਰਤਾ ਦੇ ਛੈਣੇ ਖੋਹ ਲਏ ਗਏ ਸਨ। ਮੈਨੂੰ ਖਿੰਡਾਓ ਵਿਚ ਲਿਆਉਣ ਦਾ ਯਤਨ ਕਰਵਾਇਆ ਗਿਆ ਸੀ। ਤੂੰ ਦੱਸ, ਤੇਰੇ ਤੋਂ ਬਿਨਾਂ ਮੈਂ ਹੋਰ ਕਿਸ ਅੱਗੇ ਫਰਿਆਦ ਕਰਾਂ। ਤੂੰ ਮੇਰਾ ਮਾਲਕ ਏਂ, ਤੂੰ ਅੰਤਰਯਾਮੀ ਏਂ, ਮੇਰੀ ਤਕਲੀਫ ਜਾਣ ਕੇ ਹੀ ਤੂੰ ਮੇਰੇ ਕੋਲ ਆਇਆ ਏਂ।

ਮੇਰੇ ਵਰਗਿਆਂ ਦੀਆਂ ਪੀੜਾਂ ਹਰਨ ਲਈ ਤੂੰ ਦੇਸਾਂ ਪ੍ਰਦੇਸਾਂ ਵਿਚ ਮਾਰਾ ਮਾਰਾ ਫਿਰਦਾ ਏਂ। ਭਗਤ ਨਾਮਦੇਵ ਜੀ ਨੇ ਆਪਣੀ ਹੱਡ-ਬੀਤੀ ਲਿਖੀ ਹੈ ਕਿ ਕਿਸੇ ਤਰ੍ਹਾਂ ਮੁਹੰਮਦ ਬਿਨ ਤੁਗਲਕ ਨੇ ਮੇਰੀ ਪ੍ਰੀਖਿਆ ਲੈਣੀ ਚਾਹੀ। ਮੈਨੂੰ ਮਰੀ ਹੋਈ ਗਊ ਨੂੰ ਜ਼ਿੰਦਾ ਕਰਨ ਲਈ ਮਜਬੂਰ ਕੀਤਾ। ਕਿਸੇ ਤਰ੍ਹਾਂ ਮੇਰੇ ਉੱਪਰ ਹਾਥੀ ਛੱਡਿਆ ਗਿਆ। ਕਿਸੇ ਤਰ੍ਹਾਂ ਮੇਰਾ ਬਚਾਅ ਹੁੰਦਾ ਰਿਹਾ। ਕਿਸ ਤਰ੍ਹਾਂ ਚੰਗੇ ਸ਼ਹਿਰੀਆਂ ਨੇ ਮੈਨੂੰ ਬਚਾਉਣ ਲਈ ਮੇਰੇ ਭਾਰ ਜਿਤਨਾ ਸੋਨਾ ਦੇਣ ਲਈ ਆਖਿਆ। ਕਿਸ ਤਰ੍ਹਾਂ ਮੇਰੀ ਮਮਤਾ ਦੀ ਮਾਰੀ ਮਾਂ ਨੇ ਦੀਨ ਬਦਲਣ ਦੀ ਪ੍ਰੇਰਣਾ ਦਿੱਤੀ ਪਰ ਮੈਂ ਠੋਕ ਕੇ ਜਵਾਬ ਦਿੱਤਾ ਕਿ ਤੂੰ ਮੇਰੀ ਮਾਂ ਈ ਨਹੀਂ ਹੈਂ। ਇਕ ਸੱਚੀ ਮਾਂ, ਆਪਣੇ ਪਿਆਰੇ ਬੱਚੇ ਨੂੰ ਕਿਸ ਤਰ੍ਹਾਂ ਦੀਨ ਛੱਡਣ ਦੀ ਪ੍ਰੇਰਣਾ ਦੇ ਸਕਦੀ ਹੈ?

ਮੇਰੇ ਮਨ ਵਿਚ ਮਰਨ ਦੀ ਦ੍ਰਿੜ੍ਹਤਾ ਸੀ। ਮੈਂ ਕਹਿ ਦਿੱਤਾ ਸੀ ਕਿ ਜਿਤਨਾ ਚਿਰ ਮੇਰਾ ਸਰੀਰ ਹੈ, ਮੈਂ ਪ੍ਰਭੂ ਦਾ ਸਿਮਰਨ ਕਰਦਾ ਰਹਾਂਗਾ ਪਰ ਇਸ ਸੂਖਮ ਜਿਹੇ ਹੰਕਾਰ ਨੇ ਮੇਰਾ ਮਨ ਟਿਕਾਣੇ ਤੋਂ ਹਿਲਾ ਦਿੱਤਾ। ਮੈਂ ਦਿਲ ਵਿਚ ਕਿਹਾ ਕਿ ਘੜਿਆਲ ਨੇ ਮੁਹਲਤ ਦਾ ਵਕਤ ਖਤਮ ਕਰ ਦਿੱਤਾ ਹੈ ਪਰ ਤਿੰਨਾਂ ਭਵਨਾਂ ਦੀ ਸਾਰ ਲੈਣ ਵਾਲਾ ਅਜੇ ਤਕ ਨਹੀਂ ਆਇਆ?

ਉਸ ਵੇਲੇ (ਕੇਵਲ ਮੇਰੇ ਕੰਨਾਂ ਵਿਚ) ਗਰੁੜ ਦੇ ਖੰਭਾਂ ਦੀ ਅਵਾਜ਼ ਆਈ ਅਤੇ ਪ੍ਰਭੂ ਨੇ ਕੇਵਲ ਮੈਨੂੰ ਆਖਿਆ ਕਿ ਜੇ ਤੂੰ ਚਾਹੇਂ ਤਾਂ ਮੈਂ ਉਸ ਧਰਤੀ ਨੂੰ ਉਲਟਾ ਪੁਲਟਾ ਦੇਵਾਂ, ਜਿਸ ਉੱਪਰ ਤੈਨੂੰ ਦੁੱਖ ਦਿੱਤਾ ਜਾ ਰਿਹਾ ਹੈ। ਜੇ ਕਹੋ ਤਾਂ ਇਸ ਮੋਈ ਗਾਂ ਨੂੰ ਜ਼ਿੰਦਾ ਕਰ ਦੇਵਾਂ ਤਾਂ ਕਿ ਲੋਕਾਂ ਵਿਚ ਭਰੋਸਾ ਹੋ ਜਾਵੇ ਕਿ ਪ੍ਰਭੂ ਸਮੇਂ ਸਿਰ ਬਹੁੜਦਾ ਹੈ। ਮੈਂ ਚੁੱਪ ਰਿਹਾ ਪਰ ਪ੍ਰਭੂ ਨੇ ਨਿਆਣਾ ਪਵਾ ਕੇ ਗਊ ਦਾ ਦੁੱਧ ਚਵਾ ਦਿੱਤਾ।

ਮਜਬੂਰ ਕਰ ਕੇ ਜ਼ਿੰਦਾ ਕਰਵਾਈ ਗਊ ਦਾ ਜਦੋਂ ਰਾਜੇ ਨੇ ਦੁੱਧ ਪੀਤਾ, ਉਸ ਦੀ ਜਾਨ ਲਬਾਂ 'ਤੇ ਆ ਗਈ। ਰਾਜੇ ਨੇ ਕਾਜ਼ੀਆਂ ਰਾਹੀਂ ਮੈਨੂੰ ਸੱਦ ਭੇਜਿਆ ਕਿ ਮੈਂ ਉਸ ਨੂੰ ਖਿਮਾ ਕਰ ਦੇਵਾਂ ਪਰ ਮੈਂ ਉਸ ਨੂੰ ਸੱਚ-ਸੱਚ ਕਹਿ ਦਿੱਤਾ ਕਿ ਗਊ ਮੈਂ ਨਹੀਂ ਜ਼ਿੰਦਾ ਕੀਤੀ। ਮੈਂ ਤੈਨੂੰ ਸੂਲ ਹੋਣ ਦਾ ਸਰਾਪ ਨਹੀਂ ਦਿੱਤਾ। ਇਹ ਤੇਰੇ ਜਬਰ ਦਾ ਫਲ ਹੈ। *(ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫)*

ਮੈਂ ਕਿਹਾ ਕਿ "ਪਿਛਲੇ ਕੀਤੇ ਜਬਰ ਦੀ ਖਿਮਾ ਮੰਗੋ, ਅੱਗੋਂ ਤੋਂ ਜਬਰ ਨਾ ਕਰਨ ਦੀ ਤੋਬਾ ਕਰੋ। ਸੱਚ ਉੱਪਰ ਆਪ ਚੱਲਣ ਅਤੇ ਪਰਜਾ ਨੂੰ ਚਲਾਉਣ ਦਾ ਪ੍ਰਣ ਕਰੋ।"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਧਾਰ 'ਤੇ ਰੱਬ ਦੇ ਤਿੰਨ ਦਰਸ਼ਨ ਹਨ, ਪਹਿਲਾ, ਜਦੋਂ ਉਹ ਨਿਰੰਕਾਰੀ ਸੀ, ਦੂਜਾ ਜਦੋਂ ਉਹ ਨਿਰਗੁਣ ਸੀ, ਤੀਜਾ ਜਦੋਂ ਉਹ ਸਰਗੁਣ ਸੀ। ਉਸ ਦੇ ਚੁਫੇਰੇ ਭਗਤ ਜਨਾਂ ਦਾ ਹਰ ਸਮੇਂ ਸਿਫਤ ਸਲਾਹ ਕਰਦਾ ਇਕ ਨਵਾਂ ਸੰਸਾਰ ਹੁੰਦਾ ਹੈ। ਨਿਰੰਕਾਰ ਵੇਲੇ ਭੀ। ਨਿਰਗੁਣ ਦੇ ਸਮੇਂ ਭੀ। ਵੈਰਾਟ ਰੂਪ ਵੇਲੇ ਭੀ ਸਾਦਿਕਾਂ ਦੇ ਹਰ ਵੇਲੇ ਅੰਗ-ਸੰਗ ਰਹਿੰਦਾ ਹੈ। ਉਹ ਸੰਗਲਾਂ ਨਾਲ ਬੰਨ੍ਹ ਕੇ ਗੰਗਾ ਵਿਚ ਸੁੱਟੇ ਭਗਤ ਕਬੀਰ ਜੀ ਦੇ ਸੰਗਲ ਭੀ ਤੋੜਦਾ ਹੈ। ਪਾਣੀ ਦੀਆਂ ਲਹਿਰਾਂ ਉੱਪਰ ਲਹਿਰਾਂ ਦੀ ਮ੍ਰਿਗ-ਸ਼ਾਲਾ ਭੀ ਵਿਛਾਅ ਦਿੰਦਾ ਹੈ। ਉਹ ਭਗਤ ਨਾਮਦੇਵ ਜੀ

ਨੂੰ ਹਾਥੀ ਦੀ ਚੋਟ ਤੋਂ ਵੀ ਬਚਾਉਂਦਾ ਹੈ। ਉਸ ਦਾ ਜਸ ਵਧਾਉਣ ਲਈ ਮਰੀ ਹੋਈ ਗਊ ਭੀ ਜਿਵਾਉਂਦਾ ਹੈ। ਰਾਜੇ ਨੂੰ ਪੀੜਤ ਕਰ ਕੇ ਭਗਤ ਅੱਗੇ ਉਸ ਦੇ ਗੋਡੇ ਭੀ ਟਿਕਵਾਉਂਦਾ ਹੈ।

ਰੱਬ ਇਹ ਭੀ ਕਹਿੰਦਾ ਹੈ ਕਿ ਸਾਰਾ ਸੰਸਾਰ ਮੇਰੇ ਵੱਸ ਹੈ ਪਰ ਮੈਂ ਭਗਤਾਂ ਦੇ ਵੱਸ ਹਾਂ। ਭਗਤ ਮੇਰੀ ਬੰਦਗੀ ਕਰ ਕੇ ਛੁਟਕਾਰਾ ਪਾ ਲੈਂਦੇ ਹਨ ਪਰ ਭਗਤ ਮੇਰੀ ਖਲਾਸੀ ਦੀ ਬਿਧੀ ਕੋਈ ਰਹਿਣ ਨਹੀਂ ਦੇਂਦੇ।

(੨/੧੯੮੮)



# ਹੁਕਮ ਦਾ ਸਿਧਾਂਤ

ਸਿੱਖ-ਚਿੰਤਨ ਦੇ ਸੰਕਲਪਿਕ ਢਾਂਚੇ ਵਿਚ ਦੋ ਕਿਸਮ ਦੀਆਂ ਧਾਰਨਾਵਾਂ ਸਮਿਲਤ ਹਨ—ਇਕ ਬੁਨਿਆਦੀ ਅਤੇ ਦੂਜੀਆਂ ਸੰਰਚਨਾਤਮਿਕ। 'ਹੁਕਮ' ਸਿੱਖ ਚਿੰਤਨਧਾਰਾ ਦਾ ਪ੍ਰਮੁੱਖ ਸੰਬੋਧ ਹੋਣ ਦੇ ਨਾਤੇ, ਪਹਿਲੇ ਵਰਗ ਵਿਚ ਆਉਂਦਾ ਹੈ। ਇਹ ਸਿੱਖ ਤੱਤ-ਮੀਮਾਂਸਾ (ਮੈਟਾਫਿਜ਼ਿਕਸ) ਅਤੇ ਵਿਸ਼ਵ-ਸਿਧਾਂਤ ਦੇ ਅਤਿ ਵਿਸ਼ੇਸ਼ ਤੇ ਅਨਿਵਾਰੀ ਕਾਰਕਾਂ ਵਿਚੋਂ ਹੈ ਅਤੇ ਨਾਲ ਹੀ ਸਿੱਖੀ ਸ਼ਰਧਾ ਦਾ ਬੁਨਿਆਦੀ ਸੂਤਰ ਹੈ। ਇਸ ਦੀ ਵਿਸ਼ੇਸ਼ਤਾ ਦਾ ਪ੍ਰਮਾਣ ਇਸ ਤੱਥ ਤੋਂ ਮਿਲ ਸਕਦਾ ਹੈ ਕਿ ਸ਼ਬਦ 'ਹੁਕਮ' ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਪ੍ਰਾਪਤ ਹੈ, ਇਸ ਬਾਣੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭ ਹੁੰਦਾ ਹੈ। ਜਪੁ ਜੀ ਸਾਹਿਬ ਦੀ ਸਮੁੱਚੀ ਦੂਜੀ ਪਉੜੀ ਹੁਕਮ ਦੇ ਸੰਬੋਧ ਦੁਆਲੇ ਘੁੰਮਦੀ ਹੈ। ਸਿੱਖ ਫ਼ਲਸਫ਼ੇ ਦੀ ਸੰਕਲਪਿਕ ਦਰਜਾਕਾਰੀ ਵਿਚ 'ਹੁਕਮ' ਦਾ ਸਥਾਨ 'ਅਕਾਲ' ਅਤੇ 'ਕਰਤਾ' ਦੇ ਮਗਰੋਂ ਆਉਂਦਾ ਹੈ। ਅਕਾਲ ਸਦੀਵੀ ਤੇ ਨਿਰ-ਆਕਾਰ ਹਸਤੀ ਦਾ ਅਤੇ ਕਰਤਾ ਕਰਤਾਰੀ ਸੱਤਾ ਜਾਂ ਸਮੱਸਤ ਹੋਂਦ ਦੇ ਅਧਿਆਤਮਿਕ ਸ੍ਰੋਤ ਦਾ ਸੂਚਕ ਹੈ। ਸਿਰਜਣਹਾਰ ਸ਼ਕਤੀ ਦੁਆਰਾ ਜੋ ਕੁਝ ਸਿਰਜਿਆ ਗਿਆ ਹੈ, ਉਹ ਵਿਸ਼ਵ-ਰਚਨਾ ਹੈ, ਜੋ ਅਦ੍ਰਿਸ਼ਟ ਹਸਤੀ ਦਾ ਦ੍ਰਿਸ਼ਟਮਾਨ ਪੱਖ ਹੈ ਅਤੇ ਸਿੱਖ ਦ੍ਰਿਸ਼ਟੀਕੋਣ ਤੋਂ ਇਸੇ ਵਿਚ 'ਹੁਕਮ' ਵਿਆਪਿਤ ਹੈ।

ਸਿੱਖ ਵਿਚਾਰਧਾਰਾ ਦੇ ਇਕ ਕੇਂਦਰੀ ਸੰਕਲਪ ਵਜੋਂ 'ਹੁਕਮ' ਆਪਣੀ ਭਾਸ਼ਾਈ ਬਣਤਰ ਵਿਚ ਇਸਲਾਮੀ-ਸੂਫ਼ੀ ਚਿੰਤਨ ਵਿਚੋਂ ਪਨਪਿਆ ਪ੍ਰਤੀਕ ਹੈ, ਜੋ ਮੂਲ-ਰੂਪ ਵਿਚ ਅਰਬੀ ਭਾਸ਼ਾ ਰਾਹੀਂ ਵਿਅਕਤ ਹੋਇਆ ਹੈ। ਉਥੇ ਇਸ ਦਾ ਸਿੱਧਾ ਅਰਥ ਕਿਸੇ ਅਧਿਕਾਰੀ ਵਲੋਂ ਜਾਰੀ ਕੀਤਾ ਆਦੇਸ਼ ਹੈ, ਜਿਸ ਦੇ ਸਮਾਨੰਤਰ ਫ਼ਾਰਸੀ ਵਿਚ 'ਫ਼ੁਰਮਾਨ' ਸ਼ਬਦ ਹੈ, ਭਾਵ ਅਜਿਹਾ ਹੁਕਮ ਜੋ ਕਿਸੇ ਉਚੇਰੀ ਪਦਵੀ ਵਾਲੇ ਜੋ ਹੁਕਮਰਾਨ ਵਲੋਂ ਆਪਣੇ ਤੋਂ ਨੀਵੇਂ ਵਿਅਕਤੀ ਜਾਂ ਵਰਗ ਨੂੰ ਸੰਬੋਧਨ ਕੀਤਾ ਜਾਵੇ। ਪੰਜਾਬੀ ਵਿਚ ਹੁਕਮ ਦਾ ਅਰਥ, ਚਾਹੇ ਇਸ ਵਿਚ ਅਰਬੀ-ਫ਼ਾਰਸੀ ਦੇ ਆਦੇਸ਼ ਜਾਂ ਫ਼ੁਰਮਾਨ ਦੀ ਰੰਗਨ ਵੀ ਕਾਇਮ ਹੈ, ਆਪਣੀ ਭਾਵ-ਜੁਗਤ ਨੂੰ ਵਿਸ਼ਾਲ ਕਰਦਾ ਹੋਇਆ, ਇਸ ਵਿਚ 'ਮਰਜ਼ੀ' ਦੀ ਅੰਸ਼ ਸ਼ਾਮਲ ਕਰ ਲੈਂਦਾ ਹੈ, ਵਿਸ਼ੇਸ਼ ਰੂਪ ਵਿਚ ਦੈਵੀ ਇੱਛਾ ਜਾਂ ਮਰਜ਼ੀ। ਇਕ ਹੋਰ ਅੰਸ਼ ਤਰਤੀਬ, ਪ੍ਰਣਾਲੀ ਜਾਂ ਨੇਮ ਹੈ, ਜਿਸ ਤੋਂ ਭਾਵ ਹੈ ਦੈਵੀ ਕਾਨੂੰਨ। ਇਕ ਤੀਸਰੀ ਅੰਸ਼ ਦੈਵੀ ਸ਼ਕਤੀ ਦੀ ਪਛਾਣ ਤੇ ਸਵੀਕ੍ਰਿਤੀ ਹੈ, ਜੋ ਮਨੁੱਖੀ ਸਮਰੱਥਾਵਾਂ ਤੋਂ ਉਚੇਰੀ ਹੈ। ਪੰਜਾਬੀ ਵਿਚ ਹੁਕਮ ਦੀ ਇਕ ਨਿਵੇਕਲੀ ਵਰਤੋਂ ਇਸ ਦਾ ਸਬੰਧਕੀ ਰੂਪ 'ਹੁਕਮੀ' ਹੈ, ਜਿਸ ਤੋਂ ਭਾਵ ਹੈ ਅਧਿਕਾਰ-ਸੰਪੰਨ ਹਸਤੀ, ਜੋ ਗੁਰਬਾਣੀ ਵਿਚ ਰੱਬਤਾ ਜਾਂ ਦੈਵੀ-ਸੱਤਾ ਹੈ ਅਤੇ ਜਿਸ ਤੋਂ ਹੁਕਮ ਜਾਂ ਨਿਯਮ ਜਾਰੀ ਹੁੰਦਾ

ਹੈ। (ਇਥੇ ਕਿਰਿਆ-ਵਿਸ਼ੇਸ਼ਣੀ ਰੂਪ 'ਹੁਕਮੀ' ਨੂੰ ਸਬੰਧਕੀ ਅਰਥ ਵਾਲੇ 'ਹੁਕਮੀ' ਨਾਲ ਰਲ-ਗਡ ਕਰਨਾ ਉਚਿਤ ਨਹੀਂ; ਹੁਕਮੀ ਤੋਂ ਭਾਵ ਹੈ, 'ਰੱਬ ਦੇ ਹੁਕਮ ਦੁਆਰਾ' ਜਾਂ 'ਦੈਵੀ ਹੁਕਮ ਰਾਹੀਂ।')

ਹੁਕਮ ਦੇ ਦੋ ਲੱਛਣ, ਜੋ ਇਸਲਾਮੀ ਅਤੇ ਸਿੱਖ ਧਰਮ-ਮੀਮਾਂਸਾ (ਥੀਆਲੋਜੀ) ਵਿਚ ਸਾਂਝੇ ਹਨ, ਦੈਵੀ ਇੱਛਾ ਦੀ ਅਟੱਲਤਾ ਅਤੇ ਰਹੱਸ ਹਨ। ਜਿਵੇਂ ਪ੍ਰੋ: ਗੁਰਬਚਨ ਸਿੰਘ ਤਾਲਿਬ ਨੇ ਕਿਹਾ ਹੈ:

> *"ਇਸਲਾਮਿਕ ਧਰਮ-ਸਿਧਾਂਤ ਵਿਚ ਹੁਕਮ ਦੀ ਵਰਤੋਂ 'ਫ਼ੁਰਮਾਨ' 'ਜ਼ਾਬਤਾ' ਆਦਿ ਦੇ ਅਰਥਾਂ ਵਿਚ ਹੁੰਦੀ ਹੈ, ਨਾ ਕਿ ਰਹੱਸਾਤਮਕ 'ਨਿਯਮ' ਦੇ ਰੂਪ ਵਿਚ, ਜਿਹਾ ਕਿ ਸਿੱਖ-ਚਿੰਤਨ ਵਿਚ ਇਸ ਦਾ ਅਰਥ ਹੈ।"*

ਪਰ ਚਾਹੇ ਇਹ ਜ਼ਾਬਤਾ ਹੈ, ਜਾਂ ਆਦੇਸ਼, ਦੈਵੀ ਇੱਛਾ ਨਿਸ਼ਚਿਤ ਕਾਨੂੰਨ ਦੀ ਸੰਕੇਤਕ ਹੈ, ਜਿਸ ਵਿਚ ਕਿਸੇ ਵਿਚਲਣ (deviation) ਦੀ ਗੁੰਜਾਇਸ਼ ਨਹੀਂ। ਇਹ ਵੀ ਠੀਕ ਹੈ ਕਿ ਹੁਕਮ ਦੇ ਰਹੱਸ ਦੀ ਕੋਈ ਥਾਹ ਨਹੀਂ ਹੈ। ਪ੍ਰੋ: ਤਾਲਿਬ ਦੀ ਇਕ ਹੋਰ ਟੂਕ ਅਨੁਸਾਰ:

> *"ਦਾਰਸ਼ਨਿਕ ਦ੍ਰਿਸ਼ਟੀ ਤੋਂ, ਹੁਕਮ ਉਸ ਰਹੱਸ ਦੀ ਸੋਝੀ ਹੈ ਜੋ ਕਿ ਸਮੁੱਚੀ ਹੋਂਦ ਵਿਚ ਵਿਆਪਿਤ ਹੈ ਅਤੇ ਜਿਸ ਦਾ ਪ੍ਰਗਟਾਵਾ ਕੇਵਲ ਸਿਰ ਝੁਕਾਉਣ ਅਤੇ ਰਜ਼ਾ ਵਿਚ ਰਾਜ਼ੀ ਰਹਿਣ ਦੇ ਕਰਮ ਦੁਆਰਾ ਸੰਭਵ ਹੈ। ਇਹ ਦੈਵੀ ਸੱਤਾ ਦੀ ਅਸੀਮਤਾ ਦੇ ਸਨਮੁਖ ਕਣ-ਮਾਤਰ ਦੀ ਆਪਣੀ ਸੀਮਾਬੱਧਤਾ ਬਾਰੇ ਸੂਝ-ਬੂਝ ਹੈ। ...ਇਹ ਆਦਰਸ਼ਵਾਦੀ ਦੀ ਉਹ ਦ੍ਰਿਸ਼ਟੀ ਹੈ ਜੋ ਹਰ ਵਸਤੂ ਵਿਚ ਕਿਸੇ ਦੈਵੀ ਮਨੋਰਥ ਨੂੰ ਨਿਹਾਰਦੀ ਹੈ ਅਤੇ ਇਸ ਰਹੱਸ ਦੀ ਸੋਝੀ ਨੂੰ ਮਨੁੱਖੀ ਸਮਰੱਥਾ ਤੋਂ ਉਚੇਰੀ ਦੇਖਦਿਆਂ, ਆਪਣੇ ਆਪ ਨੂੰ ਅਚੰਭੇ ਅਤੇ ਸਵੀਕ੍ਰਿਤੀ ਦੇ ਰਵੱਈਏ ਵਿਚ ਢਾਲ ਲੈਂਦੀ ਹੈ।"*

ਜੋ ਅਰਥ ਇਸਲਾਮੀ ਅਤੇ ਬਹੁਤ ਹੱਦ ਤੀਕ ਸਿੱਖ ਚਿੰਤਨ ਵਿਚ ਲੁਪਤ ਹੈ, ਉਹ ਹੈ ਈਸ਼ਵਰ ਦਾ ਅਬੁੱਝ, ਬੋਲਚਕ ਤੇ ਅਟੱਲ ਕਾਨੂੰਨ।

ਧਰਮ ਤੋਂ ਸਿਵਾ, ਹੁਕਮ ਦਾ ਸੰਕਲਪ ਚਿੰਤਨ ਦੀਆਂ ਵਿਭਿੰਨ ਸ਼ਾਖਾਂ, ਜਿਹਾ ਕਿ ਵਿਗਿਆਨ ਅਤੇ ਪ੍ਰਕਿਰਤੀਵਾਦੀ ਤੱਤ-ਮੀਮਾਂਸਾ, ਈਸ਼ਵਰਵਾਦੀ ਅਤੇ ਨਿਰਈਸ਼ਵਰਵਾਦੀ ਦਾਰਸ਼ਨਿਕ ਚਿੰਤਨ ਦੇ ਕਈ ਸੰਕਲਪਾਂ ਨਾਲ ਮੇਲ ਖਾਂਦਾ ਹੈ। 'ਆਵੱਸ਼ਕਤਾ' (Necessity) ਦਾ ਮਾਰਕਸੀ ਵਿਚਾਰ 'ਹੁਕਮ' ਦੇ ਬਹੁਤ ਨੇੜੇ ਹੈ; ਇਹ ਦੋਵੇਂ ਸੰਬੋਧ ਅਨਿਵਾਰੀ ਕਾਨੂੰਨ ਦੇ ਉਸ ਮਾਨਵ ਅਤੀਤ ਮੰਡਲ ਵੱਲ ਸੰਕੇਤ ਕਰਦੇ ਹਨ, ਜੋ ਪਦਾਰਥ, ਜੀਵਨ ਅਤੇ ਇਨ੍ਹਾਂ ਤੋਂ ਵਿਕਸਿਤ ਵਸਤਾਂ ਉੱਤੇ ਲਾਗੂ ਹੈ। ਮਨੁੱਖ ਦੇ ਸੰਬੰਧ ਵਿਚ, ਮਾਰਕਸੀ ਸੰਕਲਪਨਾ ਦੀ 'ਆਵੱਸ਼ਕਤਾ' ਅਚੇਤ/ਅਬੋਧ ਹੋਣੀ ਤੋਂ ਬਦਲ ਕੇ ਗਿਆਤਮਈ ਤੱਥ ਬਣ ਜਾਂਦੀ ਹੈ। ਮਨੁੱਖ ਜਿਸ ਹੱਦ ਤੀਕ ਇਸ ਹੋਣੀ ਨੂੰ ਜਾਣ ਲੈਂਦਾ ਹੈ ਅਤੇ ਬੁੱਝ ਲੈਂਦਾ ਹੈ ਉਸ ਹੱਦ ਤਕ ਉਹ ਆਵੱਸ਼ਕਤਾ ਦੀ ਕਰੜਾਈ ਤੋਂ ਮੁਕਤ ਹੋ ਜਾਂਦਾ ਹੈ। ਫਰੈਡ੍ਰਿਕ ਏਂਗਲਸ ਦੇ ਪ੍ਰਸਿੱਧ ਕਥਨ- "ਸੁਤੰਤਰਤਾ ਆਵੱਸ਼ਕ ਹੋਣੀ ਦੀ ਗਿਆਤ ਹੈ" ਨੂੰ ਜੇਕਰ ਵਿਚਾਰਧਾਰਾਈ ਅਰਥਾਂ ਤੋਂ ਨਿਖੇੜ ਕੇ ਸਮਝੀਏ, ਤਾਂ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿਮਨ ਪੰਕਤੀ ਦਾ ਰੂਪਾਂਤਰ ਜਾਪਦਾ ਹੈ:

> *ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* *(ਪੰਨਾ ੧)*

ਸੁਆਦਲੀ ਗੱਲ ਇਹ ਹੈ ਕਿ ਉੱਪਰ-ਕਥਿਤ ਦੋਵੇਂ ਅਧਿਕਾਰੀ ਹਸਤੀਆਂ ਦਾ ਕੁਦਰਤ ਦੇ

ਨੇਮਾਂ ਦੀ ਬੋਧਸ਼ੀਲਤਾ ਵਿਚ ਅਤੇ ਅਜਿਹੇ ਗਿਆਨ ਦੇ ਮੁਕਤਕਾਰੀ ਪ੍ਰਭਾਵ ਵਿਚ ਪੱਕਾ ਵਿਸ਼ਵਾਸ ਹੈ। ਬ੍ਰਹਿਮੰਡ ਬਾਰੇ ਸਭ ਤੋਂ ਵੱਡਾ ਰਹੱਸ ਜਾਂ ਅਬੁੱਝ ਗੱਲ ਇਹ ਹੈ ਕਿ ਇਸ ਨੂੰ ਮਨੁੱਖੀ ਬੁੱਧੀ ਰਾਹੀਂ ਜਾਣਿਆ-ਬੁਝਿਆ ਜਾ ਸਕਦਾ ਹੈ ਅਤੇ ਮਨੁੱਖ ਦਾ ਸਭ ਤੋਂ ਵੱਡਾ ਬੰਧਨ ਉਸ ਦੀ ਹਉਮੈ ਹੈ, ਜਿਸ ਤੋਂ ਉਹ ਸੁਤੰਤਰ ਹੋਣਾ ਲੋਚਦਾ ਹੈ, ਦੈਵੀ ਕਾਨੂੰਨ, ਭਾਵ 'ਹੁਕਮ' ਦੀ ਸੋਝੀ ਪ੍ਰਾਪਤ ਕਰ ਕੇ।

ਹੁਕਮ ਦੀ ਵਿਆਖਿਆ ਕੁਝ ਹੋਰ ਸੰਕੇਤਾਂ ਰਾਹੀਂ ਵੀ ਸੰਭਵ ਹੈ, ਜਿਹਾ ਕਿ ਹੋਣੀ ਅਤੇ ਨਿਯਤੀਵਾਦ; ਭੈ ਅਤੇ ਸੰਜਮ; ਵਿਸ਼ਵ-ਸੱਤਾ ਅਤੇ ਪਰਾ-ਪ੍ਰਕਿਰਤਕ ਸ਼ਕਤੀ ਹੁਕਮ ਨੂੰ ਕਥਨ ਕਰਨ ਲਈ ਭਾਵੀਵਾਦ (fatalism) ਦਾ ਸੰਕੇਤ ਵੀ ਵਰਤਿਆ ਜਾ ਸਕਦਾ ਹੈ, ਚਾਹੇ ਬਾਣੀ ਦੇ ਹਵਾਲਿਆਂ ਰਾਹੀਂ ਅਜਿਹੇ ਇਕ-ਪਾਸੜ ਅਰਥ ਨੂੰ ਪੁਸ਼ਟ ਕਰਨਾ ਸੌਖਾ ਨਹੀਂ। ਹੁਕਮ ਦੇ ਸੰਕਲਪ ਦਾ ਜੋ ਅਰਥ ਸਿੱਖ ਸੰਗਤ ਨੂੰ ਵਿਆਪਕ ਰੂਪ ਵਿਚ ਪ੍ਰਵਾਨ ਹੈ, ਉਹ ਈਸ਼ਵਰ ਦੀ ਇੱਛਾ ਜਾਂ ਭਾਣੇ ਦੇ ਸਮਾਨਾਂਤਰ ਹੈ। ਪ੍ਰੋਫੈਸਰ ਹਰਬੰਸ ਸਿੰਘ ਅਨੁਸਾਰ:

> *"ਸਮੁੱਚੀ ਰਚਨਾ ਹੁਕਮ ਅਥਵਾ ਦੈਵੀ ਇੱਛਾ ਉੱਤੇ ਨਿਰਭਰ ਹੈ। ਇਹ ਹੁਕਮ ਦੀ ਕੁਲ ਜੀਵਨ ਦਾ ਨਿਯਮ ਹੈ। ਇਹ ਸਿਰਜਣਾ ਸੁਚੇਤ ਹਸਤੀ ਦੀ ਇੱਛਾ ਦਾ ਫਲ ਹੈ। ਹੁਕਮ ਦੈਵੀ ਕਿਰਿਆ ਦਾ ਬੁਨਿਆਦੀ ਨਿਯਮ ਹੈ; ਇਹ ਕੁੱਲ ਕਾਰਜਸ਼ੀਲਤਾ ਦਾ ਨੇਮ ਵੀ ਹੈ।"*

'ਹੁਕਮ' ਦਾ ਉਹ ਅਰਥ ਜੋ ਈਸ਼ਵਰ ਵਲੋਂ ਕਾਇਮ ਬ੍ਰਹਿਮੰਡੀ ਸੰਜਮ ਦਾ ਭਾਵ ਦੇਂਦਾ ਹੈ ਅਤੇ ਇਸ ਦਾ ਕਾਰਜਸ਼ੀਲਤਾ ਦੇ ਨਿਯਮ ਵਾਲਾ ਅਰਥ ਇਕ ਦੂਜੇ ਨਾਲ ਮੇਲ ਖਾਂਦੇ ਹਨ। ਬਾਣੀ ਵਿਚ ਭੈ ਜਾਂ ਭਉ (ਸ਼ਾਬਦਿਕ ਅਰਥ: ਡਰ) ਦੀ ਵਰਤੋਂ ਗਗਨ-ਮੰਡਲ ਦੇ ਨਛੱਤਰਾਂ ਉੱਤੇ ਲਾਗੂ ਸੰਜਮ ਦਾ ਅਰਥ ਦੇਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਾਕ ਹੈ:

> *ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥*
> *ਕੋਹ ਕਰੋੜੀ ਚਲਤ ਨ ਅੰਤੁ॥* *(ਪੰਨਾ ੪੬੪)*

ਗੁਰੂ ਸਾਹਿਬ ਅਨੁਸਾਰ ਸਗਲ ਬ੍ਰਹਿਮੰਡ ਪ੍ਰਭੂ ਦੇ ਭਾਣੇ ਵਿਚ ਚਲਦਾ ਹੈ; ਹੁਕਮ ਤੋਂ ਬਾਹਰ ਕੁਝ ਵੀ ਨਹੀਂ ਅਤੇ ਇਹ ਸੰਜਮ ਮਨੁੱਖ ਉੱਤੇ ਵੀ ਲਾਗੂ ਹੈ। ਅਸਲ ਵਿਚ ਭਉ ਜਾਂ ਡਰ ਦੀ ਧਾਰਨਾ ਸਹੀ ਅਰਥਾਂ ਵਿਚ ਮਨੁੱਖੀ ਸੰਸਾਰ ਉੱਤੇ ਹੀ ਢੁੱਕਦੀ ਹੈ। ਮਨੁੱਖ ਨੂੰ ਕਿਹਾ ਜਾਂਦਾ ਹੈ ਕਿ ਉਹ ਰੱਬ ਦੇ 'ਡਰ' ਵਿਚ ਰਹੇ ਅਤੇ ਹੋਰ ਸਾਰੇ ਡਰ ਤੱਜ ਦੇਵੇ। ਆਪਣੀ ਸਮੁੱਚੀ ਹੋਣੀ ਦੀਆਂ ਸੀਮਾਵਾਂ ਦੇ ਅੰਤਰਗਤ ਮਨੁੱਖ ਨੂੰ ਇਹ ਖੁੱਲ੍ਹ ਦਿੱਤੀ ਗਈ ਹੈ ਕਿ ਉਹ ਆਪਣਾ ਜੀਵਨ ਨਿਰਭੈ ਹੋ ਕੇ ਜੀਉ ਸਕੇ ਪਰ ਨਾਲ ਹੀ ਕਿਸੇ ਉਚੇਰੇ ਭੈ ਨੂੰ ਗ੍ਰਹਿਣ ਵੀ ਕਰਦਾ ਜਾਵੇ। ਪਦਾਰਥਕ ਜਗਤ ਵਿਚ ਸੂਰਜਾਂ ਤੇ ਸਿਤਾਰਿਆਂ ਅੰਦਰ ਵਰਤ ਰਿਹਾ ਸੰਜਮ ਜਾਂ ਭਉ ਅੰਨ੍ਹੀ ਅਚੇਤ ਆਵੱਸ਼ਕਤਾ ਦੀ ਪੱਧਰ ਦਾ ਹੈ; ਜਿਸ ਕਿਸਮ ਦਾ ਭਉ ਮਨੁੱਖ ਲਈ ਨਿਯਤ ਕੀਤਾ ਗਿਆ ਹੈ ਉਹ ਕਿਸੇ ਉਚੇਰੇ ਮੰਡਲ ਦਾ ਭੈ, ਸੁਚੇਤਨਾ ਤੇ ਸੁਤੰਤਰਤਾ ਦੀ ਪੱਧਰ ਦਾ ਭੈ ਹੈ।

ਵਿਗਿਆਨ ਦੇ ਖੇਤਰ ਵਿਚ, ਬ੍ਰਹਿਮੰਡ ਵਿਚਲੀਆਂ ਘਟਨਾਵਾਂ ਦੀ ਅਨੇਕਤਾ ਅਤੇ ਪਦਾਰਥਕ ਵਸਤਾਂ ਦੀ ਵਿਭਿੰਨਤਾ ਨੂੰ ਵਿਆਖਿਆਣ ਲਈ ਸਮਕਾਲੀ ਚਿੰਤਨ ਨੇ ਊਰਜਾ (energy) ਸ਼ਕਤੀ ਦੇ ਸੰਕਲਪ ਨੂੰ ਕੇਂਦਰੀ ਬਿੰਦੂ ਬਣਾ ਲਿਆ ਹੈ। ਪਦਾਰਥ ਜਾਂ ਮੈਟਰ ਕੁਝ ਵੀ ਨਹੀਂ, ਸਭ ਕੁਝ ਊਰਜਾ ਹੀ ਹੈ। ੧੯ਵੀਂ ਸਦੀ ਦੇ ਪਦਾਰਥਕ ਪਰਮਾਣੂ ਨੇ ਵਰਤਮਾਨ ਅਣੂ ਦੇ ਉਪ-ਵਰਗੀ ਊਰਜਾ-ਪੈਕਿਟ ਦੇ ਵਿਚਾਰ ਨੂੰ ਥਾਂ ਦੇ ਦਿੱਤੀ ਹੈ; ਸੂਰਜ ਤੇ ਨਛੱਤਰ ਹੋਰ ਕੁਝ ਨਹੀਂ, ਸ਼ਕਤੀ ਦੀਆਂ ਵਿਭਿੰਨ

ਯੂਨਾਨੀ ਫ਼ਿਲਾਸਫ਼ਰ ਐਂਪਡਿਕਲੀਸ ਨੇ ਪ੍ਰੇਮ ਤੇ ਘ੍ਰਿਣਾ ਦੀਆਂ ਸ਼ਕਤੀਆਂ ਦਾ ਸਿਧਾਂਤ ਪੇਸ਼ ਕੀਤਾ, ਜੋ ਕਿ ਉਸ ਅਨੁਸਾਰ ਪ੍ਰਕਿਰਤਕ ਸੰਸਾਰ ਉੱਤੇ ਲਾਗੂ ਸੀ। ਭਾਰਤੀ ਅਤੇ ਕਈ ਹੋਰਨਾਂ ਚਿੰਤਕਾਂ ਨੇ 'ਉਦਕਰਖ' ਤੇ 'ਆਕਰਖ' (ਫੈਲਾਵਟ ਅਤੇ ਸੁੰਗੇੜ) ਨੂੰ ਵਿਸ਼ਵਮਈ ਨਿਯਮਾਂ ਦੇ ਰੂਪ ਵਿਚ ਚਿਤਵਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਜਾਨਸ਼ੀਨਾਂ ਨੇ 'ਸੰਜੋਗ' ਤੇ 'ਵਿਜੋਗ' ਦੀ ਸ਼ਬਦਾਵਲੀ ਵਰਤ ਕੇ, ਸਮੁੱਚੀ ਸਿਰਜਣਾ ਉੱਤੇ ਲਾਗੂ ਅੰਤਿਮ ਨਿਯਮਾਂ ਸਬੰਧੀ ਆਪਣਾ ਵਿਚਾਰ ਪ੍ਰਗਟਾਇਆ ਹੈ: "ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ॥" ਅਜਿਹੇ ਸਭ ਨਿਯਮਾਂ ਦੀ ਉਤਪਤੀ ਹੁਕਮੀ-ਕਰਤਾ ਦੇ ਹੁਕਮ ਦੀ ਖੇਡ ਹੈ।

ਹੁਕਮ ਦਾ ਸੰਕਲਪ, ਵਿਸ਼ਵਮਈ ਹੋਂਦ ਵਿਚ ਪਸਰੇ ਦੈਵੀ ਸੰਜਮ ਦੇ ਅਰਥਾਂ ਵਿਚ, ਸਿੱਖ ਚਿੰਤਨ ਦੇ 'ਰਜ਼ਾ' ਤੇ 'ਭਾਣਾ' ਦੇ ਸੰਕਲਪਾਂ ਨਾਲ ਜੁੜਵੇਂ ਰੂਪ ਵਿਚ ਵੀ ਪੇਸ਼ ਹੁੰਦਾ ਹੈ। ਅਰਬੀ ਮੂਲ ਦਾ ਸ਼ਬਦ 'ਰਜ਼ਾ' ਜਿਸ ਵਿਚ ਸੂਫ਼ੀ ਰੰਗਣ ਵੀ ਹੈ, ਹੁਕਮ ਵਾਂਗ ਸਿੱਖ ਧਰਮ ਦਾ ਇਕ ਪ੍ਰਮੁੱਖ ਸਿਧਾਂਤ ਵਿਅਕਤ ਕਰਦਾ ਹੈ। ਪੰਜਾਬੀ ਵਿਚ ਇਸ ਦਾ ਸਮਾਨ-ਅਰਥੀ 'ਭਾਣਾ' ਪੰਜਾਬੀ ਸਭਿਆਚਾਰ ਦੀ ਲੋਕ-ਪ੍ਰਿਯ ਪੱਧਰ ਉੱਤੇ ਰਚ ਗਿਆ ਹੈ। ਭਾਣਾ ਤੋਂ ਮੁਰਾਦ ਹੈ ਜੋ ਈਸ਼ਵਰ ਨੂੰ ਭਾਉਂਦਾ ਹੈ। ਇਹ ਉਸ ਦੀ ਖੁਸ਼ੀ ਹੈ, ਉਸ ਦੀ ਮਨ-ਚਾਹੀ ਇੱਛਾ ਹੈ। ਇਸ ਅਰਥ ਵਿਚ ਹੁਕਮ, ਰਜ਼ਾ ਤੇ ਭਾਣਾ ਇਕ ਦੂਜੇ ਦੇ ਅਤਿ ਨਿਕਟੀ ਹੋ ਜਾਂਦੇ ਹਨ। ਫਿਰ ਵੀ, ਹੁਕਮ ਆਪਣੇ ਨਿਰੋਲ ਦਾਰਸ਼ਨਿਕ/ਤੱਤ-ਮੀਮਾਂਸਿਕ ਅਰਥਾਂ ਵਿਚ ਮਾਨਵ-ਅਤੀਤ, ਵਿਸ਼ਵ-ਰਚਨਾ ਤੋਂ ਪੂਰਬਲੀ ਅਤੇ ਵਿਸ਼ਵ-ਮਈ ਅਵਸਥਾ ਦਾ ਨਿਯਮ ਹੈ, ਜਦ ਕਿ ਰਜ਼ਾ ਤੇ ਭਾਣਾ ਦੀ ਵਿਆਖਿਆ ਮਨੁੱਖ ਦੇ ਸਬੰਧ ਵਿਚ ਹੋ ਸਕਦੀ ਹੈ। 'ਰਜ਼ਾ' ਦਾ ਭਾਵ-ਅਰਥ ਆਪਣੇ ਆਪ ਨੂੰ ਈਸ਼ਵਰ ਦੀ ਇੱਛਾ ਅੱਗੇ ਸਮਰਪਿਤ ਕਰਨਾ ਹੈ ਤੇ ਇਹੀ ਗੱਲ 'ਭਾਣਾ' ਉੱਤੇ ਢੁੱਕਦੀ ਹੈ। ਦੋਹਾਂ ਦੀ ਸੇਧ ਪ੍ਰਭੂ ਵਲੋਂ ਜੀਵ ਲਈ ਨਿਰਧਾਰਤ ਖੇਡ ਦੀ ਭਰਪੂਰ ਪ੍ਰਵਾਨਗੀ ਤੇ ਸਵੀਕ੍ਰਿਤੀ ਹੈ।

ਹੁਕਮ ਅਤੇ ਰਜ਼ਾ/ਭਾਣਾ ਤੋਂ ਬਿਨਾਂ, ਪ੍ਰਕਿਰਤੀ ਦੇ ਸੰਚਾਲਕੀ ਨਿਯਮ ਦਾ ਇਕ ਹੋਰ ਪੱਖ; ਸਿੱਖ ਦ੍ਰਿਸ਼ਟੀਕੋਣ ਅਨੁਸਾਰ, ਦੈਵੀ ਮਿਹਰ ਹੈ। ਕਰਤਾਰ ਅਤੇ ਉਸ ਦੀ ਰਚਨਾ ਵਿਚਕਾਰ ਮਿਹਰ (ਨਦਰਿ-ਕਰਮ) ਰਾਹੀਂ ਪਰਸਪਰ ਸਬੰਧ ਜੁੜਦਾ ਹੈ, ਜੋ ਕਿ ਹੁਕਮ ਦੀ ਨਿਰੋਲ ਕਾਨੂੰਨੀ ਸਥਿਤੀ ਨੂੰ ਪਿਤਰੀ ਸਨੇਹ ਤੇ ਅਪਣੱਤ ਦਾ ਪੱਖ ਪ੍ਰਦਾਨ ਕਰਦਾ ਹੈ। ਸਿੱਖ-ਚਿੰਤਨ ਵਿਚ ਮਿਹਰ ਦੀ ਵਿਆਖਿਆ, ਸੰਸਾਰੀ ਜੀਵਾਂ ਦੇ ਵਾਤਸਲ-ਮੁਖੀ ਵਲਵਲਿਆਂ ਹਿਤ ਦੈਵੀ ਪ੍ਰਤੀਕਰਮ ਦੇ ਸ਼ਬਦਾਂ ਵਿਚ ਕੀਤੀ ਜਾਂਦੀ ਹੈ। ਇਹ ਮਨੁੱਖੀ ਕਾਰਜਾਂ ਵਿਚ ਅਰਸ਼ੀ ਦਿਲਚਸਪੀ ਹੈ। ਮਿਹਰ ਤੋਂ ਬਿਨਾਂ ਦੈਵੀ ਨਿਯਮ ਇਕ ਕਰੜਾ, ਬੇਲਚਕ ਕਾਨੂੰਨ ਹੋਵੇਗਾ; ਜਿਸ ਵਿਚ ਜੀਵ ਜੰਤਾਂ ਲਈ ਕਿਸੇ 'ਧਿਆਨ' ਦੀ ਗੁੰਜਾਇਸ਼ ਨਹੀਂ ਹੋਵੇਗੀ। ਸਿੱਖ ਧਰਮ ਦਾ ਵਿਸ਼ਵ-ਸਿਧਾਂਤ ਕਿਸੇ ਕ੍ਰਿਪਾਲੂ ਸਨੇਹੀ, ਧਿਆਨ-ਯੁਕਤ ਤੇ ਹਲੀਮ ਕਾਨੂੰਨ-ਸਾਜ਼ ਦਾ ਚਿੱਤਰ ਪੇਸ਼ ਕਰਨਾ ਹੈ। ਇਹ ਚਿੱਤਰ ਸਿੱਖ ਵਿਚਾਰਧਾਰਾ ਦੇ ਸੰਚਾਲਕ ਗੁਰੂ ਸਾਹਿਬਾਨ ਦੇ ਹੁਕਮ ਤਥਾ ਮਿਹਰ ਮੁਖੀ ਪਹੁੰਚ ਦਾ ਸਿੱਟਾ ਹੈ।

ਸਿੱਖ-ਚਿੰਤਨ ਵਿਚ ਈਸ਼ਵਰ ਨੂੰ ਅਕਸਰ ਜਲਦੀ ਨਾ-ਪਸੀਜਣ ਵਾਲੀ ਹਸਤੀ ਦੇ ਰੂਪ ਵਿਚ ਦਰਸਾਇਆ ਜਾਂਦਾ ਹੈ। ਉਸ ਨੂੰ ਕਿਸੇ ਕਿਸਮ ਦਾ ਸਿਸ਼ਟਾਚਾਰ, ਰਸਮੀ-ਕਿਰਿਆਵਾਂ, ਭੇਟਾਵਾਂ, ਮੰਤਰ ਪਾਠ ਆਦਿ ਰਿਝਾ ਨਹੀਂ ਸਕਦੇ। ਉਸ ਨੂੰ ਆਪਣੇ ਵਿਉਂਤ ਅਤੇ ਕਾਰਜ-ਕਿਰਿਆ ਵਿਚ ਅਦਲਾ-ਬਦਲੀ ਲਿਆਉਣ ਲਈ ਨਾ-ਮਜਬੂਰ ਕੀਤਾ ਜਾ ਸਕਦਾ ਹੈ, ਨਾ ਮਿੰਨਤ-ਸਮਾਜਤ ਰਾਹੀਂ ਮਨਾਇਆ

ਬਣਤਰਾਂ ਹਨ; ਬਿਜਲਈ-ਚੁੰਬਕੀ ਲਹਿਰਾਂ, ਚਾਨਣ-ਕਿਰਨਾਂ, ਫੋਟੋਨਜ਼ ਜੀਵਨ ਸ਼ਕਤੀ, ਸਭ ਊਰਜਾ ਹੀ ਹਨ। ਇਸ ਧਾਰਨਾ ਦਾ ਦਾਰਸ਼ਨਿਕ ਭਾਵ ਅਰਥ ਇਹ ਹੈ ਕਿ ਹਕੀਕਤ ਦੀ ਨਵ-ਉਸਾਰੀ ਪਰਪੰਚ ਜਗਤ ਦੇ ਕੇਵਲ ਇਕੋ-ਇਕ ਸ੍ਰੋਤ, ਭਾਵ 'ਊਰਜਾ' ਦੇ ਸ਼ਬਦਾਂ ਵਿਚ ਕੀਤੀ ਜਾਵੇ। ਜੇਕਰ ਊਰਜਾ ਨੂੰ ਪਦਾਰਥਕ ਅਰਥਾਂ ਵਿਚ ਲਿਆ ਜਾਵੇ, ਤਾਂ ਬ੍ਰਹਿਮੰਡ ਦੀ ਸੰਕਲਪਨਾ ਪਦਾਰਥਵਾਦੀ ਢੰਗ ਹੀ ਹੋ ਜਾਂਦੀ ਹੈ; ਪਰ ਜੇਕਰ ਊਰਜਾ 'ਸ਼ਕਤੀ' ਦਾ ਹੀ ਦੂਜਾ ਨਾਮ ਹੈ ਅਤੇ ਇਸ ਦੇ ਸੰਕਲਪ ਵਿਚ 'ਚੇਤਨਾ' ਦਾ ਭਾਵ ਸਮਿਲਤ ਹੈ, ਸਿੱਟਾ ਦਾਰਸ਼ਨਿਕ ਧਾਰਨਾਵਾਦ (ਆਦਰਸ਼ਵਾਦ) ਹੋਵੇਗਾ। ਸਤ-ਚਿਤ-ਆਨੰਦ ਦੀ ਸਮੁੱਚਤਾ ਵਿਚਲਾ 'ਚਿਤ' ਬ੍ਰਹਮ ਦੀ ਉਸ ਵਿਮਾ ਵੱਲ ਸੰਕੇਤ ਹੈ ਜੋ ਚੇਤਨਾ-ਯੁਕਤ ਹੈ। ਪ੍ਰਾਥਮਿਕ, ਸੁਚੇਤ ਸ਼ਕਤੀ, ਦੂਜੇ ਸ਼ਬਦਾਂ ਵਿਚ 'ਆਤਮਾ' ਜਾਂ 'ਪਰਮ-ਆਤਮਾ' ਵਿਸ਼ਵ ਦੀਆਂ ਕੁੱਲ ਘਟਨਾਵਾਂ-ਵਸਤਾਂ ਦਾ ਮੂਲ-ਆਧਾਰ ਹੈ ਅਤੇ ਇਹ ਆਤਮਾ ਹੀ ਸਹੀ ਸ਼ਬਦਾਂ ਵਿਚ 'ਹੁਕਮ' ਜਾਂ 'ਦੈਵੀ-ਨਿਯਮ' ਦਾ ਇਕੋ-ਇਕ ਸਰੋਤ ਹੈ।

ਦੈਵੀ-ਹਸਤੀ ਅਤੇ ਦੈਵੀ-ਹਸਤੀ ਦੀ ਇੱਛਾ ਨੂੰ ਅਕਸਰ ਦੋ ਇਕਾਈਆਂ ਮੰਨ ਲਿਆ ਜਾਂਦਾ ਹੈ। ਸਿਧਾਂਤਕ ਨੁਕਤੇ ਤੋਂ ਇਨ੍ਹਾਂ ਦੋਹਾਂ ਵਿਚ ਵਖਰੇਵਾਂ ਠੀਕ ਹੀ ਜਾਪਦਾ ਹੈ ਅਤੇ 'ਹੁਕਮੀ' ਤੇ 'ਹੁਕਮ' ਵਿਚਕਾਰ ਅੰਤਰ ਕਾਇਮ ਰਹਿ ਸਕਦਾ ਹੈ। ਫਿਰ ਵੀ, ਅਨੁਭਵ ਦੀ ਦ੍ਰਿਸ਼ਟੀ ਤੋਂ ਰੱਬ ਦੇ ਮਾਮਲੇ ਵਿਚ ਫ਼ੁਰਮਾਨ-ਕਰਤਾ ਅਤੇ ਉਸ ਦਾ ਫ਼ੁਰਮਾਨ ਇਕ ਦੂਜੇ ਵਿਚ ਘੁਲ-ਮਿਲ ਜਾਂਦੇ ਹਨ। ਦੈਵੀ-ਪੁਰਖ ਆਪਣੇ ਆਪ ਨੂੰ ਵਿਸ਼ਵ-ਰਚਨਾ ਦੇ ਰੂਪ ਵਿਚ ਸਾਜ ਲੈਂਦਾ ਹੈ। ਕਰਤਾ ਆਪਣੀ ਕ੍ਰਿਤ ਅਥਵਾ ਸਿਰਜਣਾ ਵਿਚ ਵਿਆਪਕ ਹੈ। ਸੋ, ਹੁਕਮੀ ਆਪਣੇ ਹੁਕਮ ਤੋਂ ਭਿੰਨ ਨਹੀਂ। ਆਪਣੀ ਅਦ੍ਰਿਸ਼ਟ, ਅਵਿਅਕਤ ਅਵਸਥਾ ਤੋਂ ਉਹ ਦ੍ਰਿਸ਼ਟਮਾਨ, ਵਿਅਕਤ ਅਵਸਥਾ ਵਿਚ ਬਦਲ ਜਾਂਦਾ ਹੈ। ਇਨ੍ਹਾਂ ਦੋ ਅਵਸਥਾਵਾਂ ਲਈ ਗੁਰਬਾਣੀ ਨੇ 'ਗੁਪਤ' ਅਤੇ 'ਪਰਗਟ' ਦੇ ਸੰਕੇਤ ਵਰਤੇ ਹਨ, ਜੋ ਕਿ ਕ੍ਰਮਵਾਰ ਪੂਰਵ-ਰਚਨਾ ਦੀ ਸੁੰਨਤਾ ਅਤੇ ਵਿਸ਼ਵ-ਰਚਨਾ ਦੀਆਂ ਅਫੁਰ ਤੇ ਸਫੁਰ ਅਵਸਥਾਵਾਂ ਨੂੰ ਦਰਸਾਉਂਦੇ ਹਨ। ਮਾਰੂ ਰਾਗ ਦੇ ਸੋਲਹਿਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬ੍ਰਹਮ ਦੀ ਪਰਾ-ਪੂਰਬਲੀ ਅਵਸਥਾ ਦਾ ਉਲੇਖ ਕੀਤਾ ਹੈ ਜੋ ਅਕੱਥ ਹਨੇਰੇ (ਧੁੰਧੂਕਾਰ) ਦੀ ਅਵਸਥਾ ਸੀ। ਗੁਰੂ ਸਾਹਿਬ ਉਸ ਨਿਰ-ਆਕਾਰ ਪਰਮ-ਆਤਮਾ ਦੀ 'ਸੁੰਨ-ਸਮਾਧੀ' ਦਾ, ਉਸ ਦੀ ਧਾਰਨ ਕੀਤੀ ਕਲਾ ਦਾ, ਉਸ ਦੀ ਰਚਨਾਤਮਿਕਤਾ ਦਾ ਅਤੇ ਉਸ ਦੇ ਸਵੈ-ਪ੍ਰਗਟਾਵੇ ਦੀ ਸੰਭਵ-ਸ਼ਕਤੀ ਦਾ ਕਥਨ ਕਰਦੇ ਹਨ। ਉਸ ਅਵਸਥਾ ਵਿਚ ਬ੍ਰਹਿਮੰਡ ਦੀ ਕੋਈ ਰੂਪ-ਰੇਖਾ ਮੌਜੂਦ ਨਹੀਂ ਸੀ, ਨਾ ਸੂਰਜ ਸਨ, ਨਾ ਚੰਦਰਮਾ, ਨਾ ਕੋਈ ਧਰਤੀ ਪਰ:

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥*
*ਬਾਝੁ ਕਲਾ ਆਡਾਣੁ ਰਹਾਇਆ॥...*
*ਖੰਡ ਬ੍ਰਹਮੰਡ ਪਾਤਾਲ ਅਰੰਭੇ*
*ਗੁਪਤਹੁ ਪਰਗਟੀ ਆਇਦਾ॥* *(ਪੰਨਾ ੧੦੩੬)*

ਗੁਰੂ ਸਾਹਿਬਾਨ ਅਨੁਸਾਰ, ਬ੍ਰਹਿਮੰਡੀ ਹੋਂਦ ਦੀ ਕਾਰਜਸ਼ੀਲਤਾ ਦਾ ਨਿਯਮ ਕਿਹੜਾ ਹੈ? ਦਾਰਸ਼ਨਿਕਾਂ ਨੇ ਮਨੁੱਖੀ ਬੁੱਧੀ ਦੁਆਰਾ ਰਚੇ ਨਿਯਮਾਂ ਅਨੁਸਾਰ ਸਿਰਜਣਾ ਦੀ ਸੰਬਾਦਿਕਤਾ ਨੂੰ ਵਿਆਖਿਆਣ ਦਾ ਜਤਨ ਕੀਤਾ ਹੈ, ਜਿਵੇਂ ਕਿ ਪਿਆਰ ਤੇ ਵਿਰੋਧ, ਆਕਰਖਣ ਤੇ ਉਦਕਰਖਣ, ਏਕਤਾ ਤੇ ਭਿੰਨਤਾ, ਮਿਲਾਪ ਤੇ ਵਿਛੋੜਾ ਦੀ ਸ਼ਬਦਾਵਲੀ ਵਿਚ। ਪੰਜਵੀਂ ਸਦੀ ਪੂਰਵ-ਈਸਵੀ ਵਿਚ

ਜਾਂ ਉਕਸਾਇਆ ਜਾ ਸਕਦਾ ਹੈ। ਦੁਨੀਆਂ ਦੀ ਕੋਈ ਤਾਕਤ ਦਾਅਵਾ ਨਹੀਂ ਕਰ ਸਕਦੀ ਕਿ ਉਸ ਦਾ ਰੱਬ ਉੱਤੇ ਕੋਈ ਅਧਿਕਾਰ ਜਾਂ ਵਸੀਕਾਰ ਹੈ। ਕੇਵਲ ਉਸ ਦੇ ਪ੍ਰੀਤਵਾਨ ਸ਼ਰਧਾਲੂ, ਭਗਤ-ਜਨ ਹੀ ਹਨ ਜੋ ਉਸ ਨੂੰ ਪ੍ਰਭਾਵਿਤ ਕਰਨ ਦੇ ਸਮਰੱਥ ਹਨ ਅਤੇ ਭਗਤ ਹੀ ਹਨ ਜੋ ਉਸ ਦੀਆਂ ਵਿਸ਼ੇਸ਼ ਬਖ਼ਸ਼ਿਸ਼ਾਂ ਦੇ ਪਾਤਰ ਬਣਦੇ ਹਨ। ਪ੍ਰਭੂ ਅਤੇ ਭਗਤ ਦਾ ਪਰਸਪਰ ਸਬੰਧ ਗ਼ੈਬੀ ਤੇ ਅਬੁੱਝ ਹੋਣ ਕਾਰਨ ਅਤੇ ਹੁਕਮ ਮਿਹਰ ਦੇ ਨਿਯਮ ਦੀ ਰਹੱਸਮਈ ਪ੍ਰਕਿਰਤੀ ਕਾਰਨ, ਹੁਕਮ ਅਤੇ ਮਿਹਰ ਦੀ ਕਾਰਜਸ਼ੀਲਤਾ ਜਾਂ ਅੰਤਰੀਵੀ ਬਣਤਰ ਦਾ ਭਰਪੂਰ ਪ੍ਰਗਟਾਵਾ ਸੰਭਵ ਨਹੀਂ। ਜਪੁਜੀ ਸਾਹਿਬ ਦੀ ਦੂਜੀ ਪਉੜੀ ਦੇ ਪਹਿਲੇ ਬੰਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ: "ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ॥" ਕਰਤਾ-ਹੁਕਮੀ ਮਿਹਰਵਾਨ ਪ੍ਰਭੂ ਦੇ ਰਹੱਸਮਈ ਦੁਆਰ ਦੀ ਕੁੰਜੀ ਪ੍ਰੇਮਾ-ਭਗਤੀ ਅਤੇ ਦੈਵੀ ਭਾਣੇ ਅੱਗੇ ਆਤਮ-ਸਮਰਪਣ ਦੁਆਰਾ ਜੀਵ ਦੇ ਹੱਥ ਆਉਂਦੀ ਹੈ।

ਇਹ ਠੀਕ ਹੈ ਕਿ ਹੁਕਮ ਸਾਮੀ (ਸੈਮਿਟਿਕ) ਸ੍ਰੋਤ ਤੋਂ ਪ੍ਰਾਪਤ ਸ਼ਬਦ ਹੈ ਪਰ ਸਿੱਖ-ਚਿੰਤਨ ਵਿਚ ਇਹ ਸੰਕਲਪ, ਕਿਰਿਆਤਮਿਕ ਤੌਰ 'ਤੇ ਆਪਣੇ ਮੂਲ-ਸੋਮਿਆਂ ਤੋਂ ਸੁਤੰਤਰ ਰੂਪ ਵਿਚ ਵਿਕਸਿਤ ਹੋਇਆ ਹੈ। ਸਿੱਖ ਦ੍ਰਿਸ਼ਟੀਕੋਣ ਦਾ 'ਹੁਕਮ' ਆਪਣੀ ਤੱਤ-ਮੀਮਾਂਸਿਕ ਸੇਧ ਉੱਤੇ ਵਧੇਰੇ ਬਲ ਦੇਣ ਅਤੇ ਹੁਕਮ ਦੇ ਬੋਧ ਰਾਹੀਂ ਪ੍ਰਾਪਤ ਹੋਣ ਵਾਲੀ ਸੁਤੰਤਰਤਾ ਨੂੰ ਧਿਆਨ ਵਿਚ ਰੱਖਣ ਦੇ ਬਾਵਜੂਦ, ਲੋਕ-ਧਰਾਈ ਪੱਧਰ ਉੱਤੇ ਆਪਣੇ 'ਰੱਬੀ ਆਦੇਸ਼' ਵਾਲੇ ਸਾਧਾਰਨ ਅਰਥ ਨੂੰ ਵੀ ਕਾਇਮ ਰੱਖਦਾ ਹੈ। ਇਸ ਪੱਧਰ ਉੱਤੇ ਇਸ ਦਾ ਸਬੰਧ ਸਾਮੀ ਅਰਥ ਵਾਲੇ ਸੰਕਲਪ ਨਾਲ ਵਧੇਰੇ ਘਣੇਰਾ ਹੈ। ਸਾਧਾਰਨ ਵਿਅਕਤੀ ਲਈ ਸਾਰਾ ਜਗਤ ਪਰਮਾਤਮਾ ਦੇ ਹੁਕਮ ਦੁਆਰਾ ਹੋਂਦ ਵਿਚ ਆਇਆ ਹੈ; ਰੱਬ ਦੀ ਮਰਜ਼ੀ ਤੋਂ ਬਿਨਾਂ ਜਗਤ ਵਿਚ ਪੱਤਾ ਨਹੀਂ ਹਿਲਦਾ; ਮੌਤ ਵੀ ਦੈਵੀ ਹੁਕਮ ਦੀ ਅਵੱਗਿਆ ਨਹੀਂ ਕਰ ਸਕਦੀ। ਨਾ ਹੀ ਇਸ ਦੀ ਪ੍ਰਭੁਤਾ ਨੂੰ ਚੁਣੌਤੀ ਦੇਣੀ ਸੰਭਵ ਹੈ। ਮਨੁੱਖ ਲਈ ਜੋ ਇਕੋ-ਇਕ ਰਸਤਾ ਅਪਨਾਉਣ ਯੋਗ ਹੈ, ਉਹ ਹੈ ਦੈਵੀ ਭਾਣੇ ਨੂੰ ਮੰਨ ਕੇ ਚੱਲਣਾ, ਕਿਉਂਕਿ ਵਿਰੋਧ ਵਿਅਰਥ ਹੈ। ਮਰਜ਼ੀ ਪ੍ਰਭੂ ਦੀ ਹੀ ਚੱਲਣੀ ਹੈ। ਫਿਰ ਕਿਉਂ ਨਾ ਉਸ ਦੇ ਭਾਣੇ ਅੱਗੇ ਸਿਰ ਨਿਵਾ ਦਿੱਤਾ ਜਾਵੇ?

ਸਿੱਖ ਜੀਵਨ-ਜਾਚ ਵਿਚ, ਹੁਕਮ ਉੱਤੇ ਬਲ ਦੇ ਨਾਲ ਜੀਵਨ ਦੀਆਂ ਸਮੱਸਿਆਵਾਂ ਪ੍ਰਤੀ ਕਿਰਿਆਸ਼ੀਲ ਪਹੁੰਚ ਨੂੰ ਸ਼ਾਮਲ ਕੀਤਾ ਗਿਆ ਹੈ। ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਅਰਥ ਨਾ ਤਾਂ ਭਾਵੀਵਾਦ ਅਤੇ ਨਾ ਹੀ ਭਾਂਜਵਾਦ ਦੇ ਸ਼ਬਦਾਂ ਵਿਚ ਹੋਇਆ ਹੈ। ਗੁਰੂ ਸਾਹਿਬਾਨ ਦੇ ਸ਼ਿਸ਼ ਪਾਸੋਂ ਆਸ ਕੀਤੀ ਜਾਂਦੀ ਹੈ ਕਿ ਉਹ ਆਪਣੇ ਜੀਵਨ ਨੂੰ ਧਰਮ-ਗ੍ਰੰਥ ਅਤੇ ਪਰੰਪਰਾ ਰਾਹੀਂ ਵਿਕਸਿਤ ਹੋਏ ਆਤਮਿਕ ਸੰਜਮ ਅਤੇ ਸਦਾਚਾਰਕ ਜ਼ਾਬਤੇ ਅਨੁਸਾਰ ਢਾਲੇਗਾ। ਵਿਅਕਤੀ ਨੇ ਆਪਣੇ ਨਿੱਜੀ ਕਲਿਆਣ ਹਿੱਤ ਅਤੇ ਸਰਬ-ਸਾਂਝੀ ਭਲਾਈ ਦੀ ਪੂਰਤੀ ਹਿਤ ਯਤਨਸ਼ੀਲ ਹੋਣਾ ਹੈ। ਦੂਜੇ ਸ਼ਬਦਾਂ ਵਿਚ, ਵਿਅਕਤੀ ਨੇ ਸਮਾਜ ਦੇ ਘੇਰੇ ਵਿਚ ਆਪਣਾ ਕਰਤੱਵ, ਗੁਰਬਾਣੀ ਵਿਚ ਦਰਸਾਈਆਂ ਕਦਰਾਂ-ਕੀਮਤਾਂ ਦੀ ਰੌਸ਼ਨੀ ਵਿਚ ਨਿਭਾਉਣਾ ਹੈ। ਸਿੱਖ ਲਈ ਨਿਰਧਾਰਤ ਆਦੇਸ਼ ਦਾ ਇਹ ਇਕ ਅੰਗ ਹੈ। ਦੂਸਰਾ ਅੰਗ ਆਪਣੇ ਆਪ ਨੂੰ ਦੈਵੀ ਨਿਯਮ ਦੇ ਸਨਮੁਖ ਅਰਪਣ ਕਰਨਾ ਹੈ। ਜਿੱਥੋਂ ਤਕ ਆਪਣੇ ਜਤਨ ਦੇ ਫਲ ਜਾਂ ਸਿੱਟੇ ਦਾ ਸਬੰਧ ਹੈ, ਇਹ ਹੁਕਮ-ਰਜ਼ਾ ਦੀ ਸੇਧ ਦਾ ਖੇਤਰ ਹੈ। ਜਿਸ ਤੋਂ ਭਾਵ ਹੈ ਜੀਵਨ ਦੀਆਂ ਕੁੱਲ ਸਥਿਤੀਆਂ ਵਿਚ ਪ੍ਰਭੂ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਣਾ। (੮/੧੯੯੧)



# ਭਾਣਾ

ਭਾਣੇ ਨੂੰ ਮਿੱਠਾ ਕਰਕੇ ਮੰਨਣਾ, ਮਨ ਦੇ ਹਉਮੈ ਦੇ ਰੋਗ ਤੋਂ ਛੁਟਕਾਰਾ ਪਾ ਕੇ ਸਿਹਤਮੰਦ ਹੋਣ ਦੀ ਨਿਸ਼ਾਨੀ ਹੈ, ਉਸੇ ਹੀ ਤਰ੍ਹਾਂ ਜਿਵੇਂ ਕਿਸੇ ਛੋਟੇ ਬੱਚੇ ਦੇ ਹੱਸਣ, ਖੇਡਣ ਤੇ ਲੱਤਾਂ ਬਾਹਵਾਂ ਮਾਰਨ ਤੋਂ ਅਸੀਂ ਪਹਿਚਾਣ ਲੈਂਦੇ ਹਾਂ ਕਿ ਹੁਣ ਬੱਚਾ ਰਾਜ਼ੀ-ਖੁਸ਼ੀ ਹੈ।

ਹਉਮੈ ਦਾ ਰੋਗ, ਜਿਸ ਨੇ ਮਨੁੱਖੀ ਮਨ ਨੂੰ ਜਕੜਿਆ ਹੋਇਆ ਹੈ, ਮਨੁੱਖ ਦੀ ਨਿੱਜੀ ਹਸਤੀ ਵਿਚ ਵਿਸ਼ਵਾਸ ਤੋਂ ਸ਼ੁਰੂ ਹੁੰਦਾ ਹੈ। ਰੋਗ ਦੀ ਇਹ ਜੜ੍ਹ ਸਵੈ-ਵਿਸ਼ਵਾਸ ਨੂੰ ਆਸਤਿਕਤਾ ਵਿਚ ਬਦਲ ਦੇਣ ਨਾਲ ਖ਼ਤਮ ਹੋ ਜਾਂਦੀ ਹੈ, ਨਹੀਂ ਤਾਂ ਇਹ ਸਵੈ-ਵਿਸ਼ਵਾਸ, ਨਿੱਜੀ ਹਸਤੀ ਦੀ ਉੱਤਮਤਾ ਵਿਚ ਬਦਲ ਜਾਂਦਾ ਹੈ, ਜੋ ਵਧਦੀ ਹੋਈ ਗਰਬ, ਗ਼ੁਮਾਨ, ਹਉਮੈ ਤੇ ਅਹੰਕਾਰ ਹੋ ਨਿਬੜਦੀ ਹੈ। ਇਸ ਲਈ ਸਭ ਤੋਂ ਜ਼ਰੂਰੀ ਚੀਜ਼ ਨਿੱਜੀ ਹਸਤੀ ਦੀ ਉੱਤਮਤਾ ਦੇ ਖੋਖਲੇ-ਪਣ ਦੀ ਸੋਝੀ ਹੋਵੇ। ਲੋੜ ਇਸ ਅਸਲੀਅਤ ਨੂੰ ਪਹਿਚਾਨਣ ਦੀ ਹੈ ਕਿ ਹਰ ਕੋਈ ਮਨੁੱਖ ਕੁੱਲ ਕਾਇਨਾਤ ਜਾਂ ਸ੍ਰਿਸ਼ਟੀ ਦੇ ਅਥਾਹ ਚਲਦੇ ਪ੍ਰਵਾਹ ਦਾ ਇਕ ਨਿਗੂਣਾ ਤੇ ਅਦਨਾ ਜਿਹਾ ਭਾਗ ਹੈ, ਉਸੇ ਹੀ ਤਰ੍ਹਾਂ ਜਿਵੇਂ ਇਕ ਬੂੰਦ ਵਿਸ਼ਾਲ ਸਾਗਰ ਦਾ ਅੰਗ ਹੁੰਦੀ ਹੈ। ਇਹ ਸਾਰਾ ਬ੍ਰਹਿਮੰਡ ਕਿਸੇ ਉਚੇਰੀ ਤੇ ਬਾਹਰਲੀ (Secular) ਸ਼ਕਤੀ ਦੀ ਡਾਇਰੈਕਸ਼ਨ ਅਧੀਨ ਚਲ ਰਿਹਾ ਹੈ। ਇਸ ਅਥਾਹ ਚਲਦੇ ਪ੍ਰਵਾਹ ਵਿਚ ਨਿੱਜੀ ਹਸਤੀ ਦੀ ਨਾ ਕੋਈ ਵੁਕਅਤ ਹੈ, ਨਾ ਕੀਮਤ। ਮਨੁੱਖ ਦਾ ਨਿੱਜੀ ਕਾਰ-ਵਿਹਾਰ, ਕਿਰਤ ਤੇ ਸੋਚ, ਆਪਣੇ ਆਪ ਵਿਚ ਕੁਝ ਵੀ ਨਹੀਂ; ਉਸ ਦੀ ਆਪਣੀ ਅਸਲੀਅਤ:

*ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥* *(ਪੰਨਾ ੨੦੬)*

ਵਾਲੀ ਹੈ।

ਅਸਲ ਵਿਚ ਜੇਕਰ ਸਾਰੀ ਕੁਦਰਤ ਦੇ ਅਸਲੇ ਨੂੰ ਘੋਖ ਕੇ ਦੇਖਿਆ ਜਾਵੇ ਤਾਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਹ ਸਾਰੀ ਕਾਇਨਾਤ ਆਪਣੇ ਆਪ ਇਕ ਖਾਸ ਦਿਸ਼ਾ ਵੱਲ ਵਧ ਰਹੀ ਹੈ। ਇਸ ਨੂੰ ਇਸ ਚਾਲ ਵਿਚ ਤੋਰਨ ਲਈ ਕੁਦਰਤ ਦੇ ਕੁਝ ਅਚੁੱਕ (Unfailing principles) ਨਿਯਮ ਹਨ, ਜਿਨ੍ਹਾਂ ਦੇ ਅਧੀਨ ਕੁਦਰਤ ਦੇ ਵੱਖ-ਵੱਖ ਅੰਗ ਆਪਣੇ ਆਪ ਰਲਦੇ ਰਹਿੰਦੇ ਹਨ:

*ਭੈ ਵਿਚਿ ਪਵਣੁ ਵਹੈ ਸਦਵਾਉ॥*
*ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥*
*ਭੈ ਵਿਚਿ ਧਰਤੀ ਦਬੀ ਭਾਰਿ॥ ...*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥*

*ਕੋਹ ਕਰੋੜੀ ਚਲਤ ਨ ਅੰਤੁ॥* (ਪੰਨਾ ੪੬੪)

ਇਨ੍ਹਾਂ ਸਾਰਿਆਂ ਦੀ ਚਾਲ ਨੂੰ ਕੰਟਰੋਲ ਕਰਨ ਵਾਸਤੇ ਕੁਦਰਤ ਦੇ ਨਿਯਮਾਂ ਦਾ 'ਸਗਲਿਆ ਭਉ ਲਿਖਿਆ ਸਿਰਲੇਖ' ਹੈ। ਜੇਕਰ ਇਕ ਮਿੰਟ ਲਈ ਡਾਰਵਿਨ ਦੇ ਜੀਵ ਵਿਕਾਸ ਸਿਧਾਂਤ ਨੂੰ ਵੀ ਮੰਨ ਲਿਆ ਜਾਵੇ ਤਾਂ ਇਨ੍ਹਾਂ ਸਾਰੇ ਜੀਆਂ ਦਾ ਵਿਕਾਸ ਦੀ ਦਿਸ਼ਾ ਵੱਲ ਤੁਰਨਾ ਵੀ ਕੁਝ ਖਾਸ ਤੇ ਅਚੁੱਕ ਨਿਯਮਾਂ ਦੇ ਅਧੀਨ ਹੁੰਦਾ ਹੈ। ਇਨ੍ਹਾਂ ਨਿਯਮਾਂ ਨੂੰ ਸਿਰਲੇਖ ਦਾ ਰੂਪ ਦੇਣ ਲਈ ਬਾਹਰਲੀ ਸ਼ਕਤੀ (Secular force) ਦੀ ਪਹਿਚਾਣ ਆਪਣੇ ਆਪ ਆਸਤਿਕਤਾ ਵਿਚ ਵਿਸ਼ਵਾਸ ਵੱਲ ਲੈ ਜਾਂਦੀ ਹੈ:

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* (ਪੰਨਾ ੧)

ਹਉਮੈ ਦੀ ਜੜ੍ਹ ਕੁਦਰਤ ਦੇ ਇਸ ਤੱਤ ਨੂੰ ਪਹਿਚਾਨਣ ਨਾਲ ਯਾਨੀ ਆਸਤਿਕਤਾ ਵਿਚ ਵਿਸ਼ਵਾਸ ਨਾਲ ਖ਼ਤਮ ਹੋ ਜਾਂਦੀ ਹੈ।

ਨਿੱਜੀ ਹਸਤੀ ਦੇ ਖੋਖਲੇਪਣ ਦੀ ਸੋਝੀ ਮਨੁੱਖ ਵਿਚ ਲਾਚਾਰਗੀ ਤੇ ਹੀਣਤਾ-ਭਾਵ (Inferiority complex) ਲਿਆ ਕੇ ਉਸ ਵਿਚ ਏਨੀ ਉਪਰਾਮਤਾ ਪੈਦਾ ਕਰ ਸਕਦੀ ਹੈ ਕਿ ਉਹ ਦੁਨੀਆਂ ਨੂੰ ਤਿਆਗਣ ਤੇ ਕਈ ਵਾਰੀ ਖੁਦਕੁਸ਼ੀ ਕਰਨ ਲਈ ਤਿਆਰ ਹੋ ਜਾਂਦਾ ਹੈ।

ਇਸ ਦੇ ਉਲਟ ਜਿਊਂਦੇ ਰਹਿਣ ਲਈ ਨਾ ਕੇਵਲ ਸਵੈ-ਵਿਸ਼ਵਾਸ ਬਲਕਿ ਚੜ੍ਹਦੀ ਕਲਾ ਦੀ ਵੀ ਜ਼ਰੂਰਤ ਹੈ। ਇਨ੍ਹਾਂ ਦੋ ਮੁਤਜ਼ਾਦ ਭਾਵਾਂ ਦੀ ਆਪੋ ਵਿਚ ਸਾਹਮਣੀ ਟੱਕਰ ਹੈ। ਇਨ੍ਹਾਂ ਵਿਚੋਂ ਇਕ ਹੀਣਤਾ-ਭਾਵ ਅਤੇ ਲਾਚਾਰਗੀ ਵੱਲ ਲੈ ਜਾਂਦੀ ਹੋਈ ਮਨੁੱਖੀ ਮਨ ਨੂੰ ਰੋਗੀ ਬਣਾਉਂਦੀ ਹੈ ਤੇ ਉਹ ਖੁਦਕੁਸ਼ੀ ਲਈ ਤਿਆਰ ਹੋ ਜਾਂਦਾ ਹੈ; ਦੂਸਰੀ ਗਰਬ, ਗੁਮਾਨ ਤੇ ਹਉਮੈ ਬਣ ਕੇ ਮਨੁੱਖੀ ਮਨ ਨੂੰ ਰੋਗੀ ਬਣਾ ਦੇਂਦੀ ਹੈ। ਲੋੜ ਇਨ੍ਹਾਂ ਦੋਹਾਂ ਭਾਵਾਂ ਨੂੰ ਸੰਜਮ ਵਿਚ ਰਖਦਿਆਂ ਹੋਇਆਂ ਇਕੱਠਿਆਂ ਚਲਾਉਣ ਦੀ ਹੈ।

ਇਹ ਹੀ ਇਕ ਵੱਡੀ ਸਮੱਸਿਆ ਹੈ। 'ਅਣਹੋਂਦ ਆਪ ਗਿਣਾਇੰਦਾ' ਹੋਇਆਂ ਚੜ੍ਹਦੀ ਕਲਾ ਦਾ ਜੀਵਨ ਜਿਊਣਾ ਇਕ ਖੰਨਿਓਂ ਤਿੱਖੀ ਤੇ ਵਾਲੋਂ ਨਿੱਕੀ ਅੜਾਉਣੀ ਹੈ। ਜਿਸ ਦਾ ਹੱਲ ਕੇਵਲ ਆਸਤਿਕਤਾ ਵਿਚ ਵਿਸ਼ਵਾਸ ਹੀ ਹੈ ਅਤੇ ਇਹ ਭਗਤਾਂ ਦੀ ਨਿਰਾਲੀ ਚਾਲ ਹੈ:

*ਭਗਤਾ ਕੀ ਚਾਲ ਨਿਰਾਲੀ॥*
*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥*
*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*
*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥*
*ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥*
*ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥* (ਪੰਨਾ ੯੧੮-੧੯)

ਆਸਤਿਕਤਾ ਦੇ ਰਸਤੇ ਤੋਂ ਭਟਕ ਜਾਣਾ ਸਭ ਦੁੱਖ, ਕਲੇਸ਼ਾਂ ਤੇ ਰੋਗਾਂ ਦਾ ਕਾਰਨ ਬਣਦਾ ਹੈ:

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥* (ਪੰਨਾ ੧੩੫)

ਆਸਤਿਕਤਾ ਵਿਚ ਵਿਸ਼ਵਾਸ ਦੇ ਦੋ ਪੱਖ ਹਨ। ਇਕ ਤਾਂ ਬ੍ਰਹਿਮੰਡ ਨੂੰ ਚਲਾਣ ਵਾਲੀ ਕਿਸੇ

ਸਰਬ-ਸ਼ਕਤੀਮਾਨ ਹਸਤੀ (Super Power) ਨੂੰ ਸਵੀਕਾਰ ਕਰਨਾ ਅਤੇ ਦੂਸਰੇ ਇਸ ਪਾਸੇ ਯਕੀਨ ਕਰਨਾ ਕਿ ਇਸ ਸਰਬ-ਸ਼ਕਤੀਮਾਨ ਦੀ ਸਾਰੀ ਕਿਰਿਆ ਸਮੁੱਚੇ ਤੌਰ 'ਤੇ ਕੁੱਲ ਸ੍ਰਿਸ਼ਟੀ ਦੀ ਬਿਹਤਰੀ ਵੱਲ ਲੱਗੀ ਹੋਈ ਹੈ। ਇਸ ਦਾ ਪਹਿਲਾ ਭਾਗ ਮਨੁੱਖ ਨੂੰ ਹਉਮੈ ਅਤੇ ਦੂਸਰਾ ਭਾਗ ਹੀਣਤਾ-ਭਾਵ ਤੋਂ ਬਚਾਉਂਦਾ ਹੈ।

ਸਾਕਤ ਜਿਸ ਨੂੰ ਰੱਬੀ ਸ਼ਕਤੀ ਤੋਂ ਨਿੱਜੀ ਸ਼ਕਤੀ ਵਿਚ ਵਧੇਰੇ ਵਿਸ਼ਵਾਸ ਹੈ, ਆਪਣੀ ਸਫਲਤਾ ਉੱਤੇ ਅਹੰਕਾਰ ਕਰਦਾ ਹੈ ਅਤੇ ਡੀਂਗ ਮਾਰਦਾ ਹੋਇਆ ਖ਼ੁਸ਼ ਹੁੰਦਾ ਹੈ। ਇਸ ਤਰ੍ਹਾਂ ਉਸ ਦੀ ਹਉਮੈ ਨੂੰ ਹੋਰ ਜ਼ਿਆਦਾ ਖ਼ੁਰਾਕ ਮਿਲਦੀ ਹੈ ਪਰ ਦੂਸਰੇ ਪਾਸੇ ਨਾਕਾਮਯਾਬੀ ਤੇ ਅਸਫਲਤਾ ਉਸ ਨੂੰ ਹੱਦ ਦਰਜੇ ਦੇ ਦੁੱਖ, ਮਾਨਸਿਕ ਕਸ਼ਟ ਅਤੇ ਹੀਣਤਾ ਵੱਲ ਲੈ ਜਾਂਦੀ ਹੈ। ਪਹਿਲੀ ਹਾਲਤ ਵਾਲਾ ਅਹੰਕਾਰ ਵਿਚ ਆ ਕੇ ਰੱਬੀ ਸ਼ਕਤੀ ਤੋਂ ਏਨਾ ਮੁਨਕਰ ਹੋ ਜਾਂਦਾ ਹੈ ਕਿ ਉਹ ਰੱਬ ਨੂੰ ਆਪਣੀ ਰਜ਼ਾ ਅਨੁਸਾਰ ਟੋਰਨ ਦਾ ਦਾਅਵਾ ਕਰਦਾ ਹੈ:

*ਖ਼ੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ,*
*ਖ਼ੁਦਾ ਬੰਦੇ ਸੇ ਖ਼ੁਦ ਪੂਛੇ ਬਤਾ ਤੇਰੀ ਰਜ਼ਾ ਕਿਆ ਹੈ।* (ਇਕਬਾਲ)

ਅਤੇ ਦੂਸਰੀ ਹਾਲਤ ਵਾਲਾ ਹੀਣਤਾ-ਭਾਵ ਅਧੀਨ ਜਿਊਣਾ ਦੂਭਰ ਸਮਝਣ ਲੱਗ ਪੈਂਦਾ ਹੈ। ਇਹ ਦੋਵੇਂ ਹੀ ਦਸ਼ਾ ਰੋਗੀ ਮਨ ਦੀਆਂ ਹਨ ਪਰ ਆਸਤਿਕਤਾ ਵਿਚ ਵਿਸ਼ਵਾਸ ਮਨੁੱਖ ਨੂੰ ਆਪਣੀ ਨਿੱਜੀ ਸ਼ਕਤੀ ਦਾ ਠੀਕ ਜਾਇਜ਼ਾ ਲੈਣ ਦੇ ਕਾਬਲ ਬਣਾ ਦੇਂਦਾ ਹੈ। ਉਸ ਨੂੰ ਪਤਾ ਹੈ ਕਿ:

*ਸਭ ਕਿਛੁ ਕੀਤਾ ਤੇਰਾ ਹੋਵੈ*
*ਨਾਹੀ ਕਿਛੁ ਅਸਾੜਾ ਜੀਉ॥* (ਪੰਨਾ ੧੦੩)

ਜਦ ਇਕ ਵਾਰੀ ਇਸ ਗੱਲ ਦਾ ਪੱਕਾ ਨਿਸ਼ਚਾ ਹੋ ਗਿਆ ਕਿ ਮਨੁੱਖ ਦੀ ਨਿੱਜੀ ਹਸਤੀ, ਉਸ ਦੀ ਸ਼ਕਤੀ ਅਤੇ ਸਮਰੱਥਾ ਕੁਲ ਕਾਇਨਾਤ ਵਿਚ ਵਿਚਰ ਰਹੀ ਸ਼ਕਤੀ ਦੀ ਸਮਰੱਥਾ ਦੇ ਮੁਕਾਬਲੇ ਵਿਚ ਹੇਚ ਹੈ, ਤਾਂ ਜ਼ਰੂਰੀ ਹੈ ਕਿ ਉਹ ਕੁਦਰਤ ਦੇ ਨਿਯਮ ਨੂੰ ਜਾਂ ਰੱਬੀ ਹੁਕਮ ਨੂੰ ਪ੍ਰਵਾਨ ਕਰਨ ਲਈ ਤਿਆਰ ਹੋ ਜਾਵੇ ਤੇ ਹਰ ਚੀਜ਼ ਨੂੰ ਕਿਸਮਤ, ਭਾਗ ਜਾਂ ਮੁਕੱਦਰ ਸਮਝ ਕੇ ਪ੍ਰਵਾਨ ਕਰ ਲਵੇ ਪਰ ਇਸ ਪ੍ਰਵਾਨਗੀ ਵਿਚ ਲਾਚਾਰਗੀ, ਬੇਬਸੀ ਤੇ ਮਜਬੂਰੀ ਦੀ ਅੰਸ਼ ਹੁੰਦੀ ਹੈ। ਕਈ ਵਾਰੀ ਰੱਬੀ ਹੁਕਮ ਨੂੰ ਮੰਨਦਿਆਂ ਹੋਇਆਂ ਰੱਬ ਨੂੰ ਡਾਢਾ ਕਹਿਰਵਾਨ ਅਤੇ ਸਾਡੇ ਆਪਣੇ ਕਰਮਾਂ ਦੀ ਸਜ਼ਾ ਦੇਣ ਵਾਲਾ ਕਿਹਾ ਜਾਂਦਾ ਹੈ। ਰੱਬੀ ਹੁਕਮ ਤਾਂ ਮੰਨਿਆ ਜਾਂਦਾ ਹੈ ਪਰ ਸਬਰ ਸੰਤੋਖ ਨਾਲ ਨਹੀਂ ਸਗੋਂ ਮਜਬੂਰ ਹੋ ਕੇ, ਆਪਣੇ ਦਿਲ ਉੱਤੇ ਪੱਥਰ ਰੱਖ ਕੇ। ਇਹ ਹਾਲਤ ਵੀ ਕਈ ਵਾਰੀ ਫਿਰ ਉਪਰਾਮਤਾ ਅਤੇ ਅਧੋਗਤੀ ਵੱਲ ਲੈ ਜਾਂਦੀ ਹੈ। ਮਨ ਡੋਲ ਜਾਂਦਾ ਹੈ ਅਤੇ ਫਿਰ ਹਉਮੈ ਦੇ ਚੁੰਗਲ ਵਿਚ ਆ ਜਾਂਦਾ ਹੈ।

ਇਸ ਲਈ ਇਸ ਦਾ ਦੂਸਰਾ ਭਾਗ ਇਸ ਤੋਂ ਵੀ ਵਧੀਕ ਜ਼ਰੂਰੀ ਹੈ। ਕੇਵਲ ਰੱਬੀ ਹੁਕਮ ਦੀ ਵਡਿਆਈ ਵਿਚ ਯਕੀਨ ਹੋਣਾ ਹੀ ਕਾਫੀ ਨਹੀਂ, ਸਗੋਂ ਇਸ ਗੱਲ ਵਿਚ ਵਿਸ਼ਵਾਸ ਹੋਣਾ ਕਿ ਜੋ ਕੁਝ ਹੋ ਰਿਹਾ ਹੈ ਉਹ ਅੰਤ ਚੰਗਿਆਈ, ਭਲਾਈ ਅਤੇ ਬਿਹਤਰੀ ਲਈ ਹੀ ਹੋ ਰਿਹਾ ਹੈ। ਇਸ ਸਾਰੀ ਸੋਚ ਦਾ ਸਭ ਤੋਂ ਮੁਸ਼ਕਲ ਭਾਗ ਹੀ ਇਹ ਹੈ।

ਪਹਿਲੀ ਗੱਲ ਤਾਂ ਇਹ ਹੈ ਕਿ ਸਾਡਾ ਨਜ਼ਰੀਆ ਇੰਨਾ ਤੰਗ ਤੇ ਸੌੜਾ ਹੁੰਦਾ ਹੈ ਕਿ ਸਾਨੂੰ ਕੇਵਲ ਫੌਰੀ ਤੇ ਵਕਤੀ ਸਮੱਸਿਆ ਹੀ ਨਜ਼ਰ ਆਉਂਦੀ ਹੈ। ਦੂਰ-ਦ੍ਰਿਸ਼ਟੀ ਤੇ ਦੂਰ ਦੀ ਸੋਝੀ ਸਾਡੇ ਵੱਸ ਦਾ ਰੋਗ ਨਹੀਂ। ਨਿੱਕੀ ਸੋਚ ਤੇ ਵਕਤੀ ਸੁਖ ਦੇ ਕਾਰਨ ਅਸੀਂ ਭਵਿੱਖਤ ਵਿਚ ਮਿਲਣ ਵਾਲੀ

ਅੰਤ ਚੰਗਿਆਈ (Ultimate goodness) ਦਾ ਖਿਆਲ ਨਹੀਂ ਕਰਦੇ, ਨਾ ਹੀ ਇਸ ਵਿਚ ਸਾਡਾ ਯਕੀਨ ਬੱਝਦਾ ਹੈ।

ਦੂਸਰੀ ਮੁਸ਼ਕਲ ਇਹ ਹੈ ਕਿ ਸਰਬ-ਸ਼ਕਤੀਮਾਨ ਦੀ ਸਾਰੀ ਕਿਰਿਆ ਸੁਚੇਤ ਤੌਰ 'ਤੇ ਸਾਰੀ ਸ੍ਰਿਸ਼ਟੀ ਦੀ ਬਿਹਤਰੀ ਲਈ ਲੱਗੀ ਹੋਈ ਹੈ, ਕਿਸੇ ਇਕ ਵਿਅਕਤੀ ਦੀ ਬਿਹਤਰੀ ਲਈ ਨਹੀਂ:

*ਤੇਰੇ ਭਾਣੇ ਸਰਬਤ ਦਾ ਭਲਾ॥* *(ਸਿੱਖ ਅਰਦਾਸ)*

ਅਸੀਂ ਨਿੱਜੀ ਬਿਹਤਰੀ ਦੀ ਸੋਚਦੇ ਹਾਂ। ਨਿੱਜੀ ਬਿਹਤਰੀ ਵਿਚ ਸੁਆਰਥ ਦੀ ਯਾਨੀ ਹਉਮੈ ਦੀ ਅੰਸ਼ ਹੁੰਦੀ ਹੈ। ਆਪਣੀ ਨਿੱਜੀ ਬਿਹਤਰੀ ਨੂੰ ਸਮੁੱਚੀ ਸ੍ਰਿਸ਼ਟੀ ਦੀ ਬਿਹਤਰੀ ਲਈ ਪਿੱਛੇ ਸੁੱਟ ਸਕਣਾ ਜਾਂ ਕੁਰਬਾਨ ਕਰ ਸਕਣਾ ਇਕ ਅਤਿ ਮੁਸ਼ਕਲ ਕੰਮ ਹੈ। ਇਸ ਲਈ ਬੜੇ ਤਿਆਗ ਦੀ ਲੋੜ ਹੈ। ਇਹ ਤਿਆਗ ਹਉਮੈ ਦੇ ਖ਼ਤਮ ਹੋ ਜਾਣ ਨਾਲ ਹੀ ਆਉਂਦਾ ਹੈ।

ਜਦੋਂ ਹਉਮੈ ਤੋਂ ਛੁਟਕਾਰਾ ਪਾਉਣ ਨਾਲ, ਨਿੱਜੀ ਸੁਆਰਥ ਦਾ ਤਿਆਗ ਹੋ ਗਿਆ ਤਾਂ ਸਰਬ-ਸ਼ਕਤੀਮਾਨ ਦੀ ਸਮੁੱਚੀ ਸ੍ਰਿਸ਼ਟੀ ਦੀ ਬਿਹਤਰੀ ਲਈ ਚਲ ਰਹੀ ਕਿਰਿਆ, ਸਹਿਜ ਸੁਭਾ ਪ੍ਰਵਾਨ ਹੋਣ ਲੱਗ ਪਵੇਗੀ। ਇਸ ਦੇ ਮੰਨਣ ਵਿਚ ਕੋਈ ਸੰਕੋਚ ਨਹੀਂ ਹੋਵੇਗਾ ਅਤੇ ਨਾ ਹੀ ਕੋਈ ਮਲਾਲ ਜਾਂ ਮਜਬੂਰੀ:

*ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ॥* *(ਪੰਨਾ ੬੨੨)*

ਇਸ ਦਾ ਵੱਡਾ ਕਾਰਨ ਇਹ ਹੈ ਕਿ ਅਜਿਹਾ ਮਨੁੱਖ ਆਪਣੇ ਆਪ ਨੂੰ ਸਮੁੱਚੀ ਸ੍ਰਿਸ਼ਟੀ ਦਾ ਇਕ ਭਾਗ ਸਮਝਦਿਆਂ ਹੋਇਆਂ, ਸ੍ਰਿਸ਼ਟੀ ਦੀ ਸਮੁੱਚੀ ਭਲਾਈ ਵਿਚ ਹੀ ਆਪਣੀ ਭਲਾਈ ਅਤੇ ਨੇਕੀ ਸਮਝਦਾ ਹੈ। ਇਹ ਹਾਲਤ:

*ਜੋ ਤੁਮ ਕਰਹੁ ਸੋਈ ਭਲ ਹਮਰੈ...॥* *(ਪੰਨਾ ੮੨੦)*

ਦੀ ਹੈ। ਇਹ ਹਾਲਤ ਹੱਦ ਦਰਜੇ ਦੇ ਸਬਰ ਅਤੇ ਸੰਤੋਖ ਦੀ ਹੈ। ਨਿੱਜੀ ਲੋੜਾਂ ਤੇ ਨਿੱਜੀ ਸੁਆਰਥ ਸਭ ਖਤਮ ਹੋ ਚੁੱਕੇ ਹਨ। ਇਸ ਲਈ ਮਨੁੱਖ ਆਸਾ, ਤ੍ਰਿਸ਼ਨਾ, ਅੰਦੇਸ਼ੇ ਤੇ ਡਰ ਸਭ ਤੋਂ ਉੱਪਰ ਉਠ ਆਉਂਦਾ ਹੈ।

ਆਸਤਿਕਤਾ ਵਿਚ ਇਸ ਤਰ੍ਹਾਂ ਦਾ ਵਿਸ਼ਵਾਸ ਰੱਖਣ ਵਾਲਾ ਆਪਣੇ ਆਪ ਨੂੰ ਮੁਕੰਮਲ ਤੌਰ 'ਤੇ ਸਰਬ-ਸ਼ਕਤੀਮਾਨ ਦੇ ਹਵਾਲੇ ਕਰ ਦਿੰਦਾ ਹੈ। ਉਸ ਨੂੰ ਆਪਣੀ ਕੋਈ ਚਿੰਤਾ ਨਹੀਂ, ਕੋਈ ਫਿਕਰ ਨਹੀਂ। ਆਪਣੀ ਚਿੰਤਾ ਵੀ ਤਾਂ ਉਸ ਨੇ ਉਸ ਦੇ ਹਵਾਲੇ ਕਰ ਦਿੱਤੀ ਹੈ:

*...ਚਿੰਤਾ ਤਿਸ ਹੀ ਹੇਇ॥* *(ਪੰਨਾ ੯੫੫)*

ਕਿਉਂਕਿ ਉਸ ਨੂੰ ਯਕੀਨ ਹੈ ਕਿ ਇਕ ਤਾਂ ਸਰਬ-ਸ਼ਕਤੀਮਾਨ ਦਾ ਹੁਕਮ ਅਟੱਲ ਹੈ। ਉਸ ਦਾ ਭਾਣਾ ਹੋ ਕੇ ਹੀ ਰਹਿਣਾ ਹੈ। ਦੂਸਰੇ ਪਾਸੇ ਉਸ ਨੂੰ ਇਹ ਯਕੀਨ ਹੈ ਕਿ ਉਸ ਦੇ ਹੁਕਮ ਵਿਚ ਸਮੁੱਚੀ ਸ੍ਰਿਸ਼ਟੀ ਦੀ ਬਿਹਤਰੀ ਹੈ ਅਤੇ ਇਸੇ ਸਮੁੱਚੀ ਬਿਹਤਰੀ ਵਿਚ ਉਸ ਦੀ ਆਪਣੀ ਨਿੱਜੀ ਬਿਹਤਰੀ ਵੀ ਮੌਜੂਦ ਹੈ ਕਿਉਂਕਿ ਉਹ ਆਪ ਸਮੁੱਚੀ ਸ੍ਰਿਸ਼ਟੀ ਦਾ ਹੀ ਭਾਗ ਹੈ। ਇਸ ਲਈ ਉਹ 'ਰਾਜ਼ੀ ਬਰ ਰਜ਼ਾ' ਦਾ ਕਾਇਲ ਹੋ ਜਾਂਦਾ ਹੈ ਅਤੇ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ।

ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਭਾਣੇ ਨੂੰ ਮਨ-ਭਾਉਂਦਾ ਕਰਕੇ ਮੰਨਣ ਵਾਲੀ ਦਸ਼ਾ ਕੇਵਲ ਮਨ ਦੇ ਹਉਮੈ ਤੋਂ ਨਿਰਮਲ ਹੋ ਜਾਣ ਨਾਲ ਹੀ ਆਉਂਦੀ ਹੈ:

*ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ॥* *(ਪੰਨਾ ੯੧੮)*

ਜਿਸ ਤਰ੍ਹਾਂ ਕੋਈ ਵੀ ਬੀਜ, ਬੀਜਣ ਤੋਂ ਪਹਿਲਾਂ ਜ਼ਮੀਨ ਨੂੰ ਤਿਆਰ ਕਰਕੇ ਉਸ ਦੀ ਪਰਖ ਕਰ ਲੈਣੀ ਜ਼ਰੂਰੀ ਹੁੰਦੀ ਹੈ, ਇਸੇ ਤਰ੍ਹਾਂ ਹੀ ਨਾਮ ਦਾ ਬੀਜ ਬੀਜਣ ਤੋਂ ਪਹਿਲਾਂ ਇਹ ਪਰਖ ਲੈਣਾ ਜ਼ਰੂਰੀ ਹੈ ਕਿ ਮਨ ਵਿਚੋਂ ਹਉਮੈ ਦੀ ਉਪਾਧੀ ਖ਼ਤਮ ਹੋ ਚੁੱਕੀ ਹੈ। ਕਿਉਂਕਿ:

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥* *(ਪੰਨਾ ੫੬੦)*

ਮਨ ਵਿਚੋਂ ਹਉਮੈ ਦੇ ਰੋਗ ਦੇ ਖਾਤਮੇ ਦੀ ਪੱਕੀ ਨਿਸ਼ਾਨੀ ਹੀ ਇਹ ਹੈ ਕਿ ਉਹ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ। ਇਸ ਇਮਤਿਹਾਨ ਵਿਚੋਂ ਪੂਰੇ ਉਤਰੇ ਮਨ ਵਿਚ ਆਪਣੇ ਆਪ ਨਾਮ ਦਾ ਵਾਸਾ ਹੁੰਦਾ ਹੈ:

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥* *(ਪੰਨਾ ੩੯੪)*

ਇਹ ਹੀ ਸਿੱਖੀ ਦਾ ਆਖਰੀ ਇਮਤਿਹਾਨ ਹੁੰਦਾ ਹੈ, ਜਿਸ ਵਿਚੋਂ ਕਾਮਯਾਬ ਹੋ ਕੇ ਮਨੁੱਖ ਪੂਰਨਤਾ ਨੂੰ ਪਹੁੰਚਦਾ ਹੈ:

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥* *(ਪੰਨਾ ੬੩੩)*

(੭/੧੯੭੪)



# ਭਾਣਾ ਮੰਨਣਾ

ਭਾਣਾ ਮੰਨਣਾ ਸਿੱਖ ਦੀ ਖਸਲਤ ਵਿਚ ਰਚ ਗਿਆ। ਉਸ ਨੇ ਵਾਹਿਗੁਰੂ ਦੀ ਰਜ਼ਾ ਨੂੰ ਠੀਕ ਸਮਝਿਆ ਤੇ ਇਸੇ ਵਿਚ ਹੀ ਸੁਖ ਅਨੁਭਵ ਕੀਤਾ:

*ਜੋ ਤੁਮ ਕਰਹੁ ਸੋਈ ਭਲ ਹਮਰੈ...॥* *(ਪੰਨਾ ੮੨੦)*

ਉਸ ਦਾ ਵਿਸ਼ਵਾਸ ਹੈ ਕਿ ਜੋ ਕੁਝ ਰਚਨਹਾਰ ਦੀ ਮਰਜ਼ੀ ਵਿਚ ਆਉਂਦਾ ਹੈ, ਉਹੀ ਕੁਝ ਹੁੰਦਾ ਹੈ:

*ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥* *(ਪੰਨਾ ੪੯੬)*

ਇਸੇ ਲਈ ਉਹ ਆਪਾ ਤਜ ਕੇ ਹਉਮੈ ਤਿਆਗ ਕੇ, ਆਪਣੇ ਆਪ ਨੂੰ ਪਰਮ ਪੁਰਖ ਦੀ ਝੋਲੀ ਵਿਚ ਪਾ ਦੇਂਦਾ ਹੈ। ਉਹ ਆਪਾ ਗਵਾ ਕੇ ਉਸ ਮਹਾਨ ਆਤਮਾ ਵਿਚ ਲੀਨ ਹੋ ਜਾਂਦਾ ਹੈ ਤੇ ਉਸ ਸਬਲ ਹਸਤੀ 'ਤੇ ਆਪਣੀ ਡੋਰ ਛੱਡ ਕੇ ਕਹਿੰਦਾ ਹੈ:

*ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ॥* *(ਪੰਨਾ ੨੧੬)*

ਭਾਣਾ ਮੰਨਣ ਨਾਲ ਨਾ ਕੇਵਲ ਉਸ ਦੀ ਮਨੋਕਾਮਨਾ ਹੀ ਘੱਟ ਜਾਂਦੀ ਹੈ, ਤੇ ਉਹ ਖਾਹਿਸ਼ਾਂ ਤੇ ਜ਼ਰੂਰਤਾਂ ਤੋਂ ਉੱਪਰ ਉੱਠ ਕੇ ਭਜਨ ਵੱਲ ਲੱਗਦਾ ਹੈ, ਸਗੋਂ ਆਪਣੀਆਂ ਲੋੜਾਂ ਨੂੰ ਪੂਰਾ ਕਰਨ ਲਈ ਉਹ ਦਰ-ਬ-ਦਰ ਦੀ ਖੁਆਰੀ ਤੋਂ ਵੀ ਬਚ ਜਾਂਦਾ ਹੈ ਤੇ ਕਿਸੇ ਦਾ ਮੁਹਤਾਜ ਨਹੀਂ ਰਹਿੰਦਾ। ਉਹ ਸਦਾ ਆਪਣੇ ਮਨ ਨੂੰ ਸਮਝਾਉਂਦਾ ਹੈ:

*ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥* *(ਪੰਨਾ ੧੦)*

ਤੇ ਹਰ ਜੀਵ ਨੂੰ ਆਪਣੇ ਲਈ ਫਿਕਰਮੰਦ ਵੇਖ ਕੇ ਉਸ ਤੋਂ ਨਿਗੁਣੀਆਂ ਤੇ ਕੋਝੀਆਂ ਮੰਗਾਂ ਨਹੀਂ ਮੰਗਦਾ।

ਭਾਣਾ ਮੰਨਣ ਦੇ ਵੀ ਤਿੰਨ ਤਰੀਕੇ ਹਨ: ਸਬਰ, ਰਜ਼ਾ ਤੇ ਤਸਲੀਮ।

**ਸਬਰ** ਉਹ ਹਾਲਤ ਜਦੋਂ ਮਨੁੱਖ ਕਿਸੇ ਤਕਲੀਫ ਨੂੰ ਕੇਵਲ ਇਸ ਲਈ ਚੁੱਪ ਕੀਤੇ ਬਰਦਾਸ਼ਤ ਕਰ ਲੈਂਦਾ ਹੈ ਕਿ ਉਹ ਦਾ ਵੱਸ ਨਹੀਂ ਚਲ ਸਕਦਾ।

**ਰਜ਼ਾ** ਉਸ ਤੋਂ ਅਗਲੀ ਅਵਸਥਾ ਹੈ, ਜਦੋਂ ਬੰਦਾ ਹਰ ਤਕਲੀਫ ਤੇ ਦੁੱਖ ਵਿਚ ਆਪਣੀ ਭਲਾਈ ਸਮਝਦਾ ਹੈ ਤੇ ਕਦੇ ਨਾ-ਸ਼ੁਕਰਾ ਨਹੀਂ ਹੁੰਦਾ।

**ਤਸਲੀਮ** ਦੀ ਅਵਸਥਾ ਉਹ ਹੈ ਜਦੋਂ ਮਨੁੱਖ ਹਉਮੈ ਤਿਆਗ ਕੇ ਅਕਾਲ ਪੁਰਖ ਦੇ ਹਰ ਕੰਮ ਨੂੰ ਮਿੱਠਾ ਕਰਕੇ ਮੰਨਦਾ ਹੈ, ਉਸ ਨੂੰ ਤਕਲੀਫਾਂ ਵਿਚ ਵੀ ਸਵਾਦ ਆਉਂਦਾ ਹੈ।

ਪਰ ਦੁਨੀਆਂ ਦੀ ਹਵਸ ਵਿਚ ਫਸੇ ਹੋਏ ਬੰਦੇ ਵੇਖਦੇ ਹਨ ਕਿ ਭਾਣਾ ਮੰਨਣ ਨਾਲ ਉਨ੍ਹਾਂ ਨੂੰ

ਇਸ ਦੁਨੀਆਂ ਵਿਚੋਂ ਜਿਸ ਨੂੰ ਉਹ ਇਤਨਾ ਪਿਆਰ ਕਰਦੇ ਹਨ, ਦਸਤ-ਬਰਦਾਰ ਹੋਣਾ ਪੈਂਦਾ ਹੈ ਤਾਂ ਉਹ ਇਸ 'ਤੇ ਅਮਲ ਕਰਨ ਦਾ ਹੀਆ ਹੀ ਨਹੀਂ ਕਰ ਸਕਦੇ। ਇਹੋ ਕਾਰਨ ਹੈ ਕਿ ਭਾਣਾ ਮੰਨਣ ਵਾਸਤੇ ਸਭ ਤੋਂ ਜ਼ਰੂਰੀ ਚੀਜ਼ ਹੈ ਪਹਿਲਾਂ ਦੁਨਿਆਵੀ ਖਾਹਿਸ਼ਾਂ ਦੀ ਪੰਜਾਲੀ ਗਲੋਂ ਲਾਹੁਣੀ।

(੧੨/੧੯੭੭)



# ਅਮਰ ਪਦ

### *੧. ਧਰਮ ਵਿਚ ਅਮਰ ਪਦ ਦੇ ਖ਼ਿਆਲ ਦਾ ਆਰੰਭ*

ਮਨੁੱਖ ਨੂੰ ਅਮਰ ਪਦਵੀ ਪ੍ਰਾਪਤ ਕਰਨ ਦਾ ਖਿਆਲ ਕਿਸ ਤਰ੍ਹਾਂ ਆਇਆ? ਇਸ ਨੇ ਦੇਖਿਆ ਕਿ ਇਸ ਦੁਨੀਆਂ ਵਿਚ ਹਰ ਵਸਤ ਕਾਲ ਦੇ ਅਧੀਨ ਹੈ। ਪਹਿਲਾਂ ਇਹ ਬਦਲਦੀ ਹੈ ਅਤੇ ਫਿਰ ਕੁਝ ਦੇਰ ਬਾਅਦ ਖਤਮ ਹੋ ਜਾਂਦੀ ਹੈ। ਸਭ ਜੀਵ ਕੁਝ ਉਮਰ ਭੋਗ ਕੇ ਕਾਲ-ਵਸ ਹੋ ਜਾਂਦੇ ਹਨ। ਇਸ ਨੇ ਸੋਚਿਆ ਕਿ ਰੱਬ ਆਪ ਅਕਾਲ ਹੈ, ਭਾਵ ਸਦਾ ਰਹਿਣ ਵਾਲਾ ਹੈ, ਤਾਂ ਇਹ ਮਨੁੱਖ ਜੋ ਉਸ ਦੀ ਵਿਸ਼ੇਸ਼ ਕ੍ਰਿਤ ਹੈ, ਜੋ ਉਸ ਵਿਚੋਂ ਪੈਦਾ ਹੋਇਆ ਹੈ ਉਸ ਦਾ ਅੰਗ ਹੈ, ਭੀ ਅਮਰ ਹੋ ਸਕਦਾ ਹੈ। ਉਪਨਿਸ਼ਦਾਂ ਨੇ ਇਹ ਖੋਜ ਕੀਤੀ ਕਿ ਮਨੁੱਖ ਦਾ ਅਸਲੀ ਤੱਤ ਆਤਮਾ ਹੈ, ਜੋ ਕਦੀ ਨਹੀਂ ਮਰਦੀ, ਸਾਰੇ ਬ੍ਰਹਿਮੰਡ ਦਾ ਅਨਾਦੀ ਸਾਰ ਬ੍ਰਹਮ ਹੈ ਅਤੇ ਆਤਮਾ ਤੇ ਬ੍ਰਹਮ ਇਕ ਹਨ। ਇਹ ਬ੍ਰਹਮ ਅਸੀਮਤ ਤੇ ਅਨਾਦੀ ਹੈ। ਇਸ ਲਈ ਆਤਮਾ ਵੀ ਅਨਾਦੀ ਹੈ। ਮਨੁੱਖ ਜਿਸ ਦਾ ਅਸਲੀ ਤੱਤ ਆਤਮਾ ਹੈ, ਭੀ ਅਮਰ ਹੋ ਸਕਦੀ ਹੈ। ਭੌਤਿਕ ਸਰੀਰ ਅਤੇ ਇੰਦਰਿਆਂ ਦੇ ਰੂਪ ਵਿਚ ਹੋਣ ਕਰਕੇ, ਮਨੁੱਖ ਨਾਸ਼ਵਾਨ ਮਲੂਮ ਹੁੰਦਾ ਹੈ ਪਰ ਜੇ ਇਸ ਨੂੰ ਅਸਲੀ ਤੱਤ ਆਤਮਾ ਦੇ ਰੂਪ ਵਿਚ ਦੇਖਿਆ ਜਾਏ ਤਾਂ ਇਹ ਅਬਿਨਾਸ਼ ਤੇ ਸੁਤੰਤਰ ਹੈ। ਸ੍ਰੀ ਰਾਮਾ ਕ੍ਰਿਸ਼ਨਨ ਜੀ ਕਹਿੰਦੇ ਹਨ: 'ਸੰਗਲ ਬੱਧਾ ਰੱਬ ਮਨੁੱਖ ਹੈ ਅਤੇ ਸੁਤੰਤਰ ਮਨੁੱਖ ਰੱਬ ਹੈ।' ਸੋ ਬ੍ਰਹਮ ਨੂੰ ਢੂੰਡਣ ਤੇ ਪ੍ਰਾਪਤ ਕਰਨ ਦੀ ਲਗਨ ਮਨੁੱਖ ਦੀ ਜੀਵ-ਆਤਮਾ ਨੂੰ ਹਮੇਸ਼ਾ ਲੱਗੀ ਰਹਿੰਦੀ ਹੈ। ਸੋ ਹਰ ਧਰਮ ਅਮਰ ਪਦਵੀ ਪ੍ਰਾਪਤ ਕਰਨ ਦਾ ਆਤਮ ਸੰਦੇਸ਼ ਮਨੁੱਖ ਨੂੰ ਦੇਂਦਾ ਹੈ। ਇਹ ਪ੍ਰਾਪਤੀ ਆਪਣੇ ਅਸਲੀ ਆਪੇ, ਆਤਮਾ (Real sell) ਦੀ ਅਰਾਧਨਾ ਨਾਲ ਹੁੰਦੀ ਹੈ। ਇਸ ਅਰਾਧਨਾ ਲਈ ਇੰਦਰਿਆਂ ਦੀ ਗ਼ੁਲਾਮੀ ਛੱਡਣੀ ਪੈਂਦੀ ਹੈ ਤੇ ਆਤਮਾ ਨੂੰ ਪਰਮਾਤਮਾ ਨਾਲ ਇਕ ਸੁਰ ਕਰਨਾ ਪੈਂਦਾ ਹੈ। ਇਹ ਅਮਰ ਪਦਵੀ ਪਾਉਣ ਦਾ ਗਾਡੀ ਰਾਹ ਹੈ।

### *੨. ਹਉਂ ਅਤੇ ਅਮਰ ਪਦ (Ego and immortality)*

ਮਨੁੱਖ ਵਿਚ ਹਉਂ ਪਾਈ ਜਾਂਦੀ ਹੈ। ਕੁਦਰਤ ਦੀ ਉੱਚ ਵਿਉਂਤ ਤੇ ਬ੍ਰਹਿਮੰਡ ਦੀ ਰਚਨਾ ਜਾਂ ਵਿਕਾਸ ਦੀ ਜੁਗਤੀ ਵਿਚ, ਹਉ, ਮਨੁੱਖ ਦਾ ਸੁਭਾਵਿਕ ਜ਼ਰੂਰੀ ਅੰਗ ਬਣਾਇਆ ਗਿਆ ਹੈ, ਇਸ ਦਾ ਕੋਈ ਵਿਸ਼ੇਸ਼ ਮਨੋਰਥ ਹੈ। ਬਿਨਾਂ ਹਉਂ ਦੇ ਜ਼ਿੰਦਗੀ ਨਹੀਂ ਚੱਲ ਸਕਦੀ ਕਿਉਂਕਿ ਜੇ ਇਹ ਨਾ ਹੋਵੇ, ਤਾਂ ਕੋਈ ਭੀ ਜ਼ਿੰਦਗੀ ਜਾਂ ਜੀਵਨ ਦਾ ਸ਼ੌਂਕ ਨਹੀਂ ਰੱਖੇਗਾ। ਹਉਂ ਦੀ ਅਣਹੋਂਦ ਵਿਚ ਜ਼ਿੰਦਗੀ ਦੀ ਮੌਤ ਹੈ। ਮਨੁੱਖ ਦੀ ਸ਼ਖ਼ਸੀਅਤ ਦਾ ਵਿਕਾਸ ਹਉਂ ਰਾਹੀਂ ਹੁੰਦਾ ਹੈ। ਇਸ ਲਈ ਮਨੁੱਖ ਵਿਚ ਹਉਂ ਦਾ ਹੋਣਾ ਲਾਜ਼ਮੀ ਹੈ। ਮਨੁੱਖ ਦੀ ਸ਼ਖ਼ਸੀਅਤ ਦੇ ਵਿਕਾਸ ਵਿਚ ਕੁਝ ਪੜਾਅ ਆਉਂਦੇ ਹਨ:

**ੳ) ਭੌਤਿਕ**

ਪੈਦਾ ਹੋਣ ਤੋਂ ਪਹਿਲਾਂ ਬੱਚਾ ਆਪਣੀ ਮਾਤਾ ਦੇ ਜਿਸਮ ਦਾ ਅੰਗ ਹੁੰਦਾ ਹੈ। ਪੈਦਾਇਸ਼ ਪਿੱਛੋਂ ਇਹ ਬੱਚਾ ਇਕ ਨਵਾਂ ਤੇ ਵੱਖਰਾ ਜੀਵ ਬਣ ਜਾਂਦਾ ਹੈ ਅਤੇ ਇਸ ਦੁਨੀਆਂ ਦੀਆਂ ਵਸਤਾਂ ਵਿਚ ਇਕ ਵਸਤ ਗਿਣਿਆ ਜਾਣ ਲੱਗਦਾ ਹੈ। ਚੰਗਾ ਜੀਵਨ ਬਤੀਤ ਕਰਨ ਲਈ ਇਸ ਨੂੰ ਆਪਣੀ ਵੱਖਰੀਂ ਹੋਂਦ, ਸ਼ਖ਼ਸੀਅਤ ਤੇ ਵਿਅਕਤਿਤਵ ਦਾ ਅਹਿਸਾਸ ਹੋਣਾ ਜ਼ਰੂਰੀ ਹੈ। ਮਨੁੱਖੀ ਵਜੂਦ ਦੇ ਰੂਪ ਵਿਚ ਬੱਚਾ ਇਕ ਕਰਤਾ (Subject) ਹੁੰਦਾ ਹੈ, ਕਰਮ (Object) ਨਹੀਂ ਹੁੰਦਾ। ਆਪਣੇ ਗਿਰਦ ਪਈਆਂ ਵਸਤਾਂ ਤੇ ਚੱਲ ਫਿਰ ਰਹੇ ਜੀਵਾਂ ਨਾਲ ਸੰਬੰਧ ਪੈਦਾ ਕਰਕੇ, ਬੱਚਾ ਆਪਣੀਆਂ ਲੁਪਤ ਪਈਆਂ ਸ਼ਕਤੀਆਂ ਤੇ ਸਮਰੱਥਾਵਾਂ ਦਾ ਵਿਕਾਸ ਕਰਦਾ ਹੈ। ਇਸੇ ਮਨੋਰਥ ਦੀ ਪੂਰਤੀ ਲਈ ਮਾਤਾ-ਪਿਤਾ ਤੇ ਸਮਾਜ, ਇਸ ਦੀ ਸਿੱਖਿਆ ਦੇ ਪ੍ਰਬੰਧ ਕਰਦੇ ਹਨ। ਇਸ ਤਰ੍ਹਾਂ ਇਹ ਬੱਚਾ ਆਪਣੀ ਹਉਂ ਰਾਹੀਂ ਇਕ ਵੱਖਰਾ ਵਿਅਕਤੀ ਬਣ ਜਾਂਦਾ ਹੈ। ਇਹ ਇਸ ਦੇ ਵਿਕਾਸ ਦਾ ਪਹਿਲਾ ਪੜਾਅ ਹੁੰਦਾ ਹੈ ਅਤੇ ਇਹ ਸਾਰੀ ਜ਼ਿੰਦਗੀ ਹੀ ਨਾਲ ਚੱਲਦਾ ਹੈ।

**ਅ) ਸਮਾਜਿਕ**

ਇਸ ਤੋਂ ਅਗਲੇ ਦੌਰ ਵਿਚ ਬੱਚੇ ਨੂੰ ਆਪਣੇ ਵਰਗੇ ਹੋਰ ਜੀਵਾਂ ਨਾਲ ਸੰਬੰਧ ਹੋਣ ਦਾ ਅਹਿਸਾਸ ਹੁੰਦਾ ਹੈ ਅਤੇ ਉਹ ਇਹ ਸਿੱਖਦਾ ਹੈ ਕਿ ਉਨ੍ਹਾਂ ਨਾਲ ਉਹੋ ਜਿਹਾ ਵਰਤਾਉ ਕੀਤਾ ਜਾਏ ਜਿਹਾ ਕਿ ਆਪ ਉਨ੍ਹਾਂ ਪਾਸੋਂ ਲੈਣਾ ਚਾਹੁੰਦਾ ਹੈ। ਇਹ ਸਮਾਜਿਕ ਸਦਾਚਾਰ ਦਾ ਆਰੰਭ ਹੁੰਦਾ ਹੈ। ਇਸ ਨਾਲ ਬੱਚੇ ਵਿਚ ਸਦਾਚਾਰਕ ਸ਼ਖ਼ਸੀਅਤ ਉਗਮਦੀ ਹੈ। ਇਸ ਤਰ੍ਹਾਂ ਉਸ ਦਾ ਵੱਖਰਾ ਵਿਅਕਤਿਤਵ ਆਪਣੀ ਕੁਝ ਥਾਂ ਸਮਾਜਿਕ ਸ਼ਖ਼ਸੀਅਤ ਨੂੰ ਦੇ ਦਿੰਦਾ ਹੈ। ਅਜਿਹਾ ਕਰਨ ਨਾਲ ਹਰ ਵਿਅਕਤੀ ਕੁਝ ਸੁਆਰਥੀ ਰਹਿੰਦਾ ਹੈ ਅਤੇ ਕੁਝ ਸੁਆਰਥਹੀਣ ਬਣ ਜਾਂਦਾ ਹੈ। ਸੋ ਇਸ ਤਰ੍ਹਾਂ ਮਨੁੱਖ ਆਪਣੀ ਸੀਮਿਤ ਵਿਅਕਤੀਗਤ ਤੋਂ ਉੱਚਾ ਉੱਠਦਾ ਹੈ ਅਤੇ ਇਸ ਦੀ ਥਾਂ ਵਿਸ਼ਾਲ ਸ਼ਖ਼ਸੀਅਤ ਤੇ ਪਿਆਰ ਨੂੰ ਦੇ ਦਿੰਦਾ ਹੈ ਅਤੇ ਜਾਨਵਰਾਂ ਤੋਂ ਉਤਾਂਹ ਨਿਕਲ ਜਾਂਦਾ ਹੈ।

**ੲ) ਆਤਮਿਕ**

ਮਨੁੱਖ ਅਤੇ ਜਾਨਵਰਾਂ ਵਿਚ ਇੰਦਰਿਆਵੀ ਸਾਂਝ ਹੁੰਦੀ ਹੈ। ਇਹ ਦੋਵੇਂ ਆਪਣੇ ਇੰਦਰਿਆਂ ਦੇ ਪਿੱਛੇ ਚੱਲਦੇ ਹਨ। ਪਸ਼ੂ ਤਾਂ ਆਪਣੇ ਇੰਦਰਿਆਂ ਤੇ ਆਮੂਲ ਪਰਵਿਰਤੀਆਂ ਦੇ ਪੂਰੇ ਗ਼ੁਲਾਮ ਹੁੰਦੇ ਹਨ ਪਰ ਮਨੁੱਖ, ਜੇ ਚਾਹੇ ਤਾਂ ਇਨ੍ਹਾਂ ਤੋਂ ਉੱਚਾ ਉੱਠ ਸਕਦਾ ਹੈ ਕਿਉਂਕਿ ਇਸ ਵਿਚ ਕੁਝ ਚੀਜ਼ਾਂ ਵਾਧੂ ਹਨ ਜਿਵੇਂ ਕਿ ਬੁੱਧੀ ਅਤੇ ਆਤਮ ਗੁਣ (Spirituality)। ਆਤਮ ਗੁਣ ਦੀ ਹੋਂਦ ਹੀ ਮਨੁੱਖ ਦਾ ਅਸਲੀ ਆਪਾ ਦੱਸਦੀ ਹੈ। ਮਨੁੱਖ ਹਮੇਸ਼ਾਂ ਆਤਮਿਕ ਸੁਤੰਤਰਤਾ ਪ੍ਰਾਪਤ ਕਰਨ ਦਾ ਯਤਨ ਕਰਦਾ ਹੈ ਜੋ ਕਿ ਇਸ ਦਾ ਸਭ ਤੋਂ ਵੱਡਾ ਕਮਾਲ ਹੈ।

ਸੋ ਮਨੁੱਖ ਦੀ ਹੋਂਦ ਦੇ ਤਿੰਨ ਪੱਖ ਹਨ; ਇੰਦਰਿਆਵੀ, ਸਮਾਜਿਕ ਤੇ ਆਤਮਿਕ। ਇਨ੍ਹਾਂ ਦੇ ਗਿਆਨ ਰਾਹੀਂ ਇਹ ਆਪਣੇ ਆਪ ਤੋਂ ਉੱਚਾ ਉੱਠਦਾ ਹੈ ਅਤੇ ਇਹ ਗਿਆਨ ਇਸ ਨੂੰ ਆਪਣੇ ਗੁਰੂ ਅਸਲੀ ਆਪੇ (Real Self) ਤੋਂ ਪ੍ਰਾਪਤ ਹੁੰਦਾ ਹੈ ਜੋ ਸਰਵ-ਵਿਆਪਕ ਪਰਮ-ਆਤਮਾ ਦਾ ਇਕ ਅੰਗ ਹੈ। ਮਨੁੱਖ ਇਸ ਗੁਣ ਵਿਚ ਬੇ-ਨਜ਼ੀਰ ਹੈ ਕਿ ਇਹ ਸੱਚ ਦੀ ਢੂੰਡ ਲਈ ਇਕ ਤਰੰਗ (Passion) ਰੱਖਦਾ ਹੈ ਅਤੇ ਇਸ ਸੱਚ ਨੂੰ ਪ੍ਰਾਪਤ ਕਰਨ ਦੀ ਸਮਰੱਥਾ ਰੱਖਦਾ ਹੈ। ਆਪਣੇ ਆਪ ਤੋਂ ਉੱਚਾ ਉੱਠ ਕੇ ਜੀਵਨ ਦੀ ਗੁੰਝਲ ਨੂੰ ਹੱਲ ਕਰਨ ਦੀ ਸ਼ਕਤੀ ਮਨੁੱਖ ਪਾਸ ਹੀ ਹੈ, ਇਹ ਦੂਸਰੇ

ਜੀਵਾਂ ਪਾਸ ਨਹੀਂ। ਇਸ ਪਾਸ ਹਉਂ (Ego) ਅਤੇ-ਆਪੇ ਦੀ ਹੋਸ਼ ਹੈ। ਇਹ ਆਪਣੇ ਆਪ ਵਿਚ ਪਾਏ ਹੋਏ ਹੋਂਦ ਦੇ ਭੇਤ ਨੂੰ ਸਮਝਣ ਦੀ ਸੂਝ ਰੱਖਦਾ ਹੈ ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਸ ਵਿਚ ਕੁਝ ਲੁਕੀਆਂ ਪਈਆਂ ਡੂੰਘਿਆਈਆਂ ਤੇ ਭੇਤਾਂ ਦੀ ਖੋਜ ਕਰਨ ਲਈ ਇਕ ਆਰੰਭਕ ਬਿੰਦੂ ਹੈ। ਸੋ ਆਪਣਾ ਅਸਲੀ ਸੁਭਾਵ ਤੇ ਬਾਕੀ ਜੀਵਾਂ ਦੀ ਪ੍ਰਕਿਰਤੀ ਸਮਝਣ ਲਈ ਮਨੁੱਖ ਨੂੰ ਆਪਣੇ ਅੰਦਰ ਪਈ ਅਸੀਮਿਤ ਤੇ ਅਮਰ ਆਤਮਾ ਦੀ ਖੋਜ ਜ਼ਰੂਰੀ ਹੈ। ਸੋ ਇਸ ਮਿਰਤਕ ਤੇ ਅਨਿਤ ਸਰੀਰ ਤੇ ਹਉਂ ਰਾਹੀਂ ਮਨੁੱਖ ਸਤਿ ਤੇ ਅਨਾਦੀ ਪਰਮਾਤਮਾ ਨੂੰ ਪ੍ਰਾਪਤ ਕਰਦਾ ਹੈ। ਇਹ ਖਿਆਲ ਗੁਰਬਾਣੀ ਵਿਚ ਇਸ ਤਰ੍ਹਾਂ ਅੰਕਤ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

*ਹਉ ਵਿਚਿ ਆਇਆ ਹਉ ਵਿਚਿ ਗਇਆ॥*
*ਹਉ ਵਿਚਿ ਜੰਮਿਆ ਹਉ ਵਿਚਿ ਮੁਆ॥*
*ਹਉ ਵਿਚਿ ਦਿਤਾ ਹਉ ਵਿਚਿ ਲਇਆ॥*
*ਹਉ ਵਿਚਿ ਖਟਿਆ ਹਉ ਵਿਚਿ ਗਇਆ॥*
*ਹਉ ਵਿਚਿ ਸਚਿਆਰੁ ਕੂੜਿਆਰੁ॥*
*ਹਉ ਵਿਚਿ ਪਾਪ ਪੁੰਨ ਵੀਚਾਰੁ॥*
*ਹਉ ਵਿਚਿ ਨਰਕਿ ਸੁਰਗਿ ਅਵਤਾਰੁ॥*
*ਹਉ ਵਿਚਿ ਹਸੈ ਹਉ ਵਿਚਿ ਰੋਵੈ॥*
*ਹਉ ਵਿਚਿ ਭਰੀਐ ਹਉ ਵਿਚਿ ਧੋਵੈ॥*
*ਹਉ ਵਿਚਿ ਜਾਤੀ ਜਿਨਸੀ ਖੋਵੈ॥*
*ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ॥*
*ਮੋਖ ਮੁਕਤਿ ਕੀ ਸਾਰ ਨ ਜਾਣਾ॥*
*ਹਉ ਵਿਚਿ ਮਾਇਆ ਹਉ ਵਿਚਿ ਛਾਇਆ॥*
*ਹਉਮੈ ਕਰਿ ਕਰਿ ਜੰਤ ਉਪਾਇਆ॥*
*ਹਉਮੈ ਬੂਝੈ ਤਾ ਦਰੁ ਸੂਝੈ॥*
*ਗਿਆਨ ਵਿਹੂਣਾ ਕਥਿ ਕਥਿ ਲੂਝੈ॥*
*ਨਾਨਕ ਹੁਕਮੀ ਲਿਖੀਐ ਲੇਖੁ॥*
*ਜੇਹਾ ਵੇਖਹਿ ਤੇਹਾ ਵੇਖੁ॥* *(ਪੰਨਾ ੪੬੬)*

ਸੋ ਮਨੁੱਖ ਦੀ ਸ਼ਖ਼ਸੀਅਤ ਤੇ ਵਿਅਕਤਿਤਵ, ਹਉਂ (Ego) ਦੇ ਗਿਰਦ ਕੇਂਦਰਤ ਹੈ ਜੋ ਕਿ ਅਖੀਰ ਖ਼ਤਮ ਤੇ ਅਲੋਪ ਹੋ ਜਾਣ ਵਾਲੇ ਤੱਤਾਂ ਦਾ ਸੰਗ੍ਰਹਿ ਹੈ ਅਤੇ ਇਸ ਲਈ ਉਹ ਮਨੁੱਖ ਦਾ ਅਸਲੀ ਆਪਾ (Real Self) ਨਹੀਂ। ਇਹ ਤਾਂ ਕੁਦਰਤ ਦਾ ਇਕ ਭੁਲੇਖਾ ਪਾਉਣ ਵਾਲਾ ਢੰਗ ਹੈ, ਇਸ ਲਈ ਇਸ ਤੋਂ ਉੱਚਾ ਉੱਠਣਾ ਜ਼ਰੂਰੀ ਹੈ। ਇਹ ਉੱਚਤਾ (Transcendence) ਤਿੰਨ ਪ੍ਰਕਾਰ ਦੀ ਹੁੰਦੀ ਹੈ:

**ੳ) ਜੀਵ ਵਿਗਿਆਨਿਕ (Biological)**

ਇਹ ਉੱਚਤਾ ਉਦੋਂ ਬਣਦੀ ਹੈ ਜਦੋਂ ਵਿਅਕਤੀ ਜਾਤੀ (Species) ਵਿਚ ਰਲ ਕੇ ਘੁਲ-ਮਿਲ ਜਾਂਦਾ ਹੈ। ਇਕ ਜੀਵ ਆਪ ਮਰ ਜਾਂਦਾ ਹੈ ਪਰ ਉਹ ਜਾਤੀ ਦੀ ਸ਼ਕਲ ਵਿਚ ਜੀਉਂਦਾ ਰਹਿੰਦਾ ਹੈ।

ਹਰ ਰੋਜ਼ ਵਿਅਕਤੀ ਮਰਦੇ ਹਨ ਪਰ ਮਨੁੱਖ ਜਾਤੀ ਕਾਇਮ ਹੈ। ਇਸ ਤਰ੍ਹਾਂ ਵਿਅਕਤੀ ਉੱਚਾ ਉੱਠ ਕੇ ਜਾਤੀ ਵਿਚ ਜਾ ਸ਼ਾਮਲ ਹੁੰਦਾ ਹੈ।

***ਅ) ਸਮਾਜਿਕ***

ਸਦਾਚਾਰਕ ਸਿੱਖਿਆ ਰਾਹੀਂ ਮਨੁੱਖ ਨੱਥਾ ਸਿੰਘ, ਕੱਥਾ ਸਿੰਘ ਦਾ ਰੂਪ ਭੁੱਲ ਕੇ ਮਨੁੱਖ ਦੇ ਸਰਵ-ਵਿਆਪਕ ਰੂਪ ਨੂੰ ਵੇਖਦਾ ਹੈ ਅਤੇ ਸਮਾਜਿਕ ਭਲਾਈ ਲਈ ਆਪਣੀਆਂ ਨਿੱਜੀ ਖਾਹਿਸ਼ਾਂ ਨੂੰ ਤਿਆਗ ਦਿੰਦਾ ਹੈ।

***ੲ) ਪਰਮ-ਆਤਮਾ ਵਿਚ ਲੀਨ ਹੋ ਜਾਣਾ***

ਹਉਂ ਦੇ ਪੱਧਰ ਉੱਤੇ ਮਨੁੱਖ ਦਾ ਜੀਵਨ ਇਕ ਪਰਛਾਵਾਂ ਤੇ ਪ੍ਰਤਿਬਿੰਬ ਹੈ। ਜੇ ਮਨੁੱਖ ਇਸੇ ਪੱਧਰ ਉੱਤੇ ਖੁਭਿਆ ਰਹੇ ਅਤੇ ਇਹ ਨਾ ਸਮਝ ਸਕੇ ਕਿ ਇਹ ਤਾਂ ਕੇਵਲ ਕੁਦਰਤ ਦਾ, ਇਕ ਵਿਸ਼ੇਸ਼ ਮਨੋਰਥ ਲਈ ਪਾਇਆ ਹੋਇਆ ਇਕ ਆਰਜ਼ੀ ਭੁਲੇਖਾ ਹੈ, ਤਾਂ ਉਹ ਆਪਣੀ ਸ਼ਖ਼ਸੀਅਤ ਦੀਆਂ ਪੂਰੀਆਂ ਉਚਾਈਆਂ 'ਤੇ ਨਹੀਂ ਪਹੁੰਚ ਸਕੇਗਾ। ਆਪਣੇ ਆਤਮਿਕ ਪੱਖ ਨੂੰ ਅਸਲੀ ਆਪਾ ਸਮਝ ਕੇ ਜਿਸ ਦਾ ਕਿ ਇਸ ਦੀ ਹਉਂ ਕੇਵਲ ਇਕ ਅਕਸ ਹੈ, ਇਹ ਹਰ ਜੀਵਨ ਵਿਚ ਪਾਈ ਜਾਂਦੀ ਏਕਤਾ ਨੂੰ ਸਮਝਦਾ ਹੈ। ਇਸ ਨਾਲ ਉਹ ਆਪਣੀ ਆਤਮਾ ਦੀ ਸਭ ਤੋਂ ਉੱਚੀ ਚੋਟੀ 'ਤੇ ਪਹੁੰਚਦਾ ਹੈ। ਇਸ ਤਰ੍ਹਾਂ ਉਹ ਅਮਰ ਹੋ ਜਾਂਦਾ ਹੈ ਅਤੇ ਆਪਣੀ ਭੌਤਿਕ ਹਉਂ ਦੇ ਬੰਧਨਾਂ ਤੋਂ ਛੁਟਕਾਰਾ ਪਾ ਲੈਂਦਾ ਹੈ ਅਤੇ ਪਰਮਾਤਮਾ ਨਾਲ ਇਕ-ਮਿਕ ਹੋ ਜਾਂਦਾ ਹੈ। ਇਹੋ ਧਾਰਮਿਕ ਰਹੱਸਵਾਦ ਦਾ ਸਾਰ ਹੈ। ਮਨੁੱਖ ਇਸ ਤਰ੍ਹਾਂ ਪਰਮ-ਆਤਮਾ ਵਿਚ ਜਜ਼ਬ ਹੋ ਕੇ ਆਪਣੇ ਆਪ ਨੂੰ ਮਰਨ ਤੋਂ ਬਚਾਅ ਲੈਂਦਾ ਹੈ। ਸੋ ਇਹ ਆਦਮੀ ਉਦੋਂ ਸੁਤੰਤਰ ਹੁੰਦਾ ਹੈ ਜਦੋਂ ਉਸ ਦੀ ਹਉਂ ਖ਼ਤਮ ਹੁੰਦੀ ਹੈ।

ਸੋ ਮਨੁੱਖ ਲਈ ਹਉਂ ਜ਼ਰੂਰੀ ਹੈ, ਪਰ ਜੇ ਇਸ ਨੂੰ ਜੀਵਨ ਦਾ ਆਦਰਸ਼ ਹੀ ਸਮਝ ਲਿਆ ਜਾਏ ਤਾਂ ਇਹ ਰੋਗ ਹੈ। ਇਸ ਨੂੰ ਤਾਂ ਕੇਵਲ ਇਕ ਸਾਧਨ ਹੀ ਸਮਝਣਾ ਚਾਹੀਦਾ ਹੈ। ਅਖੀਰ ਇਸ ਲਈ ਇਹ ਜ਼ਰੂਰੀ ਹੈ ਕਿ ਇਹ ਆਪਣੇ ਉਚੇਰੇ ਆਪੇ ਨੂੰ ਉਸ ਵਿਚ ਜਜ਼ਬ ਹੋ ਕੇ ਥਾਂ ਦੇਵੇ। ਇਹ ਜ਼ਿੰਦਗੀ ਦਾ ਅਸਲੀ ਮਨੋਰਥ ਹੈ।

***੩) ਅਮਰ ਪਦਵੀ (Immortality)***

ਮਨੁੱਖ ਮਰਨਹਾਰ ਹੈ ਪਰ ਇਹ ਅਮਰ ਹੋਣ ਦੀ ਬੜੀ ਖਾਹਿਸ਼ ਰੱਖਦਾ ਹੈ। ਉਹ ਹਮੇਸ਼ਾਂ ਇਸ ਦੁਨੀਆਂ ਵਿਚ ਰਹਿਣਾ ਚਾਹੁੰਦਾ ਹੈ ਪਰ ਅਜਿਹਾ ਹੋ ਨਹੀਂ ਸਕਦਾ ਕਿਉਂਕਿ ਉਸ ਦਾ ਸਰੀਰ ਮਰਨਹਾਰ ਹੈ ਤਾਂ ਫਿਰ ਅਮਰ ਪਦਵੀ ਕਿਸ ਤਰ੍ਹਾਂ ਪ੍ਰਾਪਤ ਕੀਤੀ ਜਾ ਸਕਦੀ ਹੈ? ਜਦੋਂ ਅਸੀਂ ਕਹਿੰਦੇ ਹਾਂ ਕਿ ਮਨੁੱਖ ਮਰਨਹਾਰ ਹੈ ਤਾਂ ਇਸ ਦਾ ਭਾਵ ਇਹ ਹੈ ਕਿ ਉਸ ਦਾ ਭੌਤਿਕ ਸਰੀਰ ਮਰਨਹਾਰ ਹੈ। ਜਦੋਂ ਅਸੀਂ ਕਹਿੰਦੇ ਹਾਂ ਕਿ ਫਲਾਣਾ ਪੁਰਸ਼ ਅਮਰ ਹੋ ਗਿਆ ਤਾਂ ਇਸ ਦਾ ਭਾਵ ਇਹ ਨਹੀਂ ਕਿ ਉਸ ਦਾ ਸਰੀਰ ਹਮੇਸ਼ਾਂ ਜੀਉਂਦਾ ਰਹੇਗਾ। ਅਮਰ ਹੋਣ ਦਾ ਭਾਵ ਇਹ ਹੈ ਕਿ ਉਸ ਨੇ ਆਪਣੇ ਅੰਦਰ ਪਾਏ ਜਾਂਦੇ ਅਨਾਦੀ ਤੱਤ ਨੂੰ, ਅਸਲੀ ਆਪੇ (Real Self) ਪਰਮ-ਆਤਮਾ ਨੂੰ ਪ੍ਰਾਪਤ ਕਰ ਲਿਆ ਹੈ। ਸੋ ਇਹ ਮਨੁੱਖ ਇਸ ਇੰਦਰਿਆਵੀ ਦੁਨੀਆਂ ਦੇ ਭੌਤਿਕ ਅਨੁਭਵ ਤੇ ਹਉਂ ਤੋਂ ਉੱਚਾ ਉੱਠ ਕੇ, ਅਮਰ ਪਦਵੀ ਪ੍ਰਾਪਤ ਕਰਦਾ ਹੈ। ਸੋ ਧਰਮ ਦੇ ਖੇਤਰ ਵਿਚ ਅਮਰ ਪਦਵੀ ਦਾ ਭਾਵ ਜੀਵ ਵਿਗਿਆਨਕ ਨਹੀਂ ਤੇ ਨਾ ਹੀ ਸਮਾਜਿਕ ਹੈ, ਬਲਕਿ ਆਤਮਿਕ ਹੈ। ਇਹ ਅਮਰ-ਪਦਵੀ ਮਨੁੱਖ ਵਿਚ ਪਾਈ ਜਾਂਦੀ ਆਤਮਾ ਦੀ, ਉਚੇਰੇ ਮੰਡਲਾਂ ਵਿਚ ਅਖੰਡਤਾ, ਅਟੁੱਟਤਾ ਅਤੇ ਨਿਰੰਤਰਤਾ ਹੈ।

ਵੇਦਾਂਤ ਇਸੇ ਜੀਵਨ ਵਿਚ ਹੀ ਅਮਰ ਪਦਵੀ ਪ੍ਰਾਪਤ ਹੋਣ ਦਾ ਜ਼ਿਕਰ ਕਰਦਾ ਹੈ। ਇਸ ਅਨੁਸਾਰ ਇਸ ਦੁਨੀਆਂ ਵਿਚ ਜਿਸ ਕਿਸੇ ਵਸਤ ਦੀ ਹੋਂਦ ਕਿਸੇ ਸ਼ਰਤ ਉੱਤੇ ਨਿਰਭਰ ਹੈ, ਉਹ ਮਰਨਹਾਰ ਤੇ ਮ੍ਰਿਤਕ ਹੈ। ਅਜਿਹੀ ਵਸਤ ਕਾਲ, ਦੇਸ਼ ਤੇ ਕਾਰਣ (Time, Space and Cause) ਦੇ ਅਧੀਨ ਹੈ। ਜਿਸ ਦੀ ਹੋਂਦ ਕਿਸੇ ਸ਼ਰਤ ਦੇ ਅਧੀਨ ਨਹੀਂ, ਉਹ ਸਭ ਬੰਧਨਾਂ ਤੋਂ ਸੁਤੰਤਰ ਹੈ। ਅਜਿਹੀ ਵਸਤ ਨੂੰ ਅਮਰ ਕਹਿੰਦੇ ਹਨ। ਭੌਤਿਕ ਸਰੀਰ, ਹਉਂ ਅਤੇ ਇਰਦ-ਗਿਰਦ ਦੀ ਪ੍ਰਕਿਰਤੀ, ਸਭ ਕਿਸੇ ਸ਼ਰਤ ਦੇ ਅਧੀਨ ਨਹੀਂ। ਇਹ ਸੁਤੰਤਰ ਹੈ, ਇਸ ਲਈ ਅਮਰ ਹੈ। ਇਹ ਆਤਮਾ ਹੀ ਮਨੁੱਖ ਦਾ ਅਸਲੀ ਆਪਾ ਹੈ। 'ਕਥਾ ਉਪਨਿਸ਼ਧ' ਵਿਚ ਲਿਖਿਆ ਹੈ: "ਜਦੋਂ ਮਨੁੱਖ ਆਪਣੀਆਂ ਸਾਰੀਆਂ ਭੌਤਿਕ ਖਾਹਿਸ਼ਾਂ 'ਤੇ ਕਾਬੂ ਪਾ ਲਵੇ ਅਤੇ ਉਸ ਦੀ ਆਤਮਾ ਪਰਮ-ਆਤਮਾ ਵਿਚ ਲੀਨ ਹੋ ਜਾਏ ਤਾਂ ਇਹ ਮ੍ਰਿਤਕ ਮਨੁੱਖ ਅਮਰ ਹੋ ਜਾਂਦਾ ਹੈ ਅਤੇ ਉਸ ਨੂੰ ਇਸੇ ਜ਼ਿੰਦਗੀ ਵਿਚ ਬ੍ਰਹਮ, ਸਰਵ-ਵਿਆਪਕ ਪਰਮ-ਆਤਮਾ ਦਾ ਅਨੁਭਵ ਹੋ ਜਾਂਦਾ ਹੈ।"

### ੪) ਸਿੱਖ ਧਰਮ ਅਤੇ ਅਮਰ ਪਦਵੀ

ਸਾਡੇ ਉੱਤੇ ਦਿੱਤੇ ਗਏ ਵਿਸ਼ਲੇਸ਼ਣ ਅਨੁਸਾਰ ਮੁਕਤੀ ਅਤੇ ਅਮਰ ਪਦਵੀ ਸਮਾਨਾਰਥਕ ਹਨ। ਸਿੱਖ ਧਰਮ ਅਨੁਸਾਰ ਮੁਕਤੀ ਦਾ ਭਾਵ ਸਰੀਰ ਦਿਆਂ ਭੌਤਿਕ ਬੰਧਨਾਂ-ਇੰਦਰਿਆਂ, ਵਾਸ਼ਨਾਵਾਂ ਅਤੇ ਹਉਂ ਤੋਂ ਸੁਤੰਤਰਤਾ ਪ੍ਰਾਪਤ ਕਰਨਾ ਹੈ। ਇਸ ਦਾ ਮਤਲਬ ਹੈ ਸਹਜ ਦਾ ਜੀਵਨ। ਇਹ ਜ਼ਿੰਦਗੀ ਬਿਨਾਂ ਇੰਦਰਿਆਂ ਦੇ ਭੀ ਨਹੀਂ ਚਲ ਸਕਦੀ, ਇਸ ਵਿਚ ਤਰੰਗ ਅਤੇ ਹਉਂ ਦਾ ਹੋਣਾ ਜ਼ਰੂਰੀ ਹੈ, ਲੋੜ ਹੈ ਕੇਵਲ ਇਨ੍ਹਾਂ ਨੂੰ ਕਾਬੂ ਵਿਚ ਰੱਖਣ ਦੀ। ਇਨ੍ਹਾਂ ਬਿਨਾਂ ਤਾਂ ਮਨੁੱਖ ਦਾ ਲੋੜੀਂਦਾ ਵਿਕਾਸ ਹੀ ਨਹੀਂ ਹੋ ਸਕਦਾ। ਇਨ੍ਹਾਂ ਨੂੰ ਬਿਲਕੁਲ ਮਾਰ ਕੇ ਅਮਰ ਪਦਵੀ ਜਾਂ ਮੁਕਤੀ ਪ੍ਰਾਪਤ ਕਰਨਾ ਸਿੱਖ ਧਰਮ ਦਾ ਆਦਰਸ਼ ਨਹੀਂ।

ਸਿੱਖ ਧਰਮ ਵਿਚ ਮੁਕਤੀ ਦਾ ਮਤਲਬ ਹੈ ਪਰਮ ਪਦ ਜਾਂ ਤੁਰੀਆ ਅਵਸਥਾ। ਇਹ ਪਦਵੀ ਉਦੋਂ ਪ੍ਰਾਪਤ ਹੁੰਦੀ ਹੈ ਜਦੋਂ ਮਨੁੱਖ ਆਪਣੇ ਭੌਤਿਕ ਬੰਧਨਾਂ ਤੋਂ ਉੱਚਾ ਉੱਠ ਜਾਏ ਅਤੇ ਉਸ ਨੂੰ ਪਰਮਾਤਮਾ ਦਾ ਹਮੇਸ਼ਾਂ ਅੰਤਰ-ਬੋਧ ਰਹੇ। ਇਸ ਦੇ ਦੋ ਸਾਧਨ ਹਨ, ਪਰਮਾਤਮਾ ਨਾਲ ਪਿਆਰ ਤੇ ਉਸ ਦਾ ਸਿਮਰਨ। ਪਰਮਾਤਮਾ ਨਾਲ ਪਿਆਰ ਮਨੁੱਖ ਨੂੰ ਭੌਤਿਕ ਤ੍ਰਿਸ਼ਨਾਵਾਂ ਦੀ ਗ਼ੁਲਾਮੀ ਤੋਂ ਬਚਾਉਣ ਵਿਚ ਸਹਾਇਕ ਹੁੰਦਾ ਹੈ। ਇਹ ਸੁਤੰਤਰਤਾ ਇਸੇ ਜੀਵਨ ਵਿਚ ਪ੍ਰਾਪਤ ਕਰਨੀ ਹੈ। ਅਜਿਹੇ ਮਨੁੱਖ ਨੂੰ, ਜੋ ਇਹ ਸੁਤੰਤਰਤਾ ਪ੍ਰਾਪਤ ਕਰ ਲਏ, ਜੀਵਨ-ਮੁਕਤ ਕਹਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

*ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥* (ਪੰਨਾ ੧੦੦੯)
*ਪਿਰ ਸੇਤੀ ਧਨ ਪ੍ਰੇਮੁ ਰਚਾਏ॥*
*ਗੁਰ ਕੈ ਸਬਦਿ ਤਥਾ ਚਿਤੁ ਲਾਏ॥*
*ਸਹਜ ਸੇਤੀ ਧਨ ਖਰੀ ਸੁਹੇਲੀ ਤ੍ਰਿਸਨਾ ਤਿਖਾ ਨਿਵਾਰੀ ਜੀਉ॥* (ਪੰਨਾ ੯੯੩)
*ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ॥*
*ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ॥* (ਪੰਨਾ ੧੦੧੧)

-◆—◆—◆-

(੨/੧੯੭੫)

# ਮੁਕਤਿ ਅਵਸਥਾ

ਭਾਰਤੀ ਚਿੰਤਨਧਾਰਾ ਵਿਚ ਦਾਰਸ਼ਨਿਕ, ਅਧਿਆਤਮਿਕ ਤੇ ਨੈਤਿਕ ਹਰ ਤਰ੍ਹਾਂ ਦੇ ਯਤਨਾਂ ਤੇ ਸਾਧਨਾਵਾਂ ਦਾ ਅੰਤਮ ਮਨੋਰਥ ਮੁਕਤੀ ਮੰਨਿਆ ਗਿਆ ਹੈ, ਜਿਸ ਦਾ ਅਰਥ 'ਛੁਟਕਾਰੇ ਦੀ ਅਵਸਥਾ' ਹੈ। ਸੰਸਾਰ ਦੇ ਮੁੱਖ ਧਰਮ ਦੀਆਂ ਵਿਚਾਰਧਾਰਾਵਾਂ ਵਿਚ ਕੁਝ ਫਰਕ ਹੋਣ ਕਰਕੇ ਇਨ੍ਹਾਂ ਦੇ ਮੁਕਤੀ ਦੇ ਸਰੂਪ ਵਿਚ ਵੀ ਕੁਝ ਵਖਰੇਵਾਂ ਹੈ। ਉਪਨਿਸ਼ਦਾਂ ਅਨੁਸਾਰ ਪਰਮ ਗਿਆਨ ਦੀ ਪ੍ਰਾਪਤੀ ਦੁਆਰਾ, ਮਨੁੱਖ ਜਨਮ-ਮਰਨ ਦੇ ਚੱਕਰਾਂ ਤੋਂ ਛੁੱਟ ਜਾਂਦਾ ਹੈ ਅਤੇ ਉਹ ਮੁਕਤੀ ਪ੍ਰਾਪਤ ਕਰ ਲੈਂਦਾ ਹੈ। ਬੁੱਧ ਧਰਮ ਅਨੁਸਾਰ, ਜਦੋਂ ਮਨੁੱਖ ਅਸ਼ਟਾਂਗ ਮਾਰਗ 'ਤੇ ਚੱਲ ਕੇ ਤ੍ਰਿਸ਼ਨਾਵਾਂ ਖ਼ਤਮ ਕਰ ਲੈਂਦਾ ਹੈ ਤਾਂ ਉਹ ਨਿਰਵਾਣ ਪਦ ਦੀ ਪ੍ਰਾਪਤੀ ਕਰ ਲੈਂਦਾ ਹੈ। ਜੈਨ ਮਤ ਅਨੁਸਾਰ, ਤਪ ਅਹਿੰਸਾ ਆਦਿ ਕਰਨ ਨਾਲ ਕਰਮ ਦੇ ਬੰਧਨਾਂ ਦਾ ਅਭਾਵ ਹੋਣ 'ਤੇ ਜੀਵ ਦਾ ਉੱਚੇ ਲੋਕ ਵਿਚ ਚਲੇ ਜਾਣਾ ਅਤੇ ਮੁੜ ਹੇਠਾਂ ਨਾ ਆਉਣਾ ਮੁਕਤੀ ਕਹਿਲਾਉਂਦਾ ਹੈ।

ਈਸਾਈ ਮਤ ਅਨੁਸਾਰ, ਖ਼ੁਦਾ ਦੇ ਪੁੱਤਰ ਹਜ਼ਰਤ ਈਸਾ ਜੀ ਨੇ ਆਪਣੇ ਪ੍ਰਾਣ ਦੇ ਕੇ ਸਭ ਲੋਕਾਂ ਦੇ ਪਾਪਾਂ ਦਾ ਪ੍ਰਾਸਚਿਤ ਕੀਤਾ। ਸੋ ਜੋ ਉਸ ਉੱਪਰ ਵਿਸ਼ਵਾਸ ਪੱਕਾ ਕਰਨਗੇ, ਉਹ ਪਾਪਾਂ ਤੋਂ ਛੁਟਕਾਰਾ ਪਾਉਣਗੇ ਅਤੇ ਇਨ੍ਹਾਂ ਅਨੁਸਾਰ ਇਹ ਹੀ ਮੁਕਤੀ ਹੈ। ਇਸਲਾਮ ਮਤ ਵਿਚ, ਕੁਰਾਨ ਸ਼ਰੀਫ ਅਨੁਸਾਰ ਅਮਲ ਕਰਨਾ, ਪੈਗ਼ੰਬਰ ਮੁਹੰਮਦ ਸਾਹਿਬ 'ਤੇ ਨਿਸ਼ਚਾ ਰੱਖ ਕੇ ਕਿਆਮਤ ਦੇ ਦਿਨ ਦੇ ਫੈਸਲੇ ਅਨੁਸਾਰ ਹਮੇਸ਼ਾਂ ਲਈ ਬਹਿਸ਼ਤ ਦੀ ਪ੍ਰਾਪਤੀ, ਮੁਕਤੀ ਹੈ।

ਪ੍ਰੰਤੂ ਗੁਰਮਤਿ ਅਨੁਸਾਰ, ਜੀਵ ਆਤਮਾ, ਪਰਮਾਤਮਾ ਦੀ ਅੰਸ਼ ਹੈ। ਜੀਵ ਆਤਮਾ ਉਸ ਪਰਮਾਤਮਾ ਤੋਂ ਉਤਪੰਨ ਹੋਈ ਹੈ ਅਤੇ ਮੁੜ ਕੇ ਉਸ ਵਿਚ ਲੀਨ ਹੋਣ ਦੀ ਪ੍ਰਵਿਰਤੀ ਉਸ ਵਿਚ ਮੌਜੂਦ ਹੈ। ਸੋ ਇਥੇ 'ਜੰਮਣ-ਮਰਨ ਦੇ ਚੱਕਰ ਤੋਂ ਮੁਕਤ ਹੋ ਕੇ ਨਿਆਂਕਾਰ ਪਰਮਾਤਮਾ ਨਾਲ ਇੰਜ ਇਕ-ਮਿਕ ਹੋਣਾ ਕਿ ਮਨੁੱਖੀ ਜੀਵਨ-ਇਕਾਈ ਦਾ ਨਿਜ਼ਤਵ ਖ਼ਤਮ ਹੋ ਜਾਵੇ। ਮਨੁੱਖੀ ਆਤਮਾ ਪਰਮ ਆਤਮਾ ਵਿਚ ਇਸ ਤਰ੍ਹਾਂ ਵਿਲੀਨ ਹੋ ਜਾਵੇ ਕਿ ਇਸ ਦੀ ਵੱਖਰੀ ਹੋਂਦ ਸੰਸਕਾਰ ਰੂਪ ਵਿਚ ਵੀ ਕਾਇਮ ਨਾ ਰਹੇ':

*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥* (ਪੰਨਾ ੮੪੬)

ਮੁਕਤੀ ਕਹਿਲਾਉਂਦਾ ਹੈ।

ਗੁਰਮਤਿ ਅਨੁਸਾਰ, ਜੀਵ ਦਾ ਬੰਧਨ ਸਭ ਤੋਂ ਵੱਡਾ ਦੁੱਖ ਹੈ ਅਤੇ ਇਸ ਦੁੱਖ ਦਾ ਬੁਨਿਆਦੀ ਕਾਰਨ ਪਰਮਾਤਮਾ ਤੋਂ ਵਿਛੋੜਾ ਹੈ:

*ਦੁਖੁ ਤਦੇ ਜਾ ਵਿਸਰਿ ਜਾਵੈ॥*

*ਭੁਖ ਵਿਆਪੈ ਬਹੁ ਬਿਧਿ ਧਾਵੈ॥* (ਪੰਨਾ ੯੮)

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*

*ਇਕੁ ਦੁਖੁ ਸਕਤਵਾਰ ਜਮਦੂਤ॥* (ਪੰਨਾ ੧੨੫੬)

ਅਤੇ ਇਹ ਵਿਛੋੜਾ ਤਦ ਪੈਦਾ ਹੁੰਦਾ ਹੈ ਜਦ ਜੀਵ-ਆਤਮਾ ਦੀ ਲਿਵ ਹਉਮੈ ਕਰਕੇ ਪਰਮਾਤਮਾ ਤੋਂ ਛੁੱਟ ਜਾਂਦੀ ਹੈ:

*ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥*

*ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥* (ਪੰਨਾ ੯੨੧)

ਜੇਕਰ ਬੰਧਨ ਪਰਮਾਤਮਾ ਤੋਂ ਜੀਵ-ਆਤਮਾ ਦਾ ਵਿਛੋੜਾ ਹੈ ਤਾਂ ਮੁਕਤੀ ਜ਼ਰੂਰ ਹੀ ਜੀਵ ਆਤਮਾ ਦੇ ਪਰਮਾਤਮਾ ਨਾਲ ਮੇਲ ਦੀ ਅਵਸਥਾ ਹੋਵੇਗੀ:

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*

*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥* (ਪੰਨਾ ੮੪੬)

ਗੁਰਬਾਣੀ ਵਿਚ ਮੁਕਤੀ ਦੇ ਨਾਲ-ਨਾਲ ਕਈ ਹੋਰ ਸ਼ਬਦ ਵੀ ਇਨ੍ਹਾਂ ਅਰਥਾਂ ਵਿਚ ਵਰਤੇ ਗਏ ਹਨ। ਜਿਵੇਂ:

*ਪਰਮ ਗਤਿ - ਨਾਨਕ ਤਾ ਕੀ ਪਰਮ ਗਤਿ ਹੋਇ॥* (ਪੰਨਾ ੯੦੦)

*ਪਰਮ ਪਦ - ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥* (ਪੰਨਾ ੧੦)

*ਨਿਰਬਾਣ - ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ॥* (ਪੰਨਾ ੫੮)

*ਮੋਖ ਦੁਆਰ - ਮੰਨੈ ਪਾਵਹਿ ਮੋਖੁ ਦੁਆਰੁ॥* (ਪੰਨਾ ੩)

*ਅਮਰਾ ਪਦ - ਨਿਜ ਘਰਿ ਵਾਸੁ ਅਮਰ ਪਦੁ ਪਾਵੈ॥* (ਪੰਨਾ ੧੩੪੨)

*ਜੋਤੀ ਜੋਤਿ - ਤਿਉ ਜੋਤੀ ਸੰਗਿ ਜੋਤਿ ਮਿਲਾਇਆ॥* (ਪੰਨਾ ੧੦੨)

ਅਤੇ ਇਸੇ ਤਰ੍ਹਾਂ ਹੀ, ਬੰਧ-ਖਲਾਸ, ਬੈਕੁੰਠ, ਹਰਿ ਰਸ, ਬਿਸਰਾਮ, ਮੋਖੰਤਰ ਆਦਿ ਸ਼ਬਦਾਂ ਦੀ ਵਰਤੋਂ ਇਸੇ ਭਾਵ ਨੂੰ ਸਪੱਸ਼ਟ ਕਰਨ ਲਈ ਕੀਤੀ ਗਈ ਹੈ। ਇਨ੍ਹਾਂ ਸ਼ਬਦਾਂ ਵਿਚੋਂ ਕਈ ਸ਼ਬਦ ਦੂਸਰੇ ਧਰਮਾਂ ਦੇ ਪਰਮ ਆਦਰਸ਼ ਦੇ ਤੌਰ 'ਤੇ ਪਹਿਲੇ ਵਰਤੇ ਜਾ ਚੁੱਕੇ ਸਨ, ਪ੍ਰੰਤੂ ਜਦ ਗੁਰਬਾਣੀ ਵਿਚ ਉਨ੍ਹਾਂ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ ਤਾਂ ਇਸ ਪਿੱਛੇ ਗੁਰਮਤਿ ਦਾ ਉਹੀ ਸਿਧਾਂਤ ਪ੍ਰਗਟ ਹੁੰਦਾ ਹੈ ਜੋ ਗੁਰਮਤਿ ਦਾ ਮੌਲਿਕ ਹੈ ਅਤੇ ਕਈ ਗੱਲਾਂ ਵਿਚ ਬਾਕੀ ਮੱਤਾਂ ਤੋਂ ਨਿਵੇਕਲਾ ਸਿਧਾਂਤ ਹੈ। ਜਿਵੇਂ, ਗੁਰਮਤਿ ਵਿਚ ਪ੍ਰੰਪਰਾਗਤ ਅਰਥਾਂ ਵਿਚ ਪ੍ਰਵਾਣਿਤ ਸਵਰਗ ਪ੍ਰਾਪਤੀ ਨੂੰ ਮੁਕਤੀ ਪ੍ਰਵਾਨ ਨਹੀਂ ਕੀਤਾ ਗਿਆ:

*ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ॥*

*ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥* (ਪੰਨਾ ੧੩੨੪)

ਇਸੇ ਤਰ੍ਹਾਂ ਹੀ ਪ੍ਰਾਚੀਨ ਭਾਰਤੀ ਪ੍ਰੰਪਰਾ ਵਿਚ ਦੋ ਆਸ਼ੇ ਰੱਖ ਕੇ ਤਪੱਸਿਆ ਜਾਂ ਸਾਧਨਾ ਕੀਤੀ ਜਾਂਦੀ ਸੀ। 'ਤਪੋਂ ਰਾਜ ਅਤੇ ਰਾਜੋਂ ਨਰਕ' ਦੀ ਆਮ ਧਾਰਨਾ ਪ੍ਰਚੱਲਤ ਸੀ। ਇਸ ਲਈ ਉਹ ਲੋਕ ਰਾਜ ਜਾਂ ਹੋਰ ਸੰਸਾਰਕ ਸੁਖ ਆਦਿ ਪ੍ਰਾਪਤ ਕਰਨ ਲਈ ਇਨ੍ਹਾਂ ਨੂੰ ਹੀ ਜੀਵਨ ਦਾ ਉਦੇਸ਼ ਮੰਨ ਕੇ ਤਪੱਸਿਆ ਕਰਦੇ ਸਨ, ਜਾਂ ਕੁਝ ਲੋਕ ਅਜਿਹੇ ਸਨ, ਜੋ ਭਗਤੀ ਕਰਕੇ ਸਵਰਗ ਆਦਿ ਦੀ ਪ੍ਰਾਪਤੀ ਕਰਨਾ ਲੋੜਦੇ ਸੀ ਪ੍ਰੰਤੂ ਗੁਰਮਤਿ ਵਿਚ ਇਨ੍ਹਾਂ ਦੋਹਾਂ ਵਿਚਾਰਾਂ ਦਾ ਹੀ ਖੰਡਨ ਹੈ। ਗੁਰਮਤਿ

ਅਨੁਸਾਰ, ਜਗਿਆਸੂ ਪ੍ਰਭੂ ਚਰਨਾਂ ਦੀ ਪ੍ਰੀਤ ਦਾ ਅਭਿਲਾਸ਼ੀ ਹੈ, ਇਹ ਹੀ ਉਸ ਦਾ ਪਰਮ ਉਦੇਸ਼ ਹੈ ਅਤੇ ਇਸ ਦੀ ਪ੍ਰਾਪਤੀ ਹੀ ਮੁਕਤੀ ਦੀ ਪ੍ਰਾਪਤੀ ਹੈ:

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥* (ਪੰਨਾ ੫੩੪)

*ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥* (ਪੰਨਾ ੧੦੭੮)

*ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥*

*ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥* (ਪੰਨਾ ੩੬੦)

ਜਿਸ ਦੀ ਲਿਵ ਉਸ ਅਕਾਲ ਪੁਰਖ ਨਾਲ ਲੱਗ ਜਾਂਦੀ ਹੈ, ਜੋ ਸਦਾ ਅੰਤਰ-ਆਤਮੇ ਉਸ ਨਾਲ ਇਕ-ਮਿਕ ਰਹਿੰਦਾ ਹੈ, ਉਹ ਹੀ ਮੁਕਤ ਹੈ।

ਡਾ. ਅਵਤਾਰ ਸਿੰਘ ਅਨੁਸਾਰ ਗੁਰਮਤਿ ਵਿਚ ਮੁਕਤੀ ਦੋ ਪ੍ਰਕਾਰ ਦੀ ਹੈ:

੧) ਜੀਵਨ ਮੁਕਤੀ ਅਤੇ ੨) ਆਵਣ-ਜਾਣ ਮਿਟਣਾ।

ਆਵਣ ਜਾਣ ਛੁਟੈ ਜਾਂ ਛੁਟੀ, ਜਿਸ ਦਾ ਭਾਵ ਜਨਮ ਮਰਨ ਤੋਂ ਛੁਟਕਾਰਾ ਪਾਉਣਾ ਜਾਂ ਜੂਨਾਂ ਵਿਚ ਪੈਣ ਤੋਂ ਛੁਟਕਾਰਾ ਅਤੇ ਅਕਾਲ ਪੁਰਖ ਵਿਚ ਸਮਾਉਣਾ ਹੈ। ਜਿਵੇਂ ਕਿ ਸ਼ਬਦਾਂ ਤੋਂ ਵੀ ਇਹ ਸਮਝ ਲੱਗ ਜਾਂਦੀ ਹੈ। ਪਹਿਲੀ ਪ੍ਰਕਾਰ ਦੀ ਮੁਕਤੀ ਦਾ ਸਬੰਧ ਵਿਵਹਾਰਕ ਜੀਵਨ ਨਾਲ ਹੈ ਅਤੇ ਇਸ ਦਾ ਭਾਵ ਵਿਵਹਾਰਕ ਜੀਵਨ ਜੀਉਂਦਿਆਂ ਆਪੇ ਦੀ ਪਹਿਚਾਣ ਕਰ ਲੈਣਾ ਹੈ। ਦੂਸਰੀ ਪ੍ਰਕਾਰ ਦਾ ਸਬੰਧ ਵਿਵਹਾਰਕ ਜੀਵਨ ਖ਼ਤਮ ਹੋਣ ਨਾਲ ਜਾਂ ਮੌਤ ਤੋਂ ਬਾਅਦ ਨਾਲ ਹੈ।[੧]

ਭਾਰਤੀ ਦਰਸ਼ਨ ਨੂੰ ਪਿਛੋਕੜ ਵਿਚ ਰੱਖਦੇ ਹੋਏ ਅਸੀਂ ਇਹ ਕਹਿ ਸਕਦੇ ਹਾਂ ਕਿ ਗੁਰਮਤਿ ਦਾ ਮੁਕਤੀ ਦਾ ਸੰਕਲਪ, ਉਪਨਿਸ਼ਦਾਂ ਅਤੇ ਅਦਵੈਤ ਵੇਦਾਂਤ ਨਾਲ ਕੁਝ ਮੇਲ ਜ਼ਰੂਰ ਖਾਂਦਾ ਹੈ। ਜਿਸ ਤਰ੍ਹਾਂ ਉਪਨਿਸ਼ਦਾਂ ਅਤੇ ਵੇਦਾਂਤ ਵਿਚ ਦੱਸਿਆ ਗਿਆ ਹੈ ਕਿ ਮੁਕਤੀ ਦੀ ਅਵਸਥਾ ਇਸੇ ਜੀਵਨ ਵਿਚ ਸੰਭਵ ਹੈ, ਇਸੇ ਤਰ੍ਹਾਂ ਹੀ ਗੁਰਮਤਿ ਦਾ ਵਿਚਾਰ ਹੈ ਕਿ ਮਨੁੱਖ ਸਰੀਰ ਵਿਚ ਰਹਿੰਦਿਆਂ ਹੋਇਆਂ ਮੁਕਤੀ ਪ੍ਰਾਪਤ ਕਰ ਸਕਦਾ ਹੈ ਪਰ ਗੁਰਬਾਣੀ ਵਿਚ ਵਿਦੇਹ-ਮੁਕਤੀ ਤੋਂ ਕਿਤੇ ਵੱਧ, ਜੀਵਨ-ਮੁਕਤੀ ਦਾ ਜ਼ਿਕਰ ਹੋਇਆ ਹੈ।

ਡਾਕਟਰ ਅਵਤਾਰ ਸਿੰਘ ਅਨੁਸਾਰ- "ਦੂਸਰੀ ਪ੍ਰਕਾਰ (ਵਿਦੇਹ ਮੁਕਤੀ) ਬਾਰੇ ਸਾਨੂੰ ਬਹੁਤ ਘੱਟ ਪ੍ਰਮਾਣ ਮਿਲਦੇ ਹਨ, ਜਦ ਕਿ ਗੁਰਬਾਣੀ ਵਿਚ ਜੀਵਨ ਮੁਕਤੀ ਦਾ ਬਹੁਤ ਜ਼ਿਕਰ ਕੀਤਾ ਗਿਆ ਹੈ।"[੨]

ਸ਼ਾਸਤਰਾਂ ਅਨੁਸਾਰ ਜਦੋਂ ਮਨੁੱਖ ਨੂੰ ਆਪੇ ਦੀ ਸੋਝੀ ਹੋ ਜਾਂਦੀ ਹੈ ਤਾਂ ਉਹ ਬ੍ਰਹਮ ਸਰੂਪ ਹੋ ਜਾਂਦਾ ਹੈ ਅਤੇ ਆਤਮਾ ਸਤ, ਚਿਤ, ਆਨੰਦਮਈ ਹੋ ਜਾਂਦੀ ਹੈ। ਮੌਤ ਤੋਂ ਪਿੱਛੋਂ ਇਹ ਆਤਮਾ ਜਨਮ-ਮਰਨ ਦੇ ਬੰਧਨ ਤੋਂ ਛੁੱਟ ਜਾਂਦੀ ਹੈ। ਗੁਰਮਤਿ ਅਨੁਸਾਰ ਜਦੋਂ ਮਨੁੱਖ ਨੂੰ ਆਪੇ ਦਾ ਗਿਆਨ ਹੋ ਜਾਂਦਾ ਹੈ ਕਿ ਉਹ ਵੀ ਉਸ ਪਰਮ ਸੱਤਾ ਬ੍ਰਹਮ ਦਾ ਹੀ ਇਕ ਅੰਸ਼ ਹੈ ਤਾਂ ਮਨੁੱਖ ਵਿਚੋਂ 'ਅਹੰ' ਦੀ ਭਾਵਨਾ ਖ਼ਤਮ ਹੋ ਜਾਂਦੀ ਹੈ ਅਤੇ ਉਹ ਪ੍ਰਭੂ ਪ੍ਰੇਮ ਵਿਚ ਲੀਨ ਹੋ ਜਾਂਦਾ ਹੈ। ਅਜਿਹਾ ਜੀਵਨ-ਮੁਕਤਾ ਮੌਤ ਤੋਂ ਪਿੱਛੋਂ ਬ੍ਰਹਮ ਵਿਚ ਸਮਾਅ ਜਾਂਦਾ ਹੈ ਅਤੇ ਉਸ ਦੀ ਆਤਮਾ ਆਵਾਗਵਣ ਦੀ ਘੁੰਮਣ-ਘੇਰੀ ਤੋਂ ਆਜ਼ਾਦ ਹੋ ਜਾਂਦੀ ਹੈ। ਇਸ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਵਿਦੇਹ-ਮੁਕਤੀ ਅਵਸਥਾ ਦਾ, ਜੀਵਨ-ਮੁਕਤ ਅਵਸਥਾ ਨਾਲ ਬਹੁਤ ਸੰਬੰਧ ਹੈ।

ਅਜਿਹਾ ਮਨੁੱਖ ਜਿਸ ਨੇ ਜੀਵਨ-ਕਾਲ ਸਮੇਂ ਆਪਣੇ ਅੰਦਰੋਂ ਹਉਮੈ ਦਾ ਤਿਆਗ ਕਰ ਦਿੱਤਾ,

ਉਸ ਦੀ ਅਵਸਥਾ ਜੀਵਨ-ਮੁਕਤ ਦੀ ਹੈ:

*ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥* (ਪੰਨਾ ੧੦੦੯-੧੦)

ਇਹ ਸਾਰਾ ਜਗਤ ਪਰਮਾਤਮਾ ਤੋਂ ਹੀ ਪੈਦਾ ਹੋਇਆ ਹੈ ਅਤੇ ਜੀਵ ਆਤਮਾ ਵੀ ਪਰਮਾਤਮਾ ਦੀ ਹੀ ਇਕ ਅੰਸ਼ ਹੈ। ਮਨੁੱਖ ਕੀਤੇ ਕਰਮਾਂ ਅਨੁਸਾਰ ਜਗਤ ਵਿਚ ਆਉਂਦਾ ਹੈ ਅਤੇ ਫਲ-ਸਰੂਪ ਦੁੱਖ-ਸੁਖ ਭੋਗਦਾ ਹੈ; ਹਉਮੈ ਸੰਸਾਰ ਵਿਚ ਜੀਵ ਦੇ ਬੰਧਨ ਦਾ ਕਾਰਨ ਹੈ। ਹਉਮੈ ਕਾਰਨ ਮਨੁੱਖ ਇਹ ਭੁੱਲ ਜਾਂਦਾ ਹੈ ਕਿ ਉਹ ਵੀ ਉਸੇ ਜੋਤ ਦੀ ਇਕ ਕਿਰਨ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਪੰਜੇ ਵਿਕਾਰ ਮਨੁੱਖ ਨੂੰ ਦੁਨੀਆਂ ਵਿਚ ਬੰਨ੍ਹੀ ਰੱਖਦੇ ਹਨ:

*ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥*
*ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥* (ਪੰਨਾ ੬੦੦)

ਪ੍ਰੰਤੂ ਜੋ ਜੀਵਨ-ਮੁਕਤ ਅਵਸਥਾ ਦਾ ਧਾਰਨੀ ਹੁੰਦਾ ਹੈ, ਉਸ ਦੇ ਇਹ ਚੋਰ ਵਸ ਵਿਚ ਹੋ ਜਾਂਦੇ ਹਨ, ਇਹ ਉਸ ਦਾ ਮਾਲ ਨਹੀਂ ਲੁੱਟ ਸਕਦੇ:

*ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ॥*
*ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ॥* (ਪੰਨਾ ੫੦੩)

ਸੋ ਇਸ ਅਵਸਥਾ ਵਿਚ ਹਉਮੈ ਦੀ ਪੂਰਨ ਨਵਿਰਤੀ ਹੋ ਜਾਂਦੀ ਹੈ:

*ਹਉਮੈ ਜਾਈ ਤਾ ਕੰਤ ਸਮਾਈ॥*
*ਤਉ ਕਾਮਣਿ ਪਿਆਰੇ ਨਵ ਨਿਧਿ ਪਾਈ॥* (ਪੰਨਾ ੭੫੦)

ਮੁਕਤੀ ਦਾ ਦੁਆਰਾ ਅਤਿ ਨੀਕਾ ਦੱਸਿਆ ਹੈ, ਜਿਸ ਵਿਚੋਂ ਹਉਮੈ ਨਹੀਂ ਲੰਘ ਸਕਦੀ, ਹਉਮੈ ਨੂੰ ਗੁਆ ਕੇ ਹੀ ਇਹ ਅਵਸਥਾ ਪ੍ਰਾਪਤ ਕੀਤੀ ਜਾ ਸਕਦੀ ਹੈ:

*ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ॥*
*ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ॥*
*ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ॥*
*ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ॥* (ਪੰਨਾ ੫੦੯-੧੦)
*ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ॥* (ਪੰਨਾ ੧੨੭੬)

ਜੀਵਨ ਮੁਕਤੀ ਵਾਲੇ ਮਨੁੱਖ ਦੇ ਮਨ ਵਿਚੋਂ ਹਰ ਪ੍ਰਕਾਰ ਦੀ ਬੁਰਾਈ ਖ਼ਤਮ ਹੋ ਚੁੱਕੀ ਹੋਵੇਗੀ:

*ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥* (ਪੰਨਾ ੧੪੨੭)

ਸੁਖ-ਦੁੱਖ ਵਿਚ ਉਹ ਇਕ-ਸਮਾਨ ਰਹਿੰਦਾ ਹੈ ਅਤੇ ਲੋਭ, ਮੋਹ ਆਦਿ ਉਸ ਦੇ ਨੇੜੇ ਨਹੀਂ ਲੱਗਦੇ:

*ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥*
*ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥* (ਪੰਨਾ ੧੪੨੭)

ਅਜਿਹਾ ਗੁਰਮੁਖ-ਜਨ ਰਜ, ਸਤ, ਤਮ, ਤ੍ਰੈ ਗੁਣਾਂ ਤੋਂ ਉੱਪਰ ਉੱਠ ਜਾਂਦਾ ਹੈ:

*ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ॥* (ਪੰਨਾ ੩੦)

ਉਹ ਅਜਿਹੀ ਅਵਸਥਾ ਵਿਚ ਵਿਚਰਦਾ ਹੈ ਕਿ ਕਰਮ-ਕਾਂਡ, ਪਾਖੰਡ, ਅਡੰਬਰ ਦਾ ਤਿਆਗ

ਕਰ ਦਿੰਦਾ ਹੈ, ਉਸ ਨੂੰ ਇਹ ਪੂਰਨ ਸੋਝੀ ਹੋ ਜਾਂਦੀ ਹੈ ਕਿ ਗੁਰੂ ਦੇ ਸ਼ਬਦ ਬਿਨਾਂ ਇਹ ਅਵਸਥਾ ਪ੍ਰਾਪਤ ਨਹੀਂ ਹੁੰਦੀ:

*ਕਰਮ ਧਰਮ ਕਰਿ ਮੁਕਤਿ ਮੰਗਾਹੀ॥*
*ਮੁਕਤਿ ਪਦਾਰਥੁ ਸਬਦਿ ਸਲਾਹੀ॥*
*ਬਿਨੁ ਗੁਰ ਸਬਦੈ ਮੁਕਤਿ ਨ ਹੋਈ*
*ਪਰਪੰਚੁ ਕਰਿ ਭਰਮਾਈ ਹੇ॥* (ਪੰਨਾ ੧੦੨੪)

ਅਜਿਹੀ ਅਵਸਥਾ ਦਾ ਧਾਰਨੀ ਗੁਰਮੁਖ ਨਵਿਰਤੀ ਮਾਰਗ ਨਹੀਂ ਅਖਵਾਉਂਦਾ, ਬਲਕਿ ਸਮਾਜ ਵਿਚ ਰਹਿ ਕੇ ਹੀ ਇਸ ਅਵਸਥਾ ਨੂੰ ਪ੍ਰਾਪਤ ਕਰਦਾ ਹੈ ਅਤੇ ਪ੍ਰਾਪਤੀ ਦੇ ਬਾਅਦ ਵੀ ਸਮਾਜਿਕ ਜੀਵਨ ਜੀਉਂਦਾ ਹੈ ਉਹ:

*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥* (ਪੰਨਾ ੫੨੨)

ਉਸ ਦੇ ਅਨੁਸਾਰੀ ਬਣ ਜਾਂਦਾ ਹੈ ਅਤੇ ਉਸ ਦੀ ਅਗਿਆਨਤਾ ਕੱਟੀ ਜਾਂਦੀ ਹੈ:

*ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ॥*
*ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥* (ਪੰਨਾ ੪੦੦)

ਉਸ ਦੇ ਮਨ ਵਿਚੋਂ ਭਰਮ ਖਤਮ ਹੋ ਜਾਂਦਾ ਹੈ, ਸੱਚ ਦਾ ਪ੍ਰਕਾਸ਼ ਉਤਪੰਨ ਹੋ ਜਾਂਦਾ ਹੈ:

*ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥*
*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥* (ਪੰਨਾ ੧੦੦੨)

ਅਜਿਹਾ ਵਿਅਕਤੀ ਸੰਜਮ ਦਾ ਜੀਵਨ ਜੀਉਂਦਾ ਹੈ ਅਤੇ ਉਸ ਦਾ ਆਪਣੇ ਆਪ 'ਤੇ ਪੂਰਾ ਕੰਟਰੋਲ ਹੁੰਦਾ ਹੈ:

*ਜਪੁ ਤਪੁ ਸੰਜਮੁ ਹਉਮੈ ਮਾਰਿ॥*
*ਜੀਵਨ ਮੁਕਤੁ ਜਾ ਸਬਦੁ ਸੁਣਾਏ॥*
*ਸਚੀ ਰਹਤ ਸਚਾ ਸੁਖੁ ਪਾਏ॥* (ਪੰਨਾ ੧੩੪੩)

ਭਾਈ ਗੁਰਦਾਸ ਜੀ ਅਨੁਸਾਰ ਇਹ ਅਜਿਹੀ ਅਵਸਥਾ ਹੈ, ਜਿਸ ਵਿਚ ਮਨੁੱਖ ਹੰਕਾਰ ਗੁਆ ਕੇ ਜੀਉਂਦਿਆਂ ਹੀ ਮਰਨ ਸਮਾਨ ਰਹਿੰਦਾ ਹੈ ਅਤੇ ਉਹ ਮਾਇਆ ਵਲੋਂ ਮਰ ਕੇ ਅਕਾਲ ਪੁਰਖ ਵੱਲ ਜੀਉ ਉਠਦਾ ਹੈ। ਭਾਵ ਆਪਣੀ ਸੁਰਤ ਮਾਇਆ ਵਲੋਂ ਹਟਾ ਕੇ ਪਰਮਾਤਮਾ ਵੱਲ ਜੋੜ ਲੈਂਦਾ ਹੈ:

*ਪੈਰੀ ਪੈ ਪਾ ਖਾਕੁ ਹੋਇ ਆਪੁ ਗਵਾਇ ਜੀਵੰਦਿਆਂ ਮਰਣਾ।*
*ਜੀਵਣ ਮੁਕਤਿ ਵਖਾਣੀਐ ਮਰਿ ਮਰਿ ਜੀਵਣੁ ਡੁਬਿ ਡੁਬਿ ਤਰਣਾ।* (ਵਾਰ ੧੮/੧੬)

ਜੀਵਨ ਮੁਕਤੀ ਦੀ ਅਵਸਥਾ ਇਕ ਅਜਿਹੀ ਸੰਤੁਲਤ ਅਵਸਥਾ ਹੁੰਦੀ ਹੈ, ਜਿਸ ਵਿਚ ਮਨੁੱਖੀ ਅਨੁਭਵ ਵਿਚਲੀ ਕੁੱਲ ਦ੍ਵੈਤ ਖ਼ਤਮ ਹੋ ਜਾਂਦੀ ਹੈ:

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥*
*ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥*

*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥*
*ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥* *(ਪੰਨਾ ੨੭੫)*

ਉਪਰ ਅਸੀਂ ਅਭਾਵਾਤਮਿਕ ਮੁਕਤੀ ਦਾ ਜ਼ਿਕਰ ਕਰ ਆਏ ਹਾਂ ਜਿਸ ਅਨੁਸਾਰ ਮਨੁੱਖੀ ਸ਼ਖ਼ਸੀਅਤ ਵਿਚੋਂ ਹਉਮੈ, ਦੁਖ, ਅਗਿਆਨਤਾ, ਦਵੈਤ-ਭਾਵ ਆਦਿ ਦਾ ਖਾਤਮਾ (Negation) ਹੋ ਜਾਂਦਾ ਹੈ ਪ੍ਰੰਤੂ ਗੁਰਮਤਿ ਅਨੁਸਾਰ ਮੁਕਤੀ ਅਭਾਵਾਤਮਿਕ ਹੀ ਨਹੀਂ ਭਾਵਾਤਮਿਕ ਵੀ ਹੈ। ਇਸ ਵਿਚ ਹਉਮੈ ਦਾ ਖਾਤਮਾ ਨਹੀਂ ਹੁੰਦਾ ਸਗੋਂ ਉਦਾਤੀਕਰਨ (Sublimation) ਹੁੰਦਾ ਹੈ। ਇਹ ਪਰਮ ਸੁਖ ਦੀ ਅਵਸਥਾ ਹੁੰਦੀ ਹੈ। ਇਸ ਅਵਸਥਾ ਵਿਚ ਜਿਥੇ ਦੁੱਖ ਦਾ ਖਾਤਮਾ ਹੁੰਦਾ ਹੈ ਉਥੇ ਸੁਖ ਦੀ ਪ੍ਰਾਪਤੀ ਵੀ ਹੁੰਦੀ ਹੈ:

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*
*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥* *(ਪੰਨਾ ੨)*

ਅਜਿਹੇ ਮਨੁੱਖ ਦੇ ਹਿਰਦੇ ਵਿਚ ਹਰੀ ਨਾਮ ਦਾ ਵਾਸਾ ਹੁੰਦਾ ਹੈ:

*ਸਗਲ ਥਾਨ ਤੇ ਓਹੁ ਊਤਮ ਥਾਨੁ॥*
*ਨਾਨਕ ਜਿਹ ਘਟਿ ਵਸੈ ਹਰਿ ਨਾਮੁ॥* *(ਪੰਨਾ ੨੬੬)*
*ਜੀਵਨ ਮੁਕਤੁ ਮਨਿ ਨਾਮੁ ਵਸਾਏ॥* *(ਪੰਨਾ ੪੧੨)*

ਗੁਰਮਤਿ ਅਨੁਸਾਰ ਅਜਿਹਾ ਮਨੁੱਖ ਸਦਾ ਅਨੰਦ ਦੀ ਅਵਸਥਾ ਵਿਚ ਵਿਚਰਦਾ ਹੈ:

*ਮਹਾ ਅਨੰਦੁ ਗੁਰ ਸਬਦੁ ਵੀਚਾਰਿ॥...*
*ਜੋ ਸੁਣੇ ਕਮਾਵੈ ਸੁ ਉਤਰੈ ਪਾਰਿ॥* *(ਪੰਨਾ ੩੭੦)*

ਉਸ ਦੇ ਹਿਰਦੇ ਵਿਚ ਪ੍ਰੀਤਿ ਲਗ ਜਾਂਦੀ ਹੈ:

*ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ॥* *(ਪੰਨਾ ੧੨੨)*

ਸੋ ਸਮੁੱਚੇ ਰੂਪ ਵਿਚ ਜੀਵਨ-ਮੁਕਤ ਵਿਅਕਤੀ ਦੀ ਅਜਿਹੀ ਅਵਸਥਾ ਹੁੰਦੀ ਹੈ ਕਿ ਉਹ 'ਸਦਾ ਆਨੰਦ' ਵਿਚ ਵਿਗਸਦਾ ਹੋਇਆ ਸੰਸਾਰ ਨੂੰ 'ਸਤਿ' ਮੰਨ ਕੇ ਦੇਖਦਾ ਹੈ ਅਤੇ ਇਸ ਦਾ ਸਤਿਕਾਰ ਕਰਦਾ ਹੈ। ਉਹ ਇਸ ਅਵਸਥਾ ਨੂੰ ਪਹੁੰਚ ਕੇ ਵੀ ਸਮਾਜਿਕ ਰੁਝੇਵਿਆਂ ਵਿਚ ਵੀ ਅਤੇ ਅੰਤਰ-ਮੁਖੀ ਅਨੰਦ ਵਿਚ ਵੀ ਇਕੋ ਸਮੇਂ ਲੀਨ ਰਹਿੰਦਾ ਹੈ। ਹਉਮੈ ਵਿਚ ਸੁਧਾਰ ਕਰਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਵਸ ਵਿਚ ਕਰ ਲੈਂਦਾ ਹੈ। ਮਿੱਟੀ ਅਤੇ ਸੋਨਾ ਉਸ ਲਈ ਇਕ-ਸਮਾਨ ਹੋ ਜਾਂਦੇ ਹਨ, ਉਸ ਦੀ ਪ੍ਰੀਤ ਸੱਚੇ ਪ੍ਰਭੂ ਨਾਲ ਲੱਗ ਜਾਂਦੀ ਹੈ ਅਤੇ ਉਹ ਹਮੇਸ਼ਾਂ ਆਪਣੀ ਲਿਵ ਉਸ ਨਾਲ ਜੋੜੀ ਰੱਖਦਾ ਹੈ। ਉਸ ਦੀ ਕਾਰ, 'ਹੁਕਮ ਦੀ ਕਾਰ' ਦਾ ਰੂਪ ਧਾਰਨ ਕਰ ਜਾਂਦੀ ਹੈ ਕਿਉਂਕਿ ਉਸ ਨੂੰ ਪ੍ਰਭੂ ਦੇ ਭਾਣੇ ਅਤੇ 'ਰਜ਼ਾ' ਦੀ ਸੋਝੀ ਹੋ ਜਾਂਦੀ ਹੈ, ਉਸ ਦੀ ਸ਼ਖ਼ਸੀਅਤ ਵਿਚ ਆਨੰਦ, ਧੀਰਜ, ਟਿਕਾਉ, ਸਹਿਜ, ਅਜ਼ਾਦੀ ਅਤੇ ਪ੍ਰਭੂ ਨਾਲ ਇਕਮਿਕਤਾ ਆਦਿ ਲੱਛਣ ਆ ਜਾਂਦੇ ਹਨ। ਉਸ ਦੀ ਬੁਧ, ਪਰਮ-ਸੁੰਦਰਤਾ ਵਿਚ, ਸ਼ਕਤੀ ਪਰਮ-ਸ਼ਕਤੀ ਵਿਚ ਬਦਲ ਜਾਂਦੇ ਹਨ ਅਤੇ ਉਹ ਰੂਹਾਨੀ ਪ੍ਰਕਾਸ਼ ਦਾ ਭਾਗੀ ਬਣ ਜਾਂਦਾ ਹੈ, ਪ੍ਰੰਤੂ ਇਹ ਅਵਸਥਾ ਮਨੁੱਖ ਨੂੰ ਸਿਰਫ ਆਪਣੇ

ਅਧਿਆਤਮਿਕ ਕਾਰਜਾਂ ਕਰਕੇ ਹੀ ਪ੍ਰਾਪਤ ਨਹੀਂ ਹੋਈ, ਇਸ ਦੀ ਪ੍ਰਾਪਤੀ ਪ੍ਰਭੂ ਦੀ ਨਦਰਿ ਨਾਲ ਹੁੰਦੀ ਹੈ।

ਅਜਿਹਾ ਜੀਵਨ-ਮੁਕਤਾ ਮੌਤ ਤੋਂ ਪਿਛੋਂ ਬ੍ਰਹਮ ਵਿਚ ਸਮਾਅ ਜਾਂਦਾ ਹੈ ਤੇ ਉਸ ਦੀ ਆਤਮਾ ਆਵਾਗਵਣ ਦੀ ਘੁੰਮਣਘੇਰੀ ਵਿਚੋਂ ਆਜ਼ਾਦ ਹੋ ਜਾਂਦੀ ਹੈ।

ਡਾ. ਅਵਤਾਰ ਸਿੰਘ ਅਨੁਸਾਰ, "ਜੀਵਨ ਸਮੇਂ ਪ੍ਰਾਪਤ ਕੀਤਾ ਮੁਕਤੀ ਦਾ ਅਨੁਭਵ ਮੌਤ ਤੋਂ ਬਾਅਦ ਦੇ ਮੁਕਤੀ ਦੇ ਅਨੁਭਵ ਨਾਲ ਇਕ ਲੜੀ ਦੀ ਤਰ੍ਹਾਂ ਜੁੜਿਆ ਹੋਇਆ ਹੈ।"[੩]

ਸੋ ਅਜਿਹੇ ਮਨੁੱਖ ਦੀ ਮੌਤ ਤੋਂ ਬਾਅਦ ਦੀ ਅਵਸਥਾ ਅਜਿਹੀ ਹੈ ਜਿਸ ਵਿਚ ਉਸ ਨੂੰ ਆਵਾਗਵਣ ਤੋਂ ਛੁਟਕਾਰਾ ਪ੍ਰਾਪਤ ਹੋ ਜਾਂਦਾ ਹੈ ਅਤੇ ਉਸ ਦੀ ਆਤਮਾ ਪਰਮਾਤਮਾ ਵਿਚ ਸਮਾਅ ਜਾਂਦੀ ਹੈ ਪਰ ਇਸ ਅਵਸਥਾ ਦੀ ਪ੍ਰਾਪਤੀ ਬਾਰੇ ਕੋਈ ਦਾਅਵਾ ਨਹੀਂ ਕਰ ਸਕਦਾ।

ਗਿ. ਸਰਦੂਲ ਸਿੰਘ ਕਵੀਸ਼ਰ ਅਨੁਸਾਰ, "ਕੋਈ ਇਹ ਦਾਹਵਾ ਨਹੀਂ ਕਰ ਸਕਦਾ ਕਿ ਲੀਨਤਾ-ਅਭੇਦਤਾ ਮੇਰਾ ਅਧਿਕਾਰ ਜਾਂ ਹੱਕ ਹੈ। ਇਹ ਤਾਂ ਪਰਮਾਤਮਾ ਦੀ ਨਦਰਿ ਹੈ, ਜਿਸ ਉੱਪਰ ਹੋ ਜਾਵੇ।"[੪]

ਆਪਣੀ ਕੋਸ਼ਿਸ਼ ਨਾਲ ਮਨੁੱਖ ਨੂੰ ਚੰਗੀ ਜੂਨੀ ਤਾਂ ਪ੍ਰਾਪਤ ਹੋ ਸਕਦੀ ਹੈ, ਪ੍ਰੰਤੂ ਮੁਕਤੀ ਉਸ ਦੀ ਨਦਰਿ ਦੁਆਰਾ ਹੀ ਹੁੰਦੀ ਹੈ:

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥* *(ਪੰਨਾ ੨)*

ਡਾ. ਪ੍ਰੇਮ ਪ੍ਰਕਾਸ਼ ਸਿੰਘ ਅਨੁਸਾਰ, "ਮੁਕਤੀ ਦੀ ਪ੍ਰਾਪਤੀ ਲਈ ਗੁਰਮਤਿ ਵਿਚ ਕਈ ਤਰ੍ਹਾਂ ਦੇ ਮਾਰਗਾਂ ਵੱਲ ਸੰਕੇਤ ਹੋਇਆ ਹੈ ਪ੍ਰੰਤੂ ਸਭ ਤੋਂ ਵੱਧ ਜ਼ੋਰ ਪ੍ਰਭੂ ਦੀ ਬਖਸ਼ਿਸ਼ ਉੱਪਰ ਹੈ।"[੫]

"ਗੁਰਮਤਿ ਅਨੁਸਾਰ ਮਿਹਰ ਜਾਂ ਨਦਰ ਦੇ ਅਰਥ ਹਨ ਕਿ ਆਪਣੀ ਯੋਗਤਾ ਅਯੋਗਤਾ ਦਾ ਖਿਆਲ ਨਾ ਕਰਦੇ ਹੋਏ ਸਾਨੂੰ ਉਸ ਦੀ ਰਜ਼ਾ ਵਿਚ ਭਰੋਸਾ ਹੋਣਾ ਕਿ ਅਕਾਲ ਪੁਰਖ ਸਾਡੀ ਸਹਾਇਤਾ ਕਰੇਗਾ ਤੇ ਸਾਨੂੰ ਗਲ ਲਾਵੇਗਾ।"[੬]

ਪਰਮਾਤਮਾ ਨਾਲ ਅਭੇਦਤਾ ਲਈ ਹਉਮੈ ਦਾ ਮੇਟਣਾ ਜ਼ਰੂਰੀ ਹੈ ਅਤੇ ਇਸ ਦਸ਼ਾ ਵਿਚ ਜਗਿਆਸੂ ਕਦੀ ਆਪਣੀ ਯੋਗਤਾ ਦਾ ਦਾਅਵਾ ਨਹੀਂ ਕਰਦਾ ਕਿ ਮੈਂ ਇਸ ਪਦਵੀ ਦੇ ਯੋਗ ਹਾਂ ਅਤੇ ਇਹ ਮੈਨੂੰ ਮਿਲਣੀ ਹੀ ਚਾਹੀਦੀ ਹੈ। ਉਹ ਤਾਂ ਆਪਣੇ ਆਪ ਨੂੰ ਪਰਮਾਤਮਾ ਦੀ ਰਹਿਮਤ 'ਤੇ ਛੱਡ ਦਿੰਦਾ ਹੈ ਕਿ ਪਰਮਾਤਮਾ ਆਪਣੀ ਮੇਹਰ ਕਰਕੇ ਉਸ ਨੂੰ ਨਿਵਾਜੇਗਾ।

ਸੋ ਉਸ ਅਕਾਲ ਪੁਰਖ ਦੀ ਨਦਰਿ ਹੋਣ ਨਾਲ ਹੀ ਮਨੁੱਖ ਇਸ ਭਵਜਲ ਨੂੰ ਤਰ ਸਕਦਾ ਹੈ:

*ਨਾਨਕ ਤਰੀਐ ਤੇਰੀ ਮਿਹਰ॥* *(ਪੰਨਾ ੮੯੩)*

*ਨਦਰੀ ਕਰਮਿ ਲਘਾਏ ਪਾਰਿ॥* *(ਪੰਨਾ ੪੬੫)*

ਤੋਂ ਬਗੈਰ ਬਾਕੀ ਸਭ ਗੱਲਾਂ ਝੂਠ ਹਨ, ਸਭ ਦਾਅਵੇ ਗਲਤ ਹਨ। ਕੇਵਲ ਨਦਰਿ ਨਾਲ ਹੀ ਇਸ ਪਰਮ ਆਦਰਸ਼ ਦੀ ਪ੍ਰਾਪਤੀ ਹੋ ਸਕਦੀ ਹੈ:

*ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥* *(ਪੰਨਾ ੭)*

ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ ਆਪਣੇ ਜੀਵਨ ਕਾਲ ਸਮੇਂ ਆਪਣੇ ਮਨ ਨੂੰ ਮਾਰ ਲੈਂਦਾ ਹੈ ਉਹ ਆਪਣਾ ਅੱਗਾ ਵੀ ਸੁਆਰ ਲੈਂਦਾ ਹੈ ਕਿਉਂਕਿ ਉਸ ਨੇ ਆਪਣੇ ਹਿਰਦੇ ਵਿਚ ਨਾਮ ਵਸਾ ਲਿਆ ਹੁੰਦਾ ਹੈ। ਜਿਸ ਉੱਪਰ ਪ੍ਰਭੂ ਦੀ ਬਖਸ਼ਿਸ਼ ਹੋ ਜਾਂਦੀ ਹੈ ਉਸ ਦਾ ਭੋਜਨ ਨਾਮ ਹੁੰਦਾ ਹੈ, ਉਸ ਦਾ

ਜੀਵਨ ਪਵਿੱਤਰ ਹੁੰਦਾ ਹੈ, ਉਸ ਦਾ ਮਨ ਬੁਰਾਈ ਰਹਿਤ ਹੋ ਜਾਂਦਾ ਹੈ ਅਤੇ ਉਹ ਗੁਣਾਂ ਦਾ ਖਜ਼ਾਨਾ ਬਣ ਜਾਂਦਾ ਹੈ। ਉਹ ਫਿਰ ਨਹੀਂ ਜੰਮਦਾ, ਉਹ ਮੌਤ ਰਹਿਤ ਹੋ ਜਾਂਦਾ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਅਕਾਲ ਪੁਰਖ ਵਿਚ ਸਮਾਅ ਜਾਂਦਾ ਹੈ:

*ਜੀਵਤ ਮਰੈ ਮਰਿ ਮਰਣੁ ਸਵਾਰੈ॥*
*ਗੁਰ ਕੈ ਸਬਦਿ ਸਾਚੁ ਜੰਮੈ ਮਰੈ ਨ ਆਵੈ ਜਾਇ॥*
*ਗੁਰ ਪਰਸਾਦੀ ਸਾਚਿ ਸਮਾਇ॥੨॥* *(ਪੰਨਾ ੧੧੭੪)*

ਸੋ ਅਜਿਹਾ ਜੀਵਨ-ਮੁਕਤਾ ਜਿਸ ਉੱਪਰ ਅਕਾਲ ਪੁਰਖ ਦੀ ਕ੍ਰਿਪਾ ਹੋ ਜਾਂਦੀ ਹੈ, ਮੌਤ ਤੋਂ ਬਾਅਦ ਤਾਂ ਸਰੀਰ ਤਿਆਗ ਦੇਣ ਦੇ ਬਾਅਦ ਵੀ ਉਹ ਫਿਰ ਜੰਮਣ-ਮਰਨ ਦੇ ਚੱਕਰ ਵਿਚ ਨਹੀਂ ਪੈਂਦਾ ਅਰਥਾਤ ਉਹ ਆਵਾਗਵਣ ਤੋਂ ਛੁਟਕਾਰਾ ਪਾ ਜਾਂਦਾ ਹੈ:

*ਬੰਧਨ ਕਾਟਿ ਮੁਕਤਿ ਜਨੁ ਭਇਆ॥*
*ਜਨਮ ਮਰਨ ਦੂਖੁ ਭ੍ਰਮੁ ਗਇਆ॥* *(ਪੰਨਾ ੨੮੯)*
*ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥*
*ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥* *(ਪੰਨਾ ੨੫੮)*

ਜੋ ਅਉਗਣ ਕੱਟ ਕੇ, ਆਪਣਾ ਮੁਖ ਹਰੀ ਨਾਮ ਨਾਲ ਉੱਜਲ ਕਰ ਲੈਂਦੇ ਹਨ, ਉਨ੍ਹਾਂ ਵਿਚੋਂ ਜਨਮ-ਮਰਨ ਦਾ ਭੈ ਖਤਮ ਹੋ ਜਾਂਦਾ ਹੈ, ਉਹ ਜੂਨਾਂ ਵਿਚ ਨਹੀਂ ਪੈਂਦੇ:

*ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ॥*
*ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ॥* *(ਪੰਨਾ ੯੬੬)*
*ਗੁਰਮੁਖਿ ਹਰਿ ਹਰਿ ਹਰਿ ਲਿਵ ਲਾਗੇ॥*
*ਜਨਮ ਮਰਣ ਦੋਊ ਦੁਖ ਭਾਗੇ॥* *(ਪੰਨਾ ੧੧੭੮)*
*ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ॥*
*ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ॥* *(ਪੰਨਾ ੧੯)*
*ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ॥* *(ਪੰਨਾ ੧੨੨੧)*

ਸੋ ਇਹ ਸਪੱਸ਼ਟ ਹੈ ਕਿ ਜੀਵ-ਆਤਮਾ ਜੋ ਮੁਕਤੀ ਪ੍ਰਾਪਤ ਕਰ ਲੈਂਦੀ ਹੈ, ਉਸ ਦਾ ਇਕ ਪੱਖ ਇਹ ਹੈ ਕਿ ਉਹ ਆਵਾਗਵਣ ਤੋਂ ਛੁਟਕਾਰਾ ਪ੍ਰਾਪਤ ਕਰ ਜਾਂਦੀ ਹੈ। ਇਹ ਨਿਖੇਧਾਤਮਿਕ ਪੱਖ ਹੈ।

ਗੁਰਮਤਿ ਅਨੁਸਾਰ ਦੂਸਰਾ ਪੱਖ ਉਸ ਅਵਸਥਾ ਦਾ ਇਹ ਹੈ ਕਿ ਉਸ ਦੀ ਜੋਤ ਪਰਮ ਜੋਤ ਵਿਚ ਸਮਾਅ ਜਾਂਦੀ ਹੈ।

ਡਾ. ਅਵਤਾਰ ਸਿੰਘ ਅਨੁਸਾਰ, "ਉਸ ਦਾ ਸਵੀਕਾਰਾਤਮਿਕ ਪੱਖ ਇਹ ਹੈ ਕਿ ਉਸ ਦੀ ਜੋਤ ਪਰਮ ਜੋਤ ਵਿਚ ਮਿਲ ਜਾਂਦੀ ਹੈ, ਇਸ ਦਾ ਨਾਮ ਮਿਲਾਪ ਹੈ"[੭]:

*ਆਵਾ ਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ॥* *(ਪੰਨਾ ੧੦੦੯)*

ਸੋ ਸਿੱਟੇ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਗੁਰਮਤਿ ਅਨੁਸਾਰ, ਮਨੁੱਖ ਜੇਕਰ ਗੁਰੂ ਦੇ ਦੱਸੇ ਰਸਤੇ ਉੱਪਰ ਚਲਦਾ ਹੈ ਤਾਂ ਕੇਵਲ ਮੌਤ ਤੋਂ ਬਾਅਦ ਹੀ ਨਹੀਂ, ਉਹ ਆਪਣੇ ਜੀਵਨ-ਕਾਲ ਸਮੇਂ ਵੀ ਇਸ ਪਰਮ ਅਵਸਥਾ ਨੂੰ ਅਕਾਲ ਪੁਰਖ ਦੀ ਨਦਰਿ ਰਾਹੀਂ ਪ੍ਰਾਪਤ ਕਰ ਸਕਦਾ ਹੈ। ਜੇਕਰ ਉਸ ਨੇ, 'ਗੁਰ ਕੀ ਸਾਖੀ ਅੰਮ੍ਰਿਤ ਬਾਣੀ' ਵਿਚ ਸੁਰਤ ਟਿਕਾ ਕੇ, 'ਪ੍ਰੀਤਿ ਚਰਨ ਕਮਲਾਰੇ' ਰਾਹੀਂ ਪੰਜਾਂ ਚੋਰਾਂ

ਨੂੰ ਵੱਸ ਵਿਚ ਕਰ ਲਿਆ ਹੈ, ਤਾਂ 'ਹਸੰਦਿਆ ਖੇਲੰਦਿਆ ਪੈਨੰਦਿਆ' ਵਿਚ ਵੀ ਉਹ ਇਸ ਮੁਕਤਿ ਅਵਸਥਾ ਦਾ ਅਨੰਦ ਮਾਣ ਸਕਦਾ ਹੈ। ਜੀਵਨ-ਕਾਲ ਸਮੇਂ ਦੀ ਇਹ ਅਵਸਥਾ, ਸਰੀਰਕ ਮੌਤ ਤੋਂ ਬਾਅਦ ਵੀ ਮੁਕਤਿ ਅਵਸਥਾ ਤੋਂ ਕਿਸੇ ਤਰ੍ਹਾਂ ਵੀ ਵੱਖ ਨਹੀਂ, ਬਲਕਿ ਇਕ ਲੜੀ ਦੀ ਤਰ੍ਹਾਂ ਜੁੜੀ ਹੋਈ ਹੈ– ਮੌਤ ਤੋਂ ਬਾਅਦ ਐਸੀ ਜੀਵ-ਆਤਮਾ ਆਵਾਗਵਣ ਤੋਂ ਛੁਟਕਾਰਾ ਪਾ ਜਾਂਦੀ ਹੈ ਅਤੇ ਪਰਮ ਜੋਤ ਵਿਚ ਅਭੇਦ ਹੋ ਜਾਂਦੀ ਹੈ।

### *ਹਵਾਲੇ ਤੇ ਟਿਪਣੀਆਂ:*

੧. ਅਵਤਾਰ ਸਿੰਘ (ਡਾ.), *ਐਥਿਕਸ ਆਫ਼ ਦੀ ਸਿਖਸ,* ਪੰਨਾ ੨੦੪.
੨. *ਉਹੀ,* ਪੰਨਾ ੨੦੪.
੩. *ਉਹੀ,* ਪੰਨਾ ੨੧੮.
੪. ਵਜ਼ੀਰ ਸਿੰਘ (ਡਾ.), ਸੰਪਾ: *ਸਿੱਖ ਧਰਮ ਦਰਸ਼ਨ,* ਪੰਨਾ ੩੦੩.
੫. ਪ੍ਰੇਮ ਪ੍ਰਕਾਸ਼ (ਡਾ.), *ਗੁਰੂ ਨਾਨਕ ਤੇ ਨਿਰਗੁਣ ਵਿਚਾਰਧਾਰਾ,* ਪੰਨਾ ੧੬੪.
੬. *ਸਿੱਖ ਧਰਮ ਦਰਸ਼ਨ,* ਪੰਨਾ ੩੦੦.
੭. ਵਜ਼ੀਰ ਸਿੰਘ (ਡਾ.), *ਉਕਤ,* ਪੰਨਾ ੨੧੮.

(੯/੧੯੮੨)



# ਦੇਗ-ਤੇਗ਼

'ਕੜਾਹ ਪ੍ਰਸ਼ਾਦਿ' ਦੀ ਦੇਗ ਕ੍ਰਿਪਾਨ ਭੇਟ ਕਰਨੀ ਸਿੱਖ ਮਰਯਾਦਾ ਦਾ ਇਕ ਬੜਾ ਵਿਸਮਾਦੀ ਤੇ ਨਾਟਕੀ, ਰਹੱਸਮਈ ਤੇ ਚਿੰਨ੍ਹਾਤਮਕ ਅੰਗ ਹੈ। ਜਿਵੇਂ ਸਿੱਖ ਧਰਮ ਵਿਚ 'ਰਾਜ ਤੇ ਜੋਗ' ਦੀ ਸੰਧੀ ਹੈ, ਜਿਵੇਂ 'ਸੰਤ ਤੇ ਸਿਪਾਹੀ' ਦਾ ਸੁਮੇਲ ਹੈ, ਜਿਵੇਂ 'ਗਿਆਨ ਤੇ ਕਰਮ' ਦਾ ਮੇਲ ਹੈ, ਜਿਵੇਂ 'ਮੀਰੀ ਤੇ ਪੀਰੀ' ਦੀ ਏਕਤਾ ਹੈ, ਤਿਵੇਂ ਹੀ ਇਸ ਵਿਚ 'ਦੇਗ ਤੇ ਤੇਗ਼' ਦਾ ਮਿਲਾਪ ਕੀਤਾ ਹੋਇਆ ਹੈ। ਦੇਗ ਨੂੰ ਤੇਗ਼ ਦੀ ਛੋਹ ਦੇ ਕੇ ਕੜਾਹ ਨੂੰ 'ਪ੍ਰਸ਼ਾਦਿ' ਬਣਾ ਦਿੱਤਾ ਜਾਂਦਾ ਹੈ। ਦੇਗ ਨੂੰ ਕ੍ਰਿਪਾਨ ਭੇਟ ਕਰਨਾ ਇਸ ਰਹੱਸ ਦਾ ਲਖਾਇਕ ਹੈ ਕਿ ਜਿਸ 'ਵਾਹਿਗੁਰੂ ਜੀ ਕੀ ਫ਼ਤਹ' ਲਈ ਅਰਦਾਸ ਕੀਤੀ ਜਾ ਰਹੀ ਹੈ, ਉਸ ਦੀ ਪੂਰਤੀ ਲਈ 'ਦੇਗ ਅਤੇ ਤੇਗ਼' ਦਾ ਸੁਮੇਲ ਨਾ ਕੇਵਲ ਲੋੜੀਂਦਾ ਹੈ, ਸਗੋਂ! ਇਸ 'ਸੁਮੇਲ' ਤੋਂ ਬਿਨਾਂ ਉਸ ਕਰਤੱਵ ਦੀ ਪੂਰਤੀ ਸੰਭਵ ਹੀ ਨਹੀਂ, ਜਿਵੇਂ 'ਜੀਵਨ ਸਹਜ' 'ਮੀਰੀ ਅਤੇ ਪੀਰੀ' ਜਾਂ 'ਰਾਜ ਤੋਂ ਜੋਗ' ਦੀ ਸੰਧੀ ਤੋਂ ਬਿਨਾਂ ਸੰਭਵ ਨਹੀਂ ਹੈ। ਕ੍ਰਿਪਾਨ ਭੇਟ ਦੇਗ ਤੇਗ਼-ਫ਼ਤਹ ਦੀ ਲਖਾਇਕ ਹੈ। ਕ੍ਰਿਪਾਨ ਭੇਟ ਅਰਦਾਸ ਵੀ ਹੈ, ਅਰਦਾਸ ਦੇ ਪਰਵਾਨ ਹੋਣ ਦੀ ਸੂਚਨਾ ਵੀ ਹੈ, ਪ੍ਰਭੂ ਪ੍ਰਸਾਦਿ (ਕਿਰਪਾ) ਦੀ ਪ੍ਰਾਪਤੀ ਦਾ ਭਰੋਸਾ ਵੀ ਹੈ, 'ਵਾਹਿਗੁਰੂ ਜੀ ਕੀ ਫ਼ਤਹ' ਲਈ ਜੂਝਨ ਦਾ ਪ੍ਰਣ ਵੀ ਹੈ। ਦੇਗ-ਤੇਗ਼ ਦੇ ਸੁਮੇਲ ਵਿਚੋਂ ਹੀ ਖ਼ਾਲਸੇ ਦੇ ਉਦੇਸ਼ ਦੀ ਪੂਰਤੀ ਸੰਭਵ ਹੈ। ਗੁਰੂ ਸਾਹਿਬਾਨ ਖ਼ਾਲਸੇ ਨੂੰ ਵਾਹਿਗੁਰੂ ਦੀ ਫ਼ੌਜ ਸਥਾਪਨ ਕਰ ਗਏ ਹਨ। 'ਦੇਗ ਤੇ ਤੇਗ਼' ਵਾਹਿਗੁਰੂ ਵਲੋਂ ਬਖਸ਼ਸ਼ ਹੈ। ਖ਼ਾਲਸੇ ਨੂੰ ਜਿਵੇਂ ਕਿਸੇ ਸੈਨਾਪਤੀ ਨੂੰ ਬਾਦਸ਼ਾਹ ਵਲੋਂ ਤਲਵਾਰ ਦੀ ਬਖਸ਼ਿਸ਼ ਹੁੰਦੀ ਹੈ। ਇਹ ਉਸ ਦੀ ਫ਼ਤਹ ਦਾ ਸਾਧਨ ਵੀ ਹੈ, ਉਸ ਦੀ ਫ਼ਤਹ ਦਾ ਤਮਗਾ ਵੀ ਹੈ ਅਤੇ ਉਸ ਦੇ ਫ਼ਰਜ਼ ਦੀ ਚਿਤਾਵਨੀ ਵੀ ਹੈ। 'ਦੇਗ' ਸਰੀਰਕ ਬਲ ਦੀ ਸੂਚਕ ਹੈ ਅਤੇ 'ਤੇਗ਼' ਆਤਮਿਕ ਬਲ ਦੀ, ਉਦੇਸ਼ ਦੇ ਕਰਤੱਵ ਦੀ। ਸਰੀਰਕ ਬਲ ਤੋਂ ਬਿਨਾਂ ਕਿਸੇ ਉਦੇਸ਼ ਦੀ ਪੂਰਤੀ ਸੰਭਵ ਨਹੀਂ ਹੈ। ਸਰੀਰਕ ਤੇ ਆਤਮਿਕ ਬਲ 'ਸ਼ਿਵ ਤੇ ਸ਼ਕਤੀ' ਮਿਲ ਕੇ ਹੀ ਉਹ ਪਹਿਰਾ ਦੇ ਸਕਦੇ ਹਨ ਜਿਸ ਪਹਿਰੇ 'ਤੇ ਖ਼ਾਲਸੇ ਨੂੰ ਲਗਾਇਆ ਗਿਆ ਹੈ। ਖ਼ਾਲਸਾ ਸਦਾ ਲਈ ਸੰਸਾਰ ਦਾ ਪਹਿਰੇਦਾਰ ਹੈ, ਉਸ ਦੀ ਆਜ਼ਾਦੀ, ਨਿਆਂ, ਸੱਚਾਈ ਦੀ ਰਖਵਾਲੀ ਕਰਨ ਵਾਲਾ ਚੌਕੀਂਦਾਰ। ਖ਼ਾਲਸਾ ਇਹ ਚੌਕੀਂਦਾਰੀ ਤਦ ਹੀ ਕਰ ਸਕਦਾ ਹੈ ਜੇ ਉਸ ਪਾਸ 'ਦੇਗ ਤੇ ਤੇਗ਼' ਦੋਵੇਂ ਹੋਣ। ਵਾਹਿਗੁਰੂ ਜੀ ਕੀ ਫ਼ਤਹ, ਸਰਬੱਤ ਕਾ ਭਲਾ, ਨਾਮ ਦੀ ਚੜ੍ਹਦੀ ਕਲਾ-ਸਭ ਉਦੇਸ਼ 'ਦੇਗ ਅਤੇ ਤੇਗ਼' ਦੇ ਸੁਮੇਲ ਦੁਆਰਾ ਹੀ ਪੂਰੇ ਹੋ ਸਕਦੇ ਹਨ। ਸੋ 'ਦੇਗ਼-ਤੇਗ਼' ਦਾ ਮਿਲਾਪ ਇਕ ਜੀਵਨ ਕੋਣ ਹੈ ਅਤੇ ਜੀਵਨ-ਢੰਗ ਹੈ, ਇਹ ਕਿਸੇ ਉਦੇਸ਼ ਦਾ ਜੀਵਨ ਜੀਣ ਦਾ ਪ੍ਰਣ ਹੈ ਤੇ ਸੁਗੰਧ (ਕਸਮ) ਹੈ ਕਿ ਇਹ ਦੇਗ ਛਕਣ ਦਾ ਅਧਿਕਾਰੀ ਖ਼ਾਲਸਾ ਤਦ ਹੀ ਹੈ ਜੇ ਉਹ ਉਸ ਲਲਕਾਰ ਨੂੰ ਸਮਝੇ ਅਤੇ ਉਸ 'ਕਾਜ' ਨੂੰ ਪੂਰਾ ਕਰੇ ਜਿਸ ਲਈ ਗੁਰੂ

ਸਾਹਿਬ ਢਾਈ ਸੌ ਸਾਲ ਯਤਨ ਕਰਦੇ ਰਹੇ। ਖ਼ਾਲਸਾ ਤਾਂ ਗੁਰੂ ਸਾਹਿਬਾਨ ਦੀ ਲਲਕਾਰ ਵਿਚੋਂ ਪੈਦਾ ਹੋਇਆ ਹੈ। ਇਹ ਲਲਕਾਰ ਗੁਰੂ ਸਾਹਿਬਾਨ ਨੇ ਸਾਰੀ ਮਨੁੱਖਤਾ ਨੂੰ ਕੀਤੀ। ਕੁਝ ਮਰਜੀਵੜਿਆਂ ਨੇ ਇਸ ਲਲਕਾਰ ਨੂੰ ਪ੍ਰਵਾਨ ਕਰ ਲਿਆ ਅਤੇ 'ਦੇਗ਼-ਤੇਗ਼' ਦੇ ਸੁਮੇਲ ਦੇ ਜੀਵਨ-ਦਰਸ਼ਨ ਨੂੰ ਅਪਣਾ ਲਿਆ ਅਤੇ ਪ੍ਰਣ ਕੀਤਾ ਕਿ ਅਸੀਂ ਰੋਜ਼ ਅਰਦਾਸ ਕਰਦੇ ਰਹਾਂਗੇ ਕਿ ਵਾਹਿਗੁਰੂ ਸਾਨੂੰ ਸਰੀਰਕ (ਦੇਗ) ਅਤੇ ਆਤਮਿਕ (ਤੇਗ਼) ਬਲ ਬਖਸ਼ੇ ਜਿਨ੍ਹਾਂ ਕਰਕੇ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਕਰਤੱਵ ਨੂੰ ਪੂਰਾ ਕਰ ਸਕੀਏ। ਇਹ ਹੈ ਕ੍ਰਿਪਾਨ ਭੇਟ ਦਾ ਰਹੱਸ। ਇਸ ਨੂੰ ਹੋਰ ਖੋਲ੍ਹਣ ਦਾ ਯਤਨ ਕਰਦੇ ਹਾਂ।

ਸਿੱਖ ਗੁਰੂ ਸਾਹਿਬਾਨ ਦੀ ਲਲਕਾਰ ਕੀ ਸੀ? ਖ਼ਾਲਸੇ ਨੇ ਤੇਗ਼ ਛੋਹੀ, ਦੇਗ ਛਕ ਕੇ ਉਸ ਲਲਕਾਰ ਦੀ ਪੂਰਤੀ ਲਈ ਸਦਾ ਤਿਆਰ ਰਹਿਣਾ ਹੈ। ਕੋਈ ਪਤਾ ਨਹੀਂ ਕਿਸੇ ਵੇਲੇ 'ਸੁਭ ਕਰਮ' ਦਾ ਮੌਕਾ ਪੈਦਾ ਹੋ ਜਾਏ ਅਤੇ ਸਰੀਰਕ ਬਲ ਨਾਲ ਆਤਮਿਕ ਤੇਗ਼ ਵਾਹੁਣ ਦੀ ਲੋੜ ਪੈ ਜਾਏ। ਕਿਸੇ ਵੀ ਵੇਲੇ 'ਗਗਨਿ ਦਮਾਮਾ' ਵੱਜ ਸਕਦਾ ਹੈ - ਜ਼ਮੀਰ ਖੌਲ੍ਹ ਸਕਦੀ ਹੈ ਅਤੇ ਬੀਰਤਾ ਦੀ ਲੋੜ ਪੈ ਸਕਦੀ ਹੈ। ਜਿੱਥੇ ਵੀ ਅਨਿਆਂ, ਧੱਕਾ, ਜਬਰ ਹੈ, ਉਥੇ ਦੇਗ-ਤੇਗ਼ ਦੀ ਵਰਤੋਂ ਦੀ ਲੋੜ ਪੈ ਸਕਦੀ ਹੈ। ਹੁਣ ਖ਼ਾਲਸੇ ਨੇ ਭਗਤ ਕਬੀਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ਿਆਂ ਨੂੰ ਪੂਰਾ ਕਰਨਾ ਹੈ।

ਕਬੀਰ ਜੀ ਦਾ ਕਥਨ ਹੈ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* (ਪੰਨਾ ੧੧੦੫)

'ਦੀਨ' ਦੀ ਰੱਖਿਆ ਹੀ ਗਗਨ ਦਮਾਮੇ ਦੀ ਲਲਕਾਰ ਹੈ। ਇਹ 'ਗਗਨ ਦਮਾਮਾ' ਜ਼ਮੀਰ ਦੀ ਪੁਕਾਰ ਹੈ। ਖ਼ਾਲਸੇ ਦੀ ਆਪਣੀ ਜ਼ਮੀਰ ਹੀ ਦੇਖ ਕੇ ਉਛਲਦੀ ਹੈ। ਜਦੋਂ ਅਨਿਆਂ ਤੇ ਧੱਕਾ ਹੁੰਦਾ ਹੈ ਅਤੇ 'ਤੇਗ਼' ਦੀ ਵਰਤੋਂ ਜ਼ਰੂਰੀ ਹੋ ਜਾਂਦੀ ਹੈ। ਬੁਰਿਆਈ ਤੇ ਅਨਿਆਂ ਦਾ ਟਾਕਰਾ ਹੀ 'ਤੇਗ਼' ਦੀ ਵਰਤੋਂ ਹੈ।

ਜਦੋਂ ਵੀ ਜ਼ਮੀਰ ਖੌਲ੍ਹਦੀ ਹੈ, ਖ਼ਾਲਸੇ ਨੇ 'ਸੁਭ ਕਰਮ' ਲਈ ਤੱਤਪਰ ਹੋ ਜਾਣਾ ਹੈ:

*ਸ੍ਵੈਯਾ॥*
*ਦੇਹ ਸਿਵਾ ਬਰ ਮੋਹਿ ਇਹੈ*
*ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ*
*ਨਿਸਚੈ ਕਰ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੌ*
*ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ*
*ਅਤ ਹੀ ਰਨ ਮੈ ਤਬ ਜੂਝ ਮਰੋਂ॥੨੩੧॥* (ਦਸਮ ਗ੍ਰੰਥ, ਪੰਨਾ ੯੯)

'ਦੇਗ-ਤੇਗ' ਦਾ ਸੁਮੇਲ 'ਸੁਭ ਕਰਮਨ' ਲਈ ਜੂਝ ਮਰਨ ਵਾਸਤੇ ਹੈ। ਭਗਤ ਕਬੀਰ ਜੀ ਦੇ 'ਗਗਨ ਦਮਾਮੇ' ਦੀ ਪੂਰਤੀ 'ਖ਼ਾਲਸੇ' ਨੇ ਕੀਤੀ ਅਤੇ ਸਦਾ ਲਈ ਇਹ ਕਰਤੱਵ ਆਪਣੇ ਜ਼ੁੰਮੇ ਲੈ ਲਿਆ।

ਇਸੇ ਲਲਕਾਰ ਅਤੇ ਦੀਨਾ ਲਈ ਗਗਨ ਦਮਾਮੇ ਦੀ ਚੋਟ ਸਾਰੇ ਗੁਰੂ ਸਾਹਿਬਾਨ ਨੇ ਆਪਣੇ ਸਿੱਖਾ ਨੂੰ ਸੁਣਾਈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥੨੦॥* (ਪੰਨਾ ੧੪੧੨)

'ਸਿਰੁ ਦੀਜੈ ਕਾਣਿ ਨ ਕੀਜੈ' ਹੀ 'ਪ੍ਰੇਮ ਖੇਲਣ' ਦਾ ਪ੍ਰਣ ਹੈ। ਇਹ ਹੀ 'ਦੇਗ਼-ਤੇਗ਼' ਦਾ ਸੁਮੇਲ ਹੈ ਅਤੇ ਖ਼ਾਲਸੇ ਨੇ ਨਿਭਾਉਣਾ ਹੈ, 'ਸੁਭ ਕਰਮਨ' ਲਈ। ਇਸੇ 'ਦੇਗ਼-ਤੇਗ਼' ਦੇ ਸੁਮੇਲ ਨੂੰ ਸ੍ਰੀ ਗੁਰੂ ਅਮਰ ਦਾਸ ਜੀ ਨੇ ਅਨੰਦ ਪ੍ਰਾਪਤੀ ਦਾ ਮਾਰਗ ਦੱਸਿਆ ਹੈ। ਇਹ ਆਤਮਾ ਨਾਲ ਜੂਝਣ ਦਾ ਵੀ ਮਾਰਗ ਹੈ ਅਤੇ ਬਾਹਰਲੇ ਕਾਮਾਦਿਕਾਂ ਨਾਲ ਜੂਝਨ ਦਾ ਵੀ ਪ੍ਰਣ ਹੈ। 'ਖੰਨਿਅਹੁ ਤਿਖੀ ਵਾਲਹੁ ਨਿਕੀ' 'ਤੇ ਤੁਰਨਾ ਹੈ:

*ਭਗਤਾ ਕੀ ਚਾਲ ਨਿਰਾਲੀ॥*
*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥*
*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*
*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥* (ਪੰਨਾ ੯੧੮)

'ਦੇਗ਼-ਤੇਗ਼' ਦੇ ਸੁਮੇਲ ਕਰਕੇ ਹੀ ਸਿੱਖ ਭਗਤਾਂ ਦੀ ਚਾਲ ਨਿਰਾਲੀ ਹੋਣੀ ਹੈ।

ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰੀਤਮ ਪਿਆਰੇ ਦੇ ਮੇਲ ਲਈ ਇਸੇ 'ਦੇਗ਼-ਤੇਗ਼' ਦੇ ਜੀਵਨ ਨੂੰ ਅਪਣਾਇਆ:

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ,*
*ਦੁਖਿ ਭੀ ਤੁਝੈ ਧਿਆਈ॥੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ,*
*ਦੁਖ ਵਿਚਿ ਸੂਖ ਮਨਾਈ॥੩॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ,*
*ਵਿਚਿ ਅਗਨੀ ਆਪੁ ਜਲਾਈ॥੪॥* (ਪੰਨਾ ੭੫੭)

ਇਹ 'ਦੇਗ਼-ਤੇਗ਼' ਦਾ ਮਾਰਗ 'ਤਨੁ ਮਨੁ ਕਾਟਿ ਕਾਟਿ ਸਭੁ ਅਰਪੀ' ਦਾ ਮਾਰਗ ਹੈ। ਇਸ ਲਈ ਸਿੱਖ ਨੇ ਤਿਆਰ ਹੋਣਾ ਹੈ। 'ਦੇਗ਼-ਤੇਗ਼' ਦਾ ਇਹ ਸੁਮੇਲ ਹੈ।

ਗੁਰੂ ਅਰਜਨ ਸਾਹਿਬ ਨੇ ਲਲਕਾਰ ਕੇ ਸਿੱਖ ਨੂੰ ਸੁਣਾਇਆ ਕਿ ਸਿੱਖੀ ਮਾਰਗ ਤਾਂ 'ਦੇਗ਼-ਤੇਗ਼' ਦਾ ਸੁਮੇਲ ਮਾਰਗ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* (ਪੰਨਾ ੧੧੦੨)
*ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ॥*

*ਜਿਨ੍ਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ॥*
*ਜਿਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ ਨ ਆਵੈ ਪੀਰ॥*
*ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ॥* (ਪੰਨਾ ੧੧੦੨)

ਇਸੇ 'ਦੇਗ਼-ਤੇਗ਼' ਦੇ ਮਾਰਗ ਦੀ ਸੂਝ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਦਿੱਤੀ:

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ, ਕੰਚਨ ਮਾਟੀ ਮਾਨੈ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥* (ਪੰਨਾ ੬੩੩)

ਇਹ ਹੈ 'ਦੇਗ਼-ਤੇਗ਼' ਦੇ ਸੁਮੇਲ ਦਾ ਮੰਤਵ। ਪਹਿਲਾ ਇਹ ਜੀਵਨ ਢੰਗ ਸਿੱਖ ਅੰਦਰ ਉਪਜਣਾ, ਫਿਰ ਇਸ ਨੇ ਬਾਹਰ ਉਸ ਦੇ ਕਰਤਵ ਵਿਚੋਂ ਪ੍ਰਗਟ ਹੋਣਾ ਹੈ। ਇਹ ਮਾਰਗ ਆਪਣੇ ਆਪ ਨੂੰ ਕਸ਼ਟ ਤੇ ਮੌਤ ਵਿਚ ਪਾ ਕੇ ਦੀਨ ਦੀ ਰੱਖਿਆ ਦੇ ਸ਼ੁਭ ਕਰਮ ਲਈ ਸਦਾ ਤੱਤਪਰ ਰਹਿਣਾ ਹੈ।

'ਦੇਗ' ਜੋ ਕੁਝ ਹੈ ਉਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਪੱਸ਼ਟ ਕੀਤਾ ਹੈ। ਪਰਮਾਤਮਾ ਦੀ ਸਰੀਰਕ-ਮਾਨਸਕ ਵਰਤੋਂ ਲਈ ਹਰ ਪ੍ਰਾਪਤ ਹੋਈ ਵਸਤ 'ਦੇਗ' ਹੈ। 'ਦੇਗ' ਪ੍ਰਭੂ ਦਾ 'ਪ੍ਰਸ਼ਾਦਿ' ਹੈ ਅਤੇ 'ਦੇਗ' ਭਗਤੀ ਲਈ ਮਨੁੱਖ ਨੂੰ ਤੱਤਪਰ ਕਰਦੀ ਹੈ। ਖਾਣ-ਪਾਣ ਵਰਤੋਂ-ਵਿਹਾਰ ਦੀ ਹਰ ਚੀਜ਼ 'ਦੇਗ' ਹੈ। 'ਦੇਗ' ਦਾ ਵੇਰਵਾ 'ਸੁਖਮਨੀ ਸਾਹਿਬ' ਵਿਚੋਂ ਸਪੱਸ਼ਟ ਕਰਦੇ ਹਾਂ। ਦੇਗ ਦੇ ਅਨੇਕ ਰੂਪ ਦੇਖੋ:

*ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥...*
*ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ॥...*
*ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥...*
*ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ॥...*
*ਜਿਹ ਪ੍ਰਸਾਦਿ ਰੰਗ ਰਸ ਭੋਗ॥...*
*ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ॥...*
*ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ॥...*
*ਜਿਹ ਪ੍ਰਸਾਦਿ ਆਭੂਖਨ ਪਹਿਰੀਜੈ॥...*
*ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ॥...*
*ਜਿਹ ਪ੍ਰਸਾਦਿ ਬਾਗ ਮਿਲਖ ਧਨਾ॥...* (ਪੰਨਾ ੨੬੯-੭੦)

ਖਾਣ ਪੀਣ, ਪਹਿਨਣ ਦੀਆਂ ਸਾਰੀਆਂ ਦਾਤਾਂ 'ਦੇਗ' ਹਨ।

ਵਾਹਿਗੁਰੂ ਦੀ ਕਿਰਪਾ ਨਾਲ ਮਾਨਤਾ, ਧਰਮ, ਮੋਖ ਪ੍ਰਾਪਤ ਹੁੰਦੇ ਹਨ, ਇਹ ਵੀ 'ਬਖਸ਼ਸ਼' ਜਾਂ 'ਦੇਗ' ਹਨ।

*ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ॥...*
*ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ॥...*
*ਜਿਹ ਪ੍ਰਸਾਦਿ ਤੇਰਾ ਓਲਾ ਰਹਤ॥...*

*ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ॥...* *(ਪੰਨਾ २੬੯-੨੦)*

ਇਸ ਸਾਰੀ 'ਦੇਗ' ਜਾਂ 'ਬਖਸ਼ਿਸ਼' ਨੂੰ ਸਿੱਖ ਨੇ ਭੋਗਣਾ, ਮਾਣਨਾ ਤੇ ਸਤਿਕਾਰਨਾ ਹੈ। ਇਸ ਸਭ ਕੁਝ ਨੂੰ ਵਰਤਣਾ ਹੈ, ਉਨ੍ਹਾਂ ਉਦੇਸ਼ ਲਈ ਜਿਨ੍ਹਾਂ ਦਾ ਚਿੰਨ੍ਹ 'ਤੇਗ਼' ਹੈ। 'ਕ੍ਰਿਪਾਨ ਭੇਟ' ਪ੍ਰੇਰਨਾ ਵੀ ਹੈ, ਪ੍ਰਣ ਵੀ ਹੈ।

'ਲੰਗਰ' ਦੇਗ ਹੈ, ਜੋ ਮਨੁੱਖਤਾ ਵਿਚ ਪਵਿੱਤਰਤਾ ਪੈਦਾ ਕਰਦੀ ਹੈ। ਲੰਗਰ ਸੇਵਾ, ਪਰਉਪਕਾਰ, ਏਕਤਾ ਦੇ ਸਿਧਾਂਤਾਂ ਦਾ ਰਖਵਾਲਾ ਹੈ ਅਤੇ ਇਨ੍ਹਾਂ ਸਿਧਾਂਤਾਂ ਨੂੰ ਆਪਣੇ ਜੀਵਨ ਵਿਚ ਪ੍ਰਕਾਸ਼ਮਾਨ ਕਰਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਸ੍ਰੀ ਦਸਮ ਗ੍ਰੰਥ' ਵਿਚ ਅਨੇਕ ਥਾਈਂ 'ਤੇਗ਼' ਦਾ ਮੰਤਵ ਸਪੱਸ਼ਟ ਕੀਤਾ ਹੈ। 'ਦੇਗ-ਤੇਗ਼' ਦੇ ਸੰਜੋਗ ਨਾਲ ਹੀ ਆਪ ਨੇ ਵਾਹਿਗੁਰੂ ਜੀ ਕੀ 'ਫ਼ਤਹ' ਲਈ 'ਪੰਥ' ਤਿਆਰ ਕੀਤਾ ਹੈ। ਆਪ ਨੇ 'ਪੰਥ' ਸਾਜਨ ਦਾ ਇਹ ਮੰਤਵ ਸਪੱਸ਼ਟ ਕੀਤਾ ਹੈ। ਜਿਸ ਨੇ 'ਦੇਗ਼-ਤੇਗ਼' ਦੋਵੇਂ ਵਰਤਣੇ ਹਨ, ਉਸ ਨੇ ਇਹ ਮੰਤਵ ਪੂਰਾ ਕਰਨਾ ਹੈ:

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥*
*ਦੁਸਟ ਦੋਖੀਯਨਿ ਪਕਰਿ ਪਛਾਰੋ॥੪੨॥*
*ਯਾਹੀ ਕਾਜ ਧਰਾ ਹਮ ਜਨਮੰ॥*
*ਸਮਝ ਲੇਹੁ ਸਾਧੁ ਸਭ ਮਨਮੰ॥*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨਿ॥੪੩॥* *(ਦਸਮ ਗ੍ਰੰਥ, ਪੰਨਾ ੫੭)*

ਧਰਮ ਬਿਥਾਰਨਾ, ਧਰਮ ਚਲਾਉਣਾ, ਸੰਤ ਉਬਾਰਨਾ, ਦੁਸ਼ਟ ਉਪਾਰਨਾ, ਇਹ ਹੀ 'ਦੇਗ-ਤੇਗ਼' ਵਾਲੇ ਪੰਥ ਦਾ ਸੰਸਾਰ ਵਿਚ ਪਹਿਰਾ ਹੈ। ਵਾਹਿਗੁਰੂ ਦੀ 'ਖ਼ਾਲਸਾ' ਫ਼ੌਜ ਨੇ ਇਸ ਤਰ੍ਹਾਂ 'ਵਾਹਿਗੁਰੂ ਦੀ ਫ਼ਤਹ' ਪ੍ਰਾਪਤ ਕਰਨੀ ਹੈ।

ਤੇਗ਼ ਭੇਟ ਹੋਈ ਦੇਗ ਛਕਣੀ ਹੈ ਅਤੇ ਉਸ ਦੇ ਬਲ ਨਾਲ 'ਤੇਗ਼' ਦਾ ਕਰਤੱਵ ਪੂਰਾ ਕਰਨਾ ਹੈ, 'ਬਚਿਤ੍ਰ ਨਾਟਕ' ਹੀ ਕਰਨਾ ਹੈ:

*ਖੱਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸ ਸਰਣੰ॥*
*ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ॥੨॥* *(ਉਹੀ, ਪੰਨਾ ੩੯)*

'ਜੈ ਤੇਗੰ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, ਕਿਉਂਕਿ ਇਹ 'ਰੱਬੀ ਕਰਮ' ਕਰਦੀ ਹੈ ਜਦੋਂ ਮੂਰਖਾਂ ਦੇ ਦਲਾਂ ਦੇ ਟੁੱਕੜੇ ਕਰਦੀ ਹੈ, ਸੰਤਾਂ ਨੂੰ ਸੁਖੀ ਕਰਦੀ ਹੈ, ਕੁਮਤੀਆਂ ਨੂੰ ਦਲ ਸੁਟੱਦੀ ਹੈ ਅਤੇ ਪਾਪਾਂ ਦਾ ਨਾਸ ਕਰਦੀ ਹੈ।

ਵਾਹਿਗੁਰੂ ਆਪ ਵੀ 'ਤੇਗ਼-ਧਾਰੀ' ਹੈ ਤੇ ਇਹੋ ਕਰਤੱਵ 'ਸੁਖ ਸੰਤਾ ਕਰਣੰ' ਤੇ 'ਦੁਰਮਤਿ ਦਰਣੰ' ਦਾ ਕਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਨੂੰ ਨਮਸਕਾਰ ਕਰਦੇ ਹਨ:

*ਨਮੋ ਖੜਗ ਪਾਣੰ॥* *(ਦਸਮ ਗ੍ਰੰਥ, ਪੰਨਾ ੩੯)*

ਇਸੇ 'ਤੇਗ' ਜਾਂ 'ਭਗਉਤੀ' ਦੇ ਕਰਤੱਬ ਨੂੰ ਗੁਰੂ ਜੀ ਨੇ 'ਅਕਾਲ ਉਸਤਤਿ' ਵਿਚ ਸਪੱਸ਼ਟ ਕੀਤਾ ਹੈ:

*ਦੁਰਜਨ ਦਲ ਦੰਡਣ ਅਸੁਰ ਬਿਹੰਡਣ*
*ਦੁਸਟ ਨਿਕੰਦਣ ਆਦਿ ਬ੍ਰਿਤੇ॥*
*ਚਛਰਾਸੁਰ ਮਾਰਣ ਪਤਿਤ ਉਧਾਰਣ*
*ਨਰਕ ਨਿਵਾਰਣ ਗੂੜ ਗਤੇ॥...*
*ਆਸੁਰੀ ਬਿਹੰਡਣ ਦੁਸਟ ਨਿਕੰਦਣ*
*ਪੁਸਟ ਉਦੰਡਣ ਰੂਪ ਅਤੇ॥*
*ਚੰਡਾਸੁਰ ਚੰਡਣ ਮੁੰਡ ਬਿਹੰਡਣ॥*
*ਧੂਮ੍ਰ ਬਿਧੁੰਸਣ ਮਹਖ ਮਥੇ॥* *(ਉਹੀ, ਪੰਨਾ ੩੦-੩੧)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਪੰਥ' ਦਾ ਕਰਤੱਵ ਇੰਨਾ ਹੀ ਰੱਖਿਆ ਹੈ ਕਿ ਦੁਰਜਨ ਦਲ ਦੰਡੇ ਜਾਣ ਅਤੇ ਅਸੁਰ ਨਾਸ ਹੋਣ ਤਾਂ ਜੋ 'ਸੁਖ' ਸੰਤਾ ਕਰਣੰ ਹੋ ਸਕੇ।

ਕ੍ਰਿਪਾਨ ਭੇਟ ਸਾਡਾ ਪ੍ਰਣ ਹੈ ਕਿ ਅਸੀਂ ਪਰਮਾਤਮਾ ਦੀਆਂ ਬਖਸ਼ੀਆਂ ਦਾਤਾਂ ਨੂੰ ਵਰਤ ਕੇ, ਉਸ ਦੇ ਜ਼ਾਤੀ ਸਿਪਾਹੀ ਹੋਣ ਦੇ ਨਾਤੇ, ਉਸ (ਪਰਮਾਤਮਾ) ਦਾ ਨਮਕ ਹਲਾਲ ਕਰਾਂਗੇ ਅਤੇ ਜਿੱਥੇ ਅਨਿਆਂ, ਧੱਕਾ, ਅਤੇ ਦੰਭ ਹੈ ਉਨ੍ਹਾਂ ਦੀ ਜੜ੍ਹ ਪੁੱਟਾਂਗੇ। ਸੰਤਾਂ ਦੀ ਰੱਖਿਆ ਕਰਾਂਗੇ ਅਤੇ ਦੁਸ਼ਟ ਦਾ ਦਮਨ ਕਰਾਂਗੇ।

ਦੇਗ ਤੇਗ ਫ਼ਤਹਿ!
ਸ੍ਰੀ ਸਾਹਿਬ ਜੀ ਸਹਾਇ !!
ਖ਼ਾਲਸੇ ਜੀ ਕੇ ਬੋਲ ਬਾਲੇ !!!

(੯/੧੯੬੪)



# ਦੇਗ਼ ਤੇਗ਼ ਫ਼ਤਹਿ

ਖ਼ਾਲਸਾ ਆਪਣੀ ਅਰਦਾਸ ਵਿਚ ਦੇਗ ਚਲਾਉਣ ਤੇ ਤੇਗ਼ ਵਾਹੁਣ ਵਾਲਿਆਂ ਨੂੰ ਯਾਦ ਹੀ ਨਹੀਂ ਕਰਦਾ, 'ਦੇਗ਼ ਤੇਗ਼ ਫ਼ਤਹ' ਲਈ ਅਰਦਾਸ ਜੋਦੜੀ ਵੀ ਕਰਦਾ ਹੈ।

'ਦੇਗ' ਉਸ ਰੱਬੀ ਮੇਹਰ ਦੀ ਪ੍ਰਤੀਕ ਹੈ, ਸਾਰੀ ਧਰਤੀ ਜਿਸ ਦਾ ਦੇਗਬੱਰਾ ਹੈ।

*ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥੨॥* (ਪੰਨਾ ੧੧੯੦)

ਇਹ ਉਸ ਪ੍ਰਤਿਪਾਲਨਾ ਵੱਲ ਸੰਕੇਤ ਕਰਦੀ ਹੈ ਜੋ ਸਿਰਜਨਾ ਤੇ ਵੀ ਪਹਿਲਾਂ ਤੋਂ ਮੌਜੂਦ ਸੀ[੧] ਤੇ ਜੀਆਂ ਦੀ ਆਮਦ ਤੋਂ ਵੀ ਪਹਿਲਾਂ ਉਨ੍ਹਾਂ ਲਈ ਰਿਜ਼ਕ ਜੁਟਾ ਰਹੀ ਸੀ। ਇਸ ਨਾਤੇ ਦੇਗ ਰੱਬ ਦੀਆਂ ਅਨੰਤ ਦਾਤਾਂ ਦੀ ਪ੍ਰਤੀਕ ਹੈ। ਇਹ ਦਾਤਾਂ ਉਸ ਦਾਤੇ ਦੀ ਉਦਾਰਤਾ ਦੀ ਬਖਸ਼ਿਸ਼ ਹਨ। ਉਸ ਦਾ ਪ੍ਰਸ਼ਾਦਿ[੨] ਹਨ।

ਅੰਨ ਵੀ ਉਤਨਾ ਹੀ ਪੂਜਨੀਕ ਹੈ ਜਿਤਨਾ ਅੰਨ-ਦਾਤਾ:

*ਜਪੀਐ ਨਾਮੁ ਜਪੀਐ ਅੰਨੁ॥* (ਪੰਨਾ ੮੭੩)

ਰਿਜ਼ਕ ਧਰਮ ਹੈ। ਖਾਣਾ, ਪੀਣਾ ਪਵਿੱਤਰ ਹੈ।[੩] ਇਸ ਲਈ ਉਦਰ ਪੂਰਤੀ ਵੀ ਭਗਤੀ ਦਾ ਹੀ ਇਕ ਅੰਗ ਹੈ, ਪਰ ਤਾਂ ਜੇਕਰ ਭਗਤੀ ਦੇ ਨਮਿੱਤ ਹੋਵੇ। ਇਉਂ ਦੇਗ ਭਗਤੀ ਦੀ ਪ੍ਰਤੀਕ ਹੈ।

ਉਦਰ ਦੀ ਭੁੱਖ ਤਾਂ ਬੜੀ ਛੋਟੀ ਭੁੱਖ ਹੈ। ਅਸਲ ਭੁੱਖ ਤਾਂ ਅਧਿਆਤਮਿਕ ਭੁੱਖ ਹੈ, ਜਿਸ ਲਈ ਨਾਮ ਦਾ ਆਹਾਰ ਲੋੜੀਂਦਾ ਹੈ।[੪] ਗਿਆਨ ਦਾ ਭੋਜਨ ਚਾਹੀਦਾ ਹੈ।[੫] ਸ਼ਬਦ ਦਾ ਲੰਗਰ[੬] ਦਰਕਾਰ ਹੈ। ਇਉਂ ਦੇਗ ਅਧਿਆਤਮਿਕ ਸੰਤੁਸ਼ਟੀ ਦੇ ਅਰਥ ਵੀ ਦਿੰਦੀ ਹੈ। ਗੁਰੂ ਦੀ ਇਹ ਦੇਗ ਵੀ ਅਤੁੱਟ ਵਰਤਦੀ ਤੇ ਭੁੱਖੀਆਂ ਆਤਮਾਵਾਂ ਨੂੰ ਰਜਾ ਕੇ ਤ੍ਰਿਪਤ ਕਰਦੀ ਹੈ:

*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥*
*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥* (ਪੰਨਾ ੧੫੦)
*ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥* (ਪੰਨਾ ੫੮੭)

ਇਉਂ ਦੇਗ ਤੋਂ ਵਸਦੇ ਘਰ ਦਾ ਸੰਕੇਤ ਮਿਲਦਾ ਹੈ, ਜਿਥੋਂ ਲੋੜਵੰਦਾਂ ਨੂੰ ਆਸਰਾ ਮਿਲਦਾ ਹੈ। ਇਹ ਗ੍ਰਿਹਸਤ ਆਸ਼ਰਮ ਦਾ ਚਿੰਨ੍ਹ ਬਣਦੀ ਹੈ, ਜੋ ਦੁਨੀਆਂ ਤੋਂ ਭੱਜਣ ਦੀ ਨਿਖੇਧੀ ਕਰਦਾ ਹੈ। ਪਰਵਿਰਤੀ ਨਿਵਿਰਤੀ ਦੋ ਤਰ੍ਹਾਂ ਦੇ ਹੱਠ ਹਨ। ਗੁਰਮਤਿ ਰਹਿਣੀ ਇਨ੍ਹਾਂ ਦੋਹਾਂ ਤੋਂ ਬਚਦੀ 'ਵਿਚੇ ਗ੍ਰਿਹਸਤ ਉਦਾਸ' ਰਹਿੰਦੀ ਹੈ।[੭]

ਇਹ ਦੇਗ ਕਿਸੇ ਦੀ ਨਿੱਜੀ ਮਾਲਕ ਨਹੀਂ। ਇਹ ਗੁਰੂ ਦੀ ਦੇਗ ਹੈ। ਅੰਨ-ਪਾਣੀ ਗੁਰੂ ਦਾ ਹੈ, ਸਾਡੀ ਤਾਂ ਟਹਿਲ-ਸੇਵਾ ਹੀ ਹੈ। ਅਸੀਂ ਕੀ ਦਾਨ ਕਰਨ ਜੋਗੇ ਹਾਂ? ਸਾਡਾ ਆਪਣਾ ਹੈ ਕੀ? ਅਸੀਂ

ਤਾਂ ਕੇਵਲ ਸਾਹਿਬ ਸੰਦੀਆਂ ਦਾਤਾਂ ਨੂੰ ਅਗਾਂਹ, ਵਧੇਰੇ ਲੋੜਵੰਦਾਂ ਦੇ ਹੱਥਾਂ ਵਿਚ ਹੀ ਤੋਰ ਸਕਦੇ ਹਾਂ।

ਦੇਗ, ਕਿਰਤ ਦੇ ਗੌਰਵ ਦੀ ਵੀ ਪ੍ਰਤੀਕ ਹੈ। ਕਿਰਤ ਬਿਨਾਂ ਤਾਂ ਦੇਗ ਮਸਤ ਹੀ ਹੋ ਜਾਂਦੀ ਹੈ। ਸੁੱਚੀ ਕਿਰਤ ਜੋ ਦਸਾਂ ਨਹੁੰਆਂ ਦੀ ਘਾਲਣਾ ਕਰਦੀ ਹੈ ਤੇ ਹੱਥੋਂ ਦੇ ਕੇ ਭਲਾ ਮਨਾਉਂਦੀ ਹੈ।[੮] ਉਹੀ ਦੇਗ ਚਲਾ ਸਕਦੀ ਹੈ। ਦੇਗ, ਗੁਰੂ ਕੇ ਲੰਗਰ ਦਾ ਦੂਜਾ ਨਾਮ ਵੀ ਹੈ। ਜਿਥੇ ਵੀ ਹਰਿ ਦਾ ਮੰਦਰ (ਗੁਰਦੁਆਰਾ) ਹੋਵੇ, ਉਥੇ ਅੰਨ ਦੇ ਮੰਦਰ (ਲੰਗਰ) ਦੀ ਸਥਾਪਨਾ ਲਾਜ਼ਮੀ ਗਿਣੀ ਜਾਂਦੀ ਹੈ।

ਲੰਗਰ ਤੋਂ ਭਾਵ ਇਹ ਨਹੀਂ ਕਿ ਆਪੇ ਪਕਾਏ ਤੇ ਆਪੇ ਖਾ ਲਏ। ਲੰਗਰ ਤਾਂ ਉਹ ਮੰਦਰ ਹੈ ਜਿਥੇ ਸੇਵਾ ਦਾ ਆਸਰਾ ਮਿਲਦਾ ਹੈ, ਜਿੱਥੇ ਸੇਵਾ ਦਾ ਪ੍ਰਵਾਹ ਚਲਦਾ ਹੈ। ਇਥੇ ਫ਼ਰਸ਼ ਧੁਪਦੇ; ਰਸਦ ਆਉਂਦੀ, ਬਾਲਣ ਮੁਹੱਈਆ ਹੁੰਦਾ, ਦਾਲਾਂ ਚੁਗੀਂਦੀਆਂ, ਸਬਜ਼ੀਆਂ ਕਟੀਂਦੀਆਂ, ਆਟਾ ਗੁੰਨ੍ਹੀਂਦਾ, ਅੰਨ ਪਕਦਾ, ਪੰਗਤਾਂ ਲੱਗਦੀਆਂ, ਲੰਗਰ ਵਰਤੀਂਦਾ ਤੇ ਭਾਂਡੇ ਮਾਂਜੇ ਜਾਂਦੇ ਹਨ। ਇਕ ਤੋਂ ਇਕ ਅਗਲੇਰੀ ਸੇਵਾ ਪ੍ਰਾਪਤ ਹੁੰਦੀ ਹੈ।

ਇਕ ਵਿਦੇਸ਼ੀ ਪੱਤਰਕਾਰ ਨੇ ਜਦੋਂ ਹਰਿਮੰਦਰ ਸਾਹਿਬ ਦੇ ਲੰਗਰ ਵਿਚ ਇਹ ਸਭ ਸੇਵਾਵਾਂ ਹੁੰਦੀਆਂ ਵੇਖੀਆਂ ਤਾਂ ਉਹ ਵਿਸਮਿਤ ਹੋ ਕੇ ਕਹਿਣ ਲੱਗਾ-

> *"ਏਥੇ ਸੱਚਮੁਚ ਧਰਮ ਜੀਵਿਆ ਜਾਂਦਾ ਹੈ। ਏਥੇ ਰੱਬ ਦੇ ਪਿਤਾ ਤੇ ਮਨੁੱਖਾਂ ਦੇ ਭਾਈ ਭਾਈ ਹੋਣ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ। ਦਾਤ ਭਾਵੇਂ ਰੱਬ ਦੀ ਹੀ ਵਰਤਦੀ ਹੈ, ਭਾਈ ਭਾਈ ਰਲ ਕੇ ਇਸ ਨੂੰ ਸਾਂਭਦੇ, ਵਰਤਦੇ, ਵਰਤਾਉਂਦੇ ਹਨ ਤੇ ਦਾਤਾਰ ਦੇ ਸ਼ੁਕਰਾਨੇ ਦੇ ਬੋਲ ਉਚਾਰਦੇ ਹਨ। ਏਹੋ ਬੈਕੁੰਠ ਹੈ।"*

ਗੁਰੂ ਕੇ ਲੰਗਰ ਵਿਚ ਬਰਾਬਰੀ ਦਾ ਅਭਿਆਸ ਹੁੰਦਾ ਹੈ, ਏਕਤਾ ਦੀ ਸਾਧਨਾ ਹੁੰਦੀ ਹੈ, ਕੌਮੀ ਜ਼ਿੰਦਗੀ ਦਾ ਸੰਕੇਤ ਮਿਲਦਾ ਹੈ। ਇਥੇ ਇਕ ਅਨੁਸ਼ਾਸਨ ਵਰਤਦਾ ਹੈ। ਤਿਆਰ ਹੋ ਚੁੱਕੇ ਲੰਗਰ ਨੂੰ ਵਰਤਾਉਣ ਦੀ ਸਤਿਗੁਰੂ ਪਾਸੋਂ ਅਰਦਾਸ ਰਾਹੀਂ ਆਗਿਆ ਮੰਗੀ ਜਾਂਦੀ ਹੈ, ਸੰਗਤ ਪੰਗਤਾਂ ਵਿਚ ਬੈਠਦੀ ਹੈ; ਜਦੋਂ ਤਕ ਲੰਗਰ ਸਭ ਨੂੰ ਵਰਤ ਨਹੀਂ ਜਾਂਦਾ, ਸੰਗਤਾਂ ਨਾਮ ਜਪੀ ਜਾਂਦੀਆਂ ਹਨ, ਛਕਣਾ ਸ਼ੁਰੂ ਨਹੀਂ ਕਰਦੀਆਂ। ਜੈਕਾਰਾ ਬੁਲਾਏ ਜਾਣ 'ਤੇ ਹੀ ਸਭ ਛਕਣਾ ਸ਼ੁਰੂ ਕਰਦੇ ਹਨ। ਕੋਈ ਜੂਠ ਨਹੀਂ ਛੱਡਦਾ।

ਗੁਰੂ ਕਾ ਅਤੁੱਟ ਲੰਗਰ ਸਾਡੀਆਂ ਸਰੀਰਕ ਲੋੜਾਂ ਹੀ ਪੂਰੀਆਂ ਨਹੀਂ ਕਰਦਾ, ਅਧਿਆਤਮਿਕ ਲੋੜਾਂ ਵੀ ਪੂਰੀਆਂ ਕਰਦਾ ਹੈ। ਇਉਂ ਅੰਨ ਦੇ ਇਸ ਮੰਦਰ ਵਿਚ ਮੁਕਤੀ ਦੀ ਦਾਤ ਵਰਤਦੀ ਹੈ। ਦੇਗ ਦੀ ਫ਼ਤਹ ਦਾ ਭਾਵ ਪ੍ਰਤਿਪਾਲਕ ਕਰਤਾ ਪੁਰਖ ਦੀ ਫ਼ਤਹ (ਵਾਹਿਗੁਰੂ ਜੀ ਕੀ ਫ਼ਤਹ) ਵੀ ਹੈ; ਅੰਨ ਰਾਹੀਂ ਉਪਾਸ਼ਨਾ ਵੀ ਹੈ; ਗ੍ਰਿਹਸਤ ਦੀ ਪ੍ਰਧਾਨਗੀ ਵੀ ਹੈ; ਕਿਰਤ ਦਾ ਗੌਰਵ ਵੀ ਹੈ; ਸੇਵਾ ਦਾ ਮਹਾਤਮ ਵੀ ਹੈ, ਸਮਾਜਿਕ ਬਰਾਬਰੀ ਦਾ ਐਲਾਨ ਵੀ ਹੈ।

ਦੇਗ ਵਾਂਗ ਹੀ ਤੇਗ਼ ਬਹੁ ਪਰਤੇ ਚਿੰਨ੍ਹਾਂ ਦੀ ਪ੍ਰਤੀਕ ਵੀ ਹੈ ਤੇ ਆਪਣੇ ਆਪ ਵਿਚ ਇਕ ਉਪਯੋਗੀ ਵਸਤ ਵੀ। ਇਹ ਆਤਮ-ਸੁਰੱਖਿਆ ਦਾ ਹਥਿਆਰ ਵੀ ਹੈ ਤੇ ਆਤਮ-ਸਾਹਸ ਦਾ ਹੀਲਾ ਵੀ। ਹਥਿਆਰਬੰਦ ਵਿਰੋਧ ਦਾ ਵੀ ਇਹ ਸਾਧਨ ਹੈ ਤੇ ਆਕ੍ਰਮਣ ਰੋਕਣ ਦਾ ਵੀ। ਪਰ ਹਰ ਹਾਲਤ ਸਿੱਖ ਨੂੰ ਇਸ ਦੀ ਵਰਤੋਂ ਆਖਰੀ ਹੀਲੇ ਦੇ ਤੌਰ 'ਤੇ ਹੀ ਕਰਨ ਦਾ ਆਦੇਸ਼ ਹੈ।[੯]

ਸ਼ਸਤਰ-ਬੱਧ ਹੋਣਾ, ਪਰ ਸ਼ਸਤਰਾਂ ਦੀ ਕੁਵਰਤੋਂ ਨਾ ਕਰਨੀ, ਇਹ ਅਸਲ ਅਹਿੰਸਾ ਹੈ। ਸਿੱਖੀ ਦੀ ਅਹਿੰਸਾ 'ਹੁੰਦੇ ਤਾਣ ਨਿਤਾਣਾ' ਵਾਲੀ ਅਹਿੰਸਾ ਹੈ। ਜੋ ਬਲਹੀਣਾ ਹੈ, ਉਹ ਅਹਿੰਸਾ ਦਾ

ਅਭਿਆਸੀ ਨਹੀਂ ਹੋ ਸਕਦਾ, ਕੇਵਲ ਅਹਿੰਸਾ ਦਾ ਨਕਾਬ ਹੀ ਪਹਿਨ ਸਕਦਾ ਹੈ, ਜਿਸ ਦੇ ਓਹਲੇ, ਦਰ-ਅਸਲ, ਕੇਵਲ ਕਾਇਰਤਾ ਹੀ ਵਰਤਦੀ ਹੈ।

ਖ਼ਾਲਸੇ ਦਾ ਤਾਂ ਜਨਮ ਹੀ ਤੇਗ਼ ਵਿਚੋਂ ਹੋਇਆ। ਉਪਰੰਤ, ਇਹ ਤੇਗ਼ ਖ਼ਾਲਸੇ ਦੀ ਰਹਿਤ ਦਾ ਭਾਗ ਬਣ ਗਈ।[੧੦] ਇਹ ਕੇਵਲ ਉਪਯੋਗੀ ਵਸਤ ਕਰਕੇ ਹੀ ਨਹੀਂ ਇਕ ਸਜੀਵ ਚਿੰਨ੍ਹ ਦੇ ਤੌਰ 'ਤੇ ਵੀ ਰਹਿਤ ਵਿਚ ਸ਼ਾਮਲ ਹੋਈ ਜਾਪਦੀ ਹੈ। ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਨਿੱਕੀ ਕਿਰਪਾਨ ਦੇ ਦਰਸ਼ਨ ਕਰਵਾਏ ਜਾਂਦੇ ਹਨ, ਜੋ ਉਪਯੋਗੀ ਨਹੀਂ ਕੇਵਲ ਚਿੰਨ੍ਹਾਤਮਕ ਹੀ ਹੋ ਸਕਦੀ ਹੈ। ਪ੍ਰਸ਼ਨ ਪੈਦਾ ਹੁੰਦਾ ਹੈ, ਤੇਗ਼ ਕਾਹਦਾ ਚਿੰਨ੍ਹ ਹੈ?

ਸਭ ਤੋਂ ਪਹਿਲਾਂ ਇਹ ਆਪ ਅਕਾਲ ਪੁਰਖ ਦੀ ਪ੍ਰਤੀਕ ਹੈ। ਅਕਾਲ ਪੁਰਖ ਨੂੰ ਖੜਗਕੇਤ[੧੧], ਸ੍ਰੀ ਅਸਪਾਨ[੧੨] ਸ੍ਰੀ ਅਸਿਕੇਤ[੧੩] ਆਦਿ ਵਿਸ਼ੇਸ਼ਣਾਂ ਨਾਲ ਯਾਦ ਕਰਨਾ ਇਸੇ ਗੱਲ ਦਾ ਸੂਚਕ ਹੈ। ਇਸੇ ਨੂੰ ਹੀ ਭਗਉਤੀ ਆਖ ਕੇ ਅਰਦਾਸ ਦੇ ਸ਼ੁਰੂ ਵਿਚ ਅਰਾਧਿਆ ਗਿਆ ਹੈ। ਮੈਕਾਲਫ ਦੇ ਸਬਦਾਂ ਵਿਚ 'ਪਰਮਾਤਮਾ ਵੀ ਦੁਸ਼ਟਾਂ ਦਾ ਸੰਘਾਰ ਕਰਦਾ ਹੈ, ਕਿਰਪਾਨ ਵੀ। ਇਸ ਲਈ ਕਿਰਪਾਨ ਪਰਮਾਤਮਾ ਹੈ, ਤੇ ਪਰਮਾਤਮਾ ਕਿਰਪਾਨ ਹੈ।[੧੪] ਸਿਰਫ ਗੁਰਮਤਿ ਵਿਚ ਹੀ ਨਹੀਂ, ਈਸਾਈ ਧਰਮ ਵਿਚ ਵੀ ਰੱਬ ਸ਼ਕਤੀ ਨੂੰ ਤੇਗ਼ ਕਰਕੇ ਹੀ ਮੰਨਿਆ ਗਿਆ ਹੈ।

*And take...the sword of the spirit, which to the word of God.*

*(Ephesiens 6:1)*

ਇਸ ਦੇਵੀ ਤੇਗ਼ ਦਾ ਪ੍ਰਕਾਰਜ ਦਸਮ ਪਾਤਸ਼ਾਹ ਨੇ ਇਉਂ ਵਰਣਨ ਕੀਤਾ ਹੈ:

*ਖੱਗ ਖੰਡ ਬਿਹੰਡੰ ਖਲ ਦਲ ਖੰਡੰ,*
*ਅਤਿ ਰਣ ਮੰਡੰ ਬਰਬੰਡੰ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ,*
*ਜੋਤਿ ਅਮੰਡੰ ਭਾਨ ਪ੍ਰਭੰ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ,*
*ਕਿਲਬਿਖ ਹਰਣੰ ਅਸ ਸਰਣੰ॥*
*ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ,*
*ਮਮ ਪ੍ਰਤਿਪਾਰਣ ਜੈ ਤੇਗੰ॥* *(ਦਸਮ ਗ੍ਰੰਥ, ਪੰਨਾ ੩੯)*

ਇਸ ਖੜਗ ਨੂੰ ਮੂਰਖਾਂ ਦੇ ਦਲ ਨੂੰ ਕੱਟਣ ਵਾਲੀ, ਕੁਬੁੱਧ ਹਟਾਉਣ ਵਾਲੀ, ਪਾਪ ਮਿਟਾਉਣ ਵਾਲੀ, ਸੰਸਾਰ ਨੂੰ ਸਿਰਜਣ ਵਾਲੀ, ਸ੍ਰਿਸ਼ਟੀ ਨੂੰ ਬਚਾਉਣ ਵਾਲੀ ਤੇ ਪ੍ਰਤਿਪਾਲਣਾ ਕਰਨ ਵਾਲੀ ਕਿਹਾ ਗਿਆ ਹੈ। ਸਪੱਸ਼ਟ ਹੈ ਕਿ ਜਿਸ ਖੜਗ ਦਾ ਇਥੇ ਜ਼ਿਕਰ ਹੈ ਉਹ ਰੱਬ ਦੀ ਆਪਣੀ ਰੱਬਤਾ ਬਿਨਾਂ ਹੋਰ ਕੁਝ ਵੀ ਨਹੀਂ। ਅਗਿਆਨਤਾ ਨੂੰ ਕੱਟਣ ਵਾਲੀ ਇਹ ਦੈਵੀ ਗਿਆਨ-ਖੜਗ ਹੈ।

*ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ॥* *(ਪੰਨਾ ੧੦੮੭)*

ਇਸੇ ਖੜਗ ਦੁਆਰਾ ਹੀ ਮਨ ਨਾਲ ਲੁਝਿਆ ਜਾਂਦਾ ਹੈ। ਇਸੇ ਨਾਲ ਹੀ ਕਾਮਾਦਿਕ ਪੰਜਾਂ ਦੂਤਾਂ ਦਾ ਸੰਘਾਰ ਕੀਤਾ ਜਾਂਦਾ ਹੈ।[੧੫] ਇਸੇ ਰਾਹੀਂ ਸੰਤ ਉਬਾਰਨ, ਦੁਸ਼ਟ ਉਧਾਰਨ' ਦਾ ਧਰਮ ਪਾਲਿਆ ਜਾਂਦਾ ਹੈ।

ਇਸੇ ਦੀ ਮਾਰਫਤ ਨਿਆਂ ਕੀਤਾ ਜਾਂਦਾ ਹੈ, ਬਿਰਦ ਦੀ ਪੈਜ ਪਾਲੀ ਜਾਂਦੀ ਹੈ, ਸਰਣ ਪਏ ਦੀ

ਲਾਜ ਰੱਖੀ ਜਾਂਦੀ ਹੈ। ਤੇਗ਼, ਅਥਵਾ ਕਿਰਪਾਨ, ਕਿਰਪਾ[੧੬] ਦੀ ਹੀ ਨਹੀਂ 'ਆਨ' (ਅਣਖ) ਦੀ ਵੀ ਸੂਚਕ ਹੈ। ਅਣਖ ਵਾਲੇ ਹੀ ਵਖਤ ਪਿਆਂ 'ਤੇ ਲੜਦੇ ਹਨ।

ਤੇਗ਼, ਬਲ ਦਾ ਚਿੰਨ੍ਹ ਹੈ। ਬਲ ਛੁਟਕੇ ਤਾਂ ਬੰਧਨ ਪੈਂਦੇ ਹਨ।[੧੭] ਬਲ ਹੋਵੇ ਤਾਂ ਬੰਧਨ ਛੁੱਟ ਜਾਂਦੇ ਹਨ।[੧੮] ਇਉਂ ਤੇਗ਼ ਬੰਧਨ-ਮੁਕਤੀ ਅਥਵਾ ਆਜ਼ਾਦੀ ਦਾ ਵੀ ਚਿੰਨ੍ਹ ਹੈ।[੧੯] ਤੇਗ਼ ਰਾਜਸੀ ਸੱਤਾ ਦਾ ਚਿੰਨ੍ਹ ਵੀ ਹੈ। ਤੇਗ਼ ਦੇ ਬਲ ਬਿਨਾਂ ਕੋਈ ਰਾਜ ਕਾਇਮ ਨਹੀਂ ਰਹਿ ਸਕਦਾ।[੨੦]

ਜਾਪਦਾ ਹੈ ਇਹ ਤੇਗ਼ ਇਕ ਸਿਰੇ ਰੱਬ ਦੀ ਰੱਬਤਾ ਦੀ ਪ੍ਰਤੀਕ ਤਾਂ ਦੂਸਰੇ ਸਿਰੇ ਰਾਜਸੀ ਸੱਤਾ ਦੀ। ਇਉਂ ਇਹ ਮੀਰੀ ਤੇ ਪੀਰੀ ਦੋਹਾਂ ਦਾ ਚਿੰਨ੍ਹ ਹੈ।

ਈਸਾਈ ਧਰਮ ਵਿਚ ਵੀ ਦੋ ਪ੍ਰਤੀਕਾਤਮਕ ਤਲਵਾਰਾਂ ਦਾ ਜ਼ਿਕਰ ਹੈ:

and They said, Lord here are two swords and he seith into them, it is enough. *(Luke xxii, 38)*

'ਦੇਗ਼ ਤੇਗ਼' ਖ਼ਾਲਸੇ ਨੂੰ ਵਾਹਿਗੁਰੂ ਦੀ ਬਖਸ਼ੀਸ਼ ਹੈ- ਉਸ ਤਰ੍ਹਾਂ ਦੀ ਬਖਸ਼ੀਸ਼ ਜੈਸੀ ਕਿਸੇ ਜੇਤੂ ਸੈਨਾਪਤੀ ਨੂੰ ਬਾਦਸ਼ਾਹ ਵਲੋਂ ਜਾਗੀਰ ਤੇ ਤਲਵਾਰ ਮਿਲਣ ਦੀ ਹੁੰਦੀ ਹੈ। ਐਸੀ ਬਖਸ਼ਿਸ਼ ਉਸ ਦੀ ਕਾਮਯਾਬੀ (ਫਤਹ) ਦੀ ਪ੍ਰਵਾਨਗੀ ਵੀ ਹੈ, ਫ਼ਰਜ਼ ਦੀ ਚਿਤਾਵਨੀ ਵੀ ਤੇ ਭਵਿੱਖ ਦੀਆਂ ਜਿੱਤਾ ਲਈ ਪ੍ਰੇਰਨਾ ਵੀ। ਖ਼ਾਲਸਾ ਜੀ ਵੀ ਆਪਣੇ ਫ਼ਰਜ਼ਾਂ ਉਪਰ ਸਹੀ ਪਹਿਰਾ ਤਾਂ ਹੀ ਦੇ ਸਕਦੇ ਹਨ ਜੇਕਰ ਉਨ੍ਹਾਂ ਪਾਸ ਦੇਗ ਤੇ ਤੇਗ਼ ਦੋਵੇਂ ਹੋਣ। ਉਨ੍ਹਾਂ ਦੇ ਮੁਖ ਉਦੇਸ਼- ਵਾਹਿਗੁਰੂ ਜੀ ਕੀ ਫ਼ਤਹ, ਪੰਥ ਕੀ ਜੀਤ, ਸਰਬੱਤ ਕਾ ਭਲਾ ਆਦਿ - ਦੇਗ-ਤੇਗ਼ ਦੇ ਸੁਮੇਲ ਤੋਂ ਹੀ ਪਰ੍ਹੇ ਹੋ ਸਕਦੇ ਹਨ। ਇਸੇ ਲਈ ਉਨ੍ਹਾਂ ਦੀ ਯਾਚਨਾ ਸਦਾ ਇਹ ਰਹਿੰਦੀ ਹੈ:

*ਦੇਗ ਤੇਗ ਜਗ ਮੋ ਦੋਊ ਚਲੈ॥* *(ਦਸਮ ਗ੍ਰੰਥ, ਪੰਨਾ ੩੧੦)*

ਦੇਗ-ਤੇਗ਼ ਦਾ ਸੁਮੇਲ ਇਕ ਦ੍ਰਿਸ਼ਟੀ-ਕੋਣ ਵੀ ਹੈ, ਜੀਵਨ-ਜਾਚ ਵੀ। ਇਕ ਪ੍ਰਣ ਵੀ ਹੈ ਕਿ ਅਸੀਂ ਦੇਗ ਛਕਣ ਦੇ ਅਧਿਕਾਰੀ ਬਣੇ ਰਹਿਣ ਲਈ ਉਸ ਵੰਗਾਰ ਵਲੋਂ ਸੁਚੇਤ ਰਹਾਂਗੇ ਜਿਸ ਲਈ ਸਾਨੂੰ ਤੇਗ਼ ਧਾਰਨ ਕਰਾਈ ਗਈ ਹੈ। ਦੇਗ ਤੇ ਤੇਗ਼ ਦੇ ਆਦਰਸ਼ਾਂ ਦਾ ਸਫਲ ਹੋਣਾ ਹੀ ਦੇਗ ਤੇ ਦੇਗ ਫ਼ਤਹ ਹੈ।

ਦੇਗ ਪ੍ਰਭੂ ਦਾ ਪ੍ਰਸ਼ਾਦਿ ਹੈ। ਇਸ ਨੂੰ ਤੇਗ਼ ਨਾਲ ਛੁਹਾ ਕੇ ਅਸੀਂ ਨਾ ਕੇਵਲ 'ਸ੍ਰੀ ਅਸਿਕੇਤ' ਦੀ ਪ੍ਰਵਾਨਗੀ ਹੀ ਪ੍ਰਾਪਤ ਕਰਦੇ ਹਾਂ, ਸਗੋਂ ਇਹ ਪ੍ਰਣ ਵੀ ਲੈਂਦੇ ਹਾਂ ਕਿ ਕਿਰਪਾਨ ਭੇਟ ਕੀਤਾ ਹੋਇਆ ਪ੍ਰਸ਼ਾਦਿ ਪ੍ਰਾਪਤ ਕਰਕੇ ਅਸੀਂ ਕਿਰਪਾਨ ਦੇ ਬਿਰਦ ਦੀ ਲਾਜ ਪਾਲਾਂਗੇ। ਕੜਾਹ ਪ੍ਰਸ਼ਾਦਿ ਨੂੰ ਕਿਰਪਾਨ ਭੇਟ ਕਰਨ ਦੀ ਮਰਯਾਦਾ ਦੇਗ਼ ਤੇਗ਼ ਫ਼ਤਹ ਦੇ ਸੰਕਲਪ ਦਾ ਸੰਕੇਤਕ ਕਰਮ ਹੈ।

ਸਿੱਖ ਅਰਦਾਸ ਵਿਚ ਦੋ ਵਸਤਾਂ ਸਭ ਤੋਂ ਵਧੀਕ ਮੰਗੀਆਂ ਗਈਆਂ ਹਨ: ਇਕ ਨਾਮ ਤੇ ਦੂਸਰੀ ਫ਼ਤਹ। ਦੋਵਾਂ ਦਾ ਸਬੰਧ ਚੜ੍ਹਦੀ ਕਲਾ ਨਾਲ ਹੈ। ਨਾਮ, ਜੋ ਚੜ੍ਹਦੀ ਕਲਾ ਦੀ ਕੁੰਜੀ ਹੈ, ਸਭ ਦਾਨਾਂ ਦਾ ਸ਼੍ਰੋਮਣੀ ਦਾਨ ਹੈ - ਇਸੇ ਨੂੰ 'ਦਾਨਾਂ ਸਿਰ ਦਾਨ' ਆਖਿਆ ਹੈ। ਇਸ ਲਈ ਫ਼ਤਹ ਨਾਮ ਦੇ ਹੀ ਆਸਰੇ ਹੈ। ਫ਼ਤਹ ਤਿੰਨ ਪੱਧਰਾਂ ਦੀ ਹੈ- ਦੇਗ-ਤੇਗ਼ ਦੀ, ਪੰਥ ਦੀ, ਵਾਹਿਗੁਰੂ ਜੀ ਦੀ। ਦੇਗ-ਤੇਗ਼ ਦੀ ਫ਼ਤਹ, ਪੰਥ ਕੀ ਜੀਤ ਦੇ ਹਿਤ ਲਈ ਹੈ; ਤੇ ਪੰਥ ਕੀ ਜੀਤ, ਵਾਹਿਗੁਰੂ ਜੀ ਦੀ ਫ਼ਤਹ ਦੇ ਨਮਿੱਤ।

## ਹਵਾਲੇ ਤੇ ਟਿਪਣੀਆਂ:

੧. ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥ (ਪੰਨਾ ੧੩੦)

੨. ਇਸੇ ਲਈ ਕੜਾਹ ਪ੍ਰਸ਼ਾਦਿ, ਰੁੱਪਾ ਪ੍ਰਸ਼ਾਦਿ, ਪ੍ਰਸ਼ਾਦਾ ਆਦਿਕ ਸ਼ਬਦ ਦੇਗ ਦੀ ਇਸਤਲਾਹ ਦੇ ਸ਼ਬਦ ਹਨ।

੩. ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥ (ਪੰਨਾ ੪੭੨)

੪. ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥ (ਪੰਨਾ ੯੧੭)
ਜਨ ਕੀ ਭੂਖ ਤੇਰਾ ਨਾਮੁ ਆਹਾਰੁ॥ (ਪੰਨਾ ੭੪੩)

੫. ਬ੍ਰਹਮ ਗਿਆਨੀ ਕਾ ਭੋਜਨੁ ਗਿਆਨ॥ (ਪੰਨਾ ੨੭੩)

੬. ਲੰਗਰੁ ਚਲੈ ਗੁਰ ਸਬਦਿ ਹਰਿ..॥ (ਪੰਨਾ ੯੬੭)

੭. ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ
ਧਰਮੁ ਫਿਰੈ ਰੈਬਾਰਿਆ॥ (ਪੰਨਾ ੧੨੮੦)

੮. ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ। (ਭਾਈ ਗੁਰਦਾਸ ਜੀ, ਵਾਰ ੬/੧੨)

੯. ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥ (ਦਸਮ ਗ੍ਰੰਥ, ਪੰਨਾ ੧੩੯੦)
ਹਲਾਲ ਅਸਤ ਬੁਰਦਨ-ਬ-ਸ਼ਮਸ਼ੀਰ ਦਸਤ॥

੧੦. ਬਿਨਾ ਤੇਗ਼ ਕੇਸੰ ਦੇਹੁ ਨ ਦਿਦਾਰੋ। (ਗੁਰਬਿਲਾਸ ਪਾ:੧੦, ਅਧਿ: ੨੩)

੧੧. ਖੜਗਕੇਤ ਮੈਂ ਸਰਣਿ ਤਿਹਾਰੀ॥ (ਦਸਮ ਗ੍ਰੰਥ, ਪੰਨਾ ੧੩੮੮)

੧੨. ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ...॥ (ਉਹੀ, ਪੰਨਾ ੨੫੪)

੧੩. ਸ੍ਰੀ ਅਸਿਕੇਤ ਜਗਤ ਕੇ ਨਾਥਾ॥ (ਉਹੀ, ਪੰਨਾ ੧੩੮੬)

੧੪. ਐਮ.ਏ. ਮੈਕਾਲਫ, ਦੀ ਸਿੱਖ ਰਿਲੀਜਨ, ਜਿਲਦ ਦੂਜੀ, ਪੰਨਾ ੮੩.

੧੫. ਗਿਆਨ ਖੜਗੁ ਲੈ ਮਨ ਸਿਉ ਲੂਝੈ...॥ (ਪੰਨਾ ੧੦੨੨)

੧੬. ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ॥ (ਪੰਨਾ ੧੪੫)

੧੭. ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥ (ਪੰਨਾ ੧੪੨੯)

੧੮. ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥ (ਪੰਨਾ ੧੪੨੯)

੧੯. ਸ਼ਸਤ੍ਰਨ ਕੇ ਅਧੀਨ ਹੈ ਰਾਜ। (ਸੁਖਾ ਸਿੰਘ, ਗੁਰ ਬਿਲਾਸ)

੨੦. ਇਕ ਕਥਨ ਵਿਚ ਜਿਨ੍ਹਾਂ ਦੋ ਤਲਵਾਰਾਂ ਦਾ ਸੰਕੇਤ ਹੈ ਉਹ ਆਤਮਾ (Sword of The Spirit) ਤੇ ਬਿਬੇਕ of the intellect ਦੀਆਂ ਤਲਵਾਰਾਂ ਮੰਨੀਆਂ ਗਈਆਂ ਹਨ।

(੭/੧੯੯੦)



# ਗੁਰਮਤਿ 'ਚ ਪੰਚ-ਪ੍ਰਧਾਨੀ ਸਿਧਾਂਤ

ਸ੍ਰੇਸ਼ਟ ਧਰਮ ਤੇ ਸ੍ਰੇਸ਼ਟ ਰਾਜਨੀਤੀ ਦਾ ਸਦਾ ਇਹ ਜਤਨ ਰਿਹਾ ਹੈ ਕਿ ਵਿਅਕਤੀਵਾਦ ਦੀ ਥਾਂ ਸਮਸ਼ਟੀਵਾਦ ਦਾ ਪ੍ਰਚਾਰ ਤੇ ਪ੍ਰਸਾਰ ਹੋਵੇ। ਧਾਰਮਿਕ ਖੇਤਰ ਵਿਚ 'ਹਉਮੈ' ਦੀ ਥਾਂ ਸਰਬ-ਵਿਆਪੀ ਨਾਮ ਅਤੇ ਰਾਜਨੀਤਕ ਖੇਤਰ ਵਿਚ ਰਾਜ-ਤੰਤ੍ਰ ਦੀ ਥਾਂ ਲੋਕ-ਤੰਤ੍ਰ ਦਾ ਪੈਗ਼ਾਮ ਸੁਘੜ ਤੇ ਸਾਊ ਮਨੁੱਖ ਦਾ ਸੁਪਨਾ ਰਿਹਾ ਹੈ। ਉਂਜ ਜੇ ਗਹੁ ਨਾਲ ਦੇਖੀਏ ਤਾਂ ਇਕੱਲਾ ਵਿਅਕਤੀ ਆਪਣੇ ਆਪ ਵਿਚ ਹੈ ਹੀ ਕੀ? ਜਨਮ ਤੋਂ ਮਰਨ ਤਕ ਉਹ ਕਿਸੇ ਨਾ ਕਿਸੇ ਆਸਰੇ ਰਹਿੰਦਾ ਹੈ, ਭਾਈਚਾਰੇ ਦੀ ਉਸ ਨੂੰ ਸਦਾ ਲੋੜ ਹੈ। ਉਹ ਇਕ ਸਮਾਜਿਕ ਪ੍ਰਾਣੀ ਹੈ ਜੋ ਸਮਾਜ ਬਿਨਾਂ ਇਕ ਖਿਨ ਜੀਉ ਨਹੀਂ ਸਕਦਾ। ਜੇ ਜੀਵੇਗਾ ਤਾਂ ਵਿਕਾਸ ਨਹੀਂ ਕਰ ਸਕਦਾ। ਚਾਹੇ ਖੁਸ਼ੀ ਹੋਵੇ, ਚਾਹੇ ਗਮੀ, ਉਹ ਉਸ ਨੂੰ ਦੂਜਿਆਂ ਪਾਸ ਪ੍ਰਗਟਾ ਕੇ ਹੀ ਸੰਤੁਸ਼ਟਤਾ ਲੱਭਦਾ ਹੈ। ਪਰਿਵਾਰ, ਭਾਈਚਾਰਕ ਜੀਵਨ ਦਾ ਪਹਿਲਾ ਪੰਘੂੜਾ ਹੈ। ਇਸ ਤੋਂ ਬਾਅਦ ਮਨੁੱਖ ਤਰ੍ਹਾਂ-ਤਰ੍ਹਾਂ ਦੀਆਂ ਸਭਾ ਸੁਸਾਇਟੀਆਂ ਬਣਾ ਕੇ ਆਪਣੇ ਵਿਅਕਤਿਤਵ ਦੀ ਭਲਾਈ ਲੋਚਦਾ ਹੈ। ਦੂਜੇ ਪਾਸੇ ਜੇ ਉਹ ਨਿਰਾਪੁਰਾ ਵਿਅਕਤੀਵਾਦੀ ਹੋ ਕੇ ਆਪਣੀ ਹਉਮੈ ਨੂੰ ਹੀ ਗ਼ਲਤ ਪਾਲਦਾ ਜਾਵੇ ਤਾਂ ਇਹ ਸੱਚ-ਮੁੱਚ ਦੀਰਘ ਰੋਗ ਹੋ ਨਿਬੜਦਾ ਹੈ, ਜੋ ਮਨੁੱਖੀ-ਹਸਤੀ ਨੂੰ ਗ੍ਰਸ ਲੈਂਦਾ ਹੈ।

ਗੁਰਮਤਿ ਨੇ ਮਨੁੱਖ ਨੂੰ ਇਸ ਦਲਦਲ ਵਿਚੋਂ ਕੱਢਣ ਲਈ ਬੁਨਿਆਦੀ ਗੱਲ ਹੀ ਇਹ ਆਖੀ ਹੈ ਕਿ ਹਉਮੈ ਨੂੰ ਤਿਆਗ ਕੇ, ਹੁਕਮ ਨੂੰ ਬੁਝ ਕੇ, ਹਉਮੈ ਤੋਂ ਛੁਟਕਾਰਾ ਪਾਉਣਾ ਹੀ ਸੱਚਾ-ਸੁੱਚਾ ਜੀਵਨ-ਮਾਰਗ ਹੈ। ਹੁਕਮ ਮੰਨਣ ਵਾਲਾ ਸਰਬ-ਵਿਆਪੀ ਦ੍ਰਿਸ਼ਟੀ-ਕੋਣ ਰੱਖਦਾ ਹੈ ਜਦੋਂ ਕਿ ਹਉਮੈ ਵਾਲਾ ਆਪਣੇ ਤੋਂ ਉਤਾਂਹ ਨਹੀਂ ਉਠ ਸਕਦਾ। ਹਉਮੈ ਦੀਆਂ ਗਲਵਕੜੀਆਂ ਪਾਉਣ ਵਾਲੀਆਂ ਲੰਮੀਆਂ ਬਾਹਾਂ ਨਹੀਂ ਹੁੰਦੀਆਂ। ਸੱਚਾ ਮਾਨਵਵਾਦੀ ਬਣਨ ਲਈ ਹੁਕਮਵਾਦੀ ਬਣਨਾ ਹੀ ਲਾਭਵੰਦ ਹੈ। ਹਉਮੈ ਤੇ ਹੁਕਮ ਦਾ ਵਿਰੋਧ ਮਨੁੱਖ ਦੇ ਜਨਮ-ਕਾਲ ਤੋਂ ਹੀ ਚਲ ਰਿਹਾ ਹੈ। ਹਉਮੈ ਕਹਿੰਦੀ ਹੈ ਕਿ ਮੈਂ ਹੀ ਸਭ ਕੁਝ ਹਾਂ ਤੇ ਮੇਰੀ ਹਰ ਗੱਲ ਠੀਕ ਹੈ। ਹੁਕਮ ਕਹਿੰਦਾ ਹੈ ਕਿ ਤੇਰੇ ਵਰਗੇ ਹੋਰ ਵੀ ਅਸੰਖਾਂ ਹਨ ਤੇ ਉਨ੍ਹਾਂ ਦੀ ਗੱਲ ਵੀ ਸੁਣਨੀ ਚਾਹੀਦੀ ਹੈ। ਹਉਮੈ ਦਾ ਸੁਭਾਓ ਅਮੋੜ ਹੈ ਤੇ ਉਹ ਆਪਣੇ ਸੀਮਤ ਘੇਰੇ ਵਿਚ ਫਾਥੀ ਅੰਦਰੋਂ ਅੰਦਰ ਖਿੱਝਦੀ, ਕ੍ਰਿਝਦੀ ਰਹਿੰਦੀ ਹੈ। ਜੇ ਇਹ ਆਪਣੇ ਅਹੰਭਾਵ ਦਾ ਰਾਗ ਤਿਆਗ ਕੇ ਵਿਸ਼ਵ ਨਾਦ ਨਾਲ ਇਕ-ਸੁਰ ਹੋ ਜਾਵੇ ਤਾਂ ਇਹ ਸਾਰੀ ਭਟਕਣ ਮੁੱਕ ਸਕਦੀ ਹੈ। ਜੋਤਿ ਪਰਮ-ਜੋਤਿ ਦੀ ਅੰਸ਼ ਮਾਤਰ ਹੈ। ਕਿਰਨ, ਸੂਰਜ ਤੋਂ ਭਿੰਨ ਹਸਤੀ ਨਹੀਂ। ਇਹ ਚਾਨਣੀ ਚੰਦ੍ਰਮਾ ਦਾ ਹੀ ਆਤਮ ਪ੍ਰਕਾਸ਼ ਹੈ, ਚੰਦ ਬਗੈਰ ਚਾਨਣੀ ਦਾ ਜ਼ਰੂਰ ਸੰਭਵ ਨਹੀਂ।

ਚਾਨਣੀ ਦੀ ਹਉਮੈ ਇਕ ਭੁਲੇਖਾ ਹੈ, ਇਕ ਭ੍ਰਾਂਤੀ ਹੈ। ਜੁ ਇਸ ਨੂੰ ਇਹ ਪਤਾ ਲੱਗ ਜਾਵੇ ਕਿ

ਚੰਦ੍ਰਮਾ ਤੋਂ ਬਗੈਰ ਉਸ ਦੀ ਹਸਤੀ ਹੀ ਨਹੀਂ ਤਾਂ ਇਹ ਆਪਣੇ ਆਪ ਸ਼ਾਂਤ ਹੋ ਸਕਦੀ ਹੈ। ਇਹ ਹਉਮੈ, ਹੁਕਮ ਦੀ ਬੇਟੀ ਹੈ ਪਰ ਇਸ ਨੂੰ ਖ਼ਬਰ ਨਹੀਂ ਕਿ ਇਸ ਦਾ ਵਜੂਦ ਉਸੇ ਸਾਗਰ ਦਾ ਬੁਲਬੁਲਾ ਹੈ। ਹੁਕਮ ਨੂੰ ਬੁੱਝਣ ਦਾ ਭਾਵ ਹੀ ਇਹ ਹੈ ਕਿ ਵਿਅਕਤੀ ਸਮਸ਼ਟੀ ਵਿਚ ਸਮਾ ਜਾਵੇ ਤੇ ਆਤਮ ਪਰਮਾਤਮਾ ਹੋ ਜਾਵੇ। ਬੰਦਾ ਸਾਰੀ ਦੁਨੀਆਂ ਨਾਲ ਇਕ-ਮਿੱਕ ਹੋ ਜਾਵੇ। ਇਸ ਲਈ ਗੁਰਬਾਣੀ ਵਿਚ ਤਿੰਨ ਵਿਧੀਆਂ ਸਮਝਾਈਆਂ ਗਈਆਂ ਹਨ, ਇਹ ਤਿੰਨ ਵੀ ਨਹੀਂ। ਇਨ੍ਹਾਂ ਦੇ ਰੂਪ ਤਾਂ ਤਿੰਨ ਦਿੱਸਦੇ ਹਨ ਪਰ ਹੈ ਇਕ ਹੀ-

੧. ਪਰਮੇਸ਼ਰ ਦੀ ਸ਼ਰਣ,

੨. ਗੁਰੂ ਦੀ ਸ਼ਰਣ,

੩. ਸਾਧ ਸੰਗਤ ਦੀ ਸ਼ਰਣ।

ਪਰਮੇਸ਼ਰ, ਗੁਰੂ ਤੇ ਸੰਗਤ ਦੀ ਏਕਤਾ ਵੀ ਥਾਂ-ਥਾਂ ਦਰਸਾਈ ਹੈ ਕਿ ਇਹ ਭਿੰਨ-ਭਿੰਨ ਨਹੀਂ। ਪਰਮੇਸ਼ਰ ਦੀ ਸ਼ਰਣ ਦਾ ਭਾਵ ਇਹ ਹੈ ਕਿ ਹਉਮੈ ਤਿਆਗ ਕੇ ਸਭ ਨਾਲ ਰਲ-ਮਿਲ ਚੱਲਣਾ। ਕਿਉਂਕਿ ਸ੍ਰਿਸ਼ਟੀ ਉਸ ਤੋਂ ਵੱਖ ਨਹੀਂ:

*ਸਰਬ ਭੂਤ ਆਪਿ ਵਰਤਾਰਾ॥*
*ਸਰਬ ਨੈਨ ਆਪਿ ਪੇਖਨਹਾਰਾ॥*
*ਸਗਲ ਸਮਗ੍ਰੀ ਜਾ ਕਾ ਤਨਾ॥* (ਪੰਨਾ ੨੯੪)
*ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ*
*ਹਰਿ ਰੂਪੁ ਨਦਰੀ ਆਇਆ॥* (ਪੰਨਾ ੯੨੨)
*ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥* (ਪੰਨਾ ੪੪੨)
*ਪਾਰਬ੍ਰਹਮੁ ਪਰਮੇਸਰੁ ਅਨੂਪੁ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ॥* (ਪੰਨਾ ੧੧੫੨)
*ਜਿਨਾ ਭਾਣੇ ਕਾ ਰਸੁ ਆਇਆ॥*
*ਤਿਨ ਵਿਚਹੁ ਭਰਮੁ ਚੁਕਾਇਆ॥*
*ਨਾਨਕ ਸਤਿਗੁਰੁ ਐਸਾ ਜਾਣੀਐ,*
*ਜੋ ਸਭਸੈ ਲਏ ਮਿਲਾਇ ਜੀਉ॥* (ਪੰਨਾ ੭੨)

ਸਤਿਸੰਗ ਨਾਮ ਦੇ ਵਖਾਣ ਨਾਲ ਬਣਦੀ ਹੈ, ਵਿਸ਼ਵ ਇਕਸੁਰਤਾ ਇਸ ਦਾ ਬੁਨਿਆਦੀ ਅਨੁਭਵ ਹੈ। ਇਸ ਦੀ ਖੂਬੀ ਇਹੋ ਹੈ ਕਿ ਇਹ ਹਉਮੈ ਮੇਟ ਕੇ ਸਭ ਨਾਲ ਇਕਸੁਰ ਕਰ ਦਿੰਦੀ ਹੈ। ਇਹ ਧਰਮ ਦੀ ਉੱਚੀ ਅਵਸਥਾ ਹੈ ਜੋ ਸਾਧਸੰਗ ਦੀ ਕ੍ਰਿਪਾ ਦਾ ਫਲ ਹੈ:

*ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥* (ਪੰਨਾ ੧੨੯੯)

ਇਸੇ ਕਰਕੇ ਸਿੱਖੀ ਵਿਚ ਕੀਰਤਨ ਤੇ ਸਾਧਸੰਗਤ ਨੂੰ ਅਤਿ ਸ੍ਰੇਸ਼ਟ ਕਹਿ ਕੇ ਸਲਾਹਿਆ ਗਿਆ ਹੈ ਤੇ ਇਸੇ ਦੁਆਰੇ ਪਾਰ ਉਤਾਰੇ ਦਾ ਵਿਸ਼ਵਾਸ ਦ੍ਰਿੜ੍ਹਾਇਆ ਹੈ:

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥* (ਪੰਨਾ ੬੪੨)
*ਮੇਰੇ ਮਾਧਉ ਜੀ ਸਤਸੰਗਤਿ ਮਿਲੈ ਸੁ ਤਰਿਆ॥* (ਪੰਨਾ ੧੦)

ਇਸ ਤਰ੍ਹਾਂ ਪ੍ਰਭੂ ਦੀ ਸ਼ਰਣ, ਗੁਰਬਾਣੀ ਦੀ ਸ਼ਰਣ ਤੇ ਸਾਧਸੰਗਤਿ ਦੀ ਸ਼ਰਣ ਇਕ ਸਮਾਨ ਕਰਕੇ ਉਪਮਾਈ ਗਈ ਹੈ, ਇਹ ਇਕ ਦੂਜੇ ਨਾਲ ਅਭੇਦ ਹਨ। ਗੁਰੂ, ਪ੍ਰਭੂ ਨਾਲ ਅਭੇਦ ਹੈ ਤੇ ਸੰਗਤ ਗੁਰੂ ਨਾਲ। ਅੰਤਰ ਕੇਵਲ ਇਤਨਾ ਹੈ ਕਿ ਪਰਮੇਸਰ ਤੇ ਗੁਰਸ਼ਬਦ ਅਦ੍ਰਿਸ਼ਟ ਹਨ ਤੇ ਸਾਧ ਸੰਗਤਿ ਦ੍ਰਿਸ਼ਟਮਾਨ। ਇਸ ਕਰਕੇ ਇਹ ਸ਼ਰਣ, ਸੰਗਤ ਦੇ ਦਰਸ਼ਨ ਵਿੱਚ ਵਧੇਰੇ ਪ੍ਰਤੱਖ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਸਿਧਾਂਤ ਨੂੰ ਦੱਸਦਿਆਂ ਇਹ ਤ੍ਰਿਕੋਣ ਸਮਝਾਇਆ ਸੀ:-

੧. ਪੂਜਾ ਅਕਾਲ ਪੁਰਖ ਕੀ,

੨. ਪਰਚਾ ਸ਼ਬਦ ਕਾ,

੩. ਦੀਦਾਰ ਖ਼ਾਲਸੇ ਕਾ।

ਜਦੋਂ ਗੁਰੂ ਨਾਨਕ ਸਾਹਿਬ ਨੂੰ ਸਿੱਧਾਂ ਨੇ ਪੁੱਛਿਆ ਕਿ ਤੁਹਾਡੇ ਧਰਮ ਦਾ ਮੂਲ ਆਧਾਰ ਕੀ ਹੈ? ਤਾਂ ਉਨ੍ਹਾਂ ਦਾ ਜਵਾਬ ਸੀ— ਦੈਵੀ ਵਿਚਾਰਧਾਰਾ ਤੇ ਇਸ ਵਿਚਾਰਧਾਰਾ ਨੂੰ ਮੰਨਣ ਵਾਲੇ ਅਰਥਾਤ ਗੁਰਬਾਣੀ ਤੇ ਗੁਰਸੰਗਤਿ। ਬਾਣੀ ਗੁਰੂ ਗ੍ਰੰਥ ਬਣ ਗਈ ਤੇ ਸੰਗਤ 'ਪੰਥ' ਰੂਪ ਵਿਚ ਮੂਰਤੀਮਾਨ ਹੋਇਆ। ਦਸ ਗੁਰੂ ਸਾਹਿਬ ਦੋ ਸੌ ਵਰ੍ਹਾ ਇਸੇ ਗੱਲ 'ਤੇ ਲਾਉਂਦੇ ਗਏ ਕਿ ਸੰਗਤ ਇਸ ਲਾਇਕ ਹੋ ਜਾਵੇ ਤਾਂ ਕਿ ਮਨੁੱਖੀ ਵਿਕਾਸ ਦੀ ਸਾਰੀ ਜ਼ਿੰਮੇਵਾਰੀ ਸੰਭਾਲ ਸਕੇ।

ਕਾਰਣ ਇਹ ਹੈ ਕਿ ਵਿਅਕਤੀ ਸਦਾ ਸੀਮਤ ਮਨੋਰਥਾਂ ਵਾਲਾ ਹੁੰਦਾ ਹੈ ਤੇ ਸਦਾ ਸਥਿਰ ਵੀ ਨਹੀਂ ਰਹਿ ਸਕਦਾ ਤੇ ਨਾ ਹੀ ਸਰਬ-ਵਿਆਪੀ ਤੇ ਸਰਬ-ਪਰਵਾਣ ਹੋ ਸਕਦਾ ਹੈ। ਇਸੇ ਕਰਕੇ ਗੁਰੂ ਸਾਹਿਬਾਨ ਨੇ ਗੁਰਸੰਗਤ ਤੇ ਗੁਰਬਾਣੀ ਦੀ ਸੰਸਥਾ ਨੂੰ ਪ੍ਰਪੱਕ ਕਰਕੇ ਇਸ ਯੋਗ ਬਣਾਇਆ ਕਿ ਇਹ ਜੀਵਨ ਦੀ ਬ੍ਰਿਧੀ ਲਈ ਯਥਾਯੋਗ ਅਗਵਾਈ ਦੇਵੇ ਤੇ ਯਤਨ ਕਰੇ। ਜੈਸਾ ਕਿ ਅਸਾਂ ਪਹਿਲੇ ਕਿਹਾ ਕਿ ਗੁਰਮਤਿ ਸਿਧਾਂਤ- *'ਤੂ ਦਰੀਆਉ ਸਭ ਤੁਝ ਹੀ ਮਾਹਿ'* ਹੈ, ਇਸ ਕਰਕੇ ਮਨੁੱਖੀ ਹਉਮੈ ਦਾ ਭਲਾ ਇਸੇ ਵਿਚ ਹੈ ਕਿ ਉਹ ਗੁਰ-ਸਾਗਰ ਵਿਚ ਲੀਨ ਹੋ ਜਾਵੇ, ਇਕੱਲੀ ਬੂੰਦ ਬੇਵਿਚਾਰੀ ਚੱਲ ਵੀ ਨਹੀਂ ਸਕਦੀ ਪਰ ਦਰਿਆ ਵਿਚ ਰਲ ਕੇ ਤਾਂ ਇਹ ਸੈਂਕੜੇ ਕੋਹਾਂ ਦਾ ਪੈਂਡਾ ਕਰ ਸਕਦੀ ਹੈ।

ਪੁਰਾਣਾ ਇਤਿਹਾਸ ਦੱਸਦਾ ਹੈ ਕਿ ਜੇ ਕੁਝ ਵਿਅਕਤੀ, ਕਦੀ ਸ੍ਰੇਸ਼ਟਤਾ ਦੀਆਂ ਕੁਝ ਪਉੜੀਆਂ ਚੜ੍ਹ ਵੀ ਗਏ, ਤਾਂ ਅਹੰਕਾਰ ਨੇ ਉਨ੍ਹਾਂ ਨੂੰ ਮੁੜ ਸੰਕੋੜ ਕੇ ਰੱਖ ਦਿੱਤਾ। ਗੱਦੀਦਾਰ ਹੋ ਕੇ ਗੁਰੂ ਪੀਰ ਕਹਾਏ ਤੇ ਅੰਤ ਡੇਰੇਦਾਰ ਮਹੰਤ ਬਣ ਕੇ ਰਹਿ ਗਏ। ਮੰਦੀ ਛਾਪ ਇਹ ਛੱਡ ਗਏ ਕਿ ਉਨ੍ਹਾਂ ਦੇ ਪਿਛੇ ਲੱਗ ਇਕ ਸੰਪ੍ਰਦਾ ਜਾਂ ਫਿਰਕਾ ਬਣ ਕੇ ਆਮ ਲੋਕਾਂ ਨਾਲੋਂ ਨਿੱਖੜ ਗਏ। ਇਉਂ ਵਿਅਕਤੀਵਾਦ ਨੇ ਸਾਰੇ ਧਰਮਾਂ ਨੂੰ ਫਿਰਕਾਬੰਦੀ ਦੀਆਂ ਵੰਡਾਂ ਵਿਚ ਵੰਡ ਦਿੱਤਾ। ਰਾਜਨੀਤਿਕ ਖੇਤਰ ਵਿਚ ਮਨੁੱਖ ਦੀ ਮਲੀਨ ਹਉਮੈ ਵਧੇਰੇ ਕੁਰੂਪ ਹੋ ਗਈ ਤੇ ਇਹ ਡਿਕਟੇਟਰ ਬਣ ਕੇ ਸਾਰੀ ਮਨੁੱਖਤਾ ਲਈ ਘਾਤਕ ਸਿੱਧ ਹੋਈ। ਅਜਿਹੇ ਤਜਰਬਿਆਂ ਦੀ ਰੋਸ਼ਨੀ ਵਿਚ ਸਤਿਗੁਰੂ, ਮਨੁੱਖ ਨੂੰ ਵਿਅਕਤੀਗਤ ਦਾਸਤਾਂ ਤੋਂ ਸੁਤੰਤਰ ਕਰਨਾ ਚਾਹੁੰਦੇ ਸਨ, ਇਸ ਲਈ ਉਨ੍ਹਾਂ ਨੇ ਗੁਰ-ਸ਼ਬਦ ਦੇ ਨਾਲ-ਨਾਲ ਗੁਰਸੰਗਤ ਦਾ ਗੌਰਵ ਸਥਾਪਨ ਕੀਤਾ, ਸੰਗਤ ਨੂੰ ਵਡਿਆਈ ਤੇ ਅੰਤ ਗੱਦੀ ਦਾ ਅਧਿਕਾਰੀ ਬਣਾਇਆ।

ਇਸ ਸੰਗਤ ਦੀ ਸਥਾਪਨਾ ਵਿਚ ਗੁਰੂ ਦੀ ਬਿਬੇਕ ਬੁੱਧੀ ਬੜੀ ਸਪੱਸ਼ਟ ਸੀ ਤੇ ਉਹ ਠੀਕ ਪਾਸੇ ਅਗਵਾਹੀ ਦੇ ਰਹੀ ਸੀ। ਆਮ ਤੌਰ 'ਤੇ ਲੋਕਰਾਜੀ ਪ੍ਰਥਾ ਵਿਚ ਧਨਵਾਨ ਜਾਂ ਚਾਲਾਕ ਲੋਕ ਬਹੁ-ਸੰਮਤੀ ਲੈ ਕੇ ਆਪਣੀ ਸੰਗਤ ਜਾਂ ਅਸੈਂਬਲੀ ਬਣਾ ਬਹਿੰਦੇ ਹਨ। ਸਤਿਗੁਰਾਂ ਨੇ ਵੋਟਾਂ ਨਾਲ ਚੋਣ ਨਹੀਂ ਕਰਾਈ ਸਗੋਂ ਦੈਵੀ ਗੁਣਾਂ—ਨਿਮਰਤਾ, ਸਹਿਨਸ਼ੀਲਤਾ, ਸੇਵਾ-ਭਾਵ, ਸਬਰ, ਸੰਤੋਖ ਦੀ ਕਸੌਟੀ

ਰੱਖ ਕੇ ਚੋਣ ਕੀਤੀ।

ਗੁਰੂ ਨਾਨਕ ਸਾਹਿਬ ਸੰਗਤ ਦੀ ਸਥਾਪਨਾ ਸਮੇਂ ਬਿਲਕੁਲ ਚੇਤੰਨ ਤੇ ਸਪੱਸ਼ਟ ਸਨ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* *(ਪੰਨਾ ੧੫)*
*ਬਸਤਾ ਤੂਟੀ ਝੂੰਪੜੀ ਚੀਰ ਸਭਿ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥...*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥* *(ਪੰਨਾ ੭੦੭)*

ਲੋਕ ਯੁਗ ਦਾ ਮੋਢੀ ਮਹਾਨ ਗੁਰੂ ਇਹੋ ਚਾਹੁੰਦਾ ਸੀ ਕਿ ਜ਼ਿੰਦਗੀ ਦੀ ਗੁਰਿਆਈ ਧਰਤੀ ਦੇ ਨੇਕ ਕਿਰਤੀ ਕਾਮੇ ਨੂੰ ਹੀ ਸੌਂਪੀ ਜਾਵੇ। ਸੋ ਉਨ੍ਹਾਂ ਅਜਿਹੇ ਸੱਚੇ-ਸੁੱਚੇ ਕਿਰਤੀ ਕਾਮਿਆਂ ਦੀ ਜਮਾਤ ਜੋੜ ਕੇ ਸੰਗਤ ਬਣਾਈ ਤੇ ਉਨ੍ਹਾਂ ਦੇ ਅੰਦਰਲੇ ਰੱਬ ਨੂੰ ਜਗਾਇਆ। 'ਮਨ ਤੂ ਜੋਤਿ ਸਰੂਪ ਹੈ' ਦਿੜ੍ਹਾਉਣ ਦਾ ਭਾਵ ਇਹ ਸੀ ਕਿ ਭਾਈ ਲਾਲੋ ਹੀਣ ਭਾਵ ਦਾ ਸ਼ਿਕਾਰ ਨਾ ਹੋਵੇ। ਉਹ ਪਰਮੇਸ਼ਰ ਦਾ ਸ਼ਹਿਜ਼ਾਦਾ ਨਿਰਧਨਾਂ, ਨਿਆਸਰਿਆਂ ਵਾਂਗ ਦਿਨ ਨਾ ਬਿਤਾਵੇ। ਸਗੋਂ ਨਿਆਸਰਿਆਂ ਦਾ ਖ਼ੁਦ ਆਸਰਾ ਬਣ ਕੇ ਇਹ ਚੰਗੀ ਤਰ੍ਹਾਂ ਜਾਣੇ ਕਿ ਦੇਗ ਤੇ ਤੇਗ਼ ਉਸ ਦੇ ਖੱਬੇ ਹੱਥ ਦੇ ਕਰਤੱਵ ਹਨ ਤੇ ਇਸ ਧਰਤੀ ਦੀ ਸਿਕਦਾਰੀ ਉਸ ਦੀ ਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਹੋ ਪ੍ਰਤੱਗਿਆ ਦੁਹਰਾਈ ਕਿ ਮੈਂ ਨੀਚਾਂ, ਕੀਟਾਂ ਨੂੰ ਸਿੰਘਾਸਨ 'ਤੇ ਬਿਠਾਵਾਂਗਾ ਤੇ ਸਰਦਾਰ ਬਣਾਵਾਂਗਾ।

ਸ. ਰਤਨ ਸਿੰਘ ਭੰਗੂ ਨੇ ਲਿਖਿਆ ਹੈ:

*ਸੱਤ ਸਨਾਤ ਔ ਬਾਰਹ ਜਾਤ।*
*ਜਾਨੈ ਨਾਹੀ ਰਾਜਨੀਤਿ ਕੀ ਬਾਤ।*
*ਜਟ ਬੂਟ ਕਹਿ ਜਿਹ ਜਗ ਮਾਂਹੀ।*
*ਬਣੀਏ ਬਕਾਲ ਕਿਰਾੜ ਖਤ੍ਰੀ ਸਦਾਹੀ॥੨॥*
*ਲੁਹਾਰ ਤ੍ਰਖਾਣ ਹੁਤ ਜਾਤ ਕਮੀਨੀ।*
*ਛੀਪੋ ਕਲਾਲ ਨੀਚਨ ਪੈ ਕ੍ਰਿਪਾ ਕੀਨੀ।*
*ਗੁੱਜਰ ਗਵਾਰ ਹੀਰ ਕਮਜਾਤ।*
*ਕੰਬੋਇ ਸੂਦਨ ਕੋਈ ਪੂਛੇ ਨ ਬਾਤ॥੨੧॥*
*ਝੀਵਰ ਨਾਈ ਔ ਰੋੜੇ ਘੁਮਿਆਰ।*
*ਸਾਇਣੀ ਨਾਈ ਸੁਨਿਆਰੇ ਚੂਹੜੇ ਚਮਿਆਰ।*
*ਭੱਟ ਔ ਬ੍ਰਹਮਣ ਹੁਤ ਮੰਗਵਾਰ।*
*ਬਹੁਰੂਪੀਏ ਲੁਬਾਣੇ ਐ ਬਟਵਾਲ॥੨੨।*
*ਇਨ ਗਰੀਬ ਸਿਖਨ ਕੋ ਦੈਂ ਪਤਿਸਾਹੀ।*
*ਯਹਿ ਯਾਦ ਰਖੈਂ ਹਮਰੀ ਗੁਰਿਆਈ।* *(ਪ੍ਰਾਚੀਨ ਪੰਥ ਪ੍ਰਕਾਸ਼)*
*ਨਾਮ ਗਰੀਬ ਨਿਵਾਜ ਹਮਾਰਾ।*
*ਹੈ ਜਗ ਮੇਂ ਪ੍ਰਸਿੱਧ ਅਪਾਰਾ।*

ਪੰਚ ਕੌਂਸਲ ਅਜਿਹਾ ਕਰ ਹੀ ਨਹੀਂ ਸਕਦੀ:

*ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ॥*
*ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ॥*
*ਬ੍ਰਹਮ ਗਿਆਨੀ ਸਦਾ ਸਮਦਰਸੀ॥*
*ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥* (ਪੰਨਾ ੨੭੨)

ਬਾਰ-ਬਾਰ ਗੁਰ-ਸੰਗਤ ਦੀ ਮਹਿਮਾ ਗਾਇਨ ਕਰਨ ਦਾ ਵੀ ਭਾਵ ਇਹੋ ਸੀ ਕਿ ਲੋਕ ਵਿਅਕਤੀਗਤ ਦਾਸਤਾਂ ਤੋਂ ਛੁਟਕਾਰਾ ਪਾ ਸਕਣ। ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਭੂ-ਨਾਮ ਦੀ ਮਹਿਮਾ ਤੋਂ ਬਾਅਦ 'ਸੰਗਤ' ਦੀ ਵਡਿਆਈ ਦੀ ਥਾਂ-ਥਾਂ ਚਰਚਾ ਹੈ। ਇਥੋਂ ਤਕ ਕਿਹਾ ਹੈ ਕਿ ਜਿਸ ਰੱਬ ਨੂੰ ਤੁਸੀਂ ਮਿਲਣ ਦੀ ਅਭਿਲਾਸ਼ਾ ਰੱਖਦੇ ਹੋ, ਉਹ ਸੰਗਤ ਵਿਚ ਵਸਦਾ ਹੈ ਅਤੇ ਜਿਸ ਬੈਕੁੰਠ ਦੀ ਪ੍ਰਾਪਤੀ ਨੂੰ ਧਰਮ ਨੇ ਨਿਸ਼ਾਨਾ ਮੰਨਿਆ ਹੈ, ਉਹ ਵੀ ਸੰਗਤ ਹੀ ਹੈ। ਕਿੰਨਾ ਸਾਫਗੋਈ ਤੋਂ ਕੰਮ ਲਿਆ ਹੈ:

*ਸਾਧਸੰਗਤਿ ਬੈਕੁੰਠੈ ਆਹਿ॥* (ਪੰਨਾ ੩੨੫)
*ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ॥* (ਪੰਨਾ ੨੦੪)

'ਗੁਰੂ ਵੀਹ ਵਿਸਵੇ ਤੇ ਸੰਗਤ ਇੱਕੀ ਵਿਸਵੇ' ਦੀ ਅਖਾਉਤ ਵੀ ਇਸੇ ਸੰਕਲਪ ਨੂੰ ਮੂਰਤੀਮਾਨ ਕਰਦੀ ਹੈ। ਜ਼ਿਆਦਾ ਚਰਚਾ ਦੀ ਲੋੜ ਨਹੀਂ, ਇਉਂ ਸੰਗਤਵਾਦ ਦੀ ਸੰਸਥਾ ਨੂੰ ਮਜ਼ਬੂਤ ਕਰਕੇ ਹੀ ਪੰਚ ਪ੍ਰਣਾਲੀ ਨੂੰ ਚਲਾਇਆ ਗਿਆ ਸੀ। ਭਾਰਤੀ ਸਭਿਅਤਾ ਵਿਚ ਪੰਚ ਦਾ ਸੰਕਲਪ ਅੱਗੇ ਵੀ ਕੁਝ ਹੱਦ ਤਕ ਮੌਜੂਦ ਸੀ। ਗੁਰਬਾਣੀ ਵਿਚ ਆਏ ਸੰਕੇਤ ਇਸ ਦੀ ਪੁਸ਼ਟੀ ਕਰਦੇ ਹਨ:

*ਪੰਚ ਪਰਵਾਣ ਪੰਚ ਪਰਧਾਨੁ॥* (ਪੰਨਾ ੩)
*ਗੁਰਮਤਿ ਪੰਚ ਸਖੇ ਗੁਰ ਭਾਈ॥* (ਪੰਨਾ ੧੦੪੧)
*ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥* (ਪੰਨਾ ੯੯੨)
*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥* (ਪੰਨਾ ੯੬੮)

ਇਹ ਤਾਂ ਠੀਕ ਹੈ ਕਿ ਸਾਡੀ ਪੁਰਾਣੀ ਸੁਸਾਇਟੀ ਵਿਚ ਪੰਜਾਂ ਮੁਖੀਆਂ ਦੀ ਸਭਾ ਪਿੰਡਾਂ ਜਾਂ ਨਗਰਾਂ ਦਾ ਕੰਮ ਚਲਾਉਂਦੀ ਸੀ, ਜਿਸ ਨੂੰ ਪੰਚਾਇਣ ਜਾਂ ਪੰਚਾਇਤ ਕਿਹਾ ਜਾਂਦਾ ਸੀ। ਇਸ ਦਾ ਹਰ ਮੈਂਬਰ 'ਪੰਚ' ਕਹਾਉਂਦਾ ਸੀ। ਇਹੋ ਪੰਚ, ਫਿਰ ਮੁਖੀਏ ਦੇ ਅਰਥਾਂ ਵਿਚ ਵਰਤਿਆ ਜਾਣ ਲੱਗਾ, ਜਿਸ ਦੀ ਅੱਜ ਵੀ ਵਰਤੋਂ ਚਲ ਰਹੀ ਹੈ। ਗੁਰੂ ਸਾਹਿਬ ਨੇ ਭਾਰਤੀ ਸੱਭਿਅਤਾ ਦੀ ਇਸ ਸਿਹਤਮੰਦ ਨਰੋਈ ਸਮਾਜਿਕ ਰੀਤ ਦਾ ਧਾਰਮਿਕ ਸੰਸਾਰ ਵਿਚ ਵੀ ਪਰਵੇਸ਼ ਕਰਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੰਜਾਂ ਪਿਆਰਿਆਂ ਨੂੰ ਗੁਰੂ-ਰੂਪ ਵਿਚ ਸਵੀਕਾਰ ਕਰਕੇ ਉਨ੍ਹਾਂ ਤੋਂ ਆਪ ਅੰਮ੍ਰਿਤ ਪਾਨ ਕਰਨਾ ਪਹਿਲਾ ਬੁਨਿਆਦੀ ਕਦਮ ਸੀ। ਫਿਰ ਚਮਕੌਰ ਸਾਹਿਬ ਦੇ ਮੁਕਾਮ 'ਤੇ ਪੰਜਾਂ ਪਿਆਰਿਆਂ ਨੂੰ ਬਾਕਾਇਦਾ ਗੁਰਿਆਈ ਸੌਂਪਣਾ ਤੇ ਪੰਚਾਂ ਦੀ ਮਹਿਮਾ ਦਾ ਗਾਇਨ ਕਰਨਾ ਇਸ ਗੱਲ ਦਾ ਪ੍ਰਮਾਣ ਸੀ ਕਿ ਵਿਅਕਤੀਗਤ ਗੁਰਤਾ ਨੂੰ ਸੰਗਤ ਵਿਚ ਪੂਰੀ ਤਰ੍ਹਾਂ ਲੀਨ ਕਰ ਦਿੱਤਾ ਗਿਆ ਹੈ। ਭਾਈ ਸੰਤੋਖ ਸਿੰਘ ਜੀ ਸਾਫ ਲਿਖਦੇ ਹਨ:

*ਦਯਾ ਸਿੰਘ ਅਰ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰਬੀਰ।*
*ਸੰਗਤ ਸਿੰਘ ਸੰਤ ਸਿੰਘ ਪੰਚਮ, ਤਿਨਹੂੰ ਬਿਠਾਯੋ ਦੇ ਕਰਿ ਧੀਰ।*

*ਗੁਰਤਾ ਅਰਪਨਿ ਲਗੇ ਖਾਲਸੇ, ਪੰਚ ਸਿੰਘ ਤਹਿ ਸਹਿ ਸਰੀਰ।*
*ਪੰਚਹੁੰ ਮਹਿ ਨਿਤ ਵਰਤਤਿ ਮੈ ਹੌਂ, ਪੰਚ ਮਿਲਹਿੰ ਸੇ ਪੀਰਨ ਪੀਰ॥੨॥*
*ਗੁਰੂ ਘਰ ਕੀ ਮਿਰਜਾਦਾ ਪੰਚਹੁੰ, ਪੰਚਹੁੰ ਪਾਹੁਲ ਪੂਰਬ ਪੀਨ।*
*ਹੁਇ ਤਨਖਾਹੀਆ ਬਖਸ਼ਹਿ ਪੰਚਹੁੰ, ਪਾਹੁਲ ਦੇ-ਮਿਲਿ ਪੰਚ ਪ੍ਰਬੀਨ।* (ਰੁਤ, ਅੰਸੂ ੪੧)
*ਗੁਰਿਆਈ ਸਰਬਤ੍ਰ ਖਾਲਸੇ ਦੀ, ਤੇ ਆਸਰੈ ਗੁਰੂ ਕੇ ਸ਼ਬਦੋਂ ਕਾ*
(ਰਹਿਤਨਾਮਾ, ਭਾਈ ਚੌਪਾ ਸਿੰਘ)

*ਗੁਰੂ ਖ਼ਾਲਸਾ ਮਾਨੀਅਹਿ, ਪ੍ਰਗਟ ਗੁਰੂ ਕੀ ਦੇਹ।*
*ਜੋ ਸਿਖ ਮੋ ਮਿਲਬੋ ਚਹੈ, ਖੋਜ ਇਨਹੁ ਮੇਂ ਲੇਹੁ।* (ਰਹਿਤਨਾਮਾ, ਭਾਈ ਪ੍ਰਹਿਲਾਦ ਸਿੰਘ)
*ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿ ਸੋ ਨਿਫਲ ਨ ਚੀਨ।*
*ਭੰਜਨ ਛਾਦਨ ਪੰਚਨ ਅਰਪਹਿ, ਅਰਜ਼ ਕਰਹਿ ਤਿਨ ਬਾਂਛਤਿ ਲੀਨ॥੩॥*
*ਇਮ ਪਾਂਚਨ ਕੀ ਮਹਿਮਾ ਕਹਿ ਕੈ, ਤੀਨ ਪ੍ਰਕ੍ਰਮਾ ਫਿਰਿ ਕਰਿ ਦੀਨਿ।*
*ਅਰਪੇ ਸ਼ਸਤ੍ਰ ਜਿਗਾ ਅਰੁ ਕਲਗੀ, ਨਿਜ ਕਰ ਤੇ ਸਿਰ ਬੰਧਨਿ ਕੀਨਿ।*
*ਸ਼ਸਤ੍ਰ ਗਾਤਰੇ ਤਬਿ ਪਹਿਰਾਏ, ਕਟ ਕਸਾਇ ਕਰਿ ਬਿਲਮ ਬਿਹੀਨ।*
*ਸ਼੍ਰੀ ਵਾਹਿਗੁਰੂ ਜੀ ਕਾ ਖ਼ਾਲਸਾ, ਫਤੇ ਵਾਹਿਗੁਰੂ ਜੀ ਕੀ ਚੀਨ।*
(ਗੁਰ ਪ੍ਰਤਾਪ ਸੂਰਜ, ਰੁਤ ੧ ਅਧਿਆ: ੪੧)

ਸੋ ਇਸ ਬਾਰੇ ਸੰਦੇਹ ਨਹੀਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੰਜਾਂ ਨੂੰ ਗੁਰਿਆਈ ਸੌਂਪ ਕੇ ਹਮੇਸ਼ਾਂ ਲਈ ਅਗਵਾਈ ਦੇ ਅਧਿਕਾਰੀ ਬਣਾ ਦਿੱਤਾ ਤੇ ਇਹੋ 'ਪੰਚ ਕੌਂਸਲ' ਬਾਬਾ ਬੰਦਾ ਸਿੰਘ ਬਹਾਦਰ ਦੀ ਸਰਗਰਮੀ ਸਮੇਂ ਰਹਿਨੁਮਾਈ ਕਰਦੀ ਰਹੀ। ਸਿੱਖ ਮਿਸਲਾਂ ਦੇ ਜ਼ਮਾਨੇ 'ਸਰਬਤ ਖ਼ਾਲਸਾ' ਦੀਵਾਲੀ, ਵਿਸਾਖੀ ਨੂੰ ਇਕੱਤਰ ਹੁੰਦਾ ਤੇ ਮਿਸਲਾਂ ਦੇ ਮੁਖੀਏ ਮਿਲ ਕੇ ਜੋ ਫੈਸਲਾ ਕਰਦੇ, ਉਹੋ "ਗੁਰਮਤਾ" ਕਿਹਾ ਜਾਂਦਾ ਸੀ ਪਰ ਜਾਪਦਾ ਇਹ ਹੈ ਕਿ "ਪੰਚ ਕੌਂਸਲ" ਵਾਲੀ ਰੀਤ ਸੀਮਤ ਹੋ ਗਈ ਸੀ। ਕੇਵਲ ਨਵੇਂ ਜਗਿਆਸੂ ਨੂੰ ਸਿੱਖ ਧਰਮ ਅੰਦਰ ਪ੍ਰਵੇਸ਼ ਕਰਾਉਣਾ ਹੀ ਪੰਚਾਂ ਦੇ ਅਧਿਕਾਰ ਦੀ ਗੱਲ ਰਹਿ ਗਈ ਸੀ, ਭਾਵੇਂ ਇਹ ਗੱਲ ਵੀ ਕਾਫੀ ਮਹੱਤਤਾ ਭਰੀ ਹੈ। ਪਰ ਸੋਚਣ ਵਾਲਾ ਮਾਮਲਾ ਇਹ ਹੈ ਕਿ ਕੀ ਪੰਜ ਪਿਆਰਿਆਂ ਦੀ ਸਥਾਪਨਾ ਕੇਵਲ ਕਿਸੇ ਨੂੰ ਅੰਮ੍ਰਿਤਧਾਰੀ ਬਣਾਉਣ ਲਈ ਹੀ ਕਰਨੀ ਕਾਫੀ ਹੈ ਜਾਂ ਇਸ ਨੂੰ ਪੰਥਕ ਕੰਮਾਂ ਦੇ ਸਮੂਹ ਖੇਤਰਾਂ ਵਿਚ ਵੀ ਲਾਗੂ ਕਰਨਾ ਯੋਗ ਹੈ? ਮੈਂ ਸਮਝਦਾ ਹਾਂ ਕਿ ਇਸ ਪੰਜ ਕੌਂਸਲ ਦਾ ਕਰਮ ਖੇਤਰ ਸਾਰੇ ਸਿੱਖ ਜਗਤ ਦਾ ਨਿਯੰਤ੍ਰਣ ਤੇ ਸੰਚਾਲਣ ਚਾਹੀਦਾ ਹੈ, ਇਸੇ ਉਦੇਸ਼ ਨੂੰ ਲੈ ਕੇ ਇਸ ਦੀ ਸਥਾਪਨਾ ਕੀਤੀ ਗਈ ਸੀ।

(੪/੧੯੮੬)



# ਜਾਣਹੁ ਜੋਤਿ ਨ ਪੂਛਹੁ ਜਾਤੀ

ਸਿੱਖ ਧਰਮ ਦੀ ਸਥਾਪਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ-ਸੰਪਾਦਨ ਨੇ ਉੱਤਰੀ ਭਾਰਤ ਦੇ ਵਿਚਕਾਰ ਜਗਤ ਵਿਚ ਇਕ ਨਵਾਂ ਮੋੜ ਲੈ ਆਂਦਾ। ਲੋਕਾਂ ਨੂੰ ਅਵਤਾਰਵਾਦ, ਕਰਮ-ਕਾਂਡ, ਜਾਤੀਵਾਦ ਆਦਿਕ ਦੇ ਫਜ਼ੂਲ ਵਿਕਾਰਾਂ ਤੋਂ ਛੁਟਕਾਰਾ ਪ੍ਰਾਪਤ ਹੋਇਆ। ਗੁਰੂ ਸਾਹਿਬਾਨ ਨੇ ਵੇਦ, ਵੇਦਾਂਗਾਂ ਨੂੰ ਬੇਸ਼ੱਕ ਕਥਾ-ਕਹਾਣੀਆਂ ਅਤੇ ਪਾਪ-ਪੁੰਨ ਨਿਰੂਪਣ ਦਾ ਸਰੋਤ ਹੀ ਮੰਨਿਆ ਅਤੇ ਇਨ੍ਹਾਂ ਗ੍ਰੰਥਾਂ ਵਿਚ ਆਏ ਬਿਰਤਾਂਤਾਂ ਨੂੰ ਬਹੁਤੀ ਮਹੱਤਤਾ ਨਹੀਂ ਦਿੱਤੀ ਪਰ ਫਿਰ ਵੀ ਵੇਦਾਂ ਵਿਚਲੇ ਨਾਮ ਤੱਤ ਨੂੰ ਜਾਨਣ, ਬੁੱਝਣ ਦੀ ਪ੍ਰੇਰਨਾ ਦੇਣ ਤੋਂ ਗੁਰੇਜ ਵੀ ਨਹੀਂ ਕੀਤਾ। ਸਰਾਧ, ਪਿੱਤਰ ਪੂਜਾ ਆਦਿਕ ਕਰਮਾਂ ਨੂੰ ਛੱਡ ਕੇ ਹਰ ਵਿਅਕਤੀ ਨੂੰ ਇਹ ਉਪਦੇਸ਼ ਦਿੱਤਾ ਕਿ ਜੇ ਤੁਹਾਡਾ ਵਰਤਮਾਨ ਚੰਗਾ ਹੈ, ਸਵੈਮਾਨ ਪੂਰਨ ਹੈ ਤਾਂ ਤੁਹਾਨੂੰ ਅਤੀਤ ਅਰਥਾਤ ਬੀਤ ਚੁੱਕੇ ਲਈ ਝੂਰਨਾ ਨਹੀਂ ਪਏਗਾ ਅਤੇ ਭਵਿੱਖ ਦੀ ਫਿਕਰ ਨਹੀਂ ਕਰਨੀ ਪਵੇਗੀ। ਪਰ ਜੇ ਵਿਅਕਤੀ 'ਆਪਣ ਹਥੀ ਆਪਣਾ ਆਪੇ ਹੀ ਕਾਜੁ ਸਾਵਰੀਐ' ਅਥਵਾ 'ਘਾਲਿ ਖਾਇ ਕਿਛੁ ਹਥਹੁ ਦੇਇ ਨਾਨਕ ਰਾਹੁ ਪਛਾਣਹਿ ਸੇਇ' ਦੇ ਸਿਧਾਂਤਾਂ ਨੂੰ ਅਣਗੋਲਿਆ ਹੀ ਛੱਡ ਦੇਵੇਗਾ, ਤਾਂ ਫਿਰ ਉਸ ਦਾ ਜੀਵਨ-ਸੰਤੁਲਨ ਵਿਗੜ ਜਾਏਗਾ। ਸਮਾਜਿਕ ਨਾ-ਬਰਾਬਰੀ ਦੇ ਹੋਰ ਵੀ ਕਈ ਕਾਰਨ ਹੋਣਗੇ ਪਰ ਭਾਰਤ ਵਿਚ ਜਾਤ-ਪਾਤ ਅਤੇ ਵਰਣ-ਵੰਡ ਨੇ ਇਸ ਪਾਸੇ ਕਾਫੀ ਹਿੱਸਾ ਪਾਇਆ ਹੈ।

ਸਮਾਜਿਕ ਵਿਤਕਰਾ ਸਿੱਖ ਜੀਵਨ ਵਿਚ ਸਭ ਤੋਂ ਵੱਡਾ ਪਾਖੰਡ ਮੰਨਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਹੀ ਇਸ ਤੱਥ ਦਾ ਸਪੱਸ਼ਟ ਪ੍ਰਮਾਣ ਹੈ ਕਿ ਸਿੱਖ ਧਰਮ ਬਿਨਾਂ ਕਿਸੇ ਜਾਤੀ-ਭੇਦ, ਪ੍ਰਾਂਤ-ਭੇਦ, ਸੱਚ ਦੇ ਦਿੱਤੇ ਗਏ ਹੋਕੇ ਨੂੰ ਸੁਣਨ, ਸਮਝਣ ਅਤੇ ਉਸ ਉੱਪਰ ਅਮਲ ਕਰਨ ਨੂੰ ਤਿਆਰ ਹੈ। ਗੁਰੂ ਨਾਨਕ ਸਾਹਿਬ ਨੇ ਕਦੇ ਵੀ ਕਿਸੇ ਵਿਅਕਤੀ ਨੂੰ ਉੱਚੇ ਜਾਂ ਨੀਵੇਂ ਰੂਪ ਵਿਚ ਨਹੀਂ ਵੇਖਿਆ। ਉਹ ਸਦਾ ਹਰ ਇਕ ਦੇ ਬੌਧਿਕ ਅਤੇ ਅਧਿਆਤਮਿਕ ਵਿਕਾਸ ਦੇ ਚਾਹਵਾਨ ਰਹੇ। ਵਿਅਕਤੀ ਸਮਾਜ ਦੀ ਮਹੱਤਵਪੂਰਨ ਇਕਾਈ ਹੈ, ਇਸ ਲਈ ਬਾਣੀ ਵਿਚ ਅਸੀਂ ਆਦਰਸ਼ ਵਿਅਕਤੀ ਦੇ ਗੁਣਾਂ ਦਾ ਕਥਨ ਵੇਖਦੇ ਹਾਂ। ਇਸ ਆਦਰਸ਼ ਵਿਅਕਤੀ ਨੂੰ ਗੁਰੂ ਨਾਨਕ ਸਾਹਿਬ ਨੇ ਗੁਰਮੁਖ ਦਾ ਨਾਂ ਦਿੱਤਾ, ਗੁਰੂ ਅਰਜਨ ਸਾਹਿਬ ਨੇ ਉਸੇ ਨੂੰ ਹੀ ਬ੍ਰਹਮ ਗਿਆਨੀ ਕਿਹਾ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਗੁਰਮੁਖਾਂ ਬ੍ਰਹਮ ਗਿਆਨੀਆਂ ਵਿਚੋਂ ਖ਼ਾਲਸੇ ਦੀ ਉਤਪਤੀ ਕੀਤੀ। ਬਾਣੀ ਵਿਚ ਇਹ ਝਲਕਾਰਾ ਸਪੱਸ਼ਟ ਹੈ ਕਿ ਗੁਰੂ ਸਾਹਿਬਾਨ ਵਿਅਕਤੀ ਨੂੰ ਮਨੁੱਖਾ ਪੱਧਰ ਤੋਂ ਦੇਵਤਿਆਂ ਦੀ ਪੱਧਰ ਵੱਲ ਲਿਜਾਣ ਲਈ ਸੁਰਤਿ, ਮਤਿ, ਮਨ ਅਤੇ ਬੁੱਧੀ ਦੇ ਸੁਮੇਲ ਵਾਲੇ ਵਿਅਕਤੀ ਦੀ ਸਿਰਜਣਾ ਕਰਨ ਦੇ ਆਹਰ ਵਿਚ ਲੱਗੇ ਰਹੇ ਅਤੇ ਲਗ-ਪਗ ੨੪੦ ਸਾਲਾਂ ਵਿਚ ਜਾਤ, ਕੁਲ ਅਤੇ

ਅਭਿਮਾਨ ਤੋਂ ਵਿਹੀਨ ਇਕ ਅਜੇਹੀ ਕੌਮ ਦੀ ਸਿਰਜਣਾ ਕੀਤੀ, ਜਿਸ ਦਾ ਹਰ ਵਿਅਕਤੀ ਕਾਦਰ ਦੀ ਰਚਨਾ ਦਾ ਇਕ ਅਦਭੁੱਤ ਨਮੂਨਾ ਸੀ। ਇਸ ਵਿਅਕਤੀ ਵਿਚ ਭਾਵਨਾਵਾਂ, ਇੱਛਾਵਾਂ ਅਤੇ ਵਿਚਾਰਾਂ ਦਾ ਅਦੁੱਤੀ ਸੁਮੇਲ ਸੀ ਅਤੇ ਇਸ ਵਿਅਕਤੀ ਨੇ ਇਕ ਅਜਿਹੇ ਸਮਾਜ ਦਾ ਨਿਰਮਾਣ ਕੀਤਾ, ਜਿਸ ਵਿਚ ਅੰਧ-ਵਿਸ਼ਵਾਸ, ਮਾਨਸਕ ਪਛੜੇਵੇਂ ਅਤੇ ਗਰੀਬਾਂ ਦੇ ਸ਼ੋਸ਼ਣ ਲਈ ਕੋਈ ਥਾਂ ਨਹੀਂ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਨਸਾਨ ਨੂੰ ਹਿੰਦੂ, ਸਿੱਖ, ਮੁਸਲਮਾਨ ਜਾਂ ਫਿਰ ਬ੍ਰਾਹਮਣ, ਕਸ਼ਤਰੀ, ਵੈਸ਼, ਸ਼ੂਦਰ ਦੀ ਵੰਡ ਕਰਕੇ ਨਹੀਂ ਵੇਖਿਆ ਗਿਆ ਬਲਕਿ ਉਸ ਨੂੰ ਇਕ ਪਾਸੇ ਜੀਵ ਵਿਗਿਆਨਕ ਸਮੁੱਚ ਦੇ ਰੂਪ ਵਿਚ ਅਤੇ ਦੂਜੇ ਪਾਸੇ ਉਸ ਨੂੰ ਪਰਮ ਸੱਚ ਦੇ ਅੰਸ਼ ਦੇ ਰੂਪ ਵੇਖਿਆ ਗਿਆ ਹੈ, ਜਿਹੜਾ ਕਿ ਆਪਣੇ ਸ਼ੁਭ ਕਰਮਾਂ ਰਾਹੀਂ ਉਸ ਪਰਮ ਸੱਚ ਨਾਲ ਇਕਮਿਕ ਹੋਣ ਲਈ ਬਿਹਬਲ ਹੈ। ਸ਼ੁਭ ਕਰਮ ਜਾਂ ਨਿਰਮਲ ਕਰਮ ਕਰਨ ਦਾ ਅਧਿਕਾਰ ਕਿਸੇ ਨੂੰ ਵੀ ਹੋ ਸਕਦਾ ਹੈ। ਨਿਰਮਲ ਕਰਮ, ਕਿਸੇ ਇਕ ਖਾਸ ਵਰਗ ਜਾਂ ਵਰਨ ਦਾ ਜਾਤੀ ਅਧਿਕਾਰ ਨਹੀਂ ਹੋ ਸਕਦੇ। ਸਿੱਖ ਧਰਮ ਇਸੇ ਲਈ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੀ ਭਾਵਨਾ ਨੂੰ ਧਿਆਨ ਵਿਚ ਰੱਖਦਾ ਹੋਇਆ ਜਾਤ ਵਰਨ ਦੀ ਕਿਸੇ ਵੀ ਅਜਿਹੀ ਸੰਸਥਾ ਦੇ ਵਿਰੋਧ ਵਿਚ ਖੜ੍ਹਾ ਹੋਣ ਵਾਲਾ ਧਰਮ ਹੈ, ਜਿਹੜਾ ਕਿਸੇ ਵੀ ਸੂਰਤ ਵਿਚ ਇਹ ਤੱਥ ਨਹੀਂ ਮੰਨ ਸਕਦਾ ਕਿ ਧਰਤੀ ਦੇ ਕੁਝ ਵਿਅਕਤੀ ਪਰਮਾਤਮਾ ਦੇ ਮੁਖ ਤੋਂ, ਕੁਝ ਭੁਜਾਵਾਂ ਤੋਂ ਅਤੇ ਕੁਝ ਪੈਰਾਂ ਤੋਂ ਪੈਦਾ ਹੋਏ ਹਨ ਅਤੇ ਏਸੇ ਲਈ ਇਨ੍ਹਾਂ ਦੇ ਕਿਰਤ ਕਰਮ ਵੱਖੋ-ਵੱਖ ਹਨ ਅਤੇ ਇਹ ਪਰਸਪਰ ਉੱਚੇ-ਨੀਵੇਂ ਵੀ ਹਨ। ਗੁਰੂ ਜੀ ਆਸਾ ਦੀ ਵਾਰ ਵਿਚ ਖੁੱਲ੍ਹ ਕੇ ਆਖਦੇ ਹਨ ਕਿ ਬੇਸ਼ੱਕ ਜੋਗੀਆਂ, ਬ੍ਰਾਹਮਣਾਂ, ਖੱਤਰੀਆਂ ਅਤੇ ਸ਼ੂਦਰਾਂ ਦਾ ਜੀਵਨ ਮਾਰਗ ਸਮਾਜ ਦੇ ਉੱਚ ਵਰਗ ਦੇ ਲੋਕਾਂ ਨੇ ਆਪਣੇ ਸੁਆਰਥਾਂ ਦੀ ਪੂਰਤੀ ਖਾਤਰ ਹੁਣ ਤਕ ਗਿਆਨ ਪ੍ਰਾਪਤ ਕਰਨਾ, ਪਾਠ ਕਰਨਾ, ਜੰਗ-ਯੁੱਧ ਕਰਨੇ ਅਤੇ ਪਰਾਈ ਕਿਰਤ ਕਰਕੇ ਗੁਲਾਮੀ ਕਰਨਾ ਨਿਰਧਾਰਤ ਕੀਤਾ ਹੋਇਆ ਹੈ ਪਰੰਤੂ ਮੈਂ ਉਸ ਵਿਅਕਤੀ ਦਾ ਦਾਸ ਬਣਨਾ ਸਵੀਕਾਰ ਕਰਦਾ ਹਾਂ, ਜਿਹੜਾ ਇਨ੍ਹਾਂ ਸਾਰਿਆਂ ਵਿਤਕਰਿਆਂ ਨੂੰ ਨਾ ਮੰਨ ਕੇ ਮਨੁੱਖ ਅੰਦਰ ਜਗਾਈ ਜੋਤ ਦੇ ਰਹੱਸ ਨੂੰ ਸਮਝਦਾ ਹੈ ਅਤੇ ਸਾਰਿਆਂ ਨੂੰ ਸਾਰੇ ਅਧਿਕਾਰ ਦਿੰਦਾ ਹੈ:

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥*
*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥*
*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥* *(ਪੰਨਾ ੪੬੯)*

ਇਹ ਵੀ ਕਹਿਣਾ ਉਚਿੱਤ ਨਹੀਂ ਕਿ ਗੁਰੂ ਸਾਹਿਬਾਨ ਤੋਂ ਪਹਿਲਾਂ ਕਿਸੇ ਨੇ ਜਾਤ-ਪਾਤ ਦੇ ਖਿਲਾਫ ਆਵਾਜ਼ ਹੀਂ ਨਹੀਂ ਉਠਾਈ। ਲਗ-ਪਗ ਸਾਰੇ ਸੰਤਾਂ ਅਤੇ ਜ਼ਿਆਦਾਤਰ ਭਗਤਾਂ ਦਾ ਜਾਤੀਵਾਦ ਪ੍ਰਤੀ ਦ੍ਰਿਸ਼ਟੀਕੋਣ ਬੜਾ ਕ੍ਰਾਂਤੀਕਾਰੀ ਸੀ ਪਰੰਤੂ ਜਾਤੀਵਾਦ ਦੇ ਗੜ੍ਹਾਂ ਨੂੰ ਤੋੜਨ ਲਈ ਉਨ੍ਹਾਂ ਦੇ ਹਮਲੇ, ਕਿਸੇ ਨਾ ਕਿਸੇ ਰੂਪ ਵਿਚ ਕਮਜ਼ੋਰ ਹੀ ਸਾਬਤ ਹੋਏ। ਕਾਰਨ ਸਪੱਸ਼ਟ ਸੀ ਕਿਉਂਕਿ ਜ਼ਿਆਦਾਤਰ ਇਹ ਸੰਤ, ਭਗਤ ਆਪ ਅਖੌਤੀ ਨੀਵੀਂਆਂ ਜਾਤਾਂ ਨਾਲ ਸੰਬੰਧਤ ਸਨ। ਇਨ੍ਹਾਂ ਭਗਤਾਂ ਨੇ ਪੂਜਾ-ਪਾਠ ਅਤੇ ਵਿਹਾਰਕ ਜੀਵਨ ਸਬੰਧੀ ਕਈ ਅੰਧ-ਵਿਸ਼ਵਾਸ਼ਾਂ ਨੂੰ ਤੋੜਨ ਦੀ ਪ੍ਰੇਰਨਾ ਲੋਕਾਂ ਨੂੰ ਦਿੱਤੀ ਪਰ ਫਿਰ ਵੀ ਜਾਤ-ਪਾਤ ਦੇ ਸਿਸਟਮ ਵਿਚ ਇਹ ਕੋਈ ਉਲੇਖਯੋਗ ਤਬਦੀਲੀ ਨਹੀਂ ਆ

ਸਕੀ। ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਕਬੀਰ ਜੀ ਆਦਿ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀਆਂ ਨੂੰ ਗਹੁ ਨਾਲ ਪੜ੍ਹਨ 'ਤੇ ਉਦਾਸੀ ਭਰਪੂਰਤਾ ਵੇਖਣ ਨੂੰ ਮਿਲਦੀ ਹੈ। ਅਖੌਤੀ ਨੀਵੀਂ ਜਾਤੀ ਵਾਲਿਆਂ 'ਤੇ ਹੋ ਰਹੇ ਅਨਿਆਂ ਨੂੰ ਵੇਖ ਕੇ ਕਿਤੇ-ਕਿਤੇ ਭਗਤ ਕਬੀਰ ਜੀ ਵਰਗੇ ਕ੍ਰਾਂਤੀਕਾਰੀ ਆਕ੍ਰੋਸ਼-ਪੂਰਨ ਹੋ ਜਾਂਦੇ ਹਨ ਅਤੇ ਉਹ ਕਹਿੰਦੇ ਹਨ:

*ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥* *(ਪੰਨਾ ੧੩੬੪)*

ਪਰ ਨਾਲ ਹੀ ਨਾਲ ਉਸ ਇਸ ਅਨਿਆਂ ਨੂੰ ਚੁੱਪ-ਚਾਪ ਨਾ ਸਵੀਕਾਰਦੇ ਹੋਏ ਲਲਕਾਦੇ ਹਨ:

*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥* *(ਪੰਨਾ ੩੨੪)*

ਭਗਤ ਨਾਮਦੇਵ ਜੀ ਵੀ ਬੜੇ ਹੀ ਦੁਖੀ ਸੁਰ ਵਿਚ ਆਪਣੀ ਅਖੌਤੀ ਨੀਵੀਂ ਜਾਤ ਉਤੇ ਹੋ ਰਹੇ ਅਨਿਆਂ ਪ੍ਰਤੀ ਪਰਮਾਤਮਾ ਅੱਗੇ ਪੁਕਾਰ ਕਰਦੇ ਹਨ।

ਇਸ ਸਭ ਦੇ ਬਾਵਜੂਦ ਵੀ ਉਸ ਜਾਤੀ ਅਭਿਮਾਨੀਆਂ ਦਾ ਧਿਆਨ ਇਸ ਬੁਰਾਈ ਵੱਲ ਪੂਰੀ ਤਰ੍ਹਾਂ ਖਿੱਚਿਆ ਨਹੀਂ ਜਾ ਸਕਿਆ। ਜਾਤ-ਪਾਤ ਦੇ ਗੜ੍ਹ ਨੂੰ ਤੋੜਨ ਲਈ ਸ੍ਰੀ ਗੁਰੂ ਨਾਨਕ ਸਾਹਿਬ ਦੀ ਆਵਾਜ਼ ਅਤੇ ਲਲਕਾਰ ਬਾਹਰੋਂ ਆ ਰਹੀ ਆਵਾਜ਼ ਨਹੀਂ ਬਲਕਿ ਇਹ ਅਖੌਤੀ ਉੱਚ ਜਾਤੀ ਵਾਲਿਆਂ ਦੇ ਵਿੱਚੋਂ ਹੀ ਉਠ ਰਹੀ ਇਕ ਬੁਲੰਦ ਆਵਾਜ਼ ਸੀ। ਇਸ ਗੱਲ ਦੀ ਪਰਵਾਹ ਕੀਤੇ ਬਿਨਾਂ ਕਿ ਗੁਰੂ ਜੇ ਖ਼ੁਦ ਇਕ ਉੱਚੀ ਜਾਤ ਅਰਥਾਤ ਖੱਤਰੀ ਬੰਸ ਵਿਚੋਂ ਪੈਦਾ ਹੋਏ ਸਨ, ਉਨ੍ਹਾਂ ਨੇ ਜੀਵਨ ਦੇ ਆਰੰਭ ਵਿਚ ਹੀ ਆਪਣਾ ਇਕ ਪੱਕਾ ਸਾਥੀ ਭਾਈ ਮਰਦਾਨਾ ਜੀ ਨੂੰ ਬਣਾਇਆ, ਜੋ ਨਾ ਕੇਵਲ ਜਾਤ ਦਾ ਮਿਰਾਸੀ ਹੀ ਸੀ ਬਲਕਿ ਮੁਸਲਮਾਨ ਵੀ ਸੀ। ਆਪਣੇ ਜੀਵਨ ਦੇ ਅੰਤ ਤਕ ਭਾਈ ਮਰਦਾਨਾ ਦਿਨ ਰਾਤ ਸ੍ਰੀ ਗੁਰੂ ਨਾਨਕ ਸਾਹਿਬ ਦੇ ਨਾਲ ਹੀ ਵਿਚਰਦਾ ਰਿਹਾ। ਇਸ ਕ੍ਰਾਂਤੀਕਾਰੀ ਕਦਮ ਲਈ ਗੁਰੂ ਜੀ ਨੂੰ ਕਈ ਵਾਰੀ ਪਿਤਾ ਦੀਆਂ ਝਿੜਕਾਂ ਵੀ ਸੁਣਨੀਆਂ ਪਈਆਂ ਹੋਣਗੀਆਂ। ਪਰੰਤੂ ਉਹ ਆਪਣੇ ਸਿਧਾਂਤ "ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥" (ਪੰਨਾ ੮੩) ਉਤੇ ਅਟੱਲ ਰਹੇ। ਗੁਰੂ ਨਾਨਕ ਸਾਹਿਬ ਦਾ ਪੱਕਾ ਵਿਸ਼ਵਾਸ ਸੀ ਕਿ "ਜਾਣਹੁ ਜੋਤਿ ਨਾ ਪੂਛਹੁ ਜਾਤੀ ਆਗੈ ਜਾਤਿ ਨ ਹੇ॥" (ਪੰਨਾ ੩੪੯) ਰਾਗ ਗਉੜੀ ਵਿਚ ਭਗਤ ਕਬੀਰ ਜੀ ਸ੍ਰਿਸ਼ਟੀ ਤੋਂ ਪਹਿਲਾਂ ਸਾਰੇ ਜੀਵਾਂ ਦੀ ਸਮਾਨਤਾ ਵੱਲ ਸੰਕੇਤ ਕਰਦੇ ਹੋਏ, ਇਕ ਅਨਾਮ ਪੰਡਤ ਉਤੇ ਕਟਾਖ ਕਰਦੇ ਹਨ:

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥*
*ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥ ਬਾਮਨ ਕਹਿ ਕਹਿ ਜਨਮੁ ਮਤ ਖੋਏ॥੧॥ਰਹਾਉ॥*
*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥ ਤਉ ਆਨ ਬਾਟ ਕਾਹੇ ਨਹੀ ਆਇਆ॥੨॥* *(ਪੰਨਾ ੩੨੪)*

ਮਨ ਅੰਦਰ ਪ੍ਰਭ ਨਾਮ ਦੀ ਜਗਦੀ ਜੋਤ ਦੀ ਤੀਬਰਤਾ ਕਾਰਨ ਇਹ ਤਾਂ ਮੰਨਿਆ ਜਾ ਸਕਦਾ ਹੈ ਕਿ ਅਧਿਆਤਮ ਦੇ ਪੰਧ ਉਤੇ ਕੋਈ ਰਾਹ ਥੋੜ੍ਹਾ ਅੱਗੇ ਹੈ ਤੇ ਕੋਈ ਥੋੜ੍ਹਾ ਪਿੱਛੇ, ਪਰ ਹਨ ਇਹ ਸਾਰੇ ਉਸ ਇੱਕੋ ਪਾਰਬ੍ਰਹਮ ਪਰਮਾਤਮਾ ਨਾਮ ਮੰਜ਼ਿਲ ਦੇ ਪਾਂਧੀ। ਸ੍ਰੀ ਗੁਰੂ ਅਮਰਦਾਸ ਜੀ ਸਿਰੀਰਾਗੁ ਵਿਚ ਫ਼ੁਰਮਾਉਂਦੇ ਹਨ ਕਿ ਸ਼ਬਦ-ਗੁਰੂ ਦੀ ਰਹਿਨੁਮਾਈ ਵਿਚ ਹੀ ਬ੍ਰਹਮਵੇਤਾ ਅਰਥਾਤ ਬ੍ਰਹਮ ਨੂੰ ਜਾਣਨ ਵਾਲਾ ਬਣਿਆ ਜਾ ਸਕਦਾ ਹੈ ਅਤੇ ਹਉਮੈ ਦੀਰਘ ਰੋਗ ਤੋਂ ਛੁਟਕਾਰਾ ਪ੍ਰਾਪਤ ਹੋ ਸਕਦਾ ਹੈ। ਫਿਰ ਉਹ ਵਿਅਕਤੀ ਚਾਹੇ ਕਿਸੇ ਵੀ ਅਖੌਤੀ ਨੀਵੀਂ ਜਾਂ ਉੱਚੀ ਜਾਤੀ ਨਾਲ ਸੰਬੰਧਤ

ਹੋਵੇ, ਕੋਈ ਫਰਕ ਨਹੀਂ ਪੈਂਦਾ:

*ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ॥*
*ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥* (ਪੰਨਾ ੬੭)

ਦਰਅਸਲ ਜਿਵੇਂ ਧਰਮ ਦੇ ਦ੍ਰਿਸ਼ਟੀਕੋਣ ਤੋਂ ਦਿਸ਼ਾਵਾਂ ਤਾਂ ਕੇਵਲ ਦੋ ਹੀ ਹਨ-ਇਕ ਅੰਤਰ-ਮਨ ਵੱਲ ਲਿਜਾਣ ਵਾਲੀ ਅਤੇ ਦੂਜੀ ਬਾਹਰਮੁਖਤਾ ਵੱਲ ਲਿਜਾਣ ਵਾਲੀ। ਇਵੇਂ ਹੀ ਵਿਅਕਤੀ ਮੋਟੇ ਤੌਰ 'ਤੇ ਦੋ ਤਰ੍ਹਾਂ ਦੇ ਹੀ ਹਨ— ਚੰਗੇ ਜਾਂ ਮਾੜੇ, ਗੁਰਮੁਖ ਜਾਂ ਮਨਮੁਖ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਇਸ ਤੱਥ ਦੀ ਪੁਸ਼ਟੀ ਬਚਿਤ੍ਰ ਨਾਟਕ ਵਿਚ ਕਰਦੇ ਹਨ ਕਿ ਚੰਗੇ ਕਰਮ ਕਰਨ ਵਾਲਿਆਂ ਨੂੰ ਲੋਕਾਂ ਨੇ ਦੇਵਤੇ ਜਾਣਿਆਂ ਅਤੇ ਮਾੜੇ ਆਚਰਣ ਵਾਲਿਆਂ ਨੂੰ ਰਾਖਸ਼ਸ਼ ਕਿਹਾ ਹੈ। ਇਸ ਦਾ ਇਕ ਅਰਥ ਇਹ ਵੀ ਨਿਕਲਦਾ ਹੈ ਕਿ ਕਿਸੇ ਖਾਸ ਵਰਨ ਕੁਲ ਵਿਚ ਜਨਮ ਲੈਣ ਨਾਲ ਵਿਅਕਤੀ ਉਸ ਜਾਤ ਕੁਲ ਵਾਲਾ ਨਹੀਂ ਬਣਦਾ ਬਲਕਿ ਚੰਗੇ ਕਰਮਾਂ ਕਰਕੇ ਰਾਖਸ਼ਸ਼ ਵੀ ਦੇਵਤੇ ਬਣ ਸਕਦੇ ਹਨ ਅਤੇ ਭੈੜੇ ਕਰਮਾਂ ਕਾਰਨ ਦੇਵਤੇ ਵੀ ਰਾਖਸ਼ਸ਼ ਪੱਧਰ 'ਤੇ ਆ ਸਕਦੇ ਹਨ:

*ਸਾਧ ਕਰਮ ਜੇ ਪੁਰਖ ਕਮਾਵੈ॥ ਨਾਮ ਦੇਵਤਾ ਜਗਤ ਕਹਾਵੈ॥*
*ਕੁਕ੍ਰਿਤ ਕਰਮ ਜੇ ਜਗ ਮੈ ਕਰਹੀ॥ ਨਾਮ ਅਸੁਰ ਤਿਨ ਕੋ ਸਭ ਧਰਹੀ॥੧੫॥*
(ਦਸਮ ਗ੍ਰੰਥ, ਪੰਨਾ ੪੮)

ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਜਾਤ ਨੂੰ ਵਿਅਕਤੀ ਦੀ ਪਛਾਣ ਦਾ ਚਿੰਨ੍ਹ ਨਹੀਂ ਮੰਨਿਆ ਬਲਕਿ ਰਾਗ ਆਸਾ ਵਿਚ ਸਪੱਸ਼ਟ ਕਿਹਾ ਹੈ:

*ਆਗੈ ਜਾਤਿ ਰੂਪੁ ਨ ਜਾਇ॥ ਤੇਹਾ ਹੋਵੈ ਜੇਹੇ ਕਰਮ ਕਮਾਇ॥* (ਪੰਨਾ ੩੬੩)

ਏਸੇ ਰਾਗ ਵਿਚ ਇਕ ਹੋਰ ਸਥਾਨ 'ਤੇ ਸ੍ਰੀ ਗੁਰੂ ਅਮਰਦਾਸ ਜੀ ਸ਼ਬਦ ਬ੍ਰਹਮ ਦੀ ਘਟ-ਘਟ ਅੰਦਰ ਜਗਦੀ ਜੋਤ ਨੂੰ ਹੀ ਚੰਗੇ ਮਾੜੇ ਹੋਣ ਦਾ ਪ੍ਰਮਾਣ ਮੰਨਦੇ ਹੋਏ ਕਹਿੰਦੇ ਹਨ:

*ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ॥*
*ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ॥* (ਪੰਨਾ ੪੨੬)

ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿਚ ਜ਼ਿਆਦਾ ਜ਼ੋਰ ਸੱਚ ਅਤੇ ਸਚਿਆਰ ਉਤੇ ਦਿੱਤਾ ਹੈ। ਅੰਤਮ ਪਰਖ ਸੱਚ ਦੇ ਆਧਾਰ ਉਤੇ ਹੀ ਹੋਵੇਗੀ, ਕਿਸੇ ਜਾਤ ਜਾਂ ਵਰਨ ਦੇ ਆਧਾਰ ਉਤੇ ਨਹੀਂ। ਝੂਠ ਅਤੇ ਝੂਠਾ ਅਭਿਮਾਨ ਇਕ ਅਜਿਹਾ ਜ਼ਹਿਰ ਹੈ, ਜਿਸ ਨੂੰ ਕਿਸੇ ਵੀ ਜਾਤ ਵਾਲਾ ਜੇ ਹੱਥ ਵਿਚ ਰੱਖਣ ਅਰਥਾਤ ਚੱਖਣ ਦੀ ਕੋਸ਼ਿਸ਼ ਕਰੇਗਾ, ਤਾਂ ਨਿਸ਼ਚਿਤ ਹੀ ਉਸ ਦੀ ਦੁਰਗਤੀ ਹੋਵੇਗੀ:

*ਜਾਤੀ ਦੈ ਕਿਆ ਹਥਿ ਸਚੁ ਪਰਖੀਐ॥*
*ਮਹੁਰਾ ਹੋਵੈ ਹਥਿ ਮਰੀਐ ਚਖੀਐ॥*
*ਸਚੇ ਦੀ ਸਿਰਕਾਰ ਜੁਗੁ ਜੁਗੁ ਜਾਣੀਐ॥*
*ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥* (ਪੰਨਾ ੧੪੨)

ਇਥੇ ਇਕ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਭਗਤ ਰਾਮਾਨੁਜ ਅਤੇ ਬਨਾਰਸ ਦੇ ਭਗਤ ਰਾਮਾਨੰਦ ਜੀ ਨੇ ਜਿਹੜੇ ਕਿ ਖ਼ੁਦ ਉੱਚੀਆਂ ਜਾਤੀਆਂ ਵਿਚੋਂ ਸਨ, ਮਨੁੱਖ ਦੀ ਸਮਾਨਤਾ ਅਤੇ ਭਾਈਚਾਰੇ ਉਤੇ ਜ਼ੋਰ ਨਹੀਂ ਦਿੱਤਾ? ਇਹ ਸੱਚ ਹੈ ਕਿ ਅਧਿਆਤਮਿਕ ਪੱਧਰ 'ਤੇ ਇਨ੍ਹਾਂ ਮਹਾਂਪੁਰਖਾਂ ਨੇ ਮਨੁੱਖਾਂ ਦੀ ਸਮਾਨਤਾ ਦਾ ਭਰਪੂਰ ਉਪਦੇਸ਼ ਦਿੱਤਾ ਪ੍ਰੰਤੂ ਗੁਰੂ ਸਾਹਿਬਾਨ ਦੀ ਮਹਾਨਤਾ ਇਸ ਗੱਲ ਵਿਚ ਹੈ ਕਿ

ਉਨ੍ਹਾਂ ਨੇ ਆਪਣੇ ਹਰ ਉਪਦੇਸ਼ ਨੂੰ ਕੇਵਲ ਥਿਊਰੀ ਤਕ ਹੀ ਸੀਮਤ ਨਹੀਂ ਰੱਖਿਆ ਬਲਕਿ ਉਸ ਉਪਦੇਸ਼ ਦੀ ਅਜ਼ਮਾਇਸ਼ ਲਈ ਸੰਸਥਾਵਾਂ ਦੀ ਵੀ ਨੀਂਹ ਰੱਖੀ। ਲੰਗਰ ਇਕ ਅਜਿਹੀ ਸਿੱਖ ਸੰਸਥਾ ਹੈ, ਜਿਹੜੀ ਸਮਾਜਿਕ ਜੀਵਨ ਦੇ ਅਧਿਆਤਮਿਕ ਸੰਦਰਭ ਅਤੇ ਵਿਹਾਰਕ ਜੀਵਨ ਦੀ ਸਵੈ-ਵਿਰੋਧਤਾ ਨੂੰ ਦੂਰ ਕਰਦੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਅਜਿਹੀ ਅਧਿਆਤਮਿਕਤਾ ਨੂੰ ਕਿਸੇ ਗਿਣਤੀ ਵਿਚ ਨਹੀਂ ਗਿਣਦੇ, ਜਿਹੜੀ ਅਧਿਆਤਮਿਕਤਾ ਆਪਣੇ ਨਾਲ ਵਸਦੇ ਲੋਕਾਂ ਪ੍ਰਤੀ ਹਰ ਪੱਧਰ 'ਤੇ ਸਤਿਕਾਰ ਅਤੇ ਹਮਦਰਦੀ ਪੈਦਾ ਨਹੀਂ ਕਰਦੀ। ਮਲਕ ਭਾਗੋ ਅਤੇ ਭਾਈ ਲਾਲੋ ਦੀ ਸਾਖੀ ਤੋਂ ਬਾਖੂਬੀ ਇਹ ਸਬਕ ਸਿੱਖਿਆ ਜਾ ਸਕਦਾ ਹੈ। ਮਨ ਅਤੇ ਆਤਮਾ ਦੀ ਪਵਿੱਤਰਤਾ ਦੇ ਸਾਹਮਣੇ ਜਾਤ-ਪਾਤ ਦਾ ਨਾ ਤਾਂ ਕੋਈ ਆਧਾਰ ਹੈ ਤੇ ਨਾ ਹੀ ਲੋੜ। ਜਾਤ-ਪਾਤ ਦੇ ਅਭਿਮਾਨ ਨੂੰ ਤੋੜਨ ਦੀ ਪ੍ਰੇਰਨਾ ਦੇਣ ਵਾਲੀ ਘਟਨਾ ਖ਼ਾਲਸੇ ਦੇ ਸਿਰਜਣ ਦੀ ਘਟਨਾ ਵੀ ਹੈ, ਜਿਸ ਵਿਚ ਤਿਆਗ, ਨਿਰਭੈਤਾ ਅਤੇ ਪਵਿੱਤਰਤਾ ਦਾ ਸਤਿਕਾਰ ਕੀਤਾ ਗਿਆ ਹੈ, ਇਹ ਨਹੀਂ ਦੇਖਿਆ ਗਿਆ ਕਿ ਕੋਈ ਨਾਈ ਹੈ, ਜੱਟ ਹੈ ਜਾਂ ਖੱਤਰੀ। ਇਹ ਵੀ ਨਹੀਂ ਦੇਖਿਆ ਗਿਆ ਕਿ ਕੋਈ ਦਿੱਲੀ ਦਾ ਹੈ, ਲਾਹੌਰ ਦਾ ਹੈ, ਬਿਦਰ ਦਾ ਹੈ ਜਾਂ ਫਿਰ ਜਗਨ ਨਾਥਪੁਰੀ ਦਾ। ਗੁਰੂ ਸਾਹਿਬਾਨ ਨੇ ਹਰ ਕਦਮ 'ਤੇ ਸੱਚ ਦੀ ਜਗਦੀ ਜੋਤ ਦਾ ਸਤਿਕਾਰ ਕਰਨਾ ਸਿਖਾਇਆ ਹੈ ਅਤੇ ਏਸੇ ਲਈ ਬਿਨਾਂ ਕਿਸੇ ਹੀਨ ਭਾਵਨਾ ਦੇ ਗੁਰੂ ਨਾਨਕ ਸਾਹਿਬ ਲਲਕਾਰ ਕੇ ਕਹਿ ਸਕੇ ਹਨ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* *(ਪੰਨਾ ੧੫)*

(੬/੧੯੯੯)



# ਸਿੱਖ ਧਰਮ ਅਤੇ ਛੂਤ-ਛਾਤ

ਜਿਸ ਮੁਲਕ ਵਿਚ ਲੋਕੀ ਸਦੀਆਂ ਤੋਂ ਪੱਕੀ ਤਰ੍ਹਾਂ ਮੰਨਦੇ ਆਏ ਹੋਣ ਕਿ ਪਵਿੱਤਰਤਾ ਦਾ ਪੁੰਜ ਵਾਹਿਗੁਰੂ ਮਿੱਟੀ, ਪੱਥਰ, ਬ੍ਰਿਛ, ਜੀਵ ਸਭ ਦੇ ਅੰਦਰ ਸਮਾ ਰਿਹਾ ਹੈ, ਉਥੇ ਕਦੋਂ ਉਮੀਦ ਹੋ ਸਕਦੀ ਹੈ ਕਿ ਲੋਕੀ ਊਚ-ਨੀਚ ਮੰਨ ਕੇ ਇਕ ਦੂਜੇ ਨਾਲ ਛੂਤ-ਛਾਤ ਵਰਤਣਗੇ? ਜਿਥੇ 'ਹਸਤਿ ਕੀਟ ਕੇ ਬੀਚਿ ਸਮਾਨਾ' ਜਾਂ 'ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ' ਮੰਨਦੇ ਹੋਣ, ਉਥੇ ਤਾਂ ਛੂਤ-ਛਾਤ ਦਾ ਨਾਂ ਨਿਸ਼ਾਨ ਹੀ ਨਹੀਂ ਹੋਣਾ ਚਾਹੀਦਾ। ਪਰ ਜਿਤਨੀ ਛੂਤ-ਛਾਤ ਤੇ ਸੁੱਚ-ਭਿੱਟ ਇਸ ਦੇਸ਼ ਵਿਚ ਮੰਨੀ ਜਾਂਦੀ ਹੈ, ਹੋਰ ਕਿਸੇ ਦੇਸ਼ ਵਿਚ ਨਹੀਂ ਦਿੱਸਦੀ। ਸਿੱਖ ਧਰਮ ਦੇ ਸਦਕੇ ਪੰਜਾਬ ਵਿਚ ਤਾਂ ਇਸ ਵਬਾ ਦਾ ਇੰਨਾ ਜ਼ੋਰ ਨਹੀਂ ਹੈ, ਪਰ ਪੂਰਬ ਅਤੇ ਦੱਖਣ ਵਿਚ ਤਾਂ ਹੱਦ ਹੀ ਹੋਈ ਪਈ ਹੈ। ਪੂਰਬ ਵਿਚ ਤਾਂ ਇਕ ਦੂਜੇ ਦੇ ਹੱਥ ਦੀ ਪੱਕੀ ਹੋਈ ਨਾ ਹੀ ਖਾਂਦੇ ਅਤੇ ਨਾ ਇਕ ਦੂਜੇ ਨਾਲ ਬਹਿ ਕੇ ਖਾ ਸਕਦੇ ਹਨ। ਘਰ ਦੇ ਬਾਰਾਂ ਆਦਮੀ ਹੋਣ ਤਾਂ ਤੇਰਾਂ ਚੁਲ੍ਹੇ ਮਸ਼ਹੂਰ ਹਨ। ਉੱਤਰ ਅਤੇ ਪੂਰਬ ਵਿਚ ਕਿਸੇ ਸ਼ੂਦਰ ਦੇ ਨਾਲ ਭਿੱਟਣ 'ਤੇ ਛੂਤ ਲੱਗ ਜਾਂਦੀ ਹੈ, ਪਰ ਦੱਖਣ ਵਿਚ ਤਾਂ ਦੂਰ ਤੋਂ ਹੀ ਸ਼ੂਦਰ ਦਾ ਪਰਛਾਵਾਂ ਪੈ ਜਾਣ ਨਾਲ ਹੀ ਆਦਮੀ ਭਿੱਟ ਜਾਂਦਾ ਅਤੇ ਅਪਵਿੱਤਰ ਹੋ ਜਾਂਦਾ ਹੈ।

ਮਨੁੱਖ ਜਾਤੀ ਦੀ ਆਪਸ ਵਿਚ ਇਤਨੀ ਘ੍ਰਿਣਾ ਹੋਣ ਦਾ ਕੀ ਕਾਰਣ ਹੈ? ਕੀ ਇਹ ਲੋਕ ਊਚ-ਨੀਚ ਲੋਕਾਂ ਵਿਚ ਰੱਬ ਦੀ ਇਕੋ ਜੋਤਿ ਪਸਰੀ ਹੋਈ ਨਹੀਂ ਮੰਨਦੇ? ਜੇ ਪੁੱਛੋ ਤਾਂ ਜ਼ਰੂਰ ਕਹਿਣਗੇ ਕਿ ਮੰਨਦੇ ਹਾਂ। ਫਿਰ ਇਤਨੀ ਗਿਲਾਨੀ ਦਾ ਕੀ ਕਾਰਣ ਹੈ?

ਮੇਰੇ ਖਿਆਲ ਵਿਚ ਹਰ ਥਾਂ ਤੇ ਹਰ ਚੀਜ਼ ਵਿਚ ਵਾਹਿਗੁਰੂ ਦਾ ਪਰਵੇਸ਼ ਮੰਨ ਕੇ ਹੀ ਲੋਕੀ ਇਕ-ਦੂਜੇ ਤੋਂ ਘ੍ਰਿਣਾ ਕਰਦੇ ਹਨ। ਇਸ ਵਿਚ ਦੋਸ਼ ਵਾਹਿਗੁਰੂ ਦੇ ਪਰਵੇਸ਼ ਦਾ ਨਹੀਂ ਸਗੋਂ ਇਸ ਪਰਵੇਸ਼ ਨੂੰ ਗਲਤ ਢੰਗ ਨਾਲ ਮੰਨਣ ਤੋਂ ਹੀ ਗਿਲਾਨੀ ਪੈਦਾ ਹੁੰਦੀ ਹੈ। ਬਹੁਤੇ ਲੋਕ ਮੰਨਦੇ ਤਾਂ ਹਨ ਕਿ ਪਰਮਾਤਮਾ ਪਵਿੱਤਰ ਹੈ ਅਤੇ ਉਹ ਹਰ ਥਾਂ ਸਮਾ ਰਿਹਾ ਹੈ ਪਰ ਬਹੁਤ ਕਰਕੇ ਪਰਮਾਤਮਾ ਤੋਂ ਛੁੱਟ ਮਾਦੀ ਚੀਜ਼ਾਂ ਦੀ ਹੋਂਦ ਹੀ ਨਹੀਂ ਮੰਨਦੇ। ਜੋ ਮੰਨਦੇ ਵੀ ਹਨ ਤਾਂ ਨਾਲ ਹੀ ਕਹਿ ਦੇਂਦੇ ਹਨ ਕਿ ਮਾਦਾ ਪਰਮਾਤਮਾ ਦਾ ਬਣਾਇਆ ਹੋਇਆ ਨਹੀਂ, ਸਗੋਂ ਉਸ ਤੋਂ ਵੱਖਰਾ ਤੇ ਅਨਾਦੀ ਹੈ। ਇਸ ਤਰ੍ਹਾਂ ਮਾਦਾ ਪਵਿੱਤਰਤਾ ਤੋਂ ਅੱਡ ਇਕ ਨੀਵੀਂ ਚੀਜ਼ ਮੰਨੀ ਜਾਂਦੀ ਹੈ ਜੋ ਸਭ ਤਰ੍ਹਾਂ ਦੀ ਅਪਵਿੱਤਰਤਾ ਅਤੇ ਪਾਪ ਦੀ ਜੜ੍ਹ ਹੈ। ਰੱਬ ਇਸ ਮਾਦੇ ਵਿਚ ਪਰਵੇਸ਼ ਤਾਂ ਜ਼ਰੂਰ ਕਰਦਾ ਹੈ, ਪਰ ਹਰ ਥਾਂ ਇੱਕੋ ਜਿਹਾ ਨਹੀਂ, ਕਿਸੇ ਵਿਚ ਘੱਟ ਤੇ ਕਿਸੇ ਵਿਚ ਵੱਧ ਹੁੰਦਾ ਹੈ। ਕਿਸੇ ਮਾਦੀ ਹਸਤੀ ਵਿਚ ਜਿਤਨਾ ਕੁਝ ਰੱਬ ਦਾ ਪਰਵੇਸ਼ ਹੁੰਦਾ ਹੈ ਉਤਨੀ ਹੀ ਉਹ ਪਵਿੱਤਰ ਹੁੰਦੀ ਹੈ। ਜਿਹੜੇ ਲੋਕ ਆਰੀਆ ਲੋਕਾਂ ਦੇ ਦੁਸ਼ਮਣ

ਸਨ ਜਾਂ ਉਨ੍ਹਾਂ ਦੇ ਦਾਇਰੇ ਤੋਂ ਬਾਹਰ ਸਨ, ਉਨ੍ਹਾਂ ਵਿਚ ਰੱਬ ਕਿਵੇਂ ਆਰੀਆਂ ਦੇ ਤੁੱਲ ਪਰਵੇਸ਼ ਕਰ ਸਕਦਾ ਸੀ? ਪਹਿਲੇ-ਪਹਿਲੇ ਇਹ ਓਪਰੇ ਦਸ਼ਯੂ ਲੋਕ ਇਸ ਕੌਮੀ ਘ੍ਰਿਣਾ ਦਾ ਸ਼ਿਕਾਰ ਹੋਏ ਅਤੇ ਜਾਤ-ਪਾਤ ਦੀ ਵੰਡ ਹੋਣ ਲੱਗੀ।

*ਭਈ ਗਿਲਾਨਿ ਜਗਤ੍ਰਿ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ।*

*(ਭਾਈ ਗੁਰਦਾਸ ਜੀ, ਵਾਰ ੧/੧੯)*

ਬਲ ਜਾਂ ਦਿਮਾਗ ਵਾਲੇ ਲੋਕ ਤਾਂ ਉੱਚੀ ਜਾਤ ਦੇ ਬਣ ਬੈਠੇ ਤੇ ਹਾਰੇ ਹੋਏ ਵੈਰੀਆਂ ਨੂੰ ਸ਼ੂਦਰ ਜਾਂ ਚੰਡਾਲ ਕਰਕੇ ਪੁਕਾਰਨ ਲੱਗੇ। ਉਨ੍ਹਾਂ ਨਾਲ ਰੋਟੀ-ਬੋਟੀ ਦੀ ਸਾਂਝ ਕੀ ਹੋਣੀ ਸੀ, ਉਨਾਂ ਦੇ ਨੇੜੇ ਢੁੱਕਣਾ ਵੀ ਪਾਪ ਮੰਨਿਆ ਗਿਆ। ਫਿਰ ਜਦ ਮੁਸਲਮਾਨ ਆਏ ਤਾਂ ਉਨ੍ਹਾਂ ਦੀ ਸੱਭਿਅਤਾ ਵੱਖਰੀ ਸੀ। ਉਨ੍ਹਾਂ ਦੇ ਧੱਕੇਸ਼ਾਹੀ ਵਤੀਰੇ ਨੂੰ ਵੇਖ ਕੇ ਗਿਲਾਨੀ ਪੈਦਾ ਹੋਣੀ ਹੀ ਸੀ। ਬਸ ਉਹ ਵੀ ਅਛੂਤ ਲੋਕਾਂ ਵਿਚ ਸ਼ਾਮਲ ਕੀਤੇ ਗਏ।

ਪੁਰਾਣੇ ਦਸ਼ਯੂ ਲੋਕ ਤਾਂ ਆਰੀਆ ਕੋਲੋਂ ਕਮਜ਼ੋਰ ਤੇ ਹਾਰੇ ਹੋਏ ਸਨ ਅਤੇ ਨਾਲ ਹੀ ਅਸੱਭਯ ਤੇ ਉਜੱਡ ਸਨ, ਪਰ ਮੁਸਲਮਾਨ ਲੋਕ ਆਪਣੀ ਉੱਚੀ ਸੱਭਿਅਤਾ ਨਾਲ ਲਿਆਏ ਸਨ ਅਤੇ ਤਾਕਤਵਰ ਹੋ ਕੇ ਹਿੰਦ ਉਤੇ ਰਾਜ ਕਰ ਰਹੇ ਸਨ। ਇਨ੍ਹਾਂ ਕੋਲੋਂ ਗਿਲਾਨੀ ਗੈਰ-ਕੁਦਰਤੀ ਸੀ, ਜੋ ਥੋੜ੍ਹੇ ਚਿਰ ਪਿੱਛੋਂ ਢਿੱਲੀ ਪੈਣ ਲੱਗੀ। ਜਦ ਇਹ ਲੋਕ ਓਪਰੇ ਨਾ ਰਹੇ ਸਗੋਂ ਹੌਲੀ-ਹੌਲੀ ਹਿੰਦ ਨੂੰ ਹੀ ਆਪਣਾ ਵਤਨ ਬਣਾਉਨ ਲੱਗੇ, ਤਾਂ ਸਾਡੇ ਵਿਚੋਂ ਕਈ ਨਰਮ ਦਿਲ ਅਤੇ ਪ੍ਰੇਮ ਵਾਲੇ ਲੋਕ ਪੈਦਾ ਹੋਏ, ਜਿਨ੍ਹਾਂ ਨੇ ਇਨ੍ਹਾਂ ਬਿਗਾਨਿਆਂ ਨੂੰ ਆਪਣਾ ਬਣਾਉਨ ਦਾ ਬੀੜਾ ਚੁੱਕਿਆ। ਇਹ ਲੋਕ ਭਗਤ ਤੇ ਫ਼ਕੀਰ ਸਨ, ਜਿਨ੍ਹਾਂ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਸਾਂਝਾ ਉਪਦੇਸ਼ ਦੇ ਕੇ ਇਕ ਥਾਂ ਲਿਆਉਣ ਦਾ ਜਤਨ ਕੀਤਾ।

ਪਰ ਇਕ ਘਾਟਾ ਫੇਰ ਵੀ ਰਿਹਾ। ਇਨ੍ਹਾਂ ਭਗਤ ਲੋਕਾਂ ਨੇ ਮੁਸਲਮਾਨਾਂ ਤੇ ਹੋਰ ਅਛੂਤ ਸਮਝੀਆਂ ਜਾਂਦੀਆਂ ਜਾਤਾਂ ਲਈ ਗਿਲਾਨੀ ਤਾਂ ਘੱਟ ਕਰਾਈ, ਪਰ ਬਹੁਤ ਜ਼ੋਰ ਇਸੇ ਗੱਲ ਉਤੇ ਦਿੱਤਾ ਕਿ ਜੋ ਪ੍ਰਾਣੀ ਪਰਮੇਸ਼ਰ ਦਾ ਨਾਮ ਜਪੇ ਜਾਂ ਉਸ ਦੇ ਪ੍ਰੇਮ ਨੂੰ ਅੰਦਰ ਵਸਾਏ ਉਹੋ ਪਵਿੱਤਰ ਹੈ। ਚੂਹੜੇ, ਚਮਿਆਰ, ਛੀਂਬੇ, ਜੁਲਾਹੇ, ਨਾਈ, ਕਸਾਈ, ਹਿੰਦੂ, ਮੁਸਲਮਾਨ ਜੋ ਵੀ ਰੱਬ ਦੇ ਪ੍ਰੇਮੀ ਹੋਣ, ਉਹ ਅਛੂਤ ਨਹੀਂ ਰਹਿੰਦੇ। ਮਨੁੱਖ ਵਿਚ ਭਿੱਟ ਤਾਂ ਰਹੀ, ਪਰ ਜਿਥੇ ਕਿਧਰੇ ਰੱਬ ਦਾ ਪਰਵੇਸ਼ ਹੋ ਜਾਏ, ਉਥੋਂ ਛੂਤ ਦੂਰ ਹੋ ਜਾਂਦੀ ਸੀ। ਕੇਵਲ ਭਗਤ ਲੋਕ ਹੀ ਪਵਿੱਤਰ ਮੰਨੇ ਜਾਣ ਲੱਗੇ। ਭੀਲਣੀ ਅਤੇ ਬਾਲਮੀਕ ਵੀ ਕੇਵਲ ਭਗਤੀ ਪ੍ਰੇਮ ਕਰਕੇ ਹੀ ਪਵਿੱਤਰ ਮੰਨੇ ਗਏ ਸਨ।

ਸਿੱਖ ਧਰਮ ਦੇ ਬਾਨੀਆਂ ਨੇ ਇਸ ਰਹਿੰਦੀ ਕਮੀ ਨੂੰ ਦੂਰ ਕਰ ਦਿੱਤਾ। ਉਨ੍ਹਾਂ ਨੇ ਦੱਸਿਆ ਕਿ ਸਾਰੀ ਮਨੁੱਖ ਜਾਤੀ ਹੀ ਪਵਿੱਤਰ ਹੈ ਕਿਉਂਕਿ ਇਹ "ਰਾਮ ਕੀ ਅੰਸ" ਹੈ। ਮਾਦਾ ਵਾਹਿਗੁਰੂ ਤੋਂ ਅੱਡ ਕਿਧਰੇ ਵੱਖਰੀ ਤਰ੍ਹਾਂ ਨਹੀਂ ਆਇਆ ਅਤੇ ਨਾ ਗੰਦ ਜਾਂ ਪਾਪ ਦਾ ਕਾਰਨ ਹੈ ਸਗੋਂ ਵਾਹਿਗੁਰੂ ਦੇ ਅੰਦਰੋਂ ਉਸ ਮਹਾਂ-ਪਵਿੱਤਰਤਾ ਦੇ ਪੁੰਜ ਵਿਚੋਂ ਪੈਦਾ ਹੋਇਆ ਹੈ। "ਆਪਿ ਸਤਿ ਕੀਆ ਸਭੁ ਸਤਿ" ਕਿਉਂਕਿ "ਤਿਸੁ ਪ੍ਰਭ ਤੇ ਸਗਲੀ ਉਤਪਤਿ"। ਮਨੁੱਖ ਕੇਵਲ ਇਸ ਲਈ ਪਵਿੱਤਰ ਤੇ ਸੇਵਾ-ਲਾਇਕ ਨਹੀਂ ਕਿ ਉਹ ਨੇਕ ਅਤੇ ਰੱਬ ਦਾ ਪ੍ਰੇਮੀ ਹੈ, ਸਗੋਂ ਇਸ ਲਈ ਕਿ ਉਹ ਮਨੁੱਖ ਰਾਮ ਕੀ ਅੰਸ਼ ਹੈ:

*ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ*
*ਮਾਨਸ ਸਭੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*

*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥* (ਦਸਮ ਗ੍ਰੰਥ, ਪੰਨਾ ੧੯)

ਕਿਸੇ ਮਨੁੱਖ ਨੂੰ ਉਸ ਦੀ ਕੁਲ ਜਾਂ ਜਾਤ ਵੇਖ ਕੇ ਨੀਵਾਂ ਸਮਝਣਾ ਰੱਬ ਦੀ ਕੁਲ ਦੀ ਹੱਤਕ ਕਰਨੀ ਹੈ। ਇਸ ਸਿਖਿਆ ਦੀ ਪ੍ਰੋੜ੍ਹਤਾ ਲਈ ਨਾਲ ਹੀ ਦੱਸਿਆ ਕਿ ਜਾਤ-ਪਾਤ ਜਾਂ ਸੁਚ-ਭਿੱਟ ਨਹੀਂ ਮੰਨਣੀ:

*ਫਕੜ ਜਾਤੀ ਫਕੜੁ ਨਾਉ॥*
*ਸਭਨਾ ਜੀਆ ਇਕਾ ਛਾਉ॥* (ਪੰਨਾ ੮੩)
*ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ॥*
*ਨਵ ਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ॥*
*ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ॥*
*ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ॥* (ਪੰਨਾ ੧੦੮੦)

ਗੁਰੂ ਦੇ ਲੰਗਰ ਤੇ ਕੜਾਹ ਪ੍ਰਸ਼ਾਦਿ ਦੇ ਸਾਂਝੇ ਵਰਤਾਉਣ ਦੀ ਰੀਤੀ ਚਲਾਈ ਗਈ ਤਾਂ ਜੋ ਸਿੱਖ, ਹਿੰਦੂ, ਮੁਸਲਮਾਨ, ਜੋ ਵੀ ਆਉਣ ਸਭ ਇਕੱਠੇ ਇਕ ਥਾਂ ਬਹਿ ਕੇ ਛਕਣ ਅਤੇ ਮਨੁੱਖ ਜਾਤੀ ਦੀ ਏਕਤਾ ਨੂੰ ਅਮਲੀ ਤੌਰ 'ਤੇ ਗ੍ਰਹਿਣ ਕਰਨ।

ਸ੍ਰੀ ਗੁਰੂ ਅਮਰਦਾਸ ਜੀ ਬਾਬਤ ਲਿਖਿਆ ਹੈ:

*"ਸਿੱਖ ਸੰਗਤ ਸਭ ਸੰਗ ਲੈ ਚੌਂਕੇ ਮਹਿ ਆਵੈ। ਆਸ਼ਰਮ ਬਰਨ ਬਿਚਾਰ ਨਹਿ ਇਕ ਪੰਗਤਿ ਬੈਸੇ। ਸੁੰਦਰ ਬਿਸਮ ਦਚਾਲ ਇਕ ਸਮ ਹੈਂ ਜੈਸੇ।"*

ਜਦ ਤਕ ਕੋਈ ਆਦਮੀ ਇਸ ਰੀਤੀ ਨੂੰ ਗ੍ਰਹਿਣ ਕਰ ਕੇ ਹਿੰਦੂਆਂ-ਮੁਸਲਮਾਨਾਂ ਨਾਲ ਇਕੱਠਾ ਬੈਠ ਕੇ ਪ੍ਰਸ਼ਾਦਿ ਛਕਣ ਨੂੰ ਤਿਆਰ ਨਾ ਹੋਵੇ, ਤਦ ਤਕ ਗੁਰੂ ਜੀ ਉਸ ਨਾਲ ਗੱਲ ਨਹੀਂ ਕਰਦੇ ਸਨ। ਇਸ ਦਾ ਅਸਰ ਇਹ ਹੋਇਆ ਕਿ ਸਿੱਖਾਂ ਵਿਚੋਂ ਖਾਣ-ਪੀਣ ਦੇ ਲਿਹਾਜ਼ ਨਾਲ ਹਿੰਦੂ-ਮੁਸਲਮਾਨ ਦੀ ਭਿੱਟ ਦਾ ਭੇਦ ਜਾਂਦਾ ਰਿਹਾ। ਮੁਹਸਨ ਫਾਨੀ ਲਿਖਦਾ ਹੈ ਕਿ ਇਕ ਵੇਰ ਕਿਸੇ ਪਰਤਾਪ ਮੱਲ ਦਾ ਪੁੱਤਰ ਮੁਸਲਮਾਨ ਹੋਣ ਲੱਗਾ। ਉਸ ਨੇ ਪੁੱਤਰ ਨੂੰ ਕਿਹਾ 'ਜੇਕਰ ਤੂੰ ਇਸ ਲਈ ਮੁਸਲਮਾਨ ਹੁੰਦਾ ਹੈਂ ਕਿ ਖਾਣ-ਪੀਣ ਵਿਚ ਖੁਲ੍ਹ ਹੋ ਜਾਵੇ, ਤਦ ਚੰਗਾ ਹੈ ਕਿ ਸਿੱਖ ਹੋ ਜਾਵੇਂ ਕਿਉਂਕਿ ਸਿੱਖਾਂ ਵਿਚ ਖਾਣ-ਪੀਣ ਬਾਬਤ ਕੋਈ ਭਰਮ ਨਹੀਂ।'

ਦਸਮ ਪਾਤਸ਼ਾਹ ਨੇ ਵੀ ਅੰਮ੍ਰਿਤ ਛਕਾ ਕੇ ਇਸ ਭਰਮ ਦੇ ਦੂਰ ਕਰਨ ਦਾ ਪੱਕਾ ਉਪਰਾਲਾ ਕੀਤਾ। ਜੋ ਪ੍ਰਾਨੀ ਅੰਮ੍ਰਿਤ ਛਕ ਲੈਣ, ਉਨ੍ਹਾਂ ਵਿਚ ਖਾਣ-ਪੀਣ ਦੀ ਪੂਰਨ ਖੁਲ੍ਹ ਹੋ ਗਈ ਅਤੇ ਜੋ ਸਿੱਖ ਦੇ ਦਾਇਰੇ ਤੋਂ ਬਾਹਰ ਹੋਣ, ਉਨ੍ਹਾਂ ਨਾਲ ਇੱਕੋ ਭਾਂਡੇ ਵਿਚ ਖਾਣਾ ਵਿਵਰਜਤ ਹੋਣ ਤੋਂ ਬਿਨਾਂ ਸੁੱਚ-ਭਿੱਟ ਦੀ ਸੰਕੋਚ ਕੋਈ ਨਾ ਰਹੀ। ਪਰ ਕੁਝ ਚਿਰ ਪਿਛੋਂ ਸਿੱਖਾਂ ਵਿਚ ਪੁਰਾਣੇ ਸੰਸਕਾਰ ਫਿਰ ਜਾਗ ਪਏ ਅਤੇ ਫਿਰ ਉਹੋ ਮਾਦੇ ਦੀ ਅਪਵਿੱਤਰਤਾ ਵਾਲਾ ਭਿੱਟ ਦਾ ਭਰਮ ਆ ਵੜਿਆ।

ਹੁਣ ਕੁਝ ਚਿਰ ਤੋਂ ਮੁੜ ਸੁਧਾਰ ਵੱਲ ਪ੍ਰੇਰਨਾ ਹੋ ਰਹੀ ਹੈ। ਹਿੰਦੂ ਅਤੇ ਸਿੱਖ ਸਿਰ ਤੋੜ ਜਤਨ ਕਰ ਰਹੇ ਹਨ ਕਿ ਕਿਤੇ ਇਹ ਛੂਤ-ਛਾਤ ਦਾ ਭੂਤ ਸਾਡੇ ਵਿਚੋਂ ਨਿਕਲੇ। ਇਸ ਲਈ ਸਾਧਨ ਇਹ

ਵਰਤਿਆ ਜਾਂਦਾ ਹੈ ਕਿ ਅਛੂਤ ਲੋਕਾਂ ਨੂੰ ਆਪਣੀ ਕੌਮ ਵਿਚ ਅਭੇਦ ਕਰ ਕੇ ਏਕਤਾ ਦਾ ਹੱਕ ਦਿੱਤਾ ਜਾਏ। ਕਈ ਤਾਂ ਇੱਕੋ ਸੱਭਿਅਤਾ ਵਾਲਿਆਂ ਦੀ ਛੂਤ ਦੂਰ ਕਰ ਕੇ ਉਨ੍ਹਾਂ ਨੂੰ ਨਾਲ ਮਿਲਾਉਣ ਦੇ ਹੱਕ ਵਿਚ ਹਨ। ਇਸ ਕੰਮ ਨੂੰ ਉਹ ਸ਼ੁਧੀ ਆਖਦੇ ਹਨ। ਉਨ੍ਹਾਂ ਦਾ ਖਿਆਲ ਹੈ ਕਿ ਲੱਖਾਂ ਦੀ ਗਿਣਤੀ ਵਿਚ ਨੀਚ ਜਾਤਾਂ ਹਨ ਜੋ ਹਿੰਦੀ ਸੱਭਿਅਤਾ ਦੀਆਂ ਗਾਹਕ ਹਨ। ਜੋ ਹਿੰਦ-ਵਾਸੀ ਮੁਸਲਮਾਨ ਹਨ, ਉਹ ਵੀ ਇਸੇ ਸੱਭਿਅਤਾ ਵਿਚੋਂ ਨਿਕਲੇ ਹੋਣ ਕਰਕੇ ਸ਼ੁੱਧ ਕਰ ਲੈਣੇ ਚਾਹੀਦੇ ਹਨ। ਇਸ ਸ਼ੁਧੀ ਦਾ ਭਾਵ ਦੱਸਦਾ ਹੈ ਕਿ ਅਜੇ ਤਕ ਇਹ ਭਰਮ ਬਾਕੀ ਹੈ ਕਿ ਮਨੁੱਖਾਂ ਦੀਆਂ ਕਈ ਜਾਤੀਆਂ ਵਿਚ ਜਮਾਂਦਰੂ ਭਿੱਟ ਵੜੀ ਹੋਈ ਹੈ, ਜੋ ਜਲ ਛਿੜਕਣ ਅਤੇ ਮੰਤਰ ਪੜ੍ਹ ਕੇ ਦੂਰ ਕੀਤੀ ਜਾ ਸਕਦੀ ਹੈ।

ਛੂਤ-ਛਾਤ ਦਾ ਮਸਲਾ ਗੁਰੂ ਨਾਨਕ ਸਾਹਿਬ ਨੇ ਆਸਾ ਦੀ ਵਾਰ ਰਾਹੀਂ ਦੂਰ ਕਰ ਦਿੱਤਾ ਸੀ ਅਤੇ ਸੁੱਚ-ਭਿੱਟ ਮੰਨਣ ਵਾਲਿਆਂ ਉਤੇ ਮਖੌਲ ਉਡਾਇਆ ਸੀ। ਸਿੱਖ ਧਰਮ ਅਨੁਸਾਰ ਕੋਈ ਮਨੁੱਖ ਕੁੱਲ ਜਾਂ ਜਾਤ, ਹਿੰਦੂ ਜਾਂ ਮੁਸਲਮਾਨ, ਚੂਹੜਾ ਜਾਂ ਚਮਿਆਰ ਹੋਣ ਦੇ ਕਾਰਨ ਨੀਵਾਂ ਜਾਂ ਅਛੂਤ ਨਹੀਂ। ਸਾਰੇ ਇਕੋ ਜੇਹੇ ਪਵਿੱਤਰ ਹਨ। ਭਾਈ ਗੁਰਦਾਸ ਜੀ ਦੇ ਵਾਕ ਅਨੁਸਾਰ ਸਭ ਇਕੋ ਸੂਤਰ ਦੇ ਬਣੇ ਹੋਏ ਕੱਪੜੇ ਵਾਂਗ ਇਕ ਹਨ ਪਰ ਅਹਿਮਕ ਦਰਜੀਆ ਨੇ ਉਨ੍ਹਾਂ ਨੂੰ ਵੇਤਰ-ਵੇਤਰ ਕੇ ਵੱਖ ਕਰ ਦਿੱਤਾ ਹੈ। ਕਿਸੇ ਨੂੰ ਅਛੂਤ ਮੰਨਣ ਲਈ ਇੱਕ ਕੋਈ ਸ਼ਰਤ ਨਹੀਂ ਹੋਣੀ ਚਾਹੀਦੀ ਕਿ ਉਹ ਸਾਡੇ ਧਰਮ ਵਿਚ ਦਖਲ ਹੋਵੇ ਤਾਂ ਉਸ ਨੂੰ ਪੰਗਤ ਦੀ ਬਰਾਬਰੀ ਦੇਵਾਂਗੇ ਜੋ ਮਨੁੱਖ ਹੈ, ਉਹ ਰਾਮ ਕੀ ਅੰਸ ਹੋਣ ਕਰਕੇ ਪਵਿੱਤਰ ਹੈ ਅਤੇ ਸਾਡੇ ਨਾਲ ਬੈਠਣ ਦਾ ਹੱਕ ਰੱਖਦਾ ਹੈ।

ਜੇ ਅਸੀਂ ਚਾਹੁੰਦੇ ਹਾਂ ਕਿ ਛੂਤ-ਛਾਤ, ਨੀਚ-ਊਚ ਦਾ ਭਾਵ ਅਸਲੀ ਅਰਥਾਂ ਵਿਚ ਦੂਰ ਹੋਵੇ, ਤਾਂ ਸਾਨੂੰ ਚਾਹੀਦਾ ਹੈ ਕਿ ਇਸ ਸਵਾਲ ਨੂੰ ਅੰਮ੍ਰਿਤ ਅਤੇ ਧਰਮ ਦੇ ਸਵਾਲ ਤੋਂ ਅੱਡ ਰੱਖੀਏ ਅਤੇ ਇਕ ਥਾਲੀ ਵਿਚ ਖਾਣ ਤੋਂ ਛੁਟ, ਹਰ ਇਕ ਸਿੱਖ, ਅਸਿੱਖ, ਨੀਚ-ਊਚ ਨਾਲ ਇਕੱਠਾ ਬਹਿ ਕੇ ਖਾਣ-ਪੀਣ ਦਾ ਪ੍ਰਚਾਰ ਕਰੀਏ। ਠੀਕ ਇਹ ਹੈ ਕਿ ਸੁੱਚ-ਭਿੱਟ, ਛੂਤ-ਛਾਤ ਦਾ ਮਸਲਾ ਇਕ ਵਹਿਮ ਹੀ ਹੈ। ਇਸ ਦਾ ਵੱਡਾ ਸਾਧਨ ਓਹੋ ਪੁਰਾਣਾ ਹਥਿਆਰ 'ਗੁਰੂ ਕਾ ਲੰਗਰ' ਵਰਤਣਾ ਚਾਹੀਦਾ ਹੈ। ਹਰ ਇਕ ਦੀਵਾਨ ਜਾਂ ਹੋਰ ਸਮਾਗਮਾਂ ਉਤੇ ਵੱਡੇ ਉਤਸ਼ਾਹ ਨਾਲ ਗੁਰੂ ਕਾ ਲੰਗਰ ਸਜਾਇਆ ਜਾਏ, ਜਿਸ ਵਿਚ ਹਿੰਦੂ, ਮੁਸਲਮਾਨ, ਮਜ਼ਹਬੀ, ਰਾਮਦਾਸੀਆਂ ਨੂੰ ਪ੍ਰੇਰ ਕੇ ਆਪਣੇ ਉਚੇ ਅਖਵਾਣ ਵਾਲੇ ਭਰਾਵਾਂ ਨਾਲ ਬਿਠਾਇਆ ਜਾਏ ਅਤੇ ਪ੍ਰਸ਼ਾਦ ਛਕਾਇਆ ਜਾਏ। ਸੰਗਤਾਂ ਇਕੱਠੀਆਂ ਹੋ ਕੇ ਨੀਵੇਂ ਅਖਾਣ ਵਾਲੇ ਲੋਕਾਂ ਨੂੰ ਆਪਣੇ ਹੱਥੀਂ ਖੂਹਾਂ ਉਤੇ ਚੜ੍ਹਾਉਣ।

ਇਸ ਕੰਮ ਲਈ ਇਕ ਤਕੜਾ ਹੰਭਲਾ ਮਾਰਨ ਦੀ ਲੋੜ ਹੈ। ਇਕ-ਦੁੱਕ ਕਰਕੇ ਦੱਬੀ ਜ਼ੁਬਾਨ ਵਿਚ ਮਤੇ ਸੋਧਣ ਨਾਲ ਕੰਮ ਸਿਰੇ ਨਹੀਂ ਚੜ੍ਹਨਾ। ਹਰ ਸਾਲ ਸਾਰੇ ਸਿੱਖਾਂ ਦੀ ਇਕ ਧਾਰਮਿਕ ਕਾਨਫਰੰਸ ਬੁਲਾਈ ਜਾਵੇ, ਜਿਸ ਵਿਚ ਵੱਡੇ-ਨਿੱਕੇ ਸਾਰੇ ਸਿੱਖ, ਜਿਨ੍ਹਾਂ ਨੂੰ ਪਰਚਾਰ ਦਾ ਸ਼ੌਕ ਹੈ, ਇਕੱਠੇ ਹੋਣ ਅਤੇ ਜਾਤ-ਪਾਤ ਤੇ ਛੂਤ-ਛਾਤ ਦੇ ਭੂਤਾਂ-ਭਰਮਾਂ ਨੂੰ ਧੱਕੇ ਮਾਰ ਕੇ ਬਾਹਰ ਕੱਢ ਦੇਣ।

(੨/੧੯੯੫)



# ਹਲੇਮੀ ਰਾਜ

ਇਹ ਹਕੀਕਤ ਹੈ ਕਿ ਮਨੁੱਖ ਦੇ ਵਿਅਕਤੀਗਤ ਵਿਕਾਸ ਲਈ ਧਾਰਮਿਕ ਸਾਧਨਾ ਵਿਸ਼ੇਸ਼ ਹਿੱਸਾ ਪਾਉਂਦੀ ਹੈ ਤੇ ਸਮਾਜਕ ਵਿਕਾਸ ਲਈ ਰਾਜ ਦੀ ਸ਼ਕਤੀ ਵਧੇਰੇ ਕੰਮ ਆਉਂਦੀ ਹੈ। ਇਨ੍ਹਾਂ ਦੋਹਾਂ ਨੂੰ ਸਿੱਖ ਪਰੰਪਰਾ ਵਿੱਚ 'ਮੀਰੀ-ਪੀਰੀ' ਦਾ ਨਾਂ ਦਿੱਤਾ ਗਿਆ ਹੈ ਤੇ ਜੀਵਨ ਲਈ ਦੋਹਾਂ ਦੀ ਆਵਸ਼ਕਤਾ ਜ਼ਰੂਰੀ ਕਰਾਰ ਦਿੱਤੀ ਗਈ ਹੈ। ਕਾਰਣ ਇਹ ਹੈ ਕਿ ਭਾਰਤੀ ਇਤਿਹਾਸ ਵਿੱਚ ਸ਼ਕਤੀਹੀਣ ਧਰਮ ਦੀ ਜੋ ਦੁਰਗਤੀ ਹੋਈ, ਧਰਮ ਤੋਂ ਬਿਨਾਂ ਰਾਜ ਵਲੋਂ ਜੋ ਜ਼ੁਲਮੀ ਝੱਖੜ ਚੱਲ ਰਹੇ ਸਨ, ਉਹ ਗੁਰੂ ਸਾਹਿਬਾਨ ਦੇ ਸਾਹਮਣੇ ਸੀ। ਇਸ ਕਰਕੇ ਉਨ੍ਹਾਂ ਉਚੇਚੇ ਕਰਕੇ ਸਮਾਜਕ ਕਰਮਯੋਗ ਨੂੰ ਧਰਮ ਦਾ ਅੰਗ ਬਣਾਇਆ ਤੇ ਇਹੋ ਕਰਮਸ਼ੀਲਤਾ ਰਾਜਨੀਤਿਕ ਸ਼ਕਤੀ ਦੀ ਅਧਿਕਾਰੀ ਬਣੀ, ਜਿਸ ਨੇ ਆਪਣੇ ਉੱਚੇਸੁਚੇ ਮਿਸ਼ਨ ਦੀ ਪੂਰਤੀ ਲਈ ਸਮੇਂ-ਸਮੇਂ ਯੋਗ ਉਪਰਾਲੇ ਕੀਤੇ। 'ਮੀਰੀ-ਪੀਰੀ' ਦੇ ਸੰਗਮ ਦਾ ਭਾਵ ਇਹੋ ਸੀ ਕਿ ਧਰਮ ਤੇ ਰਾਜਨੀਤੀ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਲਈ ਮਿਲ ਕੇ ਚੱਲਣ। ਧਰਮ ਮਨ ਨੂੰ ਜਿੱਤਣ ਦਾ ਹੁਨਰ ਹੈ, ਰਾਜ ਦੁਨੀਆਂ ਨੂੰ ਜਿੱਤਣ ਦਾ। ਰਾਜ ਦਾ ਅਰਥ ਹਕੂਮਤ ਕਰਨ ਦੀ ਹਵਸ ਨਹੀਂ, ਸਗੋਂ ਰਾਜ ਦਾ ਭਾਵ ਹੈ ਸਮਾਜ ਦੀਆਂ ਪਦਾਰਥਕ ਸ਼ਕਤੀਆਂ ਨੂੰ ਕਾਬੂ ਕਰਕੇ ਉਨ੍ਹਾਂ ਨੂੰ ਵਿਸ਼ਵ-ਕਲਿਆਣ ਕਈ ਵਰਤਣ ਹਿਤ ਵਿਉਂਤਬਧ ਉਪਾਉ ਕਰਨਾ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸੱਚਾਈ ਦੀ ਪੱਕੀ ਨੀਹ ਉਤੇ ਇਕ ਤਰ੍ਹਾਂ ਅਜਿਹੇ ਰਾਜ ਦੀ ਬੁਨਿਆਦ ਰੱਖ ਦਿੱਤੀ ਸੀ, ਜਿਵੇਂ ਕਿ ਭਾਈ ਸੱਤੇ ਨੇ ਕਿਹਾ ਹੈ:

*ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ॥* (ਪੰਨਾ ੯੬੬)

ਇਸ ਦੇ ਨਾਲ ਹੀ ਗੁਰਬਾਣੀ ਵਿਚ ਹਲੇਮੀ ਰਾਜ ਦੀ ਵਕਾਲਤ ਕੀਤੀ ਗਈ ਹੈ, ਉਹ ਰਾਜ ਜੋ ਸਖਤੀ ਜਾਂ ਜਬਰ ਦੀ ਥਾਂ ਹਰ ਇਕ ਪ੍ਰਾਣੀ ਨਾਲ ਸੁਹਿਦਰਤਾ ਦਾ ਵਰਤਾਰਾ ਕਰਕੇ ਸੱਭਿਆਚਾਰਕ ਵਿਕਾਸ ਦਾ ਸਾਧਨ ਬਣੇ। ਹਲੇਮੀ ਰਾਜ ਵਿੱਚ ਊਚ-ਨੀਚ, ਜਾਤ-ਪਾਤ, ਰੂਪ-ਰੰਗ ਅਤੇ ਰੇਖ-ਭੇਖ ਦਾ ਭਿੰਨ-ਭੇਤ ਨਹੀਂ ਹੋਵੇਗਾ। ਇਸ ਰਾਜ ਵਿੱਚ ਕੌਮ, ਦੇਸ਼ ਅਤੇ ਧਰਮ ਦੀ ਭਿੰਨਤਾ ਕਰਕੇ ਮਨੁੱਖ, ਮਨੁੱਖ ਦਾ ਵੈਰੀ ਨਹੀਂ ਹੋਵੇਗਾ। ਇਹ ਰਾਜ ਮਨੁੱਖਤਾ ਵਿੱਚ ਪਈਆਂ ਕੁਲ ਗੈਰ-ਕੁਦਰਤੀ ਵੰਡੀਆਂ ਮਿਟਾ ਕੇ ਸੱਚ ਦਾ ਬੋਲ-ਬਾਲਾ ਕਰੇਗਾ। ਸਮੁੱਚੀ ਮਨੁੱਖਤਾ ਦੇ ਜੀਵਨ ਵਿੱਚ ਗੈਰਤ, ਸਵੈਮਾਣ ਦਾ ਜਜ਼ਬਾ ਠਾਠਾਂ ਮਾਰੇਗਾ। ਕੋਈ ਕਿਸੇ ਨੂੰ ਭੈ ਨਹੀਂ ਦੇ ਸਕੇਗਾ। ਭੈ-ਭਰੇ, ਦਹਿਸ਼ਤ ਭਰੇ, ਦੂਸ਼ਤ, ਦਿਲ ਦੁਖਾਊ ਵਾਤਾਵਰਨ ਦੀ ਹੋਂਦ ਹੀ ਨਹੀਂ ਹੋਵੇਗੀ।

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ ॥*

*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥* (ਪੰਨਾ ੭੪)

ਇਜਾਰੇਦਾਰ ਤੇ ਸਰਮਾਏਦਾਰ ਜ਼ਾਲਮਾਂ ਦੇ, ਮਜ਼ਲੂਮਾਂ ਦੇ ਦੁੱਧ-ਪੁੱਤ ਗੈਰਤ ਦੀ ਬਲੀ ਲੈ-ਲੈ ਕੇ ਐਸ ਦੀ ਜ਼ਿੰਦਗੀ ਬਿਤਾਉਣ ਲਈ ਉਸਾਰੇ ਬਹਿਸ਼ਤ ਨਹੀਂ ਰਹਿਣਗੇ। ਕਾਮੇ, ਮਜ਼ਦੂਰ ਸਾਰਾ-ਸਾਰਾ ਦਿਨ ਅਮੀਰਾਂ ਸਰਮਾਏਦਾਰਾਂ ਦੇ ਦਰਾਂ 'ਤੇ ਹੰਢਾ ਹਡਾ, ਤੁੜਾ ਕੇ ਵੀ ਦੁੱਖ-ਭੁੱਖ ਵਾਲੀ ਦੋਜ਼ਖ ਦੀ ਅੱਗ ਵਿਚ ਨਹੀਂ ਸੜਨਗੇ। ਸਾਰੇ ਕਿਰਤੀ ਪ੍ਰਾਣੀ ਧਰਤੀ ਦੇ ਬਖਸ਼ੇ ਭੰਡਾਰਿਆਂ ਨੂੰ ਮਾਣਨ ਦੇ ਹੱਕਦਾਰ ਹੋਣਗੇ।

*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥* (ਪੰਨਾ ੯੭)

ਆਪਣੇ ਸਾਰੇ ਬੱਚਿਆਂ ਦੀ ਸੰਭਾਲ ਹੁੰਦੀ ਵੇਖ ਕੇ ਧਰਤੀ ਨਿਹਾਲ ਪਈ ਹੋਵੇਗੀ ਅਤੇ ਉਸ ਦਾ ਸੀਨਾ ਤਪਤ-ਹੀਨਾ ਹੋ ਕੇ ਠੰਡਾ-ਠਾਰ ਹੋ ਰਹੇਗਾ।

*ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥*
*ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ॥*
*ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ॥*
*ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ॥* (ਪੰਨਾ ੧੨੫੧)

ਹਲੇਮੀ ਰਾਜ ਵਿੱਚ ਹਰ ਜੀਅ ਮਾਤਰ ਪ੍ਰਾਣੀ ਨੂੰ ਮਿਠਾਸ, ਪ੍ਰੇਮ, ਪਵਿੱਤਰਤਾ, ਨਿਸ਼ਕਪਟਤਾ, ਸਮਦ੍ਰਿਸ਼ਟਤਾ, ਕੋਮਲਤਾ, ਨਿਰਵਿਕਾਰਤਾ, ਨਿਆਂ ਅਤੇ ਇਨਸਾਫ ਮਿਲੇਗਾ। ਚਾਰੇ ਪਾਸੇ ਚਾਨਣ ਹੀ ਚਾਨਣ, ਹਰੀਆਵਲ ਅਤੇ ਖੇੜਾ ਹੀ ਖੇੜਾ ਨਜ਼ਰ ਆਵੇਗਾ। ਹਲੇਮੀ ਰਾਜ ਸੁੰਦਰਤਾ ਦਾ ਸੋਮਾ, ਦਇਆ ਦਾ ਸਮੁੰਦਰ, ਰਿਜ਼ਕ ਦਾ ਭੰਡਾਰ, ਦਰਿਦਰਤਾ ਅਤੇ ਕੰਗਾਲਤਾ ਨੂੰ ਚਮਕਾਉਣਹਾਰ ਔਰੰਗਜ਼ੇਬ, ਅਬਦਾਲੀ, ਮੀਰ ਮੰਨੂੰ ਦੁਸ਼ਟਾਂ ਅਨਿਆਈਆਂ, ਜਰਵਾਣਿਆਂ ਦੇ ਸਿਰ ਫੇਹਣ ਵਾਲਾ, ਸ਼ਰਨ ਦੇਣ ਵਾਲਾ, ਸਰਬੱਤ ਦਾ ਭਲਾ ਕਰਨ ਵਾਲਾ, ਸਰਬ ਸਾਧਾਰਨ ਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਮੰਡਲ ਦੀ ਜੀਅ-ਹੁਲਸਾਊ ਸੋਆਂ ਸੁਣਾਉਣਹਾਰਾ:

*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥* (ਪੰਨਾ ੭੪੯)

ਦੀ ਖਿੱਚ ਪਾਉਣਹਾਰਾ ਸਮੁੱਚੀ ਮਨੁੱਖਤਾ ਦਾ ਪਿਆਰਾ ਰਾਜ ਹੋਵੇਗਾ।

ਸੱਚੇ ਧਰਮ ਤੇ ਸੱਚੀ ਰਾਜਨੀਤੀ ਦਾ ਸੁਨਹਿਰੀ ਅਸੂਲ ਇਹੋ ਹੈ ਕਿ ਨਾ ਕਿਸੇ ਨੂੰ ਭੈਭੀਤ ਕੀਤਾ ਜਾਵੇ ਤੇ ਨਾ ਕਿਸੇ ਤੋਂ ਭੈਭੀਤ ਹੋਇਆ ਜਾਵੇ। ਸਭ ਦਾ ਸਨਮਾਨ ਤੇ ਸਭ ਦਾ ਕਲਿਆਣ ਹੀ ਸੱਚਾ ਈਮਾਨ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਫੁਰਮਾਉਂਦੇ ਹਨ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* (ਪੰਨਾ ੧੪੨੭)

ਜ਼ਿੰਦਗੀ ਦੇ ਵਿਕਾਸ ਲਈ ਨਾ ਤਾਂ ਰਾਜ ਹੀ ਸਭ ਕੁਝ ਸੀ ਤੇ ਨਾ ਹੀ ਸਭ ਕੁਝ ਤਿਆਗ ਕੇ ਮੁਕਤੀ ਦਾ ਮੁਸਤਾਕ ਹੋਣਾ ਸੀ। ਇਸ ਲਈ ਸਤਿਗੁਰਾਂ ਇਹ ਰਾਜ ਤੇ ਮੁਕਤੀ ਦੇ ਮਸਲੇ ਇਕ ਪਾਸੇ ਧਰ ਕੇ ਪ੍ਰਭੂ-ਪ੍ਰੀਤਿ ਨੂੰ ਜੀਵਨ ਦਾ ਆਦਰਸ਼ ਬਣਾਇਆ। ਉਹ ਸ਼ੌਕ ਪੈਦਾ ਕਰਦੀ ਹੈ। ਇਸ ਲਈ ਗੁਰੂ ਸਾਹਿਬ ਨੇ ਕਿਹਾ:

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥* (ਪੰਨਾ ੫੩੪)

ਰਾਜ ਭਾਗ ਨੂੰ ਜੀਵਨ ਦਾ ਸਭ ਕੁਝ ਮੰਨ ਲੈਣਾ ਸਿੱਖੀ ਜੀਵਨ ਦਾ ਉਦੇਸ਼ ਨਹੀਂ। ਰਾਜ ਇਕ

ਸਾਧਨ ਹੈ ਮਨੁੱਖੀ ਸਮਾਜ ਦੇ ਵਿਕਾਸ ਦਾ ਜੋ ਸਮਾਜ ਦੇ ਵਿਕਾਸ ਨੂੰ ਅੱਖੋਂ ਉਹਲੇ ਕਰਕੇ ਕੋਈ ਰਾਜਾ ਜਾਂ ਕੋਈ ਦਲ, ਵਿਅਕਤੀਗਤ ਲਾਭਾਂ ਲਈ ਹੀ ਇਸ ਸਾਰੀ ਸ਼ਕਤੀ ਨੂੰ ਵਰਤੇ ਤਾਂ ਇਹ ਹਾਨੀਕਾਰਕ ਔਗੁਣ ਬਣ ਜਾਂਦਾ ਹੈ। ਇਸੇ ਕਰਕੇ ਧਾਰਮਿਕ ਮੰਡਲ ਵਿਚ ਇਸ ਨੂੰ ਆਦਰਯੋਗ ਥਾਂ ਨਹੀਂ ਦਿੱਤਾ ਗਿਆ। ਬਾਣੀ ਵਿੱਚ ਬਾਰ-ਬਾਰ ਯਾਦ ਕਰਵਾਇਆ ਗਿਆ ਹੈ:

*ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥*
*ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥* (ਪੰਨਾ ੧੨੮੮)
*ਰਾਜੁ ਮਾਲੁ ਜੋਬਨੁ ਸਭੁ ਛਾਂਵ॥ ਰਥਿ ਫਿਰੰਦੈ ਦੀਸਹਿ ਥਾਵ॥* (ਪੰਨਾ ੧੩੪੨)
*ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ॥*
*ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ॥* (ਪੰਨਾ ੭੦੮)

ਸੋ ਉਪਰੋਕਤ ਤੋਂ ਸਪੱਸ਼ਟ ਹੈ ਕਿ ਧਰਮ ਤੋਂ ਬੇਮੁਖ ਹੋ ਕੇ ਚੱਲਣ ਵਾਲੀ ਰਾਜ-ਸ਼ਕਤੀ ਨੂੰ ਥਾਂ-ਥਾਂ ਤ੍ਰਿਸਕਾਰਿਆ ਗਿਆ ਤੇ ਉਸ ਦੀ ਨਿਖੇਧੀ ਕੀਤੀ ਗਈ ਹੈ।

(੮/੧੯੯੩)



# ਪੰਜ ਤੱਤ

ਮਨੁੱਖੀ ਤਨ ਪੰਜ ਤੱਤਾਂ ਦਾ ਪੁਤਲਾ ਹੈ। ਸਮੂਹ ਬ੍ਰਹਿਮੰਡ ਕਰਤੇ ਪੁਰਖ ਨੇ ਪੰਜ ਤੱਤਾਂ ਦਾ ਸਾਜਿਆ ਹੈ:

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ*
*ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥* *(ਪੰਨਾ ੭੩੬)*

ਕਰਤੇ ਪੁਰਖ ਦੀ ਸਾਰੀ ਬਨਾਵਟ ਪੰਜ ਤੱਤਾਂ ਤੋਂ ਹੈ, ਕਾਇਆ ਅੰਦਰ ਪੰਜ ਤੱਤਾਂ ਦਾ ਸੰਤੁਲਨ ਇਕ ਅਜੂਬਾ ਹੈ ਕਿਉਂਕਿ ਸੁਭਾਅ ਕਰਕੇ ਪੰਜੇ ਤੱਤ ਵਿਰੋਧੀ ਸੁਭਾਅ ਵਾਲੇ ਹਨ- ਲੇਕਿਨ ਫਿਰ ਵੀ ਇਕ ਦੂਜੇ ਦੇ ਸਹਾਇਕ ਹਨ। ਵਿਰੋਧੀ ਸੁਭਾਵ ਵੀ ਸਹਿਯੋਗ ਦਿੰਦਾ ਹੈ - ਇਕ ਦੂਜੇ ਦਾ ਵਿਰੋਧ ਨਹੀਂ ਕਰਦਾ। ਜੇ ਕਿਧਰੇ ਇਹੀ ਰਹਿਣੀ ਮਨੁੱਖ ਨੂੰ ਆ ਜਾਵੇ ਤਾਂ ਅਕਾਲ ਪੁਰਖ ਦੀ ਨੇੜਤਾ ਨਸੀਬ ਹੋ ਜਾਂਦੀ ਹੈ:

*ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥*
*ਐਸੀ ਰਹਤ ਰਹਉ ਹਰਿ ਪਾਸਾ॥* *(ਪੰਨਾ ੩੨੭)*

ਮਨੁੱਖ ਬਹੁਤ ਛੋਟੀਆਂ-ਛੋਟੀਆਂ ਘਟਨਾਵਾਂ 'ਤੇ ਸੰਬੰਧ ਤੋੜ ਬੈਠਦਾ ਹੈ ਪਰ ਵਿਰੋਧੀ ਸੁਭਾਵ ਹੁੰਦੇ ਹੋਇਆਂ ਵੀ ਇਹ ਤੱਤ ਆਪਸ ਵਿੱਚ ਸਹਿਯੋਗੀ ਹਨ ਤੇ ਵਿਰੋਧਤਾ ਨਹੀਂ ਕਰਦੇ। ਪਾਣੀ ਤੇ ਅੱਗ ਦਾ ਮੇਲ ਇਕ ਕ੍ਰਿਸ਼ਮਾ ਹੈ-ਮਿੱਟੀ ਤੇ ਅੱਗ, ਆਕਾਸ਼ ਤੇ ਹਵਾ ਦਾ ਸੰਗਮ ਪ੍ਰੇਰਣਾਦਾਇਕ ਹੈ।

ਵਿਰੋਧੀ ਸੁਭਾਵ ਕਿਵੇਂ ਸਹਿਯੋਗੀ ਹੋ ਸਕਦੇ ਹਨ, ਇਹ ਤਾਂ ਇਨ੍ਹਾਂ ਤੱਤਾਂ ਤੋਂ ਸਿੱਖਣਾ ਹੈ। ਮਨੁੱਖ ਨੇ ਮਨੁੱਖ ਦੇ ਹੀ ਵਿਚਕਾਰ ਵਿਤਕਰਿਆਂ ਦੇ ਪਹਾੜ ਖੜ੍ਹੇ ਕੀਤੇ ਹਨ- ਕਿਧਰੇ ਭਾਸ਼ਾ ਦਾ ਮੇਲ ਨਹੀਂ, ਰੰਗ ਨਸਲ ਦੀ ਭਿੰਨਤਾ ਨੇ ਪਾੜੇ ਪਾਏ ਹਨ। ਮੁਲਕ, ਪ੍ਰਾਂਤ ਤੇ ਮਜ਼ਹਬ ਦੀ ਭਿੰਨਤਾ ਵੀ ਆਪਸ ਵਿੱਚ ਨੇੜੇ ਨਹੀਂ ਹੋਣ ਦੇਂਦੀ।

ਅਗਰ ਇਨ੍ਹਾਂ ਤੱਤਾਂ ਦਾ ਸੁਭਾਵ ਧਾਰਨ ਕਰਨਾ ਮਨੁੱਖ ਨੂੰ ਆ ਗਿਆ ਤਾਂ ਅਕਾਲ ਪੁਰਖ ਦਾ ਮਿਲਣ ਹੋ, ਜੀਵਨ ਧੰਨ-ਧੰਨ ਹੋ ਜਾਂਦਾ ਹੈ।

ਪ੍ਰਥਮ ਜੋ ਧਰਤੀ ਦਾ ਤੱਤ ਸਾਡੇ ਵਿੱਚ ਹੈ, ਇਸ ਦੀ ਵਿਚਾਰ ਕਰੀਏ-ਧਰਤੀ ਪੈਰਾਂ ਹੇਠ ਹੈ। ਇਸ ਤੋਂ ਇਹ ਪ੍ਰੇਰਨਾ ਮਿਲਦੀ ਹੈ - ਤੂੰ ਸਿਰ ਨਾ ਚੜ੍ਹ ਬੈਠ ਬਲਕਿ ਚਰਨਾਂ ਦੀ ਖਾਕ ਬਣ ਜੋ ਭਾਰੂ ਹੁੰਦਾ ਹੈ- ਜੋ ਕਿਸੇ ਲਈ ਬੋਝ ਬਣ ਕੇ ਜੀਂਵਦਾ ਹੈ ਉਸ ਨੂੰ ਮੁਹਾਵਰੇ ਦੀ ਬੋਲੀ ਵਿਚ ਆਖਦੇ ਹਨ- ਬੜਾ ਸਿਰੇ ਚੜ੍ਹ ਗਿਆ ਹੈ। ਜੋ ਸਿਰ 'ਤੇ ਚੜ੍ਹ ਕੇ ਬੈਠਾ ਹੈ ਉਹ ਚਿਰ ਤਕ ਨਹੀਂ ਬੈਠ ਸਕੇਗਾ- ਕਿਉਂਕਿ ਸਿਰ 'ਤੇ ਬੋਝ ਬਹੁਤ ਦੇਰ ਤਕ ਸਹਾਰਿਆ ਨਹੀਂ ਜਾ ਸਕੇਗਾ। ਸਿਰ ਤੇ ਬੋਝ ਦਾ ਵਧਣਾ

ਸਿਰ ਨੂੰ ਹਿਲਾ ਦਿੰਦਾ ਹੈ। ਸਿਰ ਦਾ ਹਿੱਲਣਾ ਬੋਝ ਚੁੱਕਣ ਤੋਂ ਇਨਕਾਰੀ ਹੋਣਾ ਹੈ ਔਰ ਸਿਰ ਦੇ ਹਿੱਲਦਿਆਂ ਸਿਰ ਚੜ੍ਹਿਆ ਥੱਲੇ ਆ ਡਿੱਗਦਾ ਹੈ।

ਜਦ ਕੋਈ ਮਿੱਤਰ ਕਿਸੇ ਮਿੱਤਰ ਦੇ ਸਿਰ 'ਤੇ ਬੋਝ ਬਣਦਾ ਹੈ ਤਾਂ ਮਿੱਤਰਤਾ ਮਾਨੋਂ ਦੁਸ਼ਮਨੀ ਵੱਲ ਜਾ ਰਹੀ ਹੈ। ਜਦ ਭਰਾ, ਭਰਾ ਦੇ ਸਿਰ ਦਾ ਬੋਝ ਬਣੇ, ਮਾਂ-ਬਾਪ ਦੇ ਤੇ ਪੁੱਤਰ ਮਾਂ-ਬਾਪ ਦੇ ਸਿਰ ਚੜ੍ਹ ਜੀਵੇ ਕੋਈ ਪਤਨੀ ਪਤੀ ਲਈ ਬੋਝ ਬਣ ਕੇ ਜੀਵੇ ਯਾ ਪਤੀ ਪਤਨੀ ਤੇ ਬੋਝ ਬਣ ਕੇ ਜੀਵੇ ਤਾਂ ਸੰਬੰਧ ਟੁੱਟਦਿਆਂ ਦੇਰ ਨਹੀਂ ਲੱਗਦੀ।

ਜਦ ਕੋਈ ਹੁਕਮਰਾਨ ਰਾਜਾ ਪਰਜਾ ਦੇ ਸਿਰ 'ਤੇ ਬੋਝ ਬਣਦਾ ਹੈ, ਪੱਥਰ ਬਣ ਜੀਂਵਦਾ ਹੈ ਤਾਂ ਅਕਸਰ ਪਰਜਾ ਸਿਰ ਹਿਲਾ, ਰਾਜੇ ਨੂੰ ਡੇਗ ਦਿੰਦੀ ਹੈ। ਕਿਸੇ ਸਿਰ ਬੋਝ ਬਣ ਜੀਵਣਾ ਇਹ ਦੂਜੇ ਲਈ ਨਰਕੀ ਜੀਵਨ ਬਣਾਉਣਾ ਹੈ।

ਇਕ ਈਰਾਨੀ ਸੂਫ਼ੀ ਫ਼ਕੀਰ ਸ਼ੇਖ ਸਾਅਦੀ ਦਾ ਕਹਿਣਾ ਹੈ ਕਿ ਰਸਤੇ ਵਿੱਚ ਇੰਝ ਚੱਲ ਕਿ ਤੇਰੇ ਚੱਲਣ ਨਾਲ ਕਿਸੇ ਦਾ ਰਸਤਾ ਨਾ ਰੁਕੇ। ਤੂੰ ਆਪਣੀ ਹੋਂਦ ਪ੍ਰਗਟਾਉਣ ਦਾ ਯਤਨ ਨਾ ਕਰੀਂ।

ਅਗਰ ਤੂੰ ਇਸ ਤਰ੍ਹਾਂ ਚੱਲੇਂਗਾ ਤਾਂ ਦੂਜਾ ਸਲਾਮ ਕਰਨ 'ਤੇ ਮਜਬੂਰ ਹੋਵੇਗਾ ਤੇ ਕਿਸੇ ਨੂੰ ਮਜਬੂਰ ਨਾ ਕਰ, ਸਲਾਮ ਕਰਨ 'ਤੇ ਮਜਬੂਰ ਕਰਨਾ ਹਿੰਸਾ ਹੈ। ਰਸਤਾ ਘੇਰ ਕੇ ਚੱਲਣਾ ਇਹ ਤਾਂ ਦੂਜੇ ਦਾ ਰਾਸਤਾ ਰੋਕਣਾ ਹੈ। ਪਤਾ ਨਹੀਂ ਮਨੁੱਖੀ ਜਗਤ ਵਿੱਚ ਕਿਤਨਿਆਂ ਨੇ ਰਾਸਤਾ ਘੇਰਿਆ ਹੈ। ਉਨ੍ਹਾਂ ਬਹੁਤੀ ਮਨੁੱਖਤਾ ਦਾ ਰਸਤਾ ਰੋਕਿਆ ਹੈ ਬਹੁਤ ਲੋਕ ਮੰਜ਼ਿਲ ਤਕ ਨਹੀਂ ਪੁੱਜ ਸਕੇ ਤਾਂ ਇਨ੍ਹਾਂ ਲੋਕਾਂ ਦਾ ਕਸੂਰ ਹੈ ਜੋ ਰਸਤਾ ਘੇਰ ਕੇ ਚਲਦੇ ਹਨ, ਰੋਕ ਕੇ ਚੱਲਦੇ ਹਨ ਤੇ ਆਪਣੀ ਹੋਂਦ ਦਾ ਵੱਡੇ ਪੱਧਰ 'ਤੇ ਪ੍ਰਗਟਾਵਾ ਕਰਦੇ ਹਨ।

ਇਕ ਫ਼ਕੀਰ ਦਾ ਕਹਿਣਾ ਹੈ ਕਿ ਖ਼ਲਕਤ ਵਿੱਚ ਐਸੇ ਰਹਿ ਕੇ ਤੇਰੇ ਰਹਿਣ ਨਾਲ ਕਿਆਮਤ ਨਾ ਹੋਵੇ, ਕਿਆਮਤ ਪਰਮਾਤਮਾ ਨਹੀਂ ਚਾਹੁੰਦਾ। ਦਰਅਸਲ ਕਈ ਮਨੁੱਖ ਹੀ ਮਨੁੱਖ ਲਈ ਕਿਆਮਤ ਹਨ ਉਹ ਜਿੱਥੇ ਬੈਠਣ ਉਸ ਮਹਿਫਲ ਵਿੱਚ ਜ਼ਰੂਰ ਚਿੰਗਾਰੀਆਂ ਹੀ ਸੁੱਟਣਗੇ। ਜਿਸ ਦਰੱਖ਼ਤ ਥੱਲੇ ਬੈਠਣਗੇ ਉਸੇ ਦੀਆਂ ਜੜ੍ਹਾਂ ਹੀ ਵੱਢਣਗੇ। ਚਿੰਗਾਰੀਆਂ ਸੁੱਟਣੀਆਂ ਹੀ ਜੀਵਨ ਦਾ ਮਕਸਦ ਹੁੰਦਾ ਹੈ

ਸ਼ੇਖ ਸਾਅਦੀ ਅੱਗੇ ਚੱਲ ਕੇ ਆਖਦੇ ਹਨ ਕਿ ਅਗਰ ਮਸਜਿਦ ਵਿੱਚ ਜਾਣ ਦਾ ਸ਼ੌਕ ਹੋਵੇ ਤਾਂ ਅੱਗੇ-ਅੱਗੇ ਹੋ ਕੇ ਨਿਮਾਜ਼ ਨਾ ਪੜ੍ਹੀਂ, ਮਤਾਂ ਤੈਨੂੰ ਕੋਈ ਇਮਾਮ ਬਣਾ ਦੇਵੇ। ਮਨੁੱਖਾਂ ਵੱਲੋਂ ਸਨਮਾਨ ਮਿਲੇ, ਕੀਤੀ ਸੇਵਾ ਦਾ ਜੱਸ ਮਿਲੇ, ਇਹ ਤਾਂ ਕੁਦਰਤੀ ਹੈ ਪਰ ਅੰਦਰ ਚਾਹਤ ਰੱਖਣੀ ਕਿ ਮੈਂ ਤਾਂ ਸਾਰੇ ਮਨੁੱਖਾਂ ਵਿੱਚ ਪ੍ਰਧਾਨ ਹੋ ਕੇ ਰਹਿਣਾ ਹੈ- ਐਸਾ ਪਰਮਾਤਮਾ ਦੀ ਦ੍ਰਿਸ਼ਟੀ ਵਿੱਚ ਨਖਿੱਧ ਤੇ ਪੱਛੜ ਜਾਂਦਾ ਹੈ ਜੋ ਹਰ ਵਕਤ ਆਪਣੀ ਹੋਂਦ ਪ੍ਰਗਟਾਉਣ ਦੇ ਯਤਨ ਵਿੱਚ ਰਹਿੰਦਾ ਹੈ। ਉਸ ਦੇ ਅੰਦਰੋਂ ਪਰਮਾਤਮਾ ਦਾ ਪ੍ਰਗਟਾਅ ਨਹੀਂ ਹੁੰਦਾ। ਜੋ ਪਰਮਾਤਮਾ (ਖ਼ੁਦਾ) ਦੀ ਹੋਂਦ ਤੋਂ ਵਾਂਝਾ ਰਹਿ ਜਾਂਦਾ ਹੈ, ਉਹ ਇਨਸਾਨ ਨਹੀਂ ਸ਼ੈਤਾਨ ਹੁੰਦਾ ਹੈ:

*ਅਜ਼ ਰਾਹਿ ਚੁਨਾਰ ਕਿ ਸਲਾਮਤ ਨ ਕੁਨਦ।*
*ਬ ਖ਼ਲਕ ਚੁਨਾਂ ਜ਼ੀ ਕਿ ਕਿਆਮਤ ਨ ਕੁਨਦ।*
*ਦਰ ਮਸਜਿਦ ਗਰ ਰਵੀ ਕਿ ਕੁਨਾਂ ਜ਼ੌਕਿ ਤੁਰਾ,*
*ਦਰ ਪੇਸ਼ ਨਾਂ ਖ਼ੁਵਾਹਨਦ ਓ ਇਮਾਮਤ ਨਾਂ ਕੁਨਦ।*

ਸ੍ਰੀ ਗੁਰੂ ਨਾਨਕ ਦੇਵ ਜੀ ਜਦ ਵਿਚਰਨ ਕਰਦੇ-ਕਰਦੇ ਮੁਲਤਾਨ ਪੁੱਜੇ ਤਾਂ ਸ਼ਹਿਰ ਤੋਂ ਬਾਹਰ

ਇਕ ਬਗੀਚੀ ਵਿੱਚ ਜਾ ਬੈਠੇ। ਮੁਲਤਾਨ ਇੱਕ ਪੀਰਾਂ ਫ਼ਕੀਰਾਂ ਦਾ ਸ਼ਹਿਰ ਸੀ। ਕਹਾਵਤ ਸੀ ਕਿ ਗਰਮੀ, ਗਰਦ ਤੇ ਕਬਰਾਂ 'ਤੇ ਫਕੀਰਾਂ ਦਾ ਗੜ੍ਹ ਹੈ ਮੁਲਤਾਨ:

*ਗਰਦ ਗਰਦਾ ਗਰਮਾ ਗੋਰਸਤਾਨ।*
*ਚਹਾਰ ਚੀਜ਼ ਤੋਹਫਾਇ ਮੁਲਤਾਨ।*

ਸ਼ਹਿਰ ਦੇ ਸਾਰੇ ਫ਼ਕੀਰਾਂ ਵਿੱਚ ਹਲਚਲ ਮੱਚ ਗਈ। ਸੱਚ ਦੀਆਂ ਕਿਰਨਾਂ ਦੇ ਫੁੱਟਣ ਨਾਲ ਝੂਠ ਦਾ ਅੰਧਕਾਰ ਸਹਿਮ ਗਿਆ। ਇੱਕ ਗਾਥਾ ਜੋ ਮੈਂ ਗੁਲਸਤਾਂ ਵਿੱਚ ਪੜ੍ਹੀ ਸੀ, ਉਹ ਇਸ ਦ੍ਰਿਸ਼ ਦਾ ਚਿਤਰਨ ਬਹੁਤ ਸੁੰਦਰ ਕਰਦੀ ਹੈ:

ਅੰਧਕਾਰ ਨੇ ਖ਼ੁਦਾ ਦੇ ਦਰਬਾਰ ਫ਼ਰਿਆਦ ਕੀਤੀ ਕਿ ਐ ਖ਼ੁਦਾ! ਇਹ ਆਫ਼ਤਾਬ ਸੂਰਜ ਮੇਰੇ ਪਿੱਛੇ ਹੱਥ ਧੋ ਕੇ ਪਿਆ ਹੈ। ਮੈਨੂੰ ਕਿਧਰੇ ਟਿਕਣ ਹੀ ਨੀ ਦਿੰਦਾ ਤੇ ਮੇਰਾ ਵੱਡਾ ਵੈਰੀ ਹੈ। ਤਾਂ ਖ਼ੁਦਾ ਨੇ ਆਫ਼ਤਾਬ ਨੂੰ ਤਲਬ ਕੀਤਾ ਤੇ ਆਖਿਆ ਕਿ ਤੂੰ ਅੰਧਕਾਰ ਦੇ ਪਿੱਛੇ ਕਿਉਂ ਪਿਆ ਹੈ? ਤਾਂ ਸੂਰਜ ਨੇ ਬੇਨਤੀ ਕੀਤੀ– ਐ ਖ਼ੁਦਾ! ਮੈਂ ਅੱਜ ਤਕ ਕਿਧਰੇ ਅੰਧਕਾਰ ਵੇਖਿਆ ਹੀ ਨਹੀਂ। ਜਿਸ ਨੂੰ ਵੇਖਿਆ ਹੀ ਨਹੀਂ ਉਸ ਦਾ ਵੈਰੀ ਕਿਸ ਤਰ੍ਹਾਂ ਹੋ ਸਕਦਾ ਹਾਂ?

ਸੋ ਮੁਲਤਾਨ ਦਾ ਅੰਧਕਾਰ ਡਰਨ ਲੱਗ ਪਿਆ। ਸਾਰੇ ਫ਼ਕੀਰਾਂ ਨੇ ਮਤਾ ਪਕਾਇਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਹਿ ਦੇਈਏ ਕਿ ਤੁਹਾਡੀ ਮੁਲਤਾਨ ਵਿੱਚ ਲੋੜ ਨਹੀਂ ਹੈ। ਇੱਥੇ ਪਹਿਲੇ ਹੀ ਬਹੁਤ ਫ਼ਕੀਰ ਹਨ।

ਹੈਰਾਨਗੀ ਹੈ! ਇਹ ਕੈਸੇ ਫ਼ਕੀਰ ਸਨ ਜੋ ਇੱਕ ਫ਼ਕੀਰ ਨੂੰ ਬਰਦਾਸ਼ਤ ਕਰਨ ਨੂੰ ਤਿਆਰ ਨਹੀਂ! ਇਕ ਮੁਲਕ ਦੇ ਦੋ ਰਾਜਾ ਨਹੀਂ ਹੋ ਸਕਦੇ। ਇਕ ਤਖਤ 'ਤੇ ਵੀਹ ਫ਼ਕੀਰ ਬੈਠ ਸਕਦੇ ਹਨ; ਪਰ ਲੱਗਦਾ ਹੈ ਇਹ ਫ਼ਕੀਰ ਨਹੀਂ ਰਾਜਨੀਤਕ ਸਨ। ਸੋ, ਮੂੰਹ ਨਾਲ ਆਖਦੇ ਤਾਂ ਸ਼ਰਮ ਆਈ ਕਿ ਸ੍ਰੀ ਗੁਰੂ ਨਾਨਕ ਦੇਵ ਜੀ! ਤੁਸੀਂ ਵਾਪਸ ਜਾਓ। ਲੇਕਿਨ ਇਕ ਫ਼ਕੀਰ ਨੇ ਲਬਾ-ਲਬ ਭਰਿਆ ਦੁੱਧ ਦਾ ਕਟੋਰਾ ਦੇ, ਇਸ਼ਾਰਿਆਂ ਨਾਲ ਕਹਿਣ ਦਾ ਯਤਨ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਗੀਚੀ ਵਿੱਚੋਂ ਚੰਬੇਲੀ ਦਾ ਫੁੱਲ ਤੋੜ ਕੇ, ਕਟੋਰੇ ਉੱਪਰ ਰੱਖ ਦਿੱਤਾ। ਚੰਬੇਲੀ ਦੇ ਫੁੱਲ ਦਾ ਵਜ਼ਨ ਤਾਂ ਬਹੁਤ ਥੋੜਾ ਤੇ ਅਕਾਰ ਵੀ ਛੋਟਾ ਹੈ ਪਰ ਮਹਿਕ ਬੜੀ ਹੈ; ਛੋਟਾ ਆਕਾਰ ਤੇ ਨਿਰਬੋਝ ਹੋਣ ਕਰਕੇ ਇਹ ਫੁੱਲ ਦੁੱਧ ਭਰੇ ਕਟੋਰੇ ਵਿੱਚ ਰੱਖ ਦਿੱਤਾ ਤੇ ਫ਼ਕੀਰ ਵਾਪਸ ਹੋ ਗਿਆ।

ਗੁਰਦੇਵ ਨੇ ਇਸ਼ਾਰਿਆਂ ਰਾਹੀਂ ਕਹਿਲਾ ਭੇਜਿਆ ਕਿ ਅਸੀਂ ਬੋਝ ਬਣ ਕੇ ਮੁਲਤਾਨ ਵਿੱਚ ਨਹੀਂ ਰਹਾਂਗੇ। ਅਸੀਂ ਫੁੱਲ ਬਣ ਕੇ ਤੁਹਾਡੇ ਕੋਲ ਠਹਿਰਾਂਗੇ ਤੇ ਮਹਿਕ ਵੀ ਦੇਵਾਂਗੇ। ਤੁਹਾਡੀ ਪੂਜਾ ਪ੍ਰਤਿਸ਼ਟਾ ਦਾ ਦੁੱਧ ਡੁੱਲ੍ਹੇਗਾ ਨਹੀਂ। ਅਸੀਂ ਆਪਣੀ ਥਾਂ ਆਪ ਬਣਾਵਾਂਗੇ, ਤੁਹਾਡੀ ਥਾਂ ਖੋਹਵਾਂਗੇ ਨਹੀਂ।

ਦਰਅਸਲ ਫੁੱਲ ਨੂੰ ਸਿਰ 'ਤੇ ਰੱਖਿਆ ਜਾ ਸਕਦਾ ਹੈ। ਫੁੱਲ ਸਿਰ ਚੜ੍ਹੇ ਤਾਂ ਤਾਜ਼ਗੀ ਦੇਂਦਾ ਹੈ, ਮਹਿਕ ਵੰਡਦਾ ਹੈ ਪਰ ਜਦੋਂ ਕੋਈ ਵਜ਼ਨੀ ਪੱਥਰ ਬਣ ਸਿਰ ਚੜ੍ਹਦਾ ਹੈ, ਸਿਰ ਹਿਲਾ ਕੇ ਇਸ ਨੂੰ ਗਿਰਾਉਣਾ ਹੀ ਪੈਂਦਾ ਹੈ ਤੇ ਧਰਤੀ ਤੱਤ ਤੋਂ ਇਹੀ ਪ੍ਰੇਰਣਾ ਲੈਣੀ ਹੈ ਕਿ ਪੈਰਾਂ ਹੇਠ ਹੋ ਜੀਵਣਾ ਹੈ- ਸਿਰ ਚੜ੍ਹ ਨਹੀਂ ਜੀਵਣਾ।

### *ਅਗਨੀ (ਤੇਜ)*

ਧਰਤੀ ਤੇ ਪਾਣੀ ਦੇ ਸੁਭਾਵ ਤੋਂ ਬਿਲਕੁਲ ਵਿਪਰੀਤ ਸੁਭਾਵ ਅਗਨੀ ਦਾ ਹੈ। ਅਗਨੀ ਜੀਵਨ

ਹੈ। ਮਰੇ ਹੋਏ ਦੀ ਇਹੀ ਪਹਿਚਾਨ ਹੈ ਕਿ ਉਸ ਵਿੱਚ ਗਰਮੀ ਨਹੀਂ ਹੁੰਦੀ। ਹੱਥ ਪੈਰ ਠੰਡੇ ਹੋ ਜਾਂਦੇ ਹਨ। ਅਗਨੀ ਤੱਤ ਦਾ ਸਹੀ ਉਪਯੋਗ ਹੈ ਕਿ ਆਪਣੇ ਅੰਦਰ ਬੀਰ ਰਸ ਰੱਖਣਾ, ਅਣਖ ਤੇ ਖ਼ੁਦਦਾਰੀ ਦਾ ਮਾਦਾ ਚਾਹੀਦਾ ਹੈ। ਜਿਵੇਂ ਅਗਨੀ ਦਾ ਗਲਤ ਇਸਤੇਮਾਲ ਕਰ, ਕਿਸੇ ਦੇ ਘਰ ਨੂੰ ਸਾੜਿਆ ਜਾ ਸਕਦਾ ਹੈ ਤੇ ਸਰੀਰ ਦੀ ਅਗਨੀ ਨੂੰ ਕ੍ਰੋਧ ਦੀ ਸ਼ਕਲ ਦੇ, ਖ਼ੁਦ ਤੇ ਦੂਜੇ ਨੂੰ ਸਾੜਿਆ ਜਾ ਸਕਦਾ ਹੈ। ਕਿਧਰੇ ਪੈਰਾਂ ਹੇਠ ਰਹਿਣਾ ਬੁਜ਼ਦਿਲੀ ਨਾ ਸਮਝਿਆ ਜਾਏ। ਜਣਾ-ਖਣਾ ਪੱਗ ਲਾਹੁਣ 'ਤੇ ਭਾਰੂ ਨਾ ਹੋ ਜਾਵੇ, ਆਪਣੇ ਅੰਦਰ ਅਗਨ ਤੱਤ ਦਾ ਸਹੀ ਉਪਰਾਲਾ ਕਰ, ਅਣਖ 'ਤੇ ਬੀਰ ਰਸ ਪੈਦਾ ਕਰ, ਆਪਣੀ ਤੇ ਦੂਜਿਆਂ ਦੀ ਸੁਰੱਖਿਆ ਕਰਨੀ ਹੈ।

***ਪਾਣੀ***

ਅਗਨੀ ਤੋਂ ਬਿਲਕੁਲ ਹੀ ਅੱਡਰਾ ਸੁਭਾਵ ਹੈ ਪਾਣੀ ਦਾ। ਜਿਵੇਂ ਸੰਗੀਤ ਦੀ ਧੁਨ ਵਿਪਰੀਤ ਸੁਰਾਂ 'ਤੇ ਖੜੀ ਹੈ, ਤਸਵੀਰ ਦੀ ਸੁੰਦਰਤਾ ਵਿਪਰੀਤ ਰੰਗਾਂ 'ਤੇ ਖੜੀ ਹੈ, ਤਿਵੇਂ ਵਿਪਰੀਤ ਤੱਤਾਂ ਦੇ ਅੱਡਰੇ ਸੁਭਾਵ 'ਤੇ ਜੀਵਨ ਖੜਾ ਹੈ ਤੇ ਇਨ੍ਹਾਂ ਤੱਤਾਂ ਦੇ ਉਸਾਰੂ ਗੁਣਾਂ ਨੂੰ ਧਾਰਨ ਕਰ, ਜੀਵਨ ਮਹਾਨ ਤੇ ਸਫਲ ਹੋ ਜਾਂਦਾ ਹੈ। ਪਾਣੀ ਤੋਂ ਪਵਿੱਤਰਤਾ ਲੈਣੀ ਹੈ। ਪਾਣੀ, ਬਨਸਪਤੀ ਤੇ ਜੀਵਾਂ ਦਾ ਜੀਵਨ ਹੈ:

*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥* (ਪੰਨਾਂ ੪੭੨)

ਪਵਿੱਤਰਤਾ ਤੇ ਜੀਵਾਂ ਨੂੰ ਹਰਿਆਲੀ ਵੰਡਣੀ, ਸੁਖ ਦੇਣਾ- ਇਹ ਪਾਣੀ ਤੱਤ ਤੋਂ ਪ੍ਰੇਰਨਾ ਲੈਣੀ ਹੈ। ਅਕਾਸ਼ ਤੋਂ ਵਿਆਪਕ ਦ੍ਰਿਸ਼ਟੀ ਲੈਣੀ ਹੈ। ਸਭ ਨੂੰ ਸਮਾਨ ਸਮਝਣਾ ਤੇ ਸਾਰਿਆਂ ਨਾਲ ਅਪਣੱਤ ਰੱਖਣੀ- ਇਹ ਆਕਾਸ਼ ਤੋਂ ਸਿੱਖਿਆ ਲੈਣੀ ਹੈ। ਸ਼ਬਦ ਆਕਾਸ਼ ਨਾਲ ਟਕਰਾ ਕੇ ਵਾਪਸ ਆਂਵਦਾ ਹੈ। ਜੋ ਕੁਛ ਸਾਨੂੰ ਮਿਲੇ, ਉਹ ਜਗਤ ਨੂੰ ਵਾਪਸ ਕਰੀਏ ਤੇ ਸਾਰਿਆਂ ਦੇ ਸਿਰਤਾਜ ਬਣੀਏ।

***ਹਵਾ (ਪਵਨ)***

ਪਵਨ ਤੋਂ ਰਵਾਨੀ ਲੈਣੀ ਹੈ। ਵਗਦੇ ਰਹਿਣਾ ਪਵਨ ਦਾ ਸੁਭਾਵ ਹੈ। ਗਤੀਮਾਨ ਰਹਿਣਾ ਹੀ ਜੀਵਨ ਦਾ ਲਕਸ਼ ਹੋਵੇ। ਆਲਸ, ਨਿੰਦਰਾ, ਇੱਕ ਪਾਸੇ ਰੱਖ, ਉੱਦਮੀ ਹੋਣਾ, ਫੁਰਤੀਲਾ-ਪਨ ਹਰ ਵਕਤ ਰੱਖਣਾ ਇਹ ਪਾਵਨ ਤੱਤ ਤੋਂ ਸਿੱਖਣਾ ਹੈ।

ਸੋ, ਇਨ੍ਹਾਂ ਪੰਜਾਂ ਤੱਤਾਂ ਦਾ ਜੋ ਸਤਗੁਣੀ ਸੁਭਾਵ ਧਾਰਨ ਕਰ ਲੈਂਦਾ ਹੈ, ਉਹ ਅਕਾਲ ਪੁਰਖ ਦੀ ਨੇੜਤਾ ਮਾਣਦਾ ਹੈ:

*ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥*<br>
*ਐਸੀ ਰਹਤ ਰਹਉ ਹਰਿ ਪਾਸਾ॥* (ਪੰਨਾਂ ੩੨੨)

ਪੰਜਾਂ ਤੱਤਾਂ ਦੀ ਤਾਮੀਰੀ ਰੁਚੀਆਂ ਜੋ ਧਾਰਨ ਕਰ ਲੈਂਦਾਂ ਹੈ, ਉਹ ਪਰਮਾਤਮਾ ਦੇ ਸੁਭਾਵ ਨੂੰ ਜਾਣ, ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਧਰਤੀ ਤੋਂ ਨਿਰਮਾਣਤਾ, ਪਾਣੀ ਤੋਂ ਪਵਿੱਤਰਤਾ, ਅਗਨੀ ਤੋਂ ਜਲਾਲ, ਬੀਰ-ਰਸ, ਅਣਖ ਤੇ ਪਵਨ ਤੋਂ ਫੁਰਤੀਲਾ-ਪਨ ਔਰ ਆਕਾਸ਼ ਤੋਂ ਵਿਆਪਕ ਦ੍ਰਿਸ਼ਟੀ ਲੈਣੀ ਹੈ ਤਾਂ ਈਸ਼ਵਰੀ ਸੁਭਾਵ ਪ੍ਰਾਪਤ ਕਰ, ਈਸ਼ਵਰ ਸਰੂਪ ਬਣੀਦਾ ਹੈ।

(੨/੨੦੦੫)



# ਆਤਮਾ

ਆਤਮਾ ਦੀ ਹੋਂਦ ਅਥਵਾ ਅਣਹੋਂਦ ਬਾਰੇ ਦੋ ਵੱਖ-ਵੱਖ ਖਿਆਲ ਹਨ। ਅਧਿਆਤਮਕਵਾਦੀ ਤੱਤ-ਵੇਤਾ ਮਹਾਂਪੁਰਸ਼ ਅਤੇ ਆਸਤਕ ਸਾਇੰਸਦਾਨ, ਆਤਮਾ ਦੀ ਹੋਂਦ ਨੂੰ ਮੰਨਦੇ ਹਨ। ਇਨ੍ਹਾਂ ਸਾਇੰਸਦਾਨਾਂ ਵਿਚੋਂ ਸਰ ਆਲਿਵਰਲਾਜ, ਕਾਂਟ ਤੇ ਐਲਬਰਟ ਆਇਨਸਟਾਇਨ ਦੇ ਨਾਮ ਵਰਣਨਯੋਗ ਹਨ। ਦੂਜੇ, ਉਹ ਨਵੀਨ ਸਾਇੰਸਦਾਨ, ਮਾਦਾ ਪ੍ਰਸਤ ਤੇ ਚਾਰ ਵਾਕੀਏ ਲੋਗ ਹਨ ਜੋ ਆਤਮਾ ਦੀ ਹੋਂਦ ਨੂੰ ਨਹੀਂ ਮੰਨਦੇ। ਸਰ ਆਲਿਵਰਲਾਜ ਦਾ ਕਹਿਣਾ ਹੈ ਕਿ ਅਸੀਂ ਆਸਤਕ ਹਸਤੀ ਹਾਂ ਤੇ ਸਾਡਾ ਮੇਲ ਕੁਝ ਚਿਰ ਲਈ ਪ੍ਰਕਿਰਤੀ ਨਾਲ ਹੋਇਆ ਹੈ। ਇਹ ਸਾਡੀ ਸ਼ਖ਼ਸੀਅਤ ਦਾ ਮੁੱਢ ਹੈ, ਜੋ ਸਰੀਰ ਦੇ ਬਿਨਸ ਜਾਣ ਨਾਲ ਖਤਮ ਨਹੀਂ ਹੋਵੇਗੀ। ਮਨ ਦੀ ਤਾਕਤ ਤੇ ਦੇਹਾਂ ਦਾ ਪਿਆਰ ਭਾਵੇਂ ਪ੍ਰਕਿਰਤੀ ਨਾਲ ਮੇਲ ਕਰਕੇ ਪੈਦਾ ਹੁੰਦਾ ਹੈ, ਪਰ ਉਹ ਸ਼ਖ਼ਸੀਅਤ ਦੀ ਮਲਕੀਅਤ ਬਣ ਜਾਂਦੇ ਹਨ। ਜੀਵ-ਆਤਮਾ ਨੂੰ ਸਰੀਰ ਮਜਬੂਰਨ ਛੱਡਣਾ ਪੈਂਦਾ ਹੈ, ਪਰ ਉਹ, ਇਹ ਉਪਰੋਕਤ ਭਾਵ ਨਹੀਂ ਛੱਡ ਸਕਦਾ।

ਕਾਂਟ ਦਾ ਕਥਨ ਹੈ - ਸਾਨੂੰ ਸ੍ਰਿਸ਼ਟੀ ਤੋਂ ਜੋ ਗਿਆਨ ਪ੍ਰਾਪਤ ਹੁੰਦਾ ਹੈ, ਉਹ ਸਾਡੀ ਆਤਮਾ ਦੇ ਵਿਹਾਰ ਕਾਰਨ ਹੈ। ਆਤਮਾ ਸੁਤੰਤਰ ਹੈ। ਜੋ ਆਤਮਾ, ਸ੍ਰਿਸ਼ਟੀ ਦਾ ਗਿਆਨ ਰੱਖਦਾ ਹੈ, ਉਸ ਨੂੰ ਸ੍ਰਿਸ਼ਟੀ ਜਾਂ ਤੱਤਾਂ ਦਾ ਭਾਗ ਕਹਿਣਾ ਦਰੁਸਤ ਨਹੀਂ। ਗਿਆਤਾ ਸਦਾ, ਗੇਅ ਨਾਲੋਂ ਵੱਖਰਾ ਹੁੰਦਾ ਹੈ। ਅਜਿਹੇ ਸਾਇੰਸਦਾਨਾਂ ਤੇ ਵਿਚਾਰਵਾਨਾਂ ਵਿੱਚ ਹੈਕਸਲੇ ਦਾ ਵਿਚਾਰ ਹੈ ਕਿ ਆਤਮਾ ਕੋਈ ਵੱਖਰੀ ਸ਼ੈਅ ਨਹੀਂ। ਇਹ ਕੇਵਲ ਤੱਤਾਂ ਦੇ ਮੇਲ ਦਾ ਹੀ ਪ੍ਰਤਿਕਰਮ ਹੈ ਅਤੇ ਡਾਰਵਿਨ ਵਿਕਾਸਵਾਦ ਦੀ ਥਿਊਰੀ ਦਾ ਮੁਦੱਈ ਹੈ। ਉਸ ਦਾ ਵਿਸ਼ਵਾਸ ਹੈ ਕਿ ਜੜ੍ਹਤਾ ਤੋਂ ਉੱਠ ਕੇ ਮਨੁੱਖ ਨੇ ਚੇਤਨਾ ਤਕ ਤਰੱਕੀ ਕੀਤੀ ਹੈ।

ਗੁਰਮਤਿ ਅਨੁਸਾਰ ਅਕਾਲ ਪੁਰਖ ਵਾਹਿਗੁਰੂ ਨੂੰ, ਗੁਰਬਾਣੀ ਵਿਚ, ਚੱਕ੍ਰ, ਚਿਹਨ, ਰੂਪ ਰੇਖ ਰੰਗ, ਵਰਨ, ਜਾਤਿ ਤੇ ਤਿੰਨਾਂ ਗੁਣਾਂ ਤੋਂ ਰਹਿਤ ਅਤੇ ਅਗਮ, ਅਗੋਚਰ ਕਰਕੇ ਵਰਣਨ ਕੀਤਾ ਗਿਆ ਹੈ। ਉਹ ਸਾਡੇ ਗਿਆਨ ਇੰਦਰਿਆਂ ਦਾ ਵਿਸ਼ਾ ਨਹੀਂ। ਕੇਵਲ ਸ਼ਰਧਾ ਤੇ ਵਿਸ਼ਵਾਸ-ਮੰਡਲ ਵਿਚ ਪ੍ਰਵੇਸ਼ ਕਰਕੇ, ਸ਼ਬਦ-ਪ੍ਰਮਾਣ ਰਾਹੀਂ ਹੀ, ਉਸ ਲਾ-ਸ਼ਰੀਕ, ਲਾ-ਮਹਿਦੂਦ, ਬੇਅੰਤ ਤੇ ਅਦੁੱਤੀ ੴ ਬਾਰੇ, ਕੁਝ ਕੁ ਥਹੁ-ਪਤਾ ਲਾਉਣ ਦਾ ਤਰਲਾ ਮਾਰਿਆ ਜਾ ਸਕਦਾ ਹੈ। ਜਿਵੇਂ ਚਿੱਤਰ ਤੋਂ ਚਿਤੇਰੇ ਦਾ ਗਿਆਨ ਹੁੰਦਾ ਹੈ, ਤਿਵੇਂ ਕੁਦਰਤ ਤੋਂ ਕਾਦਰ ਦੀ ਥਾਂ, ਨੇਤਿ ਨੇਤਿ ਨ-ਇਤਿ, ਨ-ਇਤਿ-ਇਹ ਨਹੀਂ, ਇਹ ਨਹੀਂ ਕਰਕੇ ਦੱਸਿਆ ਹੈ। ਜਾਪੁ ਸਾਹਿਬ ਦੇ ਪਹਿਲੇ ਛੰਦ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਉਂਦੇ ਹਨ:

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*

*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥* (ਦਸਮ ਗ੍ਰੰਥ, ਪੰਨਾ ੧)

**ਭਾਵ-ਅਰਥ:** ਹੇ ਵਾਹਿਗੁਰੂ, ਤੂੰ ਤਿੰਨਾਂ ਲੋਕਾਂ ਦਾ ਰਾਜ ਹੈ; ਦੇਵਤੇ, ਮਨੁੱਖ, ਦੈਂਤ ਤੇ ਸਾਰੀ ਬਨਸਪਤੀ ਇਹੀ ਕਹਿੰਦੀ ਹੈ ਕਿ ਤੂੰ, ਨ-ਇਤਿ, ਨ-ਇਤਿ (ਇਹ ਨਹੀਂ, ਇਹ ਨਹੀਂ) ਭਾਵ ਬੇਅੰਤ ਹੈ; ਤੇਰੇ ਜਿਹਾ ਹੋਰ ਕੋਈ ਨਹੀਂ।

ਸੋ, ਜੋ ਸੰਖੇਪ੍ਰ ਵਿਚਾਰ ਉੱਪਰ ਪਰਮਾਤਮਾ ਬਾਰੇ ਪ੍ਰਗਟਾਏ ਗਏ ਹਨ, ਉਹੀ ਸਾਰੇ ਆਤਮਾ ਜੋ ਪਰਮਾਤਮਾ ਦਾ ਹੀ ਸਰੂਪ ਹੈ; ਅਸਲਾ ਹੈ, ਅੰਸ਼ ਹੈ, ਬਾਰੇ ਵੀ ਕਹੇ ਜਾ ਸਕਦੇ ਹਨ, ਕਿਉਂਕਿ:

*ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ॥* (ਪੰਨਾ ੧੦੩੦)

(ਭਾਵ-ਆਤਮੇ (ਬਹੁ-ਵਚਨ) ਰਾਮ ਹਨ, ਅਤੇ ਰਾਮ, ਆਤਮੇ ਹੈ; ਭਾਵ, ਜੀਵ, ਗੁਣਾਂ ਕਰਕੇ ਹਰੀ ਦਾ ਰੂਪ ਹਨ, ਅਤੇ ਹਰੀ ਆਪ ਹੀ ਜੀਵਾਂ ਦੇ ਰੂਪ ਵਿੱਚ ਹੈ; ਐਸਾ ਹਰੀ ਗੁਰੂ ਦੀ, ਬਾਣੀ ਦੀ ਵਿਚਾਰ ਦੁਆਰਾ ਮਿਲਦਾ ਹੈ।)

ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਆਤਮਾ ਤੇ ਪਰਮਾਤਮਾ ਨੂੰ ਹਮਜਿਨਸ ਤੇ ਹਮ-ਸਿਫ਼ਤ ਬਿਆਨਣ ਦਾ ਇਉਂ ਉਪਕਾਰ ਕੀਤਾ ਹੈ:

*ਅਚਰਜ ਕਥਾ ਮਹਾ ਅਨੂਪ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥ ਰਹਾਉ॥*
*ਨਾ ਇਹੁ ਬੂਢਾ ਨਾ ਇਹੁ ਬਾਲਾ॥ ਨਾ ਇਸੁ ਦੂਖੁ ਨਹੀ ਜਮ ਜਾਲਾ॥*
*ਨਾ ਇਹੁ ਬਿਨਸੈ ਨਾ ਇਹੁ ਜਾਇ॥ ਆਦਿ ਜੁਗਾਦੀ ਰਹਿਆ ਸਮਾਇ॥੧॥*
*ਨਾ ਇਸੁ ਉਸਨੁ ਨਹੀ ਇਸੁ ਸੀਤੁ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ॥*
*ਨਾ ਇਸੁ ਹਰਖੁ ਨਹੀ ਇਸੁ ਸੋਗੁ॥ ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ॥*
*ਨਾ ਇਸੁ ਬਾਪੁ ਨਹੀ ਇਸੁ ਮਾਇਆ॥ ਇਹੁ ਅਪਰੰਪਰੁ ਹੋਤਾ ਆਇਆ॥*
*ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥ ਘਟ ਘਟ ਅੰਤਰਿ ਸਦ ਹੀ ਜਾਗੈ॥੩॥*
*ਤੀਨਿ ਗੁਣਾ ਇਕ ਸਕਤਿ ਉਪਾਇਆ॥ ਮਹਾ ਮਾਇਆ ਤਾ ਕੀ ਹੈ ਛਾਇਆ॥*
*ਅਛਲ ਅਛੇਦ ਅਭੇਦ ਦਇਆਲ॥ ਦੀਨ ਦਇਆਲ ਸਦਾ ਕਿਰਪਾਲ॥*
*ਤਾ ਕੀ ਗਤਿ ਮਿਤਿ ਕਛੂ ਨ ਪਾਇ॥ ਨਾਨਕ ਤਾ ਕੈ ਬਲਿ ਬਲਿ ਜਾਇ॥੪॥* (ਪੰਨਾ ੮੬੮)

(ਨੋਟ:- ਪ੍ਰੋ: ਸਾਹਿਬ ਸਿੰਘ ਜੀ ਨੇ ਉਪ੍ਰੋਕਤ ਸਾਰੇ ਗੁਣ ਪਰਮਾਤਮਾ ਨਾਲ ਜੋੜੇ ਹਨ, ਜਿਸ ਦਾ ਅੰਸ਼, ਆਤਮਾ ਨੂੰ ਮੰਨਿਆ ਗਿਆ ਹੈ; ਪ੍ਰੰਤੂ, ਪ੍ਰਿੰਸੀਪਲ ਤੇਜਾ ਸਿੰਘ ਨੇ ਸ਼ਬਦਾਰਥ ਵਿੱਚ ਉਪ੍ਰੋਕਤ ਸਾਰੇ ਗੁਣ ਆਤਮਾ ਵਿੱਚ ਘਟਾਏ ਹਨ। ਇਹ ਗੱਲ ਵਧੇਰੇ ਜਚਦੀ ਹੈ, ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਭੱਟਾਂ ਨੇ ਰੱਬ ਦਾ, ਗੋਬਿੰਦ ਦਾ ਰੂਪ (ਜੋਤਿ) ਦੱਸ ਕੇ ਸਤਿਜੁਗ, ਤਰੇਤਾ ਤੇ ਦੁਆਪਰ ਮਾਨਣ ਵਾਲੇ ਬਿਆਨ ਕੀਤਾ ਹੈ, ਓਸੇ ਤਰ੍ਹਾਂ ਆਤਮਾ ਜਦ ਰਾਮ ਦੀ ਅੰਸ਼ ਹੈ, ਅਤੇ ਰਾਮ ਵਿੱਚ ਸਮਾ ਕੇ, ਰਾਮ ਹੀ ਹੋ ਜਾਂਦੀ ਹੈ, ਬੂੰਦ ਦੇ ਸਾਗਰ ਵਿੱਚ ਸਮਾਉਣ ਵਾਂਗ, ਤਾਂ ਰਾਮ ਵਾਲੇ ਸਾਰੇ ਗੁਣ ਉਸ ਵਿੱਚ ਵੀ ਹੋਣੇ ਅਵੱਸ਼ਕ ਹਨ।)

ਭਗਤ ਕਬੀਰ ਜੀ ਦਾ ਵੀ ਆਤਮਾ ਬਾਰੇ ਡਾਢਾ ਭਾਵਪੂਰਤ ਕਥਨ ਹੈ:

*ਨਾ ਇਹੁ ਮਾਨਸੁ ਨਾ ਇਹੁ ਦੇਉ॥ ਨਾ ਇਹੁ ਜਤੀ ਕਹਾਵੈ ਸੇਉ॥*
*ਨਾ ਇਹੁ ਜੋਗੀ ਨਾ ਅਵਧੂਤਾ॥ ਨਾ ਇਸੁ ਮਾਇ ਨ ਕਾਹੂ ਪੂਤਾ॥੧॥*
*ਇਆ ਮੰਦਰ ਮਹਿ ਕੌਨ ਬਸਾਈ॥ ਤਾ ਕਾ ਅੰਤੁ ਨ ਕੋਊ ਪਾਈ॥੧॥ ਰਹਾਉ॥*
*ਨਾ ਇਹੁ ਗਿਰਹੀ ਨਾ ਓਦਾਸੀ॥ ਨਾ ਇਹੁ ਰਾਜ ਨ ਭੀਖ ਮੰਗਾਸੀ॥*
*ਨਾ ਇਸੁ ਪਿੰਡੁ ਨ ਰਕਤੂ ਰਾਤੀ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥੨॥*
*ਨਾ ਇਹੁ ਤਪਾ ਕਹਾਵੈ ਸੇਖੁ॥ ਨਾ ਇਹੁ ਜੀਵੈ ਨ ਮਰਤਾ ਦੇਖੁ॥*
*ਇਸੁ ਮਰਤੇ ਕਉ ਜੇ ਕੋਊ ਰੋਵੈ॥ ਜੋ ਰੋਵੈ ਸੋਈ ਪਤਿ ਖੋਵੈ॥੩॥*
*ਗੁਰ ਪ੍ਰਸਾਦਿ ਮੈ ਡਗਰੋ ਪਾਇਆ॥ ਜੀਵਨ ਮਰਨੁ ਦੋਊ ਮਿਟਵਾਇਆ॥*
*ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥੪॥* *(ਪੰਨਾ ੮੭੧)*

(ਭਾਵ:- ਜਿਵੇਂ ਕਾਗਜ਼ ਪਰ ਸਿਆਹੀ ਨਹੀਂ ਮਿਟਦੀ; ਤਿਵੇਂ ਇਹ ਜੀਵ ਰਾਮ ਦੀ ਅੰਸ਼ ਹੈ, ਇਸ ਕਰਕੇ ਅਮਿੱਟ ਹਨ।)

ਏਸੇ ਤਰ੍ਹਾਂ, ਭਗਤ ਰਵਿਦਾਸ ਜੀ ਦਾ ਗੁਰਬਾਣੀ ਵਿੱਚ ਪੁਨੀਤ ਕਥਨ ਹੈ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥* *(ਪੰਨਾ ੯੩)*

(ਭਾਵ:- ਹੇ ਪ੍ਰਭੂ! ਤੂੰ ਮੈਂ ਹਾਂ, ਮੈਂ ਤੂੰ ਹੈਂ, ਭੇਦ ਕਾਹਦਾ? ਜਿਵੇਂ ਸੋਨਾ ਤੇ ਸੋਨੇ ਦਾ ਗਹਿਣਾ ਅਤੇ ਜਲ ਤੇ ਜਲ ਦੀ ਲਹਿਰ ਵਿੱਚ ਕੋਈ ਅੰਤਰ ਨਹੀਂ।)

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

*ਮਰਣਹਾਰੁ ਇਹੁ ਜੀਅਰਾ ਨਾਹੀ॥* *(ਪੰਨਾ ੧੮੮)*

ਗੀਤਾ ਵਿੱਚ ਆਇਆ ਹੈ ਕਿ:- ਆਤਮਾ ਨੂੰ ਸ਼ਸਤਰ ਆਦਿ ਕੱਟ ਨਹੀਂ ਸਕਦਾ; ਅੱਗ ਸਾੜ ਨਹੀਂ ਸਕਦੀ, ਪਾਣੀ ਗਿੱਲਾ ਨਹੀਂ ਕਰ ਸਕਦਾ ਅਤੇ ਵਾਯੂ ਸੁਕਾ ਨਹੀਂ ਸਕਦੀ।

*(ਅਧਿ: ੨, ਸਲੋਕ-੨੩)*

ਈਸਾ ਜੀ ਅੰਜੀਲ ਵਿੱਚ ਲਿਖਦੇ ਹਨ:- ਤੂੰ ਮਿੱਟੀ ਹੈਂ, ਮਿੱਟੀ ਵਿੱਚ ਮਿਲ ਜਾਵੇਂਗੀ; ਪਰ ਇਹ ਤੇਰੀ ਆਤਮਾ ਲਈ ਨਹੀਂ ਕਿਹਾ ਗਿਆ।

ਉਪ੍ਰੋਕਤ ਅਨੁਸਾਰ ਹੀ ਸੁਕਰਾਤ ਲਿਖਦਾ ਹੈ ਕਿ ਸਾਰੀਆਂ ਆਤਮਾਂ ਹੀ ਅਮਰ ਹਨ; ਪ੍ਰੰਤੂ, ਸੱਚੇ ਸੁੱਚੇ ਵਿਅਕਤੀਆਂ ਦੀਆਂ ਆਤਮਾਂ ਅਮਰ ਵੀ ਹਨ ਅਤੇ ਅਰਸ਼ੀ ਅਥਵਾ ਉੱਚੀਆਂ ਤੇ ਸੁੱਚੀਆਂ ਵੀ।

ਅਰਸਤੂ ਦਾ ਕਹਿਣਾ ਹੈ ਕਿ:- ਸਾਡੇ ਅੰਦਰ ਜੋ ਮਹਿਸੂਸਦਾ ਹੈ, ਇੱਛਾ ਕਰਦਾ ਹੈ, ਜੀਵਨ ਰੌ ਹੈ, ਦਿੱਬ ਹੈ, ਅਰਸ਼ੀ ਹੈ, ਪਵਿੱਤਰ ਹੈ ਤੇ ਨਾਮ-ਰਹਿਤ ਹੈ, ਉਹੀ ਆਤਮਾ ਹੈ।

ਆਤਮ ਅਥਵਾ ਆਤਮਾ ਪਦ ਸੰਸਕ੍ਰਿਤ ਦੇ ਆਤਮਨ ਸ਼ਬਦ ਤੋਂ ਬਣੇ ਹਨ। ਮਹਾਨ-ਕੋਸ਼ (ਭਾ: ਕਾਨ੍ਹ ਸਿੰਘ) ਅਨੁਸਾਰ ਇਸ ਦੇ ਅਰਥ ਹਨ; ਜਿਸ ਦੁਆਰਾ ਜਾਣਿਆ ਜਾਵੇ; ਜੋ ਗਿਆਨ ਦਾ ਆਧਾਰ ਰੂਪ ਹੈ; ਏਸੇ ਨੂੰ ਹੀ {ਬਰਤੀ-ਅਛਿਨ ਮਿਲਿਆ ਹੋਇਆ ਹੋਣ ਕਰਕੇ} ਜੀਵਨ ਆਤਮਾ ਕਰਕੇ ਮੰਨਿਆ ਗਿਆ ਹੈ। ਇਹ ਅਨੇਕ ਚੇਸ਼ਟਾਂ ਦਾ ਕਾਰਨ ਹੈ ਅਤੇ ਇਸ ਤੋਂ ਹੀ ਮੈਂ, ਮੇਰੀ ਦਾ

ਬੋਧ ਹੁੰਦਾ ਹੈ। ਇਸ ਦਾ ਨਿਵਾਸ ਹਿਰਦੇ, ਦਿਮਾਗ ਜਾਂ ਸਾਰੇ ਅੰਗਾਂ ਵਿੱਚ ਮੰਨਿਆ ਗਿਆ ਹੈ। (ਸਰਵਭੂਤ ਆਤਮਾ)

ਪਰੰਤੂ, ਜੋ ਈਸ਼ਵਰ ਨੂੰ ਨਹੀਂ ਮੰਨਦੇ, ਉਹ ਜੀਵ-ਆਤਮਾ ਨੂੰ ਹੋਰ ਪਦਾਰਥਾਂ ਵਾਂਗ ਪਰਿਣਾਮੀ ਤੇ ਅੱਨਿਤ ਮੰਨਦੇ ਹਨ। ਵਿਗਿਆਨੀ (ਸਾਇੰਸਦਾਨ) ਇਸ ਨੂੰ ਮਗਜ਼ ਦੀ ਬਾਹਰੀ ਤੁਚਾ ਤੇ ਰੁਚੀ-ਕੇਂਦਰ ਦੇ ਜੀਵਤ ਭਾਗ ਦਾ ਗੁਣ ਮੰਨਦੇ ਹਨ।

ਗੁਰਬਾਣੀ ਵਿੱਚ ਆਤਮ ਅਥਵਾ ਆਤਮਾ ਨੂੰ ਵਧੇਰੇ ਕਰ ਕੇ ਪਰਮਾਤਮਾ, ਵਾਹਿਗੁਰੂ, ਅੰਤਹਕਰਣ, ਮਨ ਚਿੱਤ ਤੇ ਸੁਭਾਉ ਦੇ ਅਰਥਾਂ ਵਿੱਚ ਵਰਤਿਆ ਗਿਆ ਹੈ। ਇਸ ਸਬੰਧ ਵਿੱਚ ਗੁਰਬਾਣੀ ਦੇ ਕੁਝ ਕੁ ਇਹ ਪ੍ਰਮਾਣ ਵਾਚਣ ਯੋਗ ਹਨ:

੧. ਪਰਮਾਤਮਾ ਦੇ ਅਰਥਾਂ ਵਿੱਚ:

*ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ॥* *(ਪੰਨਾ ੮੭)*

੨. ਪਰਮਾਤਮਾ ਤੇ ਆਤਮਾ ਦੀ ਅਭੇਦਤਾ ਵਿੱਚ:

*ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ॥* *(ਪੰਨਾ ੮੭)*

(ਨੋਟ:- ਪਹਿਲੀ ਵੇਰ ਵਰਤੇ ਆਤਮੇ ਦੇ ਅਰਥ ਜੀਵ ਆਤਮਾ ਹੈ ਤੇ ਦੂਜੀ ਵੇਰ ਵਰਤੇ ਆਤਮੇ ਦੇ ਪਰਮਾਤਮਾ)

*ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥* *(ਪੰਨਾ ੬੬੧)*

੩. ਗੁਰਬਾਣੀ ਵਿੱਚ ਬਹੁਤੀ ਥਾਈਂ ਆਤਮਾ ਨੂੰ ਮਨ ਦੇ ਅਰਥਾਂ ਵਿੱਚ ਤੇ ਮਨ ਨੂੰ, ਜੋ ਅੰਤਹਕਰਣ ਦਾ ਇੱਕ ਅੰਗ ਤੇ ਸੰਕਲਪਾਂ ਵਿਕਲਪਾਂ ਦਾ ਸੰਗ੍ਰਹਿ ਮੰਨਿਆ ਗਿਆ ਹੈ, ਆਤਮਾ ਦੇ ਅਰਥਾਂ ਵਿੱਚ ਵੀ ਵਰਤਿਆ ਗਿਆ ਹੈ:-

*(ੳ) ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ॥* *(ਪੰਨਾ ੨੯੯)*

(ਭਾਵ:- ਪੰਜਾ ਤੱਤਾਂ ਦਾ ਸੂਖਮ ਅੰਸ਼ ਆਤਮਾ: ਭਾਵ ਮਨ, ਨਾਮ-ਰਸ ਨਾਲ ਪਾਲਦਾ ਹੈ।)

*(ਅ) ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* *(ਪੰਨਾ ੪੪੧)*

ਏਥੇ ਆਤਮਾ ਅਥਵਾ ਮਨ ਦੇ ਸਬੰਧ ਵਿੱਚ ਨੋਟ ਕਰਨ ਵਾਲੀ ਵਿਸ਼ੇਸ਼ ਗੱਲ ਇਹ ਹੈ ਕਿ ਇਨ੍ਹਾਂ ਤਕ ਕਿਸੇ ਗਿਆਨ ਇੰਦਰੇ ਦੀ ਪਹੁੰਚ ਨਹੀਂ। ਦੂਜੇ, ਮਨ ਨੂੰ ਜਿੱਤਣਾ ਹੈ, ਵੱਸ ਕਰਨਾ ਹੈ, ਹਠ-ਕਰਮਾਂ ਰਾਹੀਂ ਮਾਰਨਾ ਨਹੀਂ। ਭਗਤ ਕਬੀਰ ਜੀ ਇਸ ਨੁਕਤੇ ਦੀ ਵਿਆਖਿਆ ਇਉਂ ਕਰਦੇ ਹਨ:

*ਮਨ ਕਾ ਸੁਭਾਉ ਮਨਹਿ ਬਿਆਪੀ॥*
*ਮਨਹਿ ਮਾਰਿ ਕਵਨ ਸਿਧਿ ਥਾਪੀ॥੧॥*
*ਕਵਨੁ ਸੁ ਮੁਨਿ ਜੋ ਮਨੁ ਮਾਰੈ॥*
*ਮਨ ਕਉ ਮਾਰਿ ਕਹਹੁ ਕਿਸੁ ਤਾਰੈ॥੧॥ਰਹਾਉ॥*
*ਮਨ ਅੰਤਰਿ ਬੋਲੈ ਸਭੁ ਕੋਈ॥*
*ਮਨ ਮਾਰੇ ਬਿਨੁ ਭਗਤਿ ਨ ਹੋਈ॥੨॥*
*ਕਹੁ ਕਬੀਰ ਜੋ ਜਾਨੈ ਭੇਉ॥*
*ਮਨੁ ਮਧੁਸੂਦਨੁ ਤ੍ਰਿਭਵਣ ਦੇਉ॥੩॥੨੮॥* *(ਪੰਨਾ ੩੨੯)*

**ਭਾਵ ਅਰਥ:-** ਮਨ ਦਾ ਇਹ ਵਤੀਰਾ ਹੈ ਕਿ ਆਪਣੇ ਆਪ, ਭਾਵ ਮਨ ਦੇ ਪਿੱਛੇ ਪੈ ਜਾਂਦਾ ਹੈ, ਅਰਥਾਤ ਮਨ ਦੀ ਤਾੜਨਾ ਲਈ, ਕੇਵਲ ਮਨ ਹੀ ਹਥਿਆਰ ਹੈ। ਜੇ ਕਿਸੇ ਨੇ ਹਠ-ਕਰਮਾਂ ਦੁਆਰਾ ਮਨ ਦਾ ਹੀ ਅਭਾਵ ਕਰ ਦਿੱਤਾ ਹੈ, ਤਾਂ ਬਾਕੀ ਰਿਹਾ ਹੀ ਕੀ? ਮਨ ਨੂੰ ਮਨ-ਹਠ ਕਸਰਤਾਂ ਰਾਹੀਂ ਉੱਕਾ ਹੀ ਸ਼ਕਤੀ ਜਾਂ ਜਿੰਦ-ਹੀਣ ਕਰ ਲੈਣਾ, ਭਾਰੀ ਭੁੱਲ ਹੈ, ਕਿਉਂਕਿ ਚੰਗੇ ਫੁਰਨਿਆਂ ਦਾ ਕੇਂਦਰ ਵੀ ਤਾਂ ਆਖਰ ਮਨ ਹੀ ਹੈ।

ਅੱਵਲ ਤਾਂ ਉਹ ਕਿਹੜਾ ਮੁਨੀ ਹੈ ਜੋ ਮਨ ਨੂੰ ਮਾਰ ਸਕਦਾ ਹੈ? ਫੇਰ, ਭਲਾ ਜੇ ਉਹ ਮਨ ਨੂੰ ਮਾਰ ਹੀ ਲਵੇ ਤਾਂ ਤਾਰੇਗਾ ਕਿਸ ਨੂੰ? ਮਨ ਹੀ ਜੀਵਨ ਸੱਤਾ ਹੈ। ਇਸ ਲਈ ਮਨੁੱਖ ਦੇ ਮਾੜੇ ਸੁਭਾਵ ਨੂੰ ਮਾਰੇ, ਤੇ ਇਸ ਤਰ੍ਹਾਂ, ਇਸ ਨੂੰ ਜਿੱਤੇ। ਜੋ ਨਰ ਇਹ ਭੇਦ (ਗੁੰਝਲ) ਕਿ ਮਨ ਨੂੰ ਮਾਰਨਾ ਵੀ ਹੈ ਤੇ ਨਹੀਂ ਮਾਰਨਾ ਵੀ, ਬੁੱਝ ਲੈਂਦਾ ਹੈ, ਉਸ ਨੂੰ ਇਹ ਮਨ ਹਰੀ ਰੂਪ ਤੇ ਤਿੰਨਾਂ ਭਵਨਾਂ ਦਾ ਦੇਵਤਾ ਅਥਵਾ ਪ੍ਰਕਾਸ਼-ਰੂਪ ਪਰਮਾਤਮਾ ਦਿੱਸਦਾ ਹੈ।

ਮਹਾਤਮਾ ਬੁੱਧ ਨੇ ਅੰਤਮ ਸਮੇਂ ਸ਼ਿਸ਼ਾਂ ਨੂੰ, ਜੋ ਚਾਰ ਉਪਦੇਸ਼ ਕੀਤੇ, ਉਹਨਾ ਵਿੱਚ ਤੀਜਾ ਉਪਦੇਸ਼ ਹੈ- ਜਿਵੇਂ ਜਲ ਤੋਂ ਪੈਦਾ ਹੋਇਆ ਚਿੱਕੜ ਜਲ ਨਾਲ ਹੀ ਧੋਤਾ ਜਾਂਦਾ ਹੈ, ਤਿਵੇਂ ਮਨ ਦੇ ਵਿਕਾਰ ਮਨ ਦੁਆਰਾ ਹੀ ਦੂਰ ਹੁੰਦੇ ਹਨ।

ਹੋਰ ਗੁਰਬਾਣੀ ਪ੍ਰਮਾਣ ਹਨ:

*ਸਬਦਿ ਮੁਏ ਮਨੁ ਮਨ ਤੇ ਮਾਰਿਆ॥*
*ਠਾਕਿ ਰਹੇ ਮਨੁ ਸਾਚੈ ਧਾਰਿਆ॥* *(ਪੰਨਾ ੨੯੬)*
*ਮਨ ਕੀ ਪਰਤੀਤਿ ਮਨ ਤੇ ਪਾਈ॥*
*ਪੂਰੇ ਗੁਰ ਤੇ ਸਬਦਿ ਬੁਝਾਈ॥* *(ਪੰਨਾ ੨੯੮)*

ਅੰਤ ਵਿੱਚ, ਪਾਠਕਾਂ ਦੀ ਦਿਲਚਸਪੀ ਤੇ ਜਾਣਕਾਰੀ ਲਈ, ਆਤਮਾ ਦੀ ਉਸ ਸਵਿਸਥਾਰ; ਪ੍ਰੰਤੂ, ਗੋਹੜ ਵਿਆਖਿਆ ਦਾ, ਜੋ ਮਾਂਡੂਕਿਅ ਉਪਨਿਸ਼ਦ ਵਿੱਚ ਅੰਕਿਤ ਹੈ, ਸੰਖੇਪ ਅਨੁਵਾਦ ਹੇਠਾਂ ਦਿੱਤਾ ਜਾਦਾ ਹੈ:-

ਨਾ ਉਹ (ਆਤਮਾ) ਅੰਦਰਲੀ ਬੁੱਧੀ ਹੈ, ਨਾ ਹੀ ਬਾਹਰਲੀ ਬੁੱਧੀ ਤੇ ਨਾ ਹੀ ਅੰਦਰਲੀ ਤੇ ਬਾਹਰਲੀ ਦੋਵੇਂ। ਨਾ ਹੀ ਉਹ ਬੁੱਧੀ ਹੈ ਤੇ ਨਾ ਹੀ ਅਬੁੱਧੀ, ਨਾ ਹੀ ਉਹ ਓਹ ਹੈ ਜਿਸ ਦੀ ਬੁੱਧੀ ਬਣੀ ਹੋਈ ਹੈ; ਨਾ ਹੀ ਉਹ ਸੋਚ ਦਾ ਵਿਸ਼ਾ ਹੈ, ਨਾ ਹੀ ਉਸ ਨਾਲ ਵਿਹਾਰ ਹੋ ਸਕਦਾ ਹੈ, ਨਾ ਹੀ ਉਹ ਟੋਹੀ ਜਾਂ ਸਪੱਰਸ਼ ਕੀਤੀ ਜਾ ਸਕਦੀ ਹੈ, ਅਤੇ ਨਾ ਹੀ ਉਸ ਦਾ ਲੱਛਣ ਕੀਤਾ ਜਾ ਸਕਦਾ ਹੈ।

ਹਾਂ, ਨਿਸ਼ਾਨ ਇਸ਼ਾਰੇ ਮਾਤ੍ਰ ਉਸ ਬਾਰੇ ਇਤਨਾ ਕੁ ਹੀ ਕਿਹਾ ਜਾ ਸਕਦਾ ਹੈ ਕਿ ਜੋ ਪਰਪੰਚ ਤੋਂ ਪਰੇ ਹੈ, ਸ਼ਾਂਤ ਹੈ, ਉਚੇਰੀ ਸ਼ਾਂਤ ਤੇ ਅਨੰਦ ਹੈ, ਅਦਵੈਤ ਹੈ ਅਤੇ ਜਿਸ ਨੂੰ ਚੌਥਾ ਪਦ ਮੰਨਿਆ ਗਿਆ ਹੈ, ਉਹੀ ਆਤਮਾ ਹੈ।

ਜਦ ਸਾਡਾ ਆਪਾ ਕੁਛ ਕਿਰਿਆਸ਼ੀਲ ਹੈ, ਤਾਂ ਉਹ ਮਨ ਹੈ, ਜਦ ਸ਼ਾਂਤ ਹੈ ਤਾਂ ਆਤਮਾ। ਸ਼ਾਂਤ ਮਨ ਜਿਹੀ ਕੋਈ ਚੀਜ਼ ਨਹੀਂ ਹੁੰਦੀ।

(੨/੧੯੯੮)



# ਨਦਰਿ ਦਾ ਸਿਧਾਂਤ

ਚੰਦ ਚਾਨਣੀ ਰਾਤ ਵਿਚ ਸਤਲੁਜ ਕੰਢੇ ਪਾਕਪਟਨ ਲਾਗੇ ਇਕ ਫ਼ਕੀਰ ਗਾ ਰਿਹਾ ਸੀ ਕਿ ਰਾਤ ਸਮੇਂ ਕਸਤੂਰੀ ਵੰਡੀ ਜਾਂਦੀ ਹੈ, ਲੇਕਿਨ ਇਹ ਦਾਤ ਮਿਲਦੀ ਉਨ੍ਹਾਂ ਨੂੰ ਹੀ ਹੈ ਜੋ ਜਗਰਾਤੇ ਕੱਟਦੇ ਤੇ ਘਾਲਾਂ ਘਾਲਦੇ ਹਨ। ਸੁੱਤਿਆਂ ਨੂੰ ਦੇਵੇ ਤਾਂ ਕੌਣ ਦੇਵੇ? ਉਹ ਗੁਣ-ਗੁਣਾ ਰਿਹਾ ਸੀ:

*ਫਰੀਦਾ ਰਾਤਿ ਕਥੂਰੀ ਵੰਡੀਐ, ਸੁਤਿਆ ਮਿਲੈ ਨ ਭਾਉ॥*
*ਜਿੰਨ੍ਾ ਨੈਣ ਨੀਦ੍ਰਾਵਲੇ, ਤਿੰਨ੍ਾ ਮਿਲਣੁ ਕੁਆਉ॥* (ਪੰਨਾ ੧੩੮੨)
*ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ॥*
*ਜੋ ਜਾਗੰਨਿ੍ ਲਹੰਨਿ ਸੇ, ਸਾਈ ਕੰਨੋ ਦਾਤਿ॥* (ਪੰਨਾ ੧੩੮੪)

ਗੁਰੂ ਨਾਨਕ ਸਾਹਿਬ ਨੇ ਇਹ ਅਵਾਜ਼ ਸੁਣੀ ਤੇ ਸੁਣ ਕੇ ਫ਼ੁਰਮਾਇਆ— ਮਰਦਾਨਿਆ! ਦਾਤ ਲਈ ਨਹੀਂ ਜਾਂਦੀ ਦਿੱਤੀ ਜਾਂਦੀ ਹੈ। ਅਸੀ ਕੌਣ ਹਾਂ ਜੋ ਇਸ ਦਾ ਮੁਲ ਤਾਰ ਸਕੀਏ ਤੇ ਲੈ ਲੈਣ ਦਾ ਦਾਅਵਾ ਕਰ ਸਕੀਏ। ਇਹ ਤਾਂ ਉਸ ਦੀ ਮਿਹਰਬਾਨੀ ਹੈ, ਜੇ ਉਹ ਦੇਣਾ ਚਾਹੇ ਤਾਂ ਜਾਗਦਿਆਂ ਯਾ ਸੁੱਤਿਆਂ ਦਾ ਭੇਦ ਨਹੀਂ ਕਰਦਾ। ਸਗੋਂ ਕਈ ਵਾਰ ਸੁੱਤਿਆਂ ਨੂੰ ਜਗਾ ਕੇ ਜਾਮ ਉਨ੍ਹਾਂ ਦੇ ਬੁਲ੍ਹਾਂ ਨੂੰ ਛੁਹਾ ਦਿੰਦਾ ਹੈ:

*ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ॥*
*ਇਕਿ ਜਾਗੰਦੇ ਨ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ॥* (ਪੰਨਾ ੧੩੮੪)

ਪੁਰਾਣੀ ਵਿਚਾਰਧਾਰਾ ਕਰਮਵਾਦੀ ਹੈ ਪਰ ਗੁਰੂ-ਸਿਧਾਂਤ ਕ੍ਰਿਪਾਵਾਦੀ ਹੈ। ਉਹ ਕਹਿੰਦੇ ਹਨ ਜੋ ਕਰਮ ਦੁਆਰਾ ਨਹੀਂ ਹੋ ਸਕਦਾ, ਬਖਸ਼ਿਸ਼ ਉਹ ਕੁਝ ਵੀ ਕਰ ਸਕਦੀ ਹੈ। ਇਸ ਸਿਧਾਂਤ ਨੇ ਮਾਯੂਸ ਮਨੁੱਖ ਦੀ ਉਮੀਦ ਬਨ੍ਹਾਈ ਹੈ ਕਿ ਮਾੜਿਆਂ ਦਾ ਵੀ ਉਧਾਰ ਹੋ ਸਕਦਾ ਹੈ ਕਿਉਂਕਿ ਬਖਸ਼ਿਸ਼ ਲੇਖੇ ਵਿਚ ਨਹੀਂ ਪੈਂਦੀ ਤੇ ਨਾ ਹੀ ਉਹ ਬਰਦਾਸ਼ਤ ਕਰਦੀ ਹੈ ਕਿ ਉਸ ਦੀ ਅੰਸ਼ ਚਿਰਾਂ ਤਕ ਰੁਲਦੀ ਰਹੇ। ਬਾਦਸ਼ਾਹ ਦੇ ਹੁੰਦਿਆਂ ਸ਼ਹਿਜ਼ਾਦਾ ਕਿਉ ਭਿਖਾਰੀ ਬਣੇ। ਉਹ ਐਬ ਨਜ਼ਰ-ਅੰਦਾਜ਼ ਕਰ ਕੇ ਆਪਣਾ ਬਿਰਦ ਪਾਲਦਾ ਹੈ- ਗਰ ਗੁਨਾਹ ਗਾਰੇਮ ਹੱਕ ਬਖਸ਼ੰਦਾਅਸਤ।

*ਐਬੋਂ ਸੇ ਕਬੀ ਹਮ ਨੇ ਕਿਨਾਰਾ ਨ ਕੀਆ।*
*ਤੂਨੇ ਦਿਲ ਆ ਜ਼ੁਰਦਾ ਹਮਾਰਾ ਨ ਕੀਆ।*
*ਹਮਨੇ ਤੋ ਕੀ ਦੋਜ਼ਖ ਕੀ ਬਹੁਤ ਤਦਬੀਰ।*
*ਮਗਰ ਤੇਰੀ ਰਹਿਮਤ ਨੇ ਯੇ ਗਵਾਰਾ ਨ ਕੀਆ।*

ਪੁਰਾਤਨ ਭਾਰਤੀ ਦਰਸ਼ਨ ਵਿਚ ਦੋ ਗੱਲਾਂ ਉਤੇ ਜ਼ੋਰ ਦਿੱਤਾ ਗਿਆ ਹੈ। ਕੁਝ ਲੋਕਾਂ ਦਾ

ਖ਼ਿਆਲ ਸੀ ਕਿ ਜ਼ਿੰਦਗੀ ਦਾ ਸੰਜੋਗ ਰਚਣ ਲਈ ਭਗਤੀ ਜ਼ਰੂਰੀ ਹੈ। ਇਸੇ ਦੁਆਰਾ ਮੁਕਤੀ ਪਾਈ ਜਾ ਸਕਦੀ ਹੈ। ਦੂਜੀ ਜਮਾਤ ਜੋ ਅਧਿਆਤਮਕਤਾ ਦੀ ਹੈ, ਇਤਨੀ ਅਹਿਮੀਅਤ ਪਰਵਾਨ ਨਹੀਂ ਕਰਦੀ। ਉਹ ਕਹਿੰਦੇ ਸਨ ਕਿ ਸ੍ਰੇਸ਼ਟ ਆਚਾਰ ਹੀ ਉਤਮ ਮਾਰਗ ਹੈ, ਇਸ ਦੁਆਰਾ ਹੀ ਸਾਰੇ ਦੁੱਖ ਦੂਰ ਹੁੰਦੇ ਤੇ ਨਿਰਬਾਣ ਮਿਲਦਾ ਹੈ। ਬੋਧੀ ਤੇ ਜੈਨੀ ਵਿਚਾਰਧਾਰਾ ਸਦਾਚਾਰਵਾਦੀ ਹੈ ਤੇ ਉਂਜ ਨਾਸਤਕਵਾਦੀ। ਇਸ ਤੋਂ ਉਲਟ ਉਪਨਿਸ਼ਦਿਕ ਵਿਚਾਰਧਾਰਾ ਆਚਾਰ ਦੀ ਥਾਂ ਭਗਤੀ ਯਾ ਪੂਜਾ ਉਪਾਸ਼ਨਾ ਉਤੇ ਵਧੇਰੇ ਜ਼ੋਰ ਦਿੰਦੀ ਹੈ। ਗੁਰੂ ਨਾਨਕ ਸਾਹਿਬ ਨੇ ਆਪਣੇ ਧਰਮ-ਦਰਸ਼ਨ ਵਿਚ ਭਗਤੀ ਤੇ ਸਦਾਚਾਰ ਦੋਹਾਂ ਦਾ ਸੰਗਮ ਕੀਤਾ। ਉਨ੍ਹਾਂ ਕਿਹਾ ਕਿ ਭਗਤੀ ਬਿਨਾਂ ਸਦਾਚਾਰ ਸੰਪੂਰਨ ਨਹੀਂ ਤੇ ਸਦਾਚਾਰ ਬਗੈਰ ਭਗਤੀ ਮੁਕੰਮਲ ਨਹੀਂ:

*ਸਭਿ ਗੁਣ ਤੇਰੇ ਮੈ ਨਾਹੀ ਕੋਇ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ॥* (ਪੰਨਾ ੪)

ਪਰ ਉਨ੍ਹਾਂ ਆਪਣੇ ਸ਼ਰਧਾਲੂਆਂ ਨੂੰ ਹਉਮੈ ਦੀ ਮੈਲ ਤੋਂ ਬਚਾਉਣ ਲਈ ਤੇ ਸ਼੍ਰੇਸਟਾਚਾਰ ਦੀ ਉਤਮ ਪੱਧਰ ਸਥਾਪਤ ਕਰਨ ਲਈ ਇਹ ਜ਼ਰੂਰੀ ਕਰਾਰ ਦਿੱਤਾ ਕਿ ਭਾਵੇਂ ਜ਼ਿੰਦਗੀ ਦੇ ਵਿਕਾਸ ਲਈ ਭਗਤੀ ਤੇ ਸਦਾਚਾਰ ਦੋਵੇਂ ਜ਼ਰੂਰੀ ਹਨ। ਪਰ ਜਗਿਆਸੂ ਨੂੰ ਫਿਰ ਵੀ ਦਾਅਵਾ ਨਹੀਂ ਕਰਨਾ ਚਾਹੀਦਾ ਕਿ ਇਸ ਸਾਧਨ-ਮਾਤਰ ਨਾਲ ਉਹ ਮੁਕਤੀ ਪ੍ਰਾਪਤ ਕਰ ਸਕਦਾ ਹੈ, ਸਗੋਂ ਸ੍ਰੇਸ਼ਟ ਤੇ ਠੀਕ ਧਾਰਨਾ ਇਹੋ ਹੈ ਕਿ ਮੁਕਤੀ ਯਾ ਆਤਮ ਆਨੰਦ ਦੀ ਪ੍ਰਾਪਤੀ ਉਸ ਦੀ ਕ੍ਰਿਪਾ-ਦ੍ਰਿਸ਼ਟੀ ਯਾ ਨਦਰਿ ਉਤੇ ਨਿਰਭਰ ਹੈ:

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥* (ਪੰਨਾ ੨)

ਗੁਰੂ ਅੰਗਦ ਸਾਹਿਬ ਨੇ ਆਪਣੇ ਮੁਰਸ਼ਦ ਦੀ ਗਲ ਸਮਝ ਕੇ ਤੇ ਕਮਾਈ ਵਿਚ ਲਿਆ ਕੇ ਇਸ ਦੀ ਸੁੰਦਰ ਵਿਆਖਿਆ ਇਉਂ ਕੀਤੀ ਹੈ ਕਿ ਜੇ ਆਪਣੀ ਘਾਲ ਨਾਲ ਹੀ ਕੁਝ ਪਾ ਲਿਆ ਤਾਂ ਇਹ ਦਾਤ ਕਿਵੇਂ ਹੋਈ:

*ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥*
*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥* (ਪੰਨਾ ੪੭੪)

'ਨਦਰੀ ਕਰਮ' ਸ਼ਬਦ ਅਰਬੀ ਦੇ 'ਨਜ਼ਰਿ-ਕਰਮ' ਦਾ ਹੀ ਦੇਸੀ ਰੂਪ ਹੈ। ਇਸ ਦਾ ਅਰਥ ਹੈ ਕ੍ਰਿਪਾ ਕਟਾਖਯ, ਦਯਾਲਤਾ ਭਰੀ ਦ੍ਰਿਸ਼ਟੀ ਯਾ ਮਿਹਰਾਂ ਦੀ ਨਜ਼ਰ। ਪੁਰਾਣੇ ਸ਼ਾਹੀ ਨਿਜ਼ਾਮ ਵਿਚ ਬਾਦਸ਼ਾਹ ਦੀ ਖੁਸ਼ੀ ਨੂੰ ਇਸੇ ਅਲੰਕਾਰ ਨਾਲ ਬਿਆਨ ਕੀਤਾ ਗਿਆ ਹੈ ਤੇ ਧਾਰਮਿਕ ਦੁਨੀਆਂ ਪਰਮੇਸਰ ਨੂੰ ਪਾਤਸ਼ਾਹ ਮੰਨ ਕੇ ਹੀ ਉਸ ਤੋਂ ਨਜ਼ਰਿ-ਕਰਮ ਦੀ ਆਸ ਕਰਦੀ ਆਈ ਹੈ। ਸਾਰੀ ਖੇਡ ਉਸੇ ਦਾ ਨੇਤਰ ਫੋਰ ਹੈ:

*ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ॥* (ਪੰਨਾ ੪੭੨)

ਮਨੁੱਖ ਦੇ ਕਰਮ ਯੋਗ ਨੂੰ ਜਗਾਉਣ ਲਈ ਗੁਰੂ ਸਾਹਿਬ ਨੇ ਇਸ ਵਿਚਾਰ ਉਤੇ ਵੀ ਜ਼ੋਰ ਦਿੱਤਾ ਹੈ ਕਿ ਜ਼ਿੰਦਗੀ ਕਰਮਾਂ ਦਾ ਖੇਤ ਹੈ, ਇਸ ਵਿਚ ਜੋ ਬੀਜੇਗਾ ਸੋ ਪਾਏਗਾ। ਯਤਨ ਬਿਨਾਂ ਇਸ ਨੂੰ ਬਣਾਇਆ ਸੰਵਾਰਿਆ ਨਹੀਂ ਜਾ ਸਕਦਾ, ਇਸ ਲਈ ਉਦਮੀ ਹੋਣ ਦੀ ਲੋੜ ਹੈ:

*ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥* (ਪੰਨਾ ੪੭੪)
*ਆਪੇ ਬੀਜਿ ਆਪੇ ਹੀ ਖਾਹੁ॥* (ਪੰਨਾ ੪)

ਪਰੰਤੂ ਭਗਤੀ ਦੁਆਰਾ ਤਾਂ ਇਹ ਦ੍ਰਿੜ੍ਹਾਇਆ ਜਾਂਦਾ ਹੈ ਕਿ ਕੰਮ ਕਰਨ ਵਾਲੀ ਸ਼ਕਤੀ ਪਰਮੇਸ਼ਰ ਹੈ, ਉਸੇ 'ਤੇ ਡੋਰੀ ਰੱਖੋ, ਆਤਮ ਸਮਰਪਣ ਨਾਲ ਹੀ ਗੱਲ ਠੀਕ ਹੋਵੇਗੀ। ਪਰ ਇਹ ਉਤਨਾ ਚਿਰ ਸੰਭਵ ਨਹੀਂ ਜਿਤਨਾ ਚਿਰ ਹਉਮੈ ਦਾ ਤਿਆਗ ਨਾ ਕੀਤਾ ਜਾਵੇ। ਦੂਜੇ ਸ਼ਬਦਾਂ ਵਿਚ ਸਾਡੀ ਜ਼ਿੰਦਗੀ 'ਹਉਮੈ' ਤੇ 'ਹੁਕਮ' ਦਾ ਸੰਘਰਸ਼ ਹੈ। ਹਉਮੈ ਸਾਡੀ ਨਿੱਕੀ ਵਿੱਲ ਪਾਵਰ ਹੈ ਤੇ ਹੁਕਮ-ਸੁਪਰੀਮ ਵਿੱਲ। ਜਦੋਂ ਇਕ ਰਹੱਸਵਾਦੀ ਇਸ ਭੇਦ ਨੂੰ ਪਾ ਲੈਂਦਾ ਹੈ ਤਾਂ ਉਹ ਹਉਮੈ ਦਾ ਖ਼ਿਆਲ ਤਿਆਗ ਕੇ ਹੁਕਮ ਵਿਚ ਆ ਜਾਂਦਾ ਹੈ ਤੇ ਹੁਕਮ 'ਭਾਣਾ' ਬਣ ਜਾਂਦਾ ਹੈ:-

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* (ਪੰਨਾ ੧)

ਸਾਧਨਾ ਮਾਰਗ 'ਤੇ ਚਲਦਿਆਂ ਇਹ ਨਿਸਚਾ ਜ਼ਰੂਰੀ ਹੈ ਕਿ ਹੁਕਮ ਬਲਵਾਨ ਹੈ ਤੇ ਉਸ ਦੇ ਸਾਹਮਣੇ ਸਾਡੀ ਹਉਮੈ ਤੁਛ ਹੈ। ਅਸੀਂ ਕੁਝ ਵੀ ਕਰਨ ਜੋਗੇ ਨਹੀਂ ਕਿਉਂਕਿ ਸਾਡੇ ਵਿਚ ਕੋਈ ਜ਼ੋਰ ਯਾ ਸਤਿਆ ਨਹੀਂ, ਜ਼ੋਰ ਸਭ ਉਸੇ ਦਾ ਹੈ:

*ਆਖਣਿ ਜੋਰੁ ਚੁਪੈ ਨਹ ਜੋਰੁ॥ ਜੋਰੁ ਨ ਮੰਗਣਿ ਦੇਣਿ ਨ ਜੋਰੁ॥*
*ਜੋਰੁ ਨ ਜੀਵਣਿ ਮਰਣਿ ਨਹ ਜੋਰੁ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ॥...*
*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥* (ਪੰਨਾ ੭)

ਜੇ ਅਸੀਂ ਇਹ ਮੰਨੀਏ ਕਿ ਅਸੀਂ ਭਗਤੀ ਕਰਦੇ ਹਾਂ ਸ੍ਰੇਸ਼ਟ ਗੁਣ ਧਾਰਨ ਕਰਨ ਵਾਲੇ ਹਾਂ ਤੇ ਇਸ ਸਾਧਨਾ ਦੁਆਰਾ ਆਪਣੇ ਆਪ ਮੰਜ਼ਲ ਨੂੰ ਪਾ ਲਵਾਂਗੇ ਤਾਂ ਇਹ ਸਾਰੀ ਕਾਰਵਾਈ ਹਉਮੈ ਅਧੀਨ ਹੋਵੇਗੀ ਤੇ ਇਸ ਤਰ੍ਹਾਂ ਹੁਕਮ ਨੂੰ ਪੂਰੀ ਤਰ੍ਹਾਂ ਨਹੀਂ ਬੁੱਝਿਆ ਜਾ ਸਕਦਾ। ਸਤਿਗੁਰਾਂ ਇਸ ਸਮੱਸਿਆ ਦਾ ਸਮਾਧਾਨ ਨਦਰਿ ਦੇ ਸਿਧਾਂਤ ਦੁਆਰਾ ਕੀਤਾ ਹੈ। ਭਾਵੇਂ ਭਗਤੀ ਲਹਿਰ ਸਮੇਂ ਵੀ ਪ੍ਰਭੂ ਕ੍ਰਿਪਾ ਤੇ ਦੇਵਤਾ ਦੇ ਵਰਦਾਨ ਦੀ ਗੱਲ ਚਲਦੀ ਰਹੀ ਹੈ ਪਰ ਸੂਫੀ ਯਾ ਸਨਾਤਨ ਵਿਚਾਰਾਂ ਵਿਚ ਇਸ ਨੂੰ ਇਉਂ ਜ਼ਰੂਰੀ ਨਹੀਂ ਸਮਝਿਆ ਗਿਆ ਪਰ ਗੁਰੂ ਜੀ ਨੇ ਆਪਣੇ ਜੀਵਨ ਸਿਧਾਂਤਾਂ ਵਿਚ 'ਪ੍ਰਸਾਦਿ' (Grace) ਯਾ ਨਦਰਿ ਨੂੰ ਵਿਸ਼ੇਸ਼ ਥਾਂ ਦਿੱਤੀ ਹੈ ਕਿ ਅੰਤਮ ਪ੍ਰਾਪਤੀ ਕੇਵਲ ਇਸੇ ਦੁਆਰਾ ਸੰਭਵ ਹੈ। ਹੁਕਮ ਵੀ ਅਸੀਂ ਆਪਣੇ ਆਪ ਨਹੀਂ ਮੰਨ ਸਕਦੇ, ਇਹ ਵੀ ਤਾਂ ਮੁਮਕਿਨ ਹੈ, ਜੇਕਰ ਉਹ ਕ੍ਰਿਪਾ ਕਰੇ:

*ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥*
*ਸੋ ਸੇਵਕੁ ਸੇਵਾ ਕਰੇ ਜਿਸਨੋ ਹੁਕਮੁ ਮਨਾਇਸੀ।॥*
*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥* (ਪੰਨਾ ੪੭੧)

ਮੂਲਮੰਤ੍ਰ ਵਿਚ ਪਰਮੇਸਰ ਨੂੰ ਹੀ 'ਕਰਤਾ ਪੁਰਖ' ਕਿਹਾ ਗਿਆ ਹੈ ਤੇ ਉਸ ਦੀ ਪ੍ਰਾਪਤੀ ਗੁਰ ਪ੍ਰਸਾਦਿ 'ਤੇ ਨਿਰਭਰ ਦੱਸੀ ਹੈ। ਸੋ ਰੱਬ ਦਾ ਸਿਮਰਨ ਵੀ ਅਸੀਂ ਆਪ ਕਰਨ ਜੋਗੇ ਨਹੀਂ ਕਿਉਂਕਿ ਏਸ ਮਾਇਆ ਦਾ ਫਾਥਾ ਮਨ ਤੁਰਦਾ ਨਹੀਂ। ਅੱਜ ਤਾਂ ਸਾਰੀ ਦੁਨੀਆਂ ਦਾ ਦਿਲ ਇਸ ਭਗਤੀ ਤੋਂ ਉਪਰਾਮ ਨਜ਼ਰ ਆਉਂਦਾ ਹੈ। ਵੀਹਵੀਂ ਸਦੀ ਜ਼ਿੰਦਗੀ ਦੇ ਵਿਕਾਸ ਲਈ ਰੱਬੀ ਪਿਆਰ ਨੂੰ ਤਰਕ ਕਰਨਾ ਜ਼ਰੂਰੀ ਸਮਝਦੀ ਹੈ ਪਰੰਤੂ ਫਿਰ ਵੀ ਅੰਦਰਲੀ ਤਾਂਘ ਉਭਰ ਆਉਂਦੀ ਤੇ ਤੜਪਦਾ ਆਪਾ ਅਸਮਾਨਾਂ ਵੱਲ ਮੂੰਹ ਕਰਕੇ ਮਜਬੂਰ ਹੋ ਕੇ ਬੋਲ ਉਠਦਾ ਹੈ:

*ਐ ਦੋਸਤ! ਹਮ ਨੇ ਤਰਕਿ ਮੁਹੱਬਤ ਕੇ ਬਾਵਜੂਦ ਮਹਿਸੂਸ ਕੀ ਹੈ ਤੇਰੀ ਜ਼ਰੂਰਤ ਕਭੀ ਕਭੀ।*

ਸ੍ਰੀ ਗੁਰੂ ਨਾਨਕ ਸਾਹਿਬ ਨੇ ਧਨਾਸਰੀ ਰਾਗ ਵਿਚ ਇਸ ਸਮਸਿਆ ਨੂੰ ਛੇੜਿਆ ਹੈ ਕਿ ਕੀ

ਕਰੀਏ, ਸਾਥੋਂ ਆਪਣੇ ਆਪ ਉਸ ਨੂੰ ਧਿਆਇਆ ਨਹੀਂ ਜਾਂਦਾ। ਧਿਆਉਣਾ ਚਾਹੁੰਦੇ ਵੀ ਹਾਂ, ਫਿਰ ਵੀ ਇਸ ਪਾਸੇ ਰੁਚੀ ਲੱਗਦੀ ਨਹੀਂ:

*ਕਿਉ ਸਿਮਰੀ ਸਿਵਰਿਆ ਨਹੀ ਜਾਇ॥*
*ਤਪੈ ਹਿਆਉ ਜੀਅੜਾ ਬਿਲਲਾਇ॥* *(ਪੰਨਾ ੬੬੧)*

ਦੂਜੇ ਨਾਲ ਦੇ ਸ਼ਬਦ ਵਿਚ ਹੀ ਗੁਰੂ ਸਾਹਿਬ ਦਸਦੇ ਹਨ:

*ਨਦਰਿ ਕਰੇ ਤਾ ਸਿਮਰਿਆ ਜਾਇ॥*
*ਆਤਮ ਦ੍ਰਵੈ ਰਹੈ ਲਿਵ ਲਾਇ॥*
*ਆਤਮਾ ਪਰਾਤਮਾ ਏਕੋ ਕਰੈ॥*
*ਅੰਤਰਿ ਕੀ ਦੁਬਿਧਾ ਅੰਤਰਿ ਮਰੈ॥* *(ਪੰਨਾ ੬੬੧)*

ਸਤਿਗੁਰੂ ਉਸ ਦੇ ਸਿਮਰਨ ਦਾ ਦੱਸਣ ਵਾਲਾ ਹੈ ਪਰ ਗੁਰੂ ਵੀ ਅਸੀਂ ਆਪ ਲੱਭ ਨਹੀਂ ਸਕਦੇ, ਉਸੇ ਦੀ ਮੇਹਰ ਹੋਵੇ ਤਾਂ ਗੁਰੂ ਮਿਲਦਾ ਹੈ:

*ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥*
*ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥* *(ਪੰਨਾ ੪੬੫)*

ਕਈ ਲੋਕ ਕਹਿੰਦੇ ਹਨ ਕਿ ਅਸੀਂ ਚੰਗੇ ਇਖਲਾਕੀ ਗੁਣ ਪੈਦਾ ਕਰਕੇ ਆਪਣੀ ਸ਼ਖ਼ਸੀਅਤ ਨੂੰ ਆਪੇ ਨਿਖਾਰ ਸਕਦੇ ਹਾਂ, ਪਰ ਗੁਰੂ ਜੀ ਇਸ ਮਨੌਤ ਨੂੰ ਵੀ ਪਰਵਾਣ ਨਹੀਂ ਕਰਦੇ। ਉਹ ਕਹਿੰਦੇ ਹਨ ਕਿ ਸੁਚੱਜੇ ਗੁਣ ਵੀ ਨਦਰਿ ਦੁਆਰਾ ਹੀ ਪੈਦਾ ਹੁੰਦੇ ਹਨ:

*ਨਦਰਿ ਕਰੇ ਤਾ ਮੇਲਿ ਮਿਲਾਏ॥*
*ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ॥*
*ਗੁਰਮੁਖਿ ਨਾਮੁ ਪਦਾਰਥੁ ਪਾਏ॥* *(ਪੰਨਾ ੨੨੨)*

ਗੁਰੂ ਸਾਹਿਬ ਨੇ ਜਪੁਜੀ ਵਿਚ ਜੀਵਨ ਵਿਕਾਸ ਦੀਆਂ ਪੰਜ ਅਵਸਥਾਵਾਂ ਦੱਸੀਆਂ ਹਨ। ਧਰਮ ਖੰਡ, ਸਾਧਨਾ ਦੀ ਅਵਸਥਾ ਹੈ। ਜਿਥੇ ਨਵਾਂ ਚਾਨਣ ਤੇ ਨਵਾਂ ਦ੍ਰਿਸ਼ਟੀਕੋਣ ਉਘੜਦਾ ਹੈ, ਇਹ ਗਿਆਨ ਖੰਡ ਹੈ। ਮੇਲ ਦੀ ਚਾਹਵਾਨ ਰੂਹ ਸਾਰੀ ਜਾਣਕਾਰੀ ਪਾਉਂਦੀ ਹੋਈ ਫਿਰ ਇਕ ਸੰਕੋਚ ਤੇ ਲੱਜਾ ਦੀ ਅਵਸਥਾ ਵਿਚ ਲੰਘਦੀ ਆਪਣੇ ਆਪ ਉਸ ਪਰਮ ਸਤ ਦਾ ਆਲਿੰਗਨ ਨਹੀਂ ਕਰ ਸਕਦੀ ਇਹ ਸਰਮ ਖੰਡ ਹੈ। ਅਗਲੀ ਸਟੇਜ ਕਰਮ ਖੰਡ ਜ਼ਰੂਰੀ ਹੈ, ਜਿਥੇ ਕੰਤ ਦੀ ਕ੍ਰਿਪਾ ਹੁੰਦੀ ਤੇ ਇਸ ਬਖਸ਼ਸ਼ ਸਦਕਾ ਸਚਖੰਡ ਪ੍ਰਤੱਖ ਮੂਰਤੀਮਾਨ ਹੁੰਦਾ ਹੈ। ਇਹ ਉਹ ਟਿਕਾਣਾ ਹੈ, ਜਿਸ ਥਾਂ ਰੱਬ ਦੀਆਂ ਮਿਹਰਬਾਨੀਆਂ ਦੇ ਸਿਵਾ ਕੁਝ ਨਹੀਂ, ਇਹ ਨਦਰਿ ਦਾ ਖੰਡ ਹੈ:

*ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥...*
*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥* *(ਪੰਨਾ ੮)*

ਸੋ ਗੁਰੂ ਨਾਨਕ ਵਿਚਾਰਧਾਰਾ ਵਿਚ ਭਗਤੀ ਤੇ ਸਦਾਚਾਰ ਦੋਵੇਂ ਜ਼ਰੂਰੀ ਹਨ ਪਰ ਇਨ੍ਹਾਂ ਤੋਂ ਵੀ ਜ਼ਰੂਰੀ ਉਸ ਦੀ 'ਨਦਰਿ' ਹੈ। ਇਸ ਰਾਹੀਂ ਹੀ ਜਗਿਆਸੂ ਦਾ ਪਾਰ ਉਤਾਰਾ ਹੋ ਸਕਦਾ ਹੈ:

*ਸਿਖੀ ਸਿਖਿਆ ਗੁਰ ਵੀਚਾਰਿ॥*
*ਨਦਰੀ ਕਰਮਿ ਲਘਾਏ ਪਾਰਿ॥* *(ਪੰਨਾ ੪੬੫)*

ਆਸਾ ਦੀ ਵਾਰ ਵਿਚ ਗੁਰੂ ਸਾਹਿਬ ਨੇ ਸਾਰੇ ਸਾਧਨਾ ਮਾਰਗਾਂ ਦੀ ਚਰਚਾ ਕਰਦਿਆਂ ਅਖੀਰ ਕਿਹਾ ਹੈ ਕਿ ਬਹੁਤ ਦੁਨੀਆਂ ਬਹੁਤ ਕੁਝ ਕਰਦੀ ਹੈ, ਪਰ ਇਸ ਵਿਚੋਂ ਕੁਝ ਵੀ ਲੇਖੇ ਨਹੀਂ ਪੈਂਦਾ ਜਿਤਨਾ ਚਿਰ ਉਸ ਦੀ ਬਖਸ਼ਿਸ਼ ਨਾ ਹੋਵੇ:

*ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ॥*
*ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ॥...*
*ਲਖ ਸੂਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ॥*
*ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ॥*
*ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥* (ਪੰਨਾ ੪੬੭)

ਜੇ ਕੋਈ ਕਿਸੇ ਤਰ੍ਹਾਂ ਚੰਗੀ ਪ੍ਰਸਿੱਧੀ ਤੇ ਵਡਿਆਈ ਪਾ ਵੀ ਲਵੇ, ਤਾਂ ਵੀ ਉਸ ਦੀ ਜ਼ਿੰਦਗੀ ਪ੍ਰਭੂ ਦੀ ਮਿਹਰਬਾਨੀ ਬਿਨਾ ਸਕਾਰਥੀ ਨਹੀਂ। ਗੁਰੂ ਸਾਹਿਬ ਇਸ ਮਾਮਲੇ ਉਤੇ ਬਿਲਕੁਲ ਸਪੱਸ਼ਟ ਹਨ:

*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥* (ਪੰਨਾ ੨)

ਜੇਕਰ ਕਿਸੇ ਨੂੰ ਨਦਰਿ ਪ੍ਰਾਪਤ ਹੋ ਜਾਵੇ ਤਾਂ ਉਹ ਭਾਵੇਂ ਔਗਣਹਾਰ ਹੀ ਹੋਵੇ ਤੇ ਮਾਮੂਲੀ ਸਾਧਨ ਕਰਨ ਵਾਲਾ ਹੋਵੇ ਤਾਂ ਵੀ ਉਹ ਪਰਮ ਹੰਸ ਹੋ ਨਿਬੜਦਾ ਹੈ:

*ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ॥*
*ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ॥* (ਪੰਨਾ ੯੧)

ਅੱਜ ਦੇ ਜ਼ਮਾਨੇ ਦੀ ਤਸੱਲੀ ਗਿਆਨ ਤੇ ਫਿਲਾਸਫੀ ਨਾਲ ਹੋ ਨਹੀਂ ਸਕੀ, ਬੜੇ ਬੜੇ ਦਾਨਾ ਜ਼ੋਰ ਲਾ ਥੱਕੇ ਪਰ ਸਾਰਾ ਯੁਗ ਭੁਲੇਖਿਆਂ, ਸ਼ੰਕਿਆਂ ਤੇ ਅਸੰਤੁਸ਼ਟਤਾ ਦਾ ਸ਼ਿਕਾਰ ਹੈ। ਇਸ ਦਾ ਹੱਲ ਅਕਲ ਰਾਹੀਂ ਲੱਭਦਾ ਪ੍ਰਤੀਤ ਨਹੀਂ ਹੁੰਦਾ। ਸੰਤੁਸ਼ਟਤਾ ਕੋਈ ਦੂਰ ਦੀ ਚੀਜ਼ ਲੱਗਦੀ ਹੈ। ਸ਼ਾਇਰ ਦੀ ਜ਼ੁਬਾਨ ਵਿਚ ਇਸ ਰੋਗ ਦਾ ਇਲਾਜ ਨਜ਼ਰਿ-ਕਰਮ ਹੈ:

*ਖਿਰਦ ਕੇ ਪਾਸ ਖਬਰ ਕੇ ਸਿਵਾ ਕੁਛ ਔਰ ਨਹੀਂ।*
*ਤੇਰਾ ਇਲਾਜ ਨਜ਼ਰ ਕੇ ਸਿਵਾ ਕੁਛ ਔਰ ਨਹੀਂ।* (ਡਾ: ਇਕਬਾਲ)

ਆਓ, ਗੁਰੂ ਦੇ ਦੱਸੇ ਤਰੀਕੇ ਅਨੁਸਾਰ ਆਪਣੀ ਘਾਲ ਦਾ ਦਾਆਵਾ ਛੱਡ ਕੇ ਦੁਆ ਕਰੀਏ ਤੇ ਉਸ ਤੋਂ ਨਦਰਿ ਯਾ ਬਖਸ਼ਿਸ਼ ਦੀ ਮੰਗ ਕਰੀਏ:

*ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ॥*
*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥* (ਪੰਨਾ ੮੮੨)

(੧੧/੧੯੬੯)



# ਪ੍ਰਸਾਦ ਸਿਧਾਂਤ ਦੀ ਵਿਸ਼ੇਸ਼ਤਾ

ਪ੍ਰਸਾਦ[1] ਦਾ ਸਿਧਾਂਤ ਇਕ ਸਰਬੋਤਮ ਅਤੇ ਆਸ਼ਾਵਾਦੀ ਸਿਧਾਂਤ ਹੈ। ਈਸ਼ਵਰ ਵਿਸ਼ਵਾਸੀ ਧਰਮਾਂ ਲਈ ਇਹ ਇਕ ਵਿਸ਼ੇਸ਼ ਆਧਾਰ ਹੈ। ਰੱਬੀ ਹੋਂਦ ਵਿਚ ਨਿਸ਼ਚਾ ਰੱਖਣ ਵਾਲਾ ਹਰ ਇਕ ਮਨੁੱਖ ਸਵੈ-ਕਿਰਿਆ ਦੇ ਨੇਪਰੇ ਚੜ੍ਹਨ ਲਈ ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਦੀ ਪ੍ਰਾਪਤੀ ਲਈ ਅਰਦਾਸ ਕਰਦਾ ਹੈ। ਆਸ਼ੇ ਦੀ ਪੂਰਤੀ 'ਤੇ ਉਹ ਸ਼ੁਕਰਾਨਾ ਕਰਦਾ ਹੈ ਇਸ ਅਕੀਦੇ ਨਾਲ ਕਿ ਸਫਲਤਾ ਬਖਸ਼ਣ ਵਾਲਾ ਸਰਬ-ਉਚ ਮਾਲਕ ਹੀ ਹੈ। ਜਗਿਆਸੂ ਜਦ ਆਪਾ ਤਿਆਗ ਕੇ ਹਿਰਦਾ ਵਾਹਿਗੁਰੂ ਦੇ ਸਾਹਮਣੇ ਖੋਲ੍ਹ ਦੇਂਦਾ ਹੈ ਤਾਂ ਉਹ ਆਪਣੇ ਅਨਿੰਨ ਦਾਸ ਦੇ ਅਉਗੁਣਾਂ 'ਤੇ ਪਰਦਾ ਵੀ ਪਾਉਂਦਾ ਹੈ ਅਤੇ ਉਸ ਅੰਦਰਲੇ ਗੁਣਾਂ ਦੀ ਸੁਗੰਧੀ ਨੂੰ ਮਹਿਕਾਂਦਾ ਵੀ ਹੈ। ਉਹ ਕਦੀ ਕਦੀ ਝਿੜਕ ਵੀ ਦੇਂਦਾ ਹੈ, ਦੁੱਖ-ਚਿਤਾਵਨੀ ਦੇ ਰੂਪ ਵਿਚ, ਪਰ ਅਜਿਹਾ ਉਹ ਮਨੁੱਖ ਦੀ ਬਿਹਤਰੀ ਨੂੰ ਸਨਮੁਖ ਰੱਖ ਕੇ ਹੀ ਕਰਦਾ ਹੈ:

*ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥* (ਪੰਨਾ ੫)

ਕਰਮ ਸਿਧਾਂਤ ਕਾਰਨ ਅਤੇ ਕਾਰਜ ਦਾ ਤਕਨੀਕੀ ਸਿਧਾਂਤ ਹੈ। ਮਨੁੱਖ ਨੂੰ ਕੀਤੇ ਕਰਮਾਂ ਅਨੁਸਾਰ ਫਲ ਅਵੱਸ਼ ਮਿਲਦਾ ਹੈ। ਇਸ ਸਿਧਾਂਤ ਅਨੁਸਾਰ ਚੰਗੇ ਕਰਮਾਂ ਦਾ ਫਲ ਪ੍ਰਾਪਤ ਹੋਣ 'ਤੇ ਜਿਥੇ ਕੋਈ ਹਉਮੈ ਦਾ ਸ਼ਿਕਾਰ ਹੋ ਸਕਦਾ ਹੈ ਓਥੇ ਪੂਰਬਲੇ ਮੰਦੇ ਕਰਮਾਂ ਦਾ ਦੰਡ ਅਵੱਸ਼ ਭੁਗਤਣ ਦੇ ਖਿਆਲ ਕਰਕੇ ਨਿਰਾਸ਼ਾਵਾਦੀ ਬਣ ਜਾਂਦਾ ਹੈ। ਪ੍ਰਸਾਦ ਸ਼ਿਧਾਂਤ ਨੇਕ ਕਰਮੀ ਨੂੰ ਹੰਕਾਰ ਦੀ ਟੀਸੀ ਤੋਂ ਡਿੱਗਣੋਂ ਬਚਾ ਲੈਂਦਾ ਹੈ। ਇਸ ਸਿਧਾਂਤ ਅਨੁਸਾਰ ਮਨੁੱਖ ਕਿੰਨੇ ਹੀ ਉੱਤਮ ਕਰਮ ਕਰ ਲਵੇ, ਪ੍ਰਾਪਤੀ ਜਾਂ ਮੁਕਤੀ ਓਨਾ ਚਿਰ ਨਹੀਂ ਹੋ ਸਕਦੀ ਜਿੰਨਾ ਚਿਰ ਪ੍ਰਭੂ ਦੀ ਪਰਵਾਨਗੀ ਨਹੀਂ ਹੁੰਦੀ। ਪਰਵਾਨਗੀ ਉਸੇ ਨਿਰਮਾਨ ਮਨੁੱਖ ਨੂੰ ਹੁੰਦੀ ਹੈ ਜੋ ਕੀਤੇ ਕਾਰਜ ਦਾ ਕਾਰਨ ਪਰਮਾਤਮਾ ਨੂੰ ਹੀ ਸਮਝਦਾ ਹੈ। ਅਜਿਹੇ ਮਨੁੱਖ ਦਾ ਵਿਸ਼ਵਾਸ ਸਦਾ ਬੋਲਦਾ ਹੈ:-

*ਕੀਤਾ ਕਰਣਾ ਸਰਬ ਰਜਾਈ...* (ਪੰਨਾ ੨੩੬)

ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਕਰਮ ਸਿਧਾਂਤ ਦਾ ਤਕਨੀਕੀ ਅਮਲ ਵੀ ਬਦਲ ਸਕਦਾ ਹੈ। ਜੇ ਕਿਸੇ ਦੇ ਗੁਣਾਂ 'ਤੇ ਉਹ ਰੀਝ ਪਵੇ ਤਾਂ ਕਰਮ ਸਿਧਾਂਤ ਅਨੁਸਾਰ ਜਿਹੜੇ ਪੂਰਬਲੇ ਕਰਮਾਂ ਦਾ ਫਲ ਭੁਗਤਣਾ ਅਵੱਸ਼ਕ ਹੈ। ਉਨ੍ਹਾਂ ਦਾ ਚਿੱਠਾ ਫਟ ਸਕਦਾ ਹੈ।

*ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ॥*
*ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥* (ਪੰਨਾ ੬੯੮)

ਪੂਰਬਲੇ ਕਰਮਾਂ ਦੇ ਦੰਡ ਤੋਂ ਬਚ ਸਕੀਦਾ ਹੈ ਅਤੇ ਸੁਖ ਅਵਸਥਾ ਨੂੰ ਪ੍ਰਾਪਤ ਹੋ ਸਕੀਦਾ ਹੈ:

*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥* (ਪੰਨਾ ੨)

ਰਿਗਵੇਦ ਵਿਚ ਵੀ ਕਿਹਾ ਹੈ ਕਿ ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਹੋ ਜਾਣ ਨਾਲ ਪਾਪ ਅਤੇ ਉਸ ਦੇ ਭਿਆਨਕ ਸਿਟੇ ਦੂਰ ਹੋ ਸਕਦੇ ਹਨ।[2] ਉਪਨਿਸ਼ਦਾਂ ਵਿਚ ਵੀ ਇਸ ਗੱਲ 'ਤੇ ਜ਼ੋਰ ਦਿੱਤਾ ਹੈ ਕਿ ਸੀਮਤ ਮਨੁੱਖ ਵਿਚ ਏਨੀ ਸਮਰਥਾ ਨਹੀਂ ਕਿ ਉਹ ਅਸੀਮ ਪ੍ਰਭੂ ਨੂੰ ਜਾਣ ਸਕੇ। ਪ੍ਰਭੂ ਆਪ ਕ੍ਰਿਪਾ ਕਰੇ ਤਾਂ ਹੀ ਉਸ ਦੀ ਸੋਝੀ ਹੋ ਸਕਦੀ ਹੈ। ਸ਼ਵੇਤ, ਸਵਤ੍ਰ ਉਪਨਿਸ਼ਦ (੬-੨੧) ਵਿਚ ਕਿਹਾ ਹੈ ਕਿ ਕਰਤੇ ਦੀ ਕ੍ਰਿਪਾ ਦੁਆਰਾ ਦੁਖਾਂ ਅਤੇ ਕਾਮਨਾਵਾਂ ਤੋਂ ਮੁਕਤ ਹੋ ਜਾਈਦਾ ਹੈ। ਏਸੇ ਉਪਨਿਸ਼ਦ (੧-੬) ਵਿਚ ਆਖਿਆ ਹੈ ਕਿ ਮੁਕਤੀ ਦੀ ਪ੍ਰਾਪਤੀ ਵੀ ਉਸ ਦੀ ਕ੍ਰਿਪਾ ਦੁਆਰਾ ਹੀ ਹੁੰਦੀ ਹੈ।

ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਪ੍ਰਸਾਦ 'ਤੇ ਵਿਸ਼ੇਸ਼ ਜ਼ੋਰ ਦਿੱਤਾ ਗਿਆ ਹੈ। ਜਪੁ ਜੀ ਦੇ ਅਰੰਭ ਵਿਚ 'ਗੁਰ ਪ੍ਰਸਾਦਿ' ਸ਼ਬਦ ਦੀ ਵਰਤੋਂ ਦੁਆਰਾ ਆਤਮ ਵਿੱਦਿਆ ਦੇ ਵਿਦਿਆਰਥੀਆਂ ਨੂੰ ਅਹਿਸਾਸ ਕਰਾਇਆ ਹੈ ਕਿ ਜਿਸ ਪਰਮਾਤਮਾ ਦੇ ਵਿਸ਼ੇਸ਼ ਗੁਣ ਮੂਲ ਮੰਤਰ ਵਿਚ ਕਥਨ ਕੀਤੇ ਗਏ ਹਨ ਉਸ ਦੀ ਸੋਝੀ ਗੁਰੂ ਦੁਆਰਾ ਹੀ ਹੋ ਸਕਦੀ ਹੈ। ਇਸ ਲਈ ਉਸ ਦੀ ਬਖਸ਼ਿਸ਼ ਦਾ ਪਾਤਰ ਬਣਨਾ ਅਵੱਸ਼ਕ ਹੈ। ਕਰਮ, ਗਿਆਨ ਅਤੇ ਭਗਤੀ ਭਾਵੇਂ ਪ੍ਰਾਪਤੀ ਲਈ ਅਵੱਸ਼ਕ ਸਾਧਨ ਦੱਸੇ ਗਏ ਹਨ ਅਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਪਹਿਲੇ ਦੋਹਾਂ ਦੀ ਅਤੇ ਵਿਸ਼ੇਸ਼ ਕਰਕੇ ਭਗਤੀ ਦੀ ਮਹਾਨਤਾ ਦਰਸਾਈ ਗਈ ਹੈ, ਪਰ ਇਹ ਪ੍ਰਭੂ-ਦਰ 'ਤੇ ਪੁੱਜਣ ਤੋਂ ਪਹਿਲਾਂ ਦੇ ਪੜਾਅ ਹਨ। ਜਪੁਜੀ ਵਿਚ ਕਥਨ ਕੀਤੇ ਗਏ ਪੰਜ ਖੰਡ ਇਸ ਆਸ਼ੇ ਨੂੰ ਸਪੱਸ਼ਟ ਕਰਦੇ ਹਨ। ਕਰਮ, ਜਤਨ ਜਾਂ ਉੱਦਮ ਅਧਿਆਤਮਕ ਯਾਤਰਾ ਲਈ ਬੁਨਿਆਦੀ ਸਾਧਨ ਹੈ ਕਿਉਂਕਿ ਮੂਲ ਤੌਰ 'ਤੇ ਕਰਮਾਂ ਅਨੁਸਾਰ ਹੀ ਉਸ ਦੇ ਪਰਵਾਨ ਹੋਣ ਜਾਂ ਅਪਰਵਾਨ ਕੀਤੇ ਜਾਣ ਦੀ ਵਿਚਾਰ ਹੋਣੀ ਹੈ। ਕਰਮ ਕਰਦਿਆਂ ਕਰਦਿਆਂ ਹੀ ਉਸ ਨੂੰ ਪ੍ਰਭੂ ਦੀ ਅਨਿਕ-ਪ੍ਰਕਾਰੀ ਲੀਲ੍ਹਾ ਦਾ ਗਿਆਨ ਹੁੰਦਾ ਹੈ। ਉਸ ਦਾ ਮਨ ਵਿਸਮਾਦ ਵਿਚ ਆ ਕੇ ਝੁਕਦਾ ਹੈ। ਉਹ ਹੋਰ ਉਚੇਰਾ ਉਠਣ ਦਾ ਜਤਨ ਜਾਰੀ ਰੱਖਦਾ ਹੈ ਅਤੇ ਵਾਹਿਗੁਰੂ ਵੀ ਬਖਸ਼ਿਸ਼ ਦਾ ਬੂਹਾ ਉਸ ਲਈ ਖੁੱਲ੍ਹ ਜਾਂਦਾ ਹੈ, ਜਿਸ ਰਾਹੀਂ ਉਹ ਸਚਖੰਡ ਵਿਚ ਪ੍ਰਵੇਸ਼ ਕਰਦਾ ਹੈ, ਸ਼ਰਧਾ ਭਗਤੀ ਨਾਲ ਏਸ ਅਵਸਥਾ ਵਿਚ ਜਗਿਆਸੂ ਦਾ ਮਨ ਅਨੰਦ-ਅਵਸਥਾ ਵਿਚ ਪਰੁੱਚਾ ਰਹਿੰਦਾ ਹੈ।

ਕਰਮਾ-ਮੁਕਤੀ ਦੇ ਵਿਸ਼ਵਾਸੀ ਕਹਿੰਦੇ ਹਨ ਕਿ ਜੀਵ ਸ੍ਵੈ-ਜਤਨਾਂ ਨਾਲ ਮੋਕਸ਼ ਪ੍ਰਾਪਤ ਕਰ ਸਕਦਾ ਹੈ, ਪਰ ਗੁਰੂ ਨਾਨਕ ਸਾਹਿਬ ਦਾ ਵਿਚਾਰ ਹੈ ਕਿ ਅਜਿਹਾ ਸੰਭਵ ਨਹੀਂ। ਚੰਗੇ ਕਰਮਾਂ ਨਾਲ ਜੀਵ ਦੂਜੀਆਂ ਮੰਦੀਆਂ ਜੂਨਾਂ ਵਿਚ ਭ੍ਰਮਣ ਦੀ ਥਾਂ ਇਨਸਾਨੀ ਜਾਮੇ ਨੂੰ ਨਿਸਚੇ ਹੀ ਪ੍ਰਾਪਤ ਕਰ ਲੈਂਦਾ ਹੈ, ਪਰ ਮੁਕਤੀ ਦਾ ਦਵਾਰਾ ਪ੍ਰਭੂ ਦੀ ਬਖਸ਼ਿਸ਼ ਹੋਣ 'ਤੇ ਹੀ ਖੁਲ੍ਹਦਾ ਹੈ:-

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*
*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥* (ਪੰਨਾ ੨)

ਜੇ ਕਰਮਾਂ ਅਨੁਸਾਰ ਹੀ ਸਭ ਕੁਝ ਹੋਣਾ ਹੋਵੇ ਤਾਂ ਕਰਤੇ ਜਾਂ ਮਾਲਕ ਪ੍ਰਭੂ ਦੀ ਹੋਂਦ ਦਾ ਸਵਾਲ ਹੀ ਨਹੀਂ ਰਹਿੰਦਾ। ਜੋ ਆਪਣੇ ਜਤਨਾਂ ਦੁਆਰਾ ਪ੍ਰਾਪਤੀ ਦਾ ਅਭਿਮਾਨ ਕਰਦਾ ਹੈ, ਉਸ ਸਬੰਧੀ ਜਪੁਜੀ ਵਿਚ ਇਕ ਬੜਾ ਢੁਕਵਾਂ ਦ੍ਰਿਸ਼ਟਾਂਤ ਦਿੱਤਾ ਹੈ ਕਿ ਜਿਵੇਂ ਅਕਾਸ਼ ਦੀਆਂ ਗੱਲਾਂ ਸੁਣ ਕੇ ਕੋਈ ਕੀੜੀ ਕਹੇ ਕਿ ਮੈਂ ਉਡਾਰੀ ਮਾਰ ਕੇ ਉਸ ਤਕ ਪੁੱਜ ਜਾਵਾਂ ਤਾਂ ਕੀ ਅਜਿਹਾ ਸੰਭਵ ਹੋ ਸਕਦਾ ਹੈ? ਇਸੇ ਤਰ੍ਹਾਂ ਸ੍ਵੈ-ਜਤਨਾਂ ਦੁਆਰਾ ਪ੍ਰਾਪਤੀ ਦਾ ਦਾਅਵਾ ਕਰਨ ਵਾਲੇ ਝੂਠੇ ਅਤੇ ਗੱਪੀ ਹਨ। ਪ੍ਰਾਪਤੀ

ਮਿਹਰ ਦੁਆਰਾ ਹੈ:

*ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥*
*ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥* (ਪੰਨਾ ੭)

ਯਥਾਰਥ ਇਹ ਹੈ ਕਿ ਮਨੁੱਖ ਸਰਬ-ਸਮਰਥ ਜਾਂ ਸਰਬ-ਸੰਪੰਨ ਹੋ ਹੀ ਨਹੀਂ ਸਕਦਾ; ਜੋ ਬੇਅੰਤ ਦਾ ਅੰਤ ਆਪ ਪਾ ਸਕੇ। ਜਿਸ 'ਤੇ ਉਹ ਪ੍ਰਸੰਨ ਹੁੰਦਾ ਹੈ ਉਸੇ ਨੂੰ ਹੀ ਆਪਣੇ ਸਮੀਪ (ਪਾਸ) ਲਿਆ ਕੇ ਆਪਣਾ ਆਪ ਜਣਾਉਂਦਾ ਹੈ। ਇਹ ਵਿਚਾਰ ਬਾਰ-ਬਾਰ ਦ੍ਰਿੜ੍ਹ ਕਰਵਾਇਆ ਹੈ:

*ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ॥* (ਪੰਨਾ ੬੧)
*ਨਾਨਕ ਨਦਰਿ ਕਰੇ ਸੋ ਪਾਏ॥* (ਪੰਨਾ ੪੬੮)

ਗਿਆਨ ਮਾਰਗੀਏ ਪ੍ਰਾਪਤੀ ਗਿਆਨ ਦੁਆਰਾ ਸਮਝਦੇ ਹਨ। ਇਸ ਵਿਚ ਸੰਦੇਹ ਨਹੀਂ ਕਿ ਗਿਆਨ ਰੋਸ਼ਨੀ ਹੈ, ਮਾਰਗ 'ਤੇ ਸੁਚੇਤ ਹੋ ਕੇ ਚੱਲਣ ਲਈ। ਪਰ ਨਿਰਮਾਣਤਾ ਬਿਨਾਂ ਜੋ ਕਿ ਪ੍ਰਭੂ ਦੀ ਬਖਸ਼ਿਸ਼ ਦਾ ਅਧਾਰ ਹੈ ਗਿਆਨ ਅਭਿਮਾਨ ਦੀ ਧੁੰਦ ਵਿਚ ਬਦਲ ਜਾਂਦਾ ਹੈ। ਉਹ 'ਅਹੰ, 'ਸੋਹੰ' ਜਾਂ 'ਅਹੰਬ੍ਰਹਮਸਮੀ' ਆਦਿ ਦੇ ਹੋਕੇ ਦੇਂਦਾ ਆਪਣੇ ਆਪ ਨੂੰ ਬ੍ਰਹਮ ਸਦਵਾਉਂਦਾ ਹੈ, ਭਾਵੇਂ ਵਾਸਤਵ ਵਿਚ ਉਸ ਨੂੰ ਬ੍ਰਹਮ ਦੀ ਛੋਹ ਵੀ ਪ੍ਰਾਪਤ ਨਹੀਂ ਹੋਈ, ਕਿਉਂਕਿ ਅਭਿਮਾਨ ਸਰਬ ਸ਼ਕਤੀਮਾਨ ਅਤੇ ਇਨਸਾਨ ਵਿਚ ਇਕ ਪ੍ਰਕਾਰ ਦਾ ਪਰਦਾ ਹੈ। ਪ੍ਰਭੂ ਦਾ ਨਿਵਾਸ ਦਿਲ ਦੀ ਡੂੰਘਾਈ ਵਿਚ ਹੈ, ਬੁਧੀ-ਅਭਿਮਾਨ ਦੀ ਟੀਸੀ 'ਤੇ ਨਹੀਂ। 'ਮੈਂ' ਅਤੇ 'ਤੂੰ' ਦਾ ਪਰਸਪਰ ਵਿਰੋਧ ਹੈ। ਜਿਥੇ 'ਮੈਂ' ਹੈ ਓਥੇ 'ਤੂੰ' ਦਾ ਨਿਵਾਸ ਨਹੀਂ। ਜਿਥੇ 'ਤੂ' ਦਾ ਨਿਵਾਸ ਹੈ ਓਥੇ 'ਮੈਂ' ਦਾ ਵਾਸਾ ਨਹੀਂ: *ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥ (ਪੰਨਾ ੬੫੭)* ਗੁਰੂ ਨਾਨਕ ਸਾਹਿਬ ਅਨੁਸਾਰ ਜੇ ਕੋਈ ਗਿਆਨੀ ਬ੍ਰਹਮ ਗਿਆਨ ਦਾ ਦਾਆਵਾ ਅਤੇ ਪ੍ਰਚਾਰ ਕਰਦਾ ਹੈ ਤਾਂ ਉਹ ਅਸੱਤ ਹੈ। ਆਮ ਤੌਰ 'ਤੇ 'ਜੇਤਾ ਪੜਿਆ ਤੇਤਾ ਕੜਿਆ' ਵਾਲੀ ਹਾਲਤ ਹੁੰਦੀ ਹੈ। ਗੁਰੂ ਨਾਨਕ ਸਾਹਿਬ ਜੀ ਇਸ ਅਸਲੀਅਤ ਨੂੰ ਪ੍ਰਗਟ ਕਰਦੇ ਹਨ:

*ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥*
*ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥* (ਪੰਨਾ ੪੬੫)

ਸਚਾਈ ਇਹ ਹੈ ਕਿ ਜੋ ਕਹਿੰਦਾ ਹੈ ਕਿ ਮੈਂ 'ਉਸ ਨੂੰ' ਜਾਣਦਾ ਹਾਂ ਉਹ ਅਣਜਾਨ ਹੀ ਹੁੰਦਾ ਹੈ:

*ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥* (ਪੰਨਾ ੩੮੭)

ਜਾਨਣ ਵਾਲਾ ਬੜਬੋਲਾ ਨਹੀਂ ਹੋ ਸਕਦਾ। ਚੁੰਚ-ਗਿਆਨ ਦੀ ਥਾਂ ਆਪਾ ਤਿਆਗ ਕੇ ਪ੍ਰਭੂ ਦੇ ਹੁਕਮ ਵਿਚ ਰਹਿੰਦਿਆਂ ਪ੍ਰਭੂ ਦੀ ਮਿਹਰ ਦਾ ਪਾਤਰ ਬਨਣ ਵਿਚ ਹੀ ਪ੍ਰਾਪਤੀ ਹੈ:

*ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ॥* (ਪੰਨਾ ੧੬)

ਜਪੁਜੀ ਵਿਚ ਗੁਰੂ ਨਾਨਕ ਦੇਵ ਜੀ ਨੇ ਆਖਿਆ ਹੈ ਕਿ ਵਾਹਿਗੁਰੂ ਦੀ ਜਿਸ 'ਤੇ ਮਿਹਰ ਹੋ ਜਾਵੇ ਉਹੋ ਹੀ ਰੱਬ ਵਾਲੇ ਪਾਸੇ ਦੀ ਉਚੇਰੀ ਕਾਰ ਕਰ ਸਕਦੇ ਹਨ। ਉਸ ਕਾਰ ਵਿਚ ਲਗੇ ਰਹਿੰਦਿਆਂ ਹੀ ਪ੍ਰਭੂ ਦੀ ਮਿਹਰ ਦੀ ਨਜ਼ਰ ਹੁੰਦੀ ਹੈ ਜੋ ਮਨੁੱਖ ਨੂੰ ਅਨੰਦ ਭਰਪੂਰ ਬਣਾ ਦੇਂਦੀ ਹੈ। ਮਨੁੱਖ ਉਧਰ ਜਾਂਦਾ ਹੈ:

*ਜਿਨ ਕਉ ਨਦਰਿ ਕਰਮੁ ਤਿਨ ਕਾਰ॥ ਨਾਨਕ ਨਦਰੀ ਨਦਰਿ ਨਿਹਾਲ॥* (ਪੰਨਾ ੮)

ਪ੍ਰਭੂ ਦੀ ਮਿਹਰ ਨਾਲ ਉਸ ਦਾ ਪਾਰ ਉਤਾਰਾ ਹੋ ਸਕਦਾ ਹੈ। ਬਾਕੀ ਸਾਧਨਾ ਦੁਆਰਾ ਸੰਸਾਰ ਸਮੁੰਦਰ 'ਤੇ ਤਰਦੀ ਕਿਸ਼ਤੀ ਕਿਸੇ ਵੇਲੇ ਵੀ ਹਉਮੈ ਦੇ ਤੂਫਾਨ ਦੀ ਲਪੇਟ ਵਿਚ ਆ ਕੇ ਰਾਹ ਵਿਚ ਹੀ ਡੁੱਬ ਸਕਦੀ ਹੈ। ਗੁਰੂ ਨਾਨਕ ਸਾਹਿਬ ਦਾ ਮੱਤ ਹੈ:

*ਸਿਖੀ ਸਿਖਿਆ ਗੁਰ ਵੀਚਾਰਿ॥*
*ਨਦਰੀ ਕਰਮਿ ਲਘਾਏ ਪਾਰਿ॥* (ਪੰਨਾ ੪੬੫)

ਜਿਨ੍ਹਾਂ 'ਤੇ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਨਹੀਂ ਹੁੰਦੀ, ਉਨ੍ਹਾਂ ਦਾ ਜੀਵਨ ਵਿਚ ਕੀ ਹਸ਼ਰ ਹੁੰਦਾ ਹੈ? ਜਪੁਜੀ ਵਿਚ ਦੱਸਿਆ ਹੈ:

*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥*
*ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥* (ਪੰਨਾ ੨)

ਪ੍ਰਭੂ ਦੁਆਰਾ ਪ੍ਰਾਪਤ ਹੋਈ ਤਾਕਤ ਦੇ ਨਸ਼ੇ ਵਿਚ ਦਾਤੇ ਨੂੰ ਵਿਸਾਰ ਕੇ ਜੇ ਕੋਈ ਮਨੁੱਖ ਆਪਣੇ ਆਪ ਨੂੰ ਸਭ ਕੁਝ ਜਾਣ ਲੈਂਦਾ ਹੈ ਅਤੇ ਰੱਬ ਦੀ ਮਰਜ਼ੀ ਦੇ ਵਿਰੁੱਧ ਕਰਮ ਕਰਦਾ ਹੈ ਤਾਂ ਉਸ ਦੀ ਇਕ ਦਿਨ ਅਜਿਹੀ ਹਾਲਤ ਹੋਵੇਗੀ ਕਿ ਘਾਹ ਵਤ ਨੀਵਾਂ ਸਮਝਿਆ ਜਾਵੇਗਾ:

*ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥*
*ਦਰਿ ਮੰਗਨਿ ਭਿਖ ਨ ਪਾਇਦਾ॥* (ਪੰਨਾ ੪੭੨)

ਮਨੁੱਖ ਦੀ ਅਜਿਹੀ ਹਾਲਤ ਉਹ ਕਿਸੇ ਬਦਲੇ ਦੀ ਭਾਵਨਾ ਨਾਲ ਨਹੀਂ ਕਰਦਾ। ਉਹ ਤਾਂ ਸਦਾ ਬਖਸ਼ਿੰਦ ਹੈ। ਉਸ ਦੀ ਮਿਹਰ ਦੀ ਨਜ਼ਰ ਸਭ 'ਤੇ ਥੋੜੀ ਬਹੁਤ ਹੁੰਦੀ ਹੈ:

*ਸਭਨਾ ਉਪਰਿ ਨਦਰਿ ਪ੍ਰਭ ਤੇਰੀ॥*
*ਕਿਸੈ ਥੋੜੀ ਕਿਸੈ ਹੈ ਘਣੇਰੀ॥* (ਪੰਨਾ ੧੧੯)

ਅਜਿਹਾ ਉਹ ਉਨ੍ਹਾਂ ਮਨਮੁਖੀਆਂ ਨਾਲ ਕਰਦਾ ਹੈ ਜੋ ਹਉਮੈ ਦੇ ਦੀਰਘ ਰੋਗ ਨਾਲ ਗ੍ਰਸੇ ਹੁੰਦੇ ਹਨ।

ਸਿੱਕਾ ਪਰਵਾਨ ਮੁਹਰ ਨਾਲ ਹੀ ਹੁੰਦਾ ਹੈ। ਨਿਸ਼ਕਾਮ ਕਰਮ ਅਤੇ ਭਗਤੀ ਦੁਆਰਾ ਜਦ ਪ੍ਰਭੂ ਮਿਹਰਵਾਨ ਹੁੰਦਾ ਹੈ ਤਾਂ ਉਹ ਬਖਸ਼ਿਸ਼ ਦਾ ਨਿਸ਼ਾਨ ਜਾਂ ਮੁਹਰ ਲਗਾਉਂਦਾ ਹੈ ਅਜਿਹੇ ਮੁਹਰ ਨਾਲ ਪਰਵਾਨ ਹੋਇਆਂ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ ਪਾ ਸਕਦਾ। ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਪਰਵਾਨਗੀ ਦੇ ਇਸ ਨਿਸ਼ਾਨ ਦਾ ਵਿਸ਼ੇਸ਼ ਉਲੇਖ ਹੈ:

*ਨਦਰੀ ਕਰਮਿ ਪਵੈ ਨੀਸਾਣੁ॥* (ਪੰਨਾ ੭)
*ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ॥* (ਪੰਨਾ ੧੯)
*ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ॥.* (ਪੰਨਾ ੧੫੦)

ਪ੍ਰਭੂ ਦਾ ਨਾਮ ਸਿਮਰਨ ਉਸ ਦੇ ਮਿਹਰ-ਨਿਸ਼ਾਨ ਦੀ ਪ੍ਰਾਪਤੀ ਦਾ ਪ੍ਰਮੁਖ ਸਾਧਨ ਹੈ। ਜਿਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੁੰਦਾ ਹੈ ਉਨ੍ਹਾਂ 'ਤੇ ਹੀ ਮਿਹਰ ਦੀ ਵਰਖਾ ਹੁੰਦੀ ਹੈ। ਗੁਰੂ ਨਾਨਕ ਸਾਹਿਬ ਦਾ ਉਪਦੇਸ਼ ਹੈ:

*ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥* (ਪੰਨਾ ੪੬੭)

ਪ੍ਰਸਾਦ ਸਿਧਾਂਤ ਮਨੁੱਖ ਨੂੰ ਕਰਮਹੀਣ ਨਹੀਂ ਬਣਾਂਦਾ। ਕਾਰਜ ਤਿਆਗ ਕੇ ਆਲਸ ਕਰਕੇ ਇਸ ਆਸ ਵਿਚ ਬੈਠੇ ਰਹਿਣਾ ਕਿ ਪ੍ਰਭੂ ਦੀ ਜਦੋਂ ਮਿਹਰ ਹੋਵੇਗੀ ਆਪੇ ਉਧਾਰ ਹੋ ਜਾਵੇਗਾ, ਪ੍ਰਸਾਦ

ਸਿਧਾਂਤ ਦਾ ਵਿਰੋਧ ਹੈ। ਚਾਕਰ ਉਹੋ ਹੀ ਮਾਲਕ ਦੀ ਪ੍ਰਸੰਨਤਾ ਦਾ ਪਾਤਰ ਬਣ ਸਕਦਾ ਹੈ ਜਿਹੜਾ ਮਾਲਕ ਦੀ ਮਰਜ਼ੀ ਅਨੁਸਾਰ ਕੰਮ ਕਰਦਾ ਹੈ। ਜਤਨ ਦੁਆਰਾ ਹੀ ਪ੍ਰਭੂ ਨੂੰ ਰੀਝਾਇਆ ਜਾ ਸਕਦਾ ਹੈ:

*ਕਰਉ ਜਤਨ ਜੇ ਹੋਇ ਮਿਹਰਵਾਨਾ॥* (ਪੰਨਾ ੫੬੨)

ਡਾਕਟਰ ਰਾਧਾ ਕ੍ਰਿਸ਼ਨਨ ਦੇ ਕਥਨ ਅਨੁਸਾਰ ਪ੍ਰਭੂ ਦੀ ਕ੍ਰਿਪਾ ਮਨੁੱਖੀ ਆਤਮਾ ਦੀ ਸ਼ਕਤੀ ਨੂੰ ਖਤਮ ਨਹੀਂ ਕਰ ਦੇਂਦੀ ਸਗੋਂ ਉਚੇਰੀ ਕਿਰਿਆ ਲਈ ਉੱਚਾ ਉਠਾਂਦੀ ਹੈ।[੩]

### *ਹਵਾਲੇ ਤੇ ਟਿਪਣੀਆਂ:*

੧. ਪੱਛਮ ਵਾਲਿਆਂ ਦੀ ਪ੍ਰਸਾਦ (grace) ਸਿਧਾਂਤ ਦੀ ਵਿਸ਼ੇਸ਼ ਮਹਾਨਤਾ ਦੱਸੀ ਹੈ। ਪ੍ਰਸਾਦ ਤੋਂ ਭਾਵ ਰਿਆਇਤ (fainr) ਲਿਆ ਗਿਆ ਹੈ। ਅੰਗਰੇਜ਼ੀ ਸ਼ਬਦ (grace) ਦਾ ਨਿਕਾਸੀ ਫ਼ਰਾਂਸੀਸੀ ਅਤੇ ਲਾਨੀਤੀ grace ਅਤੇ gratic ਤੋਂ ਅਤੇ ਯੂਨਾਨੀ charis ਤੋਂ ਹੋਇਆ ਦੱਸਿਆ ਗਿਆ ਹੈ।

੨. ਗੋਕਲ ਚੰਦ ਨਾਰੰਗ, *ਰੀਅਲ ਹਿੰਦੂਇਜ਼ਮ,* ਪੰਨਾ ੫.

੩. *ਪ੍ਰਿੰਸੀਪਲ ਉਪਨਿਸ਼ਦ,* ਪੰਨਾ ੭੪੯.

(੧੧/੧੯੬੯)



# ਪੂਜਾ ਅਕਾਲ ਕੀ

ਗੁਰਮਤਿ ਵਿਚ ਕੇਵਲ ਇਕ ਅਕਾਲ ਪੁਰਖ ਦੀ ਪੂਜਾ ਦੱਸੀ ਹੈ। ਇਸ ਅਸੂਲ ਦਾ ਗਿਆਨ ਸਿੱਖਾਂ ਨੂੰ ਹੀ ਨਹੀਂ ਸਗੋਂ ਗੈਰ-ਸਿੱਖਾਂ ਨੂੰ ਭੀ ਹੈ ਕਿ ਗੁਰੂ ਸਾਹਿਬਾਨ ਨੇ ਇਕ ਪਰਮਾਤਮਾ ਦੀ ਪੂਜਾ ਹੀ ਸਿਖਾਈ ਹੈ।

ਸਿਆਣੇ ਕਹਿੰਦੇ ਹਨ ਕਿ ਗੁਆਂਢੀ ਦੀ ਸ਼ਕਲ ਦਾ ਨਹੀਂ, ਅਕਲ ਦਾ ਅਸਰ ਹੋ ਹੀ ਜਾਂਦਾ ਹੈ। ਗੁਰਮਤਿ ਦੇ ਨਿਖਰੇ ਸਿਧਾਂਤ ਤੇ ਗੁਆਂਢੀ ਦੀ ਮਤ ਦਾ ਅਸਰ ਸਮਾਂ ਪਾ ਕੇ ਹੁੰਦਾ ਆਇਆ ਅਤੇ ਗੁਰਸਿੱਖ ਉਸ ਨੂੰ ਕੁਰਬਾਨੀਆਂ ਕਰਕੇ ਧੋਂਦੇ ਰਹੇ ਅਤੇ ਨਿਰੋਲ ਗੁਰਮਤਿ ਦੇ ਲੜ ਲੱਗੇ ਰਹੇ। ਕਿਉਂਕਿ ਸਿੱਖਾਂ ਨੂੰ ਜੋ ਸਿਧਾਂਤ ਦਿੱਤਾ ਗਿਆ, ਉਹ ਹੈ ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ। ਇਸ ਲਈ ਇਸ ਅਸੂਲ ਨੂੰ ਦ੍ਰਿੜ੍ਹ ਕਰਕੇ ਹੀ ਅਸੀਂ ਖ਼ਾਲਸਾ ਕਹਾ ਸਕਦੇ ਹਾਂ।

ਅੱਜ ਪੰਥ ਖ਼ਾਲਸਾ ਇਸ ਨੂੰ ਭੁੱਲਦਾ ਜਾਪਦਾ ਹੈ। ਬੱਸਾਂ ਵਿਚ ਗੁਰੂ ਸਾਹਿਬਾਨ ਦੀਆਂ ਮਨਘੜਤ ਤਸਵੀਰਾਂ 'ਤੇ ਉਨ੍ਹਾਂ ਦੇ ਛੋਟੇ-ਛੋਟੇ ਬੁੱਤ ਲਗਣੇ ਸ਼ੁਰੂ ਹੋ ਗਏ ਹਨ। ਕਈਆਂ ਨੇ ਉਨ੍ਹਾਂ ਨੂੰ ਘਰਾਂ ਵਿਚ ਬੈਠਕ ਦੀ ਸਜਾਵਟ ਵਧਾਉਣ ਲਈ ਵੀ ਰੱਖ ਲਿਆ ਹੈ। ਇਸ ਮਨਮਤਿ ਤੋਂ ਗੁਰੂ ਕਿਰਪਾ ਦੇ ਪਾਤਰ ਹੀ ਬਚੇ ਹਨ। ਇਸ ਲਿਖਤ ਰਾਹੀਂ ਯਤਨ ਕੀਤਾ ਹੈ ਕਿ ਬੁਤ-ਪੂਜਾ ਦੀ ਥਾਂ ਅਕਾਲ ਪੂਜਾ ਦੇ ਸਿਧਾਂਤ ਦਾ ਵਰਣਨ ਦੱਸ ਕੇ ਗੁਰਸਿੱਖਾਂ ਨੂੰ ਇਸ ਬੁੱਤ-ਪੂਜਾ ਦੇ ਰੋਗ ਤੋਂ ਬਚਾਇਆ ਜਾਵੇ। ਗੁਰਮਤਿ ਵਿਚ ਕਿਸੇ ਵੀ ਦੇਵੀ-ਦੇਵਤੇ ਦੀ ਮੂਰਤੀ ਬਣਾ ਕੇ ਉਸ ਨੂੰ ਕਿਸੇ ਭੀ ਤਰੀਕੇ ਨਾਲ ਪੂਜਣਾ ਸਖਤ ਮਨ੍ਹਾਂ ਹੈ। ਇਹ ਕੰਮ ਭੁੱਲੇ ਅਗਿਆਨੀਆਂ ਦਾ ਦੱਸਿਆ ਹੈ ਜਿਨ੍ਹਾਂ ਦੀ ਸਾਰੀ ਘਾਲ ਅਜਾਈਂ ਜਾਂਦੀ ਹੈ:

*ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ॥*
*ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ॥* (ਪੰਨਾ ੧੨੬੪)

ਮੂਰਤ ਪੱਥਰ ਦੀ, ਮਿੱਟੀ ਦੀ, ਲੱਕੜ ਦੀ ਜਾਂ ਕਾਗਜ਼ 'ਤੇ ਬਣੀ, ਝੂਠੀ ਬੇਜਾਨ ਹੈ, ਇਸ ਦੀ ਪੂਜਾ ਦਾ ਕੋਈ ਲਾਭ ਨਹੀਂ ਹੋ ਸਕਦਾ। ਇਹ ਤਾਂ ਸਗੋਂ ਜੀਵ ਨੂੰ ਮਾਰ ਕੇ ਨਿਰਜੀਵ ਦੀ ਪੂਜਾ ਹੈ ਜਿਸ ਨੂੰ ਸਾਧਾਰਨ ਵੀਚਾਰ ਵਾਲਾ ਵੀ ਗਲਤ ਮੰਨਦਾ ਹੈ:

*ਪਾਖਾਨ ਗਢਿ ਕੈ ਮੂਰਤਿ ਕੀਨੑੀ ਦੇ ਕੈ ਛਾਤੀ ਪਾਉ॥*
*ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥* (ਪੰਨਾ ੪੭੯)
*ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥*
*ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ॥* (ਪੰਨਾ ੬੫੪)

*ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ॥*
*ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ॥* (ਪੰਨਾ ੩੩੨)

ਗੁਰਬਾਣੀ ਸਾਨੂੰ ਕੇਵਲ ਸਭ ਦੀ 'ਘਾਲ ਥਾਉਂ ਪਾਉਣ ਵਾਲੇ' ਅਤੇ 'ਘਟ ਘਟ ਦੀ ਜਾਣਨ ਵਾਲੇ ਅਕਾਲ ਪੁਰਖ ਦੀ ਪੂਜਾ ਹੀ ਦੱਸਦੀ ਹੈ। ਇਹ ਪੂਜਾ ਫੁੱਲਾਂ, ਸੰਧੂਰ, ਧੁੱਪ-ਦੀਪ ਆਦਿ ਤੇ ਪ੍ਰਸ਼ਾਦ ਜਾਂ ਚੁੱਪ ਨਾਲ ਨਹੀਂ ਸਗੋਂ ਮਨ ਵਿਚ ਪ੍ਰਭੂ ਅਕਾਲ ਨੂੰ ਸਿਮਰਨ ਕਰਕੇ ਕਰਨੀ ਹੈ:

*ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ॥*
*ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ॥* (ਪੰਨਾ ੬੧੪)
*ਤੋਰਉ ਨ ਪਾਤੀ ਪੂਜਉ ਨ ਦੇਵਾ॥*
*ਰਾਮ ਭਗਤਿ ਬਿਨੁ ਨਿਹਫਲ ਸੇਵਾ॥*
*ਸਤਿਗੁਰੁ ਪੂਜਉ ਸਦਾ ਸਦਾ ਮਨਾਵਉ॥*
*ਐਸੀ ਸੇਵ ਦਰਗਹ ਸੁਖੁ ਪਾਵਉ॥* (ਪੰਨਾ ੧੧੫੮)
*ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ॥*
*ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ ਬਿਧਿ ਸਾਹਿਬੁ ਰਵਤੁ ਰਹੈ॥* (ਪੰਨਾ ੭੨੮)

ਪੱਥਰ ਦੀ ਮੂਰਤੀ-ਸੇਵਾ ਤੇ ਉਸ ਦਾ ਅਸ਼ਨਾਨ ਕਰਾਉਣ ਦੀ ਥਾਂ, ਮੁਕਤੀ ਪਾਉਣ ਲਈ ਤਾਂ ਅਸਾਂ ਨਾਮ ਸਿਮਰਨ ਦੁਆਰਾ ਮਨ ਨੂੰ ਧੋ ਕੇ ਉਸ ਦੀ ਜੂਠ ਲਾਹੁਣੀ ਹੈ:

*ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥੧॥ਰਹਾਉ॥*
*ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ॥*
*ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ॥* (ਪੰਨਾ ੪੮੯)

ਸਪੱਸ਼ਟ ਹੈ ਗੁਰਸਿੱਖਾਂ ਨੇ ਕਿਸੇ ਭੀ ਦੇਵੀ-ਦੇਵਤੇ ਦੀ ਮੂਰਤੀ ਦੀ ਪੂਜਾ ਭੁਲ ਕੇ ਵੀ ਨਹੀਂ ਕਰਨੀ। ਗੁਰਸਿੱਖ ਤਾਂ ਕੇਵਲ 'ਜਾਗਤਾ ਗੁਰਦੇਉ', 'ਜਾਗਤ-ਜੋਤ' ਅਕਾਲ ਦੇ ਹੀ ਪੁਜਾਰੀ ਹਨ:

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥੧॥*
*ਭੂਲੀ ਮਾਲਨੀ ਹੈ ਏਉ॥*
*ਸਤਿਗੁਰੁ ਜਾਗਤਾ ਹੈ ਦੇਉ॥* (ਪੰਨਾ ੪੭੯)

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਨਿਰਜੀਵ ਪੱਥਰ, ਬੁਤ, ਮੂਰਤੀ, ਫੋਟੋ ਦੀ ਪੂਜਾ ਸਿੱਖਾਂ ਵਿਚ ਕਿਵੇਂ ਆਈ? ਜਿਸ ਵੇਲੇ ਅਠਾਰ੍ਹਵੀਂ ਸਦੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦ ਹੋ ਜਾਣ ਪਿਛੋਂ ਸਿੱਖਾਂ ਦਾ ਕਤਲਾਮ ਹੋ ਰਿਹਾ ਸੀ, ਉਦੋਂ ਸਿੰਘ ਜੰਗਲਾਂ ਵਿਚ ਜਾ ਵੜੇ। ਗੁਰਦੁਆਰਿਆਂ ਦੀ ਸੇਵਾ-ਸੰਭਾਲ, ਨਿਰਮਲੇ ਅਤੇ ਉਦਾਸੀ ਸਾਧੂਆਂ ਨੇ ਕੀਤੀ। ਉਨ੍ਹਾਂ ਦੇ ਮਨ ਤੋਂ ਬ੍ਰਾਹਮਣੀ ਮਤਿ ਦਾ ਪ੍ਰਭਾਵ ਅਜੇ ਪੂਰੀ ਤਰ੍ਹਾਂ ਦੂਰ ਨਹੀਂ ਸੀ ਹੋਇਆ ਸਾਕਾਰ ਦੀ ਪੂਜਾ ਉਨ੍ਹਾਂ ਅਜੇ ਛੱਡੀ ਨਹੀਂ ਸੀ ਅਤੇ ਨਾ ਹੀ ਸਿੰਘਾਂ ਵਾਲਾ ਬਾਣਾ ਪਹਿਨਿਆ ਸੀ। ਜਿਥੇ ਇਨ੍ਹਾਂ ਦਾ ਸਦਾ ਲਈ ਪੰਥ ਰਿਣੀ ਹੈ ਜੋ ਉਨ੍ਹਾਂ ਗੁਰਦੁਆਰੇ ਸੰਭਾਲੇ ਅਤੇ ਪਵਿੱਤਰ ਯਾਦਗਾਰਾਂ ਦੇ ਥਾਉਂ ਨਿਸ਼ਾਨ ਬਣਾਈ ਰੱਖੇ, ਉਥੇ ਉਨ੍ਹਾਂ ਨੇ ਜਾਣੇ-ਅਣਜਾਣੇ ਗੁਰਮਤਿ ਵਿਚ ਮੂਰਤੀ ਪੂਜਾ ਦਾ ਅਤੇ ਕਈ ਹੋਰ ਮਨਮਤਾ ਦਾ ਮਿਲ-ਗੋਭਾ ਕਰਕੇ ਸਿੱਖ ਧਰਮ ਦੇ ਸਿਧਾਂਤ ਨੂੰ ਵੱਡੀ ਸੱਟ ਭੀ ਮਾਰੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ

ਗੁਰਦੁਆਰਿਆਂ ਦੀਆਂ ਇਮਾਰਤਾਂ ਤਾਂ ਬਣਾਈਆਂ ਗਈਆਂ, ਉਨ੍ਹਾਂ ਨੂੰ ਜਗੀਰਾਂ ਭੀ ਲਾਈਆਂ ਗਈਆਂ, ਪਰ ਸਿਧਾਂਤਕ ਪੱਖ ਬਾਰੇ ਪੰਥ ਦੇ ਨਿਰਣੇ ਨਾ ਲਏ। ਹਾਲਾਤ ਇਥੋਂ ਤਕ ਉਲਟ ਗਏ ਸਨ ਕਿ ਬ੍ਰਾਹਮਣੀ ਮਤਿ ਦੇ ਕਰਮ-ਕਾਂਡ, ਜਾਤਿ ਕਰਕੇ ਅਖੌਤੀ ਸ਼ੂਦਰਾਂ ਨੂੰ ਨੀਵਾਂ ਮੰਨਣਾ ਅਤੇ ਬੁਤਾਂ ਦੀ ਮਾਨਤਾ ਪੂਜਾ ਕਰਨੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਭੀ ਸ਼ੁਰੂ ਹੋ ਗਈ ਸੀ। ਮਹੰਤਾਂ ਨੇ ਧਰਮ ਪਰਚਾਰ ਨੂੰ ਛੱਡ ਕੇ ਗੁਰਦੁਆਰਿਆਂ ਨੂੰ ਮਾਇਆ ਦਾ ਸਾਧਨ ਬਣਾ ਲਿਆ ਸੀ।

ਖ਼ਾਲਸਾ ਰਾਜ ਜਾਣ ਦੇ ੨੫ ਸਾਲਾਂ ਦੇ ਅੰਦਰ-ਅੰਦਰ ਹੀ ਸਿੰਘਾਂ ਨੇ ਇਸ ਘਾਟ ਨੂੰ ਮਹਿਸੂਸ ਕੀਤਾ ਤੇ ਸਿੰਘ ਸਭਾ ਲਹਿਰ ਚੱਲੀ ਜਿਸ ਦਾ ਮੰਤਵ ਗੁਰਦੁਆਰਿਆਂ ਦਾ ਸੁਧਾਰ ਕਰਨਾ, ਗੁਰਮਤਿ ਸਿਧਾਂਤਾਂ ਦਾ ਪਰਚਾਰ ਕਰਨਾ ਤੇ ਸਿੱਖਾਂ ਨੂੰ ਗੁਰਮਤਿ ਰਹਿਤ ਮਰਯਾਦਾ ਅਨੁਸਾਰ ਸਾਦੇ ਜੀਵਨ ਸੰਸਕਾਰ ਕਰਨ ਵਲ ਪ੍ਰੇਰਨਾ ਸੀ। ਮੂਰਤੀ ਪੂਜਾ ਦੀ ਗਲਤ ਪਰਪਾਟੀ ਨੂੰ ਰੋਕਣਾ ਭੀ ਸਿੰਘ ਸਭਾ ਦੀ ਹੀ ਦੇਣ ਹੈ।

ਸੰਨ ੧੯੦੫ ਵਿਚ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀਆਂ ਪ੍ਰਕਰਮਾਂ ਵਿਚੋਂ ਬੁਤ-ਪ੍ਰਸਤੀ ਦੂਰ ਕਰਨ ਦਾ ਸਵਾਲ ਛਿੜਿਆ, ਜਿਸ ਵਿਚ ਵੱਡੀ ਮੁਸ਼ਕਲ ਇਹ ਆਈ ਕਿ ਸਿੰਘ ਸਭੀਏ ਤਾਂ ਬੁਤ-ਪ੍ਰਸਤੀ ਹਟਾਉਣਾ ਚਾਹੁੰਦੇ ਸਨ ਤੇ ਸਨਾਤਨੀ ਖਿਆਲਾਂ ਦੇ ਸਿੱਖ ਉਨ੍ਹਾਂ ਦੇ ਖਿਆਲ ਦੇ ਵਿਰੁੱਧ ਸਨ।

ਆਖਰ ਇਸ ਸਵਾਲ ਮਿਸਟਰ ਕਿੰਗ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਕੋਲ ਗਿਆ। ਉਸ ਵਲੋਂ ਇਸ ਬਾਰੇ ਖੋਜ ਦੇ ਨੁਕਤਾ ਨਿਗਾਂਹ ਤੋਂ ਭਾਈ ਕਾਨ੍ਹ ਸਿੰਘ ਜੀ ਦੀ ਰਾਇ ਪੁੱਛੀ ਗਈ। ਬਾਈ ਸਾਹਿਬ ਨੇ ਆਪਣੀ ਰਾਇ ਬੁਤ-ਪ੍ਰਸਤੀ ਦੇ ਵਿਰੁੱਧ ਦਿੱਤੀ। ਜਿਸ ਕਰਕੇ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚੋਂ ਸਭ ਬੁਤ ਹੁਕਮਨ ਉਠਾਏ ਗਏ। ਇਸ ਤਰ੍ਹਾਂ ਬੁਤ-ਪ੍ਰਸਤੀ ਬੰਦ ਹੋਈ ਦੇਖ ਕੇ ਅੰਮ੍ਰਿਤਸਰ ਤੇ ਲਾਹੌਰ ਦੇ ਕੁਝ ਮਸ਼ਹੂਰ ਸੱਜਣ ਪਹਿਲਾਂ ਮਿਸਟਰ ਕਿੰਗ ਡੀ.ਸੀ. ਅੰਮ੍ਰਿਤਸਰ ਕੋਲ ਤੇ ਫਿਰ ਭਾਈ ਕਾਨ੍ਹ ਸਿੰਘ ਦੇ ਵਿਰੁੱਧ ਸ਼ਿਕਾਇਤ ਲੈ ਕੇ ਮਹਾਰਾਜਾ ਹੀਰਾ ਸਿੰਘ ਨਾਭਾ ਕੋਲ ਪਹੁੰਚੇ ਤੇ ਉਨ੍ਹਾਂ ਨੇ ਉਸ ਚਿੱਠੀ ਦਾ ਹਵਾਲਾ ਭੀ ਦਿੱਤਾ ਜੋ ਭਾਈ ਸਾਹਿਬ ਨੇ ਬੁਤ-ਪ੍ਰਸਤੀ ਦੇ ਵਿਰੁੱਧ ਮਿਸਟਰ ਕਿੰਗ ਨੂੰ ਲਿਖੀ ਸੀ। ਮਹਾਰਾਜਾ ਸਾਹਿਬ ਨੇ ਸਮੇਂ ਦੀ ਨਜ਼ਾਕਤ ਨੂੰ ਦੇਖ ਕੇ ਭਾਈ ਸਾਹਿਬ ਨੂੰ ਕੁਝ ਸਮੇਂ ਲਈ ਚੁਪ-ਚਾਪ ਘਰ ਬੈਠਣ ਲਈ ਕਹਿ ਦਿੱਤਾ।

ਗੁਰਬਾਣੀ ਅਤੇ ਤਵਾਰੀਖੀ ਪੱਖ ਤੋਂ ਗੁਰੂ ਸਾਹਿਬਾਨ ਦੇ ਜੀਵਨ-ਕਾਲ ਵਿਚੋਂ ਭੀ ਉਦਾਹਰਨ ਦਿੱਤੇ ਜਾ ਸਕਦੇ ਹਨ, ਜਿਨ੍ਹਾਂ ਅਨੁਸਾਰ ਮੂਰਤੀ ਪੂਜਾ ਜਾਂ ਬੁਤ-ਪੂਜਾ ਮਨਮਤਿ ਹੈ, ਗੁਰਮਤਿ ਨਹੀਂ। ਸ੍ਰੀ ਹਰਮਿੰਦਰ ਸਾਹਿਬ ਦੀ ਉਸਾਰੀ ਪੂਰੀ ਹੋਣ ਉਪਰੰਤ ਗੁਰਬਾਣੀ ਦੇ ਸੰਗ੍ਰਹਿ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਕਾਸ਼ ਕੀਤਾ ਗਿਆ ਤੇ ਉਸ ਬਾਣੀ ਨੂੰ ਸੰਗਤ ਮੱਥਾ ਟੇਕਣ ਲੱਗੀ। ਮੂਰਤਿ (ਫੋਟੋ) ਜਾਂ ਮੂਰਤੀ ਦੀ ਭਾਵੇਂ ਉਹ ਕਿਸੇ ਗੁਰੂ ਜੀ ਦੀ ਹੀ ਕਿਉਂ ਨਾ ਹੋਵੇ, ਪੂਜਾ ਕਰਨ ਦੇ ਕਿਤੋਂ ਭੀ ਕੋਈ ਸੰਕੇਤ ਨਹੀਂ ਮਿਲਦੇ, ਕਿਉਂਕਿ ਅਜਿਹੀ ਵੀਚਾਰ ਮਨਮਤਿ ਹੈ, ਇਸ ਲਈ ਕਿਸੇ ਗੁਰੂ ਦੀ ਭੀ ਕੋਈ ਮੂਰਤੀ ਨਹੀਂ ਮਿਲਦੀ ਅਤੇ ਨਾ ਹੀ ਇਸ ਬਾਰੇ ਕੋਈ ਲਿਖਤ ਹੈ। ਜੇਕਰ ਮੂਰਤੀ ਗੁਰਮਤਿ ਵਿਚ ਵਿਵਰਜਿਤ ਨਾ ਹੁੰਦੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਜਾਂ ਮਹਾਰਾਜਾ ਰਣਜੀਤ ਸਿੰਘ ਬੈਠੇ ਦੀ ਮੂਰਤੀ ਬਣਾ ਕੇ ਸ੍ਰੀ ਹਰਿਮੰਦਰ ਸਾਹਿਬ ਵਿਚ ਸਥਾਪਤ ਕਰ ਦਿੰਦੇ। ਮੂਰਤੀ ਕਿਵੇਂ ਬਣਾਈ ਜਾਂਦੀ ਕਿਉਂਕਿ ਸਿੱਖਾਂ ਨੂੰ ਹੁਕਮ ਤਾਂ 'ਪੂਜਾ ਅਕਾਲ ਕੀ' ਦਾ ਮਿਲਿਆ ਹੋਇਆ ਹੈ। ਅਕਾਲ ਦਾ ਪੁਜਾਰੀ ਪੱਥਰ ਨੂੰ

ਕਿਵੇਂ ਮੱਥਾ ਟੇਕ ਸਕਦਾ ਹੈ।

ਇਸ ਗੱਲ ਦੀ ਪ੍ਰੋੜ੍ਹਤਾ ਹਿਤ ਸ. ਗੁਰਚਰਨ ਸਿੰਘ ਟੌਹੜਾ ਨੇ ਵੀ ੧੯੭੮ ਵਿਚ ਬਿਆਨ ਜਾਰੀ ਕੀਤਾ ਸੀ ਕਿ "ਗੁਰੂ ਸਾਹਿਬ ਦੀ ਮੂਰਤੀ ਬਣਾ ਕੇ ਮੂਰਤਾਂ ਦੀ ਪੂਜਾ ਕਰਨਾ ਮਨਮਤਿ ਹੈ।" ਪਰ ਸਿੱਖਾਂ ਨੇ ਇਸ ਗੱਲ 'ਤੇ ਅਮਲ ਘੱਟ ਹੀ ਕੀਤਾ ਹੈ। ਅਗਲੀ ਗੱਲ ਹੈ ਮੂਰਤਿ (ਫੋਟੋ) ਦੀ ਜਿਸ ਦਾ ਰਿਵਾਜ ਬਹੁਤ ਵੱਧ ਗਿਆ ਹੈ। ਇਥੋਂ ਤਕ ਕਿ ਕੁਝ ਬੇਸਮਝ, ਮੂਰਖਾਂ ਤੇ ਸੁਆਰਥੀ ਲੋਕਾਂ ਨੇ ਗੁਰੂ ਸਾਹਿਬਾਨ ਦੀ ਫੋਟੋ ਵਾਲੇ ਕੈਲੰਡਰਾਂ ਨਾਲ ਸ਼ਰਾਬ ਦਾ ਪਰਚਾਰ ਤੇ ਗੁਰੂ ਨਾਨਕ ਸਾਹਿਬ ਦੀ ਫੋਟੋ ਨਾਲ ਬੀੜੀਆਂ ਦਾ ਪ੍ਰਚਾਰ ਭੀ ਕੀਤਾ ਜਿਸ ਦਾ ਸਿੱਖ ਕੌਮ ਨੇ ਡਟਵਾਂ ਵਿਰੋਧ ਕਰਕੇ ਵਾਪਸ ਕਰਵਾਏ। ਕਈ ਪ੍ਰੇਮੀਆਂ ਨੇ ਆਪਣੇ ਵਪਾਰ ਵਿਚ ਵਾਧਾ ਕਰਨ ਹਿਤ ਗੁਰੂ ਸਾਹਿਬ ਦੀਆਂ ਬਹੁਤ ਹੀ ਗਲਤ ਮੂਰਤਾਂ ਵਾਲੇ ਕੈਲੰਡਰ ਬਣਾ ਕੇ ਅਤੇ ਆਪਣੀ ਦੁਕਾਨ ਜਾਂ ਫੈਕਟਰੀ ਦਾ ਨਾਉਂ ਲਿਖ ਕੇ ਵੇਚਣੇ ਸ਼ੁਰੂ ਕਰ ਦਿੱਤੇ ਹਨ। ਭਲਾ ਮੂਰਤਿ ਅਤੇ ਮੂਰਤੀ ਵਿਚ ਫਰਕ ਕੀ ਹੈ? ਕੁਝ ਭੀ ਨਹੀਂ। ਜਿਸ ਸ਼ਬਦ ਦਾ ਉਚਾਰਣ ਹਿੰਦੀ ਵਾਲੇ ਮੂਰਤੀ ਕਰਦੇ ਸੀ ਅਸੀਂ ਉਸ ਨੂੰ ਮੂਰਤਿ ਕਹਿੰਦੇ ਹਾਂ। ਪ੍ਰਚੱਲਤ ਬੋਲੀ ਅਨੁਸਾਰ ਫਰਕ ਕੇਵਲ ਇਤਨਾ ਹੈ ਜੋ ਕਿਸੇ ਵਿਅਕਤੀ ਦੀ ਫੋਟੋ ਕਾਗਜ਼ ਤੇ ਛਾਪੀ ਜਾਵੇ ਉਸ ਨੂੰ ਮੂਰਤਿ (ਤਸਵੀਰ), ਜੇ ਮਿੱਟੀ, ਪੱਥਰ ਜਾਂ ਲੱਕੜ ਆਦਿ ਦੀ ਬਣਾਈ ਜਾਵੇ ਉਸ ਨੂੰ ਮੂਰਤੀ ਆਖਦੇ ਹਨ: ਗੁਰਮਤਿ ਅਨੁਸਾਰ ਦੋਨੋਂ ਹੀ ਮਨ੍ਹਾਂ ਹਨ।

ਇਕ ਸਵਾਲ ਆਮ ਪੁੱਛਿਆ ਜਾਂਦਾ ਹੈ ਕਿ:

*"ਗੁਰ ਕੀ ਮੂਰਤਿ ਮਨ ਮਹਿ ਧਿਆਨੁ॥"* *(ਪੰਨਾ ੮੬੪)*

ਦੀ ਤੁਕ ਵਿਚ ਜੋ ਮੂਰਤਿ' ਹੈ ਉਹ ਕਿਹੜੀ ਮੂਰਤਿ ਹੈ? ਇਸ ਦਾ ਉੱਤਰ ਭਾਈ ਗੁਰਦਾਸ ਜੀ ਦਿੰਦੇ ਹਨ:

*"ਗੁਰ ਮੂਰਤਿ ਗੁਰ ਸਬਦੁ ਹੈ।"* *(ਵਾਰ ੨੪/੧੧)*

'ਸ਼ਬਦ-ਗੁਰੂ' ਬਾਣੀ-ਗੁਰੂ ਦੇ ਸਿਧਾਂਤ ਨੂੰ ਅਸੀਂ ਸਭ ਸਵੀਕਾਰ ਕਰ ਚੁੱਕੇ ਹਾਂ। ਫਿਰ ਪਤਾ ਨਹੀਂ ਇਹ ਮੂਰਤਿ ਪੂਜਾ ਦੇ ਸਿਧਾਂਤ ਨੂੰ ਸਿੱਖਾਂ ਨੇ ਅਜੇ ਤਕ ਕਿਉਂ ਗਲੋਂ ਨਹੀਂ ਲਾਹਿਆ।

ਗੁਰਬਾਣੀ ਦਾ ਤਾਂ ਕਥਨ ਹੈ ਮੂਰਤੀ ਜਾਂ ਮੂਰਤਿ (ਫੋਟੋ) ਤਾਂ ਇਕ ਪਾਸੇ ਰਹੀ, ਜੇਕਰ ਗੁਰੂ ਦੀ ਪ੍ਰਤੱਖ ਦੇਹ ਦੇ ਭੀ ਕੋਈ ਦਰਸ਼ਨ ਕਰੇ ਉਸ ਨੂੰ ਕੋਈ ਫਲ ਨਹੀਂ ਮਿਲ ਸਕਦਾ ਕਿਉਂਕਿ ਗੁਰੂ ਦੇਹ ਨਹੀਂ, ਗੁਰੂ ਸ਼ਬਦ ਅਤੇ ਬਾਣੀ ਹੈ ਬਾਣੀ ਦਾ ਵੀਚਾਰ ਹੀ ਇਸ ਲਈ ਮੁਕਤੀ ਤੇ ਜੀਵਨ ਦਾ ਰਾਹ ਹੈ:

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥* *(ਪੰਨਾ ੫੯੪)*
*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* *(ਪੰਨਾ ੯੮੨)*

ਜੋਤਿ-ਗੁਰੂ ਹੈ, ਬਾਣੀ-ਗੁਰੂ ਹੈ। ਬਾਣੀ ਦੀ ਮੂਰਤੀ ਜਾਂ ਮੂਰਤਿ 'ਬਾਣੀ' ਹੀ ਹੋ ਸਕਦੀ ਹੈ। ਪੱਥਰ ਜਾਂ ਕਾਗਜ਼ ਦੀ ਕਿਸੇ ਮਨੁੱਖ ਦੀ ਫੋਟੋ ਗੁਰੂ ਨਹੀਂ ਹੋ ਸਕਦੀ।

ਇਕ ਇਤਿਹਾਸਕ ਘਟਨਾ ਦੱਸ ਕੇ ਇਸ ਗੱਲ ਨੂੰ ਸਪੱਸ਼ਟ ਕੀਤਾ ਜਾ ਸਕਦਾ ਹੈ। ਇਕ ਵੇਰੀ ਇਕ ਫ਼ਕੀਰ ਔਰੰਗਜ਼ੇਬ ਬਾਦਸ਼ਾਹ ਦੀ ਬੇਟੀ ਜੇਬੁਲਨਸਾ ਦੀ ਲਿਖੀ ਕਵਿਤਾ ਪੜ੍ਹ ਕੇ ਬਹੁਤ ਪ੍ਰਭਾਵਿਤ ਹੋਇਆ। ਉਹ ਫ਼ਕੀਰ ਕਵਿਤਾ ਦੇ ਲੇਖਕ ਨੂੰ ਮਿਲਣ ਦੀ ਇੱਛਾ ਮਨ ਵਿਚ ਲੈ ਕੇ

ਔਰੰਗਜ਼ੇਬ ਪਾਸ ਗਿਆ। ਉਸ ਨੇ ਆਪਣੀ ਲੜਕੀ ਨੂੰ ਦੱਸਿਆ ਕਿ ਇਕ ਫ਼ਕੀਰ ਤੇਰੀ ਕਵਿਤਾ ਤੋਂ ਪ੍ਰਸੰਨ ਹੋ ਕੇ ਤੇਰੇ ਦੀਦਾਰ ਲਈ ਆਇਆ ਹੈ।

ਉਸ ਲੜਕੀ ਨੇ ਉੱਤਰ ਦਿੱਤਾ–"ਉਸ ਨੇ ਮੇਰਾ ਦੀਦਾਰ ਤਾਂ ਕਰ ਲਿਆ ਹੈ। ਹੁਣ ਕੇਵਲ ਹੱਡ-ਮਾਸ ਤੇ ਗੰਦ ਦੇ ਥੈਲੇ ਨੂੰ ਵੇਖਣਾ ਚਾਹੁੰਦਾ ਹੈ। ਉਸ ਨੂੰ ਦਸ ਦੇਵੋ ਕਿ ਇਸ ਥੈਲੇ ਵਿਚੋਂ ਉਸ ਨੂੰ ਕੁਝ ਨਹੀਂ ਮਿਲ ਸਕਦਾ। ਜੋ ਕੁਝ ਮੈਂ ਹਾਂ, ਉਹ ਇਹ ਸਰੀਰ ਨਹੀਂ ਮੇਰੀ ਰੂਹ ਹੈ, ਜਿਸ ਨੂੰ ਕਵਿਤਾ ਰੂਪ ਵਿਚ ਉਸ ਨੇ ਵੇਖ ਹੀ ਲਿਆ ਹੈ।"

ਗੁਰਬਾਣੀ ਨੂੰ ਹੀ ਅਸੀਂ ਗੁਰੂ ਦੀ ਮੂਰਤਿ ਮੰਨਣਾ ਹੈ। ਜੋਤਿ ਗੁਰੂ ਹੋਣ ਕਰਕੇ ਉਸ ਦੀ ਫੋਟੋ ਗੁਰਬਾਣੀ ਹੀ ਹੈ, ਹੋਰ ਕੋਈ ਫੋਟੋ ਨਹੀਂ ਬਣ ਸਕਦੀ। ਫੇਰ ਗੁਰੂ ਸਾਹਿਬ ਦੀਆਂ ਸਭ ਫੋਟੋਆਂ ਮਨ-ਘੜਤ ਹਨ। ਜੇ ਕੋਈ ਸੱਚੀ ਫੋਟੋ ਹੋਵੇ ਭੀ, ਸਿੱਖ ਉਸ ਨੂੰ ਗੁਰੂ ਦੀ ਫੋਟੋ ਵੇਖ ਕੇ ਮੱਥਾ ਨਹੀਂ ਟੇਕੇਗਾ ਤੇ ਹਾਰ ਪਾ ਕੇ ਉਸ ਦੀ ਪੂਜਾ ਨਹੀਂ ਕਰ ਸਕਦਾ। ਖ਼ਾਲਸਾ ਤਾਂ ਪੁਜਾਰੀ 'ਜਾਗਤ ਜੋਤਿ' ਅਕਾਲ ਪੁਰਖ ਦਾ ਹੈ:

*ਜਾਗਤ ਜੋਤਿ ਜਪੈ ਨਿਸ ਬਾਸੁਰ....॥*

(੨/੧੯੮੦)



# ਪਰਚਾ ਸ਼ਬਦ ਕਾ

ਅਸੀਂ ਸਾਰੇ ਜਾਣਦੇ ਹਾਂ ਕਿ ਗੁਰਮਤਿ ਦਾ ਮਾਰਗ ਮੂਲ ਰੂਪ ਵਿਚ ਨਾਮ-ਬਾਣੀ ਅਤੇ ਸੰਗਤ-ਪੰਗਤ ਦੇ ਸਿਧਾਂਤਾਂ ਦਾ ਵਿਸ਼ਵਾਸੀ ਮਾਰਗ ਹੈ ਅਤੇ ਇਸ ਰਾਹੀਂ ਹੀ '੧ਓ' ਤਕ ਪਹੁੰਚ ਸਕਣ ਵਿਚ ਯਕੀਨ ਰੱਖਦਾ ਹੈ। ਦਸ ਜਾਮਿਆਂ ਵਿਚ ਗੁਰੂ ਸਾਹਿਬਾਨ ਨੇ ਭੁੱਲੀ ਭਟਕੀ, ਔਝੜੀਂ ਪਈ ਮਨੁੱਖਤਾ ਨੂੰ ਇਹ ਉਪਦੇਸ਼ ਦ੍ਰਿੜ੍ਹ ਕਰਵਾਇਆ ਅਤੇ ਇਸ ਉਪਰ ਚੱਲਦਿਆਂ ਸਿੱਖਾਂ ਨੂੰ ਆਪਣੇ ਨਾਲ ਇਸ ਉਪਰ ਤੁਰਨ ਲਈ ਪ੍ਰੇਰਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ (ਹਜ਼ੂਰ ਸਾਹਿਬ) ਵਿਚ ਅੰਤਮ ਸਮੇਂ ਦੇ ਨਿਕਟ ਆਪਣੇ ਸਿੱਖਾਂ ਨੂੰ ਜੋ ਉਪਦੇਸ਼ ਦਿੱਤਾ, ਉਸ ਦੇ ਵੀ ਇਹੋ ਤਿੰਨ ਧੁਰੇ ਹਨ, ਜਦੋਂ ਆਪ ਜੀ ਨੇ ਫੁਰਮਾਇਆ:

*ਪੂਜਾ ਅਕਾਲ ਕੀ*
*ਪਰਚਾ ਸ਼ਬਦ ਕਾ*
*ਦੀਦਾਰ ਖ਼ਾਲਸੇ ਕਾ।*

ਪਹਿਲੇ ਉਪਦੇਸ਼ ਰਾਹੀਂ ਸਤਿਗੁਰਾਂ ਨੇ ਸਾਨੂੰ ਦੇਵੀ-ਦੇਵਤਿਆਂ, ਮੂਰਤੀਆਂ, ਮੜ੍ਹੀਆਂ, ਮਸਾਣਾਂ ਦੀ ਪੂਜਾ-ਅਰਚਾ ਤੋਂ ਉਪਰ ਉਠਾ, ਸਰਬ ਸ਼ਕਤੀਮਾਨ ਪ੍ਰਭੂ ਨਾਲ ਜੋੜਿਆ ਹੈ ਅਤੇ ਸਾਡੇ ਇਸ ਮਨੁੱਖਾ ਜੀਵਨ ਦੇ ਉਸ ਲਕਸ਼ ਨੂੰ ਸਪੱਸ਼ਟ ਕੀਤਾ ਹੈ, ਜਿਸ ਦਾ ਉਲੇਖ ਸ੍ਰੀ ਗੁਰੂ ਅਰਜਨ ਪਾਤਸ਼ਾਹ ਨੇ ਆਸਾ ਰਾਗ ਵਿਚ ਇਉਂ ਕੀਤਾ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥* *(ਪੰਨਾ ੧੨)*

ਜਿਵੇਂ ਇਨ੍ਹਾਂ ਉਪਰੋਕਤ ਬਚਨਾਂ ਵਿਚ ਗੁਰੂ ਸਾਹਿਬ ਇਸ ਪ੍ਰਾਪਤੀ ਲਈ 'ਕੇਵਲ ਨਾਮ' ਨੂੰ ਇਕ ਮਾਤਰ ਸਾਧਨ ਦੇ ਰੂਪ ਵਿਚ ਦੱਸ ਰਹੇ ਹਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਪਰਚਾ ਸ਼ਬਦ ਕਾ' ਕਹਿ ਕੇ ਸਾਨੂੰ ਇਸ ਪ੍ਰਾਪਤੀ ਲਈ 'ਸ਼ਬਦ' ਦੇ ਲੜ ਲਾਇਆ ਹੈ ਅਤੇ ਪੀਰਾਂ-ਫਕੀਰਾਂ, ਅਥਵਾ 'ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ' ਵਾਲੇ ਅਖੌਤੀ ਰੂਪ ਵਿਚ 'ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ' ਦੇ ਕਰਮ ਵਾਲੇ ਧੱਕੇ ਨਾਲ ਬਣ ਬੈਠਣ ਵਾਲੇ ਸ਼ਖ਼ਸੀ ਗੁਰੂਆਂ ਤੋਂ ਮੁਕਤ ਕਰਵਾਇਆ ਹੈ ਅਤੇ 'ਦੀਦਾਰ ਖ਼ਾਲਸੇ ਕਾ' ਦੇ ਉਪਦੇਸ਼ ਰਾਹੀਂ ਸਾਡੇ ਜੀਵਨ ਦੇ ਦੁਨਿਆਵੀ ਅਤੇ ਸਮਾਜਿਕ ਸਾਂਝ ਵਾਲੇ ਜੀਵਨ ਅਰਥਾਤ ਅਸੀਂ ਇਸ ਦੁਨੀਆਂ ਵਿਚ ਜਿਉਂਦਿਆਂ

ਜਿਸ ਮਾਨਵ-ਵਰਗ ਨਾਲ ਸਾਂਝ ਕਰਨੀ ਅਥਵਾ ਜਿਸ ਨਾਲ ਮਿਲ ਬੈਠਣਾ ਹੈ, ਉਸ ਵੱਲ ਸੰਕੇਤ ਹੈ।

ਸਿੱਖੀ ਅਥਵਾ ਗੁਰਮਤਿ ਦੇ ਇਨ੍ਹਾਂ ਤਿੰਨ ਕੇਂਦਰੀ ਧੁਰਿਆਂ ਨੂੰ ਉਪਦੇਸ਼ ਰੂਪ ਵਿਚ ਵੱਖ-ਵੱਖ ਇਤਿਹਾਸਕਾਰਾਂ ਅਥਵਾ ਪ੍ਰਾਚੀਨ ਗ੍ਰੰਥਕਾਰਾਂ ਨੇ ਆਪਣੇ-ਆਪਣੇ ਸ਼ਬਦਾਂ ਵਿਚ ਅੰਕਿਤ ਕੀਤਾ ਹੈ, ਜਿਵੇਂ ਗੁਰਬਿਲਾਸ ਪਾਤਸ਼ਾਹੀ ੧੦ ਦੇ ਕਰਤਾ ਭਾਈ ਕੋਇਰ ਸਿੰਘ, ਜੋ ਗੁਰੂ-ਘਰ ਦੇ ਅਥਾਹ ਸ਼ਰਧਾਵਾਨ ਅਤੇ ਦਸਮ-ਪਿਤਾ ਦੇ ਅਨਿੰਨ ਸ਼ਰਧਾਲੂ ਸਨ, ਇਨ੍ਹਾਂ ਉਪਦੇਸ਼ਾਂ ਨੂੰ ਅੰਕਿਤ ਕਰਦੇ ਹਨ। ਸਿੱਖਾਂ ਦੇ ਪ੍ਰਸ਼ਨ 'ਤੇ ਕਿ ਹੁਣ ਤੁਹਾਡੇ ਪਿਛੋਂ ਸਾਡਾ ਗੁਰੂ ਕੌਣ ਹੋਵੇਗਾ, ਆਪ ਫੁਰਮਾਉਂਦੇ ਹਨ:

*ਗੁਰਿਆਈ ਕਾ ਨਹਿ ਅਬ ਕਾਲ।*
*ਤਿਲਕ ਨ ਦੇਵਹਿਗੇ ਕਿਸ ਭਾਲ।੯੬।*
*ਸਰਬ ਸੁ ਸੰਗਤਿ ਖਾਲਸ ਮਾਨ।*
*ਸ੍ਰੀ ਅਸਿਕੇਤੁ ਗੋਦ ਮੈ ਜਾਨ।*
*ਲੜ ਪਕੜਾਇ ਸਬਦ ਕਾ ਰੂਪ।*
*ਜੋ ਮਾਨੇ ਸੋ ਸਿੰਘ ਅਨੂਪ।੯੭।*
*ਦਰਸਨ ਗੁਰ ਕਾ ਹੈ ਸਵਧਾਨ।*
*ਸ੍ਰੀ ਗ੍ਰੰਥ ਜੀ ਸਾਹਿਬ ਮਾਨ।*

'ਗੁਰ ਸੋਭਾ', 'ਪੰਥ ਪ੍ਰਕਾਸ਼', 'ਸੂਰਜ ਪ੍ਰਕਾਸ਼', ਅਥਵਾ ਇਨ੍ਹਾਂ ਦੇ ਵਿਦਵਾਨ ਲੇਖਕ ਇਸੇ ਗੱਲ ਦੀ ਪੁਸ਼ਟੀ ਕਰਦੇ ਹਨ।

ਇਥੇ ਸਾਡੀ ਵਿਚਾਰ ਦਾ ਵਿਸ਼ਾ ਗੁਰੂ ਸਾਹਿਬ ਦਾ ਦੂਜਾ ਉਪਦੇਸ਼ ਹੈ- 'ਪਰਚਾ ਸ਼ਬਦ ਕਾ'। ਸ਼ਬਦ 'ਪਰਚਾ' ਸੰਸਕ੍ਰਿਤ ਦੇ ਸ਼ਬਦ 'ਪਰਿਚਯ' ਤੋਂ ਵਿਉਂਤਪਤ ਹੈ ਅਤੇ ਉਥੇ ਇਸ ਦੇ ਅਰਥ ਹਨ: ੧. ਢੇਰ ਲਗਾਣਾ, ਇਕੱਤਰ ਕਰਨਾ; (੨) ਜਾਂਚ, ਅਧਿਐਨ, ਅਭਿਆਸ; (੩) ਜਾਨ-ਪਹਿਚਾਨ, ਪਰਿਚਿਤ, ਘਨਿਸ਼ਟਤਾ ਅਥਵਾ ਸਰਕਾਰੀ ਸੰਰਕਸ਼ਨ; (੪) ਗਿਆਨ ਅਤੇ (੫) ਪਹਿਚਾਨ। ਭਾਈ ਕਾਨ੍ਹ ਸਿੰਘ ਜੀ ਨੇ ਆਪਣੇ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਇਸ ਦੇ ਅਰਥ ਗਿਆਨ, ਜਾਣਕਾਰੀ (ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ), ਅਥਵਾ ਸਿਧ (ਕਰਾਮਾਤ) ਦਾ ਚਮਤਕਾਰ (ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ) ਕਰਕੇ ਕੀਤੇ ਹਨ। ਗੁਰਬਾਣੀ ਵਿਚ ਇਹ ਸ਼ਬਦ 'ਪਰਚਾ', 'ਪਰਚਾਇ', 'ਪਰਚਾਇਣੁ', 'ਪਰਚਾਯਉ', 'ਪਰਚਿ', 'ਪਰਚੇ' ਅਤੇ 'ਪਰਚੈ' ਦੇ ਰੂਪ ਵਿਚ ਕੁਲ ੩੨ ਵਾਰ ਵਰਤਿਆ ਗਿਆ ਹੈ ਅਤੇ ਭਾਈ ਕਾਨ੍ਹ ਸਿੰਘ ਜੀ ਦੇ ਉਪਰੋਕਤ ਦੱਸੇ ਗਏ ਅਰਥਾਂ ਤੋਂ ਇਲਾਵਾ ਇਸ ਦੇ ਤਿੰਨ ਹੋਰ ਅਰਥਾਂ ਦੇ ਸੰਕੇਤ ਹੇਠ ਲਿਖੇ ਅਨੁਸਾਰ ਮਿਲਦੇ ਹਨ:

(੧) ਪਰਚਨਾ, ਰੁਝ ਜਾਣਾ:

*ਸਸਾ ਸੋ ਨੀਕਾ ਕਰਿ ਸੋਧਹੁ॥*
*ਘਟ ਪਰਚਾ ਕੀ ਬਾਤ ਨਿਰੋਧਹੁ॥*
*ਘਟ ਪਰਚੈ ਜਉ ਉਪਜੈ ਭਾਉ॥* *(ਪੰਨਾ ੩੪੨)*

ਭਾਵ 'ਮਨ' ਨੂੰ ਚੰਗੀ ਤਰ੍ਹਾਂ ਠੀਕ ਕਰੋ। ਇਸ ਤਰ੍ਹਾਂ ਨਿਰੋਧਹੁ (ਮਨ ਨੂੰ ਰੋਕੋ) ਨਿਮਨ ਅੰਤਰ-ਆਤਮੇ ਵਿਚ ਪਰਚ ਜਾਵੇ।

(੨) ਤਸੱਲੀ ਕਰਵਾਉਣੀ, ਨਿਸ਼ਟਾ ਕਰਵਾਉਣੀ:

*ਜਬ ਸੁਪ੍ਰਸੰਨ ਭਏ ਪ੍ਰਭ ਮੇਰੇ ਗੁਰਮੁਖਿ ਪਰਚਾ ਲਾਇ॥* (ਪੰਨਾ ੧੧੯੯)

ਭਾਵ ਜਦੋਂ ਪ੍ਰਭੂ ਦੀ ਪ੍ਰਸੰਨਤਾ ਹੋ ਗਈ ਤਾਂ ਗੁਰੂ ਦੁਆਰਾ ਤਸੱਲੀ ਕਰਵਾਈ।

(੩) ਨਿਸ਼ਾ ਕਰਵਾਉਣ ਵਾਲਾ ਗਿਆਨ:

*ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ॥* (ਪੰਨਾ ੧੩੯੭)

ਇੰਜ 'ਪਰਚਾ' ਦੇ ਅਰਥ ਇਥੇ ਬਣਦੇ ਹਨ- ਗਿਆਨ, ਅਧਿਐਨ, ਅਭਿਆਸ ਅਰਥਾਤ ਸ਼ਬਦ ਦਾ ਗਿਆਨ, ਸ਼ਬਦ ਦਾ ਅਭਿਆਸ। ਇਹ ਪਹਿਲੇ ਉਪਦੇਸ਼ ਦੀ ਪਾਲਣਾ ਅਰਥਾਤ 'ਪੂਜਾ ਅਕਾਲ ਕੀ' ਲਈ 'ਸਾਧਨ ਪੱਧਤੀ' ਹੈ। ਸ਼ਬਦ ਦਾ ਅਧਿਐਨ ਕਰ, ਸ਼ਬਦ ਦੇ ਅਭਿਆਸ ਦੁਆਰਾ ਗਿਆਨ ਦੀ ਪ੍ਰਾਪਤੀ ਕਰ ਉਸ ਪਰਮ-ਹਸਤੀ ਅਕਾਲ-ਪੁਰਖ ਦੀ ਪ੍ਰਾਪਤੀ ਕਰਨੀ ਹੈ।

ਸੁਭਾਵਕ ਤੌਰ 'ਤੇ ਹੁਣ ਪ੍ਰਸ਼ਨ ਉਠੇਗਾ ਕਿ 'ਸ਼ਬਦ' ਤੋਂ ਕੀ ਭਾਵ ਹੈ? ਇਸ ਦੀ ਵੀ ਗੁਰਮਤਿ ਦੇ ਅਨੁਕੂਲ ਜਾਣਕਾਰੀ ਲਈ ਜਿਥੇ ਸ਼ਬਦ ਦੇ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਥਵਾ ਗੁਰਬਾਣੀ ਦੀ ਓਟ ਲੈਣੀ ਹੈ, ਉਥੇ ਇਹ ਜਿਨ੍ਹਾਂ-ਜਿਨ੍ਹਾਂ ਅਰਥਾਂ ਵਿਚ ਵਰਤਿਆ ਗਿਆ ਹੈ, ਉਸ ਨੂੰ ਨਿਖੇੜਨਾ ਪਵੇਗਾ। ਗੁਰਬਾਣੀ ਵਿਚ ਇਸ ਦੇ ਵੱਖ-ਵੱਖ ਰੂਪ 'ਸਬਦ', 'ਸਬਦੰ', 'ਸਬਦਾਹ', 'ਸਬਦਿ', 'ਸਬਦੀ', 'ਸਬਦੁ', 'ਸਬਦੇ', 'ਸਬਦੈ', 'ਸਬਦੋ' ਅਥਵਾ 'ਸਬਦੌ' ਹਨ ਅਤੇ ਇਸ ਨੂੰ ਹੇਠ ਲਿਖੇ ੧੪ ਅਰਥਾਂ ਵਿਚ ਵਰਤਿਆ ਗਿਆ ਹੈ:

(੧) (ਸੰ, ਸ਼ਬਦ) ਧੁਨੀ, ਸੁਰ ਯਥਾ:

*ਅਨਹਤਾ ਸਬਦ ਵਾਜੰਤ ਭੇਰੀ॥* (ਪੰਨਾ ੧੩)

*ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ॥* (ਪੰਨਾ ੨੧)

(੨) ਗੁਰੂ ਦਾ ਸ਼ਬਦ/ਬਾਣੀ ਭਾਵ ਗੁਰਬਾਣੀ:

*ਅਤਿ ਨਿਰਮਲੁ ਗੁਰ ਸਬਦ ਵੀਚਾਰ॥* (ਪੰਨਾ ੩੬੨)

ਅਰਥਾਤ 'ਅਤਿ ਨਿਰਮਲ ਗੁਰੂ ਦੇ ਸ਼ਬਦ ਦੀ ਵੀਚਾਰ ਕਰਦੇ ਹਨ':

*ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ॥* (ਪੰਨਾ ੩੨੦)

(ਹੇ ਪਿਆਰਿਓ! ਗੁਰੂ ਦੇ ਸ਼ਬਦ/ਬਾਣੀ ਦੇ ਪਿਆਰ ਨੂੰ ਸਿੱਖੋ। ਇਹ ਜਨਮ-ਮਰਨ ਦਾ ਆਸਰਾ ਬਣਦੀ ਹੈ।

*ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ॥* (ਪੰਨਾ ੫੫)

ਅਰਥਾਤ: ਗੁਰ-ਸ਼ਬਦ ਅਥਵਾ ਗੁਰਬਾਣੀ ਦੁਆਰਾ ਉਸ ਪ੍ਰਭੂ ਦੀ ਸਿਫਤ-ਸਾਲਾਹ ਕਰੀਏ ਜੋ ਅਪਾਰ ਤੇ ਬੇਅੰਤ ਹੈ।

(੩) ਨਾਮ:

*ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ॥* (ਪੰਨਾ ੬੨)

*ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ॥* (ਪੰਨਾ ੪੨੯)

(੪) ਉਪਦੇਸ਼:

*ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ॥* (ਪੰਨਾ ੨੨੯)

*ਵਡੈ ਭਾਗਿ ਨਾਉ ਪਾਈਐ ਗੁਰਮਤਿ ਸਬਦਿ ਸੁਹਾਈ॥* (ਪੰਨਾ ੬੯)

ਗੁਰਮਤਿ ਅਤੇ ਗੁਰ-ਉਪਦੇਸ਼ ਦੁਆਰਾ (ਜ਼ਿੰਦਗੀ) ਸੁਹਣੀ ਬਣੀ।

(੫) ਗੋਸਟਿ, ਵਿਚਾਰ-ਵਟਾਂਦਰਾ:

*ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ॥* *(ਪੰਨਾ ੯੪੬)*

ਅਰਥਾਤ ਹੇ ਅਉਧੂ! ਸਾਰੀ ਵਿਚਾਰ ਗੋਸਟਿ ਦਾ ਨਿਚੋੜ ਇਹ ਹੀ ਹੈ ਕਿ ਨਾਮ ਤੋਂ ਬਿਨਾਂ ਕੋਈ ਜੋਗ ਅਥਵਾ ਪ੍ਰਭੂ-ਮਿਲਾਪ ਨਹੀਂ ਹੁੰਦਾ।

(੬) ਸੋਹਿਲਾ, ਕਾਵਿ-ਇਕਾਈ:

*ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥*
*ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥* *(ਪੰਨਾ ੯੧੭)*

(੭) ਵਿਚਾਰ, ਗਿਆਨ:

*ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ॥*
*ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ॥* *(ਪੰਨਾ ੯੪੦)*

(ਇਸ ਵਿਚਾਰ ਨੂੰ ਜਿਹੜਾ ਭੀ ਸਮਝ ਲੈਂਦਾ ਹੈ...)

(੮) ਬਚਨ:

*ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ॥* *(ਪੰਨਾ ੧੩੯੧)*

(ਤੂੰ ਸ਼ਬਦ ਦਾ ਸੂਰਮਾ ਭਾਵ ਬਚਨ ਨਿਭਾਉਣ ਅਰਥਾਤ ਬਚਨ ਪਾਲਣ ਵਾਲਾ ਹੈਂ...)

(੯) ਧਰਮ:

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥* *(ਪੰਨਾ ੪੬੯)*

(੧੦) ਪ੍ਰਭੂ, ਕਰਤਾਰ:

*ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ॥* *(ਪੰਨਾ ੩੫੧)*

(੧੧) ਧੁਨੀਆਂ ਦਾ ਸਾਰਥਕ ਇਕੱਠ, ਲਫਜ਼:

*ਗੁਰਮੁਖਿ ਸਬਦਿ ਵਖਾਣੈ ਕੋਇ॥* *(ਪੰਨਾ ੩੬੧)*

(ਕੋਈ ਗੁਰਮੁਖ ਹੀ 'ਸ਼ਬਦਾਂ' ਰਾਹੀਂ ਉਸ ਨੂੰ ਬਿਆਨਦਾ ਹੈ)

(੧੨) ਹੁਕਮ:

*ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ॥* *(ਪੰਨਾ ੧੦੨੬)*

(ਉਹ ਵਾਹਿਗੁਰੂ 'ਹੁਕਮ' ਦੁਆਰਾ ਕਰਕੇ ਵੇਖਦਾ ਹੈ)

*ਤੇਰਾ ਸਬਦੁ ਸਭੁ ਤੂੰਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ॥* *(ਪੰਨਾ ੪੪੮)*

(੧੩) (ਸੰ. ਸ਼ਾਬਿਦਨੑ) ਸ਼ਬਦ ਬੋਲਣ ਵਾਲਾ, ਵਕਤਾ:

*ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ॥* *(ਪੰਨਾ ੬੫੪)*

(ਇਕ ਸ਼ਬਦ 'ਅਲਖ, ਅਲਖ' ਉਚਾਰਣ ਵਾਲਾ ਜੋਗੀਆਂ ਦਾ ਇਕ ਫਿਰਕਾ)

(੧੪) ਆਚਰਣ, ਵਤੀਰਾ:

*ਘੜੀਐ ਸਬਦੁ ਸਚੀ ਟਕਸਾਲ॥* *(ਪੰਨਾ ੮)*

(੧੫) ਸੁਨੇਹਾ:

*ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਈਂ॥* *(ਪੰਨਾ ੧੨੭੩)*

'ਪਰਚਾ ਸ਼ਬਦ ਕਾ' ਦੇ ਉਪਦੇਸ਼ ਵਿਚ ਜਿਸ ਸ਼ਬਦ ਦਾ ਅਭਿਆਸ ਕਰ, ਜਿਸ ਤੋਂ ਸਾਨੂੰ ਗਿਆਨ ਪ੍ਰਾਪਤ ਕਰਨ ਦਾ ਹੁਕਮ ਹੈ, ਉਹ 'ਗੁਰ ਸਬਦ' ਅਥਵਾ ਗੁਰਬਾਣੀ ਹੈ। ਉਹ ਬਾਣੀ ਜਾਂ ਸ਼ਬਦ ਜਿਸ ਦਾ ਅਵਰਤਨ ਤੇ ਆਵੇਸ਼ (revelation) ਵੱਖ-ਵੱਖ ਸਮੇਂ ਗੁਰੂ ਸਾਹਿਬਾਨ ਉਪਰ ਹੋਇਆ ਅਤੇ ਜੋ ਰੱਬੀ ਸ਼ਬਦ ਅਥਵਾ ਅਬਦੀ ਤੇ ਅਜਲੀ ਗਿਆਨ ਦਾ ਸੋਮਾ ਹੋਣ ਕਰਕੇ ਸਮੇਂ-ਸਥਾਨ ਦੇ ਬੰਧਨਾਂ ਤੋਂ ਮੁਕਤ ਸਦੀਵ ਗਿਆਨ ਦਾ ਸੋਮਾ ਹੈ।

ਇਸ ਸੰਦਰਭ ਵਿਚ ਇਹ ਗੱਲ ਵੀ ਪੂਰਨ ਰੂਪ ਵਿਚ ਸਪੱਸ਼ਟ ਤੌਰ 'ਤੇ ਸਮਝ ਲੈਣੀ ਚਾਹੀਦੀ ਹੈ ਕਿ 'ਸ਼ਬਦ' ਦੀ ਸੂਝ ਤਾਂ ਕੋਈ ਮਹਾਂਪੁਰਖ, ਗੁਰਮੁਖ, ਅਭਿਆਗਤ ਅਥਵਾ ਅਨੁਭਵੀ ਦੇ ਸਕਦਾ ਹੈ, ਅਗੰਮੀ ਤੇ ਰਹੱਸਮਈ ਗਿਆਨ ਦਾ ਸੋਮਾ ਹੋਣ ਕਰਕੇ ਇਸ 'ਸ਼ਬਦ' ਨੂੰ ਸਮਝਣਾ ਬੜਾ ਕਠਿਨ ਹੈ। ਜਿਸ ਆਤਮਕ ਬੁਲੰਦੀ 'ਤੇ, ਜਿਸ ਦਿੱਬ-ਦ੍ਰਿਸ਼ਟੀ ਦੁਆਰਾ, ਇਸ 'ਸ਼ਬਦ' ਦੇ ਗਿਆਤਾ ਗੁਰੂ ਸਾਹਿਬਾਨ ਨੇ ਇਸ ਦਾ ਭਾਸ਼ਾ ਦੇ ਮਾਧਿਅਮ ਰਾਹੀਂ ਪ੍ਰਗਟਾ ਕੀਤਾ ਹੈ, ਉਸ ਦਿੱਬ-ਦ੍ਰਿਸ਼ਟਤਾ ਤੇ ਉਸ ਉੱਚੀ ਆਤਮਕ ਅਵਸਥਾ ਦੇ ਭਾਗੀ ਤਾਂ ਅਸੀਂ ਸਾਰੇ ਅਥਵਾ ਬਹੁਤ ਤਾਂ ਨਹੀਂ। ਸਮੇਂ-ਸਥਾਨ ਦੇ ਬੰਧਨ ਵਿਚ ਵਿਚਰਨ ਵਾਲੇ ਅਸੀਂ ਤਾਂ ਬੁੱਧੀ ਦੀ ਸੀਮਾ ਤਕ ਹੀ ਮਸਾਂ ਅਪੜਦੇ ਹਾਂ। ਉਸ ਦਿੱਬ-ਦ੍ਰਿਸ਼ਟਤਾ ਦੁਆਰਾ ਪ੍ਰਾਪਤ 'ਸੱਚ' ਨੂੰ ਪਕੜਨ ਦਾ ਸਾਡਾ ਉਪਰਾਲਾ ਅਲਪਗਤਾ ਦੇ ਸਰਬਗਤਾ ਤਕ ਪੁੱਜਣ, ਸੀਮਤ ਦਾ ਅਸੀਮ ਤਕ ਪੁੱਜਣ ਦਾ ਬਾਲ-ਹੰਭਲਾ ਹੈ। ਇਸ ਹੰਭਲੇ ਰਾਹੀਂ ਗ੍ਰਹਿਣ ਕੀਤਾ ਸਾਡਾ ਉਸ ਬਾਰੇ ਗਿਆਨ ਸਾਡੀ ਅਲਪਗਤਾ ਦੀ ਸੀਮਾ ਤਕ ਦਾ ਹੀ ਹੋ ਸਕਦਾ ਹੈ। ਉਸ ਤੋਂ ਉਪਰ ਦੀ ਗੱਲ ਨੂੰ ਅਸੀਂ ਅਸੰਭਵ ਤੇ ਨਾ ਮੰਨਣ ਯੋਗ ਸਮਝ ਤੇ ਕਹਿ ਲੈਂਦੇ ਹਾਂ। ਸੋ ਬਹੁਤੀ ਵਾਰੀ ਸਾਡੀ ਅਵਸਥਾ ਅੰਨ੍ਹਿਆਂ ਦੇ ਗਿਆਨ ਵਾਲੀ ਹੁੰਦੀ ਹੈ ਅਥਵਾ 'ਇਲਮੁਲ ਸ਼ੁਨੀਦ', ਅਥਵਾ 'ਇਲਮੁਲ ਯਕੀਨ' ਵਾਲੀ ਹੀ ਹੁੰਦੀ ਹੈ। 'ਇਲਮੁਲ ਐਨ' ਵਾਲੀ ਨਹੀਂ ਉਹ ਆਂਸ਼ਿਕ ਤੇ ਅਪੂਰਨ ਗਿਆਨ ਵਾਲੀ ਹੁੰਦੀ ਹੈ। ਸਾਡਾ ਉਹ ਗਿਆਨ ਆਪ ਭੋਗਿਆ ਅਥਵਾ ਹੰਢਾਇਆ ਹੋਇਆ ਗਿਆਨ ਨਹੀਂ ਹੁੰਦਾ। ਅੰਨ੍ਹੇ ਦੇ ਦਿਨ-ਰਾਤ, ਚਾਨਣ-ਹਨ੍ਹੇਰੇ, ਚਿੱਟੇ-ਕਾਲੇ ਦੇ ਗਿਆਨ ਵਰਗਾ, ਯਕੀਨ ਰਾਹੀਂ ਪ੍ਰਾਪਤ ਕੀਤਾ ਗਿਆ ਗਿਆਨ ਹੀ ਹੁੰਦਾ ਹੈ, ਪਰਤਿਆਇਆ ਹੋਇਆ ਨਹੀਂ। ਇਸੇ ਲਈ ਸਾਨੂੰ ਇਸ ਦੀ ਸੂਝ ਉਸ ਗਿਆਨਵਾਨ ਦੁਆਰਾ ਹੀ ਹੋ ਸਕਦੀ ਹੈ ਜਿਸ ਨੇ 'ਅੰਤਰ ਸੂਝ' ਰਾਹੀਂ ਉਸ 'ਸੱਚ' ਨੂੰ ਅਨੁਭਵ ਕਰ ਲਿਆ ਹੋਵੇ। ਗਿਆਨ ਪ੍ਰਾਪਤ ਕਰਨ ਵਿਚ ਸਾਡੀ ਸਹਾਇਤਾ ਕਰਨ ਅਥਵਾ ਸਾਡੀ ਸੂਝ ਨੂੰ ਦਿਸ਼ਾ ਪ੍ਰਦਾਨ ਕਰਨ ਤਕ, ਇਨ੍ਹਾਂ ਮਹਾਂਪੁਰਖਾਂ ਦੀ ਉੱਚਤਾ ਤੇ ਵਡਿਆਈ ਹੈ, ਉਹ ਸਤਿਕਾਰ ਤੇ ਸਨਮਾਨ ਦੇ ਯੋਗ ਹਨ, ਪਰ ਦੁਖਾਂਤ ਓਦੋਂ ਵਾਪਰਦਾ ਹੈ, ਜਦੋਂ 'ਗਿਆਨ' ਅਥਵਾ 'ਸ਼ਬਦ' ਦਾ ਬਦਲ ਬਣ-ਹੋਣ ਦਾ ਦਾਹਵਾ ਕਰ, ਆਪ 'ਸ਼ਬਦ' (ਗੁਰਮੰਤ੍ਰ) ਦੇ ਕੇ ਆਪਣੀ ਪੂਜਾ-ਅਰਚਾ ਕਰਵਾਉਣੀ ਸ਼ੁਰੂ ਕਰ ਲੈਣ। ਇਹ ਪੱਥ-ਪਰਦਰਸ਼ਕ ਤਾਂ ਹੋ ਸਕਦੇ ਹਨ, ਮੰਜ਼ਿਲ ਨਹੀਂ। ਸਾਧਨ ਤਾਂ ਹੋ ਸਕਦੇ ਹਨ, ਪ੍ਰਾਪਤੀ ਨਹੀਂ। ਇਹ ਸੂਖਮ ਭੁਲੇਖਾ ਹੀ ਸਾਨੂੰ ਬਹੁਤੀ ਵਾਰੀ 'ਸ਼ਖ਼ਸੀ' ਗੁਰੂ-ਪ੍ਰਥਾ ਵੱਲ ਧਕੇਲ ਦਿੰਦਾ ਹੈ ਅਤੇ ਅਸੀਂ ਮੰਜ਼ਿਲ ਵੱਲ (ਵਧਣ) ਅਗਰਸਰ ਹੋਣ ਦੀ ਥਾਂ ਸਾਧਨ ਨੂੰ ਜੱਫਾ ਪਾ ਕੇ ਉਸੇ ਨੂੰ ਆਪਣੀ ਮੰਜ਼ਿਲ ਸਮਝ, ਇਸ ਮਨੁੱਖਾ ਜਨਮ ਦੇ ਮਿਲੇ ਅਵਸਰ ਨੂੰ ਅਜਾਈਂ ਗੁਆ ਲੈਂਦੇ ਹਾਂ। ਇਸ ਬਾਰੇ ਹੀ ਸਾਨੂੰ ਸੁਚੇਤ ਰਹਿਣ ਦੀ ਲੋੜ ਹੈ। ਦਸਮ-ਪਿਤਾ ਨੇ 'ਪਰਚਾ ਸ਼ਬਦ ਕਾ' ਦੇ ਉਪਦੇਸ਼ ਰਾਹੀਂ 'ਸ਼ਬਦ' ਦੇ ਲੜ ਲਾ ਇਨ੍ਹਾਂ 'ਸ਼ਖ਼ਸੀ ਗੁਰੂਆਂ' ਤੋਂ ਹੀ ਸਾਨੂੰ ਮੁਕਤ ਕੀਤਾ ਹੈ।

-◆—◆—◆-

(੪/੧੯੯੫)

# ਦੀਦਾਰ ਖ਼ਾਲਸੇ ਕਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦ ਜੋਤੀ ਜੋਤਿ ਸਮਾਉਣ ਲੱਗੇ ਤਾਂ ਆਪ ਨੇ ਫ਼ੁਰਮਾਇਆ ਸੀ:

*"ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ"*

ਦੀਦਾਰ ਖ਼ਾਲਸੇ ਕਾ ਬਾਰੇ ਸਵਿਸਥਾਰ ਵੀਚਾਰ ਕਰਨ ਤੋਂ ਪਹਿਲਾਂ ਸਮੁੱਚੇ ਤੌਰ 'ਤੇ ਇਨ੍ਹਾਂ ਬਚਨਾਂ ਬਾਰੇ ਕੁਝ ਜਾਣ ਲਈਏ।

***ਪੂਜਾ ਅਕਾਲ ਕੀ***

**ਪੂਜਾ ਦਾ ਅਰਥ ਹੈ**: ਆਦਰ, ਸਤਿਕਾਰ, ਮਾਣ, ਅਰਚਨ ਦੀ ਕਿਰਿਆ, ਸੇਵਾ, ਸਿਫਤ, ਸਨਾ, ਵਡਿਆਈ। ਅਕਾਲ ਦੇ ਅਨੇਕਾਂ ਅਰਥ ਹਨ। ਇਨ੍ਹਾਂ ਵਿਚੋਂ ਉਹ ਅਰਥ ਜੋ ਇਥੇ ਢੁਕਦੇ ਹਨ ਉਹ ਹਨ: ਵਾਹਿਗੁਰੂ, ਜੋ ਅਬਿਨਾਸ਼ੀ ਹੈ। ਅਬਿਨਾਸ਼ੀ ਜਿਸ ਦਾ ਕਦੇ ਕਾਲ ਨਹੀਂ ਅਤੇ ਜਿਸ 'ਤੇ ਕਾਲ (ਸਮੇਂ) ਦਾ ਕੋਈ ਅਸਰ ਨਹੀਂ, ਜੋ ਮ੍ਰਿਤਯੁ ਬਿਨਾਂ ਹੈ, ਭਾਵ ਜਿਸ ਦੀ ਕਦੇ ਮੌਤ ਨਹੀਂ ਹੋ ਸਕਦੀ। ਸਪੱਸ਼ਟ ਹੋਇਆ ਕਿ ਗੁਰੂ ਸਾਹਿਬ ਨੇ ਇਹ ਆਦੇਸ਼ ਕੀਤਾ ਕਿ ਪੂਜਾ ਕੇਵਲ ਇਕ ਅਬਿਨਾਸ਼ੀ ਪਰਮਾਤਮਾ ਦੀ ਹੀ ਕਰਨੀ ਹੈ।

***ਪਰਚਾ ਸ਼ਬਦ ਕਾ***

**ਪਰਚਾ ਦਾ ਅਰਥ ਹੈ**: ਪਰਿਚਯ, ਜਾਣਕਾਰੀ, ਗਿਆਨ, ਅਭਿਗਯਤਾ, ਚੰਗੀ ਤਰ੍ਹਾਂ ਸੋਚ ਵਿਚਾਰ ਕੇ ਵਾਕਫੀ ਹਾਸਲ ਕਰਨੀ।

ਸ਼ਬਦ ਦੇ ਅਰਥ ਬਹੁਤ ਵਿਸਤ੍ਰਿਤ ਹਨ। ਇਥੇ ਜੋ ਅਰਥ ਢੁਕਦਾ ਹੈ, ਉਹ ਹੈ-ਗੁਰੂ ਕੀ ਬਾਣੀ, ਗੁਰ ਉਪਦੇਸ਼ ਗੁਰੂ ਦਾ ਦਿੱਤਾ ਨਾਮ।

ਸੋ ਸਿੱਖ ਨੇ ਗੁਰੂ ਦੀ ਬਖਸ਼ੀ ਬਾਣੀ ਤੇ ਨਾਮ ਦੁਆਰਾ ਅਕਾਲ ਦੀ ਪੂਜਾ ਕਰਨੀ ਹੈ।

***ਦੀਦਾਰ ਖ਼ਾਲਸੇ ਕਾ***

'ਦੀਦਾਰ' ਫ਼ਾਰਸੀ ਦਾ ਸ਼ਬਦ ਹੈ, ਜਿਸ ਦੇ ਅਰਥ ਹਨ ਦਰਸ਼ਨ, ਦੇਖਣ ਦੀ ਕਿਰਿਆ ਦਾ ਸਾਧਨ ਜਾਂ ਤੱਕਣ ਦੀ ਕਿਰਿਆ। ਕਿਸੇ ਵਸਤੂ ਜਾਂ ਵਿਅਕਤੀ ਦਾ ਅੱਖਾਂ ਦੁਆਰਾ ਪ੍ਰਾਪਤ ਕੀਤਾ ਪ੍ਰਤੀਬਿੰਬ ਜਾਂ ਸੰਕਲਪ ਦੁਆਰਾ ਅਨੁਭਵ ਕੀਤਾ ਚਿਤ੍ਰ ਉਸ ਦਾ ਦੀਦਾਰ ਕਹਿਲਾਂਦਾ ਹੈ। ਕਈ ਵਾਰੀ 'ਦਰਸ਼ਨ-ਦੀਦਾਰ' ਸ਼ਬਦ ਇਕੱਠੇ ਭੀ ਵਰਤੇ ਜਾਂਦੇ ਹਨ।

'ਖ਼ਾਲਸਾ' ਵੀ ਫ਼ਾਰਸੀ ਦਾ ਸ਼ਬਦ ਹੈ ਅਤੇ ਇਸ ਦੇ ਅਰਥ ਹਨ: ਸ਼ੁੱਧ ਜਾਂ ਬਿਨਾਂ ਮਿਲਾਵਟ, ਗੁਰਸਿੱਖਾਂ ਦੀ ਉਹ ਸੰਗਤ, ਜਿਸ ਉਪਰ ਸਤਿਗੁਰ ਜਾਂ ਵਾਹਿਗੁਰੂ ਦਾ ਸਿੱਧਾ ਅਧਿਕਾਰ ਹੈ। ਤਾਹੀਓਂ ਤਾਂ 'ਵਾਹਿਗੁਰੂ ਕੀ ਕਾ ਖ਼ਾਲਸਾ' ਕਹੀਦਾ ਹੈ। ਖ਼ਾਲਸਾ ਕਿਸੇ ਹੋਰ ਦੇ ਅਧੀਨ ਨਹੀਂ ਕਿਉਂਕਿ ਜੋ ਸੱਚਾ

ਖ਼ਾਲਸਾ ਹੈ, ਉਸ ਉਪਰ ਕਿਸੇ ਹੋਰ ਦਾ ਅਖਤਿਆਰ ਨਹੀਂ ਚੱਲ ਸਕਦਾ। ਖ਼ਾਲਸਾ 'ਅਕਾਲੀ ਧਰਮ' ਹੈ। ਇਹ ਸਿੰਘ-ਪੰਥ ਹੈ, ਜਿਸ ਦਾ ਹਰ ਪ੍ਰਾਣੀ ਅੰਮ੍ਰਿਤਧਾਰੀ ਹੈ। ਖ਼ਾਲਸਾ ਗੁਰੂ ਗੋਬਿੰਦ ਸਿੰਘ ਜੀ ਦਾ ਨਿੱਜ ਸਰੂਪ ਹੈ, ਖ਼ਾਲਸੇ ਵਿਚ ਦਸਮੇਸ਼ ਜੀ ਦਾ ਵਾਸਾ ਹੈ। ਖ਼ਾਲਸੇ ਦੀ ਮਹਿਮਾ ਕਰਦੇ ਹੋਏ ਗੁਰੂ ਸਾਹਿਬ ਨੇ ਫੁਰਮਾਇਆ ਹੈ:

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸਾ ਮਹਿ ਹਉ ਕਰਉ ਨਿਵਾਸ।* *(ਸਰਬ ਲੋਹ ਗ੍ਰੰਥ)*

ਖ਼ਾਲਸਾ ਗੁਰੂ ਗੋਬਿੰਦ ਸਿੰਘ ਜੀ ਵਿਚ ਓਤ-ਪੋਤ ਹੈ। ਸਤਿਗੁਰਾਂ ਦਾ ਫੁਰਮਾਨ ਹੈ:

*ਹੌ ਖਾਲਸੇ ਕਉ ਖਾਲਸਾ ਮੇਰੋ।*
*ਓਤ ਪੋਤ ਸਾਗਰ ਬੂੰਦੇਰੋ।* *(ਸਰਬ ਲੋਹ ਗ੍ਰੰਥ)*

ਇਨ੍ਹਾਂ ਹਵਾਲਿਆਂ ਤੋਂ ਸਪੱਸ਼ਟ ਹੈ ਕਿ ਸ਼ੁੱਧ ਸਰੂਪ ਖ਼ਾਲਸਾ ਦਸਮੇਸ਼ ਜੀ ਦਾ ਰੂਪ ਹੈ ਤਾਂ ਤੇ ਖ਼ਾਲਸੇ ਦੇ ਦੀਦਾਰ ਵਿਚੋਂ ਕਲਗੀਧਰ ਜੀ ਦੇ ਦੀਦਾਰ ਹੁੰਦੇ ਹਨ।

### ਖ਼ਾਲਸੇ ਤੇ ਦਸਮੇਸ਼ ਪਿਤਾ ਵਿਚ ਅਨੋਖੀ ਸਾਂਝ:

ਖ਼ਾਲਸੇ ਦੇ ਦਰਸ਼ਨ-ਦੀਦਾਰ ਅਤੇ ਗੁਰੂ ਗੋਬਿੰਦ ਸਿੰਘ ਜੀ ਵਿਚ ਇਕ ਅਨੋਖੀ ਸਾਂਝ ਹੈ। ਇਹ ਆਤਮਕ ਸਾਂਝ ਹੈ। ਖ਼ਾਲਸੇ ਦੇ ਦੀਦਾਰ ਵਿਚੋਂ ਸਿੱਖੀ ਦੇ ਸਿਖਰ ਦੀਆਂ ਝਲਕਾਂ ਪੈਂਦੀਆਂ ਹਨ। ਸਿੱਖੀ ਦਾ ਅਦਭੁਤ ਵਿਰਸਾ ਅਤੇ ਗੌਰਵ-ਮਈ ਪ੍ਰਾਪਤੀਆਂ ਦਿਸ ਆਉਂਦੀਆਂ ਹਨ। ਖ਼ਾਲਸਾ ਜੀ ਦੇ ਦੀਦਾਰ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਸਦਕਾ ਹਾਸਲ ਕੀਤੀ ਭਰਪੂਰ ਸ਼ਕਤੀ ਝਲਕਾਰੇ ਮਾਰਦੀ ਹੈ। ਖ਼ਾਲਸੇ ਦੇ ਦੀਦਾਰ ਵਿਚੋਂ ਇਸ ਦੇ ਸਾਜਨਹਾਰ ਨੂੰ ਆਪਣੀ ਸਰਬੋਤਮ ਪ੍ਰਾਪਤੀ ਦਿੱਸਦੀ ਹੈ ਅਤੇ ਸਿੱਖ ਸੰਗਤਾਂ ਨੂੰ ਦਸਮੇਸ਼ ਜੀ ਦੀ ਆਤਮਕ ਆਭਾ ਦੇ ਦਰਸ਼ਨ ਹੁੰਦੇ ਹਨ।

'ਦੀਦਾਰ ਖ਼ਾਲਸੇ ਕਾ' ਨੂੰ ਸਮਝਣ ਲਈ ਖ਼ਾਲਸੇ ਬਾਰੇ ਥੋੜ੍ਹਾ ਹੋਰ ਵੀਚਾਰ ਲਈਏ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਆਪਣਾ ਨਿੱਜ ਰੂਪ ਦਿੱਤਾ ਹੈ। ਅੰਮ੍ਰਿਤ ਦੀ ਸ਼ਕਤੀ ਰਾਹੀਂ ਅਤੇ ਬਾਣੀ ਤੇ ਬਾਣੇ ਦੁਆਰਾ ਨਿਰੰਕਾਰੀ ਜੋਤਿ ਵਿਚ ਢਾਲਿਆ ਹੈ। ਖ਼ਾਲਸੇ ਦੇ ਦੀਦਾਰ ਵਿਚੋਂ ਅਦਭੁਤ ਆਤਮਕ ਬਲ ਦੇ ਨਾਲ-ਨਾਲ ਅਦੁੱਤੀ ਸਰੀਰਕ ਸ਼ਕਤੀ ਵੀ ਦਿੱਸ ਆਉਂਦੀ ਹੈ। ਖ਼ਾਲਸੇ ਦੀ ਰਹਿਤ-ਬਹਿਤ ਗੁਰੂ ਸਾਹਿਬ ਦੀ ਜੋਤਿ, ਨਾਮ-ਬਾਣੀ ਦੇ ਸਿਮਰਨ ਅਤੇ ਸਾਧਨਾ ਉਪਰ ਕਾਇਮ ਹੈ। ਅੰਦਰ ਅਤੇ ਬਾਹਰ ਦੀ ਰਹਿਤ ਵਿਚ ਇਕਸੁਰਤਾ ਜ਼ਰੂਰੀ ਹੈ। ਐਸੀ ਸਮਤੋਲ ਖ਼ਾਲਸਈ ਰਹਿਤ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੁੰਦੇ ਹਨ। ਕੇਸ ਅਤੇ ਕ੍ਰਿਪਾਨ ਬਹੁਤ ਮਹੱਤਵ ਰੱਖਦੇ ਹਨ। ਕੇਸ ਖ਼ਾਲਸੇ ਦੇ ਜੋਗ ਦੇ ਪ੍ਰਤੀਕ ਹਨ ਅਤੇ ਕ੍ਰਿਪਾਨ (ਭਾਵ ਸ਼ਸਤਰ ਆਦਿ) ਰਾਜ ਵੱਲ ਸੰਕੇਤ ਕਰਦੇ ਹਨ। ਖ਼ਾਲਸਾ 'ਰਾਜ ਜੋਗੀ' ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਇਕ ਬਚਨ ਇੰਜ ਹੈ:

*ਬਿਨਾ ਤੇਗ ਕੇਸੰ ਦੇਹੁ ਨ ਦਿਦਾਰੇ।* *(ਗੁਰ ਬਿਲਾਸ ਪਾ: ੧੦)*

ਖ਼ਾਲਸੇ ਦੇ ਦੀਦਾਰ ਦਸਮੇਸ਼ ਜੀ ਦੇ ਦੀਦਾਰ ਹਨ।

ਖ਼ਾਲਸਾ ਜਦ ਨਾਮ-ਬਾਣੀ ਵਿਚ ਲੀਨ ਹੋ ਕੇ ਆਤਮਕ ਮੰਡਲਾਂ ਦੀਆਂ ਉਡਾਰੀਆਂ ਮਾਣਦਾ ਹੈ ਤਾਂ ਇਹ ਸੰਤ ਹੈ, ਦਰਵੇਸ਼ ਹੈ। ਸ਼ਸਤਰ-ਧਾਰੀ ਖ਼ਾਲਸਾ ਜਦ ਮੱਲਾਂ ਮਾਰਦਾ ਹੈ ਤਾਂ ਉਹ ਆਪਣੇ ਖੇਤਰ ਦਾ ਬਾਦਸ਼ਾਹ ਹੁੰਦਾ ਹੈ। ਇੰਜ ਖ਼ਾਲਸਾ ਜੀ ਵਿਚੋਂ ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ ਜੀ

ਦੇ ਦਰਸ਼ਨ ਹੁੰਦੇ ਹਨ।

**ਖ਼ਾਲਸੇ ਦੀ ਉਪਮਾ:** ਦਸਮੇਸ਼ ਜੀ ਨੇ ਖ਼ਾਲਸੇ ਦੀ ਉਪਮਾ ਕਰਦਿਆਂ ਕਿਹਾ ਹੈ:

*ਜਾਗਤ ਜੋਤ ਜਪੈ ਨਿਸ ਬਾਸੁਰ*
*ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ*
*ਗੋਰ ਮੜੀ ਮਟ ਭੂਲ ਨਾ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ*
*ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ*
*ਤਬ ਖਾਲਸ ਤਾਹਿ ਨ ਖਾਲਸ ਜਾਨੈ॥* *(ਦਸਮ ਗ੍ਰੰਥ, ਪੰਨਾ ੭੧੨)*

ਗੁਰੂ ਗੋਬਿੰਦ ਸਿੰਘ ਜੀ ਦੇ ਇਕ ਮਸ਼ਹੂਰ ਲਿਖਾਰੀ ਤੇ ਕਵੀ ਸੈਨਾਪਤਿ ਆਪਣੀ ਰਚਨਾ 'ਸ੍ਰੀ ਗੁਰ ਸੋਭਾ' ਵਿਚ ਖ਼ਾਲਸਾ ਜੀ ਦੇ ਬਾਰੇ ਇਓਂ ਲਿਖਦਾ ਹੈ:

*ਬਚਨ ਕਿਯੋ ਕਰਨਹਾਰੁ, ਸੰਤਨ ਕਿਯੋ ਬਿਚਾਰੁ*
*ਸੁਪਨੇ ਸੰਸਾਰੁ ਜਾਨ ਕਾਹੇ ਲਪਟਾਈਐ।*
*ਬਿਖਿਅਨ ਸੋ ਤਜਿ ਸਨੇਹ, ਸਤਿਗੁਰ ਕੀ ਸਿਖ ਲੇਹ,*
*ਬਿਨਸੈ ਛਿਨ ਮਾਹਿ ਦੇਹਿ, ਜਮਿ ਪੁਰਿ ਨ ਜਾਈਐ।*
*ਸੀਸ ਨ ਮੁੰਡਾਵ ਮੀਤ, ਹੁੱਕਾ ਤਜਿ ਭਲੀ ਰੀਤ*
*ਮਨ ਮੈ ਕਰਿ ਪ੍ਰੇਮ ਪ੍ਰੀਤਿ ਸੰਗਤਿ ਮੈ ਜਾਈਐ।*
*ਜੀਵਨ ਦਿਨ ਚਾਰ, ਸਮਾਤ ਦੇਖਿ ਬੂਝ ਮਨ ਬਿਚਾਰੁ,*
*ਵਾਹਗੁਰੂ ਗੁਰੂ ਜੀ ਕਾ ਖਾਲਸਾ ਕਮਾਈਐ॥੧॥੧੯੭॥*

***ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥***

ਖ਼ਾਲਸਾ ਜੀ ਦਾ ਪਰਸਪਰ ਮਿਲਣ ਸਮੇਂ ਜੋ ਆਦਰ-ਸਨਮਾਨ ਦਾ ਸ਼ਿਸ਼ਟਾਚਾਰ ਬੋਧਕ ਵਾਕ ਹੈ, ਉਹ ਹੈ 'ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥' ਖ਼ਾਲਸਾ ਜੀ ਨੂੰ ਵਾਹਿਗੁਰੂ ਉਪਰ ਅਥਾਹ ਭਰੋਸਾ ਹੈ। ਉਸ ਨੂੰ ਆਪਣੀ ਫ਼ਤਹ ਵਾਹਿਗੁਰੂ ਜੀ ਕੀ ਫ਼ਤਹ ਦਿੱਸਦੀ ਹੈ। ਫ਼ਤਹ ਜ਼ਰੂਰੀ ਨਹੀਂ ਕਿ ਦੁਸ਼ਮਣ ਨੂੰ ਸਰ ਕਰਕੇ ਹੋਵੇ। ਜਿੱਤ ਤਾਂ ਇਸ ਵਿਚ ਹੈ ਕਿ ਖ਼ਾਲਸਾ ਜੀ ਦੀ ਸ਼ਾਨ ਵਧੀ ਹੈ ਕਿ ਨਹੀਂ, ਇਸ ਪਰਸਪਰ ਫ਼ਤਹ ਵਿਚ ਖ਼ਾਲਸਾ, ਖ਼ਾਲਸੇ ਦੀ ਸ਼ਾਨ ਭਾਲਦਾ ਹੈ, ਉਹ ਭਾਵੇਂ ਸ਼ਹਾਦਤ ਦੇ ਕੇ ਹੀ ਕਿਉਂ ਨਾ ਪ੍ਰਾਪਤ ਕੀਤੀ ਜਾਵੇ। ਇੰਜ ਗਜਾਈ ਫ਼ਤਹ ਵਿਚ ਸਨਮੁਖ ਤੇ ਪਰਤੱਖ ਖ਼ਾਲਸਾ ਜੀ ਦੇ ਦਰਸ਼ਨ ਹੁੰਦੇ ਹਨ ਅਤੇ ਨਾਲ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਵੀ।

ਗੁਰੂ ਸਾਹਿਬ ਦੀ ਬਖਸ਼ੀ ਇਸ ਫ਼ਤਹ ਬਾਬਤ ਜੋ ਆਗਿਆ ਹੈ ਉਸ ਨੂੰ ਭਾਈ ਮਨੀ ਸਿੰਘ ਜੀ ਇਉਂ ਲਿਖਦੇ ਹਨ:

*"ਜੋ ਕੋਈ ਸਿੱਖਾਂ ਨੂੰ ਅੱਗੇ ਦੇ ਵਾਹਗੁਰੂ ਜੀ ਕੀ ਫਤੇ ਬੁਲਾਂਵਦਾ ਹੈ, ਉਸ ਵਲ ਮੇਰਾ ਮੁਖ ਹੁੰਦਾ ਹੈ, ਅਰ ਜੋ ਪਿਛੋਂ ਬੁਲਾਂਵਦਾ ਹੈ, ਉਸ ਵਲ ਮੇਰਾ ਸੱਜਾ ਮੋਢਾ ਹੁੰਦਾ ਹੈ, ਅਰ ਜੋ ਪਿਛੋਂ ਹੌਲੀ ਬੁਲਾਂਵਦਾ ਹੈ ਉਸ ਵਲ ਮੇਰਾ ਬਾਵਾਂ ਮੋਢਾ ਹੁੰਦਾ ਹੈ, ਜੋ ਨਹੀਂ ਬੁਲਾਂਵਦਾ ਉਸ*

*ਵਲ ਮੇਰੀ ਪਿੱਠ ਹੁੰਦੀ ਹੈ।*[1]

**ਛੇ ਪਰਕਾਰ ਦੇ ਦਰਸ਼ਨ-ਦੀਦਾਰ:** ਦੀਦਾਰ ਜਾਂ ਦਰਸ਼ਨ ਛੇ ਤਰ੍ਹਾਂ ਦੇ ਹੁੰਦੇ ਹਨ। ਖ਼ਾਲਸਾ ਜੀ ਦੇ ਦੀਦਾਰ ਇਨ੍ਹਾਂ ਛਿਆਂ ਤਰੀਕਿਆਂ ਨਾਲ ਹੋ ਸਕਦੇ ਹਨ। ਸੰਖੇਪ ਤੌਰ 'ਤੇ ਇਨ੍ਹਾਂ ਸਾਧਨਾਂ ਨੂੰ ਵਿਚਾਰ ਲਈਏ।

**੧) ਪਰਤੱਖ ਦਰਸ਼ਨ:** ਭਾਵ ਸਾਕਸ਼ਾਤ ਦੀਦਾਰ ਹੋਵੇ। ਇਸ ਨੂੰ 'ਸੋ ਦੇਖਿਆ ਗੁਰਮੁਖਿ ਆਖੀ' ਨਾਲ ਤੁਲਨਾ ਦੇ ਸਕਦੇ ਹਾਂ। ਜਦ ਖ਼ਾਲਸਾ ਇਕ ਦੂਜੇ ਦੇ ਰੂ-ਬ-ਰੂ ਹੋ ਕੇ ਫ਼ਤਹਿ ਬੁਲਾਂਦਾ ਹੈ ਤਾਂ ਇਹ ਪਰਤੱਖ ਦਰਸ਼ਨ ਹਨ।

ਇਕ ਵਾਰ ਅਸੀਂ ਪੰਜ ਸਤਿਸੰਗੀ ਸੱਜਣ ਗੁਰਧਾਮਾਂ ਦੇ ਦਰਸ਼ਨਾਂ ਲਈ ਨਿਕਲੇ। ਫਤਹਿਗੜ੍ਹ ਸਾਹਿਬ ਪਹੁੰਚੇ ਤਾਂ ਉਥੇ ਗੁਰਦੁਆਰਾ ਸਾਹਿਬ ਵਿਚ ਇਕ ਪਾਸੇ, ਇਕ ਤਿਆਰ-ਬਰ-ਤਿਆਰ ਨਿਹੰਗ ਸਿੰਘ ਨਾਮ-ਸਿਮਰਨ ਵਿਚ ਲੀਨ, ਸੁਰਤ ਜੋੜੀ ਬੈਠੇ ਸਨ। ਉੱਚੇ ਦੁਮਾਲੇ ਵਾਲੇ, ਚੱਕਰਾਂ ਤੇ ਸ਼ਸਤਰਾਂ ਨਾਲ ਸਜੇ ਹੋਏ। ਸੱਠ ਕੁ ਸਾਲ ਦੀ ਆਯੂ ਜਾਪਦੀ ਸੀ। ਪਰ ਚਿਹਰਾ ਲਾਲ ਬਿੰਬ ਇਉਂ ਜਿਵੇਂ ਉਹ ਤੀਕ ਕੁ ਸਾਲ ਦੇ ਨੌਜਵਾਨ ਹੋਣ। ਇਹ ਹੈ ਨਾ ਗੁਰੂ ਕੀ ਲਾਡਲੀ ਫ਼ੌਜ ਦਾ ਇਕ ਸਹੀ ਨਮੂਨਾ, ਸਾਡੇ ਵਿਚੋਂ ਇਕ ਨੇ ਆਖਿਆ। "ਧੰਨ ਹਨ ਗੁਰੂ ਗੋਬਿੰਦ ਸਿੰਘ ਜੀ ਤੇ ਧੰਨ ਹੈ ਉਨ੍ਹਾਂ ਦਾ ਇਹੋ ਜਿਹਾ ਦੀਦਾਰੀ ਸਿੰਘ। ਇਹ ਹੋਰ ਸਾਥੀ ਨੇ ਕਹਿ ਕੇ ਨਿਹੰਗ ਸਿੰਘ ਜੀ ਨੂੰ ਹੱਥ ਜੋੜ ਕੇ ਨਮਸਕਾਰ ਕੀਤੀ। ਅਜਿਹੇ ਸਿੰਘਾਂ ਨੂੰ ਖ਼ਾਲਸਈ ਭਾਸ਼ਾ ਵਿਚ ਦਰਸ਼ਨੀ ਜਾਂ ਦੀਦਾਰੀ ਖ਼ਾਲਸਾ ਕਹਿੰਦੇ ਹਾਂ। ਐਸੇ ਖ਼ਾਲਸਾ ਜੀ ਨੂੰ ਤਕ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਤਾਜ਼ਾ ਹੋ ਜਾਂਦੀ ਹੈ।

**(੨) ਸਰਵਣ ਦਰਸ਼ਨ:** ਕਿਸੇ ਦੇ ਗੁਣ ਸੁਣ ਕੇ ਜੋ ਰੂਪ ਹਿਰਦੇ ਵਿਚ ਜ਼ਾਹਿਰ ਹੁੰਦਾ ਹੈ, ਉਹ ਸਰਵਣ ਦਰਸ਼ਨ ਹਨ। ਖ਼ਾਲਸਾ ਜੀ ਦੇ ਜਦ ਗੁਣ ਸੁਣਦੇ ਹਾਂ ਜਾਂ ਉਨ੍ਹਾਂ ਦੀਆਂ ਕੁਰਬਾਨੀਆਂ ਤੇ ਹੋਰ ਕਾਰਨਾਮੇ ਸੁਣਦੇ ਹਾਂ ਤਾਂ ਖ਼ਾਲਸੇ ਦਾ ਸਰਵਣ ਦੀਦਾਰ ਹੈ।[2] ਢਾਡੀ ਸਿੰਘ ਜਦ ਵਾਰਾਂ ਗਾਉਂਦੇ ਹਨ ਤਾਂ ਕਈ ਵਾਰੀ ਸੁਣ ਕੇ ਪੁਰਾਣੇ ਸਮੇਂ ਦੇ ਖ਼ਾਲਸੇ ਦੇ ਦੀਦਾਰ ਹੋ ਜਾਂਦੇ ਹਨ। ਇਹ ਹੈ ਸਰਵਣ ਦੀਦਾਰ।

**(੩) ਚਿਤ੍ਰ ਦਰਸ਼ਨ:** ਮੂਰਤ ਜਾਂ ਤਸਵੀਰ ਦੁਆਰਾ ਦੀਦਾਰ। ਤਿਆਰ-ਬਰ-ਤਿਆਰ ਖ਼ਾਲਸਾ ਜੀ ਦੇ ਚਿਤ੍ਰ ਜਾਂ ਤਸਵੀਰ ਵਿਚੋਂ ਦੀਦਾਰ ਕਰਨੇ। ਅਸੀਂ ਸਮੇਂ-ਸਮੇਂ ਨਗਰ ਕੀਰਤਨ ਜਾਂ ਕੀਰਤਨ ਦਰਬਾਰ ਦੀਆਂ ਤਸਵੀਰਾਂ ਦੇਖਦੇ ਹਾਂ। ਕਈ ਸਾਜੇ ਨਿਵਾਜੇ ਸਿੰਘਾਂ ਦੀਆਂ ਸੂਰਤਾਂ ਇਨ੍ਹਾਂ ਮੂਰਤਾਂ ਵਿਚੋਂ ਵੀ ਮਨ ਉਪਰ ਡੂੰਘਾ ਅਸਰ ਰੱਖਦੀਆਂ ਹਨ।

**(੪) ਸੰਕਲਪ ਦੁਆਰਾ ਦਰਸ਼ਨ:** ਸਿੱਖਾਂ ਦੀ ਨਿੱਤ ਦੀ ਅਰਦਾਸ ਵਿਚ ਖ਼ਾਲਸਾ ਜੀ ਲਈ ਖਾਸ ਤੌਰ 'ਤੇ ਅਰਦਾਸ ਹੈ:

> *"ਪ੍ਰਿਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ ਸਰਬਤ*
> *ਖਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿਤ ਆਵੇ...*
> *ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ,*
> *ਦੇਗ ਤੇਗ ਫਤਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ,*
> *ਖਾਲਸੇ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ।"*

ਇਹ ਹੈ ਖ਼ਾਲਸਾ ਜੀ, ਸਰਬੱਤ ਖ਼ਾਲਸਾ ਜੀ, ਦੇ ਸੰਕਲਪ ਰਾਹੀਂ ਦਰਸ਼ਨ। ਅਰਦਾਸ ਦੇ ਇਸ ਬੰਦ ਤੋਂ ਪਹਿਲਾਂ ਜੋ ਪੰਜ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਹਠੀਆਂ,

ਜਪੀਆਂ, ਤਪੀਆਂ ਆਦਿ ਦਾ ਜ਼ਿਕਰ ਆਉਂਦਾ ਹੈ, ਉਹ ਭੀ ਖ਼ਾਲਸਾ ਜੀ ਦਾ ਅੰਗ ਹੀ ਹਨ।

ਅਰਦਾਸ ਰਾਹੀਂ, ਸੰਕਲਪ ਦੁਆਰਾ, ਸਰਬੱਤ ਖ਼ਾਲਸੇ ਨਾਲ ਸਾਂਝ ਪੈਂਦੀ ਹੈ। ਖ਼ਾਲਸਾ ਕੌਮ ਦੀ ਕੋਈ ਨਿਸ਼ਚਿਤ ਸੀਮਾ ਨਹੀਂ। ਖ਼ਾਲਸਾ ਹਰ ਥਾਂ, ਹਰ ਕਾਲ, ਜਿਥੇ ਕਿਤੇ ਵੀ ਵਿਚਰਦਾ ਹੈ, ਆਪੇ ਵਿਚ ਸਮੁੱਚੀ ਸਾਂਝ ਰੱਖਦਾ ਹੈ।

ਤਾਹੀਓਂ ਤਾਂ ਕਿਹਾ ਹੈ 'ਜਹਾਂ ਜਹਾਂ ਖਾਲਸਾ ਜੀ ਸਾਹਿਬ'- ਤਹਾਂ ਤਹਾਂ ਰਛਿਆ...।'

### *ਖ਼ਾਲਸਾ ਗੁਰੂ-ਰੂਪ ਹੈ*

ਗੁਰੂ-ਰੂਪ ਖ਼ਾਲਸਾ ਜੀ ਵਿਚੋਂ ਗੁਰੂ ਦੀ ਜੋਤਿ ਦਿੱਸਦੀ ਹੈ ਅਤੇ ਗੁਰਬਾਣੀ ਦੀ ਆਤਮ-ਸ਼ਕਤੀ ਝਲਕਾਰੇ ਦੇਂਦੀ ਹੈ, ਜਿਸ ਅੱਗੇ ਸਿਰ ਨਿਵਦਾ ਹੈ—ਖ਼ਾਲਸੇ ਦੇ ਦੀਦਾਰ ਵਿਚੋਂ। ਖ਼ਾਲਸਾ ਗੁਰੂ-ਰੂਪ ਹੈ। ਇਸ ਲਈ ਖ਼ਾਲਸਾ ਜੀ ਦੀ ਸੀਮਤ ਗਿਣਤੀ ਨਹੀਂ ਹੈ। ਇਕ ਵਿਚ ਵੀ ਅਤੇ ਸਰਬੱਤ ਖ਼ਾਲਸਾ ਅੰਦਰ ਵੀ ਸਦੀਵ-ਕਾਲ ਅੰਮ੍ਰਿਤ ਦੇ ਦਾਤੇ ਦੀ ਸ਼ਕਤੀ ਵਿਚਰਦੀ ਹੈ। ਖੰਡੇ ਬਾਟੇ ਦਾ ਅੰਮ੍ਰਿਤ ਛਕਣ ਵੇਲੇ ਤਿਆਰ-ਬਰ-ਤਿਆਰ ਹੋ ਕੇ ਗੁਰੂ ਜੀ ਨਾਲ ਜੁੜੇ ਰਹਿਣ ਲਈ ਬਚਨ-ਬੱਧ ਹੋਈਦਾ ਹੈ। ਇਸ 'ਤੇ ਕਾਇਮ ਰਹਿਣ ਵਿਚ ਬੜੀ ਬਰਕਤ ਹੈ। ਗੁਰੂ ਸਾਹਿਬ ਦਾ ਅਨੋਖਾ ਇਕਰਾਰ ਹੈ:

*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਓ ਮੈਂ ਸਾਰਾ।*
*ਤਬ ਇਹ ਗਹੇ ਬਿਪਰਨ ਕੀ ਰੀਤ।*
*ਮੈਂ ਨ ਕਰੋਂ ਇਨ ਕੀ ਪਰਤੀਤ।* *(ਸਰਬ ਲੋਹ ਗ੍ਰੰਥ)*

ਇਹ ਨਿਆਰਾਪਣ ਕੀ ਹੈ? ਖ਼ਾਲਸਾ ਜੀ ਨੇ ਆਪਣੀ ਰਹਿਤ-ਮਰਯਾਦਾ ਅਤੇ ਉੱਚੇ ਆਚਰਣ ਕਰਕੇ ਇਹ ਵਿਲੱਖਣਤਾ ਕਾਇਮ ਰੱਖਣੀ ਹੈ। ਇੰਜ ਖ਼ਾਲਸੇ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਦੇ ਝਲਕਾਰੇ ਪੈਂਦੇ ਹਨ। ਇਸ ਗੁਰੂ-ਬਰਕਤ ਦੁਆਰਾ ਖ਼ਾਲਸਾ ਹਰ ਮੈਦਾਨ ਫ਼ਤਹਿ ਪ੍ਰਾਪਤ ਕਰਦਾ ਹੈ। ਡਾ: ਨੇਕੀ ਦੇ ਸ਼ਬਦਾਂ ਵਿਚ "ਖ਼ਾਲਸਾ ਅਵੱਸ਼ ਇਕ ਉਚੇਰੀ ਦਿਬ-ਦ੍ਰਿਸ਼ਟੀ ਦਾ ਮਾਲਕ ਹੈ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸੁਰਤ, ਸੁਹਜ, ਅਨੁਭਵ ਤੇ ਸਦਾਚਾਰਕ ਪਵਿੱਤ੍ਰਤਾ ਵਿਚ ਰੰਗ ਕੇ ਸਿਰਜਿਆ।[੩] ਜੀ ਹਾਂ, ਐਸੇ ਅਨੂਪਮ ਖ਼ਾਲਸਾ ਜੀ ਦੇ ਦਰਸ਼ਨ ਵੀ ਅਨੂਪਮ ਹਨ। ਸੱਚੀ-ਮੁੱਚੀ ਗੁਰੂ ਗੋਬਿੰਦ ਸਿੰਘ ਜੀ ਦੇ ਰੰਗ ਵਿਚ ਰਤੇ ਹੋਏ ਖ਼ਾਲਸੇ ਦੇ ਦੀਦਾਰ ਕੀਤਿਆਂ ਆਪ-ਮੁਹਾਰੇ 'ਧੰਨ ਗੁਰੂ, ਧੰਨ ਗੁਰੂ' ਕਹਿਣ ਲੱਗ ਜਾਈਦਾ ਹੈ।

### *ਹਵਾਲੇ ਤੇ ਟਿਪਣੀਆਂ:*

੧. ਭਾਈ ਮਨੀ ਸਿੰਘ ਜੀ, *ਭਗਤ ਰਤਨਾਵਲੀ।*

੨. ਸ੍ਰੀ ਜਪੁਜੀ ਸਾਹਿਬ ਵਿਚ ਸੁਣਿਐ ਦੀਆਂ ਪਉੜੀਆਂ ਵਿਚੋਂ ਇਕ ਤੁਕ ਉਦਾਹਰਣ ਵਜੋਂ ਪੇਸ਼ ਹੈ: ਸੁਣਿਐ ਲਾਗੈ ਸਹਜਿ ਧਿਆਨੁ (ਪੰਨਾ ੩) ਗੁਰਬਾਣੀ ਵਿਚੋਂ ਹੋਰ ਮਿਸਾਲਾਂ ਵੀ ਮਿਲ ਸਕਦੀਆਂ ਹਨ। ਜਿਵੇਂ: ਸੁਣਿ ਸੁਣਿ ਜੀਵਾ ਸੋਇ ਤੁਮਾਰੀ, ਮਾਝ ਮ: ੫, ਪੰਨਾ ੧੦੪.

੩. ਡਾ. ਜਸਵੰਤ ਸਿੰਘ ਨੇਕੀ, *ਅਰਦਾਸ,* ਪੰਨਾ ੮੯.

(੪/੧੯੯੫)



# ਪਰਉਪਕਾਰ

*ਕਾਰ ਮਹਾਂ ਕਰਬੋ ਉਪਕਾਰ।* *(ਗੁਰਪ੍ਰਤਾਪ ਸੂਰਜ ਗ੍ਰੰਥ)*

ਗੁਲਾਬ ਦਾ ਫੁੱਲ ਆਪਣੀ ਸੁਗੰਧ ਰਾਹੀਂ ਮਨ ਵਿਚ ਖੇੜਾ ਲਿਆਉਂਦਾ ਹੈ। ਉਹ ਪੂਜਾ-ਅਸਥਾਨ, ਸਮਾਧ ਜਾਂ ਕਬਰ ਉੱਤੇ ਜਾ ਮਹਾਨ ਵਿਅਕਤੀ ਦੇ ਗੱਲ 'ਤੇ ਪੈ ਸ਼ਰਧਾ ਤੇ ਪਿਆਰ ਦਾ ਪਰਤੀਕ ਬਣ ਸੁੰਦਰਤਾ ਨੂੰ ਚਾਰ ਚੰਨ ਲਾਉਂਦਾ ਤੇ ਮਹਿਕਾਉਂਦਾ ਹੈ, ਨੌਜਵਾਨ ਮੱਥੇ 'ਤੇ ਸੁਨਹਿਰੀ ਤਾਰਾਂ ਤੇ ਫੁੱਲਾਂ ਦਾ ਸਿਹਰਾ ਬੰਨ੍ਹ ਲਾੜਾ ਸਦਵਾਉਂਦਾ ਹੈ। ਸਾਧੂਆਂ, ਸੰਤਾਂ ਦੇ ਆਸਣ ਅਤੇ ਸੇਜਾਂ ਦੀ ਜੀਨਤ ਬਣਦਾ ਹੈ। ਫੇਰ ਖੁਸ਼ਬੂ ਖਲੇਰਦਾ-ਖਲੇਰਦਾ ਇਹ ਆਪਾ ਵੀ ਖਿਲਾਰ ਦੇਂਦਾ ਹੈ। ਆਪਣੇ ਵਜੂਦ ਦਾ ਮੁੱਲ ਤਾਰ ਕੇ, ਅਤਰ ਬਣ ਪਰਾਗਿਆਂ ਦੇ ਪਰਾਗੇ ਖੁਸ਼ਬੂ ਵੰਡਦਾ, ਆਪਣਾ ਸਰੀਰ ਪਛਵਾ ਅਤੇ ਖੰਡ ਨਾਲ ਰਲ ਗੁਲਕੰਦ ਬਣ ਸਿਹਤ ਲਈ ਗੁਣਕਾਰੀ ਬਣਦਾ ਹੈ। ਮਿੱਟੀ ਆਪਣਾ ਸੀਨਾ ਵਲੂੰਧਰ ਲੈਂਦੀ ਹੈ, ਨਾਨਾ ਪਰਕਾਰ ਦੇ ਪਦਾਰਥ ਮਨੁੱਖਾਂ ਤੇ ਹੋਰ ਜੀਵ-ਜੰਤੂਆਂ ਦੀ ਸੇਵਾ ਵਿਚ ਪੇਸ਼ ਕਰਦੀ ਹੈ, ਤਾਂ ਜੁ ਜੀਵਨ ਦੀ ਤੋਰ ਨਾ ਰੁਕੇ। ਹਰੀ ਘਾਹ ਦੀ ਹਰਿਆਵਲ ਆਪਣੇ ਉਤੇ ਕਿਸੇ ਗਲੀਚੇ ਦੇ ਵਿਛੇ ਹੋਣ ਦਾ ਭੁਲੇਖਾ ਪਾਉਂਦੀ ਹੈ। ਸੂਰਜ ਦੀ ਸੱਜਰੀ ਕਿਰਨ ਦੀ ਉਦਾਰਤਾ ਹੇਠ ਤਰੇਲ ਦੇ ਤੁਪਕਿਆਂ ਦੀ ਚਮਕ ਦਮਕ ਮੋਤੀਆਂ ਦੇ ਤੁਲ ਦਰਸਾਉਂਦੀ ਹੈ। ਇਸ ਮੋਤੀਆਂ ਭਰੇ ਵਿਛੋਣੇ ਉਤੇ ਨੰਗੇ ਪੈਰੀਂ ਨੇਮ ਨਾਲ ਤੁਰਦੇ ਰੋਗੀ ਅਰੋਗ ਤੇ ਨਰੋਏ ਹੋ ਜਾਂਦੇ ਹਨ। ਫੇਰ ਘਾਹ ਜਾਂ ਕੋਈ ਹੋਰ ਬਨਾਸਪਤੀ ਚਾਰਾ ਪਸ਼ੂ ਦੇ ਦੰਦਾਂ ਦਾੜ੍ਹਾਂ ਦਾ ਚਿਬਿਆ ਉਸ ਦੀ ਭੁੱਖ ਮਿਟਾਉਂਦਾ ਹੈ ਤੇ ਉਹ ਉਸ ਨੂੰ ਬਲ ਦੇ ਕੇ ਮਨੁੱਖ ਦਾ ਇਕ ਪਾਸੇ ਸਹਾਇਕ ਬਣਾਉਂਦਾ ਹੈ ਤੇ ਦੂਜੇ ਪਾਸੇ ਆਪਣੇ ਦੁੱਧ ਰਾਹੀਂ ਮਾਂ ਜੇਹੀ, ਨਹੀਂ, ਮਾਂ ਤੋਂ ਵੀ ਵਧ ਮਨੁੱਖ ਦੀ ਅਦੁੱਤੀ ਸਿਹਤ-ਸੇਵਾ ਜੀਵਨ ਭਰ ਨਿਭਾਉਂਦਾ ਹੈ। ਮੁਕਦੀ ਗੱਲ ਤਾਂ ਇਹ ਹੈ ਕਿ ਅੱਗ, ਪਾਣੀ, ਹਵਾ, ਮਿੱਟੀ, ਅਪਾਰ ਸ਼ਕਤੀਆਂ ਆਦਿ ਦੀ ਦੇਣ ਦਾ ਸਦਕਾ ਸੰਸਾਰ ਦੀ ਸਾਰੀ ਹਿਲਜੁਲ ਕਿਸੇ ਦੇ ਭਉ ਅੰਦਰ ਹੋ ਰਹੀ ਹੈ। ਸੋ ਇਹ ਕਹਿਣਾ ਕੁਥਾਂ ਨਹੀਂ ਹੋਵੇਗਾ ਕਿ ਦੁਨੀਆਂ ਦੀ ਹਰ ਚੀਜ਼ ਭਾਵੇਂ ਕਿੰਨੀ ਨਿਗੁਣੀ ਜਾਂ ਮਾਮੂਲੀ ਜਾਪਦੀ ਹੋਵੇ ਬੁਰੀ ਨਹੀਂ, ਕੁਝ ਨਾ ਕੁਝ ਭਲਾਈ ਕਰ ਸਕਦੀ ਹੈ:

*ਨਹੀਂ ਹੈ ਚੀਜ਼ ਨਿਕੰਮੀ ਕੋਈ ਜ਼ਮਾਨੇ ਮੇਂ।*
*ਕੋਈ ਬੁਰਾ ਨਹੀਂ ਕੁਦਰਤ ਕੇ ਕਾਰਖਾਨੇ ਮੇਂ।* *(ਇਕਬਾਲ)*

ਜਦ ਕੋਈ ਚੀਜ਼ ਵੀ ਪੂਰੀ ਤਰ੍ਹਾਂ ਨਿਕੰਮੀ ਨਹੀਂ ਸਗੋਂ ਉਸ ਦੀ ਦੂਜਿਆਂ ਪ੍ਰਤੀ ਆਪਣੀ ਦੇਣ ਹੈ, ਸੇਵਾ ਹੈ, ਸਹਾਇਤਾ ਹੈ, ਭਲਾਈ ਹੈ, ਉਪਕਾਰ ਹੈ ਜਾਂ ਪਰਉਪਕਾਰ ਹੈ, ਤਾਂ ਫੇਰ ਮਨੁੱਖ, ਪ੍ਰਭੂ

ਦੀ ਸ਼੍ਰੇਸ਼ਟ ਸਿਰਜਨਾ, ਇਸ ਦੇਣ ਜਾਂ ਪਰਉਪਕਾਰ ਤੋਂ ਕਿਵੇਂ ਵਿਰਵਾ ਰਹਿ ਸਕਦਾ ਹੈ?

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਦੇ 'ਮਹਾਨ ਕੋਸ਼' ਅਨੁਸਾਰ ਉਪਕਾਰ ਦੇ ਅਰਥ ਹਨ- ਸਹਾਇਤਾ, ਭਲਿਆਈ, ਨੇਕੀ, ਨੌਕਰੀ, ਚਾਕਰੀ, ਮਿਹਰਬਾਨੀ ਅਤੇ ਪਰਉਪਕਾਰ ਦੇ ਅਰਥ- ਦੂਸਰੇ ਦਾ ਹਿਤ ਕਰਨ ਵਾਲਾ ਆਦਿ ਹਨ।

ਉਪਕਾਰ ਤੇ ਪਰਉਪਕਾਰ ਦਿਸਣ ਨੂੰ ਦੋ ਸ਼ਬਦ ਹਨ ਪਰ ਦੋਹਾਂ ਦੇ ਭਾਵ ਵਿਚ ਨਾਂਅ-ਮਾਤਰ ਫਰਕ ਹੈ। ਉਪਕਾਰ ਦਾ ਅਰਥ ਸਹਾਇਤਾ ਆਦਿ ਤੇ ਪਰਉਪਕਾਰ ਦਾ ਅਰਥ ਹੈ ਦੂਜੇ ਜਾਂ ਪਰਾਏ ਲਈ ਉਪਕਾਰ। ਉਪਕਾਰ ਦਾ ਕਾਰਜ ਇਕੱਲੇ ਦਾ ਨਹੀਂ, ਆਪਣੇ ਆਪ ਨਹੀਂ ਹੋ ਸਕਦਾ, ਉਪਕਾਰੀ ਇਕੱਲਾ ਨਹੀਂ ਕਰ ਸਕਦਾ। ਇਸ ਵਾਸਤੇ ਉਪਕਾਰੀ (ਉਪਕਾਰ ਕਰਨ ਵਾਲਾ) ਉਪਕਰੱਤ (ਉਪਕਾਰ ਦਾ ਮੁਹਤਾਜ ਜਾਂ ਜਿਸ ਨਾਲ ਉਪਕਾਰ ਕੀਤਾ ਜਾਵੇ) ਅਤੇ ਉਪਕਰਣ (ਉਪਕਾਰ ਲਈ ਸਮਗਰੀ ਜਾਂ ਸਾਧਨ ਦੀ ਲੋੜ ਹੈ, ਹੋ ਸਕਦਾ ਹੈ ਕਿ ਕਿਤੇ, ਕਦੇ ਉਪਕਰਨ ਦੀ ਮੌਜੂਦਗੀ ਜਾਂ ਮਹੱਤਤਾ ਅਨੁਭਵ ਨਾ ਕੀਤੀ ਜਾਵੇ।

ਉਪਕਾਰ ਦੇ ਜਜ਼ਬੇ ਹੇਠ ਇਕ ਨੌਜੁਆਨ (ਉਪਕਾਰੀ) ਕਿਸੇ ਨਿਰਬਲ ਬ੍ਰਿਧ (ਉਪਕ੍ਰੱਤ) ਨੂੰ ਸਾਈਕਲ (ਉਪਕਰਣ) ਉਤੇ ਬਿਠਾ ਕੇ ਬਹੁ ਵਗਦੀ ਸੜਕ ਪਾਰ ਕਰਾਵੇ। ਕੋਈ ਧਨਾਢ (ਉਪਕਾਰੀ) ਕਿਸੇ ਲੋੜਵੰਦ (ਉਪਕ੍ਰਿਤ) ਦੇ ਵਿਆਹ 'ਤੇ ੧੦੦੦੦/-(ਦਸ ਹਜ਼ਾਰ) ਰੁਪਏ ਦੇਵੇ। ਇਸੇ ਤਰ੍ਹਾਂ ਦੀਆਂ ਕਈ ਹੋਰ ਉਦਾਹਰਨਾਂ ਦਿੱਤੀਆਂ ਜਾਂ ਸਕਦੀਆਂ ਹਨ। ਹਰ ਉਦਾਹਰਨ ਵਿਚ ਉਪਕਾਰੀ ਤੋਂ ਇਲਾਵਾ ਘਟੋ ਘਟ ਉਪਕ੍ਰਿਤ ਜ਼ਰੂਰ ਮੌਜੂਦ ਹੈ। ਦੂਜੇ ਸ਼ਬਦਾਂ ਵਿਚ ਉਪਕਾਰ ਦੀ ਕਾਰਜਪੂਰਤੀ ਲਈ ਦੋ ਧਿਰਾਂ (ਉਪਕਾਰੀ ਤੇ ਉਪਕ੍ਰਿਤ) ਦੀ ਲਾਜ਼ਮੀ ਜ਼ਰੂਰਤ ਹੈ। ਪਰ ਸ਼ਬਦ 'ਪਰਉਪਕਾਰ' ਸਵੈ ਸਪੱਸ਼ਟ ਹੈ। ਇਹ ਉਪਕਾਰ ਦੇ ਕਾਰਜ 'ਤੇ ਪੂਰਾ ਘੇਰਾ ਪਾਉਂਦਾ ਹੈ। ਹਾਂ ਪਰਉਪਕਾਰ ਦਾ ਅਗੇਤਰ 'ਪਰ' ਉਸੇ ਤਰ੍ਹਾਂ ਪਕਿਆਈ ਦਾ ਸੂਚਕ ਹੈ ਜਿਸ ਤਰ੍ਹਾਂ ੴ (ਓਅੰਕਾਰ-ਉਤਪਤੀ, ਪਾਲਣਾ ਤੇ ਸੰਘਾਰਣ ਦੀਆਂ ਸ਼ਕਤੀਆਂ ਦਾ ਮਾਲਕ ਕੇਵਲ ਇਕੋ ਵਾਹਿਗੁਰੂ ਹੈ) ਤੋਂ ਪਹਿਲਾਂ '੧' (ਇਕ) ਅੰਕਤ ਕਰਕੇ ਬਹੁ-ਇਸ਼ਟੀ ਵਿਸ਼ਵਾਸੀਆਂ ਨੂੰ ਵਾਹਿਗੁਰੂ ਦੀ ਏਕਤਾ ਦੀ ਪਕਿਆਈ ਪ੍ਰਥਮ ਗੁਰਦੇਵ ਗੁਰੂ ਨਾਨਕ ਸਾਹਿਬ ਨੇ ਕੀਤੀ ਹੈ।

ਇਸ ਤੋਂ ਇਲਾਵਾ ਸਰਬਤ ਦਾ ਭਲਾ ਮੰਗਦੀ, ਸਾਂਝੀਵਾਲਤਾ ਦਾ ਝੰਡਾ ਚੁੱਕੀ ਤੇ ਇਸ ਲਈ 'ਨਿੱਜ ਨਾਲੋ 'ਪਰ' ਨੂੰ ਪਹਿਲ ਦੇਂਦੀ ਸਿੱਖੀ ਪਰਾਏ ਦੀ ਭਾਲਈ 'ਤੇ ਜ਼ੋਰ ਦੇਂਦੀ ਹੈ ਤੇ ਇਸੇ ਵਿਚ ਆਪਣਾ ਤੇ ਹਰ ਸਿੱਖ ਦਾ ਭਲਾ ਦੇਖਦੀ ਹੈ ਤਾਂ ਜੁ ਅਜਿਹਾ ਨਾ ਹੋਵੇ ਕਿ ਮਨੋ-ਵਿਗਿਆਨ ਦੀ ਮਿੱਠੀ ਘੂਰੀ ਖਾ ਕੇ 'ਪਰ' ਦੀ ਕੀਮਤ ਤੇ 'ਨਿਜ' ਵਲ ਸਿੱਖ ਦਾ ਉਲਾਰ ਹੋ ਜਾਵੇ ਅਤੇ ਸਿੱਖ ਦੇ ਮੂਲ ਤੋਂ ਉਖੜ ਜਾਵੇ। ਸੋ ਉਪਕਾਰ ਦੀ ਥਾਂ 'ਤੇ ਪਰਉਪਕਾਰ ਵਧੇਰੇ ਉਚਿਤ ਤੇ ਢੁਕਾਵਾਂ ਸਮਝਿਆ ਜਾ ਸਕਦਾ ਹੈ। ਇਸੇ ਲਈ ਇਸ ਲੇਖ ਦਾ ਸਿਰਲੇਖ 'ਪਰਉਪਕਾਰ' ਹੈ।

ਇਹ ਕੁਦਰਤ ਦੀ ਦੇਣ ਹੈ ਕਿ ਪਰਉਪਕਾਰ ਦਾ ਉਲਾਰ (tendency) ਹੋਰਾਂ ਵਾਂਗ ਜਮਾਂਦਰੂ ਹੈ ਅਤੇ ਇਹ ਕਿਸੇ ਵਿਚ ਘੱਟ ਕਿਸੇ ਵਿਚ ਵੱਧ ਪਰ ਹਰੇਕ ਵਿਚ ਸੁਝਾਅ (suggestion) ਨਾਲ ਜਗਾਉਣਾ ਪੈਂਦਾ ਹੈ। ਪਰ ਜੋ ਪਰਉਪਕਾਰ ਦੇ ਪਿੜ ਅੰਦਰ ਨਿਤਰਦੇ ਹਨ ਉਹ ਹਰ ਥਾਂ ਸਤਿਕਾਰੇ ਜਾਂਦੇ ਹਨ।

*ਹੈਂ ਲੋਗ ਵਹੀ ਜਹਾਂ ਮੇਂ ਅਛੇ, ਜੋ ਆਤੇ ਹੈਂ ਕਾਮ ਦੂਸਰੋਂ ਕੇ।* (ਇਕਬਾਲ)

ਇਸੇ ਸੇਧ 'ਤੇ ਇਹ ਦੱਸਣਾ ਅਢੁਕਵਾਂ ਨਹੀਂ ਹੈ ਕਿ ਜੀਵਨ ਵਿਚ ਮਨੁੱਖ ਤੇ ਪਸ਼ੂ ਦੇ ਪਰਉਪਕਾਰ ਅਨਗਿਣਤ ਹਨ (ਅਰੰਭ ਵਿਚ ਜ਼ਿਕਰ ਕੀਤਾ ਹੈ) ਪਰ ਮਰਨ ਪਿਛੋਂ ਪਸ਼ੂ ਤੋਂ ਕਈ ਚੀਜ਼ਾਂ ਜਿਵੇਂ ਚਮੜੇ ਦਾ ਸਮਾਨ, ਸੁਹੱਪਣ-ਵਧਾਊ ਚੀਜ਼ਾਂ (beauty aids) ਦੇ ਰੂਪ ਵਿਚ ਕਈ ਲਾਭ ਹਨ ਪਰ ਮਨੁੱਖ ਤੋਂ ਐਸਾ ਨਹੀਂ ਹੈ। ਗੁਰਬਾਣੀ ਪ੍ਰੋੜ੍ਹਤਾ ਕਰਦੀ ਹੈ:

*ਨਰੁ ਮਰੈ ਨਰੁ ਕਾਮਿ ਨ ਆਵੈ॥*
*ਪਸੂ ਮਰੈ ਦਸ ਕਾਜ ਸਵਾਰੈ॥* (ਪੰਨਾ ੮੭੦)

ਪਲੈਟੋ (Plato) ਯੂਨਾਨੀ ਦਾਰਸ਼ਨਿਕ ਦੇ ਵਿਚਾਰਾਂ ਅਨੁਸਾਰ ਮਨੁੱਖ ਦੀਆਂ ਮੁਢਲੀਆਂ ਜੀਵਨ ਲੋੜਾਂ ਤਿੰਨ-ਭੋਜਨ, ਬਸਤਰ ਤੇ ਭਵਨ ਹਨ। ਪ੍ਰੋਫੈਸਰ ਲਾਸਕੀ ਨੇ ਕਾਮ (Sex) ਨਾਲ ਜੋੜ ਕੇ ਤਿੰਨ ਦੀ ਬਜਾਏ ਚਾਰ ਦੱਸੀਆਂ ਹਨ। ਦੁਨੀਆਂ ਦੇ ਸਭ ਧੰਦੇ ਸਿੱਧੇ ਜਾਂ ਅਸਿੱਧੇ ਇਨ੍ਹਾਂ ਚਾਰ ਲੋੜਾਂ ਦੇ ਮੋਟੇ ਕਾਰਨ ਹਨ। ਇਨ੍ਹਾਂ ਦੀ ਪੂਰਤੀ ਦੀ ਲੋੜ ਜੀਵਨ ਭਰ ਦੇ ਘੋਲ ਲਈ ਮਨੁੱਖ ਨੂੰ ਵੰਗਾਰ ਦੇਂਦੀ ਹੈ। ਇਨ੍ਹਾਂ ਲੋੜਾਂ ਦੀ ਘਟ ਪੂਰਤੀ ਰੋਗ, ਜੰਗ, ਕੁਦਰਤੀ ਕਹਿਰਾਂ-ਵਿਚੋਂ ਵੱਧ ਬਾਰਿਸ਼ ਜਾਂ ਸੋਕਾ, ਅੱਤ ਦੀ ਗਰਮੀ ਜਾਂ ਸਰਦੀ, ਤੂਫ਼ਾਨ ਸਮੁੰਦਰੀ ਜਾਂ ਦਰਿਆਈ, ਜਵਾਲਾਮੁਖੀ, ਲਾਵੇ ਆਦਿ ਜਾਂ ਆਚਰਣ-ਹੀਣਤਾ ਦੀ ਜ਼ਿੰਮੇਵਾਰ ਹੈ। ਹਾਂ, ਮੁੱਢ ਕਦੀਮਾਂ ਤੋਂ ਸਰਦੇ-ਪੁਜਦੇ ਜਾਂ ਰਾਜ ਸਤਾ ਦੇ ਮਾਲਕ ਪੀੜਤ ਮਨੁੱਖਤਾ ਦੀ ਮੰਦਹਾਲੀ ਪੁਰ ਦਇਆ ਤੇ ਪ੍ਰੇਮ ਦੇ ਵੱਸ ਹੋ ਭੋਜਨ ਬਸਤਰ ਤੇ ਹੋਰ ਹਰ ਤਰ੍ਹਾਂ ਦਾ ਆਸਰਾ ਦੇਂਦੇ ਚਲੇ ਆ ਰਹੇ ਹਨ। ਆਮ ਤੌਰ 'ਤੇ ਇਹ ਸਭ ਕੁਝ ਹੰਗਾਮੀ ਹੁੰਦਾ ਸੀ। ਟਾਵਾਂ-ਟਾਵਾਂ ਪੱਕਾ ਪ੍ਰਬੰਧ ਵੀ ਹੁੰਦਾ ਸੀ। ਪਰ ਇਥੇ ਪਰਉਪਕਾਰ ਜਾਤੀ ਅਭਿਮਾਨ ਤੇ ਕਾਣੀ ਵੰਡ ਦੇ ਵਿਚਾਰਾਂ ਦੀ ਸਵਾਰੀ ਹੇਠ ਹੁੰਦਾ ਸੀ, ਜੋ ਮਨੁੱਖਤਾ ਦੀ ਕਸੌਟੀ 'ਤੇ ਪੂਰਾ ਨਹੀਂ ਸੀ ਉਤਰਦਾ। ਭਾਰਤ ਦੇ ਹਿੰਦੂ ਸੰਤਾਂ, ਭਗਤਾਂ ਤੇ ਇਸਲਾਮ ਦੇ ਸੂਫ਼ੀ ਫਕੀਰਾਂ ਦੀ ਸਾਂਝੀ ਵਿਚਾਰਧਾਰਾ ਦੀ ਪ੍ਰਤੀਕ ਭਗਤੀ ਲਹਿਰ ਨੇ ਵਿਤਕਰਾ ਰਹਿਤ ਪਰਉਪਕਾਰ ਨੂੰ ਜਨਮ ਦਿੱਤਾ, ਵਿਚਾਰਾਂ ਦੀ ਹੱਦ ਤਕ, ਪਰ ਅਮਲ ਦੇ ਮੈਦਾਨ ਵਿਚ ਨਾਂਅ-ਮਾਤਰ ਅਰੰਭ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਅਰਥਾਤ ਸਿੱਖੀ ਨੇ ਪਰਉਪਕਾਰ ਜ਼ਿਕਰ, ਫਿਕਰ ਤੇ ਅਮਲ ਵਿਚ ਧਾਰਨ ਕੀਤਾ। ਨਿਰਸੰਦੇਹ ਸਿੱਖੀ ਦਾ ਦੂਜਾ ਨਾ ਪਰਉਪਕਾਰ ਹੈ। ਸਿੱਖੀ ਦਾ ਨਿਸ਼ਾਨਾ ਇਹ ਹੈ ਕਿ ਪਰਉਪਕਾਰ ਹਰ ਮਨੁੱਖ ਦੇ ਸੁਭਾਉ ਦਾ ਵਿਸ਼ੇਸ਼ ਅੰਗ ਬਣ ਜਾਵੇ। ਮਹਾਨ ਪਰਉਪਕਾਰੀ ਗੁਰਦੇਵ ਦੀ ਸਿੱਖੀ ਦੀ ਉਂਗਲੀ ਲਗਿਆਂ ਮਨੁੱਖ ਨਿਜ ਉਪਕਾਰ-ਤਨ ਮਨ ਦੀ ਸਿਹਤ-ਸਫਾਈ ਦੀ ਸੇਵਾ-ਦਾ ਪੱਕਾ ਅਭਿਆਸੀ ਹੋ ਉੱਦਮ ਤੇ ਉਤਸ਼ਾਹ ਦੀਆਂ ਸੈਨਤਾਂ ਦਾ ਸਦਕਾ ਸੁਤੇ-ਸਿਧ ਪਰਉਪਕਾਰ ਦੇ ਅਖਾੜੇ ਦਾ ਪਹਿਲਵਾਨੜਾ ਬਣ ਜਾਂਦਾ ਹੈ:

*ਗੁਰਸਿਖ ਭਲਕੇ ਉਠਿ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।*
*ਗੁਰੁ ਕੇ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।*
*ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।*
*ਸੰਕਾ ਮਨਹੁ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ।*
*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ।*
*ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ।* (ਭਾਈ ਗੁਰਦਾਸ ਜੀ, ਵਾਰ ੪੦/੧੧)

ਹਜ਼ਰਤ ਮੁਹੰਮਦ ਸਾਹਿਬ ਨੇ ਭੁੱਖੇ ਨੂੰ ਰੋਟੀ ਖਵਾਉਣ ਨੂੰ ਬਹਿਸ਼ਤ ਵਿਚ ਦਾਖਲੇ ਦਾ ਜ਼ਾਮਨ ਦਸਿਆ ਹੈ ਤੇ ਹਜ਼ਰਤ ਈਸਾ ਜੀ ਨੇ ਰੱਬ ਨਾਲ ਇਕਮਿਕਤਾ। ਪ੍ਰਥਮ ਸੱਚੇ ਪਾਤਸ਼ਾਹ ਨੇ ਭੁੱਖੇ

ਸਾਧੂਆਂ ਲੋੜਵੰਦਾਂ ਨੂੰ ਭੋਜਨ ਛਕਾਉਣ ਤੇ ਖਰਚ ਕਰਨ ਵਿਚ ਜੀਵਨ ਦਾ ਸੱਚਾ ਸੌਦਾ ਦਸਿਆ। ਆਪ ਆਪਣੇ ਘਰ ਸਤਿਸੰਗ ਲਈ ਆਏ ਸੱਜਣਾਂ ਦੇ ਭੋਜਨ, ਬਸਤਰ ਤੇ ਵਿਸ਼ਰਾਮ ਦੀ ਪੂਰੀ ਸੇਵਾ ਸੰਭਾਲ ਕਰਦੇ ਸਨ। ਦੂਸਰੇ ਸੱਚੇ ਪਾਤਸ਼ਾਹ ਨੇ ਇਸ ਪ੍ਰਬੰਧ ਵਿਚ ਕੋਈ ਢਿਲ ਨਾ ਆਉਣ ਦਿੱਤੀ। ਤੀਜੇ ਸੱਚੇ ਪਾਤਸ਼ਾਹ ਨੇ ਲੰਗਰ ਆਦਿ ਦੀ ਪਹਿਲਾਂ ਪੈ ਚੁੱਕੀ ਲਕੀਰ ਨੂੰ ਹੋਰ ਡੂੰਘਾ, ਚੌੜਾ ਤੇ ਲੰਮੇਰਾ ਕੀਤਾ, ਭਾਰਤ ਦੇ ਸਮਾਜ ਅੰਦਰ ਮੁਦਤਾਂ ਤੋਂ ਚਲੀ ਆ ਰਹੀ ਛੂ-ਛਾਤ ਤੇ ਊਚ-ਨੀਚ ਦੀ ਬੀਮਾਰੀ ਦਾ ਇਲਾਜ ਲੰਗਰ ਦੀ ਆਵਸ਼ਕਤਾ ਵਿਚ ਡਿੱਠਾ। ਲੰਗਰ ਵਿਚ ਪੰਗਤਾਂ ਜਿਨ੍ਹਾਂ ਵਿਚ ਭੋਜਨ ਛਕਣ ਲਈ ਨੀਵੇਂ, ਉੱਚੇ, ਨਿਰਧਨ, ਧਨੀ ਆਦਿ ਇਕਸਾਰ ਇਕੱਠੇ ਬੈਠਣ ਦੀ ਰਵਾਇਤ ਨੂੰ ਤੋਰਿਆ। ਨਿਆਸਰਿਆਂ ਦੇ ਆਸਰੇ, ਨਿਪਤਿਆਂ ਦੀ ਪਤ, ਨਿਧਿਰਿਆਂ ਦੀ ਧਿਰ, ਨਿਗਤਿਆਂ ਦੀ ਗਤ, ਤੀਜੇ ਗੁਰਦੇਵ ਦੇ ਐਲਾਨ-ਪਹਿਲੇ ਪੰਗਤ ਵਿਚ ਲੰਗਰ ਛਕੋ ਤੇ ਫੇਰ ਸੰਗਤ ਵਿਚ ਸਜੋ--ਦੀ ਪੈਰਵੀ ਦੇ ਐਲਾਨ-ਪਹਿਲੇ ਪੰਗਤ ਵਿਚ ਬੈਠ ਭੋਜਨ ਛਕ ਗੁਰਦੇਵ ਦੇ ਦਰਸ਼ਨ ਕਰਦੇ ਸਨ। ਉਦੋਂ ਤੋਂ ਲੰਗਰ ਗੁਰਦੁਆਰੇ ਦਾ ਅਟੁਟ ਅੰਗ ਹੈ। ਨਿਰਸੰਦੇਹ ਪਲੈਟੋ ਦਾ ਵਿਚਾਰ ਕਿ ਭੋਜਨ ਮੁੱਢਲੀਆਂ ਜੀਵਨ ਲੋੜਾਂ ਵਿਚੋਂ ਪ੍ਰਥਮ ਹੈ, ਦਾ ਮੂੰਹ ਜਿਸ ਤਰ੍ਹਾਂ ਗੁਰੂ ਕੇ ਲੰਗਰ ਦੇ ਅਮਲ ਨੇ ਭਰਿਆ ਇਸ ਤਰ੍ਹਾਂ ਕਿਸੇ ਹੋਰ ਧਰਮ ਨੇ ਇਸ ਉਪਗਠਿਤ ਉਤੇ ਨਹੀਂ ਕੀਤਾ, ਇਸ ਜਿਹਾ ਪਰਉਪਕਾਰ ਕਿਤੇ ਨਹੀਂ ਮਿਲ ਸਕਦਾ। ਵਿਅਕਤੀਗਤ ਸਿੱਖ ਲਈ 'ਵੰਡ ਛਕੋ' ਦਾ ਗੁਰ ਆਦੇਸ਼ ਅਸੰਭਵਤਾ ਦੀ ਹੱਦ ਤਕ ਔਖਾ ਲਗਦਾ ਹੈ। ਪਰ ਮਹਾਨ ਪਰਉਪਕਾਰੀ ਗੁਰੂ ਦਾ ਪਰਉਪਕਾਰੀ ਅਨੁਯਾਈ ਆਪਣੇ ਫਰਜ਼ ਤੋਂ ਪਿਛੇ ਨਹੀਂ ਹੱਟਦਾ। ਝਿੜਕ ਰਲੇ ਨਾਂਹ ਵਾਚਕ ਹੁਕਮ-ਚਿੰਤਾ ਮਤ ਕਰ ਚਿੰਤਾ ਤਿਸਹੀ ਹੈ ਜਿਨ ਤੂੰ ਉਪਾਇਆ ਹੈ, ਅੱਗੇ ਸਿਰ ਸੁੱਟ ਦੇਂਦਾ ਹੈ। ਹੁਣ ਉਸ ਨੂੰ ਪੱਕਾ ਯਕੀਨ ਹੈ ਕਿ ਹਰੇਕ ਪ੍ਰਭੂ ਦੀ ਸ਼ਰਨ ਹੇਠ ਹੈ ਤੇ ਹਰੇਕ ਦੀ ਚਿੰਤਾ ਉਸੇ ਨੂੰ ਹੈ ਤੇ ਉਹ ਪ੍ਰਭੂ ਦੀ ਰਜ਼ਾ 'ਤੇ ਕਿੰਤੂ ਨਹੀਂ ਕਰਨਾ ਚਾਹੁੰਦਾ। ਹਾਂ ਆਪਣੀ ਇੱਛਿਆ ਦੀ ਪੂਰਤੀ ਲਈ ਪ੍ਰਾਰਥਨਾ ਕਰ ਸਕਦਾ ਹੈ:

*ਜੀਅ ਜੰਤ ਸਭਿ ਸਰਣਿ ਤੁਮ੍ਾਰੀ*
*ਸਰਬ ਚਿੰਤ ਤੁਧੁ ਪਾਸੇ॥*
*ਜੋ ਤੁਧੁ ਭਾਵੈ ਸੋਈ ਚੰਗਾ*
*ਇਕ ਨਾਨਕ ਕੀ ਅਰਦਾਸੇ॥* *(ਪੰਨਾ ੭੯੫)*

ਤੇ ਉਹ ਮੰਨੀ ਵੀ ਜਾਂਦੀ ਹੈ-

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥* *(ਪੰਨਾ ੮੧੯)*

ਗੁਰੂ ਦੇ ਸਿੱਖ ਨੂੰ ਪਤਾ ਹੈ ਕਿ ਪ੍ਰਭੂ ਮਿਹਰਬਾਨ ਹੈ ਤੇ ਸਭ ਨੂੰ ਰੋਜ਼ੀ ਦੇਂਦਾ ਹੈ:

*ਮਿਹਰਵਾਨੁ ਸਾਹਿਬੁ ਮਿਹਰਵਾਨੁ॥*
*ਸਾਹਿਬੁ ਮੇਰਾ ਮਿਹਰਵਾਨੁ॥*
*ਜੀਅ ਸਗਲ ਕਉ ਦੇਇ ਦਾਨੁ॥ਰਹਾਉ॥*
*ਤੂ ਕਾਹੇ ਡੋਲਹਿ ਪ੍ਰਾਣੀਆ,*
*ਤੁਧੁ ਰਾਖੈਗਾ ਸਿਰਜਣਹਾਰੁ॥*
*ਜਿਨਿ ਪੈਦਾਇਸਿ ਤੂ ਕੀਆ,*
*ਸੋਈ ਦੇਇ ਆਧਾਰੁ॥* *(ਪੰਨਾ ੭੨੪)*

ਉਕਾ ਨਿਸ਼ਚਿੰਤ ਹੋ ਕੇ ਬੜੇ ਭਰੋਸੇ ਨਾਲ ਗੁਰੂ ਕਾ ਸਿੱਖ ਗੁਰੂ ਦੇ ਗਾਡੀ ਰਾਹ 'ਤੇ ਤੁਰਦਾ ਹੋਇਆ ਪਰਉਪਕਾਰੀ ਬਣ ਜਾਂਦਾ ਹੈ। ਉਹ ਸੰਤੋਖ ਦੀ ਦੌਲਤ ਨਾਲ ਪੂਰੋ-ਪੂਰ ਹੈ। ਉਸ ਦੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਉਸ ਹੱਦ ਤਕ ਕਾਰਜਸ਼ੀਲ ਹਨ ਜਿਥੋਂ ਤਕ ਉਸ ਦਾ ਸੰਤੋਖ ਨਹੀਂ ਖੁਰਦਾ। ਮੰਨਣਾ ਪਵੇਗਾ ਕਿ ਸਿੱਖ ਜਮਾਂਦਰੂ ਪਰਉਪਕਾਰੀ ਹੈ।

ਸਿੱਖੀ ਜਾਣਦੀ ਹੈ ਕਿ ਮਨੋਵਿਗਿਆਨਕ ਤੱਥ ਪਰਉਪਕਾਰੀ ਮਨੁੱਖ ਨੂੰ ਹਉਮੈ ਦੇ ਚਿੱਕੜ ਵਿਚ ਬਦੋ ਬਦੀ ਧੱਕ ਦੇਂਦੇ ਹਨ। ਉਹ ਆਪਣੀਆਂ ਪਰਾਪਤੀਆਂ ਤੇ ਯੋਜਨਾਵਾਂ ਦਾ ਜ਼ਿਕਰ ਹਰ ਵੇਲੇ ਛੇੜੀ ਰੱਖਦਾ ਹੈ, ਹਉਮੈ-ਮਤਾ ਹੋ ਕੇ। ਖੁਸ਼ਾਮਦੀਆਂ ਦੀ ਖੁਸ਼ਾਮਦ ਨਾਲ ਖੁਸ਼ ਰਹਿੰਦਾ ਹੈ ਤੇ ਫਲਸਰੂਪ ਪਰਉਪਕਾਰ ਦੇ ਸਹੀ ਰਾਹ ਤੋਂ ਉਖੜ ਜਾਂਦਾ ਹੈ। ਸਿੱਖ ਨੇ ਇਸ ਦਾ ਉਪਾਅ ਕੀਤਾ ਹੈ। ਸ਼ਬਦ 'ਪਰਉਪਕਾਰ' ਆਪਣੇ ਆਪ ਵਿਚ ਹਉਮੈ ਚੁੱਕੀ ਫਿਰਦਾ ਹੈ। ਇਸ ਦੇ ਤੋੜ ਵਜੋਂ ਨਿਮ੍ਰਤਾ ਤੇ ਚੜ੍ਹਦੀ ਕਲਾ ਦੇ ਪ੍ਰਤੀਕ ਸ਼ਬਦ ਸੇਵਾ ਦਾ ਪ੍ਰਯੋਗ ਹੁੰਦਾ ਹੈ। ਜਿਵੇਂ ਲੰਗਰ, ਇਮਾਰਤ, ਮਾਇਆ, ਜਲ ਛਕਾਉਣ ਜਾਂ ਬਿਸਰਾਮ, ਮੁੱਢਲੀ ਸਹਾਇਤਾ, ਜੋੜੇ ਸੰਭਾਲਣ, ਕੱਪੜੇ ਵੰਡਣ ਆਦਿ ਦੀ ਸੇਵਾ ਉਂਜ 'ਸੇਵਾ' ਪਰਉਪਕਾਰ ਦਾ ਸਮ ਅਰਥੀ ਸ਼ਬਦ ਵੀ ਹੈ। ਸਿੱਖ ਸ਼ਬਦਾਵਲੀ ਵਿਚ ਅਜਿਹੇ ਸ਼ਬਦਾਂ ਜੋ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਦੇ ਵਿਚਾਰਾਂ ਤੋਂ ਸਿੱਖ ਦੀਆਂ ਰੁਚੀਆਂ ਪ੍ਰਭਾਵਤ ਨਾ ਹੋਣ ਦੇਣ ਤੇ ਹਰ ਹਾਲ ਵਿਚ ਚੜ੍ਹਦੀ ਕਲਾ ਵਿਚ ਵਿਚਰਨ ਦੀ ਭਰਮਾਰ ਹੈ ਜਿਵੇਂ 'ਬੁੱਢੀ' ਔਰਤ ਲਈ ਚਾਹੇ ਕਿਸੇ ਉਮਰ ਦੀ ਹੋਵੇ 'ਬਾਬਾ' ਜਾਂ 'ਗਿਆਨੀ' ਧਾਰਮਿਕ ਵਿਚਾਰਾਂ ਵਾਲੇ ਹਰ ਸਿੱਖ ਲਈ, 'ਭੁਝੰਗੀ' ਜਾਂ 'ਭੁਝੰਗਣ' ਹਰ ਅੰਮ੍ਰਿਤਧਾਰੀ ਲੜਕੇ ਜਾਂ ਲੜਕੀ ਲਈ, ਪਰਸ਼ਾਦਾ ਰੋਟੀ ਲਈ, 'ਦਾਲਾ' ਦਾਲ ਲਈ, 'ਭਾਜ' ਭਾਜੀ ਲਈ, 'ਰੁਪਾ' ਗੰਢੇ ਲਈ, 'ਲੜਕੀ' ਮਿਰਚ ਲਈ, 'ਮਿੱਠਾ ਪਰਸ਼ਾਦਾ' ਬਹੀ ਰੋਟੀ ਲਈ, ਲੰਗਰ ਦੀ ਸਮਾਪਤੀ ਲਈ ਲੰਗਰ ਦਾ ਮਸਤਾਨਾ ਹੋਣਾ, ਭੁੱਖ ਤੇਹ ਲਈ 'ਕੜਾਕਾ, ਛੋਲਿਆਂ ਲਈ 'ਬਾਦਾਮ ਆਦਿ......।

'ਸੇਵਾ' ਸ਼ਬਦ ਪਰਉਪਕਾਰ ਦੀ ਥਾਂ ਨਿਰਸੰਦੇਹ ਉਚਿਤ ਹੈ। ਪਰ ਸੇਵਾ ਦੀਆਂ ਪਰਾਪਤੀਆਂ ਦੇ ਝਰੋਖੇ ਵਿਚੋਂ ਅਹੰਕਾਰ ਫੇਰ ਝਾਕਣ ਲਗਦਾ ਹੈ ਸੇਵਾ ਦੀ ਸਫਲਤਾ ਦੀ ਸ਼ਰਤ ਹੈ ਕਿ ਹਉਮੈ ਤੋਂ ਬਚੇ:

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* *(ਪੰਨਾ ੨੮੬)*

ਉਸ ਤੋਂ ਬਚਾਉਣ ਲਈ ਸਿੱਖੀ ਸੇਵਾ ਨਾਲ ਸਿਮਰਨ ਜੋੜਦੀ ਹੈ। ਸੰਗਤ, ਪੰਗਤ, ਗੁਰਦੁਆਰੇ ਦੀ ਉਸਾਰੀ, ਸਫਾਈ ਆਦਿ ਅਜਿਹੇ ਮੌਕੇ ਪੈਦਾ ਕਰਦੇ ਹਨ, ਜਿਥੇ ਸੇਵਾ ਤੇ ਸਿਮਰਨ ਇਕੱਠੇ ਜੁਟੇ ਹੁੰਦੇ ਹਨ। ਸੇਵਾ ਕਰਦੇ ਨਾਲ-ਨਾਲ 'ਸਤਿਨਾਮੁ-ਵਾਹਿਗੁਰੂ' ਦਾ ਜਾਪ ਕਰੀ ਜਾਂਦੇ ਹਨ। ਇੰਝ ਸੇਵਾ ਤੇ ਸਿਮਰਨ ਇਕ ਸੁਰ ਵਿਚ ਬੱਝ ਕੇ ਕਰਤਾ ਨੂੰ ਸਹਿਜ ਅਵਸਥਾ ਦੇ ਬੂਹੇ ਅੱਗੇ ਲਿਆ ਖੜਾ ਕਰਦੇ ਹਨ ਤੇ ਹੋਰ ਸ਼ੈਤਾਨ ਸ਼ਕਤੀਆਂ ਤੇ ਰੁਚੀਆਂ ਨਿੰਮੋਝੂਣੀਆਂ ਹੋ ਕਿਸੇ ਗੁੱਠੇ ਜਾ ਲਗਦੀਆਂ ਹਨ, ਭਾਵੇਂ ਕੱਚੇ ਤੌਰ 'ਤੇ। ਪਰ, ਸੇਵਾ ਸਿਮਰਨ ਦੇ ਅਭਿਆਸ ਦੀ ਲਗਾਤਾਰਤਾ ਕਰਤਾ ਨੂੰ ਆਪਣੇ ਆਪ ਨੂੰ ਨਿਮਾਣਾ, ਨਿਤਾਣਾ ਤੇ ਨੀਚ ਕਹਾਉਂਦੇ, ਗੁਰੂ ਕਾ ਪੱਕਾ ਅਨੁਯਾਈ ਬਣਾਉਂਦੀ ਹੈ। ਇੰਜ ਸੇਵਾ ਸਿਮਰਨ ਵਿਚੋਂ ਪਰਉਪਕਾਰ ਦਾ ਨਿਰਲੋਭ, ਨਿਰਮੋਹ ਤੇ ਨਿਰਹੰਕਾਰ ਨਿਸ਼ਾਨ, ਉਗਮ, ਸ਼ੁਹਰਤ ਤੇ ਸਤਿਕਾਰ ਦੇ ਅਸਮਾਨਾਂ 'ਤੇ ਲਹਿਰਾਉਣਾ ਹੈ, ਬਗੈਰ ਕਿਸੇ ਯਤਨ ਦੇ, ਆਪਣੇ ਆਪ: "ਹਰਾਂਕਿ ਖਿਦਮਤ ਕਰਦ ਮਖਦੂਮ ਸ਼ੁਦ"। (ਸ਼ੇਖ ਸਾਅਦੀ)

ਜਿਸ ਕਿਸੇ ਨੇ ਸੇਵਾ ਕੀਤੀ ਉਹ ਸਰਦਾਰ ਬਣ ਗਿਆ।

*ਸੇਵਕ ਕਉ ਸੇਵਾ ਬਨਿ ਆਈ॥*
*ਹੁਕਮ ਬੂਝ ਪਰਮ ਪਦੁ ਪਾਈ॥* *(ਪੰਨਾ ੨੯੨)*

ਉਪਜੀਵਕਾ ਦੇ ਕਿਸੇ ਸਾਧਨ ਦੀ ਧਾਰਨਾ ਵੀ ਪਰਉਪਕਾਰ ਹੈ, ਮਨੁੱਖ ਦੀਆਂ ਮੁੱਢਲੀਆਂ ਲੋੜਾਂ ਦੀ ਪੂਰਤੀ ਲਈ ਉਪਜੀਵਕਾ ਦਾ ਕੋਈ ਨਾ ਕੋਈ ਸਾਧਨ ਅਪਨਾਉਣਾ ਜ਼ਰੂਰੀ ਹੈ। ਪਰਿਵਾਰ ਦੇ ਮੁਖੀ ਉਤੇ ਇਸ ਦੀ ਸਭ ਤੋਂ ਜ਼ਿਆਦਾ ਜ਼ਿੰਮੇਦਾਰੀ ਹੈ। ਪਰਿਵਾਰ ਦੇ ਹੋਰ ਕਮਾਉਣ ਯੋਗ ਜੀਅ ਵੀ ਉਸ ਦਾ ਹੱਥ ਵਟਾਉਂਦੇ ਹਨ। ਉਨ੍ਹਾਂ ਕਮਾਊ ਜੀਆਂ ਉਤੇ ਕਮਾਉਣ ਦੇ ਅਯੋਗ ਜੀਅ ਅਰਥਾਤ ਬੱਚੇ, ਬੁੱਢੇ ਅਤੇ ਕਮਾਈ ਲਈ ਯਤਨਸ਼ੀਲ ਨੌਜਵਾਨ ਨਿਰਭਰ ਕਰਦੇ ਹਨ। ਨਿਰਭਰ ਜੀਆਂ ਤੇ ਆਪਣੇ ਆਪ ਤੇ ਕਮਾਊ ਪਰਉਪਕਾਰ ਕਰਦੇ ਹਨ, ਭਾਵੇਂ ਇਸ ਪਿਛੇ ਮਿੱਠੀ ਮਜਬੂਰੀ ਹੈ। ਇਹ ਹੈ ਕਮਾਊ ਦਾ ਇਕ ਪਾਸੇ ਦਾ ਪਰਉਪਕਾਰ।

ਦੂਜੇ ਪਾਸੇ ਸਨਅਤਕਾਰ, ਸਾਹਿਤਕਾਰ, ਕਲਾਕਾਰ, ਸਾਇੰਸਦਾਨ, ਫਿਲਾਸਫਰ ਆਦਿ ਆਪਣੇ ਆਪਣੇ ਹੁਨਰਾਂ ਤੇ ਕਲਾਵਾਂ ਰਾਹੀਂ ਮਨੁੱਖਤਾ ਦੀ ਸੇਵਾ ਕਰਦੇ ਹਨ। ਉਨ੍ਹਾਂ ਦੀ ਕਿਰਤ ਦੀ ਕੁੱਖ ਵਿਚੋਂ ਭੋਜਨ, ਬਸਤ੍ਰ ਤੇ ਭਵਨ ਜਨਮ ਲੈਂਦੇ ਹਨ, ਜੋ ਸਾਡੀਆਂ ਨਿਤਾ-ਪ੍ਰਤੀ ਲੋੜਾਂ ਨੂੰ ਪੂਰਿਆਂ ਕਰਦੇ ਹਨ। ਕਾਢਾਂ ਨੇ ਮਨੁੱਖ ਨੂੰ ਬਲ ਦਿੱਤਾ ਹੈ, ਜਿਸ ਸਦਕਾ ਸਾਲਾਂ ਦਾ ਸਫਰ ਘੰਟਿਆਂ ਵਿਚ ਮੁੱਕਦਾ ਹੈ। ਅੱਗ, ਪਾਣੀ, ਮਿੱਟੀ, ਹਵਾ ਆਦਿ ’ਤੇ ਉਸ ਦਾ ਪੂਰਾ ਨਿਯੰਤਰਨ ਹੈ। ਇਹ ਸਾਰੇ ਸੁਖ, ਆਰਾਮ ਉਸ ਦੇ ਪੈਰਾਂ ਵਿਚ ਖੜੇ ਕੇਵਲ ਹੁਕਮ ਉਡੀਕਦੇ ਹਨ। ਅੱਜ ਦਾ ਮਨੁੱਖ ਉਹ ਸੁਖ, ਆਰਾਮ ਲੈ ਰਿਹਾ ਹੈ, ਜੋ ਗੁਜ਼ਰ ਚੁੱਕੇ ਪੁਰਾਣੇ ਸਮਿਆਂ ਵਿਚ ਸਾਧਾਰਨ ਮਨੁੱਖ ਤਾਂ ਇਕ ਪਾਸੇ ਰਿਹਾ, ਵੱਡੇ-ਵੱਡੇ ਸੱਤਾ ਦੇ ਮਾਲਿਕਾਂ ਪਾਸ ਵੀ ਨਹੀਂ ਪੁੱਜਦੇ ਜਾਂ ਪੁੱਜ ਸਕਦੇ ਸਨ। ਹੁਣ ਮਨੁੱਖ ਪਾਤਾਲ ਤੇ ਆਕਾਸ਼ ਦੇ ਭੇਦ ਖੋਲ੍ਹ ਰਿਹਾ ਹੈ, ਬ੍ਰਹਿਮੰਡ ਦੀ ਖੋਜ ਕਰ ਰਿਹਾ ਹੈ। ਵਾਹਿਗੁਰੂ ਜਾਣੇ ਉਸ ਦੀ ਸਰੇਸ਼ਟ ਸਿਰਜਨਾ ਉਸ ਦੀ ਕੁਦਰਤ ਦੇ ਕਿੰਨੇ ਭੇਦ ਜਾਣ ਕੇ ਮਨੁੱਖ ਦੀ ਸੇਵਾ ਵਿਚ ਜੁਟਾ ਦੇਵੇਗੀ। ਮਨੁੱਖ ਦੀ ਕਿਰਤ ਦਾ ਕਿੰਨਾ ਵੱਡਾ ਪਰਉਪਕਾਰ ਹੈ ਸਮੁੱਚੀ ਮਨੁੱਖਤਾ ’ਤੇ।

ਰੋਜ਼ੀ ਕਮਾਉਣ ਦੇ ਦੋ ਤਰ੍ਹਾਂ ਦੇ ਸਾਧਨ ਹਨ, ਚੰਗੇ ਤੇ ਬੁਰੇ। ਚੰਗੇ ਸਾਧਨਾਂ ਵਿਚ ਦਸਾਂ ਨਹੁੰਆਂ ਦੀ ਕਿਰਤ ਜਾਂ ਧਰਮ ਦੀ ਕਿਰਤ ਦੀ ਗੱਲ ਉਭਰ ਕੇ ਸਾਹਮਣੇ ਆਉਂਦੀ ਹੈ ਤੇ ਬੁਰੇ ਸਾਧਨਾਂ ਵਿਚ ਸਮਾਜ ਵਿਰੋਧੀ ਧੰਦੇ-ਜੁਆਬਾਜ਼ੀ, ਠੱਗੀ, ਚੋਰੀ, ਡਾਕਾ, ਜੇਬ ਕੁਤਰਨਾ, ਰਿਸ਼ਵਤ-ਖੋਰੀ, ਜਖੀਰਾ-ਅੰਦੋਜ਼ੀ, ਅਯਾਸ਼ੀ ਦੇ ਧੰਦੇ, ਭਿਛਿਆ ਆਦਿ ਆਉਂਦੇ ਹਨ। ਪਹਿਲੇ ਤੋਂ ਆਚਰਣ ਉਸਾਰੀ ਤੇ ਨੇਕੀ ਵਧੇਗੀ, ਪਰ ਦੂਜੇ ਤੋਂ ਬਦਚਲਨੀ ਤੇ ਬਦਕਾਰੀ। ਪਹਿਲੇ ਤੋਂ ਪਰਉਪਕਾਰ ਹੋਵੇਗਾ ਪਰ ਦੂਜੇ ਤੋਂ ਦੁਰਾਚਾਰ। ਦਾਰਸ਼ਨਿਕਾਂ ਦੇ ਵਿਚਾਰ-

(ੳ) ਸੁਕ੍ਰਿਤ ਨਾਲ ਮਨ ਨਿਰਮਲ ਰਹਿੰਦਾ ਹੈ ਤੇ ਭੈੜੀ ਕਿਰਤ ਨਾਲ ਮਨ ਵਿਚ ਵਿਕਾਰ ਉਠਦੇ ਹਨ। (ਸਵਾਮੀ ਪੂਰਨਾ ਨੰਦ)

*(ਅ) ਠਗਿ ਖਾਧਾ ਮੁਰਦਾਰੁ॥* *(ਪੰਨਾ ੧੫)*

*(ੲ) ਕੂੜੁ ਬੋਲਿ ਮੁਰਦਾਰੁ ਖਾਇ॥* *(ਪੰਨਾ ੧੩੯)*

*(ਸ) ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*

(ਹ) ਭਾਈ ਦੇਸਾ ਸਿੰਘ ਜੀ ਰਹਿਤਨਾਮੇ ਵਿਚ ਲਿਖਦੇ ਹਨ:

*ਦਸ ਨਖ ਕਰਿ ਜੋ ਕਾਰ ਕਮਾਵੈ।*
*ਤਾਂ ਕਰ ਜੋ ਧਨ ਘਰ ਮੈ ਆਵੈ॥੧੨॥*
*ਤਿਂਹ ਤੇ ਗੁਰ ਦਸਵੰਧ ਜੁ ਦੇਈ।*
*ਸਿੰਘ ਸੁਜਸ ਬਹੁ ਜਗ ਮਹਿ ਲੇਈ।*

ਇਸ ਗੱਲ 'ਤੇ ਜ਼ੋਰ ਦੇਂਦੇ ਹਨ ਕਿ ਸਿੱਖ ਪਰਉਪਕਾਰੀ ਹੈ ਜੇ ਉਸ ਦੀ ਕਮਾਈ ਦੇ ਸਾਧਨ ਇਮਾਨਦਾਰੀ 'ਤੇ ਖੜੇ ਹਨ।

ਮਨੁੱਖ ਦੀ ਹੋਰ ਸਾਰੇ ਜੀਵ ਜੰਤੂਆਂ ਉਤੇ ਸਰਵ-ਸਰੇਸ਼ਟਤਾ:

*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* (ਪੰਨਾ ੩੭੪)
*ਇਨਸਾਨ ਅਸ਼ਰਫੁਲ ਮਖਲੂਕਾਤ ਹੈ।* (ਹਜ਼ਰਤ ਮੁਹੰਮਦ)

ਉੱਚਤਮ ਮਾਨਸਿਕ ਢਾਂਚੇ ਅਤੇ ਜੀਭਾ (ਹਰ ਵਿਚਾਰ ਨੂੰ ਇਕ ਮਨੁੱਖ ਤੋਂ ਦੂਜਿਆਂ ਤਕ ਪਹੁੰਚਾਉਣ ਵਾਲੀ ਜਾਂ ਦਿਮਾਗ ਦੀ ਪੂਰੀ ਤਰ੍ਹਾਂ ਤਰਜ਼ਮਾਨੀ ਕਰਨ ਵਾਲੀ) ਦੇ ਕਾਰਜਾਂ ਦੇ ਆਧਾਰ 'ਤੇ ਖੜੀ ਹੈ। ਪਰ ਜਿਵੇਂ ਸਮੁੱਚਾ ਥਾਨ ਕੱਪੜੇ ਦਾ ਉਸ ਸਮੇਂ ਤਕ ਕਪੜਾ ਹੀ ਹੈ ਜਦ ਤਕ ਕੁੜਤਾ, ਪਜਾਮਾ ਜਾਂ ਕੋਈ ਹੋਰ ਲਿਬਾਸ ਬਣ ਤਨ 'ਤੇ ਨਹੀਂ ਪੈ ਜਾਂਦਾ ਅਰਥਾਤ ਉਪਯੋਗੀ ਨਹੀਂ ਹੁੰਦਾ। ਬੈਂਕ ਵਿਚ ਜਮ੍ਹਾ ਕਰਵਾਈ ਭਾਵੇਂ ਦੂਣੀ ਹੋ ਜਾਵੇ ਰਕਮ ਹੀ ਰਹਿੰਦੀ ਹੈ ਜਦ ਤਕ ਕੋਈ ਲੋੜ ਪੂਰੀ ਨਾ ਹੋਵੇ ਇਤਿਆਦਿ। ਇੰਜ ਹੀ ਦਿਮਾਗ ਤੇ ਜ਼ੁਬਾਨ ਦੀਆਂ ਸੰਭਾਵਨਾਵਾਂ ਅਕਾਰਥ ਹਨ, ਜਦ ਤਕ ਉਹ ਜਗਾਈਆਂ ਨਾ ਜਾਣ ਅਤੇ ਉਨ੍ਹਾਂ ਨੂੰ ਜਗਾਉਣ ਦਾ ਕੰਮ ਵਿਦਿਆ ਦਾ ਹੈ। ਵਿਦਿਆ ਦੇ ਕਾਰਜ ਨਾਲ ਸੰਭਾਵਨਾਵਾਂ ਆਪਣੇ ਆਪ ਵਿਚ ਆ ਕੇ ਤੇ ਕਾਰਜਸ਼ੀਲ ਹੋ ਕੇ ਸਰਵ-ਸਰੇਸ਼ਟਤਾ ਦਾ ਮੇਚਾ ਪੂਰਾ ਕਰਦੀਆਂ ਹਨ। ਇਸੇ ਲਈ ਗੁਰਬਾਣੀ ਦਾ ਕਥਨ ਹੈ:

*ਵਿਦਿਆ ਵੀਚਾਰੀ ਤਾਂ ਪਰਉਪਕਾਰੀ॥* (ਪੰਨਾ ੩੫੬)

ਜਾਂ ਕਿਸੇ ਚਿੰਤਕ ਦਾ ਵਿਚਾਰ:

*ਵਿਦਿਆ ਦਾਨ, ਉੱਤਮ ਦਾਨ।*

ਕਿੰਨਾ ਢੁਕਵਾਂ ਹੈ। ਦੂਜੇ ਗੁਰਦੇਵ (ਗੁਰੂ ਅੰਗਦ ਦੇਵ ਜੀ) ਜਿਨ੍ਹਾਂ ਨੇ ਪੰਜਾਬੀ ਦੇ ਅੱਖਰਾਂ (ਗੁਰਮੁਖੀ ਲਿੱਪੀ ਵਿਚ) ਦਾ ਆਵਸ਼ਕਾਰ ਕੀਤਾ ਅਤੇ ਛੋਟੇ-ਛੋਟੇ ਬਾਲਾਂ ਨੂੰ ਸਿੱਖਿਆ ਦਿਆ ਕਰਦੇ ਸਨ ਨੇ ਸ਼ਹਿਨਸ਼ਾਹ ਹਮਾਯੂੰ ਦੀ ਮੌਜੂਦਗੀ ਦੀ ਪਰਵਾਹ ਨਾ ਕੀਤੀ ਤੇ ਬਾਲਾਂ ਨੂੰ ਪੜ੍ਹਾਉਂਦੇ ਰਹੇ। ਹਜ਼ੂਰ ਦੀ ਦ੍ਰਿਸ਼ਟੀ ਵਿਚ ਵਿਦਿਆ ਦਾਨ ਦਾ ਕਿੰਨਾ ਮਹੱਤਵ ਸੀ। ਹਜ਼ਰਤ ਮੁਹੰਮਦ ਸਾਹਿਬ ਦਾ ਕਥਨ ਹੈ-

*"ਅਤਲਬੁਲ ਇਲਮ ਬਿੱਸੀਨ"*

ਅਰਥਾਤ— ਵਿਦਿਆ ਚੀਨ ਤਕ ਜਾ ਕੇ ਵੀ ਪ੍ਰਾਪਤ ਕਰੋ।

ਤਾਂ ਤੇ ਵਿਦਿਆ ਦਾਨ ਮਹਾਂ ਪਰਉਪਕਾਰ ਹੈ। ਇਹ ਕਾਰਜ ਕੇਵਲ ਅਧਿਆਪਕ ਨਾਲ ਹੀ ਨੇਪਰੇ ਨਹੀਂ ਚੜ੍ਹਦਾ। ਉਸ ਤੋਂ ਇਲਾਵਾ ਪੁਸਤਕਾਂ, ਅਨੁਕੂਲ ਸਥਾਨ, ਸਾਮਾਨ ਤੇ ਵਿਦਿਆਰਥੀਆਂ ਦੀ ਲੋੜ ਵੀ ਹੈ। ਇਨ੍ਹਾਂ ਲੋੜਾਂ ਲਈ ਧਨ-ਦੌਲਤ ਦੀ ਲੋੜ ਸਵਾਏ ਧਨਾਢਾਂ ਦੇ ਹੋਰ ਕੋਈ ਪੂਰੀ ਨਹੀਂ ਕਰ ਸਕਦਾ। ਇਹ ਸਭ ਕੁਝ ਵਿਦਿਆ ਦਾਨ ਦਾ ਹਿੱਸਾ ਹੈ। ਇਸ ਲਈ ਵਿਦਿਅਕ ਆਸ਼ਰਮ ਦੇ ਕਿਸੇ ਅੰਗ ਲਈ ਦਿੱਤੀ ਮਾਇਕ ਜਾਂ ਹੁਨਰਕ ਸਹਾਇਤਾ ਵਿੱਦਿਆ ਦਾਨ ਹੀ ਹੈ।

ਭੁੱਖੇ ਨੂੰ ਰੋਟੀ, ਨੰਗੇ ਨੂੰ ਕਪੜਾ, ਨਿਥਾਵੇਂ ਨੂੰ ਥਾਂ, ਰੋਗੀ ਲਈ ਇਲਾਜ, ਅਨਾਥ, ਅਬਲਾ ਜਾਂ ਲਾਵਾਰਸ ਬਿਰਧਾਂ ਲਈ ਆਸਰਾ ਧਨ ਦੇ ਦਾਨ ਨਾਲ ਨੇਪਰੇ ਚੜ੍ਹ ਜਾਂਦਾ ਹੈ, ਪਰ ਕਿਸੇ ਮਜ਼ਲੂਮ 'ਤੇ ਹੋ ਰਹੇ ਜ਼ੁਲਮ ਨੂੰ ਹਟਾਉਣ ਦਾ ਕਾਰਜ ਨਿਰਾ ਧਨ ਨਾਲ ਹੀ ਨਹੀਂ ਹੁੰਦਾ, ਸਗੋਂ ਉਸ ਲਈ ਦਲੇਰੀ, ਨਿਧੜਕਤਾ ਤੇ ਨਿਡਰਤਾ ਦੀ ਲੋੜ ਵੀ ਹੈ। ਕਈ ਵਾਰ ਜਾਨ ਵਾਰਨ ਤਕ ਦੀ ਲੋੜ ਪੈ ਜਾਂਦੀ ਹੈ। ਸਿੱਖੀ ਦੇ ਪਰਵੇਸ਼ ਤੋਂ ਪਹਿਲਾਂ ਹਰ ਧਰਮ ਦੇ ਪਰਉਪਕਾਰ ਦਾ ਅਮਲ ਖੇਤਰ ਧਨ-ਖਰਚ ਜਾਂ ਸਾਧਾਰਨ ਸਰੀਰਕ ਖੇਚਲ ਜਾਂ ਦੋਹਾਂ ਤਕ ਸੀਮਤ ਰਿਹਾ, ਜਿਥੇ ਕਿਤੇ ਜ਼ੁਲਮ-ਜਬਰ ਦੇ ਟਾਕਰੇ ਦੀ ਗੱਲ ਆ ਜਾਂਦੀ, ਪਰਉਪਕਾਰ ਸਿਰ ਫੇਰ ਦੇਂਦਾ, ਤੇ ਧਰਮ ਸੰਨਿਆਸ ਦੀ ਪ੍ਰੇਰਨਾ ਦੇਂਦਾ। ਫਲਸਰੂਪ ਭਾਰਤ ਮਾਤਾ ਸਦੀਆਂ ਤੋਂ ਸਿਰ ਸੁੱਟੀ ਸੋਚਦੀ ਰਹੀ ਕਿ ਉਸ ਦੇ ਬੱਚਿਆਂ ਦੀ ਸਰਵਪੱਖੀ ਦੁਰ-ਦਿਸ਼ਾ ਕਿਵੇਂ ਰੁਕੇ? ਆਖਰ ਇਕੋਂ ਨਿਰਭਉ ਦੇ ਵਿਲੱਖਣ ਉਪਾਸ਼ਕ, ਪ੍ਰਥਮ ਗੁਰਦੇਵ ਨੇ ਪਹਿਲਾਂ ਨਿਰਭੈਤਾ ਦੇ ਗੁਣ ਆਪਣੇ ਅੰਦਰ ਅਸਲੀ ਰੂਪ ਵਿਚ (ਭਾਰਤ) ਦੀ ਚਿੰਤਾ ਦੂਰ ਕਰਨ ਦਾ ਉਪਰਾਲਾ ਕੀਤਾ। ਹਜ਼ਾਰਾਂ ਮੀਲਾਂ ਦਾ ਸਫਰ ਬਿਖੜੇ ਤੇ ਲੁਕਾਈ ਦੇ ਪਾਖੰਡ, ਭਰਮ, ਵਹਿਮ, ਦਲਿੱਦਰ, ਕਾਇਰਤਾ ਆਦਿ ਦੂਰ ਕਰਨ ਦੇ ਸਫਲ ਯਤਨ ਕੀਤੇ। ਕੁਝ ਕੁ ਘਟਨਾਵਾਂ ਮੱਕੇ, ਜਿਥੇ ਕਿਸੇ ਗੈਰ-ਮੁਸਲਮਾਨ ਦਾ ਜਾਣਾ ਜਾਨ 'ਤੇ ਖੇਡਣਾ ਸੀ, ਵਿਚ ਜਾ ਕੇ ਮੁਸਲਮਾਨਾਂ ਨੂੰ ਇਹ ਸਮਝਾ ਕੇ ਕਿ ਰੱਬ ਕੇਵਲ ਮੱਕੇ ਵਿਚ ਹੀ ਨਹੀਂ ਸਗੋਂ ਸਾਰੇ ਬ੍ਰਹਿਮੰਡ ਵਿਚ ਹੈ, ਉਨ੍ਹਾਂ ਦਾ ਵਿਸ਼ਵਾਸ ਰੱਬ ਹਰ ਸ਼ੈ ਵਿਚ ਮੌਜੂਦ ਹੈ, ਪੱਕਾ ਕਰਨ ਦੀ; ਹਰਦੁਆਰ ਵਿਚ ਪਿੱਤਰਾਂ ਨੂੰ ਪਾਣੀ ਪੁੱਜਣ ਦੀ ਅਸੰਭਵਤਾ ਪ੍ਰਯੋਗਕ ਢੰਗ ਨਾਲ ਸਿੱਧ ਕਰਨ ਦੀ; ਐਮਨਾਬਾਦ ਵਿਚ ਇਮਾਨਦਾਰ ਕਿਰਤੀ ਭਾਈ ਲਾਲੋ ਦੀ ਹੱਕ ਹਲਾਲ ਦੀ ਕਿਰਤ ਨੂੰ ਪੂੰਜੀ ਪਤੀ ਮਲਕ ਭਾਗੋ ਦੀ ਠੱਗੀ-ਠੋਰੀ ਤੇ ਜ਼ੁਲਮ ਨਾਲ ਇਕੱਠੀ ਕੀਤੀ ਦੌਲਤ ਨਾਲੋਂ ਵਧੇਰੇ ਚੰਗਾ ਸਮਝਾਉਂਦਿਆਂ ਦੁਨੀਆਂ ਭਰ ਦੇ ਮਜ਼ਦੂਰਾਂ, ਕਿਸਾਨਾਂ ਤੇ ਨਿਰਧਨਾਂ ਦੇ ਦੁੱਖ ਦੂਰ ਕਰਨ ਲਈ ਸੰਘਰਸ਼ ਤੋਰਨ ਦੀ ਬਾਬਰ, ਜਿਸ ਦੇ ਮੱਥੇ ਦੀ ਤਿਉੜੀ ਕਾਨੂੰਨ ਦੇ ਅੱਖਰਾਂ 'ਤੇ ਵੱਟ ਪਾਉਂਦੀ ਸੀ, ਦੀ ਸ਼ਰਾਬ ਪੀਣ ਦੀ ਪੇਸ਼ਕਸ਼ ਠੁਕਰਾਉਣ ਦੀ ਉਸ (ਬਾਬਰ) ਦੀ ਕੱਟ ਵੱਢ ਕਰਦੀ, ਮਾਲ ਤੇ ਪੱਤ ਲੁੱਟਦੀ ਫ਼ੌਜ ਨੂੰ ਪਾਪ ਦੀ ਜੰਞ ਸੱਦਣ ਦੀ ਆਦਿ ਨਿਡਰਤਾ ਤੇ ਕਾਰਨਾਮੇ ਹਨ ਸਤਿਗੁਰਾਂ ਦੇ।

ਫਲਸਰੂਪ ਸਤਿਗੁਰਾਂ ਦਾ ਪਰਉਪਕਾਰ ਸਮੁੱਚੇ ਭਾਰਤ ਲਈ ਕਲਿਆਣਕਾਰੀ ਸਿੱਧ ਹੋਇਆ। ਵਿਦਿਆ ਦਾਨ ਵਿਚ ਲੀਨ ਦੂਜੇ ਗੁਰਦੇਵ ਦੀ ਨਿਡਰਤਾ-ਢਾਲ ਨੇ ਮੁਗ਼ਲ ਬਾਦਸ਼ਾਹ ਹਮਾਯੂੰ ਦੀ ਖੂਨੀ ਤਲਵਾਰ ਦਾ ਵਾਰ ਕਾਮਯਾਬੀ ਨਾਲ ਡਕਿਆ। ਤੀਜੇ ਗੁਰਦੇਵ ਦੀ ਪੰਗਤ ਪਹਿਲਾਂ, ਸੰਗਤ ਪਾਛੇ ਦੀ ਪਰਉਪਕਾਰ ਸੂਚਕ ਮਰਯਾਦਾ ਮੁਗ਼ਲ ਸਹਿਨਸ਼ਾਹ 'ਅਕਬਰ' ਦੇ ਰੁਅਬ ਅੱਗੇ ਨ ਯਰਕੀ। ਪੰਜਵੇਂ ਤੇ ਨੌਵੇਂ ਸੱਚੇ ਪਾਤਸ਼ਾਹਾਂ ਦੀਆਂ ਸ਼ਹਾਦਤਾਂ ਜਿਥੇ ਪਰਉਪਕਾਰ ਦੇ ਰੌਸ਼ਨ ਮੀਨਾਰ ਸਿੱਧ ਹੋਈਆਂ ਉਥੇ ਨਿਡਰਤਾ ਦੇ ਔਖੇ ਤੋਂ ਔਖੇ ਅਮਲ ਲਈ ਪ੍ਰੇਰਨਾਤਮਿਕ ਚਿੰਨ੍ਹ ਹਨ।

ਛਠਮ ਪੀਰ ਦੀ ਮੀਰੀ-ਪੀਰੀ ਨੇ ਮਜ਼ਲੂਮਾਂ ਦੀ ਕਾਇਆ-ਕਲਪ ਕਰਕੇ ਜ਼ਾਲਮ ਹਾਕਮਾਂ ਦੇ ਜ਼ੁਲਮ ਵਿਰੁੱਧ ਲਾਮਬੰਦ ਕੀਤਾ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ, ਜਿਸ ਦੇ ਡਿੱਠਿਆਂ ਸਭ ਮਾਨਸਿਕ ਤੇ ਸਰੀਰਕ ਦੁੱਖ ਦੂਰ ਹੋ ਜਾਂਦੇ ਸਨ, ਨੇ ਬੀਮਾਰੀ ਦੀ ਹਾਲਤ ਵਿਚ ਵੀ ਦੁਖੀਆਂ ਦਾ ਦਰਦ ਵੰਡਾਉਂਦਿਆਂ ਆਪਣੀ ਜਾਨ ਦੇ ਦਿੱਤੀ। 'ਸਵਾ ਲਾਖ ਸੇ ਏਕ ਲੜਾਊਂ' ਦੀ ਸਫਲ ਪ੍ਰਤੱਗਿਆ ਦੇ ਘੋਸ਼ਣਾਕਾਰ ਦਸਮੇਸ਼ ਨੇ ਪਰਉਪਕਾਰ ਦੀ ਬਲੀ 'ਤੇ ਨਾ ਕੇਵਲ ਆਪਣਾ ਸਾਰਾ ਪਰਿਵਾਰ ਬਲਕਿ ਹਜ਼ਾਰਾਂ ਸਿੰਘ ਭੀ ਚੜ੍ਹਾ ਦਿਤੇ। ਜਬਰ-ਜ਼ੁਲਮ ਵਿਰੁੱਧ ਲੜਦਿਆਂ ਦੀਆਂ ਅਨਗਿਣਤ ਸ਼ਹਾਦਤਾ ਨੇ

ਦੁਨੀਆਂ ਦੇ ਇਤਿਹਾਸ ਨੂੰ ਹੈਰਾਨ ਕਰ ਦਿੱਤਾ।

'ਸਰਬੱਤ ਦਾ ਭਲਾ' ਦੇ ਸੰਕਲਪ ਦੀ ਪੈਰਵੀ ਵਿਚ ਆਪਣੀ ਜਾਨ ਤਕ ਵਾਰ ਦੇਣੀ, ਸਿੱਖੀ ਨੇ ਸ਼ਹਾਦਤਾਂ ਦੀ ਇਕ ਅਟੁੱਟ ਤੇ ਅਮੁੱਕ ਕੜੀ ਤੋਰੀ, ਜਿਸ ਨੇ ਵੀਹਵੀਂ ਸਦੀ ਦੀ ਅਸੰਭਵ-ਅਸੰਭਵ ਦੀ ਰਟ ਲਾਉਂਦੀ ਦਲੀਲ ਦਾ ਮੂੰਹ ਅੱਖਾਂ ਸਾਹਵੇਂ ਹੋ ਰਹੀਆਂ ਸੈਂਕੜੇ ਸ਼ਹਾਦਤਾਂ ਨੇ ਸੀਅ ਕੇ ਰੱਖ ਦਿੱਤਾ ਹੈ। ਹੁਣ ਕੌਣ ਕਹਿ ਸਕਦਾ ਹੈ ਕਿ ਪਰਉਪਕਾਰ ਲਈ 'ਨਹਿ ਭੈ ਮਾਨਤ ਆਨ' ਦੇ ਪਵਿੱਤਰ ਇਕਰਾਰ ਦੀ ਪੈਰਵੀ ਅਡੱਕ, ਅਝੁਕ ਤੇ ਅਣਥੱਕ ਨਹੀਂ ਹੈ?

ਪਰਉਪਕਾਰ ਖੁਦਗਰਜ਼ੀ 'ਤੇ ਟੇਕ ਨਹੀਂ ਰੱਖਦਾ, ਜੇ ਉਹ ਰੱਖੇ ਤਾਂ ਉਹ ਛਲ ਹੈ, ਫਰੇਬ ਹੈ, ਜ਼ੁਲਮ ਭੀ ਹੋ ਸਕਦਾ ਹੈ।

*ਠਗਿ ਖਾਧਾ ਮੁਰਦਾਰੁ॥* (ਪੰਨਾ ੧੫)

ਕਿਸੇ ਮਜਬੂਰ ਔਰਤ ਨੂੰ ਆਸਰਾ ਦੇਣ ਵਾਲਾ ਮਨੁੱਖ ਪਰਉਪਕਾਰੀ ਤੱਦ ਹੀ ਹੈ, ਜੇ ਉਹ ਉਸ ਦਾ ਭਰਾ, ਪੁੱਤ ਜਾਂ ਬਾਪ ਬਣ ਉਸ ਨਾਲ ਸਲੂਕ ਕਰੇ। ਸੱਜਣ ਠੱਗ, ਪ੍ਰਿਥੀ ਚੰਦ, ਗੰਗੂ ਬ੍ਰਾਹਮਣ ਵਰਗੇ ਅਨੇਕ ਆਦਮੀ ਮੰਨੇ-ਪਰਮੰਨੇ ਵਿਸ਼ਵਾਸ-ਪਾਤਰ ਵਿਸਾਹਘਾਤੀ ਨਿਕਲੇ। ਇਹ ਤੱਥ ਪਰਉਪਕਾਰਤ 'ਤੇ ਵੀ ਬਰਾਬਰ ਢੁਕਦਾ ਹੈ। ਗਲਤ ਲੋੜਵੰਦਾਂ ਦੀ ਸਹਾਇਤਾ ਕਰਨ ਦੇ ਅਭਿਆਸ ਦੀ ਲਗਾਤਾਰਤਾ ਮੰਗਤਿਆਂ ਦੀ ਗਿਣਤੀ ਵਿਚ ਵਾਧਾ ਪਾਉਂਦੀ ਹੈ, ਜੋ ਸਮਾਜ ਦੇ ਮੱਥੇ 'ਤੇ ਕਲੰਕ ਸਿੱਧ ਹੋ ਰਹੇ ਹਨ। ਦਸਵੰਧ ਦੀ ਪਰੰਪਰਾ ਤੋਰਨ ਦਾ ਪਿਛੋਕੜ ਦਾਨ ਦੀ ਉਚਿੱਤ ਵਰਤੋਂ ਦੀ ਤਾਕੀਦ ਹੈ।

*ਦਸ ਨਖ ਕਰਿ ਜੋ ਕਾਰ ਕਮਾਵੈ।*
*ਤਾਂ ਕਰ ਜੋ ਧਨ ਘਰ ਮੈ ਆਵੈ।*
*ਤਿਸ ਤੇ ਗੁਰ ਦਸਵੰਧ ਜੋ ਦੇਈ।*
*ਸਿੰਘ ਸੁਜਸ ਬਹੁ ਜਗੁ ਮਹਿ ਲੇਈ।* (ਦੇਸਾ ਸਿੰਘ)

ਦਸਵੰਧ ਕਿਸੇ ਸੰਸਥਾ ਨੂੰ ਮਿਲਦਾ ਹੈ, ਜੋ ਉਸ ਦੀ ਠੀਕ ਵਰਤੋਂ ਦੀ ਜ਼ਿੰਮੇਵਾਰ ਹੈ। ਦਸਵੰਧ ਦੇ ਬਦਲਵੇਂ ਪ੍ਰਬੰਧ ਦਾ ਭਾਵ-ਪੂਰਤ ਸੰਕੇਤ ਹੈ ਕਿ ਗਰੀਬ ਦਾ ਮੂੰਹ ਗੁਰੂ ਦੀ ਗੋਲਕ ਹੈ। ਇਸ ਪ੍ਰਬੰਧ ਵਿਚ ਦਾਨੀ ਦੀ ਜ਼ਿੰਮੇਵਾਰੀ ਵੱਧ ਜਾਂਦੀ ਹੈ। ਲੰਗਰ ਨਿੱਜੀ ਹੋਵੇ ਜਾਂ ਗੁਰੂ ਦਾ, ਵਿਹਲੜਾਂ ਜਾਂ ਅਨੁਚਿਤ ਵਿਅਕਤੀਆਂ ਲਈ ਨਹੀਂ ਹੈ। ਗੁਰ-ਆਦੇਸ਼ 'ਵੰਡ ਛਕੋ' ਦੀ ਤਾਮੀਲ ਵਿਚ ਦਸਵੰਧ ਦੀ ਜੁਗਤ ਅਭਿਆਸ ਵਿਚ ਆਉਂਦੀ ਹੈ। ਮਨੋ-ਵਿਗਿਆਨਕ ਪਰਿਸਥਿਤੀਆਂ ਇਹ ਜੁਗਤ ਨੇਪਰੇ ਨਹੀਂ ਚੜ੍ਹਨ ਦੇਂਦੀਆਂ। ਸੰਪਤੀ ਦੀ ਬਰਾਬਰ ਵੰਡ ਦੇ ਕਾਨੂੰਨ ਘੜਨ ਦਾ ਖਿਆਲ ਤਕ ਉਭਰ ਕੇ ਸਾਹਮਣੇ ਆ ਜਾਂਦਾ ਹੈ। ਇਸਲਾਮੀ ਨਿਜ਼ਾਮ ਦੇ ਢਾਂਚੇ ਵਿਚ ਪਾਕਿਸਤਾਨ ਨੂੰ ਜ਼ਕਾਤ (ਦਸਵੰਧ) ਦਾ ਕਾਨੂੰਨ ਚਾਲੂ ਕਰਨਾ ਪਿਆ ਹੈ।

ਨਿਰਸੰਦੇਹ ਸਿੱਖੀ ਦੇ ਆਸ਼ੇ ਅਨੁਸਾਰ ਹਰ ਸਿੱਖ ਨੂੰ ਪਰਉਪਕਾਰੀ ਹੋਣਾ ਚਾਹੀਦਾ ਹੈ ਪਰ ਅਜਿਹਾ ਹੈ ਨਹੀਂ। ਇਸ ਦੇ ਕਾਰਨ ਲੱਭਣੇ ਕੋਈ ਔਖੇ ਨਹੀਂ। ਮੌਜੂਦਾ ਵਾਤਾਵਰਨ ਸਿੱਖੀ ਜੀਵਨ ਦਾ ਵਿਰੋਧ ਪੇਸ਼ ਕਰਦਾ ਹੈ। ਸਿਨੇਮਾ, ਟੈਲੀਵੀਜ਼ਨ, ਰੇਡੀਓ ਆਦਿ ਜੋ ਵੇਖਣ, ਸੁਣਨ ਨੂੰ ਦੇਂਦੇ ਹਨ ਉਹ ਸਭ ਸਿੱਖੀ ਰਹਿਤ-ਮਰਯਾਦਾ ਤੋਂ ਦੂਰ ਖੜਦੇ ਹਨ। ਇਨ੍ਹਾਂ ਸੰਚਾਰ ਸਾਧਨਾਂ ਤੋਂ ਪ੍ਰਭਾਵਿਤ ਗੈਰ-ਸਿੱਖ ਬੜੀ ਖੁਲ੍ਹਦਿਲੀ ਨਾਲ ਪੱਛਮ ਦੇ ਤੌਰ ਤਰੀਕੇ ਅਪਨਾ ਲੈਂਦੇ ਹਨ ਤੇ ਉਨ੍ਹਾਂ ਦੇ ਜੀਵਨ ਦੀ ਹਰ ਤੋਰ ਵਿਚ ਵਿਚਰਨਾ ਸਿੱਖ ਲੜਕੇ-ਲੜਕੀਆਂ 'ਤੇ ਅਸਰ ਕਰਨੋਂ ਨਹੀਂ ਰੁਕਦਾ। ਉਹ ਆਪਣੇ ਵਡ-

ਵਡੇਰਿਆਂ ਦੇ ਕੀਤੇ ਕਾਰਨਾਮਿਆਂ 'ਤੇ ਤਾਂ ਬੜਾ ਗੌਰਵ ਕਰਦੇ ਹਨ, ਪਰ ਵਰਤਮਾਨ ਉਨ੍ਹਾਂ ਦੀ ਨਿਘਰੀ ਸਥਿਤੀ 'ਤੇ ਤਰਸ ਖਾ ਰਿਹਾ ਹੈ ਅਤੇ ਭਵਿੱਖ ਵਿਚ ਕੀ ਹੋਵੇਗਾ? ਦਾ ਉੱਤਰ ਵਰਤਮਾਨ ਦੇ ਰਿਹਾ ਹੈ। ਇਸ ਦਾ ਇਹ ਮਤਲਬ ਨਹੀਂ ਕਿ ਅਸੀਂ ਹੱਥ 'ਤੇ ਹੱਥ ਧਰ ਕੇ ਬੈਠੇ ਰਹੀਏ, ਸਾਨੂੰ ਆਪਣੀਆਂ ਸੰਸਥਾਵਾਂ 'ਤੇ ਗੌਰਵ ਹੈ। ਉਹ ਵਿਉਂਤਾਂ ਘੜ ਕੇ ਹਰ ਸਿੱਖ ਨੂੰ ਪਰਉਪਕਾਰੀ ਬਣਾ ਖੜਾ ਕਰਨਗੀਆਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹੁਣੇ ਜਿਹੇ ਕੁਝ ਭਰਵੇਂ ਕਦਮ ਚੁਕੇ ਹਨ। ਇਹ ਵਿਗੜੀ ਨੂੰ ਜ਼ਰੂਰ ਸੁਆਰਨਗੇ। ਇਤਿਹਾਸ ਗਵਾਹ ਹੈ ਕਿ ਗੁਰੂ ਦੇ ਸਿੱਖ ਪਰਉਪਕਾਰ ਹਿਤ ਜਾਨ 'ਤੇ ਖੇਡਣਾ ਇਕ ਖੇਡ ਤੋਂ ਵੱਧ ਨਹੀਂ ਸਮਝਦੇ। ਉਹ ਸਿਰ ਤਲੀਆਂ 'ਤੇ ਧਰੀ ਖਲੋਤੇ ਡਿੱਗਿਆਂ ਤਾਈਂ ਉਠਾਉਣ ਲਈ ਪੱਕੇ ਅਭਿਆਸੀ ਬਣਨਗੇ। ਇੰਞ ਪਰਪੱਕਤਾ ਵਿਚ ਵਾਧਾ ਪਰਉਪਕਾਰ ਲਈ ਮੈਦਾਨ ਤਿਆਰ ਕਰੇਗਾ ਤੇ ਗੁਰੂ-ਘਰ ਦਾ ਹਰ ਸ਼ਰਧਾਲੂ ਪਰਉਪਕਾਰ ਲਈ ਉਤੇਜਤ ਤੇ ਉਤਸੁਕ ਹੋ ਨਿਮਰਤਾ ਨਾਲ ਕਹਿਣਾ ਚਾਹੇਗਾ:

*'ਸਮਰਥਾ ਦੇ, ਕਿ ਹੋ ਸਕੇ ਮਦਦ ਕਿਸੇ ਮੁਥਾਜ ਦੀ।'* *(ਧਨੀ ਰਾਮ ਚਾਤ੍ਰਿਕ)*

(੬/੧੯੮੫)



# ਸਰਬੱਤ ਦਾ ਭਲਾ

ਵਿਸ਼ਵ ਦੇ ਸਾਰੇ ਧਰਮ, ਧਰਮ ਗ੍ਰੰਥ, ਮਜ਼੍ਹਬ, ਕੌਮਾਂ ਮਨੁੱਖ ਨੂੰ ਮਨੁੱਖ ਨਾਲ ਜੋੜਨ ਅਤੇ ਸਮੁੱਚੀ ਮਾਨਵਤਾ ਦਾ ਭਲਾ ਚਿਤਵਨ ਦਾ ਸੰਦੇਸ਼ ਦਿੰਦੇ ਹਨ। ਮਨੁੱਖ ਇਕ ਸਮਾਜਿਕ ਪ੍ਰਾਣੀ ਹੈ ਅਤੇ ਧਰਮ ਇਸ ਨੂੰ ਸਭਿਅਕ, ਪ੍ਰੇਮ ਪਿਆਰ, ਸਤਿਕਾਰ, ਬਰਾਬਰਤਾ, ਨਿਡਰਤਾ ਨਾਲ ਜੀਵਨ ਬਸਰ ਕਰਨਾ ਸਿਖਾਉਂਦਾ ਹੈ। ਆਪਣੇ ਅਤੇ ਦੂਜਿਆਂ ਲਈ ਖੁਸ਼ਹਾਲ ਵਾਤਾਵਰਣ ਸਿਰਜਨਾ ਹੀ ਸਮੁੱਚੀ ਮਾਨਵਤਾ ਨੂੰ ਪ੍ਰਵਾਣਿਤ ਹੈ। ਗੁਰਬਾਣੀ ਸਾਰੀ ਮਨੁੱਖਤਾ ਨੂੰ ਇੱਕਜੁਟ ਰਹਿਣ ਦਾ ਸੰਦੇਸ਼ ਦਿੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦ੍ਰਿੜ੍ਹ ਕਰਵਾਇਆ ਹੈ ਕਿ ਧਰਮਾਂ, ਨਸਲਾਂ, ਕੌਮਾਂ, ਦੇਸ਼ਾਂ ਦਾ ਰੱਬ ਸਰਬ-ਸਾਂਝਾ ਹੈ। ਮਾਨਵਤਾ ਨੂੰ ਚੜ੍ਹਦੀ ਕਲਾ, ਸ੍ਵੈ-ਵਿਸ਼ਵਾਸ, ਸਰਬ-ਸਾਂਝੀਵਾਲਤਾ ਅਤੇ ਸਰਬੱਤ ਦੇ ਭਲੇ ਦੀ ਭਾਵਨਾ ਹਿੱਤ ਜਿਊਣ ਦੀ ਜਾਚ ਦੱਸੀ ਗਈ ਹੈ। ਗੁਰਬਾਣੀ ਵਿਚ ਸਮੁੱਚੀ ਮਾਨਵਤਾ ਨੂੰ ਇਕ ਸਮਾਨ ਸਮਝਣ, ਆਪਸੀ ਵਿਤਕਰਿਆਂ, ਭਿੰਨ-ਭੇਦਾਂ ਤੋਂ ਉਪਰ ਉਠਣ ਦਾ ਬਾਰ-ਬਾਰ ਸੰਦੇਸ਼ ਹੈ:

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥* (ਪੰਨਾ ੬੭੧)

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥*

*ਰਾਮ ਬਿਨਾ ਕੋ ਬੋਲੈ ਰੇ॥੧॥ ਰਹਾਉ॥* (ਪੰਨਾ ੯੮੮)

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* (ਪੰਨਾ ੬੧੧)

ਗੁਰਬਾਣੀ ਵਿਚ 'ਸਰਬੱਤ ਦੇ ਭਲੇ' ਦਾ ਸਿਧਾਂਤ ਵਿਸ਼ਾਲ ਦ੍ਰਿਸ਼ਟੀਕੋਣ ਰੂਪਮਾਨ ਕਰਦਾ ਹੈ। ਹੱਥਲੇ ਲੇਖ ਵਿਚ ਸਰਬੱਤ ਦੇ ਭਲੇ ਦੇ ਸਿਧਾਂਤ ਦੀ ਵਿਲੱਖਣਤਾ ਨੂੰ ਅਸੀਂ ਗੁਰਮਤਿ ਪਰਿਪੇਖ ਵਿਚ ਵਿਚਾਰਾਂਗੇ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਸਰਬੱਤ ਤੋਂ ਭਾਵ ਸਭ ਤਮਾਮ[1] (ਸਾਰੇ ਬ੍ਰਹਿਮੰਡ ਦਾ ਕਿਣਕਾ-ਕਿਣਕਾ)। ਸਰਬੱਤ ਸ਼ਬਦ ਦੇ ਲਗਪਗ ਛੇ ਵਿਆਕਰਣਿਕ ਰੂਪ: ਸਰਬੱਤ/ਸਰਬਤਿ/ ਸਰਬਤ/ਸਰਬਤੁ/ਸਰਬਤੋ/ਸਰਬਤੇ ਹਨ।

**ਸਰਬੱਤ ਤੋਂ ਭਾਵ**: ਸਭ, ਸਾਰੇ, ਤਮਾਮ ਹੈ। ਤੇਰੇ ਭਾਣੇ ਸਰਬੱਤ ਦਾ ਭਲਾ ਹੈ। (ਅਰਦਾਸ)

**ਸਰਬਤਿ ਤੋਂ ਭਾਵ**: ਸਭ ਥਾਂ, ਸਭ ਜਗ੍ਹਾ।

*ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ॥* (ਪੰਨਾ ੮੦)

ਸਰਬਤ ਤੋਂ ਭਾਵ ਵੀ ਸਾਰੇ ਹਨ:

*ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ॥* (ਪੰਨਾ ੬੫੨)

**ਸਰਬਤੁ**: ਸਾਰੇ ਸਮਿਆਂ ਵਿਚ, ਕਾਲ ਦੇ ਸਾਰੇ ਗੇੜਾਂ ਭਾਵ ਸਰਬ-ਕਾਲ ਵਿਚ। ਭਾਸ਼ਾਈ ਰੂਪ ਸਰਬਤ੍ਰ ਤੋਂ ਵੀ ਭਾਵ ਸਾਰੇ ਹਨ:

*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥* *(ਪੰਨਾ ੧੩੫੭)*

ਜਾਪੁ ਸਾਹਿਬ ਵਿਚ ਸਰਬਤ੍ਰ ਸ਼ਬਦ ਅਨੇਕ ਵਾਰੀ ਆਇਆ ਹੈ:

*ਸਰਬ ਮਾਨ ਸਰਬਤ੍ਰ ਮਾਨ ਸਦੈਵ ਮਾਨਤ ਤਾਹਿ॥* *(ਦਸਮ ਗ੍ਰੰਥ, ਪੰਨਾ ੫)*

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਭਲਾ, ਵਿ- ਭਦ੍ਰਲ, ਸ਼੍ਰੇਸ਼੍ਟ; *ਸਤਿਗੁਰੁ ਭਲਾ ਭਾਇਆ॥* ਭਲਾ ਸ਼ਬਦ ਦੀ ਕਿਰਿਆ ਦਾਨ, ਭੇਟਾ ਕਰਨਾ ਹੈ, ਸੋ ਸਰਬੱਤ ਤੋਂ ਭਾਵ ਸਾਰੇ (ਬ੍ਰਹਿਮੰਡ ਦਾ ਕਣ-ਕਣ)। ਭਲਾ ਤੋਂ ਭਾਵ ਸ੍ਰੇਸ਼ਟ, ਚੰਗਾ ਹੈ। ਸਰਬੱਤ ਅਤੇ ਭਲਾ ਦੋਨਾਂ ਸ਼ਬਦਾਂ ਵਿਚਕਾਰ ਸ਼ਬਦ 'ਦਾ' ਸੰਬੰਧਕ ਹੈ।

ਸੋ, ਸਰਬੱਤ ਦੇ ਭਲੇ ਦਾ ਅਰਥ ਹੈ ਕਿ ਸਾਰਿਆਂ (ਸਰਬੱਤ) ਦਾ ਸ੍ਰੇਸ਼ਟ, ਚੰਗਾ, ਭਲਾ ਚਾਹੁਣਾ ਅਤੇ ਸਰਬੱਤ ਦੇ ਚੰਗੇ (ਭਲੇ) ਲਈ ਕਿਰਿਆਸ਼ੀਲ ਰਹਿਣਾ। ਕੇਵਲ ਕਹਿਣਾ ਹੀ ਨਹੀਂ ਸਗੋਂ ਕਰਨੀ ਦੁਆਰਾ ਸਮੁੱਚੀ ਕੁਦਰਤ ਅਤੇ ਮਾਨਵਤਾ ਦਾ ਪਲ-ਪਲ ਸ੍ਰੇਸ਼ਟ, ਭਲਾ ਕਰਨਾ।

ਗੁਰੂ ਨਾਨਕ ਸਾਹਿਬ ਦਾ ਸਰਬ-ਸਾਂਝਾ ਸੁਨਹਿਰੀ (ਮੁੱਢਲਾ) ਸਿਧਾਂਤ "ਕਿਰਤ ਕਰੋ, ਨਾਮ ਜਪੋ, ਵੰਡ ਛਕੋ" ਸਾਰੀ ਲੋਕਾਈ ਦੀ ਭਲਾਈ ਦਾ ਲਖਾਇਕ ਹੈ, ਕਿਉਂਕਿ ਇਕ ਕਿਰਤੀ ਨਾਮੀ ਅਤੇ ਵੰਡ ਕੇ ਛਕਣ ਵਾਲੇ ਗੁਰਮੁਖ ਜਨ ਦੀ ਬਿਰਤੀ (ਭਾਵਨਾ) ਹੀ ਸਰਬੱਤ ਦੇ ਭਲੇ ਦੇ ਸਿਧਾਂਤ ਦੀ ਸਥਾਪਤੀ ਕਰ ਸਕਦੀ ਹੈ। ਮੁੱਢਲੇ ਸਿਧਾਂਤ ਵਿਚ ਕਰੋ, ਜਪੋ, ਛਕੋ, ਸ਼ਬਦਾਂ ਨੂੰ ਪਾਈ ਗਈ ਹੋੜਾ (ੋ) ਲਗਾਂਮਾਤਰ ਬਹੁਵਚਨ ਹੈ। ਸ਼ਬਦ ਕਿਰਤ ਕਰ, ਨਾਮ ਜਪ, ਵੰਡ ਛੱਕ ਨਹੀਂ ਹਨ, ਸਗੋਂ ਕਰੋ, ਜਪੋ, ਛਕੋ ਹੈ। ਇਹ ਸ਼ਬਦ ਇਕੱਲੇ ਨੂੰ ਨਹੀਂ, ਸਾਰਿਆਂ (ਸਰਬੱਤ) ਨੂੰ ਇਹ ਤਿੰਨੇ ਕਾਰਜ ਕਰਨ ਦੀ ਹਿਦਾਇਤ ਵੱਲ ਇਸ਼ਾਰਾ ਕਰਨਾ ਹੈ। ਗੁਰੂ ਨਾਨਕ ਸਾਹਿਬ ਦਾ ਇਹ ਸਿਧਾਂਤ ਸ੍ਵੈ / ਨਿੱਜ ਵੱਲ ਨਹੀਂ ਸਗੋਂ ਸਾਰਿਆਂ ਵੱਲ ਸੰਕੇਤ ਕਰਦਾ ਹੈ। ਗੁਰਬਾਣੀ ਵਿਚ ਫੁਰਮਾਣ ਹੈ:

*ਆਪਿ ਜਪੈ ਅਵਰਹ ਨਾਮੁ ਜਪਾਵੈ...॥* *(ਪੰਨਾ ੧੨੦੬)*

*ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।*
*ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ।*
*ਗੁਰਸਿਖ ਗੁਰਸਿਖ ਪੂਜ ਕੈ ਭਾਇ ਭਗਤਿ ਭੈ ਭਾਣਾ ਭਾਵੈ।*
*ਆਪੁ ਗਵਾਇ ਨ ਆਪੁ ਗਣਾਵੈ॥* *(ਭਾਈ ਗੁਰਦਾਸ ਜੀ, ਵਾਰ ੬/੧੨)*

ਗੁਰੂ ਦਾ ਆਦੇਸ਼ ਹੈ ਕਿ ਹੇ ਮਨੁੱਖ! ਆਪ ਨਾਮ ਜਪ ਅਤੇ ਹੋਰਨਾਂ (ਸਾਰਿਆਂ) ਨੂੰ ਜਪਾ। ਸਾਰਿਆਂ ਦੇ ਭਲੇ ਵਿਚ ਤੇਰਾ ਭਲਾ ਹੋਵੇਗਾ:

*ਸਤਿਗੁਰੁ ਸਭਨਾ ਦਾ ਭਲਾ ਮਨਾਇਦਾ*
*ਤਿਸ ਦਾ ਬੁਰਾ ਕਿਉ ਹੋਇ॥* *(ਪੰਨਾ ੩੦੨)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਦੌਰਿਆਂ (ਉਦਾਸੀਆਂ) ਦਾ ਮਨੋਰਥ ਵੀ ਸਰਬੱਤ ਦੇ ਭਲੇ ਅਤੇ ਸਾਂਝੀਵਾਲਤਾ ਦੇ ਸਿਧਾਂਤ ਨੂੰ ਪ੍ਰਚਾਰਨਾ ਸੀ। ਗੁਰੂ ਜੀ ਨੇ ਮਲਿਕ ਭਾਗੋ, ਸੱਜਣ ਠੱਗ ਆਦਿ ਨੂੰ ਨਿੱਜ ਤੋਂ ਉੱਠ ਕੇ ਸਰਬੱਤ ਦੇ ਭਲੇ ਲਈ ਜਿਊਣ ਦੀ ਪ੍ਰੇਰਨਾ ਦਿੱਤੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸ ਭਲਾਈ ਦੇ ਸਿਧਾਂਤ ਨੂੰ ਲੰਗਰ ਦੀ ਸੰਸਥਾ ਅਤੇ ਗੁਰਮੁਖੀ ਲਿਪੀ ਦਾ ਵਧੇਰੇ ਵਿਕਾਸ ਕਰਕੇ ਭੇਦ-ਭਾਵ ਨੂੰ ਮਿਟਾਇਆ। ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸਾਨੂੰ ਭਾਸ਼ਾ, ਕਵਿਤਾ ਅਤੇ ਸੁਗਿਆਨ ਮਿਲਿਆ ਅਤੇ ਅਸੀਂ ਇਲਹਾਮ (ਬ੍ਰਹਮ ਗਿਆਨ) ਨੂੰ ਪੜ੍ਹਨ ਦੇ ਯੋਗ ਹੋਏ। ਗੁਰੂ ਜੀ ਦੇ ਇਸ

ਪਰਉਪਕਾਰ ਦਾ ਕਰਜ਼ਾ ਅਸੀਂ ਗੁਰਬਾਣੀ ਦੀ ਅਸਲ ਪ੍ਰੇਰਨਾ ਨੂੰ ਪ੍ਰਚਾਰ ਕੇ ਚੁਕਾ ਸਕਦੇ ਹਾਂ। ਸ੍ਰੀ ਗੁਰੂ ਅਮਰਦਾਸ ਜੀ ਨੇ ਮੰਜੀ ਸੰਸਥਾ ਦੇ ਪ੍ਰਚਾਰਕਾਂ ਨੂੰ ਸਰਬੱਤ ਦੇ ਭਲੇ ਦੇ ਪ੍ਰਚਾਰ ਹਿੱਤ ਤੋਰਿਆ। ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸਰੋਵਰਾਂ ਦੀ ਉਸਾਰੀ ਇਸ ਸਿਧਾਂਤ ਦਾ ਅਮਲੀ ਰੂਪ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਣੀਕਾਰਾਂ ਦੀ ਬਾਣੀ ਨੂੰ ਇਕੱਠਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਸਰਬ-ਸਾਂਝਾ ਗਿਆਨ ਸਰੋਵਰ ਤਿਆਰ ਕੀਤਾ। ਛੇਵੇਂ ਪਾਤਸ਼ਾਹ ਜੀ ਨੇ ਸਰਬੱਤ ਦੇ ਭਲੇ ਹਿੱਤ ਮੀਰੀ-ਪੀਰੀ ਦੀਆਂ ਤਲਵਾਰਾਂ ਧਾਰਨ ਕੀਤੀਆਂ। ਸੱਤਵੇਂ ਪਾਤਸ਼ਾਹ ਦਾ ਬਾਗ ਵਿਚ ਸੰਜਮਤਾ ਨਾਲ ਵਿਚਰਨਾ ਤਾਂ ਜੁ ਕਿਸੇ ਅਣਗਹਿਲੀ ਕਾਰਨ ਫੁੱਲ ਦੀ ਕਲੀ ਤਕ ਨਾ ਟੁੱਟ ਜਾਵੇ। ਕੁਦਰਤੀ ਜੜ੍ਹੀ-ਬੂਟੀਆਂ ਤੋਂ ਦਵਾਈਆਂ ਤਿਆਰ ਕਰ ਇਲਾਜ ਹਿੱਤ ਵੰਡਣੀਆਂ, ਸਰਬੱਤ ਦੇ ਭਲੇ ਨੂੰ ਰੂਪਮਾਨ ਕਰਦੀਆਂ ਹਨ। ਗੁਰੂ ਜੀ ਦਾ ਜੀਵਨ ਕੁਦਰਤ ਨਾਲ ਪਿਆਰ ਅਤੇ ਭਲਾ ਚਿਤਵਨ ਦੀ ਅਦੁੱਤੀ ਮਿਸਾਲ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੁਆਰਾ ਛੂਤ ਦੀ ਬਿਮਾਰੀ ਚੇਚਕ ਦੇ ਨਿਵਾਰਨ ਲਈ ਦਿੱਲੀ ਸ਼ਹਿਰ ਗਲੀ-ਗਲੀ ਵਿਚ ਵਿਚਰਨਾ, ਸਰਬੱਤ ਦੇ ਭਲੇ ਦੀ ਉਚਤਮ ਉਦਾਹਰਣ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਸਰਬੱਤ ਦਾ ਭਲਾ ਚਾਹੁਣ ਦੀ ਸ਼ਿਖਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਰਬੱਤ ਮਾਨਵਤਾ ਦੇ ਭਲੇ ਹਿੱਤ ਖ਼ਾਲਸਾ ਪੰਥ ਦੀ ਸਾਜਣਾ ਕੀਤੀ। ਗੁਰੂ ਜੀ ਨੇ 'ਅਕਾਲ ਉਸਤਤਿ' ਬਾਣੀ ਵਿਚ ਮਨੁੱਖੀ ਸਮਾਨਤਾ ਅਤੇ ਸਦਭਾਵਨਾ (ਭਲੇ) ਨੂੰ ਬੜੇ ਭਾਵਪੂਰਤ ਢੰਗ ਨਾਲ ਪੇਸ਼ ਕੀਤਾ ਹੈ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ॥*
*ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥...*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ*
*ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥੧੬॥* *(ਦਸਮ ਗ੍ਰੰਥ, ਪੰਨਾ ੧੯)*

ਭਲੇ ਦੀ ਭਾਵਨਾ ਹਰੇਕ ਮਨੁੱਖ ਵਿਚ ਉਤਪੰਨ ਨਹੀਂ ਹੁੰਦੀ। ਸੰਸਾਰਿਕ ਤੌਰ 'ਤੇ ਬਹੁਤ ਸਾਰੇ ਅਜਿਹੇ ਮਨੁੱਖ ਮਿਲ ਜਾਂਦੇ ਹਨ, ਜੋ ਸੰਸਾਰ ਵਿਚ ਭਲੇ ਹਿੱਤ ਕਿਰਿਆਸ਼ੀਲ ਰਹਿੰਦੇ ਹਨ, ਪਰੰਤੂ ਜੇਕਰ ਉਨ੍ਹਾਂ ਦੇ ਮਨ ਵਿਚ ਅਜਿਹਾ ਕਰਦਿਆਂ ਦੁਨਿਆਵੀ ਲਾਲਸਾਵਾਂ ਜਾਂ ਵਾਹ-ਵਾਹ ਖੱਟਣ ਦੀ ਭਾਵਨਾ ਬਣੀ ਰਹੇ ਤਾਂ ਇਥੇ ਸੰਸਾਰਿਕ ਭਲੇ ਹਿੱਤ ਕੀਤੇ ਗਏ ਕੰਮ ਸ੍ਵੈ, ਖ਼ੁਦਗਰਜ਼ੀ, ਸਵਾਰਥ ਦੀ ਨਿਸ਼ਾਨੀ ਹੋ ਜਾਂਦੇ ਹਨ। ਗੁਰ ਫ਼ੁਰਮਾਣ ਹੈ:

*ਆਪਸ ਕਉ ਜੋ ਭਲਾ ਕਹਾਵੈ॥*
*ਤਿਸਹਿ ਭਲਾਈ ਨਿਕਟਿ ਨ ਆਵੈ॥*
*ਸਰਬ ਕੀ ਰੇਨ ਜਾ ਕਾ ਮਨੁ ਹੋਇ॥*
*ਕਹੁ ਨਾਨਕ ਤਾ ਕੀ ਨਿਰਮਲ ਸੋਇ॥੩॥* *(ਪੰਨਾ ੨੭੮)*

ਇਸੇ ਲਈ ਹੀ ਗੁਰੂ ਸਾਹਿਬ ਨੇ ਹਰੀਚੰਦ ਦੇ ਦਾਨ ਅਤੇ ਭਲੇ ਨੂੰ ਵੀ ਸਵੀਕਾਰ ਨਹੀਂ ਕੀਤਾ:

*ਹਰੀਚੰਦੁ ਦਾਨੁ ਕਰੈ ਜਸੁ ਲੇਵੈ॥*
*ਬਿਨੁ ਗੁਰ ਅੰਤੁ ਨ ਪਾਇ ਅਭੇਵੈ॥*
*ਆਪਿ ਭੁਲਾਇ ਆਪੇ ਮਤਿ ਦੇਵੈ॥੩॥* *(ਪੰਨਾ ੨੨੪)*

ਸੋ ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ ਮਨੁੱਖ ਦੇ ਅੰਦਰ ਅਜਿਹੇ ਸਦਗੁਣਾਂ (ਨਿਮਰਤਾ, ਸਹਿਜ, ਸਹਿਨਸ਼ੀਲਤਾ, ਸਬਰ, ਖਿਮਾ, ਸੰਤੋਖ ਆਦਿ) ਦਾ ਉਪਜਣਾ ਜ਼ਰੂਰੀ ਮੰਨਿਆ ਹੈ। ਬਾਣੀ ਵਿਚ ਅਜਿਹੇ ਮਨੁੱਖ ਦੀ ਸਿਰਜਨਾ ਦਾ ਸਿਧਾਂਤ ਦਿੱਤਾ ਹੈ, ਜੋ ਹਰ ਤਰ੍ਹਾਂ ਦੀ ਦੁਨਿਆਵੀ ਲਾਲਸਾ ਤੋਂ ਮੁਕਤ ਹੋ ਕੇ ਜੀਵਨ ਬਸਰ ਕਰੇ। ਸਚਿਆਰ/ਗੁਰਮੁਖ/ ਬ੍ਰਹਮਗਿਆਨੀ ਆਦਿ ਦੀ ਵਿਚਾਰਧਾਰਾ ਅਜਿਹੇ ਮਨੁੱਖ ਦੀ ਉੱਤਮ ਮਿਸਾਲ ਹੈ। ਅਜਿਹਾ ਮਨੁੱਖ ਸ੍ਵੈ ਜੀਵਨ ਮੁਕਤੀ ਤਕ ਕੇਂਦਰਿਤ ਨਹੀਂ, ਉਸ ਨੂੰ ਸੰਸਾਰਿਕ ਪਰਉਪਕਾਰ ਹਿੱਤ ਵੀ ਵਿਚਰਨਾ ਹੁੰਦਾ ਹੈ:

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥* *(ਪੰਨਾ ੭੪੯)*

ਇਸ ਅਵਸਥਾ ਵਾਲਾ ਮਨੁੱਖ ਸੰਸਾਰਿਕ ਜੀਵਾਂ ਦਾ ਭਲਾ ਕਰਦਿਆਂ, ਹਰ ਤਰ੍ਹਾਂ ਦੀਆਂ ਲਾਲਸਾਵਾਂ ਤੋਂ ਮੁਕਤ ਹੁੰਦਾ ਹੈ। ਉਹ ਇਸ ਕਾਰਜ ਨੂੰ ਦੈਵੀ ਆਦੇਸ਼ ਸਮਝ ਕੇ ਕਰਦਾ ਹੈ। ਅਜਿਹਾ ਕਰਦਿਆਂ ਜੇਕਰ ਉਸ ਨੂੰ ਆਪਣਾ ਆਪ ਵੀ ਲੁਟਾਉਣਾ ਪਵੇ ਤਾਂ ਉਹ ਪਿਛੇ ਨਹੀਂ ਹੱਟਦਾ। ਸਿੱਖ ਇਤਿਹਾਸ ਵਿਚ ਭਲੇ ਖਾਤਰ ਆਪਣੀ ਜਾਨ ਤਕ ਗਵਾਉਣ ਵਾਲੇ ਗੁਰਮੁਖਾਂ ਦੀਆਂ ਬਹੁਤ ਉਦਾਹਰਣਾਂ ਮਿਲ ਜਾਂਦੀਆਂ ਹਨ। ਭਾਈ ਘਨ੍ਹਈਆ ਜੀ ਦੀ ਤਰ੍ਹਾਂ ਉਹ ਗੁਰਮੁਖ ਜਨ ਵੈਰ, ਵਿਰੋਧ, ਦਵੈਤ ਦੀ ਭਾਵਨਾ ਤੋਂ ਉਪਰ ਉੱਠ ਕੇ, ਭਲੇ ਦੀ ਭਾਵਨਾ ਨੂੰ ਚਿਤ 'ਚ ਵਸਾ ਕੇ ਸੰਸਾਰ ਵਿਚ ਵਿਚਰਦੇ ਹਨ। ਅਜਿਹੇ ਪੁਰਖ 'ਜੋ ਦੀਸੈ ਸੋ ਤੇਰਾ ਰੂਪੁ॥' ਵਿਚਾਰ ਦੇ ਧਾਰਨੀ ਹੁੰਦੇ ਹਨ। ਦੂਜਿਆਂ (ਸਾਰਿਆਂ) ਦੀ ਭਲਾਈ ਮੰਗਣ, ਖਲਕਤ ਦੀ ਸੇਵਾ ਕਰਨ ਨਾਲ ਖਾਲਿਕ (ਅਕਾਲ ਪੁਰਖ) ਖੁਸ਼ ਹੁੰਦਾ ਹੈ। ਭਾਈ ਨੰਦ ਲਾਲ ਜੀ ਅਨੁਸਾਰ:

*ਖ਼ਲਕ ਖ਼ਾਲਿਕ ਕੀ ਜਾਣ ਕੇ ਖ਼ਲਕ ਦੁਖਾਵੈ ਨਾਹਿ*
*ਖ਼ਲਕ ਦੁਖੈ ਨੰਦ ਲਾਲ ਜੀ ਖ਼ਾਲਿਕ ਕੋਪੈ ਤਾਹਿ॥*

ਸਰਬੱਤ ਦਾ ਭਲਾ ਚਿਤਵਨ ਵਾਲੇ ਦੀ ਭਾਵਨਾ ਨਿਸ਼ਕਾਮ ਹੋਣੀ ਚਾਹੀਦੀ ਹੈ, ਉਹ ਭਲੇ ਦੇ ਬਦਲੇ ਦੂਜੇ ਤੋਂ ਭਲੇ ਦੀ ਇੱਛਾ ਨਾ ਰੱਖੇ। ਭਲਾਈ ਦੇ ਬਦਲੇ ਭਲਾਈ ਕਰਨੀ ਉਪਕਾਰ ਨਹੀਂ, ਸਿੱਖ ਦਾ ਸੁਭਾਅ ਅਤੇ ਫਰਜ਼ ਹੈ। ਗੁਰਸਿੱਖ ਵਿਚ ਇਹ ਭਾਵਨਾ ਨਿਰਸਵਾਰਥ ਹੋਣੀ ਚਾਹੀਦੀ ਹੈ। ਕੁਦਰਤ ਵੀ ਸਾਨੂੰ ਨਿਸ਼ਕਾਮ ਅਤੇ ਨਿਰਸਵਾਰਥ ਹੋ ਕੇ ਵਿਚਰਨ ਦੀ ਭਾਵਨਾ ਸਿਖਾਉਂਦੀ ਹੈ। ਕੁਦਰਤ ਦੀਆਂ ਬਖ਼ਸ਼ੀਆਂ ਬੇਅੰਤ ਅਨਮੋਲ ਦਾਤਾਂ (ਹਵਾ, ਪਾਣੀ, ਧੁੱਪ, ਅੱਗ, ਬਨਸਪਤੀ, ਪਸ਼ੂ, ਪੰਛੀ, ਧਰਤੀ ਆਦਿ) ਜੋ ਸਾਡੇ ਰੋਜ਼ਮਰਾ ਜੀਵਨ ਦਾ ਅਧਾਰ ਹਨ ਪਰ ਬਦਲੇ ਵਿਚ ਸਾਡੇ ਕੋਲੋਂ ਆਸ ਨਹੀਂ ਰੱਖਦੀਆਂ। ਭਾਈ ਗੁਰਦਾਸ ਜੀ ਸਿੱਖ ਨੂੰ ਅਜਿਹੀ ਭਾਵਨਾ ਪੈਦਾ ਕਰਨ ਲਈ ਘਾਹ ਦੀ ਮਿਸਾਲ ਦਿੰਦੇ ਹਨ:

*ਲਤਾਂ ਹੇਠਿ ਲਤਾੜੀਐ ਘਾਹੁ ਨ ਕਢੈ ਸਾਹੁ ਵਿਚਾਰਾ।*
*ਗੋਰਸੁ ਦੇ ਖੜੁ ਖਾਇ ਕੈ ਗਾਇ ਗਰੀਬੀ ਪਰਉਪਕਾਰਾ।*
*ਦੁਧਹੁ ਦਹੀ ਜਮਾਈਐ ਦਈਅਹੁ ਮਖਣੁ ਛਾਹਿ ਪਿਆਰਾ।*

*ਘਿਅ ਤੇ ਹੋਵਨਿ ਹੋਮ ਜਗ ਢੰਗ ਸੁਆਰਥ ਚਜ ਅਚਾਰਾ।*
*ਧਰਮ ਧਉਲੁ ਪਰਗਟੁ ਹੋਇ ਧੀਰਜਿ ਵਹੈ ਸਹੈ ਸਿਰਿ ਭਾਰਾ।*
*ਇਕੁ ਇਕੁ ਜਾਉ ਜਣੇਦਿਆਂ ਚਹੁ ਚਕਾ ਵਿਚਿ ਵਗ ਹਜਾਰਾ।*
*ਤ੍ਰਿਣ ਅੰਦਰਿ ਵਡਾ ਪਾਸਾਰਾ॥* (ਵਾਰ ੪/੮)

ਜਾਤ ਪਾਤ ਕਰਕੇ ਕੋਈ ਵੀ ਉੱਚਾ-ਨੀਵਾਂ ਨਹੀਂ, ਮਾਲਕ ਦੇ ਦਰ 'ਤੇ 'ਸਭਨਾ ਜੀਆ ਇਕੋ ਛਾਉ'' ਹੈ। ਵਾਹਿਗੁਰੂ ਦੀ ਰਜ਼ਾ ਵਿਚ ਸਾਰੇ ਜੀਵਾਂ ਲਈ ਬਰਾਬਰਤਾ ਹੈ, ਉਸ ਦੀ ਰਜ਼ਾ ਅਮਰ ਹੈ, ਜਿਸ 'ਚ ਸਾਰੇ ਜੀਵ-ਜੰਤ ਦਾ ਭਲਾ ਹੈ:

*ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ॥*
*ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ॥*

(ਪੰਨਾ ੪੩੧)

ਸਿੱਖ ਆਪਣੇ ਨਿਤਨੇਮ ਤੋਂ ਬਾਅਦ ਨਿਤਾਪ੍ਰਤੀ ਅਰਦਾਸ ਵਿਚ ਇਹ ਭਾਵ ਉਚਾਰਦਾ ਹੈ: ਨਾਨਕ ਨਾਮ ਚੜਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ। ਡਾ. ਜਸਵੰਤ ਸਿੰਘ ਨੇਕੀ ਦੇ ਵਿਚਾਰ ਅਨੁਸਾਰ "ਤੇਰੇ ਭਾਣੇ ਸਰਬਤ ਦਾ ਭਲਾ" ਅਰਦਾਸ ਦੀ ਮੁੰਦਾਵਣੀ ਤੁਕ ਹੈ, ਜਿਸ ਵਿਚ ਇਕ ਪਾਸੇ ਜਗਤ ਹਿਤੈਸ਼ੀ ਭਾਵਨਾ ਠਾਠਾਂ ਮਾਰਦੀ ਹੈ ਤੇ ਦੂਜੇ ਪਾਸੇ ਭਾਣੇ ਅੱਗੇ ਆਤਮ-ਸਮਰਪਣ। ਇਨ੍ਹਾਂ ਦੋਹਾਂ ਗੱਲਾਂ ਦਾ ਆਪਸ ਵਿਚ ਇਕ ਅਨੂਠਾ ਰਹੱਸਮਈ ਸੰਬੰਧ ਹੈ। ਜਦ ਭਾਣੇ ਅੱਗੇ ਆਤਮ-ਸਮਰਪਣ ਕਰ ਦੇਈਏ, ਤਾਂ ਸਰਬੱਤ ਦਾ ਭਲਾ ਸਹਿਵਨ ਹੀ ਮੰਗਿਆ ਜਾਂਦਾ ਹੈ ਕਿਉਂਕਿ ਭਾਣੇ ਵਿਚ ਹੀ ਸਰਬੱਤ ਦਾ ਭਲਾ ਹੈ।"[੪] ਰੱਬੀ ਭਾਣੇ ਨੂੰ ਆਪਣੇ ਧੁਰ ਅੰਦਰ ਵਸਾ ਲੈਣਾ ਹੀ ਸਿੱਖ ਧਰਮ ਦੀ ਅਸਲੀ ਪੂਜਾ ਹੈ:

*ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ॥* (ਪੰਨਾ ੯੧੦)

ਅਜਿਹਾ ਮਨੁੱਖ ਜੋ ਰੱਬ ਦੇ ਭਾਣੇ ਨੂੰ ਮੰਨਦਾ ਹੈ ਅਤੇ ਜੀਵਾਂ ਦੀ ਭਲਾਈ ਲਈ ਮਾਲਕ ਅੱਗੇ ਅਰਜ਼ੋਈਆਂ ਕਰਦਾ ਹੈ, ਉਸ ਉਪਰ ਅਕਾਲ ਪੁਰਖ ਦੀ ਮਿਹਰ ਹੈ, ਤਾਂ ਹੀ ਉਹ ਅਜਿਹੇ ਭਾਵ ਪ੍ਰਭੂ ਅੱਗੇ ਰੱਖਣ ਦੇ ਕਾਬਲ ਹੋਇਆ ਹੈ। ਮਨੁੱਖ ਇਕੱਲਾ ਸੁਹਾਵਣੀ ਜ਼ਿੰਦਗੀ ਨਹੀਂ ਬਿਤਾ ਸਕਦਾ, ਉਸ ਨੂੰ ਘਰ, ਪਰਿਵਾਰ, ਸਮਾਜ, ਕੁਦਰਤੀ ਨਿਆਮਤਾਂ ਅਤੇ ਜੀਵਾਂ (ਹਵਾ, ਪਾਣੀ, ਰੁੱਖ, ਜੀਵ-ਜੰਤਾਂ, ਪੰਛੀਆਂ) ਉਪਰ ਨਿਰਭਰ ਹੋਣਾ ਪੈਂਦਾ ਹੈ। ਦੂਜਿਆਂ ਉਪਰ ਨਿਰਭਰਤਾ ਕੁਦਰਤੀ ਵਿਧਾਨ ਹੈ। ਸੋ ਮਨੁੱਖ ਨੂੰ ਕੇਵਲ ਸੰਜੀਵ ਹੀ ਨਹੀਂ ਨਿਰਜੀਵ ਭਾਵ ਕਿ ਸ੍ਰਿਸ਼ਟੀ ਦੇ ਕਣ-ਕਣ ਨਾਲ ਪਿਆਰ ਕਰਨਾ ਅਤੇ ਉਸ ਦੀ ਸੰਭਾਲਣਾ ਕਰਨੀ ਚਾਹੀਦੀ ਹੈ। ਜਿਸ ਨਾਲ ਸਰਬੱਤ ਦੇ ਭਲੇ ਦਾ ਵਿਸ਼ਵ ਵਿਆਪੀ ਦ੍ਰਿਸ਼ਟੀਕੋਣ ਸਾਰਥਕ ਹੋ ਸਕਦਾ ਹੈ। ਸਰਬੱਤ ਦਾ ਭਲਾ ਕਰਨ ਵਾਲਾ ਮਨੁੱਖ ਮਾਲਕ ਦੇ ਦਰ 'ਤੇ ਵੀ ਸਤਿਕਾਰ ਪ੍ਰਾਪਤ ਕਰਦਾ ਹੈ ਅਤੇ ਸਦਾ ਸਦਾ ਲਈ ਮਾਲਕ ਅਜਿਹੇ ਜੀਵਾਂ ਉੱਪਰ ਬਰਕਤਾਂ ਦੀ ਵਰਖਾ ਕਰਦਾ ਹੈ। ਸਾਨੂੰ ਰੱਬੀ ਭਾਣੇ 'ਚ ਰਹਿੰਦਿਆਂ, ਸਭਨਾਂ ਦਾ ਭਲਾ ਮਨਾਉਂਦਿਆਂ, ਬ੍ਰਹਿਮੰਡੀ ਨਿਆਮਤਾਂ ਦੇ ਉਪਕਾਰ ਨੂੰ ਭੁਲਣਾ ਨਹੀਂ ਚਾਹੀਦਾ, ਨਾ ਭੁਲੀਏ ਨਿਆਮਤਾਂ ਦੇ ਕਰਤਾ ਨੂੰ ਤੇ ਨਾ ਕੁਦਰਤ ਨੂੰ। ਸੋ, ਕਰਤਾਰ ਦਾ ਜਸ ਗਾਉਂਦਿਆਂ (ਨਾਮ ਜਪਦਿਆਂ) ਕੁਦਰਤੀ ਸੋਮਿਆਂ ਨੂੰ ਸੰਭਾਲਦਿਆਂ, ਵਰਤਦਿਆਂ ਸਰਬੱਤ ਦੇ ਭਲੇ ਵਾਲੀ ਬਿਰਤੀ ਨੂੰ ਧੁਰ ਹਿਰਦੇ ਵਿਚ ਵਸਾ ਕੇ ਜੀਵਨ ਬਸਰ ਕਰੀਏ ਤਾਂ ਫਿਰ ਸਾਰਾ ਵਿਸ਼ਵ ਸੋਹਣਾ, ਸੁਹਾਵਣਾ ਅਤੇ ਖ਼ੂਬਸੂਰਤ ਲੱਗੇਗਾ।

## *ਹਵਾਲੇ ਤੇ ਟਿਪਣੀਆਂ:*

੧. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਭਾਸ਼ਾ ਵਿਭਾਗ ਪੰਜਾਬ, ੧੯੮੧ (ਚੌਥੀ ਵਾਰ) ਪੰਨਾ ੧੬੬.

੨. *ਉਹੀ,* ਪੰਨਾ ੯੦੮.

੩. ਗੰਡਾ ਸਿੰਘ (ਡਾ.), *ਭਾਈ ਨੰਦ ਲਾਲ ਗ੍ਰੰਥਾਵਲੀ,* ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੦੦ (ਤੀਜੀ ਵਾਰ), ਪੰਨਾ ੧੯੨.

੪. ਜਸਵੰਤ ਸਿੰਘ ਨੇਕੀ (ਡਾ.), *ਅਰਦਾਸ ਦਰਸ਼ਨ ਰੂਪ ਅਭਿਆਸ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੮੯ (ਪਹਿਲੀ ਵਾਰ), ਪੰਨਾ ੨੮੬.



# ਧਰਮ ਦਾ ਆਧਾਰ: ਭਗਤੀ ਅਤੇ ਸ਼ਕਤੀ

ਭਾਰਤ ਦਾ ਵੱਡਾ ਦੁਖਾਂਤ ਇਹੀ ਰਿਹਾ ਹੈ ਕਿ ਇਥੇ ਆਤਮ ਗਿਆਨੀ ਬਹੁਤ ਹੋਏ ਹਨ। ਇਸੇ ਲਈ ਏਥੇ ਵਿਗਿਆਨ ਜਨਮ ਨਹੀਂ ਲੈ ਸਕਿਆ। ਭਾਰਤ ਦੀ ਖੋਜ ਮੂਲ ਰੂਪ ਵਿਚ ਆਤਮਿਕ ਰਹੀ ਹੈ ਅਤੇ ਰਸ-ਰਸਾਇਣ, ਸੰਪ੍ਰਦਾਵਾਂ ਜਾਂ ਹੋਰ ਵਿਗਿਆਨੀ ਵਿਅਕਤੀਆਂ ਦੀ ਖੋਜ ਵੀ ਆਤਮਿਕ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਵਿਚ ਸਮਤੋਲ ਨਹੀਂ ਰਖ ਸਕੀ। ਪੱਛਮੀ ਦੇਸ਼ਾਂ ਨੇ ਬਾਹਰ ਦੀ ਖੋਜ ਵੱਲ ਧਿਆਨ ਦਿੱਤਾ ਅਤੇ ਭਾਰਤੀਆਂ ਦੇ ਮੁਕਾਬਲੇ ਤਰਕ ਅਤੇ ਵਿਚਾਰ ਨੂੰ ਤਿਆਗਿਆ ਨਹੀਂ, ਬਲਕਿ ਏਨਾ ਅਪਨਾਇਆ ਕਿ ਉਥੇ ਵਿਗਿਆਨਕ ਦ੍ਰਿਸ਼ਟੀਕੋਣ ਤਾਂ ਪੈਦਾ ਹੋਇਆ ਪਰ ਇਹ ਉਸਾਰ ਇੰਨਾ ਜ਼ਿਆਦਾ ਹੋ ਗਿਆ ਕਿ ਧਰਮ ਵਾਲੀ ਧਾਰਾ ਰੁਕ ਜਿਹੀ ਗਈ। ਮਨੁੱਖੀ ਸ਼ਖ਼ਸੀਅਤ ਲਈ ਦਿਸ਼ਾਵਾਂ ਤਾਂ ਦਰਅਸਲ ਦੋ ਹੀ ਹਨ। ਇਕ ਦਿਸ਼ਾ ਧਰਮ ਦੀ ਜਿਹੜੀ ਅੰਦਰ ਵੱਲ ਜਾਂਦੀ ਹੈ ਅਤੇ ਦੂਜੀ ਬਾਹਰ ਦੀ ਜਿਹੜੀ ਵਿਗਿਆਨ ਦਾ ਦਾਇਰਾ ਹੈ। ਕਿਥੇ ਬਾਹਰ ਦੀ ਦਿਸ਼ਾ ਅੰਤਰਮੁਖੀ ਹੋ ਜਾਂਦੀ ਹੈ ਇਸ ਨੂੰ ਦੱਸ ਸਕਣਾ ਇਸ ਲਈ ਵੀ ਸੌਖਾ ਨਹੀਂ ਕਿਉਂਕਿ ਦਿੱਸਣ ਵਿਚ ਇਹ ਦੋਵੇਂ ਭਾਵੇਂ ਵਿਰੋਧੀ ਦਿਸ਼ਾਵਾਂ ਹਨ ਪਰੰਤੂ ਦਰਅਸਲ ਗੋਲ ਪ੍ਰਿਥਵੀ ਉਤੇ ਚਲਣ ਦੀ ਤਰ੍ਹਾਂ ਜੇ ਇੱਕੋ ਦਿਸ਼ਾ ਵੱਲ ਹੀ ਅਗਾਂਹ ਤੋਂ ਅਗਾਂਹ ਵਧਿਆ ਜਾਏ ਤਾਂ ਉਹੋ ਦੂਰ ਵੱਲ ਲੈ ਜਾਂਦੀ ਦਿਸ਼ਾ ਅਖੀਰ ਚੱਕਰ ਲਗਾ ਕੇ ਮੁੜ ਉਥੇ ਹੀ ਆ ਜਾਵੇਗੀ। ਇਹ ਠੀਕ ਉਵੇਂ ਹੀ ਹੈ ਜਿਵੇਂ ਜੀਵਨ ਅਤੇ ਮੌਤ, ਦਿਨ ਅਤੇ ਰਾਤ ਬਿਲਕੁਲ ਵਿਰੋਧੀ ਤੱਤ ਲੱਗਣ ਦੇ ਬਾਵਜੂਦ ਵੀ ਇਕ ਦੂਜੇ ਦੇ ਵਿਚੋਂ ਹੀ ਨਿਕਲਦੇ ਹਨ ਅਤੇ ਹਕੀਕਤ ਵਿਚ ਇੱਕ ਹੀ ਹਨ। ਸਾਇੰਸ ਅਤੇ ਧਰਮ ਨੂੰ ਵੀ, ਸ਼ਕਤੀ ਅਤੇ ਭਗਤੀ ਨੂੰ ਵੀ ਏਸੇ ਤਰ੍ਹਾਂ ਵਿਰੋਧੀ ਹੀ ਸਮਝਿਆ ਜਾਂਦਾ ਰਿਹਾ ਹੈ, ਪਰੰਤੂ ਸਚਾਈ ਇਹ ਹੈ ਕਿ ਦੋਵੇਂ ਹੀ ਸੱਚ ਦੇ ਮੁਤਲਾਸ਼ੀ ਹੋਣ ਦੇ ਕਾਰਨ ਕਿਤੇ ਨਾ ਕਿਸੇ ਆ ਮਿਲਦੇ ਹਨ।

ਕਿਹਾ ਜਾਂਦਾ ਹੈ ਕਿ ਪਦਾਰਥ ਹੀ ਸਭ ਕੁਝ ਹੈ ਅਤੇ ਆਤਮਾ ਨਾਂ ਦੀ ਕੋਈ ਵਸਤੂ ਨਹੀਂ ਹੁੰਦੀ। ਭੌਤਿਕ ਪਦਾਰਥਾਂ ਦੇ ਮੇਲ ਨਾਲ ਸਰੀਰ ਬਣਿਆ ਹੈ ਅਤੇ ਸਮਾਂ ਪਾ ਕੇ ਪਦਾਰਥ ਸੰਜੁਗਤ ਹੋ ਕੇ ਵਸਤੂ ਜਾਂ ਮਨੁੱਖ ਬਣਦੇ ਹਨ ਅਤੇ ਸਮੇਂ ਨਾਲ ਹੀ ਟੁੱਟ ਭੱਜ ਕੇ ਇਹ ਸਮਾਪਤ ਹੋ ਜਾਂਦੇ ਹਨ ਜਾਂ ਰੂਪ ਵਟਾ ਲੈਂਦੇ ਹਨ। ਆਤਮਾ ਨਾਮ ਦੀ ਕੋਈ ਚੀਜ਼ ਨਹੀਂ ਹੈ ਜਿਸ ਨੂੰ ਅਖੌਤੀ ਧਾਰਮਿਕ ਵਿਅਕਤੀਆਂ ਨੇ ਭਗਤੀ ਦਾ ਆਧਾਰ ਬਣਾ ਕੇ ਲੋਕਾਂ ਦੀ ਲੁੱਟ-ਖਸੁੱਟ ਦਾ ਇੰਤਜ਼ਾਮ ਕੀਤਾ ਹੋਇਆ ਹੈ। ਪਦਾਰਥਵਾਦੀ ਇਸ ਦਲੀਲ ਦੀ ਥੋੜੀ ਜਿਹੀ ਡੂੰਘਾਈ ਵਿਚ ਜਾਂਦਿਆਂ ਹੀ ਇਹ ਤੱਥ ਸਾਹਮਣੇ ਆ ਜਾਂਦਾ ਹੈ ਕਿ ਦਰਅਸਲ ਧਾਰਮਿਕ ਸ਼ਬਦਾਂ ਵਿਚ ਕਹੀ ਗਈ 'ਆਤਮਾ' ਪਦਾਰਥ ਤੋਂ ਭਿੰਨ ਨਹੀਂ ਹੈ।

ਅੱਜ ਤੋਂ ਕੁਝ ਸੌ ਸਾਲ ਪਹਿਲਾਂ ਪਦਾਰਥਾਂ ਦੀ ਰਚਨਾ ਅਣੂਆਂ (molecules) ਦੇ ਰੂਪ ਵਿਚ ਹੀ ਜਾਣੀ ਜਾਂਦੀ ਸੀ। ਵਿਗਿਆਨ ਦਾ ਕੁਝ ਵਿਕਾਸ ਹੋਇਆ ਤਾਂ ਡਾਲਟਨ ਵਰਗੇ ਵਿਗਿਆਨਕਾਂ ਨੇ ਸਿੱਧ ਕਰ ਦਿੱਤਾ ਕਿ ਅਣੂ ਨੂੰ ਹੋਰ ਤੋੜ ਕੇ ਇਹ ਜਾਣਿਆ ਜਾ ਸਕਦਾ ਹੈ ਕਿ ਇਕ ਅਣੂ ਵਿਚ ਕਿੰਨੇ ਪਰਮਾਣੂ ਹਨ ਜਿਵੇਂ ਅੱਜ ਸਰਬ ਸਿੱਧ ਹੈ ਕਿ ਪਾਣੀ ਦੇ ਇਕ ਅਣੂ ਵਿਚ ਹਾਈਡਰੋਜਨ ਦੇ ਦੋ ਅਤੇ ਆਕਸੀਜਨ ਦਾ ਇਕ ਪਰਮਾਣੂ ਹੈ। ੧੯ਵੀਂ ਸਦੀ ਵਿਚ ਇਹ ਜਾਣਿਆ ਜਾ ਚੁਕਿਆ ਸੀ ਕਿ ਪਦਾਰਥ ਦਾ ਛੋਟੇ ਤੋਂ ਛੋਟਾ ਭਾਗ ਅਣੂ ਨਾ ਹੋ ਕੇ ਪਰਮਾਣੂ ਹੈ। ਖੋਜ ਹੋਰ ਅੱਗੇ ਵਧੀ ਤੇ ਵੀਹਵੀਂ ਸਦੀ ਵਿਚ ਵਿਗਿਆਨਕਾਂ ਨੇ ਇਹ ਸਿੱਧ ਕਰ ਦਿੱਤਾ ਕਿ ਪਰਮਾਣੂ ਦੇ ਵੀ ਹੋਰ ਸੂਖਮ ਭਾਗ ਹਨ। ਇਹ ਉਸ ਦੀ ਨਾਭੀ ਹੈ ਅਤੇ ਉਸ ਦੇ ਚਾਰ ਚੁਫੇਰੇ ਇਲੈਕਟਰੋਨ ਅਤੇ ਨਿਊਟਰੋਨ ਆਦਿ ਚੱਕਰ ਲਗਾ ਰਹੇ ਹਨ ਇਹ ਸਾਰਾ ਕਾਰਜ ਉਸੇ ਪੈਟਰਨ ਤੋਂ ਹੋ ਰਿਹਾ ਹੈ ਜਿਸ ਪੈਟਰਨ ’ਤੇ ਸਾਰੇ ਗ੍ਰਹਿ ਸੂਰਜ ਦੇ ਦੁਆਲੇ ਘੁੰਮ ਰਹੇ ਹਨ। ਗੱਲ ਦੇਖਣ ਵਾਲੀ ਇਹ ਹੈ ਕਿ ਜਿਸ ਪਦਾਰਥ ਨੂੰ ਅਸੀਂ ਉਪਰੋਂ ਠੋਸ ਰੂਪ ਵਿਚ ਦੇਖ ਰਹੇ ਹਾਂ ਉਸੇ ਹੀ ਪਦਾਰਥ ਦੇ ਧੁਰ ਅੰਦਰ ਤੀਜੀ ਪਰਤ ਤੋਂ ਹੇਠਾਂ ਉਸ ਦੀ ਸ਼ਕਤੀ ਤਰਲ ਰੂਪ ਵਿਚ ਪ੍ਰਵਾਹਮਾਨ ਹੈ ਅਤੇ ਇਹ ਕਿਸੇ ਵੀ ਤਰੀਕੇ ਨਾਲ ਨਹੀਂ ਮੰਨਿਆ ਜਾ ਸਕਦਾ ਕਿ ਅੰਦਰਲੇ ਲਗਾਤਾਰ ਗਤੀਸ਼ੀਲ ਨਿਊਟਰੋਨਾਂ ਅਤੇ ਇਲੈਕਟਰੋਨਾਂ ਦੀ ਅੱਗੇ ਹੋਰ ਖੋਜ ਹੋਣ ਦੀ ਕੋਈ ਸੰਭਾਵਨਾ ਨਹੀਂ ਅਤੇ ਸਰੂਪ ਵਖਰਾ ਹੋਣ ਕਰਕੇ ਇਨ੍ਹਾਂ ਦਾ ਬਾਹਰੀ ਠੋਸ ਪਦਾਰਥ ਦਾ ਅੰਦਰੂਨੀ ਸੁਭਾਅ ਹਨ ਜਿਹੜੇ ਉਸ ਦੇ ਬਾਹਰੀ ਉਪਯੋਗ ਨੂੰ ਤੈਅ ਕਰਦੇ ਹਨ। ਏਸੇ ਗੱਲ ਨੂੰ ਧਾਰਮਿਕ ਸ਼ਬਦਵਾਲੀ ਵਿਚ 'ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ" ਕਹਿ ਕੇ ਜੇ ਇਸ ਅੰਦਰੂਨੀ ਸੁਭਾਅ ਨੂੰ 'ਆਤਮਾ' ਕਹਿ ਦਿੱਤਾ ਜਾਂਦਾ ਹੈ ਤਾਂ ਉਸ ਵਿਚ ਕੀ ਸਮੱਸਿਆ ਹੈ? ਦਰਅਸਲ ਪਦਾਰਥਵਾਦੀ ਚੀਜ਼ਾਂ ਨੂੰ ਤੋੜ-ਤੋੜ ਕੇ, ਪ੍ਰਯੋਗਸ਼ਾਲਾ ਵਿਚ ਪ੍ਰਯੋਗ ਕਰ ਕਰ ਕੇ ਉਥੇ ਪੁਜਣ ਦੀ ਕੋਸ਼ਿਸ਼ ਕਰ ਰਿਹਾ ਹੈ ਜਿਥੋਂ ਧਾਰਮਿਕ ਵਿਅਕਤੀ ਦਾ ਚਿੰਤਨ ਸ਼ੁਰੂ ਹੁੰਦਾ ਹੈ। ਧਰਮ ਅਤੇ ਵਿਗਿਆਨ ਦਾ ਨਿਸ਼ਾਨਾ ਸੱਚਾਈ ਦੀ ਭਾਲ ਹੋਣ ਕਰਕੇ ਇਕੋ ਹੀ ਹੈ ਅਤੇ ਕਿਤੇ ਵੀ ਇਨ੍ਹਾਂ ਦੀ ਸ਼ਬਦਾਵਲੀ ਵਿਚ ਮੇਲ ਨਾ ਹੋਣ ਕਰਕੇ ਆਪਸ ਵਿਚ ਇਕ ਦੂਜੇ ਦੇ ਵਿਰੋਧ ਵਿਚ ਖੜੇ ਹੋਣ ਦੀ ਗੁੰਜਾਇਸ਼ ਨਹੀਂ ਹੈ। ਹਾਂ, ਇਹ ਵੀ ਇਕ ਹਕੀਕਤ ਰਹੀ ਹੈ ਕਿ ਸ੍ਰੀ ਗੁਰੂ ਗੋਬਿੰਦ ਜੀ ਸਿੰਘ ਦੇ ਸ਼ਬਦਾਂ ਵਿਚ ਕੁਝ ਵਿਅਕਤੀਆਂ ਨੇ ਧਰਮ ਦੇ ਨਾਂ ’ਤੇ ਏਨੇ ਪਰਮਾਰਥ ਦੇ ਪਾਪ ਕੀਤੇ ਹਨ ਕਿ ਪਾਪਾਂ ਨੂੰ ਵੀ ਸ਼ਰਮ ਆਉਣ ਲਗ ਪੈਂਦੀ ਹੈ। "ਪਾਪ ਕਰੋ ਪਰਮਾਰਥ ਕੇ ਤਿਨ ਪਾਪਨ ਤੇ ਅਤਿ ਪਾਪ ਲਜਾਹੀ॥" ਵਿਅਕਤੀ ਵਿਸ਼ੇਸ਼ ਨੂੰ ਨਖਿੱਧ ਨਾ ਆਖ ਕੇ ਧਰਮ ਨੂੰ ਹੀ ਨਖਿੱਧ ਮੰਨ ਲਿਆ ਜਾਣਾ ਧਰਮ ਨਾਲ ਬੇਇਨਸਾਫੀ ਹੀ ਕਹੀ ਜਾ ਸਕਦੀ ਹੈ।

ਇਹ ਗੱਲ ਹੀ ਅਜੀਬ ਹੈ ਕਿ ਮਨੁੱਖ ਦੀਆਂ ਲੋੜਾਂ ਦੀ ਤਾਂ ਚਰਚਾ ਦਿਨ ਰਾਤ ਕੀਤੀ ਜਾਵੇ ਪਰ ਮਨੁੱਖ ਦੀ ਅੰਦਰੂਨੀ ਬਣਤਰ ਨੂੰ ਸਮਝਣ ਦੀ ਖੇਚਲ ਹੀ ਨਾ ਕੀਤੀ ਜਾਵੇ। ਜਿਵੇਂ ਉਪਰ ਪਦਾਰਥ ਦੀ ਰਚਨਾ ਨੂੰ ਸਮਝਣ ਦਾ ਯਤਨ ਕੀਤਾ ਗਿਆ ਹੈ ਏਸੇ ਤਰ੍ਹਾਂ ਮਨੁੱਖੀ ਸਰੀਰ ਨੂੰ ਪੰਜ ਮੋਟੇ ਹਿੱਸਿਆਂ ਅਤੇ ਅਵਸਥਾਵਾਂ ਵਿਚ ਵੰਡ ਕੇ ਸਮਝਿਆ ਜਾ ਸਕਦਾ ਹੈ। ਮਨੁੱਖ ਦੇ ਦਿਸਦੇ ਸਥੂਲ ਸਰੀਰ ਨੂੰ ਭੌਤਕ ਸਰੀਰ ਕਿਹਾ ਜਾ ਸਕਦਾ ਹੈ ਜਿਹੜਾ ਕਿ ਜੀਵਨ ਦੇ ਪਹਿਲੇ ਸਾਲਾਂ ਵਿਚ ਬਣਦਾ ਹੈ। ਇਨ੍ਹਾਂ ਸੱਤਾਂ ਸਾਲਾਂ ਵਿਚ ਬੱਚੇ ਦੀ ਤੁਲਨਾ ਪਸ਼ੂ ਨਾਲ ਕੀਤੀ ਜਾ ਸਕਦੀ ਹੈ ਜਿਹੜਾ ਸਿਰਫ ਖਾਂਦਾ ਹੈ, ਖੇਡਦਾ ਹੈ ਅਤੇ ਸੌਂਦਾ ਹੈ। ਅਗਲੇ ਸੱਤ ਸਾਲ ਬਾਹਰੀ ਸਰੀਰ ਨੂੰ ਤਾਂ ਵਧਾਉਂਦੇ ਹੀ ਹਨ

ਪਰੰਤੂ ਜ਼ਿਆਦਾ ਵਿਕਾਸ ਇਨ੍ਹਾਂ ਸਾਲਾਂ ਵਿਚ 'ਭਾਵ ਸਰੀਰ' (ਈਥਰਿਕ ਬਾਡੀ) ਦਾ ਹੁੰਦਾ ਹੈ। ੧੪ ਸਾਲ ਦੀ ਉਮਰ ਤਕ ਭਾਵੁਕਤਾ ਦਾ ਹੜ੍ਹ ਆ ਜਾਂਦਾ ਹੈ ਅਤੇ ਜਿਨਸੀ ਰੂਪ ਵਿਚ ਪਰਪੱਕਤਾ ਆ ਜਾਂਦੀ ਹੈ। ਕੁਦਰਤ ਵਲੋਂ ਅੰਗਾਂ ਦੀਆਂ ਕਿਰਿਆਵਾਂ ਦੀ ਕੁਸ਼ਲਤਾ ਅਤੇ ਸ਼ਕਤੀ ਪ੍ਰਧਾਨ ਕਰ ਦਿੱਤੀ ਜਾਂਦੀ ਹੈ। ਤੀਜੇ ੭ ਸਾਲਾਂ ਅਰਥਾਤ ੨੧ ਸਾਲਾਂ ਤਕ ਹੋਰ ਅੰਦਰੂਨੀ ਸੂਖਮ ਸਰੀਰ (ਐਸਟਰਲ ਬਾਡੀ) ਦਾ ਵਿਕਾਸ ਹੁੰਦਾ ਹੈ ਅਤੇ ਅਸੀਂ ਦੇਖਦੇ ਹਾਂ ਕਿ ਵਿਅਕਤੀ ਵਿਚ ਤਰਕ, ਵਿਚਾਰ, ਬੁੱਧੀ ਦਾ ਵਿਕਾਸ ਹੁੰਦਾ ਹੈ ਜਿਹੜੇ ਕਿ ਸਿਖਿਆ, ਸੰਸਕ੍ਰਿਤੀ ਨੂੰ ਵਧਾਉਣ ਵਿਚ ਪੂਰਨ ਸਹਾਇਕ ਹੁੰਦੇ ਹਨ। ਏਸੇ ਲਈ ੨੧ ਸਾਲ ਦੇ ਵਿਅਕਤੀ ਨੂੰ ਹੀ ਰਾਇ ਦੇਣ (ਵੋਟ) ਦਾ ਅਧਿਕਾਰੀ ਮੰਨਿਆ ਗਿਆ ਹੈ। ਉਂਜ ਇਸ ਵਿਕਾਸਸ਼ੀਲਤਾ ਨੇ ਹੁਣ ਜਿਵੇਂ ਸਾਲਾਂ ਦੀਆਂ ਦੂਰੀਆਂ ਨੂੰ ਘੰਟਿਆਂ ਵਿਚ ਬਦਲ ਦਿੱਤਾ ਹੈ ਏਸੇ ਤਰ੍ਹਾਂ ਅੰਦਰੂਨੀ ਵਿਕਾਸ ਵੀ ਹੁਣ ਇਨ੍ਹਾਂ ਮਿੱਥੇ ਹੋਏ ਸਾਲਾਂ ਦੀ ਬਜਾਇ ਘੱਟ ਸਮੇਂ ਵਿਚ ਹੀ ਪੂਰਾ ਕਰ ਲਿਆ ਜਾ ਰਿਹਾ ਹੈ। ਜਿਸ ਤਰ੍ਹਾਂ ਤਰਕ ਬੁੱਧੀ ਵਿਚਾਰ ਦੀ ੨੧ ਸਾਲਾਂ ਦੀ ਸੀਮਾ ਰੇਖਾ ਵੀ ਹੁਣ ਥੱਲੇ ਅਠਾਰਾਂ ਸਾਲਾਂ ਤਕ ਆ ਗਈ ਹੈ।

ਇਹ ਤਿੰਨੇ ਸਰੀਰ ਅਜਿਹੇ ਹਨ ਜਿਹੜੇ ਦਿੱਸਦੇ ਹਨ ਅਤੇ ਜਿਨ੍ਹਾਂ ਦੀ ਵਿਗਿਆਨਕ ਪਰੀਖਿਆ ਕੀਤੀ ਜਾ ਸਕਦੀ ਹੈ ਪਰੰਤੂ ਚੌਥਾ ਸਰੀਰ ਹੋਰ ਵੀ ਸੂਖਮ ਹੈ ਜਿਸ ਨੂੰ ਮਾਨਸਿਕ ਸਰੀਰ, ਮੈਂਟਲਬਾਡੀ ਜਾਂ ਸਾਈਟੀਰਿਕ ਬਾਡੀ ਕਿਹਾ ਜਾ ਸਕਦਾ ਹੈ ਅਤੇ ਜੇ ਪਹਿਲੇ ਤਿੰਨ ਸਰੀਰ ਠੀਕ ਠੀਕ ਵਿਕਸਿਤ ਹੋਏ ਹੋਣ ਤਾਂ ੨੧ ਤੋਂ ੨੮ ਸਾਲਾਂ ਦੀ ਉਮਰ ਤਕ ਇਹ ਚੌਥਾ ਸਰੀਰ ਵੀ ਵਿਕਸਿਤ ਹੋ ਜਾਂਦਾ ਹੈ।

ਚੌਥਾ ਸਰੀਰ ਹੈ ਤਾਂ ਬਾਹਰੀ ਸਥੂਲ ਸਰੀਰ ਦੇ ਅੰਦਰ ਹੀ ਪਰੰਤੂ ਜਿਵੇਂ ਸੂਖਮ ਹੋਣ ਕਾਰਨ ਗਰਮ ਪਾਣੀ ਨਾਲੋਂ ਭਾਫ ਦੀ ਸ਼ਕਤੀ ਕਈ ਗੁਣਾ ਵਧ ਹੁੰਦੀ ਹੈ ਉਸੇ ਤਰ੍ਹਾਂ ਇਸ ਸਰੀਰ ਦੀ ਸ਼ਕਤੀ ਵੀ ਬਹੁਤ ਹੁੰਦੀ ਹੈ। ਸਮੋਹਨ, ਟੈਲੀਪੈਥੀ, ਦੂਜੇ ਦੇ ਵਿਚਾਰਾਂ ਨੂੰ ਪੜ੍ਹ ਲੈਣਾ, ਸਰੀਰੋਂ ਬਾਹਰ ਆਪਣੇ ਆਪ ਨੂੰ ਸਥਾਪਿਤ ਕਰ ਲੈਣਾ ਇਸ ਸਰੀਰ ਦੀਆਂ ਸੰਭਾਵਨਾਵਾਂ ਹਨ।

ਇਸ ਸਰੀਰ ਦੇ ਅਨੁਭਵ ਬਿਲਕੁਲ ਨਿਜੀ ਹੁੰਦੇ ਹਨ ਇਸ ਲਈ ਪਹਿਲੇ ਤਿੰਨ ਸਰੀਰਾਂ ਦੇ ਅਨੁਭਵਾਂ ਨੂੰ ਜਿਵੇਂ ਅਸੀਂ ਜਾਂਚ ਸਕਦੇ ਹਾਂ ਇਸ ਸਰੀਰ ਦੇ ਅਨੁਭਵ ਨੂੰ ਜਾਂਚਿਆ ਪਰਖਿਆ ਨਹੀਂ ਜਾ ਸਕਦਾ। ਇਹੋ ਕਾਰਨ ਹੈ ਕਿ ਇਨ੍ਹਾਂ ਅਨੁਭਵਾਂ ਵਿਚ ਕਿੰਨੀ ਸਚਾਈ ਹੈ ਅਤੇ ਕਿੰਨੇ ਇਹ ਨਕਲੀ ਹਨ, ਇਸ ਬਾਰੇ ਕੋਈ ਯੰਤਰਨਸੀਂ ਲਾਇਆ ਜਾ ਸਕਦਾ। ਇਹ ਧੋਖੇ ਦਾ ਜਗਤ ਹੈ ਅਤੇ ਇਸ ਸਰੀਰ ਤਕ ਪਹੁੰਚਿਆ ਵਿਅਕਤੀ ਜੇ ਉਸ ਦਾ ਅਨੁਭਵ ਸੱਚ ਹੈ ਤਾਂ ਵੀ ਮਹਿਸੂਸ ਤਾਂ ਕਰ ਸਕਦਾ ਹੈ ਕਿ ਉਸ ਨੂੰ ਅਣਜਾਣ ਰੂਪ ਵਿਚ ਹੀ ਇਕ ਝੂਠਾ ਅਹਿਸਾਸ ਹੀ ਹੋ ਰਿਹਾ ਹੋਵੇ ਅਤੇ ਉਹ ਉਸ ਨੂੰ ਸੱਚ ਮੰਨੀ ਜਾ ਰਿਹਾ ਹੋਵੇ। ਰਿਧੀਆਂ, ਸਿੱਧੀਆਂ, ਕੁੰਡਲਿਨੀ, ਚੱਕਰ ਆਦਿ ਏਸ ਚੌਥੇ ਸਰੀਰ ਦੀਆਂ ਹੀ ਘਟਨਾਵਾਂ ਹਨ ਜਿਨ੍ਹਾਂ ਨੂੰ ਪਾਰ ਕਰਨਾ ਅਵੱਸ਼ਕ ਹੈ ਅਤੇ ਆਤਮਾ ਦੀ ਤਲਾਸ਼ ਅਰਥਾਤ ਆਪਣੇ ਅੰਦਰੂਨੀ ਸੁਭਾਅ (intrinsic nature) ਨਾਲ ਸਾਖਿਆਤਕਾਰ ਕਰਨ ਵਾਲਾ "ਰਿਧਿ ਸਿਧਿ ਅਵਰਾ ਸਾਦ" ਸਮਝ ਕੇ ਅੱਗੇ ਵਧਦਾ ਹੈ।

ਜੀਵਨ ਦਾ ਵਿਕਾਸ ਜੇ ਠੀਕ ਹੋਇਆ ਤਾਂ ਵਿਅਕਤੀ ਆਪਣੇ ਪੰਜਵੇਂ ਸਰੀਰ ਅਰਥਾਤ ਅਧਿਆਤਮਕ ਸਰੀਰ ਨੂੰ ਪ੍ਰਾਪਤ ਕਰ ਲੈਂਦਾ ਹੈ। ਪਰੰਤੂ ਜਿਨ੍ਹਾਂ ਦਾ ਚੌਥਾ ਸਰੀਰ ਵਿਕਸਿਤ ਨਹੀਂ ਹੋ ਸਕਿਆ ਜਾਂ ਜਿਨ੍ਹਾਂ ਦਾ ਵਿਕਸਿਤ ਹੋ ਗਿਆ ਪਰ ਉਹ ਰਿੱਧੀਆਂ ਸਿੱਧੀਆਂ, ਟੈਲੀਪੈਥੀ ਆਦਿ ਦੇ

ਮੋਹ ਨੂੰ ਨਹੀਂ ਛੱਡ ਸਕੇ ਤਾਂ ਉਨ੍ਹਾਂ ਲਈ ਆਤਮਾ ਆਦਿ ਸਿਰਫ ਗੱਲ-ਬਾਤ ਕਰਨ ਲਈ ਕੋਰੇ ਲਫਜ਼ ਹੀ ਹਨ, ਕੋਈ ਅਨੁਭਵ ਨਹੀਂ।

ਅਸੀਂ ਸਾਰੇ ਹੀ ਜਦੋਂ ਆਤਮਾ ਦੀ ਗੱਲ ਕਰਦੇ ਹਾਂ ਤਾਂ ਆਤਮਾ ਸਾਡੇ ਲਈ ਸਿਰਫ ਇਕ ਲਫਜ਼ ਹੀ ਹੈ ਜਿਸ ਨੂੰ ਹੋਰਨਾਂ ਵਾਕਾਂ ਫਿਕਰਿਆਂ ਦੀ ਸਹਾਇਤਾ ਨਾਲ ਬਿਨਾਂ ਕਿਸੇ ਨਿਜੀ ਅਨੁਭਵ ਦੇ ਸਿੱਧ ਕਰਨ ਦਾ ਅਸੀਂ ਯਤਨ ਕਰਦੇ ਹਾਂ। ਲਫਜ਼ਾਂ ਦੀ ਖਿਲਵਾੜ 'ਚ ਮਾਹਿਰ ਵਿਅਕਤੀ ਬਦੋਬਦੀ ਦੂਜੇ ਨੂੰ ਸਹਿਮਤ ਕਰ ਲੈਂਦਾ ਹੈ।

ਜਿਹੜਾ ਸਮਾਜ ਪਹਿਲੇ ਦੋ ਸਰੀਰਾਂ 'ਤੇ ਹੀ ਰੁਕ ਗਿਆ, ਸਮਝੋ ਉਸ ਨੂੰ ਖਾਣ-ਪੀਣ ਅਤੇ ਐਸ਼ ਕਰਨ ਤੋਂ ਇਲਾਵਾ ਹੋਰ ਕਿਸੇ ਗੱਲ ਨਾਲ ਮਤਲਬ ਨਹੀਂ। ਦੂਜੇ ਸਰੀਰ 'ਤੇ ਰੁਕੇ ਵਿਅਕਤੀ ਅਤੇ ਕੌਮ ਦਾ ਸਾਰਾ ਸੰਗੀਤ, ਸਾਰੀ ਚਿਤ੍ਰਕਾਰੀ, ਸਾਰੀ ਭਵਨ ਕਲਾ ਯੋਨਮੁਖੀ (ਸੈਕਸ ਸੈਂਟਰਡ) ਹੋ ਜਾਏਗੀ। ਜਿਸ ਕੌਮ ਨੇ ਤੀਜੇ ਸਰੀਰ ਦੀਆਂ ਸੰਭਾਵਨਾਵਾਂ ਨੂੰ ਵਧਾਇਆ, ਉਸ ਕੌਮ ਨੇ ਵਿਚਾਰਾਂ ਦੀ ਦੁਨੀਆਂ ਵਿਚ, ਸਿਧਾਂਤਾਂ ਦੀ ਦੁਨੀਆਂ ਵਿਚ, ਸੰਕਲਪਾਂ ਦੀ ਦੁਨੀਆਂ ਵਿਚ ਕ੍ਰਾਂਤੀਕਾਰੀ ਮੋੜ ਲਿਆਂਦੇ ਹਨ। ਏਸੇ ਤਰ੍ਹਾਂ ਚੌਥੇ ਸਰੀਰ ਨੂੰ ਵਿਕਸਿਤ ਕਰਨ ਵਾਲਿਆਂ ਨੇ ਸਿਧ-ਮਾਰਗ, ਤੰਤ੍ਰ-ਮਾਰਗ ਅਤੇ ਹੋਰ ਅਜਿਹੇ ਅਨੇਕਾਂ ਮਾਰਗਾਂ ਅਤੇ ਪੰਥਾਂ ਨੂੰ ਚਲਾਇਆ, ਜਿਨ੍ਹਾਂ ਵਿਚ ਕੁਝ ਸਹੀ ਲੋਕ ਵੀ ਹੋ ਸਕਦੇ ਹਨ ਪਰੰਤੂ ਜ਼ਿਆਦਾ-ਤਰ ਢੋਂਗੀ ਅਤੇ ਪਾਖੰਡੀ ਵਿਅਕਤੀ ਸਨ।

ਪੰਜਵੇਂ ਸਰੀਰ ਤਕ ਪੁੱਜੇ ਵਿਅਕਤੀ ਦਰਅਸਲ ਆਪਣੇ ਵਿਚ ਸਾਰਿਆਂ ਨੂੰ ਅਤੇ ਸਾਰਿਆਂ ਵਿਚ ਆਪਣੇ ਆਪ ਨੂੰ ਵੇਖਣ ਵਾਲੇ ਵਿਅਕਤੀ ਹੁੰਦੇ ਹਨ। ਪਹਿਲੇ ਤਿੰਨ ਸਰੀਰ ਵਿਗਿਆਨਕ ਕਹੇ ਜਾ ਸਕਦੇ ਹਨ, ਪਰੰਤੂ ਅਗਲੇ ਦੋਵੇਂ ਸਰੀਰ ਧਾਰਮਿਕ ਸਰੀਰ ਮੰਨੇ ਜਾ ਸਕਦੇ ਹਨ, ਜਿਹੜੇ ਲਗਦੇ ਤਾਂ ਬੇਸ਼ੱਕ ਵੱਖੋ-ਵੱਖ ਹਨ ਪਰ ਇਨ੍ਹਾਂ ਨੂੰ ਕਿਸੇ ਵੀ ਰੂਪ ਵਿਚ ਨਿਖੇੜਨਾ ਨਾ ਤਾਂ ਉਚਿਤ ਹੈ ਅਤੇ ਨਾ ਹੀ ਸੰਭਵ ਹੈ, ਕਿਉਂਕਿ ਇਕ ਦੂਜਾ ਇਕ ਦੂਜੇ ਸਰੀਰ ਦੇ ਆਸਰੇ ਹੀ ਅੱਗੇ ਵਧਦਾ ਹੈ ਅਤੇ ਉਸ ਦੀਆਂ ਅਨੰਤ ਸੰਭਾਵਨਾਵਾਂ ਸਾਕਾਰ ਹੁੰਦੀਆਂ ਹਨ। ਕਿਹਾ ਜਾ ਸਕਦਾ ਹੈ ਮੌਜੂਦਾ ਸਮੇਂ ਵਿਚ ਪੱਛਮੀ ਦੇਸ਼ਾਂ ਨੇ ਪਹਿਲੇ ਤਿੰਨ ਸਰੀਰਾਂ ਦੇ ਵਿਕਾਸ ਉਤੇ ਜ਼ੋਰ ਲਾਇਆ ਹੈ ਅਤੇ ਫਲਸਰੂਪ ਵਿਗਿਆਨ ਦੀ ਉਥੇ ਭਰਪੂਰ ਖੋਜ ਹੋ ਰਹੀ ਹੈ ਪਰ ਇਸ ਦਾ ਅਰਥ ਇਹ ਵੀ ਨਹੀਂ ਕਿ ਚੌਥੇ ਪੰਜਵੇਂ ਸਰੀਰ ਦੀਆਂ ਸੰਭਾਵਨਾਵਾਂ ਵੱਧ ਹਨ ਕਿਉਂਕਿ ਉਥੇ ਪਹਿਲੇ ਤਿੰਨ ਸਰੀਰਾਂ ਦਾ ਵਿਕਾਸ ਕਾਫੀ ਹੱਦ ਤਕ ਹੋ ਚੁਕਿਆ ਹੈ।

ਦਰਅਸਲ ਕਿਸੇ ਸਭਿਅਤਾ ਦੀ ਪੂਰਤੀ ਲਈ ਅੰਦਰੂਨੀ ਅਤੇ ਬਾਹਰੀ ਖੋਜ ਵਿਚ ਇਕ ਸਮਤੋਲ ਹੋਣਾ ਚਾਹੀਦਾ ਹੈ। ਇਸ ਲੋੜ ਨੂੰ ਭਾਰਤ ਵਿਚ ਕਿਸੇ ਨੇ ਵੀ ਇੰਨੀ ਸ਼ਿੱਦਤ ਨਾਲ ਮਹਿਸੂਸ ਨਹੀਂ ਕੀਤਾ ਜਿੰਨਾ ਪੰਜਾਬ ਵਾਸੀਆਂ ਨੇ ਕੀਤਾ। ਉਨ੍ਹਾਂ ਦੀ ਇਸ ਭਾਵਨਾ ਦੀ ਪ੍ਰਤੀਨਿਧਤਾ ਸਿੱਖ ਧਰਮ ਨੇ ਕੀਤੀ ਅਤੇ ਧਾਰਮਿਕ ਸ਼ਬਦਾਵਲੀ ਵਿਚ ਭਗਤੀ ਅਤੇ ਸ਼ਕਤੀ ਦੇ ਸੁਮੇਲ ਦੀ ਅਵਧਾਰਨਾ ਲੋਕਾਂ ਨੂੰ ਦਿੱਤੀ।

ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਵਿਅਕਤੀ ਦੇ ਅੰਦਰੂਨੀ ਵਿਕਾਸ ਦੀਆਂ ਪਉੜੀਆਂ ਨੂੰ ਵੱਖਰੇ-ਵੱਖਰੇ ਦ੍ਰਿਸ਼ਟਾਂਤਾਂ ਨਾਲ ਸਮਝਾਇਆ ਗਿਆ ਹੈ ਉਥੇ ਅਸੀਂ ਦੇਖਦੇ ਹਾਂ ਕਿ ਵਿਅਕਤੀ ਦੇ ਬਾਹਰੀ ਕੁਦਰਤੀ ਵਿਕਾਸ ਦਾ ਅਧਿਐਨ ਵੀ ਉਨ੍ਹਾਂ ਨੇ ਬੜੀ ਨੀਝ ਲਾ ਕੇ ਯਥਾਰਥਵਾਦੀ ਦ੍ਰਿਸ਼ਟੀ-ਕੋਣ ਤੋਂ ਕੀਤਾ ਹੈ।

'ਮਾਝ ਕੀ ਵਾਰ' ਵਿਚ ਵਿਅਕਤੀ ਦੇ ਵਿਕਾਸ ਦੀਆਂ ਦਸ ਅਵਸਥਾਵਾਂ ਬਾਰੇ ਸਮਝਾਉਂਦੇ ਹੋਏ ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਬੱਚੇ ਦਾ ਪਹਿਲਾ ਪਿਆਰ ਮਾਂ ਦੇ ਦੁੱਧ ਨਾਲ ਪੈਂਦਾ ਹੈ। ਦੂਸਰੀ ਅਵਸਥਾ ਵਿਚ ਉਸ ਨੂੰ ਮਾਂ-ਬਾਪ ਦੀ ਪਛਾਣ ਪੱਕੀ ਹੁੰਦੀ ਹੈ। ਤੀਸਰੀ ਅਵਸਥਾ ਵਿਚ ਭੈਣ-ਭਰਾਵਾਂ ਦੀ ਸੋਝੀ ਹੁੰਦੀ ਹੈ ਅਤੇ ਚੌਥੀ ਅਵਸਥਾ ਵਿਚ ਖੇਡਣ-ਮੱਲਣ ਵਿਚ ਲੀਨਤਾ ਵਧਦੀ ਹੈ। ਪੰਜਵੀਂ ਅਵਸਥਾ ਵਿਚ ਵਧੀਆ ਖਾਣ-ਪੀਣ ਦੀਆਂ ਇਛਾਵਾਂ ਉਠਦੀਆਂ ਹਨ ਅਤੇ ਛੇਵੀਂ ਅਵਸਥਾ ਅਰਥਾਤ ਜਵਾਨੀ ਵਿਚ ਕਾਮਵਾਸ਼ਨਾ ਦਾ ਉਛਾਲਾ ਜਾਤ-ਕੁਜਾਤ ਵੀ ਨਹੀਂ ਪਛਾਣਦਾ। ਸਤਵੀਂ ਅਵਸਥਾ ਵਿਚ ਵਿਅਕਤੀ ਧਨ-ਇਕੱਠਾ ਕਰਨ ਦੇ ਆਹਰ ਵਿਚ ਲੱਗ ਕੇ ਮਕਾਨ ਆਦਿ ਬਣਾਉਣ ਵਲ ਰੁਚਿਤ ਹੁੰਦਾ ਹੈ ਤੇ ਅਠਵੀਂ ਅਵਸਥਾ ਤਕ ਪਹੁੰਚ ਰਿਹਾ ਵਿਅਕਤੀ ਅਨੇਕਾਂ ਅਪੂਰਨ ਇਛਾਵਾਂ ਦੇ ਸੰਤਾਪ ਨੂੰ ਭੋਗਦਾ ਹੋਇਆ ਆਪਣੇ ਆਪ ਉਤੇ ਅਤੇ ਦੂਜਿਆਂ ਉਤੇ ਆਕਰਣ ਹੀ ਕ੍ਰੋਧ ਕਰਦਾ ਹੈ ਅਤੇ ਆਪਣੇ ਸਰੀਰ ਦਾ ਨਾਸ ਕਰੀ ਜਾਂਦਾ ਹੈ। ਨੌਂਵੀ ਅਵਸਥਾ ਵਿਚ ਧਉਲੇ ਆ ਜਾਂਦੇ ਹਨ ਅਤੇ ਸਾਹ ਵੀ ਖਿੱਚ ਕੇ ਆਉਣਾ ਸ਼ੁਰੂ ਹੋ ਜਾਂਦਾ ਹੈ ਅਰਥਾਤ ਬਿਮਾਰੀਆਂ ਘੇਰ ਲੈਂਦੀਆਂ ਹਨ ਅਤੇ ਦਸਵੀਂ ਅਵਸਥਾ ਉਸ ਦੀ ਅਖੀਰਲੀ ਅਵਸਥਾ ਹੋ ਨਿਬੜਦੀ ਹੈ ਜਿਸ ਦੇ ਅੰਤਰਗਤ ਅੰਤ ਵਿਚ ਉਸ ਦਾ ਸਰੀਰ ਅੰਤਮ ਸੰਸਕਾਰ ਵੇਲੇ ਸੜ ਕੇ ਸੁਆਹ ਹੋ ਜਾਂਦਾ ਹੈ। ਏਸੇ ਹੀ ਵਾਰ ਵਿਚ ਅੱਗੇ ਚੱਲ ਕੇ ਗੁਰੂ ਨਾਨਕ ਦੇਵ ਜੀ ਵਿਅਕਤੀ ਦਾ ਇਕ ਹੋਰ ਚਿਤਰ ਪੇਸ਼ ਕਰਦੇ ਹਨ। ਦਸ ਵਰ੍ਹੇ ਦਾ ਜੀਵ ਬਾਲਪਨ ਵਿਚ ਸਮਝਿਆ ਜਾਂਦਾ ਹੈ। ਵੀਹ ਵਰ੍ਹੇ ਤਕ ਉਸ ਦਾ ਸੁਖ ਪੂਰਵਕ ਰਮਨ ਕਰਨ ਦਾ ਸਮਾਂ ਸਮਝਿਆ ਜਾਂਦਾ ਹੈ। ਤੀਹਾਂ ਸਾਲਾਂ ਤਕ ਉਸ ਦਾ ਰੂਪ ਰੰਗ ਨਿਖਰਦਾ ਜਾਂਦਾ ਹੈ ਅਤੇ ਚਾਲ੍ਹੀ ਵਰ੍ਹਿਆਂ ਤਕ ਉਸ ਦੀਆਂ ਭੋਗ ਭੋਗਣ ਦੀਆਂ ਇਛਾਵਾਂ ਪੂਰੀਆਂ ਹੁੰਦੀਆਂ ਹਨ (ਜਾਂ ਅਧੂਰੀਆ ਰਹਿ ਜਾਂਦੀਆਂ ਹਨ) ਅਤੇ ਪੰਜਾਹ ਵਰ੍ਹਿਆਂ ਤਕ ਸਰੀਰਕ ਕਮਜ਼ੋਰੀ ਦੇ ਆਧਾਰ ਸ਼ੁਰੂ ਹੋ ਜਾਂਦੇ ਹਨ। ਫਲਸਰੂਪ ਪਗ (ਚਾਲ) ਵੀ ਢਿੱਲੀ ਪੈ ਜਾਂਦੀ ਹੈ। ਸੱਠਾਂ ਸਾਲਾਂ ਵਿਚ ਬੁਢਾਪਾ ਆ ਗਿਆ ਸਮਝ ਲਿਆ ਜਾਂਦਾ ਹੈ ਤੇ ਸੱਤਰ ਵਰ੍ਹਿਆ ਦੇ ਵਿਅਕਤੀ ਨੂੰ ਮਤਿਹੀਨ ਹੀ ਮੰਨ ਲਿਆ ਜਾਂਦਾ ਹੈ। ਅੱਸੀ ਵਰ੍ਹਿਆਂ ਦਾ ਵਿਅਕਤੀ ਬਿਲਕੁਲ ਕਿਸੇ ਕਾਰ-ਵਿਹਾਰ ਦੇ ਲਾਇਕ ਨਹੀਂ ਰਹਿ ਜਾਂਦਾ ਅਤੇ ਨੱਬੇ ਸਾਲ ਦਾ ਹੋ ਕੇ ਉਹ ਬਿਲਕੁਲ ਬਲਹੀਨ ਹੋ ਕੇ ਮੰਜਾ ਹੀ ਮੱਲ ਲੈਂਦਾ ਹੈ (ਅਤੇ ਬਾਅਦ ਵਿਚ ਕਿਸੇ ਵੀ ਵੇਲੇ ਸਰੀਰ ਤਿਆਗ ਜਾਂਦਾ ਹੈ)। ਗੁਰੂ ਨਾਨਕ ਸਾਹਿਬ ਅਨੁਸਾਰ ਸੰਸਾਰ (ਅਤੇ ਇਸ ਵਿਚ ਵਿਚਰਦਾ ਇਹ ਜੀਵ) ਇਕ ਧੂੰਏਂ ਦੇ ਪਹਾੜ ਵਾਂਗ ਹੈ ਜਿਹੜਾ ਦੂਰੋਂ ਤਾਂ ਬੜਾ ਵਿਸ਼ਾਲ ਅਤੇ ਸੋਹਣਾ ਲਗਦਾ ਹੈ ਪਰ ਹਕੀਕਤ ਵਿਚ ਇਹ ਨਹੀਂ ਹੁੰਦਾ।

ਸਿੱਖ ਧਰਮ ਇਹ ਮੰਨ ਕੇ ਚਲਦਾ ਹੈ ਕਿ ਇਹ ਜ਼ਰੂਰੀ ਨਹੀਂ ਕਿ ਬਾਹਰ ਦੇ ਵਿਸ਼ਵ-ਪਰਸਾਰ ਦੀ ਖੋਜ ਕਰਨ ਵਾਲਾ ਵਿਗਿਆਨਕ ਧਾਰਮਿਕ ਨਹੀਂ ਹੋ ਸਕਦਾ ਅਤੇ ਜੇ ਕੋਈ ਬ੍ਰਹਮਗਿਆਨੀ ਪਦ ਨੂੰ ਪ੍ਰਾਪਤ ਹੋ ਗਿਆ ਤਾਂ ਉਹ ਵਿਗਿਆਨ ਦੀਆਂ ਕਾਢਾਂ ਤੋਂ ਅਣਜਾਣ ਰਹਿ ਕੇ ਹੀ ਹੋ ਸਕਦਾ ਹੈ। ਅੰਦਰੂਨੀ ਸ਼ਾਂਤੀ ਸ਼ਕਤੀਹੀਨਤਾ ਅਤੇ ਮੁਰਦੇਪਨ ਦੀ ਪ੍ਰਤੀਕ ਨਹੀਂ ਹੋ ਸਕਦੀ। ਅੰਦਰ ਸ਼ਾਂਤ ਰਹਿ ਕੇ ਬਾਹਰੀ ਦੁੱਖਾਂ ਨੂੰ ਵਲ ਭੰਨਕੇ ਬੁਲਾਵਾ ਦੇਣ ਦੀ ਵੀ ਲੋੜ ਨਹੀਂ ਅਤੇ ਨਾਲ ਹੀ ਨਾਲ ਬਾਹਰੀ ਸੰਪਨਤਾ, ਸ਼ਕਤੀ, ਸੁਖ ਅੰਦਰੂਨੀ ਖੋਖਲੇਪਨ ਦਾ ਕਾਰਨ ਵੀ ਨਹੀਂ ਬਣਨੇ ਚਾਹੀਦੇ। ਇਨ੍ਹਾਂ ਦੋਵਾਂ ਖੋਜਾਂ ਵਿਚ ਲੀਨ ਹੋ ਜਾਣ ਦੇ ਆਪਣੇ ਆਪਣੇ ਸੁਖ ਵੀ ਹਨ ਅਤੇ ਖਤਰੇ ਵੀ। ਇਸ ਲਈ ਦੋਨਾਂ ਵਿਚ ਸਮਤੋਲ ਰਖਦੇ ਹੋਏ ਦੋਵਾਂ ਵਿਚੋਂ ਪਹਿਲ ਦੇ ਆਧਾਰ 'ਤੇ ਚੋਣ ਨਾ ਕਰਕੇ ਇਹ

ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਇੱਕ ਨੂੰ ਅਪਨਾ ਕੇ ਦੂਜੇ ਨੂੰ ਤਿਆਗਣਾ ਜਾਂ ਦੂਜੀ ਖੋਜ ਨੂੰ ਨੀਵਾਂ ਸਮਝਣਾ ਸਿਵਾਏ ਨਾ-ਸਮਝੀ ਤੋਂ ਹੋਰ ਕੁਝ ਨਹੀਂ ਹੋ ਸਕਦਾ। ਧਰਮ ਨੂੰ ਅਤੇ ਮਨੁੱਖੀ ਸੁਭਾਅ ਦੀ ਪੜਚੋਲ ਨੂੰ ਮਨੁੱਖ ਲਈ ਪਰਮ ਉਦੇਸ਼ ਤਥ ਮਿਥਿਆ ਜਾ ਸਕਦਾ ਹੈ ਪਰ ਵਿਗਿਆਨਕ ਦ੍ਰਿਸ਼ਟੀਕੋਣ ਦਾ ਤਿਆਗ ਕਰ ਦੇਣਾ ਸਿਵਾਏ ਅਣਿਆਈ ਮੌਤ ਮਰਨ ਤੋਂ ਹੋਰ ਕੁਝ ਵੀ ਨਹੀਂ।

ਧਰਮ ਤਾਂ ਹੀ ਕ੍ਰਾਂਤੀ ਲਿਆ ਸਕਦਾ ਹੈ ਜੇਕਰ ਉਸ ਦੇ ਪ੍ਰਚਾਰਨ ਪ੍ਰਸਾਰਨ ਦੇ ਸਾਧਨ ਵਿਗਿਆਨਕ ਹੋਣ। ਜੇ ਉਸ ਦੀ ਵਿਆਖਿਆ ਵਿਗਿਆਨਕ ਹੋਵੇ ਅਤੇ ਦੈਨਿਕ ਜੀਵਨ ਦੇ ਕਾਰ-ਵਿਹਾਰਾਂ ਨਾਲ ਸੰਬੰਧਿਤ ਹੋਵੇ। ਇਕੱਲਾ ਧਾਰਮਿਕ ਸਮਾਜ ਕੇਵਲ ਆਪਣੇ ਅਤੀਤ ਨਾਲ ਬੱਝਾ ਰਹਿਣ ਵਾਲਾ ਸਮਾਜ ਹੋਵੇਗਾ ਜਿਹੜਾ ਹਮੇਸ਼ਾ ਆਪਣੇ ਸ਼ਾਨਦਾਰ ਇਤਿਹਾਸ ਨੂੰ ਯਾਦ ਕਰਕੇ ਰੋਂਦਾ ਰਹਿਣ ਵਾਲਾ ਅਤੇ ਖੋਖਲੇ ਦਮਗਜੇ ਮਾਰਨ ਵਾਲਾ ਸਮਾਜ ਹੋਵੇਗਾ।

ਸਿੱਖ ਧਰਮ ਭਾਰਤ ਦੀ ਅਜਿਹੀ ਇਤਿਹਾਸਕ ਖੜੋਤ ਨੂੰ ਤੋੜਨ ਵਾਲੇ ਧਰਮ ਦੇ ਰੂਪ ਵਿਚ ਉਭਰਿਆ ਸੀ। ਭਗਤੀ ਅਤੇ ਸ਼ਕਤੀ ਵਿਚੋਂ ਸ਼ਕਤੀ ਦਾ ਆਮ ਤੌਰ 'ਤੇ ਲਿਆ ਜਾਣ ਵਾਲਾ ਅਰਥ ਕੇਵਲ ਲੜਨ ਵਾਸਤੇ ਤਿਆਰ-ਬਰ-ਤਿਆਰ ਰਹਿਣਾ ਹੀ ਨਹੀਂ ਹੈ। ਸ਼ਕਤੀ ਤੋਂ ਭਾਵ ਮਨੁੱਖ ਅੰਦਰਲੇ ਵਿਗਿਆਨਕ ਦ੍ਰਿਸ਼ਟੀਕੋਣ ਦੀ ਸਮਰੱਥਾ ਨੂੰ ਉਜਾਗਰ ਕਰਕੇ ਪ੍ਰਕਿਰਤੀ ਦੀ ਸ਼ਕਤੀ ਉਤੇ ਜਿੱਤ ਪ੍ਰਾਪਤ ਕਰਨਾ ਵੀ ਹੋ ਸਕਦਾ ਹੈ। ਵਿਗਿਆਨਕ ਦ੍ਰਿਸ਼ਟੀਕੋਣ ਦੀ ਸ਼ਕਤੀ ਦੀ ਲੋੜ ਨੂੰ ਅਨੁਭਵ ਕਰਦਿਆਂ ਹੋਇਆਂ ਹੀ ਸਿੱਖ ਧਰਮ ਵਿਚ ਪੁਰਾਣੀਆਂ ਧਾਰਮਿਕ ਮਿੱਥਾਂ ਨੂੰ ਤੋੜਿਆ ਗਿਆ ਹੈ ਅਤੇ ਉਨ੍ਹਾਂ ਦੀ ਥਾਂ ਸਦਾਚਾਰਕ ਅਤੇ ਵਿਗਿਆਨਕ ਤੱਥਾਂ ਦੀ ਪੁਸ਼ਟੀ ਕੀਤੀ ਗਈ ਹੈ। ਧਰਤੀ ਹੇਠਲੇ ਧਉਲ (ਬੈਲ) ਦੀ ਮਿੱਥ ਦੀ ਥਾਂ ਗੁਰੂ ਨਾਨਕ ਦੇਵ ਜੀ ਧਰਮ ਦਇਆ ਸੰਤੋਖ ਦੀਆਂ ਸਮਾਜਕ ਕੀਮਤਾਂ ਦੀ ਗੱਲ ਭਾਰਤੀ ਸਮਾਜ ਦੇ ਚੇਤਨ ਮਨ ਵਿਚ ਬਿਠਾਉਣਾ ਚਾਹੁੰਦੇ ਹਨ ਅਤੇ ਸਤ ਪਾਤਾਲਾਂ, ਸਤ ਆਕਾਸ਼ਾਂ ਦੀ ਮਿੱਥ ਨੂੰ ਤੋੜ ਕੇ ਲੱਖਾਂ ਪਾਤਾਲਾਂ ਆਕਾਸ਼ਾਂ ਵਾਲਾ ਵਿਗਿਆਨਕ ਖਿਆਲ ਸਾਡੇ ਸਾਹਮਣੇ ਰੱਖਦੇ ਹਨ। ਸਵਰਗ ਦੀ ਮਿੱਥ ਨੂੰ ਅਸਵੀਕਾਰ ਕਰਕੇ ਉਹ ਸਮੇਂ-ਸਥਾਨ ਦੀਆਂ ਹੱਦਬੰਦੀਆਂ ਤੋਂ ਉੱਪਰ ਸੱਚਖੰਡ ਦਾ ਸੰਕਲਪ ਦਿੰਦੇ ਹਨ ਜਿਹੜਾ ਕਿ ਹਰ ਵਿਅਕਤੀ ਦੀ ਅੰਦਰੂਨੀ ਯਾਤਰਾ ਦਾ ਸਿਖਰ ਹੋ ਸਕਦਾ ਹੈ।

ਸਿੱਖ ਧਰਮ ਦੇ ਬਾਨੀ ਗੁਰੂ ਸਾਹਿਬਾਨ ਨੂੰ ਆਰਯ ਭੱਟ ਵਾਰਾਹ ਮਿਹਰ ਜਾ ਪੈਥਾਗੋਰਸ ਵਰਗੇ ਵਿਗਿਆਨੀ ਸਿੱਧ ਕਰਨਾ ਇਨ੍ਹਾਂ ਸਤਰਾਂ ਦੇ ਲੇਖਕ ਦਾ ਮਨੋਰਥ ਨਹੀਂ ਪਰੰਤੂ ਇਸ ਤੱਥ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਿੱਖ ਧਰਮ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਵਿਗਿਆਨਕ ਦ੍ਰਿਸ਼ਟੀ-ਕੋਣ ਨੂੰ ਪੂਰਾ ਸਨਮਾਨ ਦਿੰਦੀਆਂ ਹਨ। ਸ੍ਰਿਸ਼ਟੀ-ਉਤਪੱਤੀ ਬਾਰੇ ਧਾਰਮਿਕ ਸ਼ਬਦਾਵਲੀ ਵਿਚ ਜਿਥੇ:

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥* (ਪੰਨਾ ੯੨੯)

*ਸੁੰਨਹੁ ਉਪਜੇ ਦਸ ਅਵਤਾਰਾ॥ ਸ੍ਰਿਸਟਿ ਉਪਾਇ ਕੀਆ ਪਾਸਾਰਾ॥* (ਪੰਨਾ ੧੦੩੮)

ਕਿਹਾ ਗਿਆ ਹੈ ਉਥੇ ਨਾਲ ਹੀ ਨਾਲ-

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* (ਪੰਨਾ ੧੯)
*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥* (ਪੰਨਾ ੮)

ਆਖ ਕੇ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਵੀ ਅੱਖੋਂ ਓਹਲੇ ਨਹੀਂ ਹੋਣ ਦਿੱਤਾ ਗਿਆ।

'ਕੁਦਰਤ 'ਤੇ ਜਿੱਤ ਪ੍ਰਾਪਤ ਕਰਨ ਜਾਂ ਇਉਂ ਕਹਿ ਲਉ ਕਿ ਹਉਮੈ ਭਰਪੂਰ ਸ਼ਬਦਾਵਲੀ ਤੋਂ ਬਚਣ ਲਈ ਕੁਦਰਤ ਦੇ ਅਮੁਕ ਪਸਾਰ ਦਾ ਵੱਧ ਤੋਂ ਵੱਧ ਲਾਭ ਉਠਾਉਣ ਲਈ ਦ੍ਰਿਸ਼ਟੀ ਨੂੰ ਅਤੀਤ-ਮੁਖੀ ਨਾ ਬਣਾਈ ਰੱਖ ਕੇ ਭਵਿੱਖਮੁਖੀ ਬਣਾਉਣ ਦੀ ਲੋੜ ਹੁੰਦੀ ਹੈ। ਅਤੀਤ ਤੋਂ ਸਬਕ ਸਿਖਿਆ ਜਾ ਸਕਦਾ ਹੈ ਪਰ ਉਸ ਨਾਲ ਚੰਬੜੇ ਨਹੀਂ ਰਿਹਾ ਜਾ ਸਕਦਾ।

ਭਾਰਤਵਾਸੀਆਂ ਦੀ ਅਤੀਤ-ਮੁਖੀ ਦ੍ਰਿਸ਼ਟੀ ਦਾ ਹੀ ਫਲ ਹੈ ਕਿ ਰੂਸ ਅਮਰੀਕਾ ਦੇ ਬੱਚੇ ਜਿਥੇ ਚੰਦਰਮਾ ਜਾਂ ਹੋਰ ਗ੍ਰਹਿਆਂ ਉਤੇ ਲੁਕਣਮੀਚੀ ਖੇਡਣ ਦੇ ਸੁਪਨੇ ਲੈ ਰਹੇ ਹਨ ਸਾਡੇ ਬੱਚੇ ਅਜੇ ਰਾਮ ਲੀਲ੍ਹਾ ਅਤੇ ਮਹਾਂਭਾਰਤ ਲੀਲ੍ਹਾ ਤੋਂ ਵੀ ਉਤਾਂਹ ਨਹੀਂ ਉਠ ਪਾ ਰਹੇ ਅਤੇ ਹਜ਼ਾਰਾਂ ਸਾਲਾਂ ਦੀਆਂ ਪੁਰਾਣੀਆਂ ਕਲਪਨਾਵਾਂ ਵਿਚ ਹੀ ਲੀਨ ਹਨ ਜਾਂ ਕੀਤੇ ਜਾ ਰਹੇ ਹਨ।

ਨਿਕੰਮੇ, ਆਲਸੀ ਅਤੇ ਚਾਲਾਕ ਵਿਅਕਤੀਆਂ ਨੇ ਭਗਤੀ ਦੇ ਅਰਥ ਵੀ ਕੁਝ ਇਸ ਤਰ੍ਹਾਂ ਦੇ ਪ੍ਰਚਾਰਿਤ ਕੀਤੇ ਹਨ ਜਿਵੇਂ ਕਿ ਭਗਤ ਵਿਅਕਤੀ ਦਾ ਸੰਸਾਰ ਤੇ ਕਾਰਵਿਹਾਰ ਨਾਲ ਕੋਈ ਰਿਸ਼ਤਾ-ਨਾਤਾ ਹੀ ਨਾ ਹੋਵੇ। ਵਿਦਵਾਨ ਸ਼ਰਧਾ ਅਤੇ ਪ੍ਰੇਮ ਦੇ ਜੋੜ ਨੂੰ ਭਗਤੀ ਕਹਿੰਦੇ ਹਨ। ਲੌਕਿਕ ਪ੍ਰੇਮ ਨੂੰ ਨਿਰ-ਸੁਆਰਥ ਅਤੇ ਨਿਸ਼ਕਾਮ ਪ੍ਰੇਮ ਤਕ ਲੈ ਜਾਣਾ ਭਗਤ ਦਾ ਉਦੇਸ਼ ਹੋਣਾ ਚਾਹੀਦਾ ਹੈ। ਸ਼ਰਧਾਲੂਆਂ ਦੀ ਇਸ ਇੱਛਾ ਤਾਂ ਹੋ ਸਕਦੀ ਹੈ ਕਿ ਜਿਸ ਉਤੇ ਉਸ ਦੀ ਸ਼ਰਧਾ ਹੈ ਬਾਕੀ ਲੋਕ ਵੀ ਉਸ ਦੇ ਸ਼ਰਧਾਲੂ ਹੋ ਜਾਣ ਪਰ ਲੌਕਿਕ ਪ੍ਰੇਮੀ ਏਕਾਂਤ ਅਧਿਕਾਰ ਚਾਹੁੰਦਾ ਹੈ ਅਤੇ ਦੂਸਰੇ ਦੇ ਪ੍ਰੇਮ ਨਾਲ ਉਸ ਨੂੰ ਈਰਖਾ ਵੀ ਹੋ ਸਕਦੀ ਹੈ। ਭਗਤ ਤੇ ਪ੍ਰੇਮ ਅਤੇ ਸ਼ਰਧਾ ਵਿਚ ਫਰਕ ਦੱਸਣਾ ਬੜਾ ਮੁਸ਼ਕਲ ਹੈ। ਸੰਸਾਰੀ ਪ੍ਰੇਮ ਅੱਖਾਂ ਮੀਟ ਕੇ ਕੀਤਾ ਜਾ ਸਕਦਾ ਹੈ ਪਰ ਸ਼ਰਧਾ ਹਮੇਸ਼ਾਂ ਅੱਖਾਂ ਖੋਲ੍ਹ ਕੇ ਸ਼ਰਧਾ ਦੇ ਪਾਤਰ ਦੇ ਕਰਮਾਂ ਕਾਰਨ ਉਸ ਦੇ ਅਨੁਰੂਪ ਹੀ ਹੁੰਦੀ ਹੈ। ਸ਼ਰਧਾ ਦੂਜੇ ਦੇ ਮਹੱਤਵ ਨੂੰ ਸਵੀਕਾਰ ਕਰਨ ਦੀ ਸਥਿਤੀ ਹੈ ਅਤੇ ਹਰ ਧਰਮੀ ਵਿਅਕਤੀ ਨੂੰ ਧਰਮ ਦੀ ਇਸ ਪਹਿਲੀ ਪਉੜੀ ਨੂੰ ਕਦੀ ਵੀ ਤਿਆਗਣਾ ਨਹੀਂ ਚਾਹੀਦਾ ਅਤੇ ਜਦੋਂ ਵੀ ਮੌਕਾ ਮਿਲੇ ਤਾਂ ਸ਼ਰਧਾ ਨੂੰ ਕਰਮ ਵਿਚ ਢਾਲ ਕੇ ਧਰਮ ਦੇ ਉਪਰਲੇ ਸਤਰ ਤਕ ਪੁੱਜਣਾ ਚਾਹੀਦਾ ਹੈ। ਸ਼ਰਧਾ ਦਾ ਠੋਸ ਰੂਪ ਹਮੇਸ਼ਾਂ ਸ਼ਰਧਾ ਪਾਤਰ ਦੇ ਚੰਗੇ ਕਰਮਾਂ ਕਾਰਨ ਹੀ ਬਣਦਾ ਹੈ। ਸ਼ੁਭ ਕਰਮ ਨਿਰਸੁਆਰਥ ਭਾਵਨਾ ਨਾਲ ਕੀਤੇ ਕਰਮ ਹੀ ਕਹੇ ਜਾ ਸਕਦੇ ਹਨ। ਸ਼ਰਧਾਵਾਨ ਸ਼ਰਧਾ-ਪਾਤਰ ਨੂੰ ਖੁਸ਼ ਕਰਨ ਦੀ ਇਛਿਆ ਤਾਂ ਕਰ ਸਕਦਾ ਹੈ ਪਰ ਉਸ ਦੀ ਪ੍ਰਸੰਨਤਾ ਤੋਂ ਕਿਸੇ ਨਿੱਜੀ ਲਾਭ ਪ੍ਰਾਪਤ ਕਰਨ ਬਾਰੇ ਨਹੀਂ ਸੋਚ ਸਕਦਾ। ਸ਼ਰਧਾ ਨਿਆਂ ਬੁਧੀ ਦੇ ਪਲੜੇ ਉੱਤੇ ਤੁਲੀ ਹੋਈ ਉਹ ਵਸਤੂ ਹੈ ਜਿਹੜੀ ਦੂਜੇ ਪਲੜੇ ਉਤੇ ਰੱਖੇ ਹੋਏ ਸ਼ਰਧਾ-ਪਾਤਰ ਨਿਆਂ ਅਤੇ ਕਰਮਾਂ ਦੇ ਹਿਸਾਬ ਨਾਲ ਹੀ ਹੁੰਦੀ ਹੈ ਘਟ ਵੱਧ ਨਹੀਂ। ਸ਼ਰਧਾਲੂ ਦੂਜੇ ਦੇ ਮਹੱਤਵ ਨੂੰ ਸਵੀਕਾਰਦਾ ਹੈ ਪਰੰਤੂ ਪ੍ਰੇਮੀ ਕ੍ਰਿਆਸ਼ੀਲ ਹੁੰਦਾ ਹੈ ਅਤੇ ਆਪਣੇ ਇਸ਼ਟ ਵਲ ਤੀਬਰਤਾ ਨਾਲ ਵੱਧਦਾ ਹੈ ਅਤੇ ਇਸ਼ਟ ਪ੍ਰਾਪਤੀ ਲਈ ਆਪਣੇ ਕਰਮਾਂ ਵਿਚ ਵੀ ਕਟਾਈ ਛਟਾਈ ਕਰਕੇ ਉਨ੍ਹਾਂ ਨੂੰ ਸ਼ੁਭ ਕਰਮ ਬਣਾਉਂਦਾ ਹੈ, ਲੋਕ-ਕਲਿਆਣਕਾਰੀ ਬਣਾਉਂਦਾ ਹੈ। ਸ਼ਰਧਾ ਅਤੇ ਪ੍ਰੇਮ ਦੀਆਂ ਇਹ ਦੋਵੇਂ ਭਾਵਨਾਵਾਂ ਬੇਸ਼ੱਕ ਮਨ ਦੀ ਅੰਦਰੂਨੀ ਖੋਜ, ਡੂੰਘਾਈ ਨਾਲ ਸੰਬੰਧਤ ਹਨ ਪਰੰਤੂ ਇਨ੍ਹਾਂ ਅੰਦਰੂਨੀ ਭਾਵਨਾਵਾਂ ਦੀ ਸੁੰਦਰਤਾ ਹੋਰ ਵੀ ਕਈ ਗੁਣਾ ਵਧ ਜਾਂਦੀ ਹੈ ਜੇਕਰ ਇਹ ਪੈਦਾ ਤਾਂ ਅੰਦਰੋਂ ਹੋਣ ਪਰ ਇਨ੍ਹਾਂ ਦਾ ਵਹਿਣ ਬਾਹਰ ਨੂੰ ਹੋਵੇ ਅਤੇ ਆਪਣੇ ਚੌਗਿਰਦੇ ਨੂੰ ਆਪਣੇ ਹੀ ਰੰਗ ਵਿਚ ਗੜੂੰਦ ਕਰ ਦੇਣ ਵਿਚ ਸਮਰੱਥ ਹੋਣ।

ਬਾਣੀ ਵਿਚ ਸਤਿ, ਸੰਤੋਖ ਅਤੇ ਵਿਚਾਰ ਦੀ ਕਾਫੀ ਚਰਚਾ ਹੋਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੀਰ ਵਿਚ ਤਾਂ ਗੁਰੂ ਅਰਜਨ ਦੇਵ ਜੀ ਨੇ ਸਤਿ, ਸੰਤੋਖ ਅਤੇ ਵਿਚਾਰ ਨੂੰ ਹੀ ਗੁਰੂ ਰੂਪੀ ਮਹਾਨ ਥਾਲ ਵਿਚ ਪਾਈਆਂ ਗਈਆਂ ਦੁਰਲਭ ਵਸਤਾਂ ਆਖਿਆ ਹੈ। ਗੁਰੂ ਨਾਨਕ ਦੇਵ ਜੀ ਵੀ 'ਸੁਣਿਐ' ਦੀ ਪਉੜੀ ਵਿਚ ਸਤਿ, ਸੰਤੋਖ ਅਤੇ ਗਿਆਨ ਦੀ ਪ੍ਰਾਪਤੀ ਦੀ ਗੱਲ ਕਰਦੇ ਹਨ। ਏਥੇ ਗਿਆਨ ਅਤੇ ਮੁੰਦਾਵਣੀ ਦਾ ਵਿਚਾਰ ਇਕੋ ਪੱਧਰ ਦੀ ਗੱਲ ਹੈ। ਵਿਚਾਰ ਦਾ ਹੀ ਨਿਖਰਿਆ ਹੋਇਆ ਸੂਖਮ ਰੂਪ ਗਿਆਨ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਧਰਮ ਅਰਥਾਤ ਭਗਤੀ ਦੇ ਜ਼ਰੂਰੀ ਅੰਗਾਂ ਸਤਿ ਅਤੇ ਸੰਤੋਖ ਦੇ ਬੈਲੇਂਸ ਨੂੰ ਬਣਾਈ ਰੱਖਣ ਵਾਸਤੇ ਗੁਰੂ ਸਾਹਿਬ ਅੰਧ-ਵਿਸ਼ਵਾਸਾਂ ਨੂੰ ਤੋੜਨ ਵਾਲੇ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਅਗਾਂਹ ਵਧਾਉਣ ਵਾਲੇ ਵਿਚਾਰ ਦੇ ਪੱਖ ਨੂੰ ਮਨੁੱਖੀ ਸ਼ਖ਼ਸੀਅਤ ਦਾ ਇਕ ਅਤਿ ਜ਼ਰੂਰੀ ਹਿੱਸਾ ਸਮਝਦੇ ਹਨ। ਤਾਂ ਹੀ ਮੁੰਦਾਵਣੀ ਦੀਆਂ ਅਗਲੀਆਂ ਪੰਗਤੀਆਂ ਵਿਚ ਜ਼ੋਰ ਦੇ ਕੇ ਆਖਿਆ ਗਿਆ ਹੈ। "ਇਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥" ਇਸ ਲਈ ਭਗਤੀ ਅੰਦਰਮੁਖੀ ਹੁੰਦਿਆਂ ਹੋਇਆਂ ਵੀ ਆਪਣੇ ਬਾਹਰੀ ਜਗਤ ਨੂੰ ਪ੍ਰਭਾਵਿਤ ਕੀਤੇ ਬਿਨਾਂ ਨਹੀਂ ਰਹਿ ਸਕਦੀ। ਜਿੰਨੀ ਇਸ ਦੀ ਜੜ੍ਹ ਅੰਦਰ ਡੂੰਘੀ ਹੋਵੇਗੀ ਉਨੀ ਹੀ ਇਸ ਬਾਹਰ ਦੂਰ ਤਕ ਪ੍ਰਭਾਵ ਛੱਡੇਗੀ। ਸ਼ਕਤੀ ਜਾਂ ਵਿਗਿਆਨਕ ਦ੍ਰਿਸ਼ਟੀਕੋਣ ਤਾਂ ਸਮਝਿਆ ਹੀ ਨਿਰੋਲ ਬਾਹਰਮੁਖੀ ਜਾਂਦਾ ਹੈ ਪਰੰਤੂ ਇਨ੍ਹਾਂ ਦੋਵਾਂ ਦੀਆਂ ਜੜ੍ਹਾਂ ਇਕ ਦੂਜੇ ਦੇ ਵਿਚ ਹਨ। ਲੋੜ ਹੈ ਇਸ ਬਾਹਰਮੁਖਤਾ ਨੂੰ ਸੁਖਦ ਭਵਿੱਖਮੁਖੀ ਅਤੇ ਹਉਮੈ ਵਿਹੀਨ ਬਣਾਉਣ ਦੀ। ਐਟਮ ਤੋਂ ਨਾਸ ਕਰਨ ਦਾ ਕੰਮ ਵੀ ਲਿਆ ਜਾ ਸਕਦਾ ਹੈ ਪਰ ਉਸ ਦੇ ਨਾਲ-ਨਾਲ ਮਨੁੱਖਤਾ ਦੀ ਭਲਾਈ ਵੀ ਅਥਾਹ ਕੀਤੀ ਜਾ ਸਕਦੀ ਹੈ।

ਭਗਤੀ-ਸ਼ਕਤੀ ਦੇ ਸੁਮੇਲ ਨਾਲ ਹੀ ਇਹ ਉਲਾਰਵਿਹੀਨ ਵਿਗਿਆਨਕ ਦ੍ਰਿਸ਼ਟੀਕੋਣ ਪੈਦਾ ਹੋ ਸਕਦਾ ਹੈ ਅਤੇ ਕਿਹਾ ਜਾ ਸਕਦਾ ਹੈ ਕਿ ਸਿੱਖ ਫਲਸਫਾ ਇਸ ਨੂੰ ਸਾਕਾਰ ਕਰਨ ਦੇ ਸਮਰੱਥ ਹੈ।

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* *(ਪੰਨਾ ੫੨੨)*

(੭/੧੯੯੦)



# ਧਨ ਪਿਰ ਦਾ ਰਹੱਸ

ਪੰਜਾਬੀ ਸਾਹਿਤ ਤੇ ਇਸ ਤੋਂ ਪਹਿਲੇ ਭਾਰਤੀ ਸਾਹਿਤ ਵਿਚ ਅਧਿਆਤਮਕ ਮਿਲਾਪ ਨੂੰ ਬਿਆਨ ਕਰਨ ਲਈ ਪਤੀ ਤੇ ਪਤਨੀ ਦੋ ਚਿੰਨ੍ਹ ਜਾਂ ਸਿੰਬਲ ਵਰਤੇ ਗਏ ਹਨ। ਪੰਜਾਬੀ ਸਾਹਿਤ ਵਿਚ ਬਾਬਾ ਫਰੀਦ ਜੀ ਦੀ ਕਵਿਤਾ ਵਿਚੋਂ ਇਹ ਚਿੰਨ੍ਹ ਮਿਲਦੇ ਹਨ। ਭਾਵੇਂ ਜਗਿਆਸੂ ਤੇ ਪ੍ਰਭੂ ਦਾ ਰਿਸ਼ਤਾ ਬਹੁ-ਰੰਗਾ ਵੀ ਹੋ ਸਕਦਾ ਹੈ, ਪਰ ਮੁਕਦੀ ਗੱਲ ਇਹ ਕਿ ਇਸ ਰਿਸ਼ਤੇ ਨੂੰ ਚਿਤਰਨ ਲਈ ਜਿਤਨੇ ਵੀ ਯਤਨ ਹੋਏ ਹਨ, ਉਹ ਮਾਨਵੀ ਹਨ ਤੇ ਇਨ੍ਹਾਂ ਵਿਚੋਂ ਭਾਰਤੀ ਸੰਸਕ੍ਰਿਤੀ ਅਨੁਸਾਰ "ਧਨ ਪਿਰ" ਦਾ ਰਿਸ਼ਤਾ ਵਧੇਰੇ ਵਰਤਿਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਬਾਣੀ ਵਿਚ ਇਹ ਚਿੰਨ੍ਹ ਵਰਤ ਕੇ ਅਧਿਆਤਮਕ ਪਿਆਰ, ਪ੍ਰਭੂ ਮਿਲਾਪ ਦਾ ਭੇਦ ਖੋਲ੍ਹਿਆ ਹੈ। ਅਸਲ ਵਿਚ ਇਸ ਮਿਲਾਪ ਨੂੰ ਬਿਆਨਾਂ ਜਾਂ ਮਿਲਾਪ ਤੋਂ ਪਹਿਲਾਂ ਵਿਛੋੜੇ ਤੇ ਬਿਰਹੋਂ ਦੇ ਕੁਰਲਾਪ ਨੂੰ ਦੱਸਣਾ ਇਕ ਰਹੱਸਮਈ ਅਵਸਥਾ ਹੈ। ਇਸ ਤੋਂ ਪਹਿਲਾਂ ਕਿ ਇਸ ਵਿਸ਼ੇ ਬਾਰੇ ਵਿਚਾਰ ਕਰੀਏ, ਸਾਨੂੰ, ਇਹ ਜਾਣ ਲੈਣਾ ਚਾਹੀਦਾ ਹੈ ਕਿ ਰਹੱਸਵਾਦ ਕੀ ਏ? ਰਹੱਸਵਾਦ ਦਾ ਸ਼ਾਬਦਿਕ ਅਰਥ ਗਿਆਨ-ਤੀਤ ਸਤਥੰ (Truth) ਦਾ ਅਧਿਆਤਮਕ ਨਿਰੂਪਣ ਹੈ। ਰਹੱਸ ਦਾ ਅਰਥ ਹੈ 'ਲੁਕੀ ਹੋਈ ਗੱਲ'। ਇਸ ਦਾ ਵਿਵਹਾਰਿਕ ਅਰਥ ਵੀ ਮਨ ਦੀ ਗਿਆਨ ਸਾਧਨਾ ਨੂੰ ਪ੍ਰਗਟ ਕਰਦਾ ਹੈ। ਇਹ ਸਾਧਨਾ ਇਕਾਂਤ ਵਿਚ ਹੁੰਦੀ ਹੈ। (ਦੇਖੋ ਮਾਸਿਕ ਪੱਤਰ 'ਪੰਜਾਬੀ ਦੁਨੀਆਂ' ਨਵੰਬਰ ੧੯੬੮ ਵਿਚੋਂ ਨਿਬੰਧ 'ਰਹੱਸਵਾਦ' ਪ੍ਰੋਫੈਸਰ ਆਸ਼ਾ ਨੰਦ ਵੋਹਰਾ) ਅਸਲ ਵਿਚ ਇਹ ਇਕ ਮਾਨਸਿਕ ਅਵਸਥਾ ਹੈ, ਜਿਸ ਨੂੰ ਕਿਸੇ ਪੱਧਰ 'ਤੇ ਅਨੁਭਵ ਕੀਤਾ ਜਾ ਸਕਦਾ ਹੈ, ਮਾਣਿਆ ਜਾ ਸਕਦਾ ਹੈ। ਇਸ ਬਾਰੇ ਵਰਨਣ ਕਰਨਾ ਸ਼ਬਦਾਂ ਤੋਂ ਬਾਹਰ ਦੀ ਗੱਲ ਹੈ। ਹਾਂ, ਇਨ੍ਹਾਂ ਨੂੰ ਕੁਝ ਚਿੰਨ੍ਹ ਵਰਤ ਕੇ ਜਾਂ ਹੋਰ ਸ਼ਬਦਾਂ ਦੀ ਉਦਾਹਰਣ ਦੇ ਕੇ ਦੱਸਣ ਦਾ ਯਤਨ ਕੀਤਾ ਜਾ ਸਕਦਾ ਹੈ। ਇਹੋ ਰਹੱਸਵਾਦ ਗੁਰੂ ਨਾਨਕ ਦੇਵ ਜੀ ਨੇ 'ਧਨ ਪਿਰ' ਦੇ ਚਿੰਨ੍ਹ ਦੁਆਰਾ ਪ੍ਰਗਟ ਕੀਤਾ ਹੈ। ਜਿਵੇਂ ਇਕ ਮਾਂ ਬੱਚੇ ਨੂੰ ਛਾਤੀ ਨਾਲ ਲਾ ਕੇ ਕਹਿੰਦੀ ਹੈ, 'ਹਾ ਠੰਢ ਪੈ ਗਈ!' ਅਕਸਰ ਬੱਚਾ ਬਰਫ਼ ਦਾ ਗੋਲਾ ਤਾਂ ਨਹੀਂ। ਜੋ ਕੁਝ ਮਾਂ ਨੂੰ ਮਹਿਸੂਸ ਹੋਇਆ ਉਹ ਕੁਝ ਹੋਰ ਅਨੰਦ ਹੈ। ਸਿਰਫ ਇਸ ਨੂੰ 'ਠੰਢ' ਸ਼ਬਦ ਨਾਲ ਤੁਲਨਾ ਦਿੱਤੀ ਹੈ।

ਹੁਣ ਅਸੀਂ ਆਪਣੇ ਵਿਸ਼ੇ ਵਲ ਆਉਂਦੇ ਹਾਂ। ਗੁਰੂ ਨਾਨਕ ਦੇਵ ਜੀ ਦਾ ਇਹ 'ਧਨ ਪਿਰ' ਦਾ ਸੰਕਲਪ ਬਹੁਤ ਡੂੰਘਾ ਤੇ ਭੇਦ-ਭਰਿਆ ਹੈ। ਅਸੀਂ ਸਾਰੇ ਸੰਸਾਰੀ ਜੀਵ ਉਸ ਪਰਮ-ਆਤਮਾ ਦਾ ਅੰਸ਼ ਹਾਂ ਜੋ ਉਸ ਤੋਂ ਵਿਛੜੇ ਹੋਏ ਹਾਂ। ਇਹ ਸਾਡਾ ਵਿਛੋੜਾ ਪੂਰਬਲੇ ਕਰਮਾਂ ਜਾਂ ਮਾੜੇ ਕਰਮਾਂ ਕਰਕੇ ਹੈ। ਸਾਡਾ ਅਸਲੀ ਮਕਸਦ ਉਸ ਨਾਲ ਅਭੇਦ ਹੋਣਾ ਹੈ। ਇਸ ਅਭੇਦਤਾ ਨੂੰ ਪ੍ਰਗਟ ਕਰਨ ਲਈ ਭਾਰਤੀ ਸੰਸਕ੍ਰਿਤੀ ਨੇ ਪਤੀ-ਪਤਨੀ ਦੇ ਚਿੰਨ੍ਹ ਵਰਤੇ ਹਨ। ਸਾਡਾ ਪਤੀ ਪ੍ਰਭੂ-ਪ੍ਰਮਾਤਮਾ ਹੈ

ਜਿਸ ਪਾਸੋਂ ਅਸੀਂ ਸੰਸਾਰੀ ਜੀਵ-ਰੂਪੀ ਇਸਤ੍ਰੀਆਂ ਵਿਛੜੀਆਂ ਹਾਂ। ਅਸੀਂ ਕਿੰਨੇ ਹੀ ਚਉਰਾਸੀ ਲਖ ਚੱਕਰ ਕਿਉਂ ਨਾ ਕੱਟ ਲਈਏ ਉਤਨਾ ਚਿਰ ਸਾਨੂੰ ਸ਼ਾਂਤੀ ਨਹੀਂ ਮਿਲ ਸਕਦੀ, ਜਿੰਨਾ ਚਿਰ ਅਸੀਂ ਆਪਣੇ ਪਿਆਰੇ ਮਿੱਤਰ ਜਾਂ ਪਰਮ-ਆਤਮਾ ਵਿਚ ਅਭੇਦ ਨਾ ਹੋ ਜਾਈਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰੀ ਜੀਵਾਂ ਨੂੰ ਜੀਵ-ਰੂਪੀ ਇਸਤ੍ਰੀ ਮੰਨਿਆ ਤੇ ਪ੍ਰਭੂ ਨੂੰ ਪਤੀ। ਸਾਡੀ ਅਸਲੀ ਇੱਛਾ ਕਦੋਂ ਪੂਰੀ ਹੋਵੇਗੀ ਜਦੋਂ ਅਸੀਂ ਪ੍ਰੀਤਮ ਪਿਆਰੇ ਨੂੰ ਮਿਲ ਲਵਾਂਗੇ। ਹੇਠਲੇ ਸ਼ਬਦਾਂ ਵਿਚ ਵੇਖੋ ਉਸ ਦੇ ਮਿਲਾਪ ਹੋ ਜਾਣ ਨਾਲ ਕਿਵੇਂ ਆਤਮਾ ਪ੍ਰਸੰਨ ਹੁੰਦੀ ਹੈ:

*ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ॥*
*ਮਿਲਿ ਵਰੁ ਨਾਰੀ ਮੰਗਲੁ ਗਾਇਆ॥*
*ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ॥*
*ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ॥*
*ਕਰ ਜੋੜਿ ਸਾ ਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ॥*
*ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ॥* (ਪੰਨਾ ੨੪੨)

ਪ੍ਰਭੂ-ਪ੍ਰਮਾਤਮਾ ਅਸਲ ਵਿਚ ਸਾਡੇ ਤੋਂ ਦੂਰ ਨਹੀਂ। ਉਹ ਸਦਾ ਹੀ ਸਾਡੇ ਅੰਗ-ਸੰਗ ਵਸਦਾ ਹੈ, ਪਰ ਅਸੀਂ ਉਸ ਦੇ ਯੋਗ ਨਹੀਂ ਹਾਂ। ਅਸੀਂ ਸਾਰੇ ਸੰਸਾਰੀ ਜੀਵ ਮਾਇਆ, ਮੋਹ ਤੇ ਕੂੜ ਦੇ ਚਿਕੜ ਨਾਲ ਲਿਬੜੇ ਹੋਏ ਹਾਂ। ਸਭ ਤੋਂ ਪਹਿਲਾਂ ਸਾਨੂੰ ਆਪਣੇ ਆਪ ਦੀ ਸਫਾਈ ਕਰਨੀ ਚਾਹੀਦੀ ਹੈ ਤਾਂਕਿ ਅਸੀਂ ਉਸ ਪਿਆਰੇ ਨੂੰ ਮਿਲ ਸਕੀਏ। ਜੇਕਰ ਆਪਣੇ ਆਪ ਨੂੰ ਅਸੀਂ ਉਸ ਦੇ ਯੋਗ ਨਹੀਂ ਬਣਾਉਂਦੇ ਅਤੇ ਐਵੇਂ ਆਵਾਗਵਨ ਦੇ ਚੱਕਰ ਵਿਚ ਭੱਜੇ ਫਿਰਦੇ ਹਾਂ ਤਾਂ ਉਹ ਪ੍ਰੀਤਮ ਸਾਨੂੰ ਮਿਲ ਨਹੀਂ ਸਕਦਾ। ਅਸੀਂ ਤਾਂ ਉਸ ਪ੍ਰਭੂ ਦੇ ਰਸਤੇ ਤੋਂ ਕੁਰਾਹੇ ਪਏ ਹੋਏ ਹਾਂ ਤੇ ਸੰਸਾਰੀ ਝਮੇਲਿਆਂ ਵਿਚ ਪੈ ਕੇ ਉਸ ਨੂੰ ਲੱਭਣ ਦਾ ਯਤਨ ਕਰ ਰਹੇ ਹਾਂ। ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ ਕਿ ਪ੍ਰੀਤਮ ਸਾਡੇ ਅੰਦਰ ਹੈ, ਉਸ ਨੂੰ ਬਾਹਰ ਢੂੰਡਣ ਦੀ ਲੋੜ ਨਹੀਂ:

*ਇਆਨੜੀਏ ਮਾਨੜਾ ਕਾਇ ਕਰੇਹਿ॥*
*ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥*
*ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥* (ਪੰਨਾ ੭੨੨)

ਭਾਵੇਂ ਸਹੁ (ਪ੍ਰਭੂ) ਸਾਡੇ ਅੰਦਰ ਵਸ ਰਿਹਾ ਹੈ, ਸਾਡੇ ਬਿਲਕੁਲ ਨੇੜੇ ਹੈ, ਪਰ ਜਿਵੇਂ ਕਿ ਉਪਰ ਵਰਨਣ ਕਰ ਆਏ ਹਾਂ ਬਿਨਾਂ ਕਰਮਾਂ ਤੋਂ ਉਸ ਦਾ ਮਿਲਾਪ ਨਹੀਂ ਹੋ ਸਕਦਾ। ਸਾਡੀ ਆਤਮਾ ਉਸ ਦੇ ਪੂਰਬਲੇ ਕਰਮਾਂ ਕਰਕੇ ਹੀ ਉਸ ਤੋਂ ਵਿਛੜੀ ਹੋਈ ਹੈ। ਇਹ ਬਿਲਕੁਲ ਇਕ ਛੁਟੜ ਇਸਤਰੀ ਦੀ ਨਿਆਈ ਹੈ। ਜਿੰਨਾ ਚਿਰ ਇਹ ਆਪਣੇ ਆਪੇ ਨੂੰ ਆਪਣੇ ਪ੍ਰੀਤਮ ਦੇ ਯੋਗ ਨਹੀਂ ਬਣਾ ਲੈਂਦੀ ਓਨੀ ਦੇਰ ਉਸ ਨੂੰ ਪ੍ਰਾਪਤ ਨਹੀਂ ਕਰ ਸਕਦੀ। ਉਸ ਪਵਿੱਤਰ ਪਤੀ ਤੋਂ ਵਿਛੜ ਕੇ ਇਹ ਜੀਵ-ਰੂਪੀ ਇਸਤਰੀ ਲਬ, ਲੋਭ, ਹੰਕਾਰ ਤੇ ਸੰਸਾਰੀ ਚਿਕੜ ਵਿਚ ਫਸੀ ਪਈ ਹੈ। ਚੰਗੇ ਕਰਮ ਕਰਨ ਨਾਲ ਹੀ ਇਸ ਵਿਛੜੀ ਰੂਹ ਦਾ ਮੁੜ ਮਿਲਾਪ ਹੋ ਸਕਦਾ ਹੈ। ਜਿਵੇਂ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

*ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥*
*ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ॥*
*ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ॥* (ਪੰਨਾ ੭੨੨)

ਪਤੀ ਨੂੰ ਪਾਉਣ ਵਾਸਤੇ ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਪਹਿਲਾਂ ਉਨ੍ਹਾਂ ਸੁਹਾਗਣਾਂ ਤੋਂ ਪਤਾ ਕਰਨਾ ਪੈਂਦਾ ਹੈ ਕਿ ਕਿਵੇਂ ਉਨ੍ਹਾਂ ਨੇ ਪਤੀ ਨੂੰ ਪਾਇਆ ਹੈ, ਜੋ ਕੁਝ ਉਹ ਆਖਦੇ ਹਨ ਉਸ ਨੂੰ ਸਿਰ ਮੱਥੇ ਮੰਨ ਕੇ ਪ੍ਰਭੂ (ਪਤੀ) ਦੇ ਚਰਨਾਂ ਵਿਚ ਚਿਤ ਲਾਉਣਾ ਪੈਂਦਾ ਹੈ ਅਤੇ ਪ੍ਰਭੂ ਪਤੀ ਜੋ ਕਹਿੰਦਾ ਹੈ ਉਸੇ ਤਰ੍ਹਾਂ ਕਰਨਾ ਪੈਂਦਾ ਹੈ ਭਾਵ 'ਹੁਕਮਿ ਰਜਾਈ ਚਲਣਾ' ਤਾਂ ਸਹੁ ਪ੍ਰਾਪਤ ਹੁੰਦਾ ਹੈ। ਇਹ ਸਭ ਕੁਝ ਕਰਨ ਲਈ ਸਾਨੂੰ ਆਪਾ ਭਾਵ ਮਾਰਨ ਦੀ ਲੋੜ ਹੈ। ਜੋ (ਮੈਂ) ਸਾਡੇ ਅੰਦਰ ਬੋਲਦੀ ਹੈ ਉਸ ਨੂੰ ਖ਼ਤਮ ਕਰਨ ਦੀ ਲੋੜ ਹੈ, ਜਦੋਂ ਇਹ ਸਭ ਕੁਝ ਹੋ ਜਾਵੇਗਾ ਤਾਂ ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਉਸ ਪਿਆਰੇ ਦੇ ਦੀਦਾਰ ਹੋ ਜਾਂਦੇ ਹਨ:

*ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥*
*ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ॥* (ਪੰਨਾ ੭੨੨)

ਅਸਲ ਵਿਚ ਉਸ ਪ੍ਰੀਤਮ ਪਿਆਰੇ ਦੇ ਮਿਲਾਪ ਦੀ ਅਵਸਥਾ ਇਕ ਅਸਥਾਈ ਹੈ ਤੇ ਇਕ ਸਥਾਈ ਹੈ ਜਿਸ ਨੂੰ ਗੁਰੂ ਸਾਹਿਬਾਨ ਨੇ 'ਥਿਰ ਸੁਹਾਗ' ਕਿਹਾ ਹੈ। ਸੰਜੋਗ ਵਿਜੋਗ ਦੁਇ ਕਾਰ ਚਲਾਵੈ। ਪਹਿਲਾਂ ਸੰਜੋਗ ਛਿਣ ਭੰਗਰ ਲਈ, ਕੁਝ ਚਿਰ ਲਈ ਹੁੰਦਾ ਹੈ, ਇਸ ਤੋਂ ਪਿਛੋਂ ਵਿਛੋੜਾ ਪੈਦਾ ਹੋ ਜਾਂਦਾ ਹੈ ਤੇ ਇਸ ਵਿਛੋੜੇ ਅੰਦਰ ਤੇ ਬਿਰਹਾ ਅੰਦਰ ਮਿਲਾਪ ਦੀ ਤਾਂਘ ਇਤਨੀ ਪ੍ਰਬਲ ਹੋ ਜਾਂਦੀ ਹੈ ਕਿ ਬਿਰਹਾ ਦੀ ਅੱਗ ਮਨ ਅੰਦਰ ਮੱਚ ਉਠਦੀ ਹੈ। 'ਸੁਰਤਿ ਸਬਦਿ' ਦੇ ਮਿਲਾਪ ਦੀ ਤਾਂਘ ਹੱਦੋਂ ਪਰੇ ਵਧ ਜਾਂਦੀ ਹੈ। ਫਿਰ ਇਸ ਜੀਵ ਰੂਪੀ ਇਸਤਰੀ ਨੂੰ ਕੁਦਰਤੀ ਨਜ਼ਾਰੇ ਤੇ ਹੋਰ ਵਾਤਾਵਰਨ ਵੀ ਚੰਗਾ ਨਹੀਂ ਲਗਦਾ। ਇਸ ਅਵਸਥਾ ਦਾ ਵਰਨਣ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ:

*ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥*
*ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥*
*ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥*
*ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥* (ਪੰਨਾ ੫੫੭)

ਫਿਰ ਇਹ ਬਿਹਬਲਤਾ ਇਤਨੀ ਗੰਭੀਰ ਹੋ ਜਾਂਦੀ ਹੈ ਕਿ ਹਾਰ ਸ਼ਿੰਗਾਰ ਜੋ ਕਿ ਪਤੀ ਦੀ ਤਾਂਘ ਵਿਚ ਕੀਤੀ ਸੀ, ਉਹ ਵੀ ਚੰਗਾ ਨਹੀਂ ਲੱਗਦਾ। ਇਹ ਸੰਸਾਰੀ ਅਡੰਬਰ ਸਭ ਕੂੜ ਲਗਦੇ ਹਨ। ਸਿਰਫ ਇਕੋ ਤਾਂਘ ਹੀ ਪ੍ਰਬਲ ਹੋ ਜਾਂਦੀ ਹੈ। ਇਹੋ ਜਿਹੇ ਬਿਰਹੇ ਵਿਚ ਮਨ ਅੰਦਰ ਇਕ ਕਰੋਧ ਦੀ ਭਾਵਨਾ ਪੈਦਾ ਹੋ ਜਾਂਦੀ ਹੈ:

*ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥*
*ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥*
*ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥*
*ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥*
*ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥*
*ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥*
*ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ॥*
*ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥* (ਪੰਨਾ ੫੫੭)

ਇਹੋ ਜਿਹੀ ਹਾਲਤ ਵਿਚ ਕੇਵਲ ਇਕ ਜੀਵ ਰੂਪੀ ਇਸਤਰੀ ਹੀ ਨਹੀਂ ਸਗੋਂ ਉਸ ਦੀ ਹਾਲਤ ਨੂੰ ਵੇਖ ਕੇ ਸਾਰੀ ਕੁਦਰਤ, ਪੰਖ ਪੰਖੇਰੂ ਰੋਂਦੇ ਪਏ ਨੇ। ਇਹੋ ਜਿਹੇ ਮੌਕੇ ਉਪਰ ਮਾਨਸਿਕ ਪਰਵਿਰਤੀਆਂ ਇਸ ਹਾਲਤ ਵਿਚ ਆ ਜਾਂਦੀਆਂ ਹਨ ਕਿ ਉਸ ਦੀ ਯਾਦ ਨੂੰ ਮਨ ਵਿਚੋਂ ਵਿਸਾਰਨ ਲਈ ਨੀਂਦ ਦਾ ਸਹਾਰਾ ਜਾਂ ਕੋਈ ਹੋਰ ਰੁਝੇਵਾਂ ਪੈਦਾ ਕੀਤਾ ਜਾਂਦਾ ਹੈ। ਇਹ ਸਭ ਗੱਲਾਂ ਵਿਅਰਥ ਹਨ। ਉਸ ਦੀ ਯਾਦ ਤੇ ਤਾਂਘ ਇਤਨੀ ਪ੍ਰਬਲ ਹੋਈ ਹੁੰਦੀ ਹੈ ਕਿ ਉਸ ਪਿਆਰੇ ਲਈ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹੋ ਜਾਈਦਾ ਹੈ। ਇਨ੍ਹਾਂ ਸਤਰਾਂ ਵਿਚ ਵੇਖੋ ਗੁਰੂ ਨਾਨਕ ਦੇਵ ਜੀ ਦਾ ਰਹੱਸਵਾਦ ਕਿਤਨਾ ਪ੍ਰਬਲ ਹੈ:

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*
*ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥* (ਪੰਨਾ ੫੫੮)

ਇਸ ਅਵਸਥਾ ਵਿਚ ਉਸ ਪ੍ਰੀਤਮ ਦਾ ਨਾਮ ਲੈਣ ਵਾਲੇ ਆਦਮੀਆਂ ਤੋਂ ਵੀ ਕੁਰਬਾਨ ਜਾਣ ਨੂੰ ਜੀ ਕਰਦਾ ਹੈ:

*ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ॥*
*ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ॥* (ਪੰਨਾ ੭੨੨)

ਗੁਰੂ ਨਾਨਕ ਦੇਵ ਜੀ ਬਾਰਹ ਮਾਹ ਤੁਖਾਰੀ ਵਿਚ ਇਕ ਵਿਛੜੀ ਜਾਂ ਇਕ ਛੁਟੜ ਔਰਤ ਦਾ ਚਿੰਨ੍ਹ ਵਰਤ ਕੇ ਗੁਰੂ ਸਾਹਿਬ ਨੇ ਉਸ ਲਈ ਮਿਲਾਪ ਦੇ ਗੀਤ ਗਾਏ ਹਨ। ਅਸਲ ਵਿਚ ਇਹ ਬਾਣੀ ਆਪ ਨੇ ਉਮਰ ਦੇ ਅਖੀਰਲੇ ਸਾਲ ਵਿਚ ਲਿਖੀ ਹੈ। ਇਕ ਪਾਸੇ ਮੰਝ ਬਾਰ ਦੇ ਕੁਦਰਤੀ ਨਜ਼ਾਰਿਆਂ ਦਾ ਭਾਵ ਪੇਕਾ ਘਰ ਤੋਂ ਵਿਛੋੜੇ ਦਾ ਸੱਲ ਸੀਨੇ ਲੱਗਾ ਹੋਇਆ ਹੈ। ਦੂਸਰੇ ਪਾਸੇ ਥਿਰ ਸੁਹਾਗ ਨੂੰ ਮਾਨਣ ਲਈ ਉਸ ਪ੍ਰੀਤਮ ਦੇ ਦਰ 'ਤੇ ਜਾਣ ਲਈ ਖੁਸ਼ੀ ਹੈ। ਇਸ ਬਾਣੀ ਵਿਚ ਆਪ ਨੇ ਪੇਕਾ ਘਰ ਦਾ ਪਿਆਰ ਤੇ ਸਹੁਰੇ ਘਰ ਦਾ ਅਨੰਦ ਦੋਹਾਂ ਨੂੰ ਮਾਨਸਿਕ ਸਥਿਤੀ ਉਪਰ ਉਲੀਕਿਆ ਹੈ। ਇਸ ਦੇ ਨਾਲ-ਨਾਲ ਮਹੀਨਿਆਂ ਦੇ ਬਦਲਣ ਨਾਲ ਕੁਦਰਤ ਵਿਚ ਪੈਦਾ ਹੋਏ ਪਰਿਵਰਤਨ ਨੂੰ ਦਰਸਾਉਂਦੇ ਹੋਏ ਜੀਵ ਰੂਪੀ ਇਸਤਰੀ ਦੇ ਮਨ ਅੰਦਰ ਇਕ ਪਰਿਵਰਤਨ ਬਾਰੇ ਲਾਲਸਾ ਪੈਦਾ ਕੀਤੀ ਹੈ, ਜਿਵੇਂ:

*ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥*
*ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥* (ਪੰਨਾ ੧੧੦੭)

ਬਾਹਰ ਭਾਵੇਂ ਕਾਇਆ ਕੁਦਰਤ ਬੇਸ਼ਕ ਸੁਹਾਵਣੀ ਹੈ, ਬਸੰਤੀ ਸਰ੍ਹੋਂ ਦੇ ਫੁਲ ਖਿੜੇ ਹਨ, ਭੌਰੇ ਗੂੰਜਾਰ ਪਾ ਰਹੇ ਹਨ, ਪਰੰਤੂ ਇਕ ਬ੍ਰਿਹਣ ਦਾ ਅੰਦਰਲਾ ਧੁਆਂਖਿਆ ਹੋਇਆ ਹੈ। ਕੋਇਲ ਅੰਬਾਂ 'ਤੇ ਬੋਲ ਰਹੀ ਹੈ, ਪਰ ਉਸ ਦੇ ਬੋਲ ਵੀ ਦੁੱਖ ਦੀ ਕੂਕ ਪੁਕਾਰ ਲਗਦੇ ਹਨ। ਉਸ ਨੂੰ ਇਹ ਸਭ ਕੁਝ ਤਾਂ ਸੁਹਾਵਣਾ ਹੈ, ਜੇਕਰ ਉਸ ਦਾ ਪਤੀ, ਕੰਤ ਘਰ ਹੈ। ਇਸ ਦੁੱਖ ਨੂੰ ਇਨ੍ਹਾਂ ਸ਼ਬਦ-ਚਿਤ੍ਰਾਂ ਤੇ ਭਾਵ-ਚਿਤ੍ਰਾਂ ਰਾਹੀਂ ਕੁਦਰਤ ਤੇ ਮਨ ਨੂੰ ਇਕ ਸੁਰ ਕਰਕੇ ਆਤਮਾ ਕੁਰਲਾਉਂਦੀ ਹੈ:

*ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥*
*ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥...*
*ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥* (ਪੰਨਾ ੧੧੦੮)

ਜਦੋਂ ਮਿਲਾਪ ਹੋ ਜਾਂਦਾ ਹੈ ਤਾਂ ਪਿਆਰ, ਖੁਸ਼ੀ ਦੇ ਗੀਤ ਗਾਏ ਜਾਂਦੇ ਹਨ। ਇਹ ਰਾਹ ਮੰਦਰ ਬਣ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਉਨ੍ਹਾਂ ਆਤਮਾਵਾਂ ਤੋਂ ਵੀ ਕੁਰਬਾਨ ਤੇ ਬਲਿਹਾਰ ਜਾਂਦੇ ਹਨ, ਜਿਨ੍ਹਾਂ ਨੂੰ ਉਨ੍ਹਾਂ ਦਾ ਪਤੀ (ਪਰਮਾਤਮਾ) ਮਿਲ ਚੁਕਾ ਹੈ:

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥* *(ਪੰਨਾ ੭੨੨)*

ਅਸਲ ਵਿਚ ਇਹ ਮਿਲਾਪ ਉਸ ਦੀ ਬਖਸ਼ਿਸ਼ ਕ੍ਰਿਪਾ ਜਾਂ ਪ੍ਰਸਾਦਿ ਨਾਲ ਹੁੰਦਾ ਹੈ, ਜੇਕਰ ਆਪ ਹੀ ਮਿਹਰ ਦੀ ਨਜ਼ਰ ਕਰ ਦੇਵੇ ਤਾਂ ਆਪ ਮੇਲ ਲੈਂਦਾ ਹੈ:

*ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ॥*
*ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ॥* *(ਪੰਨਾ ੭੨੨)*

ਸੋ ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਆਪਣੀ ਕਵਿਤਾ ਵਿਚ ਪਤੀ-ਪਤਨੀ ਦੇ ਰਿਸ਼ਤੇ ਵਿਚ ਪ੍ਰਭੂ ਦਾ ਮਿਲਾਪ ਦਰਸਾਇਆ ਹੈ। ਭਾਰਤੀ ਸੰਸਕ੍ਰਿਤੀ ਵੀ ਇਸੇ ਧਾਰਾ ਨੂੰ ਮੁਖ ਰੱਖਦੀ ਹੈ ਤੇ ਅਸਲੀ ਮਿਲਾਪ ਦੇ ਚਿੰਨ੍ਹ ਵੀ ਇਸੇ ਰਿਸ਼ਤੇ ਵਿਚੋਂ ਹੀ ਪ੍ਰਾਪਤ ਹੋ ਸਕਦੇ ਹਨ। ਇਹ ਸਭ ਕੁਝ ਇਕ ਰਹੱਸਵਾਦੀ ਤਜਰਬੇ ਦੇ ਅਧੀਨ ਹੁੰਦਾ ਹੈ, ਜਿਸ ਨੂੰ ਬਿਆਨਣ ਲਈ 'ਧਨ ਪਿਰ' ਦੋ ਦੁਨਿਆਵੀ ਚਿੰਨ੍ਹਾਂ ਨੂੰ ਮੁਖ ਰੱਖ ਕੇ ਸ਼ਬਦ ਸੁਰਤਿ ਦਾ ਮੇਲ ਜਾਂ ਆਤਮਾ ਪਰਮਾਤਮਾ ਦਾ ਮਿਲਾਪ ਦਰਸਾਇਆ ਗਿਆ ਹੈ। ਗੁਰੂ ਨਾਨਕ ਦੇਵ ਜੀ ਦਾ ਇਹ 'ਧਨ ਪਿਰ' ਦਾ ਸੰਕਲਪ ਇਕ ਲੋਕ ਮਾਨਿਆ ਸੰਕਲਪ ਸੀ, ਸ਼ਬਦ ਸੁਰਤਿ ਦੇ ਮਿਲਾਪ ਦਾ ਮਾਧਿਅਮ ਵੀ ਬਿਲਕੁਲ 'ਧਨ ਪਿਰ' ਦੇ ਮਿਲਾਪ ਦੇ ਮਾਧਿਅਮ ਵਰਗਾ ਹੀ ਹੈ।

(੧੧/੧੯੭੬)



# ਸਿੱਖ ਧਰਮ 'ਚ ਗ੍ਰਿਹਸਤ

ਭਾਈ ਕਾਨ੍ਹ ਸਿੰਘ ਨਾਭਾ ਰਚਿਤ 'ਮਹਾਨ ਕੋਸ਼' ਅਨੁਸਾਰ 'ਗ੍ਰਿਹਸਤ' ਸ਼ਬਦ ਗ੍ਰਿਹ+ਸਤ ਦੋ ਸ਼ਬਦਾਂ ਦਾ ਸੁਮੇਲ ਹੈ। ਗ੍ਰਿਹ ਤੋਂ ਭਾਵ ਘਰ ਜਾਂ ਪਰਿਵਾਰ ਅਤੇ ਸਤ ਤੋਂ ਭਾਵ ਸੱਚ, ਪਵਿੱਤਰ, ਆਦਰ, ਸਨਮਾਨ, ਪੂਜਯ, ਸੁਭਾਅ, ਜੀਵਨ, ਜ਼ਿੰਦਗੀ, ਧਰਮ, ਪੁੰਨ, ਪਾਰਬ੍ਰਹਮ, ਵਾਹਿਗੁਰੂ ਆਦਿ ਹੈ। ਅਜਿਹੇ ਗ੍ਰਹਿ ਨੂੰ ਹੀ ਅਸਲ ਵਿਚ ਪਵਿੱਤਰ ਮੰਨਿਆ ਗਿਆ ਹੈ ਜਿੱਥੇ ਧਰਮ ਅਤੇ ਪੁੰਨ ਪਲਪਣ ਸਦਕਾ ਪਾਰਬ੍ਰਹਮ ਨੂੰ ਪਾਇਆ ਜਾ ਸਕਦਾ ਹੈ।

ਪੁਰਾਤਨ ਧਾਰਮਿਕ ਗ੍ਰੰਥਾਂ ਅਨੁਸਾਰ ਨੌਂ ਪ੍ਰਕਾਰ ਦੀ ਭਗਤੀ ਮੰਨੀ ਗਈ ਹੈ। ਜਿਸ ਵਿਚ ਸਰਵ-ਸ੍ਰੇਸ਼ਟ ਭਗਤੀ ਉਹੀ ਹੈ ਜਿਹੜੀ ਗ੍ਰਿਹਸਤ ਆਸ਼ਰਮ ਵਿਚ ਰਹਿ ਕੇ ਕੀਤੀ ਜਾਂਦੀ ਹੈ। ਭਾਵੇਂ ਬਹੁਤ ਸਾਰੇ ਰਿਸ਼ੀਆਂ-ਮੁਨੀਆਂ, ਨਾਥਾਂ-ਜੋਗੀਆਂ ਨੇ ਗ੍ਰਿਹਸਤ ਨੂੰ ਬਾਕੀ ਸਾਰੇ ਆਸ਼ਰਮਾਂ ਨਾਲੋਂ ਮਾੜਾ ਤੇ ਗਲੀਜ਼ ਜਾਣ ਕੇ ਪ੍ਰਮਾਰਥ ਦੇ ਰਸਤੇ ਵਿਚ ਭਾਰੀ ਰੁਕਾਵਟ ਵਾਲਾ ਜਾਣਿਆ ਤੇ ਕਿਹਾ ਕਿ ਇਸ ਵਿਚ ਫਸੇ ਮਨੁੱਖ ਨੂੰ ਉੱਕਾ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸ ਵਹਿਮ ਵਿਚ ਫਸੇ ਬੇਅੰਤ ਐਸੇ ਰਿਸ਼ੀ-ਮੁਨੀ ਹੋਏ ਜਿਨ੍ਹਾਂ ਨੇ ਜੀਵਨ ਦੇ ਸੁਖਾਂ ਨੂੰ ਤਿਆਗ ਕੇ, ਕੰਨ ਪੜਵਾ ਲਏ ਤੇ ਜੰਗਲਾਂ ਵਿਚ ਚਲੇ ਗਏ ਪਰ ਗੁਰਬਾਣੀ ਦਾ ਕਥਨ ਹੈ:

*ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥* (ਪੰਨਾ ੪੬੯)

ਅਰਥਾਤ ਜਤਿ ਦੀ ਜੁਗਤਿ ਜਾਣੇ ਬਗੈਰ ਉਨ੍ਹਾਂ ਦਾ ਵੈਰਾਗ ਢਿੱਲਾ ਪੈ ਗਿਆ ਤੇ ਮਨ ਦੀ ਐਸੀ ਅਵਸਥਾ ਹੋਣ ਕਾਰਨ ਉਨ੍ਹਾਂ ਨੂੰ ਪਛਤਾਉਣਾ ਪਿਆ। ਇਸੇ ਲਈ ਗੁਰਬਾਣੀ ਵਿਚ ਨਿਰਾ ਜਤੀ ਹੋਣ ਨੂੰ ਨਿੰਦਿਆ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:

*ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥* (ਪੰਨਾ ੫੮੭)
*ਬਿੰਦੁ ਰਾਖਿ ਜੌ ਤਰੀਐ ਭਾਈ॥*
*ਖੁਸਰੈ ਕਿਉ ਨ ਪਰਮ ਗਤਿ ਪਾਈ॥* (ਪੰਨਾ ੩੨੪)

ਘਰ-ਬਾਰ ਛੱਡ ਕੇ ਜੰਗਲਾਂ ਵਿਚ ਭਉਂ ਕੇ, ਗ੍ਰਿਹਸਤ ਦੀਆਂ ਜ਼ਿੰਮੇਵਾਰੀਆਂ ਤੋਂ ਭੱਜਣਾ ਯੋਗ ਨਹੀਂ ਹੈ, ਕਿਉਂਕਿ ਪਰਮਾਤਮਾ ਜੰਗਲਾਂ ਵਿਚ ਨਹੀਂ, ਮਨੁੱਖ ਦੇ ਆਪਣੇ ਹਿਰਦੇ ਵਿਚ ਵੱਸਦਾ ਹੈ। ਇਸੇ ਸੰਦਰਭ ਵਿਚ ਸ਼ੇਖ ਫਰੀਦ ਜੀ ਉਚਾਰਦੇ ਹਨ:

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥* (ਪੰਨਾ ੧੩੭੮)

ਸਿੱਖ ਧਰਮ ਵਿਚ ਗ੍ਰਿਹਸਤ ਮਾਰਗ ਨੂੰ ਅਪਣਾਉਣ 'ਤੇ ਜ਼ੋਰ ਦਿੱਤਾ ਜਾਂਦਾ ਹੈ। ਗੁਰੂ

ਸਾਹਿਬਾਨ ਨੇ ਆਪ ਗ੍ਰਿਹਸਤ ਨੂੰ ਅਪਣਾਇਆ। ਉਨ੍ਹਾਂ ਜੋ ਕਿਹਾ ਉਹ ਆਪ ਕਰ ਵਿਖਾਇਆ। ਸ੍ਰੀ ਗੁਰੂ ਅਰਜਨ ਦੇਵ ਜੀ ਗ੍ਰਿਹਸਤ ਨੂੰ ਮਹੱਤਤਾ ਦਿੰਦਿਆਂ ਫੁਰਮਾਉਂਦੇ ਹਨ:

*ਰਾਜ ਮਹਿ ਰਾਜੁ ਜੋਗ ਮਹਿ ਜੋਗੀ॥*
*ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥* (ਪੰਨਾ ੨੮੪)

ਗੁਰੂ ਸਾਹਿਬਾਨ ਨੇ ਮਨੁੱਖ ਨੂੰ ਗ੍ਰਿਹਸਤ ਵਿਚ ਰਹਿੰਦਿਆਂ ਤਿਆਗੀ ਹੋਣ ਦਾ ਉਪਦੇਸ਼ ਦਿੱਤਾ ਹੈ ਤੇ ਦੱਸਿਆ ਹੈ ਕਿ ਜਿਹੜਾ ਮਨੁੱਖ ਗ੍ਰਿਹਸਤ ਵਿਚ ਰਹਿੰਦਾ ਹੋਇਆ ਤਿਆਗੀ ਹੋ ਕੇ ਰਹਿੰਦਾ ਹੈ ਉਸ ਦੇ ਜੀਵਨ 'ਚੋਂ ਸੱਚ, ਸੰਜਮ ਅਤੇ ਸ਼ੁਭ ਕਰਣੀ ਸੁਤੇ-ਸਿੱਧ ਨਿਕਲਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਮਨ ਰੇ ਗ੍ਰਿਹ ਹੀ ਮਾਹਿ ਉਦਾਸੁ॥*
*ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ॥* (ਪੰਨਾ ੨੬)

ਗੁਰੂ ਸਾਹਿਬ ਨੇ ਗ੍ਰਿਹਸਤ ਅਤੇ ਸੰਨਿਆਸ ਨੂੰ ਮਿਲਾ ਕੇ ਤੋਰਿਆ ਤੇ ਦੱਸਿਆ ਕਿ ਗ੍ਰਿਹਸਤੀ ਮਨੁੱਖ ਉੱਚੇ ਨੈਤਿਕ ਗੁਣਾਂ ਦਾ ਧਾਰਨੀ ਹੁੰਦਾ ਹੈ। ਉਹ ਸੰਸਾਰ ਵਿਚ ਇਸ ਤਰ੍ਹਾਂ ਰਹਿੰਦਾ ਹੈ ਜਿਸ ਤਰ੍ਹਾਂ ਜਲ ਵਿਚ ਕਮਲ ਦਾ ਫੁੱਲ:

*ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥* (ਪੰਨਾ ੧੦੭੦)

ਸੋ ਜਿਸ ਤਰ੍ਹਾਂ ਜਲ ਦੇ ਵਿਚ ਕਮਲ ਦਾ ਫੁੱਲ ਨਿਰਲੇਪ ਰਹਿੰਦਾ ਹੈ, ਇਸੇ ਤਰ੍ਹਾਂ ਗ੍ਰਿਹਸਤੀ ਸੰਸਾਰ ਦੇ ਵਿਚ ਰਹਿ ਕੇ ਵੀ ਵੈਰਾਗੀ ਹਨ। ਉਹ ਵਿਕਾਰਾਂ ਦੇ ਚਿੱਕੜ ਤੋਂ ਨਿਰਲੇਪ ਹਨ। ਗੁਰਬਾਣੀ ਦਾ ਫੁਰਮਾਨ ਹੈ:

*ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥* (ਪੰਨਾ ੯੪੯)

ਗ੍ਰਿਹਸਤ ਅਸਲ ਵਿਚ ਉਹ ਪੂਜਾ ਹੈ ਜਿੱਥੇ ਮਨੁੱਖ ਉਸ ਅਕਾਲ ਪੁਰਖ ਪਾਰਬ੍ਰਹਮ ਨੂੰ ਨੇੜਿਓਂ ਤਕ ਸਕਦਾ ਹੈ। ਗੁਰਬਾਣੀ ਅਨੁਸਾਰ ਜੇਕਰ ਮਨੁੱਖ ਨੂੰ ਗ੍ਰਿਹਸਤ ਵਿਚ ਰਹਿ ਕੇ ਜੀਉਣ ਦੀ ਜਾਚ ਆ ਜਾਵੇ ਤਾਂ ਹੱਸਦਿਆਂ, ਖੇਡਦਿਆਂ, ਖਾਂਦਿਆਂ, ਪਹਿਨਦਿਆਂ ਭਾਵ ਦੁਨੀਆਂ ਦੇ ਸਾਰੇ ਕੰਮ-ਕਾਜ ਕਰਦਿਆਂ ਹੀ ਇਸ ਸੰਸਾਰਕ ਆਵਾਗਮਨੀ ਤੋਂ ਮੁਕਤੀ ਮਿਲ ਜਾਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥* (ਪੰਨਾ ੫੨੨)

ਗੁਰੂ ਸਾਹਿਬਾਨ ਨੇ ਗ੍ਰਿਹਸਤ ਨੂੰ ਐਸਾ ਸਾਧਨ ਦੱਸਿਆ ਹੈ ਜਿਸ ਰਾਹੀਂ ਮਨੁੱਖ ਦਾ ਕਲਿਆਣ ਹੁੰਦਾ ਹੈ ਤੇ ਉਸ ਵਿਚ ਹਰ ਨੈਤਿਕ ਗੁਣ ਉਪਜਦਾ ਹੈ:

*ਸਤਿਗੁਰ ਕੀ ਐਸੀ ਵਡਿਆਈ॥*
*ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥* (ਪੰਨਾ ੬੬੧)

ਅਸਲ ਜੀਵਨ ਜਾਂ ਰਹਿਣੀ ਉਹ ਹੈ ਜਿਸ ਵਿਚ ਮਨੁੱਖ ਇਕੋ ਵੇਲੇ ਪੂਰਾ ਗ੍ਰਿਹਸਤੀ ਤੇ ਪੂਰਾ ਤਿਆਗੀ ਹੈ:

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥* (ਪੰਨਾ ੯੩੮)

ਅਰਥਾਤ ਜਿਵੇਂ ਜਲ ਵਿਚ ਕਮਲ ਤੇ ਨਦੀ ਵਿਚ ਮੁਰਗਾਈ ਨਿਰਲੇਪ ਰਹਿੰਦੇ ਹਨ ਤਿਵੇਂ

ਸੰਸਾਰ ਵਿਚ ਤਿਆਗੀ ਹੋ ਕੇ ਰਹਿਣਾ ਹੈ ਪਰ ਅਸਲ ਤਿਆਗ ਹਉਮੈ ਦਾ ਤਿਆਗ ਹੈ। ਗੁਰੂ ਸਾਹਿਬ ਨੇ ਗ੍ਰਿਹਸਤ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਆਪ ਚੁੱਕੀਆਂ ਤੇ ਆਪਣੇ ਸਿੱਖਾਂ ਨੂੰ ਇਸ ਅਸੂਲ ਨੂੰ ਕਰੜਾਈ ਨਾਲ ਅਪਣਾਉਣ ਦਾ ਨਿਰਦੇਸ਼ ਦਿੱਤਾ। ਉਨ੍ਹਾਂ ਗ੍ਰਿਹਸਤ ਵਿਚ ਰਹਿੰਦਿਆਂ ਧਰਮੀ ਬਣਨ ਦੀ ਜਾਚ ਸਿਖਾਈ। ਇਸ ਆਦਰਸ਼ਕ ਜੀਵਨ ਦੇ ਨਮੂਨੇ ਉਨ੍ਹਾਂ ਆਪ ਬਣ ਕੇ ਵਿਖਾਇਆ। ਗੁਰੂ-ਘਰ ਵਿਚ ਗ੍ਰਿਹਸਤ, ਉਦਾਸ, ਗ੍ਰਿਹਸਤ-ਉਦਾਸ, ਤਿੰਨਾਂ ਹੀ ਹਾਲਤਾਂ ਦੀਆਂ ਉਦਾਹਰਣਾਂ ਮਿਲਦੀਆਂ ਹਨ। ਸ੍ਰੀ ਗੁਰੂ ਰਾਮਦਾਸ ਜੀ ਦੇ ਤਿੰਨਾਂ ਪੁੱਤਰਾਂ ਵਿਚੋਂ ਬਾਬਾ ਪ੍ਰਿਥੀ ਚੰਦ ਜੀ ਨਿਰੇ ਗ੍ਰਿਹਸਤੀ ਸਨ, ਬਾਬਾ ਮਹਾਂਦੇਵ ਜੀ ਨਿਰੇ ਤਿਆਗੀ ਸਨ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਗ੍ਰਿਹਸਤ-ਉਦਾਸ ਦੇ ਆਦਰਸ਼ਕ ਨਮੂਨੇ ਬਣੇ। ਉਹ ਸਹੀ ਗ੍ਰਿਹਸਤੀ ਸਨ ਪਰ ਨਾਲ ਪੂਰੇ ਤਿਆਗੀ ਵੀ ਸਨ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਤਿਆਗ ਦੀ ਮੂਰਤੀ ਹੁੰਦੇ ਹੋਏ ਵੀ ਪਰਿਵਾਰਕ ਜ਼ਿੰਮੇਵਾਰੀਆਂ ਪ੍ਰਤੀ ਸਜੱਗ ਹੋਣ ਕਰਕੇ ਸੰਸਾਰੀ ਹਨ। ਉਨ੍ਹਾਂ ਨੇ ਗ੍ਰਿਹਸਤ ਉਦਾਸ ਦੀ ਇਕ ਮੁਕੰਮਲ ਤਸਵੀਰ ਪੇਸ਼ ਕਰ ਕੇ ਇਹ ਦੱਸਿਆ ਕਿ ਕਿਹੋ ਜਿਹਾ ਗ੍ਰਿਹਸਤ ਸਫਲ ਗ੍ਰਿਹਸਤ ਹੈ। ਭਗਤ ਕਬੀਰ ਜੀ ਇਸ ਬਾਬਤ ਆਪਣਾ ਖਿਆਲ ਪੇਸ਼ ਕਰਦੇ ਹਨ:

*ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥*
*ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥* (ਪੰਨਾ ੧੩੭੭)

ਪੁਰਾਤਨ ਧਾਰਮਿਕ ਗ੍ਰੰਥਾਂ ਵਿਚ ਵਰਣਨ ਕੀਤੇ ਚਾਰ ਆਸ਼ਰਮਾਂ ਵਿਚੋਂ ਗ੍ਰਿਹਸਤ ਹੀ ਇਕ ਅਜਿਹਾ ਧਰਮ (ਆਸ਼ਰਮ) ਹੈ ਜਿਹੜਾ ਇਸਤਰੀ ਪੁਰਸ਼ ਦੇ ਜੀਵਨ ਨੂੰ ਸੁਖਦਾਈ ਹੀ ਨਹੀਂ ਬਣਾਉਂਦਾ ਬਲਕਿ ਬ੍ਰਹਮਚਾਰਯ, ਬਾਣ ਪ੍ਰਸਥਿ ਤੇ ਸੰਨਿਆਸ ਨੂੰ ਵੀ ਆਸਰਾ ਦਿੰਦਾ ਹੈ। ਗ੍ਰਿਹਸਤੀ ਹੀ ਕਿਰਤ-ਕਮਾਈ ਕਰ ਕੇ ਸੰਤਾਂ-ਸਾਧੂਆਂ (ਲੋੜਵੰਦਾਂ) ਦੀ ਸੇਵਾ ਕਰਦੇ ਹਨ। ਇਸੇ ਲਈ ਗੁਰੂ ਸਾਹਿਬਾਨ ਨੇ ਆਪਣੇ ਗੁਰਸਿੱਖਾਂ ਨੂੰ ਘਰ ਰਹਿ ਕੇ ਹੀ ਸੰਸਾਰਕ ਵਿਕਾਰਾਂ ਤੋਂ ਨਿਰਲੇਪ ਰਹਿਣ ਲਈ ਕਿਹਾ। ਭਗਤ ਕਬੀਰ ਜੀ ਫੁਰਮਾਉਂਦੇ ਹਨ:

*ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥*
*ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥* (ਪੰਨਾ ੮੫੫)

ਅਰਥਾਤ ਜੇ ਘਰ ਛੱਡ ਕੇ ਕੋਈ ਬਨਾਂ ਵਿਚ ਚਲਾ ਜਾਏ ਤੇ ਉਥੇ ਫਲ ਖਾ ਕੇ ਗੁਜ਼ਾਰਾ ਕਰੇ ਤਾਂ ਵੀ ਇਹ ਪਾਪੀ ਮਨ ਵਿਕਾਰਾਂ ਨੂੰ ਨਹੀਂ ਛੱਡਦਾ।

ਪਰਮਾਤਮਾ ਦੀ ਪ੍ਰਾਪਤੀ ਤਾਂ ਹੀ ਹੋ ਸਕਦੀ ਹੈ ਜੇ ਅੰਦਰ ਸੁਖ-ਸ਼ਾਂਤੀ ਹੋ ਜਾਏ। ਤਿਆਗ ਦਾ ਰਾਹ ਇਸੇ ਲਈ ਅਪਣਾਇਆ ਜਾਂਦਾ ਹੈ ਕਿ ਇਹ ਮਨ ਦੀ ਭਟਕਣ ਖ਼ਤਮ ਹੋ ਜਾਵੇ, ਪਰ ਜੇਕਰ ਮਨ ਦੀ ਭਟਕਣ ਖ਼ਤਮ ਹੀ ਨਹੀਂ ਹੁੰਦੀ, ਮਨ ਵਿਚਲੀਆਂ ਖਾਹਿਸ਼ਾਂ, ਸੁਪਨੇ, ਸੁਖ, ਦੁੱਖ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਮਾਰਿਆ ਹੀ ਨਹੀਂ ਤਾਂ ਫਿਰ ਅਜਿਹੇ ਵੈਰਾਗ ਦਾ ਕੀ ਫਾਇਦਾ? ਇਸ ਨਾਲੋਂ ਗ੍ਰਿਹਸਤ ਹੀ ਚੰਗਾ ਹੈ ਜਿਸ ਵਿਚ ਰਹਿ ਕੇ ਮਨੁੱਖ ਦੂਜਿਆਂ ਦੇ ਕੰਮ ਤਾਂ ਆਉਂਦਾ ਹੈ।

ਗ੍ਰਿਹਸਤ ਮਾਰਗ ਇਕ ਅਜਿਹਾ ਮਾਰਗ ਹੈ ਜਿਹੜਾ ਔਰਤ ਅਤੇ ਮਰਦ ਦੇ ਜੀਵਨ ਨੂੰ ਸੁਖਦਾਈ ਅਤੇ ਸੰਤੁਸ਼ਟ ਬਣਾਉਂਦਾ ਹੈ। ਇਹ ਮਾਰਗ ਇਸ ਸ੍ਰਿਸ਼ਟੀ ਦੇ ਵਿਕਾਸ ਦਾ ਅਧਾਰ ਹੈ। ਇਸ ਉੱਤੇ ਦੁਨੀਆਂ ਦੀ ਬੁਨਿਆਦ ਟਿਕੀ ਹੋਈ ਹੈ। ਗ੍ਰਿਹਸਤ ਤੋਂ ਭਾਵ ਕਾਮ-ਵਾਸ਼ਨਾ ਦੀ ਪੂਰਤੀ ਤੇ ਵੰਸ਼ ਵਧਾਉਣਾ ਹੀ ਨਹੀਂ, ਸਗੋਂ ਗ੍ਰਿਹਸਤ ਵਿਚ ਰਹਿੰਦਿਆਂ ਮਨੁੱਖੀ ਹੋਂਦ ਨੂੰ ਕਾਇਮ ਰੱਖਦਿਆਂ

ਉਸ ਅਕਾਲ ਪੁਰਖ ਪਾਰਬ੍ਰਹਮ ਨੂੰ ਪਾਉਣ ਲਈ ਉਸ ਉੱਚੀ ਅਵਸਥਾ ਨੂੰ ਹਾਸਲ ਕਰਨਾ ਹੈ ਜਿਸ ਨਾਲ ਮਨੁੱਖੀ ਜੀਵ-ਆਤਮਾ ਸੰਸਾਰਕ ਆਵਾਗਮਨ ਤੋਂ ਮੁਕਤ ਹੋ ਕੇ ਹਮੇਸ਼ਾਂ ਲਈ ਉਸ ਅਕਾਲ ਪੁਰਖ ਵਿਚ ਅਭੇਦ ਹੋ ਸਕੇ।

ਗ੍ਰਿਹਸਤ ਜੀਵਨ ਬਤੀਤ ਕਰਨ ਲਈ ਹਰ ਮਨੁੱਖ ਦਾ ਗ੍ਰਿਹਸਤੀ ਹੋਣਾ ਜ਼ਰੂਰੀ ਹੈ। ਸਾਰੇ ਗੁਰੂ ਸਾਹਿਬਾਨ ਅਤੇ ਵਿਭਿੰਨ ਧਾਰਮਿਕ ਮੱਤਾਂ ਨਾਲ ਸਬੰਧਤ ਮਹਾਂਪੁਰਖ ਵੀ ਇਸ ਗ੍ਰਿਹਸਤੀ ਮਾਰਗ ਦੇ ਅਨੁਯਾਈ ਰਹੇ ਹਨ। ਸਮਾਜ ਤੇ ਸੰਸਾਰ ਦਾ ਸਮੁੱਚਾ ਵਰਤਾਰਾ ਗ੍ਰਿਹਸਤ 'ਤੇ ਆਧਾਰਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਪੁਜੀ ਸਾਹਿਬ ਵਿਚ ਉਚਾਰਦੇ ਹਨ:

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥* (ਪੰਨਾ ੭)

ਸੋ ਇਹ ਜੋ ਸਾਰਾ ਸੰਸਾਰ ਚਾਹੇ ਕੋਈ ਮਨੁੱਖ ਹੋਵੇ ਜਾਂ ਜਾਨਵਰ ਜੋ ਇਸ ਧਰਤੀ 'ਤੇ ਆਇਆ ਹੈ ਉਹ ਇਸ ਜੋੜ ਤੋਂ ਨਿਰਲੇਪ ਕਿਵੇਂ ਰਹਿ ਸਕਦਾ ਹੈ? ਜੇਕਰ ਇਹ ਮੇਲ ਨਾ ਹੋਵੇ ਤਾਂ ਸ੍ਰਿਸ਼ਟੀ ਦਾ ਵਿਕਾਸ ਕਿਵੇਂ ਹੋਵੇਗਾ? ਇਸ ਸ੍ਰਿਸ਼ਟੀ ਨੂੰ ਬਣਾਈ ਅਤੇ ਚੱਲਦੇ ਰੱਖਣ ਲਈ ਹਰ ਮਨੁੱਖ ਦਾ ਗ੍ਰਿਹਸਤੀ ਹੋਣਾ ਜ਼ਰੂਰੀ ਹੈ। ਭਾਈ ਗੁਰਦਾਸ ਜੀ 'ਕਬਿੱਤ ਸਵੱਈਆਂ' ਵਿਚ ਆਖਦੇ ਹਨ ਕਿ ਗ੍ਰਿਹਸਤ ਧਰਮ ਹੀ ਸਰਵੋਤਮ ਹੈ:

*ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ*
*ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ।*
*ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ*
*ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ।*
*ਪੰਛੀਅਨ ਮੈ ਹੰਸੁ ਮ੍ਰਿਗਰਾਜਨ ਮੈ ਸਾਰਦੂਲ*
*ਰਾਗਨ ਮੈ ਸਿਰੀ ਰਾਗੁ ਪਾਰਸ ਪਖਾਨ ਹੈ।*
*ਗਿਆਨਨ ਮੈ ਗਿਆਨੁ ਅਰੁ ਧਿਆਨਨ ਮੈ ਧਿਆਨ ਗੁਰ*
*ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨੁ ਹੈ॥੩੭੬॥*

ਸੋ ਗ੍ਰਿਹਸਤ ਵਿਚ ਰਹਿ ਕੇ, ਆਪੇ ਨੂੰ ਮਾਰ ਕੇ, ਨਿਮਰਤਾ ਧਾਰਨ ਕਰ ਕੇ, ਮਿੱਠਾ ਬੋਲ ਕੇ ਆਪਣੇ ਪ੍ਰਭੂ-ਪਤੀ ਨੂੰ ਪਾਉਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਅਨੁਸਾਰ:

*ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥* (ਪੰਨਾ ੭੨੨)

ਅਰਥਾਤ ਗ੍ਰਿਹਸਤ ਧਰਮ ਨਿਭਾਉਂਦਿਆਂ ਹੋਇਆਂ ਆਪਾ ਮਾਰ ਕੇ ਜੀਵ-ਆਤਮਾ ਉਸ ਪਾਰਬ੍ਰਹਮ ਨਾਲ ਇਕਮਿਕ ਹੋ ਸਕਦੀ ਹੈ ਅਤੇ ਆਪਣੇ ਅਸਲੇ ਨਾਲ ਜੁੜ ਕੇ ਪਰਮ ਆਨੰਦ ਦੀ ਪ੍ਰਾਪਤੀ ਕਰ ਸਕਦੀ ਹੈ। (ਗ੍ਰਿਹਸਤ ਟਕਸਾਲ ਹੈ ਗੁਰੂ ਨਾਨਕ ਵਿਚਾਰਧਾਰਾ ਨੂੰ ਕਮਾਉਣ ਦੀ, ਜਿਸ ਵਿਚ ਰਹਿ ਕੇ ਹੀ ਮਨੁੱਖ ਕਿਰਤ ਕਰ ਸਕਦਾ, ਨਾਪ ਜਪ ਸਕਦਾ ਹੈ ਤੇ ਵੰਡ ਸਕਦਾ ਹੈ।)

(੫/੨੦੦੬)



# ਸੁਹਾਗਣ

ਸੁਹਾਗ ਭਾਗ ਤੋਂ ਬਿਨਾਂ ਕੋਈ ਸੁਹਾਗਣ ਨਹੀਂ, ਏਸੇ ਕਰਕੇ ਸੁਹਾਗਣ ਵਡਭਾਗਣ ਹੁੰਦੀ ਹੈ। ਸੁਹਾਗ ਦੇ ਸਾਰੇ ਗਹਿਣਿਆਂ ਦਾ ਸੁਆਮੀ ਇਕੱਲਾ ਸੁਹਾਗ ਹੁੰਦਾ ਹੈ ਪਰ ਖੁਸ਼ੀ ਦੋਹਾਂ ਦੀ ਸਾਂਝੀ ਹੁੰਦੀ ਹੈ।

ਸੁਹਾਗ ਕੇਵਲ ਇਕ ਉਮਰ ਨਹੀਂ, ਸਗੋਂ ਇਕ ਅਵਸਥਾ ਹੈ। ਇਹ ਅਵਸਥਾ ਸਰੀਰਕ ਭੀ ਹੈ, ਮਾਨਸਕ ਭੀ ਹੈ, ਅਧਿਆਤਮਕ ਭੀ ਹੈ, ਸਮਾਜਕ ਭੀ ਹੈ, ਸਭਿਆਚਾਰਕ ਭੀ ਹੈ, ਸੁੰਦਰਾਤਮਕ ਭੀ ਹੈ, ਰਾਗਾਤਮਕ ਭੀ ਹੈ, ਇਸ ਜ਼ਿੰਦਗੀ ਦਾ ਪੋਟਾ-ਪੋਟਾ, ਜੀਵਨ ਦਾ ਰੋਮ-ਰੋਮ ਸੁਹਾਗਣ ਹੁੰਦਾ ਹੈ, ਉਸ ਦਾ ਬੋਲ ਸੁਹਾਗਣ ਦਾ ਹੁੰਦਾ ਹੈ। ਉਸ ਦਾ ਤੋਲ ਸੁਹਾਗਣ ਦਾ ਹੁੰਦਾ ਹੈ। ਉਸ ਦਾ ਉਠਣਾ ਸੁਹਾਗਣ ਦਾ, ਉਸ ਦਾ ਬੈਠਣ ਸੁਹਾਗਣ ਦਾ, ਉਸ ਦੀ ਵਰਤੋਂ ਸੁਹਾਗਣ ਦੀ, ਉਸ ਦਾ ਘਰ ਸੁਹਾਗਣ ਦਾ, ਉਸ ਦਾ ਗੁਆਂਢ ਸੁਹਾਗਣ ਦਾ, ਉਸ ਦਾ ਅੰਦਰ ਸੁਹਾਗਣ ਦਾ, ਉਸ ਦਾ ਚੁਫੇਰਾ ਸੁਹਾਗਣ ਦਾ, ਉਸ ਦਾ ਵੇਸ ਸੁਹਾਗਣ ਦਾ, ਉਸ ਦਾ ਦੇਸ਼ ਸੁਹਾਗਣ ਦਾ, ਉਹ ਸਾਹੁਰੇ ਸੁਹਾਗਣੀ, ਉਹ ਪੇਕੇ ਸੁਹਾਗਣੀ, ਇਹ ਲੋਕ ਸੁਹਾਗਣੀ ਦਾ, ਪ੍ਰਲੋਕ ਭੀ ਸੁਹਾਗਣੀ ਦਾ, ਉਸ ਦਾ ਸੁਹਾਗ ਅਮਰ ਹੁੰਦਾ ਹੈ। ਇਸ ਕਰਕੇ ਉਹ ਆਪ ਸਦੀਵੀਂ ਸੁਹਾਗਣ ਹੁੰਦੀ ਹੈ।

ਸਦੀਵੀਂ ਸੁਹਾਗਣ ਦਾ ਸ਼ਿੰਗਾਰ ਬਾਹਰੋਂ ਨਹੀਂ ਅੰਦਰੋਂ ਉਗਦਾ ਹੈ। ਸਦੀਵੀਂ ਸੁਹਾਗਣ ਮੋਤੀਚੂਰ ਗਹਿਣਾ ਪਹਿਨਦੀ ਹੈ ਪਰ ਇਹ ਗਹਿਣਾ ਉਸ ਨੂੰ ਸੁਨਿਆਰਾ ਨਹੀਂ ਘੜ ਕੇ ਦੇਂਦਾ। ਇਹ ਉਸ ਦੇ ਅੰਦਰੋਂ ਜੀਉਂਦੀ ਚੀਜ਼ ਵਾਂਗ ਉਗਦਾ ਹੈ, ਵਧਦਾ ਹੈ ਤੇ ਫਲ ਫੁਲ ਦੇ ਗਹਿਣੇ ਦੇਂਦਾ ਹੈ। ਇਸ ਦੇ ਮੋਤੀ ਖਾਰੇ ਸਾਗਰਾ ਵਿਚੋਂ ਨਹੀਂ ਆਤਮਕ ਮਾਨ-ਸਰੋਵਰਾਂ ਵਿਚੋਂ ਆਪ ਮਰਜੀਵੜੇ ਬਣ ਕੇ ਕੱਢੇ ਜਾਂਦੇ ਹਨ। ਮਨ ਦਾ ਅਣ-ਵਿਧਾ ਮੋਤੀ ਕੇਵਲ ਗੁਰੂ ਸ਼ਬਦ ਦੀਆਂ ਹੀਰੇ ਦੀਆਂ ਕਣੀਆਂ ਨਾਲ ਵਿੰਨ੍ਹਿਆ ਜਾਂਦਾ ਹੈ। ਇਸ ਦੇ ਅੰਦਰ ਰੰਗੀਨ ਧਾਗਾ ਪਾਉਣਾ ਭੀ ਸੌਖਾ ਨਹੀਂ ਹੈ, ਦੋਹਾਂ ਸਿਰਿਆਂ ਤੋਂ ਵਾਰੀ ਵਾਰੀ ਧਾਗਾ ਪਾਈ ਜਾਣਾ ਤੇ ਫੇਰੀ ਜਾਣਾ, ਇਸ ਦਾ ਰੰਗੀਨ ਧਾਗਾ ਸਾਹਾਂ ਦਾ ਹੁੰਦਾ ਹੈ ਅਤੇ ਉਹ ਸੁੱਤਿਆਂ-ਜਾਗਦਿਆਂ ਮਨ ਵਿਚ ਚਲਦਾ ਰਹਿੰਦਾ ਹੈ। ਇਹ ਬਾਹਰ ਜਾਂਦੇ ਮਨ ਨੂੰ ਭੀ ਰੋਕਦਾ ਹੈ ਅਤੇ ਅੰਦਰ ਲੁਕਦੇ ਮਨ ਨੂੰ ਭੀ ਲੁਕਣ ਨਹੀਂ ਦੇਂਦਾ। ਹਰ ਵੇਲੇ ਉਸ ਨੂੰ ਹਾਜ਼ਰੀ ਵਿਚ ਰੱਖਦਾ ਹੈ ਅਤੇ ਕਦੇ ਗੈਰ-ਹਾਜ਼ਰ ਨਹੀਂ ਹੋਣ ਦੇਂਦਾ।

ਉਹ ਸਾਰੇ ਸਰੀਰ ਨੂੰ ਖਿਮਾ ਦੇ ਸ਼ਿੰਗਾਰ ਨਾਲ ਸੁੰਦਰ ਬਣਾ ਲੈਂਦਾ ਹੈ। ਉਹ ਖਿਮਾ ਦੀ ਬੋਲੀ ਬੋਲਦਾ ਹੈ, ਉਹ ਖਿਮਾ ਦੇ ਨੈਣਾਂ ਨਾਲ ਵੇਖਦਾ ਹੈ, ਉਹ ਖਿਮਾ ਦੀ ਜ਼ਬਾਨ ਨਾਲ ਚਖਦਾ ਹੈ, ਉਹ ਭੁਲੇਖੇ ਨਾਲ, ਖੰਡ ਦੇ ਥਾਂ 'ਤੇ ਲੂਣ ਖਵਾਉਣ ਵਾਲਿਆਂ ਦਾ ਲੂਣ, ਖੰਡ ਬਣਾ ਕੇ ਖਾ ਜਾਂਦਾ ਅਤੇ ਕਹਿੰਦਾ ਤੇਰੀ ਭਾਵਨਾ ਖੰਡ ਦੀ ਸੀ, ਇਸ ਲਈ ਤੇਰਾ ਲੂਣ ਭੀ ਖੰਡ ਹੈ ਪਰ ਮੇਰੇ ਭਾਗਾਂ ਦਾ ਲੂਣ ਸੀ ਤੇ ਉਹ ਲੂਣ ਮੈਂ

ਹੀ ਖਾਣਾ ਸੀ। ਤੇਰਾ ਤੈਨੂੰ ਮਿਲ ਗਿਆ, ਮੇਰਾ ਮੈਨੂੰ ਮਿਲ ਗਿਆ। ਤੂੰ ਲੂਣ ਵਿਚ ਭੀ ਖੰਡ ਬੀਜੀ ਹੈ, ਮੇਰੀ ਖੰਡ ਵਿਚ ਭੀ ਲੂਣ ਹੈ। ਉਹ ਗਲੇ ਵਿਚ ਨਹੀਂ, ਉਰ-ਹਾਰ ਪਾਉਂਦੀ ਹੈ। ਉਸ ਦਾ ਹਾਰ ਮੋਤੀਆਂ ਦਾ ਨਹੀਂ, ਹਰਿ ਹਰਿ ਦਾ ਹਾਰ ਹੁੰਦਾ ਹੈ। ਉਸ ਦਾ ਦੰਦਾਸਾ ਸੁੱਕੇ ਹੋਏ ਸਕ ਦਾ ਨਹੀਂ ਸਗੋਂ ਉਸ ਦਮੋਦਰ ਦਾ ਹੁੰਦਾ ਹੈ, ਜੋ ਮਾਇਆ ਦਾ ਸਹਾਰਾ ਹੈ। ਇਸ ਦੰਦਾਸੇ ਨਾਲ ਕੇਵਲ ਦੰਦ ਹੀ ਨਹੀਂ ਚਮਕਦੇ ਸਗੋਂ ਸਾਰਾ ਸੰਸਾਰ ਚਮਕ ਉਠਦਾ ਹੈ, ਮਾਇਆ ਦਾ ਕਰੇੜਾ ਉਤਰ ਜਾਂਦਾ ਹੈ।

ਉਹ ਸੋਨੇ ਦਾ ਕੰਙਣ ਨਹੀਂ ਸਗੋਂ ਕਰਤੇ ਦਾ ਕੰਙਣਾ ਪਹਿਨਦੀ ਹੈ, ਇਸ ਕੰਙਣ ਨਾਲ ਉਸ ਦੇ ਹੱਥ ਆਪਣੇ ਨਹੀਂ ਰਹਿੰਦੇ, ਸਗੋਂ ਕਰਤੇ ਦੇ ਹੱਥ ਹੋ ਜਾਂਦੇ ਹਨ। ਉਨ੍ਹਾਂ ਦਾ ਕਰਮ, ਕਰਤੇ ਦਾ ਕਰਮ ਹੋ ਜਾਂਦਾ ਹੈ। ਇਹ ਕੰਙਣ ਮਨੁੱਖ ਨੂੰ ਮਨੁੱਖ ਤੋਂ ਉਚਾ ਚੁਕ ਕੇ ਰੱਬ ਬਣਾ ਦੇਂਦਾ ਹੈ।

ਉਸ ਦੀ ਮੁੰਦਰੀ ਦੈਂਤਾਂ ਨੂੰ ਮਾਰਨਾ ਅਤੇ ਸੰਤਾਂ ਨੂੰ ਉਭਾਰਨਾ ਦੀ ਪ੍ਰਤੀਕ ਹੁੰਦੀ ਹੈ। ਉਸ ਦਾ ਪਟੂ ਰੇਸ਼ਮ ਦਾ ਨਹੀਂ, ਪਰਮੇਸ਼ਰ ਦਾ ਹੈ, ਉਸ ਪਰਮੇਸ਼ਰ ਦਾ ਜਿਸ ਦੇ ਅੰਦਰ ਬਾਹਰ ਰੇਸ਼ਮ ਹੈ, ਜਿਸ ਦਾ ਬਿਰਦ ਪਰਦੇ ਢਕਣਾ ਹੈ।

ਉਸ ਦਾ ਸੁਹਾਗ-ਚੀਰ, ਧੀਰਜ ਦਾ ਹੈ, ਧੀਰਜ ਦਾ ਸੁਹਾਗ-ਚੀਰ, ਦੁੱਖਾਂ-ਸੁਖਾਂ ਨੂੰ ਸੰਤੁਲਨ ਬਣਾ ਦੇਂਦਾ ਹੈ, ਉਨ੍ਹਾਂ ਦੇ ਵਿਚਕਾਰ ਇਕ ਸਿਧਾ ਮਾਰਗ ਕੱਢ ਦੇਂਦਾ ਹੈ, ਇਹ ਕੇਵਲ ਮਧ-ਮਾਰਗ ਨਹੀਂ ਸਗੋਂ ਮਧ-ਮਾਰਗ ਤੋਂ ਉਚੀ ਜੀਵਨ-ਜੁਗਤੀ ਹੈ। ਦੁੱਖ ਸੁਖ ਨੂੰ ਸੁੰਦਰ ਬਣਾ ਦੇਣਾ ਇਸ ਦੀ ਕਰਾਮਾਤ ਹੈ। ਉਸ ਦੀਆਂ ਆਪਣੀਆਂ ਅੱਖਾਂ ਵਿਚ ਸ੍ਰੀ ਰੰਗ ਦਾ ਸੁਰਮਾ ਹੁੰਦਾ ਹੈ, ਉਹ ਸ੍ਰੀ ਰੰਗ ਦਾ ਸੁਰਮਾ ਪਾ ਕੇ ਸ੍ਰੀ ਰੰਗ ਹੀ ਵੇਖਦੀਆਂ ਹਨ।

ਸੁਹਾਗਣ ਮਨ-ਮੰਦਰ ਵਿਚ ਦੀਵਾ ਬਾਲ ਕੇ ਸਾਰੇ ਸੰਸਾਰ ਨੂੰ ਚਾਨਣ ਹੀ ਚਾਨਣ ਕਰ ਦੇਂਦੀ ਹੈ। ਅਜੇਹੀ ਸੁਹਾਗਣ ਦਾ ਸਰੀਰ ਨਹੀਂ ਹੁੰਦਾ। ਇਹ ਪ੍ਰਭੂ ਦੇ ਸੌਣ ਲਈ ਸੇਜਾ ਹੁੰਦੀ ਹੈ। ਏਸੇ ਸੇਜ ਉਤੇ ਗਿਆਨ ਦਾ ਸ਼ਹਿਨਸ਼ਾਹ, ਭਗਤਾਂ ਨੂੰ ਤਾਰਦਾ ਅਤੇ ਦੁਸ਼ਮਣਾਂ ਨੂੰ ਸੰਘਾਰਦਾ-ਸੰਘਾਰਦਾ ਆ ਕੇ ਅਰਾਮ ਕਰਦਾ ਹੈ। ਸੁਹਾਗ ਦਾ ਅਰਾਮ ਸੁਹਾਗਣ ਕੋਲ ਹੈ ਅਤੇ ਗੁਰਮੁਖ ਸੁਹਾਗਣਾਂ ਪ੍ਰਭੂ ਦੀ ਅਖੰਡ ਸਮਾਧੀ ਦਾ ਸੁਖ ਅਸਥਾਨ ਹੈ:

*ੴ ਸਤਿਗੁਰ ਪ੍ਰਸਾਦਿ॥ ਆਸਾ ਘਰੁ ੬ ਮਹਲਾ ੧॥*
*ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥*
*ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ॥੧॥*
*ਲਾਲ ਬਹੁ ਗੁਣਿ ਕਾਮਣਿ ਮੋਹੀ॥*
*ਤੇਰੇ ਗੁਣ ਹੋਹਿ ਨ ਅਵਰੀ॥੧॥ ਰਹਾਉ॥*
*ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ॥*
*ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ॥੨॥*
*ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ॥*
*ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ॥੩॥*
*ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ॥*
*ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥੪॥੧॥੩੫॥* (ਪੰਨਾ ੩੫੯)



(੩/੧੯੯੮)

# ਗੁਰਮੁਖ ਅਤੇ ਮਨਮੁਖ

ਸੰਸਾਰ ਦੇ ਮਹਾਨ ਵਿਚਾਰਵਾਨਾਂ ਨੇ ਜਿਸ ਵਿਅਕਤੀ ਉਤੇ ਆਪਣੇ ਦੁਆਰਾ ਨਿਰਧਾਰਤ ਆਦਰਸ਼ਾਂ ਨੂੰ ਲਾਗੂ ਕੀਤਾ ਹੈ, ਕਿਸੇ ਨੇ ਉਸ ਨੂੰ (Superman), ਕਿਸੇ ਨੇ (Wise Man), ਕਿਸੇ ਨੇ (High Souled Man), ਕਿਸੇ ਨੇ ਪੁਰਸ਼ੋਤਮ ਅਤੇ ਕਿਸੇ ਨੇ ਪਰਮ ਮਨੁੱਖ ਕਿਹਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਆਦਰਸ਼ਕ ਇਨਸਾਨ ਨੂੰ 'ਗੁਰਮੁਖ' ਕਿਹਾ ਹੈ। ਗੁਰੂ ਸਾਹਿਬ ਉਸ ਨੂੰ ਗਿਆਨੀ, ਹੰਸ, ਮੁਕਤਾ, ਜੀਵਨ ਮੁਕਤ, ਪੰਚ, ਸੇਵਕ, ਬ੍ਰਹਮ ਗਿਆਨੀ, ਸਿੱਖ, ਸਚਿਆਰ, ਭਗਤ, ਸਾਧ, ਸੰਤ ਆਦਿ ਅਨੇਕ ਨਾਮ ਵੀ ਦਿੰਦੇ ਹਨ। ਪਰ ਬਹੁ-ਪ੍ਰਵਾਣਿਤ ਨਾਮ 'ਗੁਰਮੁਖਿ' ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ 'ਮਹਾਨ ਕੋਸ਼' ਦੇ ਪੰਨਾ ੪੧੮ 'ਤੇ 'ਗੁਰਮੁਖ' ਸ਼ਬਦ ਦੇ ਅਰਥ ਹੇਠ ਲਿਖੇ ਅਨੁਸਾਰ ਕਰਦੇ ਹਨ:

***ਗੁਰਮੁਖ:***

ਸੰਗਯਾ ਸਤਿਗੁਰ ਦਾ ਮੁਖ, ਗੁਰੂ ਦਾ ਚਿਹਰਾ।

*ਗੁਰਮੁਖ ਦੇਖ ਸਿੱਖ ਬਿਗਸਾਵਹਿਂ।*

ਉਹ ਪੁਰਖ ਜੋ ਗੁਰੂ ਦੇ ਸਨਮੁਖ ਹੈ, ਕਦੇ ਵੇਮੁਖ ਨਹੀਂ ਹੁੰਦਾ।

***ਗੁਰਮੁਖਿ:***

ਗੁਰੂ ਦੇ ਮੁਖ ਵਿਚ ਭਾਵ ਗੁਰੂ ਦੇ ਉਪਦੇਸ਼ ਵਿਚ, ਬਾਣੀ ਵਿਚ ਗੁਰਮੁਖਤਾ ਕਰਕੇ, ਪ੍ਰਧਾਨ ਗੁਰੂ ਨੇ, ਆਦਿ ਗੁਰੂ ਨੇ:

*ਓਅੰ ਗੁਰਮੁਖਿ ਕੀਓ ਅਕਾਰਾ॥* *(ਪੰਨਾ ੨੫੦)*

'ਗੁਰੂ ਗ੍ਰੰਥ ਸੰਕੇਤ ਕੋਸ਼' ਦੇ ਕਰਤਾ ਪ੍ਰੋ: ਪਿਆਰਾ ਸਿੰਘ ਪਦਮ ਅਨੁਸਾਰ ਗੁਰਮੁਖ:

*ਗੁਰੂ ਨੂੰ ਸਨਮੁਖ ਰੱਖ ਕੇ ਉਸ ਦੀ ਆਗਿਆ ਅਨੁਸਾਰ ਜੀਵਨ ਬਸਰ ਕਰਨ ਵਾਲਾ ਗੁਰਮੁਖ ਹੈ। ਭਗਤੀ ਲਹਿਰ ਦੇ ਧਾਰਮਿਕ ਸਾਹਿਤ ਤੋਂ ਪਹਿਲਾਂ ਸਿੱਖ-ਸਾਹਿਤ ਵਿੱਚ ਵੀ ਇਸ ਸ਼ਬਦ ਦਾ ਪ੍ਰਯੋਗ ਮਿਲਦਾ ਹੈ, ਸੰਤਾਂ, ਭਗਤਾਂ ਅਤੇ ਗੁਰੂ ਸਾਹਿਬਾਨ ਨੇ ਇਸ ਦੀ ਵਰਤੋਂ ਨੇਕ ਜੀਵਨ ਵਾਲੇ ਪੁਰਸ਼ ਲਈ ਕੀਤੀ ਹੈ।* *(ਪੰਨਾ ੧੪੨)*

'ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ ਨਾਮੀ ਪੁਸਤਕ ਵਿਚ ਪੰਨਾ, ੧੭੧ 'ਤੇ ਭਾਈ ਰਣਧੀਰ ਸਿੰਘ ਜੀ ਲਿਖਦੇ ਹਨ: "ਗੁਰਬਾਣੀ ਅੰਦਰਿ ਅਕਸਰ ਹਰ ਥਾਂ 'ਗੁਰਮੁਖਿ' ਪਦ ਖੱਖੇ ਨੂੰ ਸਿਹਾਰੀ ਨਾਲ ਹੀ ਆਉਂਦਾ ਹੈ ਅਤੇ ਤਿੰਨਾਂ ਅਰਥਾਂ ਵਿਚ ਆਉਂਦਾ ਹੈ:

੧. ਵਾਹਿਗੁਰੂ ਦੇ ਅਰਥਾਂ ਵਿਚ।

੩.ਗੁਰੂ ਦੁਆਰੇ ਜਾਂ ਗੁਰੂ ਸਿਖਸ਼ਾ ਰਾਹੀਂ।"

'ਸੰਤ ਕਾਵਿ ਕਾ ਦਾਰਸ਼ਨਿਕ ਵਿਸ਼ਲੇਸਣ' ਦੇ ਪੰਨਾ ੭੮-੭੯ 'ਤੇ ਡਾ: ਮਨਮੋਹਣ ਸਿੰਘ ਸਹਿਗਲ ਲਿਖਦੇ ਹਨ: "ਉਸ ਵਿਅਕਤੀ ਨੂੰ 'ਗੁਰਮੁਖ' ਕਿਹਾ ਗਿਆ ਹੈ, ਜੋ ਸਤਿਗੁਰੂ ਦੀ ਸਭਿਅਤਾ ਪਛਾਣ ਕੇ ਆਪਣਾ ਸਭ ਕੁਝ ਉਸ ਨੂੰ ਅਰਪਣ ਕਰ ਦਿੰਦਾ ਹੈ, ਉਸ ਦੇ ਸ਼ਬਦਾਂ ਵਿਚ ਵਿਸ਼ਵਾਸ ਰੱਖ ਕੇ ਸੱਚਖੰਡ ਦੇ ਮਾਰਗ ਉਤੇ ਸਦਾ ਅੱਗੇ ਵਧਦਾ ਹੈ। ਜੋ ਗੁਰੂ ਵਿਚ ਹੀ ਪ੍ਰਤੱਖ ਬ੍ਰਹਮ ਦੇ ਦਰਸ਼ਨ ਕਰਨ ਦਾ ਅਭਿਲਾਖੀ ਹੈ, ਜੋ ਰਾਤ ਦਿਨ ਰਾਮ-ਨਾਮ ਵਿਚ ਲੀਨ ਰਹਿੰਦਾ ਹੈ ਅਤੇ ਜੋ ਕੇਵਲ ਆਪਣੇ ਆਪ ਨੂੰ ਹੀ ਨਹੀਂ, ਆਪਣੇ ਸਮੁੱਚੇ ਪਰਿਵਾਰ, ਸਾਥੀਆਂ ਅਤੇ ਮਿੱਤਰਾਂ ਨੂੰ ਭਵ-ਸਾਗਰ ਤੋਂ ਪਾਰ ਉਤਾਰਨ ਵਿਚ ਸਮਰੱਥ ਹੁੰਦਾ ਹੈ।"

ਜੋ ਦੈਵੀ ਗੁਣ ਗੁਰੂ ਨਾਨਕ ਸਾਹਿਬ ਨੇ ਮਨੁੱਖ ਨੂੰ ਪ੍ਰਦਾਨ ਕੀਤੇ, ਇਨ੍ਹਾਂ ਦੈਵੀ ਗੁਣਾਂ ਦੇ ਨਾਲ ਭਰਪੂਰ ਮਨੁੱਖ ਨੂੰ 'ਗੁਰਮੁਖ' ਕਿਹਾ ਗਿਆ ਹੈ। ਇਨ੍ਹਾਂ ਦੈਵੀ ਗੁਣਾਂ ਦਾ ਵਿਕਾਸ ਇਸੇ ਮਾਤ-ਲੋਕ ਵਿਚ ਰਹਿ ਕੇ ਹੀ ਹੁੰਦਾ ਹੈ। ਮਾਇਆ ਵਿਚ ਰਹਿ ਕੇ ਮਾਇਆ ਤੋਂ ਪਰ੍ਹੇ ਰਹਿਣਾ ਗੁਰਮੁਖ ਵਿਅਕਤੀ ਦਾ ਸਭ ਤੋਂ ਪਹਿਲਾ ਗੁਣ ਹੈ। ਜਿਵੇਂ ਜਲ ਵਿਚ ਰਹਿ ਕੇ ਕਮਲ ਨਿਰਲਿਪਤ ਰਹਿੰਦਾ ਹੈ ਅਤੇ ਜਿਵੇਂ ਮੁਰਗਾਬੀ ਨਦੀ ਵਿਚ ਤਰਦੇ ਹੋਇਆਂ ਵੀ ਅਣਭਿਜ ਰਹਿੰਦੀ ਹੈ, ਉਸੇ ਤਰ੍ਹਾਂ ਆਦਰਸ਼ਕ ਮਨੁੱਖ ਆਪਣੀ ਸੁਰਤਿ ਨੂੰ ਸ਼ਬਦ ਵਿਚ ਟਿਕਾ ਕੇ ਮਾਇਆ ਦੇ ਪ੍ਰਭਾਵ ਤੋਂ ਮੁਕਤ ਰਹਿੰਦਾ ਹੋਇਆ ਭਵ-ਸਾਗਰ ਤਰ ਜਾਂਦਾ ਹੈ ਪਰ ਗੁਰੂ ਨਾਨਕ ਸਾਹਿਬ ਦਾ ਆਦਰਸ਼ ਪੁਰਸ਼ ਕੇਵਲ ਮੁਕਤੀ ਨਾਲ ਸੰਤੁਸ਼ਟ ਨਹੀਂ, ਉਹ ਸਮਾਜ ਵਿੱਚ ਵਿਚਰਦਾ ਹੈ, ਇਸ ਲਈ ਆਪਣੇ ਜਨਮ ਨੂੰ ਉਹ ਤਦੇ ਹੀ ਸਫਲ ਸਮਝਦਾ ਹੈ ਜੇ ਉਹ ਆਪਣੀ ਮੁਕਤੀ ਦੇ ਨਾਲ-ਨਾਲ ਸੰਗਤਿ ਅਤੇ ਕੁਲ ਨੂੰ ਵੀ ਭਵਸਾਗਰ ਤੋਂ ਤਰਨ ਵਿਚ ਮਦਦ ਕਰਦਾ ਹੈ ਪਰ ਇਹੋ ਜਿਹੇ ਗੁਰਮੁਖ ਮਿਲਦੇ ਘੱਟ ਹਨ, ਜਿਵੇਂ ਗੁਰ ਫ਼ੁਰਮਾਨ ਹੈ:

*ਐਸੇ ਜਨ ਵਿਰਲੇ ਸੰਸਾਰੇ॥*
*ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥*
*ਆਪਿ ਤਰਹਿ ਸੰਗਤਿ ਕੁਲ ਤਾਰਹਿ,*
*ਤਿਨ ਸਫਲ ਜਨਮੁ ਜਗਿ ਆਇਆ॥* *(ਪੰਨਾ ੧੦੩੯)*

ਸ੍ਰੀ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਗੁਰਮੁਖਿ ਗੁਰੂ ਦੇ ਪਿਆਰ ਰਾਹੀਂ ਸੱਚੀ ਭਗਤੀ ਤੇ ਸੱਚ ਦੇ ਰੰਗ ਵਿਚ ਰੰਗੇ ਰਹਿੰਦੇ ਹਨ। ਉਨ੍ਹਾਂ ਦਾ ਜਗਤ ਵਿਚ ਆਉਣਾ ਸਫਲਾ ਹੈ, ਉਹ ਆਪਣੀ ਕੁਲ ਦਾ ਵੀ ਉਧਾਰ ਕਰ ਲੈਂਦੇ ਹਨ, ਉਨ੍ਹਾਂ ਦੇ ਮੁਖ ਵਾਹਿਗੁਰੂ ਦੀ ਦਰਗਾਹ ਵਿਚ ਸੋਹਣੇ ਲੱਗਦੇ ਹਨ:

*ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ॥*
*ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ॥*
*ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ॥* *(ਪੰਨਾ ੬੬)*

ਗੁਰਮੁਖਾਂ ਦੇ ਅੰਦਰ ਸਚੁ, ਸੰਤੋਖ ਆਦਿ ਗੁਣ ਹੁੰਦੇ ਹਨ। ਉਨ੍ਹਾਂ ਦੇ ਅੰਦਰ ਵਿਕਾਰ ਨਹੀਂ ਹੁੰਦੇ, ਉਹ ਸਹਜੇ ਹੀ ਆਪਣੇ ਮਨ ਨੂੰ ਜਿੱਤ ਕੇ ਪਵਿੱਤਰ ਹੋ ਗਏ ਹੁੰਦੇ ਹਨ। ਉਨ੍ਹਾਂ ਦਾ ਜਾਗਣਾ ਅਤੇ ਸੌਣਾ ਸਹਜ ਵਿਚ ਹੁੰਦਾ ਹੈ ਅਤੇ ਉਹ ਰਾਤ ਦਿਨ ਵਾਹਿਗੁਰੂ ਦੀ ਉਸਤਤੀ ਵਿਚ ਲੱਗੇ ਰਹਿੰਦੇ ਹਨ:

*ਸਹਜੇ ਜਾਗੈ ਸਹਜੇ ਸੋਵੈ॥*

*ਗੁਰਮੁਖਿ ਅਨਦਿਨੁ ਉਸਤਤਿ ਹੋਵੈ॥* (ਪੰਨਾ ੬੪੬)

ਗੁਰਮੁਖਾਂ ਨੂੰ ਕੇਵਲ ਇਕ ਪਰਮੇਸ਼ਰ 'ਤੇ ਭਰੋਸਾ ਹੁੰਦਾ ਹੈ, ਉਹ ਗੁਰ-ਸ਼ਬਦ ਦੀ ਵੀਚਾਰ ਵਿਚ ਰਹਿ ਕੇ ਨਾਮ ਦੇ ਰੰਗ ਵਿਚ ਰੰਗੇ ਰਹਿੰਦੇ ਹਨ। ਉਨ੍ਹਾਂ ਦਾ ਮਨ, ਤਨ ਅਤੇ ਬਾਣੀ ਨਿਰਮਲ ਹੁੰਦੇ ਹਨ, ਅਜਿਹੇ ਪੁਰਖ ਜੀਵਨ ਮੁਕਤ ਹਨ। ਗੁਰਮੁਖਾਂ ਦੇ ਅੰਦਰ ਵਾਹਿਗੁਰੂ ਦੇ ਦਰਸ਼ਨਾਂ ਦੀ ਤਾਂਘ ਅਤੇ ਗੁਰਬਾਣੀ ਨਾਲ ਪਿਆਰ ਹੁੰਦਾ ਹੈ। ਉਨ੍ਹਾਂ ਦੇ ਹਿਰਦੇ ਵਿਚ ਗੁਰੂ ਸ਼ਬਦ ਦਾ ਪ੍ਰਕਾਸ਼ ਹੁੰਦਾ ਹੈ। ਗੁਰਮੁਖ ਦੇ ਅੰਦਰ ਰਤੀ ਭਰ ਵੀ ਸੰਸਾ ਨਹੀਂ ਹੁੰਦਾ, ਨਾ ਹੀ ਉਸ ਨੂੰ ਕੋਈ ਚਿੰਤਾ ਹੁੰਦੀ ਹੈ, ਸਦਾ ਪ੍ਰਭੂ ਦੀ ਰਜ਼ਾ ਵਿਚ ਰਹਿੰਦੇ ਹਨ:

*ਗੁਰਮੁਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ॥*
*ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥* (ਪੰਨਾ ੮੫੩)

ਅਜਿਹੇ ਗੁਰਮੁਖ ਕਦੇ ਬੁਢੇ ਨਹੀਂ ਹੁੰਦੇ। ਉਹ ਨਾਮ, ਦਾਨ, ਇਸ਼ਨਾਨ ਦ੍ਰਿੜ੍ਹ ਕਰਦੇ ਹਨ। ਉਨ੍ਹਾਂ ਦਾ ਧਿਆਨ ਸਹਿਜੇ ਹੀ ਵਾਹਿਗੁਰੂ ਵਿਚ ਲੱਗਾ ਰਹਿੰਦਾ ਹੈ। ਪ੍ਰਭੂ ਦੀ ਦਰਗਾਹ ਵਿਚ ਉਨ੍ਹਾਂ ਨੂੰ ਮਾਣ ਮਿਲਦਾ ਹੈ। ਉਹ ਹਰ ਤਰ੍ਹਾਂ ਦੇ ਵੈਰ ਵਿਰੋਧ ਅਤੇ ਝਗੜਿਆਂ ਨੂੰ ਖ਼ਤਮ ਕਰ ਲੈਂਦੇ ਹਨ। ਸੱਚੇ ਦੇ ਭਉ ਵਿਚ ਰਹਿ ਕੇ ਆਪਣੇ ਅਘੜੇ ਮਨ ਨੂੰ ਘੜ ਲੈਂਦੇ ਹਨ।

ਗੁਰਮੁਖਾਂ ਦਾ ਜੀਵਨ ਉਨ੍ਹਾਂ ਸੁਹਾਗਣਾਂ ਵਰਗਾ ਹੁੰਦਾ ਹੈ, ਜੋ ਹਿਰਦੇ ਵਿਚ ਪਤੀ ਪਿਆਰ ਰੱਖਦੀਆਂ ਹਨ, ਮਿੱਠਾ ਬੋਲਦੀਆਂ ਹਨ ਅਤੇ ਨਿਵ ਕੇ ਚਲਦੀਆਂ ਹਨ। ਉਹ ਸਦਾ ਪ੍ਰਭੂ ਸੇਜਾ ਦਾ ਅਨੰਦ ਮਾਣਦੀਆਂ ਹਨ:

*ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ॥*
*ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ॥* (ਪੰਨਾ ੩੧)

ਭਾਈ ਗੁਰਦਾਸ ਜੀ ਅਨੁਸਾਰ ਗੁਰਮੁਖ ਵਿਅਕਤੀ ਨੇ ਸਾਧ ਸੰਗਤ ਕਰਦੇ ਹੋਏ ਸ਼ਬਦ ਵਿਚ ਸੁਰਤ ਨੂੰ ਜੋੜ ਕੇ ਸਾਰਿਆਂ ਜੀਵਾਂ ਵਿਚ ਬ੍ਰਹਮ ਨੂੰ ਵਿਦਮਾਨ ਨੂੰ ਮੰਨਿਆ ਹੈ। ਉਨ੍ਹਾਂ ਦੇ ਹਿਰਦੇ ਵਿਚ ਸਹਿਜ, ਸ਼ਰਧਾ, ਭਗਤੀ ਅਤੇ ਪ੍ਰੇਮ ਦੀ ਭਾਵਨਾ ਹੈ। ਉਹ ਸਾਰਿਆਂ ਨੂੰ ਹੱਸ-ਹੱਸ ਕੇ ਮਿਲਦੇ ਹਨ ਅਤੇ ਸਮਦਰਸ਼ੀ ਹਨ। ਉਨ੍ਹਾਂ ਵਿਚ ਨਿਮਰਤਾ ਦਾ ਨਿਵਾਸ ਹੈ। ਉਹ ਆਪਣੇ ਆਪ ਨੂੰ ਦਾਸਾਂ ਦਾ ਦਾਸ ਮੰਨਦੇ ਹਨ। ਇਸੇ ਲਈ ਉਹ ਸਦਾ ਮਿੱਠੇ ਬਚਨ ਬੋਲਦੇ ਹੋਇਆਂ ਬੇਨਤੀ ਭਰੇ ਬੋਲ ਬੋਲਦੇ ਹਨ। ਉਹ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਸੁਆਸ, ਸੁਆਸ ਅਰਾਧਨਾ ਕਰਦੇ ਹਨ। ਆਗਿਆਕਾਰੀ ਹੋ ਕੇ ਗੁਰੂ ਦੇ ਸਾਹਮਣੇ ਖੜ੍ਹੇ ਰਹਿੰਦੇ ਹਨ। ਉਨ੍ਹਾਂ ਨੇ ਪਰਮਾਤਮਾ ਵਿਚ ਆਪਣੇ ਆਪ ਨੂੰ ਪੂਰੀ ਤਰ੍ਹਾਂ ਲੀਨ ਕਰ ਲਿਆ ਹੈ।

ਸਾਧ ਸੰਗਤ ਵਿਚ ਆਉਣ ਵਾਲਾ ਗੁਰਮੁਖ ਵਿਅਕਤੀ ਹੋਰਨਾਂ ਕੁਸੰਗੀਆਂ ਦੀ ਸੰਗਤ ਵਿਚ ਨਹੀਂ ਜਾਂਦਾ। ਉਸ ਦਾ ਪੰਥ ਜੋਗੀਆਂ ਦੇ ਬਾਰ੍ਹਾਂ ਪੰਥਾਂ ਨਾਲੋਂ ਵਧੇਰੇ ਸ਼ੋਭਨੀਕ ਹੈ। ਉਹ ਭਾਵੇਂ ਉੱਚੀ ਕੁਲ ਜਾਂ ਨੀਵੀਂ ਕੁਲ ਵਿਚੋਂ ਹੋਵੇ, ਪਾਨ ਦੇ ਲਾਲ ਰੰਗ ਵਾਂਗ ਉਹ ਇਕ-ਮਿਕ ਹੋ ਜਾਂਦਾ ਹੈ। ਗੁਰਮੁਖ ਦੀ ਬੁਧੀ ਅਟੱਲ ਹੈ, ਉਹ ਗੁਰਮੁਖਾਂ ਦੀ ਰੀਤ ਪਾਲਣ ਤੋਂ ਨਹੀਂ ਸੰਗਦਾ ਅਤੇ ਪ੍ਰੇਮਾ ਭਗਤੀ ਦੀ ਖੁਸ਼ੀ ਵਿਚ ਮਸਤ ਰਹਿੰਦਾ ਹੈ:

*ਗੁਰਮੁਖਿ ਹੋਵੈ ਸਾਧਸੰਗੁ ਹੋਰਤੁ ਸੰਗਿ ਕੁਸੰਗਿ ਨ ਰਚੈ।*
*ਗੁਰਮੁਖਿ ਪੰਥੁ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੈ।*

*ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗੁ ਤੰਬੋਲ ਪਰਚੈ।*
*ਗੁਰਮੁਖਿ ਦਰਸਨੁ ਦੇਖਣਾ ਛਿਅ ਦਰਸਨ ਪਰਸਣ ਨ ਸਰਚੈ।*
*ਗੁਰਮੁਖਿ ਨਿਹਚਲ ਮਤਿ ਹੈ ਦੂਜੈ ਭਾਇ ਲੁਭਾਇ ਨ ਪਚੈ।*
*ਗੁਰਮੁਖਿ ਸਬਦੁ ਕਮਾਵਣਾ ਪੈਰੀ ਪੈ ਰਹਰਾਸਿ ਨ ਹਚੈ।*
*ਗੁਰਮੁਖਿ ਭਾਇ ਭਗਤਿ ਚਹਮਚੈ॥* *(ਵਾਰ ੫/੧)*

ਗੁਰਮੁਖਿ ਇਕ ਮਨ ਹੋ ਕੇ ਈਸ਼ਵਰ ਨੂੰ ਆਰਾਧਦੇ ਹਨ, ਦੁਚਿਤੀ ਵਿਚ ਨਹੀਂ ਪੈਂਦੇ, ਆਪਣਾ ਆਪ ਗਵਾ ਦਿੰਦੇ ਹਨ, ਜੀਵਨ ਮੁਕਤ ਹੋ ਜਾਂਦੇ ਹਨ। ਉਨ੍ਹਾਂ ਦਾ ਹਿਰਦਾ ਤਮੋ ਗੁਣੀ ਨਹੀਂ ਹੁੰਦਾ। ਗੁਰੂ ਦੇ ਉਪਦੇਸ਼ ਨਾਲ ਵਿਸ਼ੇ ਵਾਸ਼ਨਾਵਾਂ 'ਤੇ ਕਾਬੂ ਪਾ ਲੈਂਦੇ ਹਨ। ਉਹ ਪੈਰਾਂ ਦੀ ਖਾਕ ਬਣ ਕੇ ਪੂਜਨੀਕ ਹੁੰਦੇ ਹਨ। ਉਹ ਗੁਰਸਿਖਾਂ ਦੀ ਸੇਵਾ ਕਰਦੇ ਹਨ ਅਤੇ ਉਨ੍ਹਾਂ ਨਾਲ ਸਬੰਧ ਕਾਇਮ ਰੱਖਦੇ ਹਨ। ਦੁਰਮਤਿ ਅਤੇ ਦੁਬਿਧਾ ਨੂੰ ਤਿਆਗ ਕੇ ਅਤੇ ਗੁਰੂ ਦੀ ਸਿੱਖਿਆ ਲੈ ਕੇ ਸ਼ਬਦ ਦੀ ਸੋਝੀ ਵਿਚ ਮਨ ਟਿਕਾਂਦੇ ਹਨ। ਉਹ ਖੋਟੇ ਕਰਮ ਅਤੇ ਕੁਬੁਧੀ ਨੂੰ ਛੱਡ ਦਿੰਦੇ ਹਨ:

*ਗੁਰਮੁਖਿ ਇਕੁ ਅਰਾਧਣਾ, ਇਕੁ ਮਨ ਹੋਇ ਨ ਹੋਇ ਦੁਚਿਤਾ।*
*ਗੁਰਮੁਖਿ ਆਪੁ ਗਵਾਇਆ, ਜੀਵਨੁ ਮੁਕਤਿ ਨ ਤਾਮਸ ਪਿਤਾ।*
*ਗੁਰ ਉਪਦੇਸੁ ਅਵੇਸੁ ਕਰਿ, ਸਣੁ ਦੂਤਾ ਵਿਖੜਾ ਗੜੁ ਜਿਤਾ।*
*ਪੈਰੀ ਪੈ ਪਾ ਖਾਕੁ ਹੋਇ ਪਾਹੁਨੜਾ ਜਗਿ ਹੋਇ ਅਥਿਤਾ।*
*ਗੁਰਮੁਖਿ ਸੇਵਾ ਗੁਰਸਿਖਾ, ਗੁਰਸਿਖ ਮਾ ਪਿਉ ਭਾਈ ਮਿਤਾ।*
*ਦੁਰਮਤਿ ਦੁਬਿਧਾ ਦੂਰਿ ਕਰਿ ਗੁਰਮਤਿ ਸਬਦ ਸੁਰਤਿ ਮਨੁ ਸਿਤਾ।*
*ਛਡਿ ਕੁਫਕੜੁ ਕੂੜੁ ਕੁਧਿਤਾ॥* *(ਵਾਰ ੫/੨)*

### ਮਨਮੁਖ

'ਮਹਾਨ ਕੋਸ਼' ਦੇ ਪੰਨਾ ੯੫੦ 'ਤੇ ਭਾਈ ਕਾਨ੍ਹ ਸਿੰਘ ਨਾਭਾ ਨੇ 'ਮਨਮੁਖ' ਪਦ ਦੇ ਅਰਥ ਇਸ ਤਰ੍ਹਾਂ ਕੀਤੇ ਹਨ:

"ਮਨਮੁਖੁ-ਵਿਮੁਖ, ਗੁਰਮਤਿ ਤੋਂ ਉਲਟ, ਜਿਸ ਨੇ ਆਪਣੇ ਮਨ ਨੂੰ ਹੀ ਮੁਖ ਜਾਣਿਆ ਹੈ। ਮਨਮਤ ਧਾਰਨ ਵਾਲਾ"।

"ਮਨਮੁਖਿ-ਮਨਮੁਖ ਨੂੰ, ਮਨਮੁਖ ਨੇ"।

'ਗੁਰੂ ਗ੍ਰੰਥ ਸੰਕੇਤ ਕੋਸ਼' ਪੰਨਾ ੨੭੩ "ਗੁਰਮਤਿ ਤਿਆਗ ਕੇ ਮਾਇਆ-ਪਰਾਇਣ ਬਿਰਤੀ ਅਧੀਨ ਚਲਣ ਵਾਲਾ ਮਨਮੁਖਿ ਹੈ"।

ਗੁਰਬਾਣੀ ਅੰਦਰ ਮਨਮੁਖ ਸ਼ਬਦ ਅਜਿਹੇ ਮਨੁੱਖ ਲਈ ਵਰਤਿਆ ਗਿਆ ਹੈ ਜੋ ਮਨ ਦੇ ਅਨੁਕੂਲ ਆਪਣਾ ਜੀਵਨ ਬਤੀਤ ਕਰਦਾ ਹੈ। ਮਨ ਦੇ ਦੋ ਰੂਪ ਹਨ - ਪ੍ਰਕਾਸ਼ਮਈ ਮਨ ਅਤੇ ਅੰਧਕਾਰ-ਮਈ ਮਨ। ਜੋ ਮਨੁੱਖ ਅੰਧਕਾਰ-ਮਈ ਮਨ ਦਾ ਆਸਰਾ ਲੈਂਦਾ ਹੈ, ਸੰਸਕਾਰਿਕਤਾ ਨੂੰ ਹੀ ਸਭ ਕੁਝ ਸਮਝ ਲੈਂਦਾ ਹੈ ਅਤੇ ਪਰਮਾਰਥ ਅਨੰਦ ਵੱਲ ਧਿਆਨ ਨਹੀਂ ਦਿੰਦਾ, ਉਹ ਗੁਰੂ ਨਾਨਕ ਸਾਹਿਬ ਦੀ ਬੋਲੀ ਵਿਚ 'ਮਨਮੁਖ' ਹੈ। ਉਹ ਮੁੱਢ ਤੋਂ ਹੀ ਖੁੰਝਿਆ ਹੁੰਦਾ ਹੈ, ਗੁਰ-ਸ਼ਬਦ ਦੀ ਵੀਚਾਰ ਕਰਦਾ ਨਹੀਂ ਸਗੋਂ ਰਾਤ ਦਿਨ ਵਿਸ਼ੇ-ਵਿਕਾਰਾਂ ਵਿਚ ਲਿਬੜਿਆ ਝਗੜੇ ਸਹੇੜ ਰੱਖਦਾ ਹੈ। ਉਸ ਦਾ ਬੋਲਣਾ ਵੀ ਵਿਕਾਰਾਂ ਭਰਿਆ ਹੁੰਦਾ ਹੈ। ਤ੍ਰਿਸ਼ਨਾ ਦੀ ਅੱਗ ਉਸ ਅੰਦਰ ਹਰ ਵੇਲੇ ਬਲਦੀ ਰਹਿੰਦੀ

ਹੈ। ਇਸ ਲਈ ਉਸ ਦਿੱਤੇ 'ਤੇ ਸੰਤੋਖ ਨਹੀਂ ਆਉਂਦਾ। ਉਹ ਹਰ ਵੇਲੇ ਅਗਿਆਨਤਾ ਦੇ ਹਨੇਰੇ ਵਿਚ ਵਿਚਰਦਾ ਹੈ। ਜਿਵੇਂ ਗੁਰ ਫ਼ੁਰਮਾਨ ਹੈ:

*ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ॥*
*ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ॥*
*ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ॥*
*ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧ੍ਹਾਰੁ॥* (ਪੰਨਾ ੩੧੬)

ਮਨਮੁਖ ਕਾਇਰ ਹੈ, ਕੁਰੂਪ ਹੈ, ਉਸ ਦੀ ਕੋਈ ਇੱਜ਼ਤ ਨਹੀਂ, ਰਾਤ ਦਿਨ ਧੰਧਿਆਂ ਵਿਚ ਫਸਿਆ ਰਹਿੰਦਾ ਹੈ। ਅਜਿਹੇ ਇਨਸਾਨ ਨੂੰ ਤਾਂ ਸੁਪਨੇ ਵਿਚ ਵੀ ਸੁਖ ਨਹੀਂ ਮਿਲਦਾ:

*ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ॥*
*ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ॥* (ਪੰਨਾ ੫੯੧)

ਮਨਮੁਖ ਦੀ ਮਤਿ ਕੂੜ ਵਿਚ ਵਿਆਪੀ ਰਹਿੰਦੀ ਹੈ। ਮਨਮੁਖ ਪੱਥਰ ਦੀ ਸਿੱਲ ਵਾਂਗ ਹੈ ਜੋ ਜਲ ਵਿਚ ਰੱਖਣ 'ਤੇ ਭੀ ਵਿਚੋਂ ਸੁਕਾ ਰਹਿੰਦਾ ਹੈ। ਉਹ ਨਾਮ ਚੇਤਦੇ ਨਹੀਂ, ਗੁਰ-ਸ਼ਬਦ ਵੀਚਾਰਦੇ ਨਹੀਂ, ਆਪਣਾ ਜਨਮ ਬਿਰਥਾ ਗਵਾ ਕੇ ਜਮਾਂ ਦੀ ਮਾਰ ਖਾਂਦੇ ਹਨ। ਮਨਮੁਖ ਦੁੱਖ ਦਾ ਖੇਤ ਹੈ, ਦੁੱਖ ਹੀ ਬੀਜਦਾ ਹੈ ਅਤੇ ਦੁੱਖ ਹੀ ਖਾਂਦਾ ਹੈ। ਦੁੱਖ ਵਿਚ ਜੰਮਦਾ ਹੈ, ਦੁੱਖ ਵਿਚ ਹੀ ਮਰਦਾ ਹੈ। ਉਹ ਸਾਰੇ ਕਰਮ ਹਉਮੈ ਦੇ ਅਧੀਨ ਕਰਦਾ ਹੈ। ਮਨਮੁਖਾਂ ਦੀ ਦੋਸਤੀ ਕੇਵਲ ਮਾਇਆ ਤਕ ਹੀ ਸੀਮਤ ਹੁੰਦੀ ਹੈ। ਜਿੰਨਾ ਚਿਰ ਉਨ੍ਹਾਂ ਨੂੰ ਖਾਣ ਪਹਿਨਣ ਨੂੰ ਮਿਲੈ ਓਨਾ ਚਿਰ ਨੇੜ ਰੱਖਦੇ ਹਨ। ਜਦੋਂ ਉਨ੍ਹਾਂ ਦਾ ਕੋਈ ਮਨੋਰਥ ਪੂਰਾ ਨਹੀਂ ਹੁੰਦਾ ਤਾਂ ਬੁਰਾ ਬੋਲਣ ਲੱਗ ਪੈਂਦੇ ਹਨ। ਉਹ ਪਰਾਏ ਧਨ, ਪਰਾਈ ਇਸਤ੍ਰੀ, ਪਰਾਈ ਨਿੰਦਾ ਰੂਪੀ ਜ਼ਹਿਰ ਨੂੰ ਖਾ ਕੇ ਸਦਾ ਦੁੱਖ ਪਾਉਂਦੇ ਹਨ।

ਮਨਮੁਖ ਦਾ ਜੀਵਨ ਉਸ ਦੁਹਚਾਰਣ ਇਸਤ੍ਰੀ ਵਾਂਗ ਹੈ ਜੋ ਬਿਨਾਂ ਪਤੀ ਤੋਂ ਹੀ ਸ਼ਿੰਗਾਰ ਕਰਦੀ ਹੈ ਅਤੇ ਨਿਤ-ਨਿਤ ਖੁਆਰ ਹੁੰਦੀ ਹੈ:

*ਬਿਨੁ ਪਿਰ ਕਾਮਣਿ ਕਰੇ ਸੀਗਾਰੁ॥*
*ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ॥*
*ਮਨਮੁਖ ਕਾ ਇਹੁ ਬਾਦਿ ਆਚਾਰੁ॥*
*ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ॥੨॥* (ਪੰਨਾ ੧੨੨੨)

ਮਨਮੁਖ ਪ੍ਰਮੇਸ਼ਰ-ਪਤੀ ਦਾ ਹੁਕਮ ਨਹੀਂ ਬੁੱਝਦੇ, ਸਾਰੇ ਹੀ ਕਰਮ ਹਉਮੈ ਅਧੀਨ ਕਰਦੇ ਹਨ। ਵਰਤ, ਨੇਮ, ਸੁਚ, ਸੰਜਮ, ਪੂਜਾ, ਪਾਖੰਡ ਵਿਚ ਫਸੇ ਰਹਿੰਦੇ ਹਨ। ਮਾਇਆ ਦੇ ਮੋਹ ਵਿਚ ਫਸੇ ਹੋਣ ਕਰਕੇ ਅੰਦਰੋਂ ਕੁਸੁਧ ਹਨ। ਜਿਵੇਂ ਹਾਥੀ ਨਹਾ ਕੇ ਆਪਣੇ 'ਤੇ ਮਿੱਟੀ ਪਾ ਲੈਂਦਾ ਹੈ, ਇਸੇ ਤਰ੍ਹਾਂ ਉਹ ਧਰਮ ਕਰਮ ਕਰਕੇ ਫਿਰ ਵਿਕਾਰਾਂ ਵਿਚ ਜਾ ਫਸਦੇ ਹਨ:

*ਮਨਮੁਖਿ ਹੁਕਮੁ ਨ ਬੁਝੈ ਬਪੁੜੀ ਨਿਤ ਹਉਮੈ ਕਰਮ ਕਮਾਇ॥*
*ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ॥*
*ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ॥* (ਪੰਨਾ ੧੪੨੩)

ਭਾਈ ਗੁਰਦਾਸ ਜੀ ਨੇ 'ਮਨਮੁਖ' ਲਈ 'ਬੇਮੁਖ', 'ਦੋਬਾਜਰਾ' ਆਦਿ ਸ਼ਬਦ ਵਰਤੇ ਹਨ। ਮੀਣਾ ਵੀ ਇਸੇ ਦਾ ਵਾਚਕ ਹੈ। ਭਾਈ ਸਾਹਿਬ ਅਨੁਸਾਰ ਮਨਮੁਖ ਦੁਸ਼ਟਾਂ ਦੀ ਸੰਗਤ ਕਰਨ ਵਾਲਾ

ਅਤੇ ਵੇਸਵਾ ਦੇ ਪੁੱਤਰ ਵਾਂਗ ਆਪਣੇ ਪਿਤਾ ਦੇ ਨਾਂ ਤੋਂ ਅਣਜਾਣ ਹੈ:

*ਜਿਉ ਬਹੁ ਮਿਤੀ ਵੇਸੁਆ ਸਭਿ ਕੁਲਖਣ ਪਾਪ ਕਮਾਵੈ।*
*ਲੋਕਹੁ ਦੇਸਹੁ ਬਾਹਰੀ ਤਿਹੁ ਪਖਾਂ ਨੋ ਅਉਲੰਗੁ ਲਾਵੈ।*
*ਡੁਬੀ ਡੋਬੈ ਹੋਰਨਾ ਮਹੁਰਾ ਮਿਠਾ ਹੋਇ ਪਚਾਵੈ।*
*ਘੰਡਾ ਹੇੜਾ ਮਿਰਗ ਜਿਉ, ਦੀਪਕ ਹੋਇ ਪਤੰਗ ਜਲਾਵੈ।*
*ਦੁਹੀ ਸਰਾਈ ਜਰਦ ਰੂ ਪਥਰ ਬੇੜੀ ਪੂਰ ਡੁਬਾਵੈ।*
*ਮਨਮੁਖ ਮਨੁ ਅਠ ਖੰਡ ਹੋਇ, ਦੁਸਟਾ ਸੰਗਤਿ ਭਰਮਿ ਭੁਲਾਵੈ।*
*ਵੇਸੁਆ ਪੁਤੁ ਨਿਨਾਉ ਸਦਾਵੈ॥* (ਵਾਰ ੫/੧੭)

ਇਸੇ ਤਰ੍ਹਾਂ ਅੱਗੇ ਜਾ ਕੇ ਮਨਮੁਖ ਨੂੰ ਅਕ੍ਰਿਤਘਣ ਕਿਹਾ ਹੈ ਕਿਉਂਕਿ ਉਹ ਆਪਣੇ ਸਿਰਜਣਹਾਰ ਨੂੰ ਚਿੱਤ ਵਿਚ ਨਹੀਂ ਵਸਾਂਦਾ:

*ਮਨਮੁਖ ਵਡਾ ਅਕ੍ਰਿਤਘਣੁ ਦੂਜੈ ਭਾਇ ਸੁਆਇ ਲੁਭਾਈ।*
*ਸਿਰਜਨਹਾਰ ਨ ਚਿਤਿ ਵਸਾਈ॥* (ਵਾਰ ੩੭/੨੩)

ਉਪਰੋਕਤ ਵਿਸ਼ਲੇਸ਼ਣ ਤੋਂ ਸਪੱਸ਼ਟ ਹੈ ਕਿ ਧਰਮ ਤੋਂ ਬੇਮੁਖ ਹੋ ਕੇ ਕੇਵਲ ਸਮਾਜਿਕ ਧੰਧਿਆਂ ਵਿਚ ਫਸਿਆ ਪ੍ਰਾਣੀ ਮਨਮੁਖ ਤੋਂ ਸਿਵਾ ਹੋਰ ਕੁਝ ਨਹੀਂ ਹੈ।

ਕਵੀ ਸੰਤੋਖ ਸਿੰਘ ਜੀ ਕ੍ਰਿਤ 'ਗੁਰ ਨਾਨਕ ਪ੍ਰਕਾਸ਼ ਉਤ੍ਰਾਰਧ' ਅਧਯਾਯ ੪੩ ਅਨੁਸਾਰ ਭਗਤਾ ਓਹਰੀ ਨੇ ਪ੍ਰਸ਼ਨ ਕੀਤਾ, ਕਿ ਮੁਕਤਿ ਕਿਨ੍ਹਾਂ ਕਰਮਾਂ ਕਰਕੇ ਹੁੰਦੀ ਹੈ ? ਤਾਂ ਇਸ ਦੇ ਉੱਤਰ ਵਿਚ ਗੁਰੂ ਨਾਨਕ ਸਾਹਿਬ ਜੀ ਬਚਨ ਕਰਦੇ ਹਨ:

*ਸੁਨਿ ਕੈ ਬੋਲੇ ਸ੍ਰੀ ਗੁਰ ਤਬ ਹੀ।*
*ਮਨਮੁਖ ਕਰਮ ਤਜਹੁ ਜੇ ਸਭਿ ਹੀ॥੪੩॥*
*ਤਬਿ ਹੋਵਹਿ ਕੱਲਯਾਨ ਤੁਮਾਰਾ।*
*ਬਹੁਰ ਨ ਪਾਵਹੁਗੇ ਸੰਸਾਰਾ।*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਅਰਜਨ ਦੇਵ ਜੀ ਦੇ ਮਾਝ ਰਾਗੁ ਦੇ ਸ਼ਬਦ ਵਿਚ ੨੪ ਪ੍ਰਸ਼ਨ ਆਏ ਹਨ। ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਗੁਰਮੁਖ ਅਤੇ ਮਨਮੁਖ ਨਾਲ ਸੰਬੰਧਤ ਹਨ:

*ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ॥*
*ਕਉਣੁ ਸੁ ਗਿਆਨੀ ਕਉਣੁ ਸੁ ਬਕਤਾ॥*
*ਕਉਣੁ ਸੁ ਗਿਰਹੀ ਕਉਣੁ ਉਦਾਸੀ*
*ਕਉਣੁ ਸੁ ਕੀਮਤਿ ਪਾਏ ਜੀਉ॥੧॥*
*ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ॥*
*ਕਿਨਿ ਬਿਧਿ ਆਵਣੁ ਜਾਵਣੁ ਤੂਟਾ॥*
*ਕਉਣ ਕਰਮ ਕਉਣ ਨਿਹਕਰਮਾ,*
*ਕਉਣੁ ਸੁ ਕਹੈ ਕਹਾਏ ਜੀਉ॥੨॥*
*ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ॥*
*ਕਉਣੁ ਸੁ ਸਨਮੁਖ, ਕਉਣੁ ਵੇਮੁਖੀਆ॥*

*ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ,*
*ਇਹ ਬਿਧਿ ਕਉਣੁ ਪ੍ਰਗਟਾਏ ਜੀਉ॥੩॥*

*ਉੱਤਰ: ਗੁਰਮੁਖਿ ਗਿਆਨੀ ਗੁਰਮੁਖਿ ਬਕਤਾ॥*
*ਧੰਨੁ ਗਿਰਹੀ ਉਦਾਸੀ ਗੁਰਮੁਖਿ*
*ਗੁਰਮੁਖਿ ਕੀਮਤਿ ਪਾਏ ਜੀਉ॥੫॥*
*ਹਉਮੈ ਬਾਧਾ ਗੁਰਮੁਖਿ ਛੂਟਾ॥*
*ਗੁਰਮੁਖਿ ਆਵਣੁ ਜਾਵਣੁ ਤੂਟਾ॥*
*ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ*
*ਗੁਰਮੁਖਿ ਕਰੇ ਸੁ ਸੁਭਾਏ ਜੀਉ॥੬॥*
*ਗੁਰਮੁਖਿ ਸੁਖੀਆ ਮਨਮੁਖਿ ਦੁਖੀਆ॥*
*ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ॥*
*ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ*
*ਗੁਰਮੁਖਿ ਬਿਧਿ ਪ੍ਰਗਟਾਏ ਜੀਉ॥੭॥* *(ਪੰਨਾ ੧੩੧)*

ਸੰਖੇਪ ਵਿਚ ਗੁਰਮੁਖਿ ਅਤੇ ਮਨਮੁਖਿ ਸੰਬੰਧੀ ਕੀਤੀ ਗਈ ਉਪਰੋਕਤ ਵੀਚਾਰ ਤੋਂ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਗੁਰੂ ਨੂੰ ਸਨਮੁਖ ਰੱਖ ਕੇ ਉਸ ਦੀ ਆਗਿਆ ਅਨੁਸਾਰ ਜੀਵਨ ਜੀਉਣ ਵਾਲਾ ਗੁਰਮੁਖਿ ਹੈ। ਇਸ ਦੇ ਉਲਟ ਗੁਰਮਤਿ ਨੂੰ ਤਿਆਗ ਕੇ ਮਾਇਆ ਪਰਾਇਣ ਬਿਰਤੀ ਅਧੀਨ ਚਲਣ ਵਾਲਾ ਜਿਸ ਨੇ ਆਪਣੇ ਮਨ ਨੂੰ ਹੀ ਮੁਖ ਜਾਣਿਆ ਹੋਵੇ 'ਮਨਮੁਖ' ਹੈ।

(੮/੧੯੯੧)



# ਮਨ ਨੀਵਾਂ, ਮਤਿ ਉੱਚੀ

ਮਨ ਸਾਡੇ ਅੰਦਰ ਦਾ ਉਹ ਉਪਕਰਣ ਹੈ ਜਿਸ ਰਾਹੀਂ ਬਾਹਰਲੇ ਸੰਸਾਰ ਨਾਲ ਸਾਡਾ ਸਬੰਧ ਬਣਦਾ ਹੈ। ਗਿਆਨ-ਇੰਦਰੀਆਂ ਰਾਹੀਂ ਇਹ ਸੰਸਾਰ ਦਾ ਗਿਆਨ ਪ੍ਰਾਪਤ ਕਰਦਾ ਹੈ ਤੇ ਕਰਮ-ਇੰਦਰੀਆਂ ਰਾਹੀਂ ਸੰਸਾਰ ਉੱਪਰ ਅਸਰਅੰਦਾਜ਼ ਹੁੰਦਾ ਹੈ। ਪੰਜ ਤੱਤਾਂ ਤੋਂ ਜਨਮਿਆਂ ਇਹ ਮਨ[੧] ਆਤਮਾ ਦੇ ਪ੍ਰਕਾਸ਼ ਨਾਲ ਚੇਤੰਨ ਹੁੰਦਾ ਹੈ। ਦਰਅਸਲ ਇਹ ਚੇਤੰਨ ਆਤਮਾ ਤੇ ਅਚੇਤਨ ਸਰੀਰ ਦੇ ਸੰਜੋਗ ਤੋਂ ਹੀ ਪੈਦਾ ਹੁੰਦਾ ਹੈ।

ਇਸ ਦਾ ਇਕ ਪੱਖ ਹਉਮੈ ਹੈ। ਜੋ ਕੁਝ ਵੀ ਇਹ ਕਰਦਾ ਹੈ, ਉਸ ਨੂੰ ਇਹ 'ਮੈਂ ਮੇਰੀ' ਨਾਲ ਸੰਬੰਧਤ ਕਰੀ ਜਾਂਦਾ ਹੈ। ਇਹ ਮੈਂ ਵੇਖਿਆ, ਇਹ ਮੈਂ ਸੋਚਿਆ। ਇਹ ਮੈਂ ਚਿਤਵਿਆ, ਇਹ ਮੈਂ ਕੀਤਾ, ਆਦਿ। ਜੋ ਕੁਝ ਵੀ ਇਹ ਸੋਚਦਾ ਹੈ ਆਪਣੀ ਮੈਂ ਵਾਸਤੇ ਸੋਚਦਾ ਹੈ। ਜੋ ਕੁਝ ਵੀ ਇਹ ਮੰਗਦਾ ਹੈ, ਆਪਣੀ ਹਉ ਵਾਸਤੇ ਮੰਗਦਾ ਹੈ। ਜੋ ਕੁਝ ਵੀ ਇਹ ਕਰਦਾ ਹੈ ਆਪਣੀ ਅਹੰ ਦੇ ਹਿੱਤ ਵਾਸਤੇ ਕਰਦਾ ਹੈ। ਇਸ ਦੀ ਐਸੀ ਸੋਚਣੀ ਅਹੰ-ਬੁੱਧੀ ਜਾਂ ਅਹੰ-ਮੱਤ ਹੈ। ਇਸੇ ਕਾਰਨ ਇਹ ਆਫਰਿਆ ਫਿਰਦਾ ਹੈ, ਕਿਸੇ ਨਾਲ ਬਿਦਦਾ ਨਹੀਂ। ਐਸੇ ਮਨ ਦੇ ਆਖੇ ਲੱਗਣਾ ਮਨ-ਮਤਿ ਹੈ। ਹਉਮੈ ਹੀ ਫੁੱਲ ਕੇ ਅਹੰਕਾਰ ਹੋ ਜਾਂਦੀ ਹੈ ਤੇ ਅਹੰਕਾਰੀ ਮਨ ਵਿੱਚ ਕੋਈ ਉਪਦੇਸ਼ ਨਹੀਂ ਠਹਿਰਦਾ। ਅਹੰਕਾਰੀ ਤਾਂ ਕੋਈ ਉਪਦੇਸ਼ ਗ੍ਰਹਿਣ ਹੀ ਨਹੀਂ ਕਰਦਾ। ਸੋ ਉਸ ਦੀ ਮਤ ਭ੍ਰਿਸ਼ਟ ਹੋ ਜਾਂਦੀ ਹੈ, ਖੀਨ ਹੋ ਜਾਂਦੀ ਹੈ। ਪਰ, ਜਿਹੜਾ ਮਨ ਨਿਮ੍ਰਤਾ ਵਿੱਚ ਢਲਦਾ ਹੈ, ਉਹ ਆਪਣੇ ਬੂਹੇ ਚਹੁੰ ਕੁੰਟੋਂ ਆਉਂਦੇ ਉਪਦੇਸ਼ ਲਈ ਖੋਲ੍ਹ ਦੇਂਦਾ ਹੈ, ਗੁਰੂ ਦੀ ਨਿਰਮਲ ਮਤਿ ਗ੍ਰਹਿਣ ਕਰਦਾ ਹੈ[੨] ਤੇ ਕਰਣੀ ਉੱਚੀ ਕਰਦਾ ਹੈ। ਉਹ ਤਾਂ:

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥*
*ਅਨਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥੧੨੮॥* *(ਪੰਨਾ ੧੩੮੪)*

ਗੁਰਮਤਿ ਵਿੱਚ ਤਾਂ ਜੋ ਆਪਣੇ ਆਪ ਨੂੰ ਨੀਵਾਂ ਜਾਣਦਾ ਹੈ, ਉਸੇ ਦੀ ਪਦਵੀ ਉੱਚੀ ਗਿਣੀਦੀ ਹੈ।[੩] ਮਸਕੀਨਾਂ ਨੂੰ ਹੀ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ, ਅਹੰਕਾਰੀ ਤਾਂ ਆਪਣੇ ਅਹੰਕਾਰ ਵਿੱਚ ਹੀ ਗਲਦੇ ਹਨ।[੪] ਸਿੱਖੀ ਵਿੱਚ ਤਾਂ ਨੀਵਾਂ ਮਨ ਹੀ ਜਿੱਤਦਾ ਹੈ, ਅਹੰਕਾਰੀ ਮਨ ਤਾਂ ਹਾਰਦਾ ਹੈ।[੫]

'ਗਿਆਨ ਰਤਨਾਵਲੀ' ਵਿੱਚ ਆਉਂਦਾ ਹੈ:

ਬਾਬੇ ਕਿਹਾ "ਫਵਾਰੇ ਦਾ ਜਲ ਜਿਤਨਾ ਨੀਵਾਂ ਜਾਂਦਾ ਹੈ ਤਿਤਨਾ ਹੀ ਉੱਚਾ ਚੜ੍ਹਦਾ ਹੈ। ਤੈਸੇ ਜੋ ਮਨ ਨੀਵਿਆਂ ਕਰਦੇ ਹੈਨ, ਸੋ ਉੱਚੀ ਪਦਵੀ ਕਰਤਾਰ ਦੀ ਨੂੰ ਪ੍ਰਾਪਤ ਹੋਂਦੇ ਹੈਨ।

'ਭਾਈ ਬਾਲੇ ਵਾਲੀ ਜਨਮਸਾਖੀ' ਵਿੱਚ ਵੀ ਗੁਰੂ ਬਾਬੇ ਨੇ ਨਿਮਰਤਾ ਦਾ ਹੀ ਆਦੇਸ਼ ਦਿੱਤਾ ਹੈ। ਆਉਂਦਾ ਹੈ:

"ਨਿਵਣਾ ਸਭ ਅੱਗੇ, ਖਿਮਾਂ ਕਰਨੀ, ਮਿੱਠਾ ਬੋਲਣਾ-ਇਹ ਤ੍ਰੈ ਵਚਨ ਯਾਦ ਰੱਖਣੇ।"

ਜੋ ਮਨ ਨੀਵਾਂ ਰੱਖਦਾ ਹੈ ਉਹ ਡਿੱਗਦਾ ਨਹੀਂ, ਉਸ ਨੂੰ ਨਮੋਸ਼ੀ ਕਦੇ ਨਹੀਂ ਵਾਪਰਦੀ। ਨਿਮਰਤਾ ਵਿੱਚ ਤਾਂ ਆਕਾਸ਼ ਦੀ ਜੋਤਿ ਜਗਦੀ ਹੈ। ਸੋ ਨਿਮਰ ਮਨ ਸਦਾ ਰੁਸ਼ਨਾਇਆ ਰਹਿੰਦਾ ਹੈ। ਉਸ ਦੀ ਸ਼ਰਧਾ ਸਦਾ ਨਰੋਈ ਰਹਿੰਦੀ ਹੈ। ਪਰ ਕੂੜਾਵੀ ਨਿਮਰਤਾ ਵਿੱਚ ਨਹੀਂ। ਜੇਕਰ ਦੁਨਿਆਵੀ ਅਭਿਮਾਨ ਤਜ ਕੇ ਕੋਈ ਪਾਰਸਾਈ ਦਾ ਅਭਿਮਾਨ ਹੀ ਅੰਦਰ ਪਾ ਲੈਂਦਾ ਹੈ, ਤਾਂ ਉਸ ਦੀ ਨਿਮਰਤਾ ਕੂੜਾਵਈ ਹੈ। ਉਹ ਤਾਂ ਨਿਮਰਤਾ ਦਾ ਦੰਭ ਭਰਦਾ ਹੈ। ਉਹ ਤਾਂ ਅਭਿਮਾਨ ਵਿੱਚ ਨਿਉਂਦਾ ਹੈ। ਨਿਉਂਦਾ ਹੈ, ਕਿ ਉਸ ਦੀ ਪ੍ਰਭੂਤਾ ਹੋਰ ਵਧੇ। ਜਾਂ ਫਿਰ ਜੋ ਅੰਦਰੋਂ ਦੋਸ਼ੀ ਹੁੰਦਾ ਹੈ, ਉਹ ਬਹੁਤ ਜ਼ਿਆਦਾ ਨਿਉਂਦਾ ਹੈ।[੬] ਅਸਲ ਨਿਮਰਤਾ ਤਾਂ ਮਨ ਦੀ ਹੁੰਦੀ ਹੈ, ਸਿਜਦਿਆਂ ਦੀ ਨਹੀਂ। ਇਸ ਲਈ ਸਿੱਖੀ ਵਿੱਚ ਮਨ ਨੀਵਾਂ ਰੱਖਣ ਦਾ ਆਦੇਸ਼ ਹੈ ਤੇ ਮਤਿ ਉੱਚੀ:

*ਮਨ ਨੀਵਾਂ ਮਤਿ ਉਚੀ ਰਾਖੇ, ਵਾਹਿਗੁਰੂ ਮਨ ਮਾਹੀ।* (ਖ਼ਾਲਸਾ ਸ਼ੱਤਕ)

## ਮਤਿ ਉੱਚੀ

ਮਨ ਦੀ ਮਤਿ ਤਾਂ ਨੀਵੀਂ ਮਤਿ ਹੈ, ਅਲਪ ਮਤਿ[੭] ਹੈ, ਚੰਚਲ ਮਤਿ[੮] ਹੈ, ਪੰਖੇਰੂ ਮਤਿ[੯] ਹੈ, ਅਲੂਣੀ ਮਤਿ[੧੦] ਹੈ, ਮਲੀਣ ਮਤਿ[੧੧] ਹੈ। ਇਸੇ ਨੂੰ ਅਹੰ-ਮਤਿ ਵੀ ਆਖਿਆ ਹੈ, ਅਹੰਬੁਧ[੧੨] ਵੀ ਆਖਿਆ ਹੈ।

ਇਸ ਦੇ ਟਾਕਰੇ ਉੱਚੀ ਅਥਵਾ ਉਤਮ ਮਤਿ[੧੩] ਹੈ। ਇਸੇ ਨੂੰ ਨਿਰਮਲ ਮਤਿ[੧੪], ਗੂੜ੍ਹੀ ਮਤਿ[੧੫], ਤੇ ਪੂਰੀ ਮਤਿ[੧੬] ਵੀ ਆਖਿਆ ਹੈ। ਇਹੋ ਗੁਰੂ ਕੀ ਮਤਿ[੧੭] ਹੈ, ਏਹੋ ਬਿਬੇਕ ਬੁੱਧੀ[੧੮] ਹੈ।

ਨੀਵੀਂ ਮਤਿ ਪਦਾਰਥਕ ਹੈ, ਉੱਚੀ ਮਤਿ ਪਰਮਾਰਥਕ। ਨੀਵੀਂ, ਧਾਤ ਦੀ ਮਤਿ ਹੈ, ਉੱਚੀ ਲਿਵ ਦੀ। ਨੀਵੀਂ ਮਤਿ ਸਦਾ ਡੋਲਦੀ ਫਿਰਦੀ ਹੈ, ਉੱਚੀ ਸਦਾ ਥਿਰ ਰਹਿੰਦੀ ਹੈ। ਉੱਚੀ ਮਤਿ ਵਾਲੀ ਅਰਦਾਸ ਤਾਂ ਕੁਝ ਇੰਜ ਦੀ ਯਾਚਨਾ ਹੈ:

*ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥* (ਪੰਨਾ ੬੭੩)

ਉੱਚੀ ਮਤਿ ਵਿਦਵਤਾ ਨਾਲ ਨਹੀਂ ਪ੍ਰਾਪਤ ਹੁੰਦੀ, ਲੋਕਾਚਾਰ ਨਾਲ ਨਹੀਂ ਪ੍ਰਾਪਤ ਹੁੰਦੀ, ਨਾ ਹੀ ਤਰਕ ਨਾਲ ਪ੍ਰਾਪਤ ਹੁੰਦੀ ਹੈ। ਇਹ ਤਾਂ ਸ਼ਰਧਾ ਨਾਲ ਪ੍ਰਾਪਤ ਹੁੰਦੀ ਹੈ, ਵੈਰਾਗ ਨਾਲ ਪ੍ਰਾਪਤ ਹੁੰਦੀ ਹੈ, ਕੁਰਬਾਨੀ ਨਾਲ ਪ੍ਰਾਪਤ ਹੁੰਦੀ ਹੈ। ਵਾਹਿਗੁਰੂ ਦੇ ਭੈ ਨਾਲ ਪ੍ਰਾਪਤ ਹੁੰਦੀ ਹੈ। ਨੀਵੀਂ ਮਤਿ ਈਰਖਾਲੂ ਹੁੰਦੀ ਹੈ, ਉੱਚੀ ਮਤਿ ਉਦਾਰ। ਉਹ ਤਾਂ ਪਿਆਰ ਵੰਡਦੀ ਹੈ। ਸਮੁੱਚੀ ਮਾਨਵਤਾ ਦਾ ਹਿੱਤ ਇਸ ਅੰਦਰ ਵਿਚਰਦਾ ਹੈ। ਇਹ ਗੁਰ-ਉਪਦੇਸ਼ ਗ੍ਰਹਿਣ ਕਰਨ ਵਾਲੀ ਮਤਿ ਹੈ ਤੇ ਗੁਰੂ ਦਾ ਉਪਦੇਸ਼ ਸੁਣਿਆ ਮਤਿ ਵਿਚੋਂ ਅਨੇਕਾਂ ਕੀਮਤੀ ਆਤਮਕ ਖਜ਼ਾਨੇ ਸੁਤੇ ਸਿੱਧ ਪ੍ਰਗਟ ਆਣ ਹੁੰਦੇ ਹਨ:

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥* (ਪੰਨਾ ੨)

ਜਿਨ੍ਹਾਂ ਦੇ ਮਨ ਅੰਦਰ ਗੁਰੂ ਦਾ ਉਪਦੇਸ਼ ਵੱਸ ਜਾਂਦਾ ਹੈ, ਉਹ ਪੂਰੀ ਮਤਿ ਵਾਲੇ ਪ੍ਰਧਾਨ ਹੁੰਦੇ ਹਨ।[੧੯] ਇਸੇ ਉੱਚੀ ਮਤਿ ਰਾਹੀਂ ਵਾਹਿਗੁਰੂ ਦੀ ਨਦਰ ਤੇ ਕਿਰਪਾ ਦੇ ਪਾਤਰ ਬਣ ਸਕੀਦਾ ਹੈ।[੨੦] ਇਸੇ ਰਾਹੀਂ ਹਰੀ-ਸਿਮਰਨ ਪ੍ਰਾਪਤ ਹੁੰਦਾ ਹੈ, ਇਸੇ ਰਾਹੀਂ ਹਰੀ-ਜੱਸ।[੨੧] ਇਸ ਲਈ ਗੁਰਦੇਵ ਕਹਿੰਦੇ ਹਨ ਜੋ ਕੋਈ ਨੀਵੀਂ ਮਤਿ ਛੁੜਾਵੇ ਤੇ ਉੱਚੀ ਮਤਿ ਗ੍ਰਹਿਣ ਕਰਾਵੇ, ਮੈਂ ਉਸ ਦੇ ਚਰਨ ਪਖਾਲ ਕੇ ਪੀਣਾ ਚਾਹਾਂਗਾ।[੨੨]

ਮਤਿ ਉੱਚੀ ਤਦੇ ਹੁੰਦੀ ਹੈ ਜੇ ਉਸ ਨੂੰ ਵਾਹਿਗੁਰੂ ਦੀ ਰਾਖੀ ਨਸੀਬ ਹੋਵੇ। ਜੇਕਰ ਸਾਡੀ ਮਤਿ ਦਾ

ਰਾਖਾ ਵਾਹਿਗੁਰੂ ਨਾ ਹੋਵੇ ਤਾਂ ਉਹ ਕੱਚੀ ਪਿੱਲੀ ਹੀ ਰਹਿੰਦੀ ਹੈ। ਕੱਚੇ ਰਾਜ ਵਾਕਰ ਉਹ ਜੋ ਵੀ ਜੀਵਨ-ਕੰਧ ਸਾਡੇ ਲਈ ਉਸਾਰਦੀ ਹੈ, ਉਹ ਵੀ ਕੱਚੀ ਹੀ ਰਹਿੰਦੀ ਹੈ। ਐਸੀ ਮਤਿ ਜਿਸ ਅੰਦਰ ਵਾਹਿਗੁਰੂ ਦਾ ਪ੍ਰੇਮ ਨਹੀਂ, ਬੇਸੁਆਦੀ ਅਲੂਣੀ ਮਤਿ ਹੈ। ਮਤਿ ਤਾਂ ਉਹੋ ਰਾਸ ਹੁੰਦੀ ਹੈ ਜਿਸ ਨੂੰ ਵਾਹਿਗੁਰੂ ਆਪ ਸੁਆਰੇ।[੨੩] ਸਾਡੀ ਬੁੱਧੀ ਤਾਂ ਕਦੇ ਭੀ ਭ੍ਰਿਸ਼ਟ ਹੋ ਸਕਦੀ ਹੈ ਜਿਸ ਦਾ ਮਾਣ ਨਹੀਂ ਕੀਤਾ ਜਾ ਸਕਦਾ। ਇਸ ਲਈ ਉਸ ਦੀ ਰੱਖਿਆ ਸਦਾ ਵਾਹਿਗੁਰੂ ਜੀ ਪਾਸੋਂ ਮੰਗਣੀ ਬਣਦੀ ਹੈ। ਚੰਗੀ ਮੰਦੀ ਹਰ ਤਰ੍ਹਾਂ ਦੀ ਮਤਿ ਦਾ ਮਾਲਕ ਆਪ ਵਾਹਿਗੁਰੂ ਹੀ ਹੈ।[੨੪] ਇਸ ਲਈ ਇਹੋ ਅਰਦਾਸ ਕਰਨੀ ਬਣਦੀ ਹੈ ਕਿ:

*ਮਨ ਨੀਵਾਂ ਮਤਿ ਉੱਚੀ ਮਤਿ ਦਾ ਰਾਖਾ ਆਪ ਅਕਾਲ ਪੁਰਖ ਵਾਹਿਗੁਰੂ।*

## *ਹਵਾਲੇ ਤੇ ਟਿਪਣੀਆਂ:*

੧. ਇਹੁ ਮਨੁ ਪੰਚ ਤਤੁ ਤੇ ਜਨਮਾ॥ (ਪੰਨਾ ੪੧੫)
੨. ਕਰਣੀ ਊਚੀ ਨਿਤ ਕਰਹਿ ਰਾਖਹਿ ਮਨ ਨੀਵਾਂ। (ਗੁਰ ਪ੍ਰਤਾਪ ਸੂਰਜ, ਰੁਤ ੩, ਅੰਸੂ ੪੩)
੩. ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥ (ਪੰਨਾ ੨੬੬)
੪. ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥ (ਪੰਨਾ ੨੭੮)
੫. ਨੀਵਾ ਜਿਣੈ, ਉਚੇਰਾ ਹਾਰੇ। (ਭਾਈ ਗੁਰਦਾਸ ਜੀ, ਵਾਰ ੪/੬)
੬. ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥ (ਪੰਨਾ ੪੭੦)
੭. ਹਮ ਅਗਿਆਨ ਅਲਪ ਮਤਿ ਥੋਰੀ...॥ (ਪੰਨਾ ੬੭੪)
੮. ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ...॥ (ਪੰਨਾ ੧੨੩੨)
੯. ਮਤਿ ਪੰਖੇਰੂ ਵਸਿ ਹੋਇ ਸਤਿਗੁਰੂ ਧਿਆਈਂ॥ (ਪੰਨਾ ੧੨੩੯)
੧੦. ਕਚੀ ਕੰਧ ਕਚਾ ਵਿਚਿ ਰਾਜੁ॥ ਮਤਿ ਅਲੂਣੀ ਫਿਕਾ ਸਾਦੁ॥ (ਪੰਨਾ ੨੫)
੧੧. ਮਤਿ ਮਲੀਣ ਪਰਗਟੁ ਭਈ...॥ (ਪੰਨਾ ੧੬੩)
੧੨. ਅਹੰਬੁਧਿ ਕਰਮ ਕਮਾਵਨੇ॥ ਗ੍ਰਿਹ ਬਾਲੂ ਨੀਰਿ ਬਹਾਵਨੇ॥ (ਪੰਨਾ ੨੧੧)
੧੩. ਊਤਮ ਮਤਿ ਮੇਰੈ ਰਿਦੈ ਤੂੰ ਆਉ॥ (ਪੰਨਾ ੩੭੭)
੧੪. ਸਾ ਮਤਿ ਨਿਰਮਲ ਕਹੀਅਤ ਧੀਰ॥ ਰਾਮ ਰਸਾਇਣੁ ਪੀਵਤ ਬੀਰ॥ (ਪੰਨਾ ੧੯੮)
੧੫. ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ॥ (ਪੰਨਾ ੫੬੯)
੧੬. ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ॥ (ਪੰਨਾ ੧੮੯)
੧੭. ਗੁਰ ਕੀ ਮਤਿ ਤੂੰ ਲੇਹਿ ਇਆਨੇ॥ (ਪੰਨਾ ੨੮੮)
੧੮. ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ (ਪੰਨਾ ੬੪੧)
੧੯. ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ॥ (ਪੰਨਾ ੨੫੯)
੨੦. ਮਤਿ ਗੁਰਮਤਿ ਸੁਨਿ ਜਸੁ ਕਾਨ॥ ਹਰਿ ਹੋ ਹੋ ਕਿਰਪਾਨ॥ (ਪੰਨਾ ੧੨੯੭)
੨੧. ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ॥ (ਪੰਨਾ ੧੩੧੪)
੨੨. ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ॥ (ਪੰਨਾ ੧੦੯੯)
੨੩. ਕਚੀ ਕੰਧ ਕਚਾ ਵਿਚਿ ਰਾਜੁ॥... ਨਾਨਕ ਆਣੇ ਆਵੈ ਰਾਸਿ॥ (ਪੰਨਾ ੨੫)
੨੪. ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ॥ (ਪੰਨਾ ੮੦੦)

-◆—◆—◆-

(੭/੧੯੯੨)

# ਨਾਨਕ ਨਾਮ ਚੜ੍ਹਦੀ ਕਲਾ

ਨਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਦੀ ਕਲਾ ਦੀ ਵਿਆਖਿਆ ਇਉਂ ਹੈ: "ਚੜ੍ਹਦੀ ਕਲਾ ਨਿਹਕਲੰਕ ਹੈ, ਸਿੱਖੀ ਚੜ੍ਹਦੀ ਕਲਾ ਦਾ ਹੁਲਾਸ ਹੈ। ਨਿਤ ਦਾ ਵਿਸਾਖ, ਨਿਤ ਦਾ ਉਤਸ਼ਾਹ ਅਤੇ ਨਿਤ ਦਾ ਵੇਗ, ਜਿਸ ਅੱਗੇ ਕੱਖ, ਕਾਨ, ਪਾਪ, ਬਦੀਆਂ, ਜ਼ਰ, ਜ਼ੁਲਮ, ਜਬਰ ਸਭ ਨੱਸ ਜਾਂਦੇ ਹਨ। ਕਿਸੇ ਦੁੱਖ ਵਿਚ ਕਲਾ ਨੂੰ ਖੜੇ ਨਾ ਹੋਣ ਦੇਣਾ, ਸਰਬੱਤ ਦੇ ਭਲੇ ਵਿਚ ਉਮਾਹੀ ਰਹਿਣਾ, ਐਸ ਤਰ੍ਹਾਂ ਆਪਣੀ ਕਲਾ ਨੂੰ ਚੜ੍ਹਦਿਆਂ ਰੱਖਣਾ, ਇਹ ਹੈ 'ਨਾਮ'। ਨਾਮੀ ਪੁਰਖ ਦੀ ਇਹ ਅਵਸਥਾ ਹੈ। ਇਸ ਦਸ਼ਾ ਨੂੰ ਕੇਵਲ ਬਚਨਾਂ ਦੁਆਰਾ ਗ੍ਰਹਿਣ ਨਹੀਂ ਕਰਨਾ, ਇਸ ਸਥਿਤੀ ਵਿਚ ਆਪਣੀ ਕਰਮ-ਸਾਧਨਾ ਨੂੰ ਢਾਲਣਾ ਹੈ। ਕਾਰਜ-ਖੇਤਰ ਵਿਚ ਇਸ ਹਾਲਤ ਦਾ ਦਰਸ਼ਨ ਕਰਾਉਣਾ ਹੈ ਤੇ ਸੰਸਾਰ ਨੂੰ ਦਿਖਾ ਦੇਣਾ ਹੈ ਕਿ ਕੂੜ ਦੀ ਅਮਾਵਸ ਵਿਚ ਸੱਚੇ ਨਾਮ ਦੀ ਚੜ੍ਹਦੀ ਕਲਾ ਕਿਸ ਤਰ੍ਹਾਂ ਆਪਣੇ ਪ੍ਰਕਾਸ਼ ਦੇ ਤੀਖਣ ਤੇਜ ਵਿਚ ਵਧਦੀ, ਸਰਬੱਤ ਦੇ ਭਲੇ ਵਿਚ ਫਲੀਭੂਤ ਹੁੰਦੀ ਹੈ।"

ਚੜ੍ਹਦੀ ਕਲਾ ਸੁਰਤ ਦੀ ਉੱਚੀ ਅਵਸਥਾ ਹੈ, ਜਿਸ ਵਿਚ ਨਿਰਭੈਤਾ, ਨਿਰਵੈਰਤਾ, ਆਤਮ ਗੌਰਵ ਤੇ ਆਤਮ-ਸੰਪੰਨਤਾ ਦਾ ਸਦ-ਆਨੰਦ ਇਕਸਾਰ ਵਰਤਦਾ ਹੈ। ਇਹ ਉਹ ਬਿਰਤੀ ਹੈ ਜੋ ਦੁੱਖ ਵਿਚ ਸੁਖ ਮਨਾਉਂਦੀ ਤੇ ਹਾਰ ਵਿਚੋਂ ਵੀ ਧਰਮ-ਜਿੱਤ ਪ੍ਰਾਪਤ ਕਰਦੀ ਹੈ। ਇਹ ਇਕ ਤਰ੍ਹਾਂ ਦੀ ਬੰਧਨ ਮੁਕਤੀ ਹੈ, ਜਿਸ ਦਾ ਸਹੀ ਪ੍ਰਮਾਣ ਅਜ਼ਮਾਇਸ਼ ਪਿਆਂ 'ਤੇ ਮਿਲਦਾ ਹੈ। ਖ਼ਾਲਸਾ ਜੀ ਦੀ ਜ਼ਿੰਦਗੀ ਜੋ ਅਜ਼ਮਾਇਸ਼ਾਂ ਹੀ ਅਜ਼ਮਾਇਸ਼ਾਂ ਵਿਚੋਂ ਲੰਘੀ ਹੈ, ਵਿਚ ਇਸ ਬਿਰਤੀ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ।

ਚੜ੍ਹਦੀ ਕਲਾ, ਚੜ੍ਹਦੇ ਵਿਸ਼ਵਾਸ ਦੀ ਸੂਚਕ ਹੁੰਦੀ ਹੈ। ਇਹ ਹਾਲਾਤ ਤੋਂ ਨਹੀਂ ਬਣਦੀ, ਇਹ ਤਾਂ ਹਾਲਾਤ ਨੂੰ ਚੁਣੌਤੀ ਦੇ ਕੇ ਵਿਚਰਦੀ ਹੈ। ਹੱਸਦਾ ਸਬਰ ਤੇ ਖਿੜਿਆ ਸੰਤੋਖ ਇਸ ਦਾ ਮੁਹਾਂਦਰਾ ਘੜਦੇ ਹਨ। ਭਵਿੱਖ ਲਈ ਉਮਾਹ ਤੇ ਉਦਾਤ ਪ੍ਰੇਰਨਾ[1] ਇਸ ਦੀ ਦ੍ਰਿਸ਼ਟੀ ਵਿਚ ਵਰਤਦੇ ਹਨ। ਭਾਵੇਂ ਸੰਗ ਸਖਾ ਸਭ ਤਜ ਜਾਣ, ਇਸ ਦਾ ਧੀਰਜ ਬਲਵਾਨ ਰਹਿੰਦਾ ਹੈ। ਆਸ ਇਸ ਦਾ ਆਸਰਾ ਨਹੀਂ ਖੋਂਹਦੀ, ਵਿਸ਼ਵਾਸ ਇਸ ਦੀ ਧਾਰਨਾ ਹੁੰਦਾ ਹੈ। ਦੁਨੀਆਂ ਦੀ ਨਜ਼ਰ ਵਿਚ ਹਾਰ ਭੀ ਹੋ ਗਈ ਹੋਵੇ ਤਾਂ ਵੀ ਇਸ ਦੇ ਸਿਰ 'ਤੇ ਅਭਿਮਾਨ ਦਾ ਤਾਜ ਚਮਕਦਾ ਹੈ।[2] ਚੜ੍ਹਦੀ ਕਲਾ ਕਿਸੇ ਔਕੜ ਨੂੰ ਔਕੜ ਨਹੀਂ ਮੰਨਦੀ, ਹਰ ਔਕੜ ਨਾਲ ਟਿੱਚਰਾਂ ਕਰਦੀ ਇਹ ਅਜੀਬ ਅਡੋਲਤਾ ਵਿਚ ਵਿਚਰਦੀ ਹੈ। ਇਹ ਭਵਿੱਖ ਨੂੰ ਆਪਣੇ ਹੱਥਾਂ 'ਚੋਂ ਕਿਰਨ ਨਹੀਂ ਦੇਂਦੀ, ਨਾ ਕਿਸੇ ਨੂੰ ਦੋਖੀਆਂ ਦੇ ਹਵਾਲੇ ਹੋਣ ਦੇਂਦੀ ਹੈ। ਇਹ ਤਾਂ ਜ਼ਿੰਦਗੀ ਨਾਲ ਚੁਹਲ ਕਰਦੀ ਭਵਿੱਖ ਨੂੰ ਮਨ-ਚਾਹੀ ਰੰਗਣ ਵਿਚ ਰੰਗਦੀ ਤੁਰੀ ਜਾਂਦੀ ਹੈ।

ਇਹ ਐਸੀ ਉੱਚੀ ਤੇ ਬਲਵਾਨ ਸੁਰਤ ਹੈ, ਜੋ ਸਾਥੀਆਂ ਦੀ ਕਾਇਰਤਾ ਵੇਖ ਵੀ ਦਿਲ ਨਹੀਂ

ਹਾਰਦੀ। ਵੇਖ ਕੇ ਅਣਡਿੱਠ ਕਰਦੀ ਤੇ ਉਦਾਰਤਾ ਨਾਲ ਖਿਮਾ ਕਰਨ ਨੂੰ ਤਤਪਰ ਰਹਿੰਦੀ ਹੈ।

ਨਿਰਭੈਤਾ ਇਸ ਦਾ ਮੂਲ ਗੁਣ ਹੁੰਦਾ ਹੈ। ਮੌਤ ਨਾਲ ਵੀ ਇਹ ਮਖੌਲ ਕਰਦੀ ਹੈ, ਇਸ ਲਈ ਕਿਉਂਕਿ ਇਹ ਜਾਣਦੀ ਹੈ:

*ਮੈ ਨ ਮਰਉ ਮਰਿਬੋ ਸੰਸਾਰਾ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ॥* (ਪੰਨਾ ੩੨੫)

ਇਹ ਨਿਹੰਗ ਬਿਰਤੀ ਹੈ, ਫਿਕਰ ਫਾਕੇ ਤੋਂ ਅਤੀਤ ਦੁੱਖ-ਕਲੇਸ਼ ਤੋਂ ਉਤਾਂਹ ਰੋਗ-ਸੋਗ ਤੋਂ ਬੇਫਿਕਰ। ਇਹ ਸਦਾ "ਜੂਝਣ ਕੋ ਦਾਓ" ਵਿਚ ਰਹਿੰਦੀ ਹੈ। ਹੌਸਲਾ, ਸਾਹਸ, ਉਤਸ਼ਾਹ ਤੇ ਉਮਾਹ ਇਸ ਦੇ ਸੀਨੇ ਵਿਚ ਧੜਕਦੇ ਹਨ। ਚਾਉ, ਖੇੜਾ ਤੇ ਸਦਾ-ਵਿਗਾਸ ਇਸ ਦੀ ਪੇਸ਼ਾਨੀ 'ਤੇ ਵਸਦੇ ਹਨ।

ਐਸੀ ਚੜ੍ਹਦੀ ਕਲਾ ਪ੍ਰਾਪਤ ਕਿਵੇਂ ਹੁੰਦੀ ਹੈ? ਕਹਿਣ ਨੂੰ ਤਾਂ ਬੜੇ ਲੋਕ ਆਪਣੇ ਆਪ ਨੂੰ ਚੜ੍ਹਦੀ ਕਲਾ ਵਾਲਾ ਕਹਿੰਦੇ ਹੋਣਗੇ, ਪਰ ਕੋਈ ਵਿਰਲਾ ਹੀ ਐਸਾ ਹੁੰਦਾ ਹੈ ਜਿਸ ਦੀ ਜ਼ਿੰਦਗੀ ਵਿਚੋਂ ਦੁੱਖ ਸਚਮੁਚ ਉਠ ਜਾਂਦਾ ਹੈ ਤੇ ਸਦਾ ਸੁੱਖ ਹੀ ਵਰਤਦਾ ਹੈ, ਬੁਰਾ ਕੁਝ ਵੀ ਨਹੀਂ ਹੁੰਦਾ ਸਭ ਕੁਝ ਚੰਗਾ ਹੀ ਹੁੰਦਾ ਹੈ, ਸੋਗ ਕਿਤੇ ਨਹੀਂ ਦਿਸਦਾ ਹਰ ਥਾਂ ਹਰਖ ਹੀ ਪ੍ਰਤੀਤ ਹੁੰਦਾ ਹੈ, ਹਾਰ ਕਦੇ ਨਹੀਂ ਹੁੰਦਾ, ਸਦਾ ਜਿੱਤ ਹੀ ਪ੍ਰਾਪਤ ਹੁੰਦੀ ਹੈ:

*ਕਹਨ ਕਹਾਵਨ ਕਉ ਕਈ ਕੇਤੈ॥*
*ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥੧॥ਰਹਾਉ॥*
*ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥੧॥*
*ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥*
*ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥* (ਪੰਨਾ ੧੩੦੨)

ਚੜ੍ਹਦੀ ਕਲਾ ਵਿਚ ਕਿਸੇ ਊਣਤਾਈ, ਕਿਸੇ ਕੌਮਾਂਤਰੀ ਦੇ ਇਹਸਾਸ ਜਾਂ ਕਿਸੇ ਹੀਨ-ਭਾਵਨਾ ਦੀ ਕੋਈ ਥਾਂ ਨਹੀਂ ਹੁੰਦੀ। ਇਸ ਵਿਚ ਤਾਂ ਜ਼ਿੰਦਗੀ ਨੂੰ ਰੰਗ ਲੱਗਾ ਹੁੰਦਾ ਹੈ। ਇਹ ਤਾਂ ਅਨੰਤ ਖੁਸ਼ੀਆਂ ਦਾ ਘਰ ਹੈ, ਜਿਥੇ ਸੋਗ ਦਾ ਨਾਮ ਨਿਸ਼ਾਨ ਨਹੀਂ।[੩] ਇਹ ਤਾਂ "ਸਤਿ ਸੁਹਾਣੁ ਸਦਾ ਮਨਿ ਚਾਉ"[੪] ਦੀ ਅਵਸਥਾ ਹੈ। ਮਨ ਵਿਚ ਸਦਾ ਬਹਾਰ, ਇਕ ਅੰਦਰਲੀ ਸੁੰਦਰਤਾ ਦਾ ਪਾਸਾਰ। ਪਰ ਐਸੀ ਦਸ਼ਾ ਉਸ ਦੇ ਜੀਵਨ ਵਿਚ ਵਰਤਦੀ ਹੈ ਜੋ ਨਾਮ-ਰਸ ਵਿਚ ਭਿੱਜਾ ਹੋਵੇ, ਜੋ 'ਤੱਤ ਜੋਗ ਕਾ ਬੇਤਾ' ਹੋਵੇ। ਅੰਦਰ ਦਾ ਸੁਹਾਣ, ਅੰਦਰ ਦਾ ਚਾਉ, ਅੰਦਰ ਦੀ ਚੜ੍ਹਦੀ ਕਲਾ ਨਾਮ ਦੇ ਸੱਚ ਆਸਰੇ ਕਾਇਮ ਹਨ, ਨਾਮ ਦੇ ਸੱਚ, ਸਤਿ ਨਾਮ ਆਸਰੇ। ਨਾਮ ਹੀ ਤਨ ਮਨ ਨੂੰ ਹਰਿਆਂ ਕਰਦਾ ਹੈ।[੫]

ਗੁਰੂ ਅਰਜਨ ਸਾਹਿਬ ਦੀ ਜ਼ਿੰਦਗੀ ਚੜ੍ਹਦੀ ਕਲਾ ਦੀ ਅਦਭੁਤ ਮਿਸਾਲ ਸੀ। ਇਕ ਸਮਾਂ ਐਸਾ ਵੀ ਉਨ੍ਹਾਂ 'ਤੇ ਆਇਆ ਜਦੋਂ ਪ੍ਰਿਥੀ ਚੰਦ ਨੇ ਆਪਣੇ ਏਜੰਟਾਂ ਰਾਹੀਂ ਸਭ ਪਾਸਿਆਂ ਤੋਂ ਨਾਕਾ-ਬੰਦੀ ਕੀਤੀ ਹੋਈ ਸੀ, ਕਿਸੇ ਸਿੱਖ ਨੂੰ ਗੁਰੂ-ਦਰਬਾਰ ਨਾ ਪਹੁੰਚਣ ਦੇਵੇ। ਏਜੰਟਾਂ ਰਾਹੀਂ ਭੁਚਲਾ ਕੇ ਆਪਣੇ ਡੇਰੇ ਲੈ ਜਾਇਆ ਕਰੇ। ਗੁਰੂ ਅਰਜਨ ਦੇਵ ਜੀ ਦੇ ਦਰਬਾਰ ਹਾਜ਼ਰੀ ਬਹੁਤ ਘਟ ਗਈ। ਚੜ੍ਹਾਵਾ ਨਾਮ-ਮਾਤ੍ਰ ਰਹਿ ਗਿਆ। ਰਸਦ ਪਾਣੀ ਖਤਮ ਹੋ ਗਿਆ। ਲੰਗਰ ਮਸਤਾਨਾ ਹੋ ਗਿਆ। ਗੁਰੂ ਅਰਜਨ ਦੇਵ ਜੀ ਤੇ ਮਾਤਾ ਗੰਗਾ ਜੀ ਤੀਸਰੇ ਦਿਨ ਦਾ ਰੁੱਖਾ ਪ੍ਰਸ਼ਾਦਾ ਛਕ ਰਹੇ ਸਨ। ਐਸੀ ਅਵਸਥਾ ਵਿਚ ਵੀ ਚੜ੍ਹਦੀ ਕਲਾ ਸਤਿਗੁਰੂ ਗਾ ਰਿਹਾ ਸੀ:

*ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥* (ਪੰਨਾ ੧੩੦੬)

ਐਸਾ ਸਤਿਗੁਰੂ ਹੀ ਫਿਰ ਤੱਤੀ ਤਵੀ ਉਪਰ ਬੈਠ ਕੇ ਆਖ ਸਕਦਾ ਸੀ:

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥* (ਪੰਨਾ ੩੯੪)

ਭਾਣਾ ਤਾਂ ਹਰ ਕੋਈ ਮੰਨਦਾ ਹੈ, ਕਿਉਂਕਿ ਮੰਨਣਾ ਪੈਂਦਾ ਹੈ। ਪਰ, ਭਾਣੇ ਨੂੰ ਮਿੱਠਾ ਕਰ ਕੇ ਓਹੋ ਮੰਨਦਾ ਹੈ ਜਿਸ ਦੀ ਆਤਮਾ ਨਾਮ ਵਿਚ ਰੰਗੀ ਹੁੰਦੀ ਹੈ ਤੇ ਜੋ ਸਦਾ ਚੜ੍ਹਦੀ ਕਲਾ ਵਿਚ ਵਿਚਰਦਾ ਹੈ, ਨਾਮ ਦੀ ਚੜ੍ਹਦੀ ਕਲਾ ਵਿਚ। ਐਸੇ ਮਹਾਂਪੁਰਖ ਦਾ ਮਨ ਢਹਿੰਦੀ ਕਲਾ ਵਿਚ ਨਹੀਂ ਜਾਂਦਾ। ਜਿਸ ਦਾ ਮਨ ਨਾ ਡਿੱਗੇ, ਉਸ ਦੇ ਤਨ ਨੂੰ ਕੌਣ ਡਰਾ ਸਕਦਾ ਹੈ?[੬]

ਐਸੀ ਚੜ੍ਹਦੀ ਕਲਾ ਦੇ ਨਮੂਨੇ ਅਨੇਕਾਂ ਸਿੰਘਾਂ ਦੇ ਜੀਵਨ ਵਿਚ ਵੀ ਮਿਲਦੇ ਹਨ। ਦਿੱਲੀ ਦੀ ਮੁਗ਼ਲ ਸਰਕਾਰ ਸਿੱਖਾਂ ਦਾ ਸ਼ਿਕਾਰ ਕਰਨ 'ਤੇ ਤੁਲੀ ਹੋਈ ਸੀ। ੧੦ ਦਸੰਬਰ ੧੭੧੦ ਈ: ਨੂੰ ਸ਼ਾਹੀ ਫਰਮਾਨ ਕੱਢਿਆ ਗਿਆ ਕਿ "ਨਾਨਕ ਪ੍ਰਸ਼ਤਾਂ ਰਾ ਹਰ ਜਾ ਕਿ ਬਯਾਬੰਦ ਬ-ਕਤਲ ਰਸਾਬੰਦ?"[੭] ਅਰਥਾਤ ਜਿਥੇ ਕਿਤੇ ਵੀ ਗੁਰੂ ਨਾਨਕ ਦੇ ਪੈਰੋਕਾਰ ਮਿਲਣ ਉਨ੍ਹਾਂ ਨੂੰ ਜਾਨੋਂ ਮਾਰ ਦਿੱਤਾ ਜਾਵੇ। ਇਸ ਹੁਕਮ ਉੱਤੇ ਲਗ-ਪਗ ਅਗਲੇ ਪੰਜਾਹ ਸਾਲ ਦੂਰ ਦੂਰ ਤਕ ਅਮਲ ਹੁੰਦਾ ਰਿਹਾ। ਘਰ ਵਿਚ ਮੁਗ਼ਲ ਹਕੂਮਤ ਵੈਰੀ ਸੀ, ਬਾਹਰੋਂ ਅਬਦਾਲੀ ਬਾਰ ਬਾਰ ਹੱਲੇ ਕਰ ਰਿਹਾ ਸੀ। ਇਸ ਹਾਲਤ ਵਿਚ ਲਗ-ਪਗ ਸਭੇ ਸਿੱਖ ਘਰ-ਬਦਰ ਹੋਏ ਪਏ ਸਨ। ਸਰਕਾਰ ਦੀਆਂ ਨਜ਼ਰਾਂ ਵਿਚ ਉਹ ਉੱਗਰਵਾਦੀ[੮] ਸਨ। ਹਰਥੇ ਤੂੰਬਿਆਂ ਵਾਂਗ ਉਡਾਏ ਜਾ ਰਹੇ ਸਨ। ਇਨ੍ਹਾਂ ਦੇ ਸਿਰ ਨੇਜ਼ਿਆਂ 'ਤੇ ਟੰਗ ਕੇ ਲਿਜਾਏ ਜਾਂਦੇ ਸਨ। ਜੰਗਲਾਂ ਵਿਚ ਭੁੱਖੇ, ਤਿਹਾਏ ਲੁਕਦੇ ਫਿਰਦੇ ਸਨ। ਫਿਰ ਵੀ ਅਕਾਲ ਪੁਰਖ ਦੀਆਂ 'ਲਾਡਲੀਆਂ ਫ਼ੌਜਾਂ' ਚੜ੍ਹਦੀ ਕਲਾ ਵਿਚ ਸਨ। ਭੁੱਜੇ ਛੋਲਿਆਂ ਨੂੰ ਬਦਾਮ, ਹੋਲਾਂ ਨੂੰ ਇਲਾਇਚੀ, ਸਾਗ ਨੂੰ ਸਬਜ਼ ਪੁਲਾਓ, ਛੋਲੀਏ ਨੂੰ ਸਉਗੀ, ਬੇਰਾਂ ਨੂੰ ਖੁਰਮਾ, ਡੇਲਿਆਂ ਨੂੰ ਬਿਦਾਨਾ, ਬਾਜਰੇ ਨੂੰ ਲਾਚੀਦਾਣਾ, ਫਾਕੇ ਨੂੰ ਲੰਗਰ ਮਸਤਾਨਾ ਆਖ ਕੇ ਸਭ ਮੁਸੀਬਤਾਂ ਨਾਲ ਟਿੱਚਰਾਂ ਕਰਦੇ ਫਿਰਦੇ ਸਨ। ਟੁੱਟੇ ਛੱਪਰ ਨੂੰ ਸ਼ੀਸ਼ ਮਹੱਲ ਆਖਦੇ ਸਨ। ਇਕ ਇਕੱਲਾ ਸਿੰਘ ਆਪਣੇ ਆਪ ਨੂੰ ਫ਼ੌਜ ਆਖਦਾ ਸੀ। ਜੰਗਲ ਜਾਣ ਨੂੰ ਮੈਦਾਨ ਮਾਰਨਾ ਆਖਦੇ ਸਨ। ਹਰ ਸਿੱਖ ਦਾ ਡੇਰਾ ਛਾਉਣੀ ਸੀ, ਹਰ ਬਾਲ ਭੁਜੰਗੀ ਸੀ, ਕੋਈ ਗੁਜ਼ਰ ਜਾਵੇ ਤਾਂ ਕਹਿੰਦੇ ਉਹ 'ਚੜ੍ਹਾਈ ਕਰ ਗਿਆ'। ਕਮਾਲ ਨਿਡਰਤਾ ਨਾਲ ਉਹ ਜੀਉਂਦੇ ਸਨ। ਉਹ ਸੱਚ-ਮੁਚ ਜੀਉਂਦੇ ਸਨ। ਸਭ ਰੋਕਾਂ ਰੁਕਾਵਟਾਂ ਨੂੰ ਵੀ ਤੁੱਛ ਸਮਝਦੇ ਸਨ। ਸਰਕਾਰੀ ਅਹੁਦੇਦਾਰਾਂ ਦੇ ਉਨ੍ਹਾਂ ਘਿਨਾਉਣੇ ਨਾਮ ਰੱਖੇ ਹੋਏ ਸਨ। ਉਹ ਗਧੇ ਨੂੰ ਥਾਣੇਦਾਰ, ਕੁੱਤੇ ਨੂੰ ਕੁਤਬਦੀਨ, ਛੱਜ ਨੂੰ ਅਦਾਲਤੀਆ, ਖੂੰਡੇ ਨੂੰ ਕਾਨੂੰਗੋ ਆਖਦੇ ਸਨ। ਜੁੱਤੀਆਂ ਟਕਰਾ ਕੇ ਝਾੜਨ ਤਾਂ ਕਹਿੰਦੇ ਪਠਾਣਾਂ ਦੇ ਸਿਰ ਟਕਰਾ ਰਹੇ ਹਾਂ। ਉਹ ਹਰ ਤਰ੍ਹਾਂ ਦੇ ਲੋਭ-ਲਾਲਚ ਤੋਂ ਉਪਰ ਸਨ। ਰੁਪਏ ਨੂੰ ਛਿੱਲੜ ਤੇ ਸ਼ਾਹੀ ਜਾਗੀਰ ਨੂੰ ਟੁੱਕਰ ਆਖਦੇ ਸਨ। ਇਸ ਪ੍ਰਕਾਰ ਦੇ ਸਿੰਘ-ਬੋਲੇ ਉਨ੍ਹਾਂ ਸਿਦਕਵਾਨਾਂ ਦੀ ਚੜ੍ਹਦੀ ਕਲਾ ਦੇ ਸੂਚਕ ਸਨ।

ਨਾਦਰ ਸ਼ਾਹ ਜਦੋਂ ਲਾਹੌਰ ਆਇਆ ਤਾਂ ਉਸ ਨੇ ਪੰਜਾਬ ਦੇ ਸੂਬੇਦਾਰ ਜ਼ਕਰੀਆ ਖਾਨ ਨੂੰ ਪੁੱਛਿਆ, "ਇਹ ਕੌਣ ਲੋਕ ਹਨ, ਜਿਨ੍ਹਾਂ ਮੇਰੀ ਫ਼ੌਜ ਦੀਆਂ ਕਤਾਰਾਂ ਨੂੰ ਅਨੇਕਾਂ ਵੇਰ ਤੋੜਿਆ ਤੇ ਦਰਹਮ-ਬਰਹਮ ਕੀਤਾ? ਮੈਨੂੰ ਦੱਸ ਇਹ ਕਿੱਥੇ ਰਹਿੰਦੇ ਹਨ ਤਾਂ ਜੁ ਮੈਂ ਇਨ੍ਹਾਂ ਦੇ ਸਾਰੇ ਕਬੀਲੇ ਦਾ ਸਫਾਇਆ ਕਰਦਾ ਜਾਵਾਂ।" ਜ਼ਕਰੀਏ ਨੇ ਜਵਾਬ ਵਿਚ ਆਖਿਆ, "ਇਨ੍ਹਾਂ ਦਾ ਕੀ ਪੁੱਛਦੇ ਹੋ? ਇਹ ਤਾਂ ਧੁਰ ਜੰਗਲਾਂ ਵਿਚ ਰਹਿੰਦੇ ਹਨ। ਘਰ-ਘਾਟ ਇਨ੍ਹਾਂ ਦੇ ਘੋੜਿਆਂ ਦੀਆਂ ਕਾਠੀਆਂ ਉੱਤੇ ਹਨ।

ਇਹ ਲੋਕ ਅਨੋਖੀ ਰਹਿਣੀ-ਬਹਿਣੀ ਦੇ ਮਾਲਕ ਹਨ। ਬੋਲ-ਚਾਲ ਵੀ ਇਨ੍ਹਾਂ ਦੀ ਅਜੀਬ ਹੈ।" ਤਦ ਜ਼ਕਰੀਏ ਨੇ ਕੁਝ ਕੁ ਸਿੰਘ ਬੋਲਿਆਂ ਦੇ ਨਮੂਨੇ ਨਾਦਰ ਸ਼ਾਹ ਨੂੰ ਸੁਣਾਏ। ਸੁਣ ਕੇ ਉਹ ਹੱਕਾ-ਬੱਕਾ ਰਹਿ ਗਿਆ ਤੇ ਕਹਿਣ ਲੱਗਾ, "ਅਜ਼ੀ ਕੌਮ ਬੂਏ ਸਲਤਨਤ ਮੀ ਆਯਦ।" ਅਥਵਾ, "ਇਸ ਕੌਮ ਦੇ ਤੌਰ ਤਰੀਕੇ ਤੋਂ ਮੈਨੂੰ ਬਾਦਸ਼ਾਹਤ ਦੀ ਬੂ ਆਉਂਦੀ ਹੈ।" ਇਸ ਦੀ ਸਾਖੀ ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਵਿਚ ਇਉਂ ਭਰੀ ਹੈ:

*ਸੁਨ ਹਵਾਲ ਸਿੰਘਨ ਕਾ ਨਾਦਰ ਸ਼ਾਹ ਵਿਸਮਾਇ।*
*ਅੰਗੁਰੀ ਦਾਤਨ ਮੇਂ ਲਈ ਗੈਰਤ ਹੈਰਤ ਖਾਇ।*
*ਨਾਦਰ ਕਾਦਰ ਸੋਚ ਪੁਨ ਕਹਯੋ ਨਵਾਬਹਿ ਐਸ।*
*ਜੇਕਰ ਹੈ ਯਹਿ ਐਸ ਹੀ ਭਾਖਤ ਹੋ ਤੁਮ ਜੈਸ।*
*ਤੋ ਇਹ ਮਾਰੈਂ ਨ ਮਰੈਂ ਜੀਤ ਸਕੇ ਇਨ ਕੌਨ?*
*ਨਾਹਕ ਸਹਤ ਕਲੇਸ਼ ਤੁਮ ਦੂਖ ਦੇਤ ਇਹ ਜੌਨ।*
*ਮਾਰਤ ਹੋ ਤੁਮ ਆਪ ਹੀ ਅਪਨੇ ਪੈਰ ਕੁਠਾਰ।*
*ਕੁਛ ਦਿਨ ਕੋ ਸਿੰਘ ਹੋਇ ਹੈਂ ਭੂਪਤਿ ਮੁਲਕ ਮਝਾਰ।* *(ਪੰਥ ਪ੍ਰਕਾਸ਼, ਪੰਨਾ ੭੩੫)*

ਏਡੀ ਉੱਚੀ ਸੁਰਤ, ਏਡੀ ਚੜ੍ਹਦੀ ਕਲਾ ਨਾਮ ਦੇ ਹੀ ਆਸਰੇ ਸੀ। ਜੰਗਲਾਂ ਵਿਚ ਭੱਜੇ ਫਿਰਦੇ ਵੀ ਇਹ ਸਿੰਘ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਆਪਣੇ ਨਾਲ ਰੱਖਦੇ ਸਨ। ਜਿੱਥੇ ਕਿਤੇ ਦੋ ਦਿਨ ਦੀ ਵਿਹਲ ਮਿਲ ਜਾਵੇ, ਉਥੇ ਹੀ ਵਾਰੀਆਂ ਬੰਨ੍ਹ ਕੇ ਸੰਪੂਰਨ ਪਾਠ ਕਰ ਲੈਂਦੇ ਸਨ। ਅਖੰਡ ਪਾਠ ਦੀ ਪ੍ਰਥਾ ਏਥੋਂ ਹੀ ਚੱਲੀ ਜਾਪਦੀ ਹੈ। ਘੋੜੇ ਦੀ ਕਾਠੀ 'ਤੇ ਬੈਠੇ ਵੀ ਨਾਮ ਜਪਦੇ ਸਨ। ਸਾਸ-ਗਿਰਾਸ ਵਾਹਿਗੁਰੂ ਨੂੰ ਸਿਮਰਦੇ ਸਨ। ਨਿਰਭਉ ਦਾ ਜਾਪ ਕਰਦਿਆਂ ਸਮੱਸਤ ਭੈਆਂ ਤੋਂ ਉਪਰ ਉੱਠ ਗਏ ਸਨ। ਨਿਰਭੈ ਹੋ ਕੇ ਉਚੀ ਸੁਰਤ ਵਿਚ ਵਿਚਰਦੇ ਸਨ। ਜ਼ਿੰਦਗੀ ਨਾਲ ਠੱਠੇ ਕਰਦੇ ਸਨ। ਦੁਖਾਂ ਤਕਲੀਫਾਂ ਦਾ ਮਜ਼ਾਕ ਉਡਾ ਛੱਡਦੇ ਸਨ ਤੇ ਅੰਤ ਕਾਲ ਪ੍ਰੀਤ ਨਿਭਾਉਂਦੇ ਚੜ੍ਹਾਈ ਕਰ ਜਾਂਦੇ ਸਨ, ਕਿਉਂਕਿ ਇਨ੍ਹਾਂ:

*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥* *(ਪੰਨਾ ੧੦੦੦)*

### *ਹਵਾਲੇ ਤੇ ਟਿਪਣੀਆਂ:*

੧. ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥
(ਮਾਰੂ ਵਾਰ ੫, ਡਖਣੇ ਮ: ੫, ਪੰਨਾ ੧੦੯੬)

੨. ਕਿ ਊ ਰਾ ਗ਼ਰੂਰ ਅਸਤਬਰ ਮੁਲਕੋ ਮਾਲ॥
ਵ ਮਾ ਰਾ ਪਨਾਹ ਅਸਤੁ ਯਜ਼ਦਾਂ ਅਕਾਲ॥ (ਜ਼ਫਰਨਾਮਾ-੧੦੯)
(ਉਸ ਨੂੰ ਆਪਣੇ ਰਾਜ ਤੇ ਧਨ ਦਾ ਮਾਣ ਹੋਵੇਗਾ, ਮੈਨੂੰ ਵਾਹਿਗੁਰੂ ਅਕਾਲ ਦੀ ਰੱਖਿਆ ਨਸੀਬ ਹੈ।)

੩. ਹਰਖ ਅਨੰਤ ਸੋਗ ਨਹੀ ਬੀਆ॥ ਸੋ ਘਰੁ ਗੁਰਿ ਨਾਨਕ ਕਉ ਦੀਆ॥ (ਪੰਨਾ ੧੮੬)

੪. ਜਪੁ (੪.੧੭)।

੫. ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥ (ਪੰਨਾ ੧੪੨੯)

੬. ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ ਚਰਨ ਕਮਲ ਚਿਤੁ ਰਹਿਓ ਸਮਾਇ॥ (ਪੰਨਾ ੧੧੬੨)

੭. *ਅਖਬਾਰਿ-ਦਰਬਾਰਿ ਮੁਅੱਲਾ।*

੮. 'ਉਗਰਵਾਦੀ' ਦਾ ਖਿਤਾਬ ਉਨ੍ਹਾਂ ਲੋਕਾਂ ਨੂੰ ਦਿੱਤਾ ਜਾਂਦਾ ਹੈ ਜੋ ਸਥਾਪਿਤ ਰਾਜ ਪ੍ਰਬੰਧ ਨੂੰ ਸ਼ਸਤ੍ਰਬੰਦ ਹੋ ਕੇ ਚੁਣੌਤੀ ਦੇਂਦਾ ਹੈ। ਉਹ ਕਾਮਯਾਬ ਹੋ ਜਾਵੇ ਤਾਂ ਦੇਸ਼-ਭਗਤ ਕਹਾਉਂਦਾ ਹੈ, ਹਾਰ ਜਾਵੇ ਤਾਂ ਦੇਸ਼-ਧਰੋਹੀ। ਜ਼ਾਰ ਦੀ ਨਜ਼ਰ ਵਿਚ ਬਾਲਸ਼ਵਿਕ ਉਗਰਵਾਦੀ ਸਨ। ਫਰਾਂਸ ਦੇ ਇਨਕਲਾਬੀਆਂ ਨੂੰ ਵੀ ਪਹਿਲਾਂ ਉਗਰਵਾਦੀ ਕਿਹਾ ਗਿਆ। ਜਦ ਉਹ ਇਨਕਲਾਬ ਲਿਆਉਣ ਵਿਚ ਸਫਲ ਹੋਏ ਤਾਂ ਮਹਾਨ ਦੇਸ਼-ਭਗਤ ਕ੍ਰਾਂਤੀਕਾਰੀ ਕਹਾਏ। ਸਿੱਖ ਧਰਮ ਵਿਚ ਆਪਣੀ ਫ਼ਤਹ ਉਪਰ ਅੱਖ ਨਹੀਂ ਹੁੰਦੀ ਹੈ। ਫ਼ਤਹ ਤਾਂ ਵਾਹਿਗੁਰੂ ਜੀ ਦੀ ਹੁੰਦੀ ਹੈ। ਇਸ ਲਈ ਸਿੱਖ ਕਦੇ ਉਗਰਵਾਦੀ ਨਹੀਂ ਹੁੰਦਾ।

(੯/੧੯੯੧)



# ਚੜ੍ਹਦੀ ਕਲਾ

ਚੜ੍ਹਦੀ ਕਲਾ ਸਿੱਖੀ ਦਾ ਇਕ ਮਹੱਤਤਾ ਪੂਰਵਕ ਬੋਲਾ ਜਾਂ ਸ਼ਬਦ ਹੈ, ਜਿਸ ਨੂੰ ਸਾਹਿਤਕ ਖੇਤਰ ਵਿਚ ਆਸ਼ਾਵਾਦ ਆਖਿਆ ਜਾ ਸਕਦਾ ਹੈ, ਭਾਵੇਂ ਆਸ਼ਾਵਾਦ ਸ਼ਬਦ ਚੜ੍ਹਦੀ ਕਲਾ ਦਾ ਸੰਪੂਰਨ ਭਾਵ ਪਰਗਟ ਨਹੀਂ ਕਰਦਾ। ਚੜ੍ਹਦੀ ਕਲਾ ਇਕ ਅਜਿਹੀ ਅਵਸਥਾ ਹੈ ਜੋ ਸਥਿਰ, ਦ੍ਰਿੜ੍ਹਤਾ ਭਰਪੂਰ, ਚਿੰਤਾ-ਰਹਿਤ, ਡਰ-ਰਹਿਤ, ਗਮ-ਰਹਿਤ ਤੇ ਝੋਰਿਆਂ ਤੋਂ ਪਰੇ, ਸਦਾ ਤਿਆਰ- ਬਰ-ਤਿਆਰ, ਨਿਤ ਉਤਸ਼ਾਹ ਵਿਚ ਖੁਸ਼ੀਆਂ ਦੀ ਮਹਿਕ ਖਲੇਰਦੀ ਹੋਈ ਹਰ ਦਮ ਹੁਲਾਸ ਭਰੀ ਹੁੰਦੀ ਹੈ। ਚੜ੍ਹਦੀ ਕਲਾ ਵਿਚ ਮਨੁੱਖ ਭੂਤਕਾਲ ਦੀਆਂ ਮੁਸੀਬਤਾਂ ਦਾ ਪਛਤਾਵਾ ਆਪਣੇ ਮਨ 'ਤੇ ਨਹੀਂ ਲਿਆਉਂਦਾ, ਅਡੋਲਤਾ ਨਾਲ ਵਿਜੱਈ ਹੋ ਕੇ ਵਰਤਮਾਨ ਵਿਚ ਆਪਣੇ ਨਿਰੋਏ ਤੇ ਆਦਰਸ਼ਕ ਮਨ-ਸੂਰਜ ਦੀਆਂ ਕਿਰਨਾਂ ਨਾਲ ਅਨੇਕਾਂ ਨੂੰ ਚਾਨਣ ਦਿੰਦਾ ਹੈ, ਭਵਿੱਖਤ ਦੀ ਆਸ਼ਾਭਰੀ ਸਵੇਰ ਨੂੰ ਨਜ਼ਰਾਂ ਵਿਚ ਲਟਕਾਈ ਕਿਸੇ ਅਕਹਿ ਰਸ ਵਿਚ ਵਿਗਸਦਾ ਹੈ। ਚੜ੍ਹਦੀ ਕਲਾ ਦਾ ਵੱਡਾ ਗੁਣ ਜਾਂ ਪਰਗਟਾ ਸਦੀਵੀ ਅਨੰਦ ਹੈ। ਇਸ ਸਦੀਵੀ ਅਨੰਦ ਦੀ ਸਭ ਤੋਂ ਉਚੇਰੀ ਦਸ਼ਾ ਵਿਚ ਤਾਂ ਬ੍ਰਹਮ ਗਿਆਨੀ ਹੀ ਵਿਚਰਦਾ ਹੈ ਜਾਂ ਇਉਂ ਕਹੋ ਕਿ ਪੂਰੀ ਚੜ੍ਹਦੀ ਕਲਾ ਵਿਚ ਵਿਚਰਨ ਵਾਲਾ ਬ੍ਰਹਮ ਗਿਆਨੀ ਹੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਬ੍ਰਹਮ ਗਿਆਨੀ ਨੂੰ ਇਸ ਤਰ੍ਹਾਂ ਚਿਤਰਦੇ ਹਨ:

*ਬ੍ਰਹਮ ਗਿਆਨੀ ਕੈ ਏਕੈ ਰੰਗ॥*
*ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ॥...*
*ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ॥*
*ਬ੍ਰਹਮ ਗਿਆਨੀ ਕੈ ਘਰਿ ਸਦਾ ਅਨੰਦ॥*
*ਬ੍ਰਹਮ ਗਿਆਨੀ ਸੁਖ ਸਹਜ ਨਿਵਾਸ॥*
*ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ॥...*
*ਬ੍ਰਹਮ ਗਿਆਨੀ ਕੈ ਹੋਇ ਅਚਿੰਤ॥*
*ਬ੍ਰਹਮ ਗਿਆਨੀ ਕਾ ਨਿਰਮਲ ਮੰਤ॥*

*(ਪੰਨਾ ੨੭੩)*

ਅਚਿੰਤ ਤੇ ਅਨੰਦਮਈ ਚੜ੍ਹਦੀ ਕਲਾ ਵਾਲੀ ਅਵਸਥਾ ਜੀਵਨ ਦੀ ਇਕ ਅਜਿਹੀ ਅਡੋਲ ਅਵਸਥਾ ਹੈ ਜਿਥੇ ਮਨ ਕੰਡੇ ਦਾ ਇਕ ਪਾਸਾ ਖੁਸ਼ੀ ਨਾਲ ਉੱਚਾ ਨਹੀਂ ਹੋ ਜਾਂਦਾ ਅਤੇ ਸ਼ੋਕ ਨਾਲ ਦੂਜਾ ਪਾਸਾ ਨੀਵਾਂ ਨਹੀਂ ਹੋ ਜਾਂਦਾ। ਉਹ ਤਾਂ 'ਹਰਖ ਸੋਗ' ਤੋਂ ਸਦਾ ਨਿਆਰਾ ਰਹਿੰਦਾ ਹੈ। ਉਸ ਲਈ ਤਾਂ ਖੁਸ਼ੀ ਤੇ ਗਮੀ ਇਕੋ ਜਿਹੀ ਹੈ:

*ਤੈਸਾ ਹਰਖੁ ਤੈਸਾ ਉਸੁ ਸੋਗੁ॥*
*ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥*
*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥*
*ਤੈਸਾ ਰੰਕੁ ਤੈਸਾ ਰਾਜਾਨੁ॥* (ਪੰਨਾ ੨੭੫)

ਚੜ੍ਹਦੀ ਕਲਾ ਵਿਚ ਵਿਚਰਦਾ ਮਨੁੱਖ ਵੱਡੀ ਤੋਂ ਵੱਡੀ ਮੁਸੀਬਤ ਨੂੰ ਹੱਸ ਹੱਸ ਕੇ ਝੱਲਦਾ ਹੈ। ਵਾਸਤਵ ਵਿਚ ਉਸ ਦਾ ਮਨ ਸਰੀਰਕ ਸੁੱਖਾਂ-ਦੁਖਾਂ ਤੋਂ ਉਚੇਰਾ ਹੋ ਜਾਂਦਾ ਹੈ। ਤੱਤੀਆਂ ਤਵੀਆਂ 'ਤੇ ਬੈਠਿਆਂ, ਗਰਮ ਰੇਤਾ ਸੀਸ 'ਤੇ ਪਵਾਂਦਿਆਂ ਵੀ ਇਕ ਪਿਆਰ-ਗੜੂੰਦੀ ਮਿਠਾਸ ਮਿਲਦੀ ਹੈ। ਮਨ ਖੇੜੇ ਵਿਚ ਰਹਿੰਦਾ, "ਤੇਰਾ ਕੀਆ ਮੀਠਾ ਲਾਗੈ" ਦੀ ਆਪ ਮੁਹਾਰੇ ਧੁਨੀ ਲਗਾਂਦਾ ਹੈ। ਸੜਦੀਆਂ ਲੂਆਂ, ਝੱਖੜਾਂ, ਤੂਫਾਨਾਂ ਨੂੰ ਹੱਸ ਹੱਸ ਕੇ ਮਿਲਣ ਵਾਲੇ ਹੀ ਤਾਂ ਚੜ੍ਹਦੀ ਕਲਾ ਦੇ ਸੂਚਕ ਹਨ। ਉਬਲਦੀਆਂ ਦੇਗਾਂ ਵਿਚ ਬੈਠਣਾ, ਸਰੀਰ ਦਾ ਬੰਦ-ਬੰਦ ਕਟਵਾਉਣਾ, ਖੋਪਰੀ ਉਤਰਵਾਉਣੀ, ਕੀਮਾਂ ਕੀਮਾ ਹੋ ਜਾਣਾ, ਜੰਡਾਂ ਨਾਲ ਬੱਝ ਬੱਝ ਕੇ ਮਾਰ ਖਾਣੀ, ਆਪਣੇ ਬੱਚਿਆਂ ਦੇ ਹੋਏ ਟੋਟਿਆਂ ਨੂੰ ਝੋਲੀਆਂ ਵਿਚ ਪਵਾਣਾ, ਡਾਂਗਾਂ ਦੀਆਂ ਮਾਰਾਂ ਤੇ ਗੋਲੀਆਂ ਦੇ ਨਿਸ਼ਾਨੇ ਬਣਨਾ ਤੇ ਹੋਰ ਅਨੇਕਾਂ ਹੀ ਤਰ੍ਹਾਂ ਦੀਆਂ ਅਕਹਿ ਤੇ ਅਸਹਿ ਮਾਰਾਂ ਖਾਣੀਆਂ ਪਰ ਮੁਖੋਂ ਸੀ ਜਾਂ ਹਾਏ ਨਾ ਕਰਨੀ ਤੇ ਸਗੋਂ ਹੱਸ ਹੱਸ ਕੇ ਮੁਸੀਬਤਾਂ ਨਾਲ ਖੇਡਣਾ, ਚੜ੍ਹਦੀ ਕਲਾ ਦੇ ਹੀ ਅਲੌਕਿਕ ਨਮੂਨੇ ਹਨ।

ਸਹੂਲਤਾਂ ਦੀਆਂ ਖੁਸ਼ੀਆਂ ਦਾ ਅਨੰਦ ਤਾਂ ਹਰ ਕੋਈ ਮਾਣ ਸਕਦਾ ਹੈ, ਪਰ ਤੰਗੀਆਂ ਦੀ ਭਰਮਾਰ ਤੇ ਗਰੀਬੀ ਦੀ ਮਾਰ ਵਿਚੋਂ ਸਵਾਦ ਜਾਂ ਅਨੰਦ ਚੜ੍ਹਦੀ ਕਲਾ ਵਿਚ ਰਹਿਣ ਵਾਲਾ ਮਨੁੱਖ ਹੀ ਮਾਣ ਸਕਦਾ ਹੈ। ਧਰਮ ਯੁੱਧਾਂ ਦੀਆਂ ਔਕੜਾਂ ਤੇ ਮਜਬੂਰੀਆਂ ਕਾਰਨ ਮੁੱਕੇ ਰਾਸ਼ਨ ਨੂੰ 'ਲੰਗਰ ਮਸਤਾਨਾ' ਕਹਿਣਾ, ਛੋਲਿਆਂ ਨੂੰ ਬਦਾਮ ਕਰਕੇ ਜਾਣਨਾ, ਗੰਢਿਆਂ ਨੂੰ ਰੁਪਾ ਆਦਿ ਤੇ ਇਕ ਨੂੰ ਸਵਾ ਲੱਖ ਕਰਕੇ ਜਾਣਨਾ, ਚੜ੍ਹਦੀ ਕਲਾ ਵਾਲੇ ਮਨੁੱਖਾਂ ਦੇ ਹੀ ਤਾਂ ਬੋਲੇ ਹਨ। 'ਯਾਰੜੇ ਦਾ ਸਾਨੂੰ ਸੱਥਰ ਚੰਗਾ' ਚੜ੍ਹਦੀ ਕਲਾ ਦੀ ਮਹਾਨ ਸੰਥਾ ਹੈ।

ਚੜ੍ਹਦੀ ਕਲਾ ਵਾਲੀ ਇਹ ਅਵਸਥਾ ਕਦੋਂ ਆਉਂਦੀ ਹੈ? ਮਨੁੱਖ ਇਸ ਦਸ਼ਾ ਨੂੰ ਉਸ ਵੇਲੇ ਪ੍ਰਾਪਤ ਹੁੰਦਾ ਹੈ ਜਦੋਂ ਉਹ ਪਦਾਰਥਵਾਦੀ ਨਹੀਂ ਰਹਿੰਦਾ। ਪਦਾਰਥਵਾਦ ਨਿਰੋਲ ਭਟਕਣਾ ਹੈ ਜਿਸ ਦੀ ਕੋਈ ਹਦ ਨਹੀਂ। ਸੈਂਕੜਿਆਂ ਦੀ ਪ੍ਰਾਪਤੀ ਮਗਰੋਂ ਹਜ਼ਾਰਾਂ ਦੀ ਲਾਲਸਾ, ਹਜ਼ਾਰਾਂ ਦੀ ਪ੍ਰਾਪਤੀ 'ਤੇ ਲੱਖਾਂ ਦੀ ਭਟਕਣ ਅਤੇ ਲੱਖਾਂ ਦੀ ਪ੍ਰਾਪਤੀ 'ਤੇ ਕਰੋੜਾਂ ਦੀ ਭੁਖ ਵਧਦੀ ਹੀ ਜਾਂਦੀ ਹੈ। ਪਦਾਰਥਾਂ ਦੀ ਪ੍ਰਾਪਤੀ ਲਈ ਲੱਗੇ ਰਹਿਣਾ ਹੀ ਪਦਾਰਥਵਾਦੀ ਦਾ ਆਸ਼ਾ ਹੈ। ਜੇ ਪਦਾਰਥਾਂ ਦੀ ਪ੍ਰਾਪਤੀ ਨਾ ਹੋਵੇ ਤਾਂ ਦੁਖੀ, ਜੇ ਪਦਾਰਥ ਮਿਲ ਕੇ ਚਲੇ ਜਾਣ 'ਤੇ ਵੀ ਦੁਖੀ, ਜਾਂ ਫਿਰ ਪ੍ਰਾਪਤੀ ਤੇ ਅਮਿਉਂਦੀ ਖੁਸ਼ੀ ਤੇ ਖੁਸ ਜਾਣ 'ਤੇ ਭਾਰੀ ਸਦਮਾ। ਚੜ੍ਹਦੀ ਕਲਾ ਦੀ ਦਸ਼ਾ ਨੂੰ ਉਹੋ ਹੀ ਮਾਣ ਸਕਦਾ ਹੈ ਜਿਹੜਾ ਕਿ ਪਦਾਰਥਾਂ ਨੂੰ ਨਿਸ਼ਾਨਾ ਨਹੀਂ ਬਣਾਉਂਦਾ ਸਗੋਂ ਇਨ੍ਹਾਂ ਨੂੰ ਸਾਧਨਾਂ ਵਿਚੋਂ ਇਕ ਸਾਧਨ ਸਮਝਦਾ ਹੈ, ਕਿਸੇ ਮਹਾਨ ਆਸ਼ੇ ਲਈ। ਪਦਾਰਥਕ ਅਪ੍ਰਾਪਤੀ 'ਤੇ ਉਹ ਕੁੜ੍ਹਦਾ ਨਹੀਂ, ਗਿਲੇ ਨਹੀਂ ਕਰਦਾ, ਢੇਰੀਆਂ ਢਾਹ ਕੇ ਨਹੀਂ ਬਹਿ ਜਾਂਦਾ, ਹਉਕਿਆਂ ਨਾਲ ਖਾਧਾ ਨਹੀਂ ਜਾਂਦਾ, ਉਸ ਦੇ ਮਨ ਨੂੰ ਇਹ ਅਹਿਸਾਸ ਅਡੋਲ ਤੇ ਦ੍ਰਿੜ੍ਹ ਤਕ ਰੱਖਦਾ ਹੈ:

*ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥*

*ਤਉ ਮੂੜਾ ਕਹੁ ਕਹਾ ਕਰੇਇ॥* (ਪੰਨਾ ੨੬੮)

ਉੱਚਿਆਂ ਨੂੰ ਵੇਖ ਕੇ ਉਸ ਅੰਦਰ ਧੁਖਧੁਖੀ ਨਹੀਂ ਹੁੰਦੀ। ਆਪਣਿਆਂ ਤੋਂ ਨੀਵਿਆਂ ਨੂੰ ਵੇਖ ਕੇ ਸ਼ੁਕਰ ਕਰਦਾ ਹੈ, ਉਸ 'ਤੇ ਜੋ ਉਸ ਨੂੰ ਪ੍ਰਾਪਤ ਹੈ। ਮਜਬੂਰੀ ਕਾਰਨ ਨੰਗੇ ਪੈਰ ਰਹਿੰਦਾ ਮਨੁੱਖ ਜਦ ਕਿਸੇ ਅਜਿਹੇ ਨੂੰ ਵੇਖ ਲਵੇ ਜਿਸਦੇ ਕਿ ਪੈਰ ਹੀ ਨਹੀਂ ਤਾਂ ਉਹ ਕਿਸਮਤ ਨੂੰ ਕੋਸਣਾ ਤੇ ਰੱਬ ਨੂੰ ਗਿਲੇ ਕਰਨਾ ਛੱਡ ਸਕਦਾ ਹੈ, ਸਗੋਂ ਰੱਬ ਦਾ ਸ਼ੁਕਰਾਨਾ ਕਰਨ ਲੱਗੇਗਾ। ਸਿਦਕੀ ਮਨੁੱਖ ਨੂੰ ਇਹ ਨਿਸਚਾ ਹੁੰਦਾ ਹੈ ਕਿ ਜੀਵ ਜੰਤ ਤਾਂ ਪਿਛੋਂ ਪੈਦਾ ਹੋਏ ਹਨ ਪਹਿਲਾਂ ਉਨ੍ਹਾਂ ਲਈ ਰਿਜ਼ਕ ਪੈਦਾ ਕੀਤਾ ਗਿਆ। ਜਦੋਂ ਦੰਦ ਨਹੀਂ ਸਨ ਤਾਂ ਦੁੱਧ ਦਾ ਪ੍ਰਬੰਧ ਹੋਇਆ, ਦੰਦ ਹੋਣ 'ਤੇ ਅੰਨ ਦਾ ਪ੍ਰਬੰਧ ਵੀ ਜ਼ਰੂਰ ਹੋਵੇਗਾ। ਇਸ ਲਈ ਉਹ ਕਿਰਤ ਕਰਦਾ ਹੈ ਆਪਣੀਆਂ ਸਧਾਰਨ ਲੋੜਾਂ ਨੂੰ ਪੂਰਿਆਂ ਕਰਨ ਲਈ 'ਕਾਰੂੰ' ਬਣਨ ਲਈ ਨਹੀਂ।

ਮਨੁੱਖੀ ਮਨ ਨੂੰ ਅਡੋਲ ਰੱਖਣ ਲਈ ਜਾਂ ਚੜ੍ਹਦੀ ਕਲਾ ਵਿਚ ਰਹਿਣ ਲਈ ਸੰਤੋਖ ਤੇ ਰਜ਼ਾ ਨੂੰ ਅਮਲੀ ਤੌਰ 'ਤੇ ਅਪਣਾਅ ਲੈਣਾ ਜ਼ਰੂਰੀ ਹੈ। ਮਨ ਦੀ ਭਟਕਣ ਤੇ ਮਨੁੱਖੀ ਦੁੱਖ ਇਨ੍ਹਾਂ ਬਿਨਾਂ ਮੁਕ ਨਹੀਂ ਸਕਦੇ। ਸੰਤੋਖ ਬਿਨਾਂ ਕੋਈ ਰੱਜਿਆ ਨਹੀਂ ਤੇ ਰਜ਼ਾ ਵਿਚ ਰਹਿਣ ਬਿਨਾਂ ਕੋਈ ਸੁਖੀ ਨਹੀਂ ਹੋਇਆ। ਇਸ ਅਨੰਦ ਤੇ ਕੁਸ਼ਲਤਾ ਦੀ ਜੁਗਤੀ ਗੁਰਸਿੱਖ ਨੂੰ ਸਤਿਗੁਰੂ ਨੇ ਇਸ ਪ੍ਰਕਾਰ ਦੱਸੀ ਹੈ:

*ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ॥*

*ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ॥* (ਪੰਨਾ ੧੭੬)

ਇਹੋ ਕਾਰਨ ਹੈ ਕਿ ਮੁਸੀਬਤ ਵਿਚ ਵੀ ਰਜ਼ਾ ਮਿੱਠੀ ਲਗਦੀ ਹੈ। ਵਾਸਤਵ ਵਿਚ ਅਜਿਹਾ ਸੱਜਣ ਦੁੱਖਾਂ ਨੂੰ ਦਾਰੂ ਸਮਝ ਕੇ ਇਨ੍ਹਾਂ ਦਾ ਵਾਪਰਨਾ ਵੀ ਜ਼ਰੂਰੀ ਸਮਝਦਾ ਹੈ। ਅਰੋਗਤਾ ਲਈ ਕਉਣ ਦਾਰੂ ਨਹੀਂ ਕਰਨਾ ਚਾਹੁੰਦਾ? ਕੁੰਦਨ ਐਵੇਂ ਨਹੀਂ ਬਣ ਸਕਦਾ, ਕੁਠਾਲੀ ਵਿਚ ਪੈ ਕੇ ਭੱਠੀਆਂ ਦੇ ਸੇਕ ਵਿਚੋਂ ਨਿਕਲਣਾ ਜ਼ਰੂਰੀ ਹੁੰਦਾ ਹੈ। ਮੌਤ ਦਾ ਡਰ ਸਭ ਤੋਂ ਭਿਆਨਕ ਡਰ ਹੈ। ਕਿਸੇ ਦੀ ਮੌਤ ਵੇਖ ਕੇ, ਸੁਣ ਕੇ ਜਾਂ ਖਿਆਲ ਕਰ ਕੇ ਹੀ ਆਦਮੀ ਦਾ ਹਿਰਦਾ ਕੰਬ ਜਾਂਦਾ ਹੈ। ਪਰ ਉਚੇਰੇ ਮਨ ਵਾਲਾ ਮੌਤ ਨੂੰ ਵੀ ਇਕ ਖੇਡ ਹੀ ਸਮਝਦਾ ਹੈ। ਇਸ ਖੇਡ ਨੂੰ ਉਹ ਜ਼ਰੂਰੀ ਜਾਣਦਾ ਹੈ ਕਿਉਂਕਿ ਇਸ ਵਿਚ ਉਸ ਨੂੰ ਪਰਮ-ਅਨੰਦ ਮਿਲਦਾ ਹੈ। ਮੌਤ ਤੋਂ ਬਾਅਦ ਦੀ ਝਾਕੀ ਉਸ ਲਈ ਏਨੀ ਆਕਰਸ਼ਣ ਭਰੀ ਹੁੰਦੀ ਹੈ ਕਿ ਉਸ ਲਈ ਸਦਾ ਹੀ ਤਾਂਘਦਾ ਹੈ। ਇਸੇ ਕਰਕੇ ਭਗਤ ਕਬੀਰ ਜੀ ਕਹਿੰਦੇ ਹਨ ਕਿ ਜਿਸ ਮਰਨ ਤੋਂ ਜਗ ਡਰਦਾ ਹੈ ਉਸ ਨਾਲ ਮੈਨੂੰ ਅਨੰਦ ਹੈ ਕਿਉਂਕਿ ਮਰਨ ਪਿਛੋਂ ਹੀ ਪਰਮ ਅਨੰਦ ਮਿਲਦਾ ਹੈ। ਸੁਕਰਾਤ ਜਦ ਜ਼ਹਿਰ ਦਾ ਪਿਆਲਾ ਪੀਣ ਸਮੇਂ ਹੱਸਿਆ ਤਾਂ ਉਸ ਦੇ ਸ਼ਗਿਰਦਾਂ ਨੇ ਉਸ 'ਤੇ ਪ੍ਰਸ਼ਨ ਕੀਤਾ ਸੀ ਕਿ ਮੌਤ ਸਾਹਮਣੇ ਵੇਖ ਕੇ ਤੁਸੀਂ ਕਿਉਂ ਹੱਸ ਰਹੇ ਹੋ? ਸੁਕਰਾਤ ਨੇ ਖੇੜੇ ਭਰੇ ਚਿਹਰੇ ਨਾਲ ਉੱਤਰ ਦਿੱਤਾ ਸੀ ਕਿ ਜਿਸ ਇਨਸਾਨ ਨੇ ਮਿਹਨਤ ਨਾਲ ਫਸਲ ਤਿਆਰ ਕੀਤੀ ਹੋਵੇ ਜਦ ਫਸਲ ਪੱਕ ਜਾਵੇ ਉਸ ਦਾ ਸਵਾਦ ਮਾਨਣ ਲਈ ਉਹ ਉਦਾਸ ਕਿਉਂ ਹੋਵੇ? ਇਸੇ ਇਸ਼ਕ ਪ੍ਰਾਪਤੀ ਦੇ ਅਨੰਦ 'ਤੇ ਤਾਂ ਮਨਸੂਰ ਸੂਲੀ 'ਤੇ ਚੜ੍ਹ ਕੇ ਕਿਸੀ ਅਕਹਿ ਲੋਰ ਵਿਚ ਝੂਮਿਆ ਸੀ:

*ਸੂਲੀ ਚੜ੍ਹ ਮਨਸੂਰ ਪੁਕਾਰੇ,*

*ਮਿਲਦੇ ਇਸ਼ਕ ਹੁਲਾਰੇ ਹੂ।* (ਸੁਲਤਾਨ ਬਾਹੂ)

ਮੌਤ ਦਾ ਡਰ ਤਾਂ ਉਸ ਨੂੰ ਵਿਆਪੇ, ਨਿਰਾਸਤਾ ਦੇ ਚਿੰਨ੍ਹ ਤਾਂ ਉਸ ਦੇ ਚਿਹਰੇ 'ਤੇ ਹੋਣ, ਜਿਸ

ਨੇ ਜੀਵਨ ਵਿਚ ਪਾਪ ਕਮਾਏ ਹੋਣ, ਜਿਸ ਨੇ ਗੁਣਾਂ ਨਾਲ, ਭਲਾਈ ਨਾਲ, ਉਪਕਾਰ ਨਾਲ, ਨਿਮਰਤਾ ਨਾਲ, ਪਿਆਰ ਨਾਲ, ਬੰਦਗੀ ਨਾਲ, ਸਦਾ ਹੀ ਮਨ ਨੂੰ ਸਵੱਛ ਰੱਖਿਆ ਹੋਵੇ ਉਸ ਦੇ ਮਨ ਨੂੰ ਕੀ ਤੌਖਲਾ? ਉਸ ਨੇ ਤਾਂ ਇਸ ਚੋਲੇ ਨੂੰ ਤਿਆਗਣ ਪਿਛੋਂ ਤਾਂ 'ਜੋਤੀ ਸੰਗਿ ਜੋਤਿ' ਸਮਾ ਕੇ ਸਦਾ ਲਈ ਅਮਰ ਹੋ ਜਾਣਾ ਹੁੰਦਾ ਹੈ। ਇਸ ਸਮੇਂ ਵੀ ਉਸ ਦੇ ਚਿਹਰੇ 'ਤੇ ਚੜ੍ਹਦੀ ਕਲਾ ਦਾ ਤੇਜ ਲਟ ਲਟ ਭੱਖਦਾ ਹੈ, ਉਸ ਨੂੰ ਸਦਾ ਹੀ ਇਹ ਵਿਸ਼ਵਾਸ ਚੜ੍ਹਦੀ ਕਲਾ ਵਿਚ ਰੱਖਦਾ ਹੈ:

*ਨਾ ਓਹੁ ਮਰਤਾ ਨਾ ਹਮ ਡਰਿਆ॥*
*ਨਾ ਓਹੁ ਬਿਨਸੈ ਨਾ ਹਮ ਕੜਿਆ॥*
*ਨਾ ਓਹੁ ਨਿਰਧਨੁ ਨਾ ਹਮ ਭੂਖੇ॥*
*ਨਾ ਓਸੁ ਦੂਖੁ ਨ ਹਮ ਕਉ ਦੂਖੇ॥੧॥*
*ਅਵਰੁ ਨ ਕੋਊ ਮਾਰਨਵਾਰਾ॥*
*ਜੀਅਉ ਹਮਾਰਾ ਜੀਉ ਦੇਨਹਾਰਾ॥੧॥ਰਹਾਉ॥...*
*ਨਾ ਉਸੁ ਸੋਚੁ ਨ ਹਮ ਕਉ ਸੋਚਾ॥*
*ਨਾ ਉਸੁ ਲੇਪੁ ਨ ਹਮ ਕਉ ਪੋਚਾ॥*
*ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ॥*
*ਜਾ ਉਹੁ ਨਿਰਮਲੁ ਤਾਂ ਹਮ ਜਚਨਾ॥* (ਪੰਨਾ ੩੯੧)

ਕਮਜ਼ੋਰ ਜਵਾਨੀ ਵਿਚ ਵੀ ਬੁੱਢਾ ਹੁੰਦਾ ਹੈ, ਪਰ ਉਚੇਰੀ ਸੁਰਤੀ ਵਾਲਾ ਬੁਢਾਪੇ ਵਿਚ ਵੀ ਜਵਾਨੀ ਵਾਲੀ ਸਤਿਆ ਤੇ ਨਰੋਆ-ਪਨ ਮਹਿਸੂਸਦਾ ਹੈ। ਇਹ ਉਚੇਰੀ ਸੁਰਤੀ ਹੀ ਚੜ੍ਹਦੀ ਕਲਾ ਹੈ:

*ਗੁਰਮੁਖਿ ਬੁਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ ਗਿਆਨੁ॥...*
*ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ॥* (ਪੰਨਾ ੧੪੧੮)

ਕਈ ਮਤ 'ਕਰਮ ਕਾਂਡ' ਬਾਰੇ ਕਹਿੰਦੇ ਹਨ ਕਿ ਹਰ ਕੀਤੀ ਦਾ ਫਲ ਜ਼ਰੂਰ ਭੋਗਣਾ ਪਵੇਗਾ, ਪੂਰਬਲੇ ਕਰਮਾਂ ਦਾ ਫਲ ਹੁਣ ਤੇ ਹੁਣ ਦਾ ਬਾਅਦ ਵਿਚ ਅਵੱਸ਼ ਹੀ ਭੋਗਣਾ ਪਵੇਗਾ, ਜਿਸ ਕਰਕੇ ਮਨੁੱਖ ਕਈ ਵੇਰ ਨਿਰਾਸ਼ਾਵਾਦੀ ਹੋ ਕੇ ਢੇਰੀਆਂ ਢਾਹ ਬੈਠਦਾ ਹੈ। ਪਿਛਲੇ ਕਰਮਾਂ ਦੀ ਸਜ਼ਾ ਦਾ ਭਿਆਨਕ ਦ੍ਰਿਸ਼ ਉਸ ਨੂੰ ਕਈ ਵਾਰੀ ਡਰਾਂਦਾ ਹੈ ਤੇ ਉਹ ਨਿਰ-ਉਦਮ ਹੋ ਜਾਂਦਾ ਹੈ। ਪਰ ਗੁਰਮੁਖ ਨੂੰ ਉਸ ਦਾ ਮਤ ਇਹ ਨਿਸਚਾ ਦਿਵਾਉਂਦਾ ਹੈ ਕਿ ਯਤਨਾਂ ਦੁਆਰਾ ਗੁਰੂ ਦੀ ਮਿਹਰ ਪ੍ਰਾਪਤ ਕੀਤੀ ਜਾ ਸਕਦੀ ਹੈ ਤੇ ਮਿਹਰ ਹੋਣ 'ਤੇ ਧਰਮ ਰਾਜ ਪਿਛਲੇ ਲੇਖੇ ਦੇ ਕਾਗਜ਼ ਫਾੜ ਦੇਵੇਗਾ। ਇਸ ਲਈ ਉਹ ਸਦਾ ਉਦਮੀ ਤੇ ਪੁਰਸ਼ਾਰਥੀ ਹੈ।

ਮਨੁੱਖੀ ਨਿਰਾਸਤਾ ਦੇ ਕਈ ਕਾਰਨ ਹੋ ਸਕਦੇ ਹਨ ਪਰ ਜੀਵਨ ਬਾਰੇ ਸਰਸਰੀ ਨਜ਼ਰ ਮਾਰਿਆਂ ਮੋਟੇ ਕਾਰਨ ਤਿੰਨ ਹੀ ਪਰਤੀਤ ਹੁੰਦੇ ਹਨ:

੧. ਜਦੋਂ ਮਨੁੱਖ ਦੂਜੇ ਮਨੁੱਖ 'ਤੇ ਨਿਰਭਰ ਜੋ ਜਾਂਦਾ ਹੈ, ਆਪਣੇ ਸਵਾਰਥ ਦੀ ਪੂਰਤੀ ਲਈ ਬੰਦੇ ਦਾ ਬੰਦਾ ਬਣ ਜਾਂਦਾ ਹੈ। ਸਵਾਰਥ ਲਈ ਹੀ ਕਈਆਂ ਨਾਲ ਮਿੱਤਰਤਾ ਦੀਆਂ ਸਾਂਝਾਂ ਬਣਾਂਦਾ ਹੈ। ਜਦੋਂ ਇਹ ਸਾਂਝ ਟੁੱਟ ਜਾਵੇ ਜਾਂ ਉਸ ਦਾ ਕਲਪਤ ਸੁਆਰਥ ਪੂਰਾ ਨਾ ਹੋਵੇ, ਸਗੋਂ ਉਲਟ ਗੱਲ ਹੋ ਜਾਵੇ ਤਾਂ ਉਹ ਬਹੁਤ ਨਿਰਾਸ਼ ਹੁੰਦਾ ਹੈ। ਮਨੁੱਖ ਨੂੰ ਆਪਣਾ ਜੀਵਨ ਦਾਤਾ ਸਮਝਣ ਵਾਲਾ ਸਦਾ ਹੀ ਦੁਖੀ ਹੈ। ਚੜ੍ਹਦੀ ਕਲਾ ਵਿਚ ਉਹੋ ਹੀ ਰਹਿ ਸਕਦਾ ਹੈ ਜੋ 'ਪਰ-ਅਧੀਨ' ਨਾ ਹੋਵੇ, ਰਿਜਕ-ਦਾਤਾ ਇਕੋ ਮਾਲਕ

ਪਰਮਾਤਮਾ ਨੂੰ ਹੀ ਸਮਝੇ। ਇਹ ਆਸ਼ਾ ਹੀ ਉਸ ਅੰਦਰ ਸ੍ਵੈਮਾਨ ਜਗਾ ਸਕਦਾ ਹੈ:

*ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥*
*ਦੇਵਨ ਕਉ ਏਕੈ ਭਗਵਾਨੁ॥*
*ਜਿਸ ਕੈ ਦੀਐ ਰਹੈ ਅਘਾਇ॥*
*ਬਹੁਰਿ ਨ ਤ੍ਰਿਸਨਾ ਲਾਗੈ ਆਇ॥* (ਪੰਨਾ ੨੮੧)

੨. ਦੂਜੇ ਉਦੋਂ ਮਨੁੱਖ ਵਧੇਰੇ ਨਿਰਾਸ਼ ਹੁੰਦਾ ਹੈ ਜਦੋਂ ਉਸ ਦਾ ਸਨਬੰਧੀ ਜਿਸ ਨਾਲ ਉਸ ਦਾ ਵਧੇਰੇ ਮੋਹ ਹੋਵੇ ਸਦਾ ਲਈ ਵਿਛੜ ਜਾਂਦਾ ਹੈ। ਜਿੰਨਾ ਹੀ ਵਧੇਰੇ ਮੋਹ ਉਹ ਕਿਸੇ ਨਾਲ ਕਰਦਾ ਹੈ ਉਸ ਦੀ ਅਣਹੋਂਦ 'ਤੇ ਉਨਾ ਹੀ ਉਹ ਵਧੇਰੇ ਦੁਖੀ ਹੁੰਦਾ ਹੈ। ਗੁਰਬਾਣੀ ਭਾਵੇਂ ਸੰਸਾਰਕ ਨਾਤਿਆਂ ਨੂੰ ਨਿੰਦਦੀ ਨਹੀਂ ਹੈ ਸਗੋਂ ਗ੍ਰਿਹਸਤ ਵਿਚ ਰਹਿ ਕੇ ਹੀ ਭਗਤੀ ਦਾ ਅਸਲੀ ਮਾਰਗ ਦੱਸਦੀ ਹੈ, ਪਰ ਉਹ ਮੋਹ ਅਧੀਨ ਹੋ ਕੇ ਮੋਹ ਵਿਚ ਖੁੱਭ ਜਾਣ ਨੂੰ ਠੀਕ ਨਹੀਂ ਕਹਿੰਦੀ। ਇਹੋ ਕਾਰਨ ਹੈ ਕਿ ਗੁਰਮੁਖ ਆਪਣੇ ਸਨਬੰਧੀ ਦੇ ਵਿਛੜਨ 'ਤੇ ਸਦਮੇ ਜਾਂ ਹੌਕੇ ਨਾਲ ਆਪਣੇ ਆਪ ਨੂੰ ਖਤਮ ਨਹੀਂ ਕਰ ਲੈਂਦਾ ਜਾਂ ਸੋਗ ਨਾਲ ਖੁਰਦਾ ਨਹੀਂ ਰਹਿੰਦਾ, ਉਹ ਤਾਂ ਖਿੜੇ ਮੱਥੇ ਕਹਿੰਦਾ ਹੈ ਕਿ ਹੇ ਪਰਮਾਤਮਾ! ਤੇਰੀ ਦਿੱਤੀ ਅਮਾਨਤ ਸੀ ਤੂੰ ਆਪ ਵਾਪਸ ਲੈ ਕੇ ਮੈਨੂੰ ਸੁਰਖਰੂ ਕਰ ਦਿੱਤਾ ਹੈ। ਉਸ ਲਈ ਉਦੇਸ਼ ਹੈ:

*ਜਿਸ ਕੀ ਬਸਤੁ ਤਿਸੁ ਆਗੈ ਰਾਖੈ॥*
*ਪ੍ਰਭ ਕੀ ਆਗਿਆ ਮਾਨੈ ਮਾਥੈ॥*
*ਉਸ ਤੇ ਚਉਗੁਨ ਕਰੈ ਨਿਹਾਲੁ॥*
*ਨਾਨਕ ਸਾਹਿਬੁ ਸਦਾ ਦਇਆਲੁ॥* (ਪੰਨਾ ੨੬੮)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਆਪਣੀਆਂ ਅੱਖਾਂ ਦੇ ਸਾਹਮਣੇ ਦੋ ਬੱਚੇ ਸ਼ਹੀਦ ਹੁੰਦੇ ਵੇਖੇ ਤਾਂ ਖੁਸ਼ੀ ਨਾਲ ਜੈਕਾਰਾ ਲਾ ਕੇ ਫ਼ਤਹਿ ਗਜਾਈ। ਗੁਰਸਿੱਖਾਂ ਨੇ ਵੀ ਇਸ ਮਿਸਾਲ ਨੂੰ ਹੱਸ ਹੱਸ ਕੇ ਦੁਹਰਾਇਆ। ਗੁਰਸਿੱਖ ਇਹ ਨਹੀਂ ਕਹਿੰਦਾ ਕਿ ਅਮਕਾ ਮਰ ਗਿਆ ਹੈ ਸਗੋਂ ਕਹਿੰਦਾ ਹੈ ਕਿ 'ਫ਼ਤਹਿ ਗਜਾ ਗਿਆ ਹੈ', 'ਚੜ੍ਹਾਈ ਕਰ ਗਿਆ ਹੈ', 'ਅਕਾਲ ਚਲਾਣਾ ਕਰ ਗਿਆ ਹੈ' ਜਾਂ 'ਗੁਰਪੁਰੀ ਸੁਧਾਰ ਗਿਆ ਹੈ'।

੩. ਤੀਜੇ ਨਿਰਾਸਤਾ ਉਦੋਂ ਹੁੰਦੀ ਹੈ ਜਦੋਂ ਜ਼ਿੰਦਗੀ ਵਿਚ ਆਦਮੀ ਨੂੰ ਭਾਰੀ ਅਸਫਲਤਾ ਹੁੰਦੀ ਹੈ। ਜਿੰਨੀ ਵਧੇਰੇ ਇੱਛਾ ਹੋਵੇ ਉਸ ਦੀ ਅਪ੍ਰਾਪਤੀ 'ਤੇ ਉਨਾ ਹੀ ਭਾਰੀ ਦੁੱਖ ਹੁੰਦਾ ਹੈ ਜਾਂ ਇਸ ਤਰ੍ਹਾਂ ਕਹਿ ਲਿਆ ਜਾਵੇ ਕਿ ਮਨੁੱਖ ਨੂੰ ਜਦ ਆਪਣੇ ਆਪ 'ਤੇ ਬਹੁਤ ਹੰਕਾਰ ਹੋ ਜਾਂਦਾ ਹੈ, ਕਿਸੇ ਕੰਮ ਨੂੰ ਕਰ ਸਕਣ ਦਾ, ਪਰ ਉਹ ਕੰਮ ਉਲਟ ਹੋ ਜਾਵੇ ਤਾਂ ਉਸ ਦੇ ਹੰਕਾਰੀ ਮਨ ਨੂੰ ਬੜੀ ਕਾਰੀ ਸੱਟ ਵੱਜਦੀ ਹੈ। ਕਈਆਂ ਦਾ ਦਿਲ ਅਸਫਲਤਾ 'ਤੇ ਧੜਕ ਕੇ ਬੰਦ ਹੋ ਜਾਂਦਾ ਹੈ, ਕਈ ਆਤਮ-ਘਾਤ ਕਰ ਬੈਠਦੇ ਹਨ। ਗੁਰਮੁਖ ਇਸ ਅਵਸਥਾ ਤੋਂ ਉਚੇਰਾ ਹੁੰਦਾ ਹੈ। ਉਹ ਨਿਵ ਕੇ ਚਲਦਾ ਹੈ ਤੇ ਜਗਤ ਨੂੰ ਜਿੱਤ ਲੈਂਦਾ ਹੈ। ਪਦਾਰਥਕ ਹਾਰ ਤਾਂ ਉਸ ਦੇ ਮਨ ਨੂੰ ਜ਼ਰਾ ਵੀ ਨਹੀਂ ਪਹੁੰਦੀ। ਜਿਸਨੇ ਮਨ ਨੂੰ ਜਿੱਤ ਲਿਆ ਹੁੰਦਾ ਹੈ ਉਸ ਨੂੰ ਸੰਸਾਰਕ ਹਾਰ ਕੀ? ਜੋ ਮਨ ਦੇ ਵੱਸ ਵਿਚ ਹੈ, ਮਨ ਨੇ ਹਾਰ ਦੇ ਕੇ ਜਿਸ ਨੂੰ ਆਪਣਾ ਗੋਲਾ ਬਣਾ ਲਿਆ ਹੈ, ਉਸ ਦੀ ਜਿੱਤ ਕਦੀ ਵੀ ਯਕੀਨੀ ਨਹੀਂ। ਮਨ ਦਾ ਵਿੱਜਈ ਹੀ ਸਦਾ ਚੜ੍ਹਦੀ ਕਲਾ ਵਿਚ ਹੈ।

ਸੋ ਚੜ੍ਹਦੀ ਕਲਾ ਵਿਚ ਵਿਚਰਨ ਲਈ ਜ਼ਰੂਰੀ ਹੈ ਕਿ ਮਨ ਨੂੰ ਜੀਵਨ ਦੀ ਚੰਗੀ ਪਗਡੰਡੀ 'ਤੇ

ਪਾਇਆ ਜਾਵੇ, ਚੰਗੀਆਂ ਕਦਰਾਂ ਵਿਚ ਪਰਵੇਸ਼ ਕਰਾਇਆ ਜਾਵੇ, ਮਨ ਨੂੰ ਸਦਾ ਉਚੇਰੀ ਅਵਸਥਾ ਵਿਚ ਰਖਿਆ ਹੋਵੇ ਤੇ ਪਦਾਰਥ ਤੋਂ ਉਚੇਰੇ ਉਠਿਆ ਹੋਵੇ। ਉਸ ਦਾ ਹਰ ਯਤਨ ਉਪਕਾਰੀ ਹੋਵੇ। ਉਪਕਾਰੀ ਬਣਨ ਲਈ ਕੁਰਬਾਨੀ ਦੀ ਲੋੜ ਹੈ। ਇਸ ਲਈ ਉਹ ਹਰ ਸਮੇਂ ਤਤਪਰ ਰਹੇ। ਇਸ ਉਪਕਾਰ ਤੇ 'ਸਰਬੱਤ ਦਾ ਭਲਾ' ਮੰਗਣ ਵਿਚ ਵੀ ਇਕ ਨਸ਼ਾ ਹੈ। ਉਚੇਰੇ ਭਾਵ ਦੀ ਖੁਮਾਰੀ, ਸਦਾ ਵਿਗਸਾਣ ਵਾਲੀ ਖੁਮਾਰੀ ਹੈ। ਜਿਹੜਾ ਮਨੁੱਖ ਸਰਬੱਤ ਦਾ ਭਲਾ ਮੰਗ ਸਕਦਾ ਹੈ ਉਸ ਦਾ ਮਨ ਅਤਿ ਵਿਸ਼ਾਲ ਹੈ, ਜਿਸਦਾ ਕੋਈ ਦੁਸ਼ਮਣ ਨਹੀਂ ਰਹਿ ਜਾਂਦਾ, ਕਿਸੇ ਨਾਲ ਵਿਤਕਰਾ ਜਾਂ ਈਰਖਾ ਨਹੀਂ ਰਹਿ ਜਾਂਦੀ, ਉਸ ਅੰਦਰ ਕਿਸੇ ਤੋਂ ਬਦਲਾ ਲੈਣ ਲਈ ਭਾਂਬੜ ਨਹੀਂ ਮੱਚਦੇ, ਕਿਸੇ 'ਤੇ ਜ਼ੁਲਮ ਕਰਨ ਦੀ ਲਾਲਸਾ ਨਹੀਂ ਪੁੰਗਰਦੀ, ਕਿਸੇ ਦਾ ਹੱਕ ਨਹੀਂ ਖੋਹ ਸਕਦਾ, ਕਿਸੇ ਦਾ ਅਪਮਾਨ ਨਹੀਂ ਕਰ ਸਕਦਾ, ਸਾਰਿਆਂ ਦੇ ਮਨ ਮੋਤੀ ਸਮਝ ਕੇ ਉਨ੍ਹਾਂ ਦੀ ਆਭਾ 'ਤੇ ਪ੍ਰਸੰਨ ਹੁੰਦਾ ਹੈ। ਸਾਰਿਆਂ ਨੂੰ 'ਰਾਮ ਕੀ ਅੰਸ' ਸਮਝ ਕੇ ਉਨ੍ਹਾਂ ਨਾਲ ਪਿਆਰ ਕਰਨ ਦੀ ਰੀਝ ਜਾਗੀ ਰਹਿੰਦੀ ਹੈ, ਇਸੇ ਕਰਕੇ ਮਹਾਨ ਗੁਰੂ ਨੇ 'ਸਰਬਤ ਦਾ ਭਲਾ' ਮੰਗਣ ਦੀ ਜਾਚ ਸਿਖਾਈ ਤੇ ਸਿੱਖਾਂ ਦੀ ਨਿਤ ਦੀ ਅਰਦਾਸ ਬਣ ਗਈ:

*'ਨਾਨਕ ਨਾਮ ਚੜ੍ਹਦੀ ਕਲਾ*
*ਤੇਰੇ ਭਾਣੇ ਸਰਬਤ ਦਾ ਭਲਾ।'*

(੭/੧੯੬੧)



# ਕਿਰਤ ਕਰੋ, ਨਾਮ ਜਪੋ, ਵੰਡ ਛਕੋ

*ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ।* *(ਭਾਈ ਗੁਰਦਾਸ ਜੀ, ਵਾਰ ੧/੩)*

ਸਿਮਰਨ, ਕਿਰਤ ਤੇ ਸੇਵਾ ਨੂੰ ਮੁੱਖ ਰੱਖਦਿਆਂ ਜੇ ਵੇਖਿਆ ਜਾਵੇ ਤਾਂ ਸਿੱਖੀ ਇਕ ਵਿਲੱਖਣ, ਵਿਗਿਆਨਕ ਅਤੇ ਅਮਲੀ ਧਾਰਮਕ ਮੱਤ ਹੈ। ਹਿੰਦੂ ਮੱਤ, ਬੁੱਧ ਮੱਤ ਅਤੇ ਸੂਫੀ ਮੱਤ ਜਿਹੇ ਧਾਰਮਕ ਮੱਤਾਂ ਨੇ ਦੁਨਿਆਵੀ ਕਿਰਤ ਕਰੇਂਦਿਆਂ ਨੂੰ ਮਾਇਆ ਦੇ ਮੋਹ ਵਿਚ ਫਸਿਆ ਦੱਸ ਕੇ ਸੰਸਾਰ ਤੋਂ ਗੋਸ਼ਾ ਪਕੜਨ ਦਾ ਵਿਚਾਰ ਪੇਸ਼ ਕੀਤਾ ਪਰ ਅਸਲੀਅਤ ਨੂੰ ਕਿਸੇ ਨਾ ਜਾਣਿਆ ਕਿ ਤ੍ਰਿਸ਼ਨਾ ਅਗਨੀ ਦੇ ਪ੍ਰਚੰਡ ਹੋਣ ਦਾ ਅਸਲੀ ਕਾਰਨ ਕੀ ਹੈ? ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚੋਂ ਨਾਮ ਜਪਣਾ, ਵੰਡ ਛਕਣਾ ਤੇ ਕਿਰਤ ਕਰਨਾ ਇਸ ਤ੍ਰੈ-ਸੂਤਰੀ ਮਾਰਗ ਨੂੰ ਅਪਣਾਉਣ ਲਈ ਪ੍ਰੇਰਨਾ ਮਿਲਦੀ ਹੈ।

ਜਿਥੇ ਧਾਰਮਕ ਮੱਤਾਂ ਵਿਚ ਮੁਕਤੀ ਪ੍ਰਾਪਤ ਕਰਨ ਲਈ ਦੁਨਿਆਵੀ ਜੀਵਨ ਤੋਂ ਅਲੱਗ ਹੋਣਾ ਅਵੱਸ਼ਕ ਹੈ ਉਥੇ ਕੇਵਲ ਸਿੱਖੀ ਹੀ ਅਜਿਹਾ ਧਾਰਮਕ ਮੱਤ ਹੈ ਜੋ "ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ" ਵਿਚ ਵਿਸਵਾਸ਼ ਰੱਖਦਾ ਹੈ। ਇਥੇ ਤਾਂ ਜੀਵਨ-ਮੁਕਤ ਹੋਣ ਦਾ ਉਪਦੇਸ਼ ਹੈ, ਤਾਂ ਹੀ ਇਸ ਵਿਚ ਗ੍ਰਿਹਸਥ ਮਾਰਗ ਨੂੰ ਪ੍ਰਧਾਨਤਾ ਦਿਤੀ ਗਈ ਹੈ। ਭਾਈ ਗੁਰਦਾਸ ਜੀ ਨੇ ਗ੍ਰਿਹਸਥ ਮਾਰਗ ਦੀ ਮਹਾਨਤਾ ਉਲੀਕਦਿਆਂ ਫ਼ੁਰਮਾਇਆ ਹੈ:

*ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ*
*ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ।*
*ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ*
*ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ।*
*ਪੰਛੀਅਨ ਮੈ ਹੰਸੁ ਮ੍ਰਿਗਰਾਜਨ ਮੈ ਸਾਰਦੂਲ*
*ਰਾਗਨ ਮੈ ਸਿਰੀਰਾਗੁ ਪਾਰਸ ਪਖਾਨ ਹੈ।*
*ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ*
*ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ।* *(ਕਬਿਤ ਭਾਈ ਗੁਰਦਾਸ ਜੀ, ੩੭੬)*

ਸੋ ਸਿੱਖੀ ਦਾ ਪ੍ਰਮੁੱਖ ਨਿਯਮ ਹੀ ਗ੍ਰਿਹਸਥ ਮਾਰਗ ਨੂੰ ਧਾਰਨ ਕਰਨ ਦਾ ਹੈ, ਸਵੈ-ਸਤਿਕਾਰ ਨਾਲ ਜਿਊਣ ਦਾ ਹੈ। ਇਸ ਲਈ ਇਸ ਦੇ ਅਨੁਯਾਈਆਂ ਲਈ ਆਪਣੀਆਂ ਮੁੱਖ ਲੋੜਾਂ ਖੁਰਾਕ ਤੇ ਮਕਾਨ ਆਦਿ ਨੂੰ ਪੂਰਿਆਂ ਕਰਨ ਲਈ ਕਿਰਤ ਤੋਂ ਪਰੇਡੇ ਰਹਿਣਾ ਨਿਰਾਰਥਕ ਹੈ, ਸੋਭਾਵੰਤ ਨਹੀਂ। ਸੋ ਘਾਲ-ਕਮਾਈ ਦੇ ਨਾਲ ਪਰਮਾਤਮਾ ਨੂੰ ਮਨ ਵਿਚ ਵਸਾਉਣਾ ਵੀ ਆਵੱਸ਼ਕ ਦੱਸਿਆ ਹੈ। ਜਿਸ ਕਾਰਨ ਕਿਰਤ ਵਿਚ ਖੋਟ ਨਹੀਂ ਆਉਂਦੀ, ਕਪਟ ਨਹੀਂ ਆਉਂਦਾ, ਲੁੱਟ-ਖਸੁੱਟ ਨਹੀਂ ਆਉਂਦੀ ਅਤੇ

ਬਹੁਤੀ-ਬਹੁਤੀ ਦਾ ਲਾਲਚ ਨਹੀਂ ਉਪਜਦਾ। ਸਗੋਂ ਪਰਮਾਤਮਾ ਦੇ ਸਿਮਰਨ ਨਾਲ ਕਿਰਤ ਕਰਕੇ ਨਿਰਬਾਹ ਕਰਨ ਵਾਲਾ ਜੀਵ ਦੀਨ-ਦੁਖੀ ਦੀ ਸਹਾਇਤਾ ਕਰਦਾ ਹੈ, ਵੰਡ ਛਕਦਾ ਹੈ ਅਤੇ ਤਨ-ਮਨ ਨਾਲ ਲੋਕ ਸੇਵਕ ਬਣਦਾ ਹੈ। ਗੁਰੂ ਅਰਜਨ ਸਾਹਿਬ ਜੀ ਫ਼ੁਰਮਾਉਂਦੇ ਹਨ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* (ਪੰਨਾ ੫੨੨)

ਸਿੱਖੀ ਵਿਚ ਸਵੈ-ਸਤਿਕਾਰ ਨੂੰ ਕਾਇਮ ਰੱਖਦਿਆਂ ਹੋਇਆਂ ਜੀਵਨ ਜਿਊਣ ਦਾ ਉਦੇਸ਼ ਹੈ। ਉਸ ਸੱਚੇ ਪਰਮਾਤਮਾ ਦੇ ਆਸਰੇ ਤੋਂ ਛੁੱਟ ਹੋਰ ਕਿਸੇ ਦਾ ਆਸਰਾ ਲੈਣਾ ਜਾਂ ਹੋਰ ਕਿਸੇ ਦੀ ਅਧੀਨਤਾ ਦੀ ਨਿਖੇਧੀ ਕੀਤੀ ਹੈ। ਬਾਬਾ ਫਰੀਦ ਜੀ ਫ਼ੁਰਮਾਉਂਦੇ ਹਨ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥* (ਪੰਨਾ ੧੩੮੦)

ਆਤਮ-ਨਿਰਭਰ ਹੋਣ ਲਈ ਆਪਣੇ ਹੱਥੀਂ ਕਮਾਉਣ ਦੀ ਆਵੱਸ਼ਕਤਾ ਹੈ। 'ਆਪਣ ਹਥੀ ਆਪਣਾ ਆਪੇ ਹੀ ਕਾਜ ਸਵਾਈਐ' ਦਾ ਆਦੇਸ਼ ਗ੍ਰਹਿਣ ਕਰਨ ਦੀ ਜ਼ਰੂਰਤ ਹੈ। ਇਸ ਦਾ ਨਾਮ ਕਿਰਤ ਹੈ, ਘਾਲ ਕਮਾਈ ਹੈ।

ਕਿਰਤ ਨੂੰ ਪਰਮਾਤਮਾ ਦੀ ਭਗਤੀ ਵੀ ਕਿਹਾ ਗਿਆ ਹੈ। (Work is Worship) ਆਪਣਾ ਕੰਮ ਆਪ ਕਰਨ ਅਤੇ ਲੋੜਵੰਦਾਂ ਦੀ ਸਹਾਇਤਾ ਕਰਨ ਨਾਲ ਪਰਮਾਤਮਾ ਪ੍ਰਸੰਨ ਹੁੰਦਾ ਹੈ। ਹਰ ਇਕ ਵਿਚ ਉਹ ਆਪ ਵੱਸਦਾ ਹੈ। ਇਸ ਲਈ ਗੁਰੂ ਨਾਨਕ ਸਾਹਿਬ ਜੀ ਨੇ ਫਰਮਾਇਆ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥* (ਪੰਨਾ ੧੨੪੫)

ਮੰਗ ਖਾਣ ਨੂੰ ਗੁਰੂ ਜੀ ਨੇ ਭਾਰੀ ਗੁਨਾਹ ਦੱਸਿਆ। ਇਸ ਲਈ ਸਿੱਖਾਂ ਵਿਚ ਘਰ-ਬਾਰ ਤਿਆਗੀ, ਸੰਤਾਂ, ਸੰਤਣੀਆਂ ਨੂੰ ਉਚੇਰੀ ਨਿਗਾਹ ਨਾਲ ਨਹੀਂ ਤੱਕਿਆ ਜਾਂਦਾ ਕਿਉਂਕਿ ਇਸ ਤੋਂ ਭੇਖ, ਪਾਖੰਡ ਤੇ ਲੋਕ-ਦਿਖਾਵਾ ਵਧਦਾ ਹੈ ਤੇ ਅਸਲੀ ਧਾਰਮਕ ਜੀਵਨ ਘਟਦਾ ਹੈ।

ਕਿਰਤ ਦੀ ਮਹਾਨਤਾ ਗੁਰੂ ਸਾਹਿਬ ਨੇ ਕੇਵਲ ਸ਼ਬਦਾਂ ਦੇ ਰੂਪ ਵਿਚ ਹੀ ਨਹੀਂ ਦਰਸਾਈ ਸਗੋਂ ਅਮਲੀ ਰੂਪ ਵਿਚ ਵੀ ਕਿਰਤ ਕਰਕੇ ਲੋਕਾਂ ਨੂੰ ਇਸ ਵੱਲ ਪ੍ਰੇਰਿਆ ਹੈ। ਗੁਰੂ ਨਾਨਕ ਸਾਹਿਬ ਜੀ ਨੇ ਆਪ ਕਰਤਾਰਪੁਰ ਵਿਖੇ ਰਹਿ ਕੇ ਵਾਹੀ ਖੇਤੀ ਕੀਤੀ ਅਤੇ ਉਸ ਦੀ ਆਮਦਨ ਨਾਲ ਲੰਗਰ ਚਲਾਉਂਦੇ ਰਹੇ। ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਦਾ ਜੀਵਨ ਕਿਰਤ ਤੇ ਸੇਵਾ ਵਾਲਾ ਜੀਵਨ ਹੈ।

ਕਿਰਤ ਮਨੁੱਖ ਨੂੰ ਵਿਸ਼ੇ-ਵਿਕਾਰਾਂ ਤੋਂ ਬਚਾਉਂਦੀ ਹੈ, ਮਨ ਚੇਤਨ ਰਹਿੰਦਾ ਹੈ, ਉੱਦਮੀ ਰਹਿੰਦਾ ਹੈ। ਉੱਦਮੀ ਪੁਰਸ਼ ਜ਼ਿੰਦਾ ਹੈ, ਆਲਸੀ ਮੁਰਦੇ ਵਾਂਗ ਹੈ। ਉੱਨਤੀ ਤੇ ਚੜ੍ਹਦੀ ਕਲਾ ਵਿਚ ਰਹਿਣ ਲਈ ਕਿਰਤ ਦੀ ਆਵੱਸ਼ਕਤਾ ਹੈ। ਉੱਦਮ ਤੋਂ ਕਿਰਤੀ ਮਨ ਵਿਚ ਅਤੁੱਟ ਖੁਸ਼ੀ ਆਉਂਦੀ ਹੈ, ਦਇਆ ਪੈਦਾ ਹੁੰਦੀ ਹੈ ਜਿਸ ਨਾਲ ਲੋੜਵੰਦਾਂ ਦੀ ਸਹਾਇਤਾ ਲਈ ਦਿਲ ਉਛਾਲੇ ਮਾਰਦਾ ਹੈ, ਲੋਕ-ਪਿਆਰ ਵਧਦਾ ਹੈ ਜਿਸ ਨਾਲ ਪਰਮਾਤਮਾ ਪ੍ਰਸੰਨ ਹੁੰਦਾ ਹੈ। ਕਿਹਾ ਜਾ ਸਕਦਾ ਹੈ ਕਿ ਕਿਰਤ ਉਹ ਭਾਂਡਾ ਤਿਆਰ ਕਰਦੀ ਹੈ ਜਿਸ ਵਿਚ ਨਾਮ ਦਾ ਅੰਮ੍ਰਿਤ ਪੈਂਦਾ ਹੈ। ਸੋ ਸਿਮਰਨ ਤੇ ਕਿਰਤ ਆਪਸ ਵਿਚ ਸੰਬੰਧਤ ਹਨ। ਸੁਚੱਜੀ ਕਿਰਤ ਹੋਵੇਗੀ ਤਾਂ ਨਾਮ ਰੂਪੀ ਅੰਮ੍ਰਿਤ ਦਾ ਅਨੰਦ ਮਿਲੇਗਾ ਅਤੇ ਜੇਕਰ ਸਿਮਰਨ ਹੁੰਦਾ ਹੈ ਤਾਂ ਕਿਰਤ ਉਚੇਰੀ ਤੇ ਹੱਕ-ਹਲਾਲ ਦੀ ਹੋਵੇਗੀ।

ਧਰਮ ਦੀ ਕਿਰਤ ਤੋਂ ਭਾਵ ਹੈ, ਸੱਚ ਨੂੰ ਮੁੱਖ ਰੱਖ ਕੇ ਕੀਤੀ ਗਈ ਕਿਰਤ, ਹੱਕ ਦੀ ਕਮਾਈ। ਗੁਰੂ ਨਾਨਕ ਸਾਹਿਬ ਜੀ ਨੇ ਪਰਾਏ ਹੱਕ ਨੂੰ ਮਾਰਨ ਵਿਰੁੱਧ ਜ਼ੋਰਦਾਰ ਆਵਾਜ਼ ਉਠਾਈ। ਇਸ ਲਈ ਆਪ ਨੇ ਮਲਕ ਭਾਗੋ ਦੇ ਘਰ ਦਾ ਬਣਾਇਆ ਭੋਜਨ ਨਹੀਂ ਸੀ ਛਕਿਆ, ਕਿਉਂਕਿ ਉਸ ਦੀ ਕਮਾਈ ਹੱਕ ਦੀ ਨਹੀਂ ਸੀ ਸਗੋਂ ਉਸ ਨੇ ਤਾਂ ਗਰੀਬਾਂ ਦਾ ਹੱਕ ਖੋਹ ਕੇ ਧਨ ਜੋੜਿਆ ਹੋਇਆ ਸੀ। ਇਸ ਦੇ ਉਲਟ ਆਪ ਜੀ ਨੇ ਭਾਈ ਲਾਲੋ ਦੀ ਦਸਾਂ ਨਹੁੰਆਂ ਦੀ ਕਮਾਈ ਨੂੰ ਸਲਾਹਿਆ ਕਿਉਂਕਿ ਹੱਕ ਦੀ ਕਮਾਈ ਵਿਚ ਹੀ ਪਵਿੱਤਰਤਾ ਦੇ ਗੁਣ ਹਨ।

ਕਿਰਤ ਸੁਆਰਥ ਲਈ ਜਾਂ ਕੇਵਲ ਆਪਣੇ ਲਈ ਹੀ ਨਾ ਕੀਤੀ ਜਾਵੇ। ਜੋ ਸਿਮਰਨ ਤੇ ਕਿਰਤ ਨਾਲ-ਨਾਲ ਚੱਲਣਗੇ ਤਾਂ ਵਿਸ਼ਾਲ ਉਦੇਸ਼ ਸੰਭਵ ਹੋਵੇਗਾ। ਇਨਸਾਨ ਨੂੰ ਧਰਤੀ ਦੀ ਹਰ ਚੀਜ਼ ਲੋਕਾਂ ਦੀ ਸਾਂਝੀ ਜਾਪੇਗੀ। ਇਸ ਤਰ੍ਹਾਂ ਉਸ ਦੇ ਦਿਲ ਵਿਚ ਵੰਡ ਛਕਣ ਦਾ ਭਾਵ ਪੈਦਾ ਹੋਵੇਗਾ। ਦਸਵੰਧ ਦੇਣ ਦੀ ਮਰਯਾਦਾ ਦਾ ਆਧਾਰ ਵੀ ਇਹੋ ਵਿਚਾਰ ਹੈ। ਵੰਡ ਕੇ ਛਕਣ ਵਿਚ ਸੇਵਾ ਭਾਵ ਲੁਕਿਆ ਹੋਇਆ ਹੈ ਜੋ ਕਿ ਪ੍ਰਭੂ-ਪ੍ਰੇਮ ਦਾ ਅਸਲੀ ਪ੍ਰਗਟਾਅ ਹੈ। ਲੋਕ ਜੋ ਪਰਮਾਤਮਾ ਨੂੰ ਪਿਆਰ ਕਰਦੇ ਹਨ ਉਹ ਸਭ ਨਾਲ ਪਿਆਰ ਕਰਦੇ ਹਨ ਤੇ ਹਰ ਇਕ ਦੀ ਸੇਵਾ ਕਰਦੇ ਹਨ। ਜੇਕਰ ਉਨ੍ਹਾਂ ਦੀ ਸੇਵਾ ਸਵੈ-ਲੋੜ ਤੋਂ ਨਿਰਲੇਪ ਹੋਵੇ ਤਾਂ ਹੀ ਉਨਾਂ ਨੂੰ ਪ੍ਰਭੂ ਦੇ ਘਰ ਵਿਚ ਸਤਿਕਾਰ ਮਿਲਦਾ ਹੈ:

*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥* (ਪੰਨਾ ੪੭੪)

ਨਾਮ ਸਿਮਰਨ ਤੇ ਕਿਰਤ ਸੁੰਦਰ ਤੇ ਨਰੋਏ ਉਦੇਸ਼ ਵਾਲੀ ਸੇਵਾ ਨੂੰ ਜਨਮ ਦੇਂਦੇ ਹਨ। ਇਹ ਸੰਸਾਰ ਪਰਮਾਤਮਾ ਦਾ ਘਰ ਹੈ। ਉਹ ਇਸ ਵਿਚ ਰਹਿੰਦਾ ਹੈ:

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥* (ਪੰਨਾ ੪੬੩)

ਸੋ ਪਰਮਾਤਮਾ ਨੂੰ ਇਵੇਂ ਹੀ ਪ੍ਰਸੰਨ ਕਰਨ ਦੀ ਲੋੜ ਹੈ ਜਿਸ ਦਾ ਸੌਖਾ ਤਰੀਕਾ ਉਸ ਦੇ ਜੀਵਾਂ ਨੂੰ ਪ੍ਰਸੰਨ ਕਰਨਾ ਹੈ। ਆਪਣੇ ਤਨ, ਮਨ ਤੇ ਧਨ ਨਾਲ ਲੋੜਵੰਦ ਲੋਕਾਂ ਦੀ ਮਦਦ ਕਰਨਾ ਹੈ। ਜੇ ਰੱਬ ਦੇ ਲੋਕ ਖੁਸ਼ ਹੋਣਗੇ ਤਾਂ ਰੱਬ ਆਪ ਵੀ ਖੁਸ਼ ਹੋਵੇਗਾ। ਇਸ ਤੋਂ ਛੁੱਟ ਸੇਵਾ ਕਰਨ ਨਾਲ ਸੁਭਾਵਕ ਤੌਰ 'ਤੇ ਸੇਵਕ ਵਿਚ ਅਜਿਹੇ ਅਮੋਲਕ ਗੁਣ ਪ੍ਰਵੇਸ਼ ਕਰ ਜਾਂਦੇ ਹਨ ਜਿਨ੍ਹਾਂ ਨਾਲ ਉਸ ਦਾ ਆਚਾਰ ਤੇ ਸਦਾਚਾਰ ਉਚੇਰਾ ਹੋ ਜਾਂਦਾ ਹੈ। ਇਹ ਹੀ ਪਰਮਾਤਮਾ ਦੀ ਅਸਲੀ ਭਗਤੀ ਹੈ। ਉਸ ਨੂੰ ਸੱਚੀ ਦਰਗਾਹ ਵਿਚ ਮਾਨ ਤੇ ਸਤਿਕਾਰ ਮਿਲਦਾ ਹੈ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥* (ਪੰਨਾ ੨੬)

ਸੇਵਾ ਭਾਵ ਨੂੰ ਮਹੱਤਵ ਬਖਸ਼ ਕੇ ਵੰਡ ਛਕਣ ਦੀ ਪ੍ਰਥਾ ਨੂੰ ਚਲਾ ਕੇ ਗੁਰੂ ਜੀ ਨੇ ਪਹਿਲੀ ਵਾਰ ਜਨਤਾ ਨੂੰ ਇਸ ਗੱਲ ਦਾ ਅਹਿਸਾਸ ਕਰਾਇਆ ਕਿ ਇਥੇ ਮਲਕੀਅਤ ਕਿਸੇ ਦੀ ਨਹੀਂ ਕੋਈ ਵੀ ਕੁਝ ਨਾਲ ਲੈ ਕੇ ਨਹੀਂ ਆਇਆ ਸਭ ਕੁਝ ਪਰਮਾਤਮਾ ਦਾ ਬਖਸ਼ਿਆ ਹੋਇਆ ਹੈ ਤੇ ਵੰਡ ਕੇ ਛਕਣ ਵਿਚ ਕੋਲੋਂ ਆਪਣਾ ਕੁਝ ਨਹੀਂ ਦੇਣਾ ਸਗੋਂ ਉਸ ਦਾ ਉਸੇ ਨੂੰ ਸੌਂਪਣਾ ਹੈ। ਇਸ ਕਰਮ ਨਾਲ ਉਸ ਦੀ ਕਿਰਪਾ ਦ੍ਰਿਸ਼ਟੀ ਦੇ ਭਾਗੀ ਬਣ ਜਾਣਾ ਹੈ ਤੇ ਇਹੀ ਵਡਮੁੱਲਾ ਫਲ ਹੈ।

ਉਕਤ ਅਨੁਸਾਰ ਵੰਡ ਛਕਣਾ ਵੀ ਸੇਵਾ-ਭਾਵ ਦਾ ਹੀ ਇਕ ਰੂਪ ਹੈ। ਗੁਰਮਤਿ ਦੇ ਪ੍ਰਮੁੱਖ ਅਸੂਲਾਂ ਵਿਚੋਂ ਇਹ ਇਕ ਹੈ ਕਿ ਜੋ ਕੁਝ ਵੀ ਆਪਣੇ ਕੋਲ ਹੋਵੇ ਉਸ ਨਾਲ ਦੀਨ-ਦੁਖੀ ਦੀ ਮਦਦ ਕਰਨੀ। ਉਸ ਅਕਾਲ ਪੁਰਖ ਨੂੰ ਗੁਰੂ-ਘਰ ਦਾ ਆਪਣੇ ਆਪ ਨੂੰ ਗੋਲਾ ਬਣਾ ਕੇ ਹੀ ਪਾਇਆ ਜਾ ਸਕਦਾ ਹੈ:

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥* (ਪੰਨਾ ੯੧੮)

ਅਜਿਹਾ ਸੇਵਕ ਹੀ ਆਪਣਾ ਸਭ ਕੁਝ ਅਰਪਨ ਕਰਕੇ ਇਸ ਸੰਸਾਰ ਤੋਂ ਨਿਰਲੇਪ ਰਹਿੰਦਾ ਹੈ ਤੇ ਉਸ ਨੂੰ ਕੋਈ ਚਿੰਤਾ ਰੋਗ ਨਹੀਂ ਵਿਆਪਦਾ।

ਸਗਲ ਲੋਕਾਈ ਨਾਲ ਪ੍ਰੇਮ ਹੋਣ ਲਈ 'ਨਿਵਣੁ ਸੁ ਅਖਰੁ ਖਵਣੁ ਗੁਣ ਜਿਹਬਾ ਮਣੀਆ ਮੰਤੁ' ਜਿਹੇ ਮਹਾਨ ਗੁਣਾਂ ਨੂੰ ਗ੍ਰਹਿਣ ਕਰਨ ਅਤੇ ਸੰਸਾਰ ਵਿਚ ਪਰਤਾਉਣ ਲਈ ਸੇਵਾ ਦਾ ਇਹ ਮੁੱਢਲਾ ਅਭਿਆਸ ਆਵੱਸ਼ਕ ਹੈ। ਸਿੱਖ ਇਤਿਹਾਸ ਅਜਿਹੀਆਂ ਉਦਾਹਰਣਾਂ ਨਾਲ ਭਰਿਆ ਪਿਆ ਹੈ ਕਿ ਮਹਾਨ ਵਿਅਕਤੀ ਸੇਵਾ ਭਾਵ ਨੂੰ ਮਹੱਤਤਾ ਦੇਂਦੇ ਰਹੇ। ਭਾਈ ਲਹਿਣਾ ਜੀ ਨੇ ਗੁਰੂ-ਘਰ ਦੀ ਬਾਰ੍ਹਾਂ ਸਾਲ ਅਤੁੱਟ ਸੇਵਾ ਕੀਤੀ।

ਗੁਰੂ ਅਮਰਦਾਸ ਜੀ ਬਿਰਧ ਆਯੂ ਵਿਚ ਗੁਰੂ ਅੰਗਦ ਸਾਹਿਬ ਜੀ ਨੂੰ ਇਸ਼ਨਾਨ ਕਰਾਉਣ ਲਈ ਖਡੂਰ ਸਾਹਿਬ ਤੋਂ ਤੁਰ ਕੇ ਗੋਇੰਦਵਾਲ ਬਿਆਸ ਦਰਿਆ ਵਿਚੋਂ ਪਾਣੀ ਦੀ ਗਾਗਰ ਭਰ ਕੇ ਲਿਆਉਂਦੇ ਸਨ। ਭਾਈ ਘਨ੍ਹਈਆ ਜੀ ਦੀ ਸੇਵਾ ਦੀ ਮਿਸਾਲ ਲਾਸਾਨੀ ਹੈ।

ਸੇਵਾ ਮਨੁੱਖੀ ਭਾਵਨਾ ਵਿਚ ਇਕ ਸਾਂਝ ਪੈਦਾ ਕਰਦੀ ਹੈ, ਸਾਂਝੀਵਾਲਤਾ ਦੇ ਆਸੇ ਨੂੰ ਸਾਕਾਰ ਕਰਦੀ ਹੈ, ਸਰਬੱਤ ਦੇ ਭਲੇ ਲਈ ਇਛੁੱਕ ਬਣਾਉਂਦੀ ਹੈ। ਸੇਵਾ ਸੇਵਕ ਵਿਚ ਨਿਮਰਤਾ ਭਰਦੀ ਹੈ ਅਤੇ ਨਿਮਰਤਾ ਹੀ ਸਫਲ ਜੀਵਨ ਦਾ ਆਧਾਰ ਹੈ:

*...ਨਿਵੈ ਸੁ ਗਉਰਾ ਹੋਇ॥* (ਪੰਨਾ ੪੭੦)

ਸੇਵਾ ਹਉਮੈ ਨੂੰ ਖਤਮ ਕਰਦੀ ਹੈ ਅਤੇ ਮਾਣ ਹੁੰਦਿਆਂ ਨਿਮਾਣਾ ਤੇ ਤਾਣ ਹੁੰਦਿਆਂ ਨਿਤਾਣਾ ਰਹਿਣ ਦੀ ਜੁਗਤ ਦੱਸਦੀ ਹੈ, ਜਿਸ ਕਰਕੇ ਸਿਮਰਨ ਦੇ ਵਿਸਮਾਦੀ ਅਨੰਦ ਨੂੰ ਸੇਵਕ ਮਾਣਦਾ ਹੈ।

(੭/੨੦੦੧)



# ਸਿਮਰਨ ਤੋਂ ਸ਼ਹਾਦਤ ਤੀਕ

ਸ੍ਰੀ ਗੁਰੂ ਤੇਗ਼ ਬਹਾਦਰ ਜੀ (੧੬੨੧-੧੬੭੫) ਦੇ ਜੀਵਨ ਦੇ ਦੋ ਵਿਸ਼ੇਸ਼ ਸਾਕੇ ਹਨ, ਵੀਹ ਵਰ੍ਹੇ ਬਕਾਲੇ ਭੋਰੇ ਵਿਚ ਰਹਿਣਾ ਅਤੇ ਦਿੱਲੀ ਦੇ ਚਾਂਦਨੀ ਚੌਕ ਵਿਚ ਸ਼ਹੀਦ ਹੋਣਾ। ਗੁਰੂ ਜੀ ਆਦਰਸ਼ਵਾਦੀ ਸਨ। ਨਿੱਕੇ-ਮੋਟੇ ਫਰਕਾਂ ਦੇ ਬਾਵਜੂਦ ਲਗ-ਪਗ ਸਾਰੇ ਹੀ ਧਰਮ ਸੰਸਾਰ ਨੂੰ ਸਰਬ ਸ਼ਕਤੀਮਾਨ ਪਰਮਾਤਮਾ ਦੀ ਸਿਰਜਨਾਤਮਕ ਰੀਝ ਦਾ ਸਿੱਟਾ ਸਮਝਦੇ ਹਨ। ਰੱਬ ਨੇ ਕਿਹਾ, "ਹੋ ਜਾ" ਤੇ ਸੰਸਾਰ ਹੋਂਦ ਵਿਚ ਆ ਗਿਆ। ਸੀਰੀਆ ਦੀਆਂ ਪੁਰਾਤਨ ਪੌਰਾਣਿਕ ਕਥਾਵਾਂ ਅਨੁਸਾਰ ਧਰਤੀ ਉਤੇ ਹਨੇਰ ਧੁੰਧੂਕਾਰ ਸੀ ਜਿਸ ਨੂੰ ਚੀਰ ਕੇ ਪਰਮਾਤਮਾ ਦੀ ਇੱਛਾ ਅਨੁਸਾਰ ਉਸ ਦੇ ਭੇਜੇ ਹੋਏ ਦੇਵਤਿਆਂ ਨੇ ਇਕ "ਤਰਤੀਬ" ਕਾਇਮ ਕੀਤੀ। ਇਹੋ ਜਿਹੇ ਧੁੰਧੂਕਾਰ 'ਚੋਂ ਨਿਅੰਤਰਣ ਦੀ ਉਤਪਤੀ ਦਾ ਹਵਾਲਾ ਯੂਨਾਨੀ ਪੌਰਾਣਿਕ ਗਾਥਾਵਾਂ ਵਿਚ ਵੀ ਮਿਲਦਾ ਹੈ ਅਤੇ ਭਾਰਤੀ ਪੁਰਾਣ ਵੀ ਲਗ-ਪਗ ਏਸੇ ਤਰ੍ਹਾਂ ਦੀ ਪਰੰਪਰਾ ਦਾ ਜ਼ਿਕਰ ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ "ਅਰਬਦ ਨਰਬਦ ਧੁੰਧੂਕਾਰਾ" ਵੱਲ ਆਪਣੀ ਰਚਨਾ ਵਿਚ ਸੰਕੇਤ ਕੀਤਾ ਹੈ। ਵਿਅਕਤੀ 'ਤੇ ਇਸ ਦ੍ਰਿਸ਼ਟੀ-ਕੋਣ ਤੋਂ ਵਾਹਿਗੁਰੂ ਦੀ ਮਿਹਰ ਦੀ ਨਜ਼ਰ ਹੈ। ਮਨੁੱਖ ਦਾ ਜਨਮ-ਧਰਮ ਸਰਬ-ਸ਼ਕਤੀਮਾਨ ਕਾਦਰ ਨਾਲ ਮਿਲਦਾ ਹੈ। ਸਾਧਾਰਨ ਵਿਅਕਤੀ ਸੰਸਾਰ ਦੀ ਸੁੰਦਰਤਾ, ਸੁਆਦਾਂ ਵਿਚ ਲੀਨ ਹੋ ਜਾਂਦੇ ਹਨ ਪਰ ਭਗਤ ਰੱਬ ਦੀ ਭਗਤੀ ਕਰਦੇ ਹਨ। ਉਹ ਆਪਣੀ ਇੱਛਾ ਨੂੰ ਵਾਹਿਗੁਰੂ ਦੇ ਹੁਕਮ ਅਨੁਸਾਰ ਢਾਲ ਲੈਂਦੇ ਹਨ। ਉਹ ਸਭ ਵਿਚ ਵਾਹਿਗੁਰੂ ਨੂੰ ਵੇਖਦੇ ਹਨ ਅਤੇ ਹਰ ਪਲ 'ਉਸੇ' ਦੀ ਸੇਵਾ ਕਰਦੇ ਹਨ, 'ਉਸ' ਦੀ ਮਹਿਮਾ ਗਾਉਂਦੇ ਹਨ। ਉਸ ਦਾ ਸਿਮਰਨ ਕਰਦੇ ਹਨ:

*ਹਰਿ ਪੇਖਨ ਕਉ ਸਿਮਰਤ ਮਨੁ ਮੇਰਾ॥* *(ਪੰਨਾ ੨੦੪)*

'ਉਸ' ਦਾ ਚਿੰਤਨ ਕਰਦੇ ਹਨ। ਹਰ ਸਮੇਂ 'ਉਸ' ਬਾਰੇ ਸੋਚਦੇ ਹਨ। ਮਨ ਬਿਰਤੀ ਇਕਾਗਰ ਕਰਕੇ ਯਾਦ ਕਰਦੇ ਹਨ:

*ਪ੍ਰਭ ਕੈ ਸਿਮਰਨਿ ਜਪ ਤਪ ਪੂਜਾ॥* *(ਪੰਨਾ ੨੬੨)*

ਸਿਮਰਨ ਨਾਲ ਹੀ ਆਤਮਾ ਪਰਮਾਤਮਾ ਨੂੰ ਮਿਲਦੀ ਹੈ ਪਰ ਹਰ ਕੋਈ ਸਿਮਰਨ ਵੀ ਨਹੀਂ ਕਰ ਸਕਦਾ:

*ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ॥* *(ਪੰਨਾ ੨੬੩)*

ਗੁਰੂ ਤੇਗ਼ ਬਹਾਦਰ ਜੀ ਨੇ ਵੀਹ ਵਰ੍ਹੇ ਬਾਬਾ ਬਕਾਲੇ ਵਿਚ ਸਿਮਰਨ ਕੀਤਾ, ਭਗਤੀ ਕੀਤੀ, ਸਾਧਨਾ ਦਾ ਰਾਹ ਆਪਣਾਇਆ, ਧਿਆਨ ਜੋੜਿਆ। ਮਨ ਤਰਲ ਹੈ। ਪਾਰੇ ਵਾਂਗ ਹੈ। ਟਿਕਦਾ ਨਹੀਂ। ਏਧਰ ਉਧਰ ਭਟਕਦਾ ਹੈ। ਸੱਜੇ-ਖੱਬੇ, ਅੱਗੇ-ਪਿਛੇ ਝਾਕਦਾ ਹੈ, ਟੁਰਦਾ ਹੈ, ਭੱਜਦਾ ਹੈ। ਕਾਬੂ ਵਿਚ ਨਹੀਂ ਰਹਿੰਦਾ।

ਸਾਧਨਾ, ਭਗਤੀ, ਧਿਆਨ, ਕੁਝ ਵੀ ਕਹੋ, ਮਨ ਨੂੰ ਇਕ ਨੁਕਤੇ ਤੋਂ ਇਕਾਗਰ ਕਰਨਾ ਹੈ। ਸਮੁੱਚੀ ਸ਼ਖ਼ਸੀਅਤ ਅਤੇ ਖਿਆਲਾਂ ਨੂੰ ਵਿਸ਼ੇਸ਼ ਦਿਸ਼ਾ ਦੇਣਾ ਹੀ 'ਧਿਆਨ' ਦਾ ਮਨੋਰਥ ਹੈ। ਸਿਮਰਨ ਰਾਹ ਹੈ, ਆਪ ਨੂੰ ਲੀਨ ਕਰਨ ਦਾ। ਸਾਧਾਰਨ ਮਨੁੱਖ ਅੱਖਾਂ, ਨੱਕ, ਕੰਨ, ਜੀਭ, ਇੰਦਰੀ ਦੇ ਸੁਆਦ ਵਿਚ ਮਗਨ ਰਹਿੰਦਾ ਹੈ। ਸੰਸਾਰ ਦੀ ਸੁੰਦਰਤਾ, ਮਹਿਕ, ਆਪਣੀ ਉਸਤਤਿ, ਸੁਆਦਲੇ ਖਾਣੇ ਅਤੇ ਭੋਗ-ਵਿਲਾਸ ਵਿਚ ਆਪਣਾ ਸਮਾਂ ਬਿਤਾਉਂਦਾ ਹੈ। 'ਮੈਂ' ਉਸ ਨੂੰ ਯਾਦ ਰਹਿੰਦਾ ਹੈ ਤੇ 'ਉਹ' ਉਸ ਨੂੰ ਭੁੱਲ ਜਾਂਦਾ ਹੈ। ਹਉਮੈ ਦਾ ਰੋਗੀ ਬਣ ਜਾਂਦਾ ਹੈ। ਇਹ ਲੱਖਾਂ ਕਰੋੜਾਂ ਦੀ ਕਹਾਣੀ ਹੈ ਪਰ ਕੋਈ ਕੋਈ ਹਰ ਪਲ, ਹਰ ਘੜੀ, ਹਰ ਸਮੇਂ ਉਸੇ ਨੂੰ ਯਾਦ ਰੱਖਦਾ ਹੈ, ਉਸੇ ਦਾ ਸਿਮਰਨ ਕਰਦਾ ਹੈ। ਹੁਕਮ ਵਿਚ ਰਹਿੰਦਾ ਹੈ, ਉਸ ਦਾ ਹੀ ਹੋਣਾ ਚਾਹੁੰਦਾ ਹੈ ਤੇ ਉਸ ਦਾ ਹੀ ਹੋ ਜਾਂਦਾ ਹੈ। ਇਹ ਅਵਸਥਾ ਆਸਾਨ ਨਹੀਂ। ਦਿਸਦੇ ਤੋਂ ਅਣਦਿਸਦੇ ਵੱਲ ਜਾਣਾ ਬਹੁਤ ਔਖਾ ਹੈ। ਖਿਆਲਾਂ ਤੋਂ ਖਹਿੜਾ ਛੁਡਾਉਣਾ, ਸ਼ੂਨਯ ਅਵਸਥਾ ਤੀਕ ਪਹੁੰਚਣਾ ਬੜਾ ਔਖਾ, ਪਥਰੀਲਾ, ਕੰਢਿਆਲੜਾ ਤੇ ਲੰਬਾ ਸਫਰ ਹੈ, ਜਿਸਦੇ ਲਈ ਸਾਧਨਾ ਦੀ ਲੋੜ ਹੈ। ਸਿਮਰਨ, ਧਿਆਨ, ਸਾਧਨ ਹਨ ਸਾਧਨਾ ਹੈ। ਅਰਬਿੰਦੋ ਜੀ ਦੇ ਸ਼ਬਦਾਂ ਵਿਚ ਵਿਅਕਤੀ ਆਪੇ ਨੂੰ ਖੋਲ੍ਹਣ ਤੇ ਰੱਬੀ ਤਾਕਤ ਨਾਲ ਜੁੜਨ ਲਈ ਵੀ ਸਾਧਨਾ ਕਰ ਸਕਦਾ ਹੈ; ਸਾਧਾਰਨ ਸੋਚਣੀ ਤੋਂ ਬਚਣ ਲਈ ਵੀ ਸਾਧਨਾ ਹੋ ਸਕਦੀ ਹੈ, ਅੰਦਰ ਦੀ ਡੂੰਘਾਈ ਦਾ ਆਨੰਦ ਵੀ ਸਾਧਨਾ ਦੇ ਰਾਹ 'ਤੇ ਪਾ ਸਕਦਾ ਹੈ; ਸ਼ਾਂਤੀ ਲਈ ਵੀ ਸਾਧਨਾ ਦੀ ਵਰਤੋਂ ਕੀਤੀ ਜਾ ਸਕਦੀ ਹੈ ਪਰ ਆਪੇ ਨੂੰ ਰੱਬੀ ਰਾਹ 'ਤੇ ਕੁਰਬਾਨ ਕਰਨ ਦੀ ਤਿਆਰੀ ਹੀ ਅਸਲ ਵਿਚ ਸਾਧਨ ਦੀ ਮੰਜ਼ਿਲ ਹੈ। ਗੁਰੂ ਤੇਗ ਬਹਾਦਰ ਜੀ ਦੀ ਵੀਹ ਵਰ੍ਹੇ ਦੀ ਸਾਧਨਾ ਵਿਅਕਤੀਗਤ ਸ਼ਾਂਤੀ, ਸਾਧਾਰਨ ਸੋਚਣੀ ਤੋਂ ਬਚਣ, ਅੰਦਰ ਦਾ ਆਨੰਦ ਮਾਨਣ ਜਾਂ ਕੇਵਲ ਆਪੇ ਨੂੰ ਖੋਲ੍ਹਣ ਲਈ ਨਹੀਂ ਸੀ ਸਗੋਂ ਆਪੇ ਨੂੰ ਰੱਬੀ ਰਾਹ 'ਤੇ ਚਲਾਉਣ ਤੇ ਉਸ ਰਾਹ 'ਤੇ ਚਲਦਿਆਂ ਕੁਰਬਾਨ ਹੋਣ ਦੀ ਸੀ। ਉਨ੍ਹਾਂ ਦਾ ਵਾਹਿਗੁਰੂ ਵਿਚ ਪੂਰਾ ਵਿਸ਼ਵਾਸ ਸੀ। ਉਨ੍ਹਾਂ ਤਪ ਕੀਤਾ। ਆਪੇ ਨੂੰ ਫੈਲਾਇਆ। ਆਪੇ ਨੂੰ ਕਾਦਰ ਨਾਲ ਜੋੜਿਆ ਤੇ ਫਿਰ ਦੇਸ਼ ਦੇ ਕੋਨੇ ਕੋਨੇ ਵਿਚ ਉਸ ਦੀ ਮਹਿਮਾ ਗਾਈ ਜੋ ਅਨੰਤ ਹੈ, ਅਟੱਲ ਹੈ, ਅਪਾਰ ਹੈ। ਉਸ ਦਾ ਕੋਈ ਵਿਸ਼ੇਸ਼ ਰਾਹ ਨਹੀਂ। ਉਸ ਨੂੰ ਕਿਸੇ ਵੀ ਰਾਹ ਤੋਂ ਮਿਲਿਆ ਜਾ ਸਕਦਾ ਹੈ। ਵੱਖਰੇ-ਵੱਖਰੇ ਧਰਮ ਵੱਖ-ਵੱਖ ਦਰਵਾਜ਼ੇ ਹਨ ਉਸ ਤੀਕ ਪਹੁੰਚਣ ਦੇ। ਗੁਰੂ ਤੇਗ ਬਹਾਦਰ ਜੀ ਨੇ ਉਸ ਦਾ ਸਿਮਰਨ ਕੀਤਾ, ਉਸ ਨਾਲ ਜੁੜੇ ਤੇ ਜੁੜ ਕੇ ਉਸ ਦਾ ਪੈਗਾਮ ਲੈ ਕੇ ਕੁਰਕਸ਼ੇਤਰ, ਦਿੱਲੀ, ਬਨਾਰਸ, ਪਟਨਾ, ਢਾਕੇ ਤੇ ਆਸਾਮ ਤੀਕ ਗਏ ਅਤੇ ਮਾਲਵੇ ਤੇ ਬਾਂਗਰ ਵਿਚ ਰੱਬੀ ਰਾਗ ਗਾਇਆ। ਇਹ ਸਭ 'ਸਿਮਰਨ' ਦੀ ਕਰਾਮਾਤ ਸੀ ਜਿਸ ਨੇ ਉਨ੍ਹਾਂ ਨੂੰ ਸਦਾਚਾਰਕ ਅਤੇ ਅਧਿਆਤਮਕ ਸ਼ਕਤੀ ਦਿੱਤੀ।

ਜਦ ਮੈਂ ਸ਼ਹੀਦ ਜਾਂ ਸ਼ਹਾਦਤ ਬਾਰੇ ਧਰਮ-ਸਦਾਚਾਰਕ ਵਿਸ਼ਵ-ਕੋਸ਼ ਵਿਚੋਂ ਜਾਣਨ ਦੀ ਕੋਸ਼ਿਸ਼ ਕੀਤੀ ਤਾਂ 'ਮਾਰਟੀਅਰ' ਸਿਰਲੇਖ ਹੇਠ ਲਿਖਿਆ ਕੇਵਲ ਏਨਾ ਮਿਲਿਆ ਕਿ 'ਮਾਰਟੀਅਰਜ਼' ਵਿਚ ਵੇਖੋ। ਸੰਤ ਹੀ ਸ਼ਹੀਦ ਹੋ ਸਕਦਾ ਹੈ; ਅਜਿਹਾ ਵਿਸ਼ਵ-ਕੋਸ਼ ਦੇ ਸੰਪਾਦਕਾਂ ਦਾ ਵਿਚਾਰ ਹੈ। ਇਸ ਨੇ ਮੇਰੇ ਮਨ ਅੰਦਰ ਚੱਲ ਰਹੀ ਰੌਂ ਨੂੰ ਹੋਰ ਵੀ ਰੋਸ਼ਨੀ ਦਿੱਤੀ। ਗੁਰੂ ਤੇਗ ਬਹਾਦਰ ਜੀ ਦਾ ਜੀਵਨ ਲਿਖਦਿਆਂ ਮੈਨੂੰ ਇੰਜ ਮਹਿਸੂਸ ਹੋਇਆ ਕਿ ਸ਼ਹਾਦਤ ਲਈ ਇਕਾਗਰਤਾ ਦੀ ਬੜੀ ਲੋੜ ਹੈ। ਹਰ ਪਾਸੇ ਤੋਂ ਆਪਣੇ ਆਪ ਨੂੰ ਤੋੜ ਕੇ ਇਕ ਨੁਕਤੇ ਨਾਲ ਜੋੜਨਾ ਤੇ ਉਸ ਲਈ ਸਰਵਸਵ ਕੁਰਬਾਨ ਕਰ ਦੇਣਾ, ਮੈਨੂੰ ਗੁਰੂ ਤੇਗ ਬਹਾਦਰ ਜੀ ਦੀ ਸ਼ਖ਼ਸੀਅਤ ਦਾ ਧੁਰਾ ਲਗਿਆ ਸੀ। ਬਾਬੇ ਬਕਾਲੇ ਵਿਚ ਵੀਹ ਵਰ੍ਹੇ ਲਾਏ ਸਨ ਕਾਦਰ ਨਾਲ, ਕੁਝ ਵਰ੍ਹੇ ਗੁਰੂ ਜੀ ਨੇ ਕਾਦਰ ਦੀ ਮਹਿਮਾ ਹਰ ਕੋਨੇ ਵਿਚ ਗਾਈ ਸੀ ਤੇ ਹੁਣ ਗੁਰੂ ਜੀ ਸ਼ਹਾਦਤ ਲਈ ਦਿੱਲੀ ਨੂੰ ਟੁਰ ਪਏ ਸਨ; ਸੰਤ-ਸ਼ਹੀਦਾਂ ਦੇ ਰਾਹ 'ਤੇ।

'ਸ਼ਹਾਦਤ' ਅਰਬੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ ਗਵਾਹੀ, ਸੱਚ ਦੀ ਗਵਾਹੀ ਧਰਮ-ਯੁੱਧ ਵਿਚ ਜਾਨ ਦੇ ਦੇਣਾ ਪਰ ਵਿਸ਼ਵਾਸ ਨਾ ਛੱਡਣਾ। ਸ਼ਹੀਦ ਉਹ ਹੈ ਜੋ ਆਪਣੇ ਵਿਸ਼ਵਾਸ ਲਈ ਸੀਸ ਦੇ ਦੇਵੇ ਪਰ ਸਿਰਰ ਨਾ ਛੱਡੇ, ਸ਼ਹੀਦ ਉਹ ਹੈ ਜੋ ਤਸੀਹਾਂ ਦੀ ਹਾਲਤ ਵਿਚ ਆਪਣੀ ਜਾਨ ਨਾ ਬਚਾਵੇ ਤੇ ਵਿਸ਼ਵਾਸ ਨਾ ਛੱਡੇ। ਹਰ ਦੇਸ਼ ਅਤੇ ਹਰ ਧਰਮ ਵਿਚ ਸ਼ਹੀਦ ਹੋਏ ਹਨ। ਕੌਮਾਂ ਉਨ੍ਹਾਂ ਦੀਆਂ ਕੁਰਬਾਨੀਆਂ ਨਾਲ ਹੀ ਬਣਦੀਆਂ ਹਨ। ਸ਼ਹੀਦਾਂ ਦੇ ਜੀਵਨ ਚਾਨਣ ਮੁਨਾਰੇ ਹਨ; ਉਤਸ਼ਾਹ ਤੇ ਹੌਸਲੇ ਦੇ ਸੋਮੇ ਹਨ ਅਤੇ ਨੇਕ ਕਦਰਾਂ ਕੀਮਤਾਂ ਤੇ ਇਨਸਾਨੀਅਤ ਦੇ ਰਾਖੇ। ਉਨ੍ਹਾਂ ਦੀਆਂ ਚਿਤਾਵਾਂ 'ਤੇ ਮੇਲੇ ਲਗਦੇ ਹਨ। ਉਹ ਦੇਸ਼, ਧਰਮ, ਕੌਮ, ਜ਼ਬਾਨ, ਲਿਬਾਸ ਦੀਆਂ ਹੱਦਾਂ ਨੂੰ ਪਾਰ ਕਰ ਜਾਂਦੇ ਹਨ। ਉਹ ਸਭ ਦੇ ਬਣ ਜਾਂਦੇ ਹਨ। ਹਰ ਕੋਈ ਉਨ੍ਹਾਂ ਤੋਂ ਰੋਸ਼ਨੀ ਤੇ ਸ਼ਕਤੀ ਲੈਂਦਾ ਹੈ। ਸੁਕਰਾਤ, ਈਸਾ, ਹੁਸੈਨ, ਮਨਸੂਰ, ਹਕੀਕਤ, ਗੁਰੂ ਅਰਜਨ ਦੇਵ ਜੀ ਸਭ ਦੇ ਹਨ, ਸਭ ਲਈ ਹਨ। ਉਨ੍ਹਾਂ ਸੰਤਾਂ ਨੇ ਸੰਕਲਪ ਦੇ ਰਾਹ 'ਤੇ ਚਲਦਿਆਂ ਸ਼ਹਾਦਤ ਪਾਈ ਹੈ। ਸਮੇਂ ਦੀ ਸਰਕਾਰ ਨੂੰ ਉਨ੍ਹਾਂ ਦੀ ਕਥਨੀ ਤੇ ਕਰਨੀ ਨਹੀਂ ਸੀ ਭਾਈ। ਉਨ੍ਹਾਂ ਨੂੰ ਰੋਕਿਆ ਗਿਆ। ਹਾਕਮਾਂ ਨੇ ਸੋਚਿਆ ਉਹ ਰੋਕ ਲੈਣਗੇ, ਦਬਾ ਲੈਣਗੇ। ਨਾ ਸੰਤ ਮਿਟੇ, ਨਾ ਉਨ੍ਹਾਂ ਦੇ ਵਿਚਾਰ ਰੁਕੇ। ਸ਼ਹਾਦਤ ਨੇ ਸਦਾ ਹੀ ਰੰਗ ਲਿਆਂਦਾ ਹੈ। ਕਾਤਲਾਂ ਦੇ ਨਾਂ ਸੀਨਾ-ਬ-ਸੀਨਾ ਨਹੀਂ ਚਲਦੇ, ਸ਼ਹੀਦਾਂ ਦੇ ਨਾਂ ਦੀਆਂ ਮਾਵਾਂ ਆਪਣੇ ਬੱਚਿਆਂ ਨੂੰ ਲੋਰੀਆਂ ਦੇਂਦੀਆਂ ਹਨ, ਸਾਹਿਤਕਾਰ ਉਨ੍ਹਾਂ ਦੇ ਜੱਸ ਗਾਉਂਦੇ ਹਨ, ਸਰਕਾਰਾਂ ਉਨ੍ਹਾਂ ਦੇ ਦਿਨ ਮਨਾਉਂਦੀਆਂ ਹਨ। ਉਨ੍ਹਾਂ ਸਿਮਰਨ ਦਾ ਰਾਹ ਅਪਣਾਇਆ ਸੀ, ਸ਼ਹਾਦਤ ਦੇ ਰਾਹ ਨੂੰ ਚੁਣਿਆ ਸੀ। ਉਹ ਅਮਰ ਹਨ। ਸੁਕਰਾਤ ੪੬੯ ਬੀ.ਸੀ. ਦੇ ਲਗ-ਪਗ ਯੂਨਾਨ ਵਿਚ ਪੈਦਾ ਹੋਇਆ। ਸਮੇਂ ਦੀਆਂ ਕੁਰੀਤੀਆਂ ਭੇਖ ਅਤੇ ਪਾਖੰਡ ਵਿਰੁੱਧ ਆਵਾਜ਼ ਉਠਾਈ। ਉਹ ਨਿਡਰ ਸੀ ਅਤੇ ਨਿਰਭੈਤਾ ਦਾ ਪਰਚਾਰ ਕਰਦਾ ਸੀ। ਸਮੇਂ ਦੀ ਸਰਕਾਰ ਨੇ ਉਸ ਨੂੰ ਕੈਦ ਕਰ ਲਿਆ। ਉਸ 'ਤੇ ੩੯੯ ਦਫਾ ਲਗਾਈ ਕਿ ਉਹ ਧਰਤੀ ਦੇ ਹੇਠਾਂ ਤੇ ਅਸਮਾਨ ਤੋਂ ਉਪਰ ਦੀਆਂ ਗੱਲਾਂ ਕਰਦਾ ਹੈ ਪਰ ਧਰਤੀ ਦੀ ਸਰਕਾਰ ਦੇ ਆਦੇਸ਼ਾਂ ਦੀ ਪਾਲਣਾ ਨਹੀਂ ਕਰਦਾ। ਦੋਸਤਾਂ ਨੇ ਉਸ ਨੂੰ ਜੇਲ੍ਹ ਵਿਚੋਂ ਭਜਾਉਣ ਦੀ ਕੋਸ਼ਿਸ਼ ਵੀ ਕੀਤੀ ਪਰ ਸੁਕਰਾਤ ਨੇ ਨਾਂਹ ਕਰ ਦਿੱਤੀ। ਸੁਕਰਾਤ ਨੇ ਖਿੜੇ ਮੱਥੇ ਜ਼ਹਿਰ ਦਾ ਪਿਆਲਾ ਪੀ ਲਿਆ ਪਰ ਆਪਣੇ ਵਿਚਾਰ ਦੇ ਵਿਸ਼ਵਾਸ ਨੂੰ ਨਹੀਂ ਛੱਡਿਆ।

ਪਿਆਰ, ਨਿਮਰਤਾ ਅਤੇ ਕ੍ਰਿਪਾਲਤਾ ਦਾ ਮਸੀਹਾ ਈਸਾ, ਆਪਣੇ ਬਾਰਾਂ ਚੇਲਿਆਂ ਨਾਲ ਲੋਕਾਂ ਵਿਚ ਸਥਾਪਤ ਕੀਮਤਾਂ, ਮਜ਼ਲੂਮਾਂ ਨੂੰ ਲੁੱਟਣ ਵਾਲਿਆਂ, ਤਸੀਹੇ ਦੇਣ ਵਾਲਿਆਂ, ਕਰਜ਼ੇ ਦੀ ਚੱਕੀ ਵਿਚ ਲੋਕਾਂ ਨੂੰ ਪੀਸਣ ਵਾਲਿਆਂ ਦੇ ਵਿਰੁੱਧ ਪ੍ਰਚਾਰ ਕਰਦਾ ਸੀ। ਅਨੇਕ ਸ਼ਹਿਰਾਂ ਅਤੇ ਪਿੰਡਾਂ ਵਿਚ ਜ਼ੁਲਮ ਅਤੇ ਜਬਰ ਦੇ ਖਿਲਾਫ ਆਵਾਜ਼ ਉਠਾਈ। ਪੁਰਾਣੀਆਂ ਕੀਮਤਾਂ ਦੇ ਖਿਲਾਫ ਹੋਣਾ ਸਥਾਪਤ ਲੋਕਾਂ ਤੇ ਹਾਕਮਾਂ ਨੂੰ ਪਸੰਦ ਨਹੀਂ ਸੀ। ਯੋਰੋਸ਼ਲਮ ਦਾ ਵੱਡਾ ਮਹੰਤ ਈਸਾ ਨੂੰ ਖਤਰਾ ਸਮਝਣ ਲੱਗਿਆ। ਉਸ ਦਾ ਪ੍ਰਭਾਵ ਘਟ ਰਿਹਾ ਸੀ। ਈਸਾ ਦੀ ਤਾਕਤ ਵਧ ਰਹੀ ਸੀ। ਈਸਾ 'ਤੇ ਦੋਸ਼ ਲਾਇਆ ਗਿਆ ਕਿ ਉਹ ਆਪਣੇ ਆਪ ਨੂੰ ਰੱਬ ਦਾ ਪੁੱਤਰ ਦੱਸਦਾ ਹੈ ਤੇ ਲੋਕਾਂ ਵਿਚ ਕਰਾਂਤੀ ਫੈਲਾ ਰਿਹਾ ਹੈ, ਸਮੇਂ ਦੀ ਸਰਕਾਰ ਦੇ ਖਿਲਾਫ। ਭੜਕਾਏ ਗਏ ਲੋਕਾਂ ਦੀ ਭੀੜ ਵਿਚ ਸੰਤ ਈਸਾ ਨੂੰ ਧੱਕੇ ਮਾਰੇ ਗਏ। ਜਿਸ ਦੇ ਜੋ ਹੱਥ ਵਿਚ ਆਇਆ, ਈਸਾ 'ਤੇ ਮਾਰਿਆ। ਆਫਰੀਨ! ਸੰਤ ਈਸਾ ਦੇ ਚਿਹਰੇ 'ਤੇ ਮਲਾਲ ਨਹੀਂ ਸੀ। ਹੱਥਾਂ ਤੇ ਪੈਰਾਂ ਵਿਚ ਉਸ ਦੇ ਮੇਖਾਂ ਗੱਡੀਆਂ ਗਈਆਂ। ਉਹ ਮੁਸਕਰਾ ਰਿਹਾ ਸੀ। ਸਲੀਬ ਨੂੰ ਚੁੰਮਿਆ ਪਰ ਉਫ ਨਾ ਕੀਤੀ ਈਸਾ ਸੰਤ-ਸ਼ਹੀਦ ਹੋ ਗਿਆ।

ਪੈਗੰਬਰ ਮੁਹੰਮਦ ਸਾਹਿਬ ਦਾ ਦੋਹਤਰਾ ਅਲੀ ਅਤੇ ਫਾਤਮਾ ਦਾ ਪੁੱਤਰ ਹੁਸੈਨ ਯਜੀਦ ਦੇ

ਜ਼ਾਲਮ ਸੈਨਾਪਤੀ ਸਿਮਰ ਦੇ ਜ਼ੁਲਮ ਦਾ ਸ਼ਿਕਾਰ ਹੋਇਆ। ਤਿੰਨ ਦਿਨ ਪਾਣੀ ਦੇ ਤੁਪਕੇ ਲਈ ਤਰਸਦਾ ਰਿਹਾ। ਸਹਿਕਦਾ ਰਿਹਾ। ਕਰਬਲਾ ਦੇ ਸ਼ਹਿਰਾਂ ਵਿਚ ਬਗਦਾਦ ਦੇ ਪਾਸ ੧੮ ਅਕਤੂਬਰ ੬੮੦ ਨੂੰ ਆਪ ਤਾਂ ਸ਼ਹੀਦ ਹੋ ਗਿਆ, ਪਰ ਸਮੁੱਚੀ ਕੌਮ ਨੂੰ ਮੁਹੱਰਮ ਨੇ ਦਸ ਦਿਨਾਂ ਵਿਚ ਜ਼ੁਲਮ ਦੇ ਖਿਲਾਫ ਸੋਚਣ, ਮਹਿਸੂਸਣ ਅਤੇ ਲੜਨ ਦੀ ਪ੍ਰੇਰਣਾ ਦਿੱਤੀ। ਸੰਤ-ਸ਼ਹੀਦਾਂ ਦੇ ਖੂਨ ਨੂੰ ਸ਼ਮ੍ਹਾਂ ਚਾਨਣ-ਮੁਨਾਰਾ ਬਣਾ ਦੇਂਦਾ ਹੈ। ਸੰਤ ਸ਼ਹੀਦਾਂ ਦੀ ਸ਼ਹਾਦਤ ਤੋਂ ਪ੍ਰੇਰਣਾ ਲੈ ਕੇ ਮਨਸੂਰ ਨੇ 'ਅੱਨਲ ਹੱਕ' (ਮੈਂ ਰੱਬ ਹਾਂ) ਆਖਿਆ। ਮੁਲਾਣਿਆਂ ਦੀ ਮਿਹਰ ਨਾਲ ਖਲੀਫਾ ਮੁਕਤਾਰ ਨੇ ੨੬ ਮਾਰਚ, ੯੨੨ ਨੂੰ ਕੋੜਿਆਂ ਦੀ ਲਗਾਤਾਰ ਮਾਰ ਪਿਛੋਂ ਸੂਲੀ ਚਾੜ੍ਹ ਦਿੱਤਾ। ਜਾਨ ਦੇ ਦਿੱਤੀ ਪਰ ਆਪਣਾ ਵਿਸ਼ਵਾਸ ਨਾ ਛੱਡਿਆ। ਆਫਰੀਨ! ਇਨ੍ਹਾਂ ਦੇ, ਜਿਨ੍ਹਾਂ ਵਿਸ਼ਵਾਸ ਨਹੀਂ ਛੱਡਿਆ। ਜ਼ਮੀਰ ਦੀ ਮੰਨੀ, ਜੁੱਸ ਛੱਡ ਦਿੱਤਾ। ਇਹ ਸਾਰੇ ਆਦਰਸ਼ਵਾਦੀ ਸਨ। ਰੱਬ ਨੂੰ ਮੰਨਣ ਵਾਲੇ, ਪਰ ਰੱਬ ਦੇ ਨਾਂ 'ਤੇ ਭੇਖ ਫੈਲਾਉਣ ਵਾਲੇ, ਜ਼ੁਲਮ ਕਰਨ ਵਾਲੇ ਰਾਜਿਆਂ ਹਾਕਮਾਂ, ਮੁਲਾਣਿਆਂ ਅਤੇ ਮਹੰਤਾਂ ਦੇ ਖਿਲਾਫ। ਸਾਰੇ ਸੰਤ-ਸ਼ਹੀਦ ਹਨ। ਇਨ੍ਹਾਂ ਆਪਣੀ ਸ਼ਹਾਦਤ ਨਾਲ ਇਤਿਹਾਸ ਬਦਲਿਆ ਹੈ। ਸਿਮਰਨ ਕਰਨ ਵਾਲੇ ਪਰ ਸੂਲੀ ਚੜ੍ਹਨ ਵਾਲੇ ਮਹਾਨ ਸ਼ਹੀਦ ਮਨੁੱਖੀ ਇਤਿਹਾਸ ਦੇ ਚਾਨਣ ਮੁਨਾਰੇ ਹਨ।

ਇਹ ਵਿਅਕਤੀ ਸਨ, ਜਿਨ੍ਹਾਂ ਜ਼ੁਲਮ ਤੇ ਜਬਰ ਦੇ ਖਿਲਾਫ ਆਵਾਜ਼ ਉਠਾਈ। ਆਪਾ ਕੁਰਬਾਨ ਕਰ ਦਿੱਤਾ ਪਰ ਅਸੂਲ ਨਹੀਂ ਛੱਡਿਆ। ਗੌਰਵ ਦੀ ਗੱਲ ਹੈ। ਪਰ ਮਨੁੱਖਤਾ ਦੇ ਇਤਿਹਾਸ ਅਤੇ ਸਭਿਅਤਾ ਦੇ ਵਿਕਾਸ ਵਿਚ ਅਜਿਹਾ ਦੂਜਾ ਸਾਕਾ ਨਹੀਂ, ਜਿਥੇ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਸਿਮਰਨ ਕਰਦੇ ਹੋਏ, ਵਾਹਿਗੁਰੂ ਦੀ ਮਹਿਮਾ ਗਾਉਂਦੇ ਹੋਏ, ਜ਼ੁਲਮ ਦੇ ਖਿਲਾਫ ਲਲਕਾਰਦੇ ਹੋਏ, ਰਾਜਿਆਂ ਦੇ ਵਿਰੋਧੀ, ਮਹੰਤਾਂ ਦੇ ਵੈਰੀ ਭੇਖੀਆਂ ਨੂੰ ਭੰਡਣ ਵਾਲੇ, ਗੱਲ ਕੀ ਦੁਨਿਆਵੀ ਸ਼ਕਤੀਆਂ ਦੇ ਖਿਲਾਫ ਸੰਤ-ਸ਼ਹੀਦਾਂ ਦੇ ਰਾਹ 'ਤੇ ਚਲਦਿਆਂ ਰੂਹਾਨੀ ਆਵਾਜ਼ ਨੂੰ ਸੁਣਦਿਆਂ, ਉਸ ਦਾ ਸਿਮਰਨ ਕਰਦਿਆਂ, ਦਾਦੇ, ਪਿਤਾ, ਆਪ, ਪੁੱਤਰ, ਪੋਤਰਿਆਂ ਬੰਸ ਦੀ ਆਖਰੀ ਨਿਸ਼ਾਨੀ ਨੇ ਵੀ ਖਿੜੇ ਮੱਥੇ ਸ਼ਹਾਦਤ ਦਾ ਜਾਮ ਪੀਤਾ ਹੋਵੇ ਪਰ ਧਰਮ ਦਾ ਰਾਹ ਨਾ ਛੱਡਿਆ ਹੋਵੇ।

ਗੁਰੂ ਤੇਗ਼ ਬਹਾਦਰ ਜੀ ਦੇ ਦਾਦਾ ਗੁਰੂ ਅਰਜਨ ਦੇਵ ਜੀ ਨੂੰ ਤੱਤੀਆਂ ਤਵੀਆਂ 'ਤੇ ਬਿਠਾਇਆ ਗਿਆ, ਪਿਤਾ ਗੁਰੂ ਹਰਿਗੋਬਿੰਦ ਸਾਹਿਬ ਨੂੰ ਜੇਲ੍ਹ ਵਿਚ ਤਸੀਹੇ ਦਿਤੇ ਗਏ, ਆਪ ਨੂੰ ਦਿੱਲੀ ਦੇ ਚਾਂਦਨੀ ਚੌਕ ਵਿਚ ਸ਼ਹੀਦ ਕੀਤਾ ਗਿਆ, ਪੁੱਤਰ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਖਣ ਵਿਚ ਸ਼ਹੀਦ ਕੀਤਾ ਗਿਆ, ਦੋ ਪੋਤਰਿਆਂ ਨੂੰ ਦੀਵਾਰਾਂ ਵਿਚ ਚਿਣ ਦਿੱਤਾ ਗਿਆ, ਦੋ ਜੰਗ ਵਿਚ ਸ਼ਹੀਦ ਹੋਏ, ਪੰਜ ਪੁਸ਼ਤਾਂ ਨੂੰ ਇਤਿਹਾਸ ਵਿਚ ਸੰਤ-ਸ਼ਹੀਦ ਹੋਣ ਦਾ ਮਾਣ ਪ੍ਰਾਪਤ ਹੈ। ਉਹ ਵਾਹਿਗੁਰੂ ਦਾ ਸਿਮਰਨ ਕਰਦੇ ਸਨ ਅਤੇ ਧਰਮ ਦੀ ਰੱਖਿਆ ਲਈ ਸ਼ਹੀਦ ਹੋਣਾ ਆਪਣਾ ਧਰਮ ਮੰਨਦੇ ਸਨ। ਉਨ੍ਹਾਂ 'ਸੀਸ ਦੀਆ ਪਰ ਸਿਰਰ ਨਾ ਦੀਆ।' ਸਿਮਰਨ ਨਾਲ ਉਨ੍ਹਾਂ ਆਪੇ ਨੂੰ ਇਕਾਗਰ ਕੀਤਾ ਅਤੇ ਇਕਾਗਰ ਆਪੇ ਨੂੰ ਧਰਮ ਦੇ ਰਾਹ 'ਤੇ ਟੋਰ ਦਿੱਤਾ। ਟੁਰਦਿਆਂ, ਟੁਰਦਿਆਂ ਜੁੱਸਾ ਕੁਰਬਾਨ ਕਰ ਦਿੱਤਾ ਪਰ ਜ਼ਮੀਰ ਦੀ ਆਵਾਜ਼ ਨਹੀਂ ਛੱਡੀ।

ਸਿਮਰਨ ਕਰਨ ਵਾਲਿਆਂ ਸੰਤ-ਸ਼ਹੀਦਾਂ ਦੇ ਇਤਿਹਾਸ ਵਿਚ ਗੁਰੂ-ਘਰ ਲਾਸਾਨੀ ਹੈ। ਧਰਮ ਦੇ ਰਾਹ 'ਤੇ ਪੰਜ ਪੁਸ਼ਤਾਂ ਕੁਰਬਾਨ ਕਰ ਦੇਣੀਆਂ, ਬੰਸ ਮਿਟਾ ਲੈਣਾ ਪਰ ਰਾਹ ਨਾ ਛੱਡਣਾ ਮਨੁੱਖੀ ਇਤਿਹਾਸ ਦੀ ਇਕੋ ਇਕ ਮਿਸਾਲ ਹੈ।



(੧੧/੧੯੯੦)

# ਨਿਸ਼ਾਨ ਸਾਹਿਬ

ਹਰ ਕੌਮ ਜਾਂ ਦੇਸ਼ ਦਾ ਕੌਮੀ ਨਿਸ਼ਾਨ ਜਾਂ ਝੰਡਾ ਹੁੰਦਾ ਹੈ। ਇਸੇ ਤਰ੍ਹਾਂ ਧਰਮਾਂ ਦੇ ਵੀ ਵੱਖ-ਵੱਖ ਨਿਸ਼ਾਨ ਹੁੰਦੇ ਹਨ। ਭਾਰਤ ਦਾ 'ਤਿਰੰਗਾ', ਰੂਸ ਦਾ 'ਦਾਤਰੀ ਹਥੌੜਾ' ਦਾ ਨਿਸ਼ਾਨ ਤੇ ਪਾਕਿਸਤਾਨ ਦਾ 'ਚੰਨ-ਤਾਰਾ' ਆਦਿ ਇਨ੍ਹਾਂ ਦੇਸ਼ਾਂ ਦੇ ਕੌਮੀ ਨਿਸ਼ਾਨ ਹਨ। ਹਰ ਨਿਸ਼ਾਨ ਜਾਂ ਝੰਡੇ ਉਤੇ ਉਕਰੀਆਂ ਮੂਰਤਾਂ ਜਾਂ ਰੰਗ ਵਿਸ਼ੇਸ਼ ਭਾਵਾਂ ਜਾਂ ਅਰਥਾਂ ਦੇ ਸੂਚਕ ਹੁੰਦੇ ਹਨ। ਝੰਡੇ ਦਾ ਨਿਸ਼ਾਨ ਕਿਸੇ ਇਕ ਕੌਮ ਦੀ ਵਿਚਾਰ-ਧਾਰਾ, ਸੰਸਕ੍ਰਿਤੀ ਤੇ ਸਮਾਜਕ ਜ਼ਿੰਦਗੀ ਦੇ ਸੰਗਠਿਨ ਨੂੰ ਪਿਛੋਕੜ ਵਿਚ ਰੱਖ ਕੇ ਹੀ ਨਿਸ਼ਚਿਤ ਕੀਤਾ ਜਾਂਦਾ ਹੈ। ਉਦਾਹਰਣ ਵਜੋਂ ਰੂਸ ਦਾ 'ਦਾਤਰੀ ਹਥੌੜਾ' ਰੂਸ ਵਿਚ ਕਾਮਿਆਂ ਕਿਸਾਨਾਂ ਦੀ ਹਕੂਮਤ ਦਾ ਸੂਚਕ ਹੈ ਤੇ ਫਰਹਰੇ ਦਾ ਲਾਲ ਰੰਗ ਇਸ ਹਕੂਮਤ ਨੂੰ ਸਥਾਪਤ ਕਰਨ ਲਈ ਕਾਮਿਆਂ ਕਿਸਾਨਾਂ ਦੀ ਖ਼ੂਨ ਪਸੀਨੇ ਦੀ ਕੀਤੀ ਘਾਲਣਾ ਨੂੰ ਪਰਗਟ ਕਰਦਾ ਹੈ। ਭਾਰਤ ਦੇ ਤਿਰੰਗੇ ਦਾ ਭਾਵ ਹੇਠ ਲਿਖੇ ਕਾਵਿ-ਟੋਟੇ ਵਿਚ ਬੜੀ ਸਫਲਤਾ ਸਹਿਤ ਚਿਤ੍ਰਿਆ ਹੈ:

*ਕੇਸਰੀਆ ਬਲ ਦੇਨੇ ਵਾਲਾ ਸੁਫੇਦ ਹੈ ਸੱਚਾਈ।*
*ਹਰਾ ਰੰਗ ਹੈ ਹਰੀ ਹਮਾਰੀ ਖੇਤੀ ਕੀ ਅੰਗੜਾਈ।*
*ਚਕ੍ਰ ਹਮਾਰਾ ਯਿਹ ਕਹਿਤਾ ਹੈ ਕਦਮ ਕਭੀ ਨਾ ਰੁਕੇਗਾ।*

ਸਿੱਖ ਧਰਮ ਦੇ ਨਿਸ਼ਾਨ ਸਾਹਿਬ ਬਾਬਤ ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ:

'ਸਿੰਘਾਂ (ਖ਼ਾਲਸੇ) ਦੇ ਨਿਸ਼ਾਨ ਦੇ ਸਿਰ 'ਤੇ ਖੜਗ (ਖੰਡੇ) ਦਾ ਚਿੰਨ੍ਹ ਹੋਇਆ ਕਰਦਾ ਹੈ ਅਤੇ ਫਰਹਰਾ ਬਸੰਤੀ ਰੰਗ ਦਾ ਹੁੰਦਾ ਹੈ।' *(ਮਹਾਨ ਕੋਸ਼, ਪੰਨਾ ੭੧੦੧)*

ਉਪ੍ਰੋਕਤ ਪ੍ਰੀਭਾਸ਼ਾ ਅਨੁਸਾਰ ਹੇਠ ਲਿਖੀਆਂ ਦੋ ਗੱਲਾਂ ਉਪਰ ਵਿਚਾਰ ਕਰਨ ਦੀ ਲੋੜ ਹੈ:

*(੧) ਸਿਰ 'ਤੇ ਖੜਗ (ਖੰਡਾ) (੨) ਬਸੰਤੀ ਰੰਗ ਦਾ ਫਰਹਰਾ।*

ਖੜਗ (ਖੰਡਾ) ਇਕ ਸ਼ਸਤਰ ਹੈ। ਸ਼ਸਤਰ ਦਾ ਝੰਡੇ ਦੇ ਸਿਰ 'ਤੇ ਹੋਣਾ ਇਹ ਪਰਗਟ ਕਰਦਾ ਹੈ ਕਿ ਸਿੱਖ ਸ਼ਸਤਰ-ਧਾਰੀ ਅਥਵਾ ਜੰਗ-ਜੂ ਕੌਮ ਹੈ। ਬਸੰਤੀ ਫਰਹਰਾ ਖੰਡੇ ਦੇ ਹੇਠਾਂ ਹੈ ਜੋ ਕਿ ਸਿੱਖ ਧਰਮ ਦੀ ਵਿਚਾਰਧਾਰਾ ਜਾਂ ਬੁਨਿਆਦੀ ਫ਼ਿਲਾਸਫ਼ੀ ਦਾ ਲਖਾਇਕ ਹੈ। (ਇਸ ਬਾਰੇ ਵਧੇਰੇ ਵਿਚਾਰ ਅੱਗੇ ਚੱਲ ਕੇ ਕੀਤੀ ਜਾਵੇਗੀ) ਉਸ ਦੇ ਸਿਰ ਉਪਰ ਖੰਡਾ ਧਰਮ ਦੀ ਰਖਸ਼ਾ ਦਾ ਚਿੰਨ੍ਹ ਹੈ। ਝੰਡਾ ਸਾਹਿਬ ਦੀ ਉਪਰੋਕਤ ਦੱਸੀ ਬਣਤਰ ਅਨੁਸਾਰ ਸਪੱਸ਼ਟ ਹੈ ਕਿ ਸਿੱਖ ਲਈ ਧਰਮ ਦੀ ਰੱਖਿਆ ਵਾਸਤੇ ਸ਼ਸਤਰ ਚੁਕਣਾ ਜਾਇਜ਼ ਹੈ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਨਿਸ਼ਾਨ ਸਾਹਿਬ ਦੀ ਪ੍ਰਥਾ ਜਾਰੀ ਕੀਤੀ। 'ਮਹਾਨ ਕੋਸ਼' ਵਿਚ ਲਿਖਿਆ ਹੈ ਕਿ ਪਹਿਲੀਆਂ ਪੰਜ ਪਾਤਿਸ਼ਾਹੀਆਂ ਸਮੇਂ ਝੰਡਾ ਜਾਂ ਨਿਸ਼ਾਨ ਸਾਹਿਬ ਪ੍ਰਚਲਤ ਨਹੀਂ ਸੀ ਹੋਇਆ। ਛੇਵੇਂ ਪਾਤਸ਼ਾਹ ਨੇ

ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰਕੇ ਧਰਮ ਤੇ ਰਾਜਨੀਤੀ ਨੂੰ ਇਕੱਠਾ ਕੀਤਾ ਤੇ ਸਿੱਖ ਧਰਮ ਦੇ ਝੰਡਾ ਸਾਹਿਬ ਤੇ ਇਸ ਵਿਚਾਰ ਨੂੰ ਸਦਾ ਲਈ ਰੂਪਮਾਨ ਕੀਤਾ।

### ***ਫਰਹਰੇ ਦਾ ਰੰਗ ਬਸੰਤੀ ਕਿਉਂ ਹੈ?***

ਨਿਸ਼ਾਨ ਸਾਹਿਬ ਦੇ ਫਰਹਰੇ ਦਾ ਰੰਗ ਬਸੰਤੀ ਹੋਣ ਦਾ ਵੀ ਖਾਸ ਕਾਰਨ ਹੈ। 'ਬਸੰਤੀ' ਸ਼ਬਦ ਬਸੰਤ ਤੋਂ ਨਿਕਲਿਆ ਹੈ। ਬਸੰਤ ਅਥਵਾ ਬਸੰਤ ਰੁੱਤ ਦਾ ਫੁੱਲਾਂ, ਖੇੜੇ ਜਾਂ ਖੁਸ਼ੀ ਨਾਲ ਉਚੇਚਾ ਸਬੰਧ ਹੈ। ਖੇੜਾ ਸ਼ਬਦ ਸਿੱਖ ਧਰਮ ਦੀ ਬੁਨਿਆਦੀ ਫ਼ਿਲਾਸਫ਼ੀ ਨਾਲ ਬਸਤਾ ਹੈ। ਹੋਰ ਧਰਮਾਂ ਵਿਚ ਆਮ ਕਰਕੇ ਪ੍ਰਭੂ ਅਭੇਦਤਾ ਅੰਤਲੀ ਮੰਜ਼ਲ ਹੈ ਤੇ ਇਸ ਤੋਂ ਮਗਰੋਂ ਵਿਕਾਸ ਰੁਕ ਜਾਂਦਾ ਹੈ। ਉਦਾਹਰਣ ਵਜੋਂ ਸੂਫੀ ਮਤ ਅਨੁਸਾਰ ਸੂਫੀ ਲੋਕ ਪ੍ਰਭੂ ਵਿਚ ਲੈਅ ਹੋ ਕੇ ਬਕਾ ਦੀ ਪ੍ਰਾਪਤੀ ਕਰਦੇ ਹਨ। ਨਿਜ ਨੂੰ ਫਨਾਹ ਕਰਕੇ ਇਹ ਬਕਾ ਹਾਸਲ ਹੁੰਦਾ ਹੈ। ਇਸ ਬਕਾ ਤੋਂ ਪਿਛੋਂ ਬੇ-ਖੁਦੀ ਦੀ ਅਵਸਥਾ ਵਿਚ ਵਿਚਰਦੇ ਹਨ। ਮਨੋਰਥ ਇਸ ਤੋਂ ਬਾਅਦ ਕੋਈ ਰਹਿ ਹੀ ਨਹੀਂ ਜਾਂਦਾ। ਪ੍ਰੰਤੂ ਗੁਰਮੁਖ ਪ੍ਰਭੂ ਨਾਲ ਲਿਵ ਲਗਾਂਦਾ ਹੈ, ਲੈਅ ਨਹੀਂ ਹੁੰਦਾ ਤੇ ਉਚੀ ਤੋਂ ਉਚੀ ਅਵਸਥਾ ਵਿਚ ਵਿਚਰਦਾ ਹੋਇਆ ਵੀ ਆਪਣੇ ਸਮਾਜਕ ਕਰਮ ਵਿਚ ਲੱਗਾ ਰਹਿੰਦਾ ਹੈ। ਇਸ ਤਰ੍ਹਾਂ ਇਹ ਸਮਾਜਕ ਕਰਮ ਅਥਵਾ ਸਮਾਜ ਦੀ ਸੇਵਾ ਤੇ ਭਲਾਈ ਗੁਰਮੁਖ ਦੀ ਜ਼ਿੰਦਗੀ ਨੂੰ ਵਗਦੇ ਪਾਣੀਆਂ ਵਾਂਗ ਨਿਰਮਲ-ਚਿਤ ਤੇ ਚੜ੍ਹਦੀਆਂ ਕਲਾਂ ਵਿਚ ਰੱਖਦੀ ਹੈ। ਬ੍ਰਹਮ ਗਿਆਨੀ, ਸਾਧ-ਸੰਤ ਜਾਂ ਗੁਰਮੁਖ ਦੀ ਅਵਸਥਾ ਨੂੰ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਬੜੇ ਸੁੰਦਰ ਤੇ ਢੁਕਵੇਂ ਸ਼ਬਦਾਂ ਵਿਚ ਚਿਤਰਿਆ ਹੈ:

*ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥* *(ਪੰਨਾ ੨੭੨)*

ਅਰਥਾਤ ਬ੍ਰਹਮ ਗਿਆਨੀ ਦਾ ਹਿਰਦਾ ਸਦਾ ਕੰਵਲ ਫੁਲ ਵਾਂਗ ਰਹਿੰਦਾ ਹੈ। ਕੰਵਲ ਫੁਲ ਦੀਆਂ ਜੜ੍ਹਾਂ ਰਸਾਤਲ ਦੇ ਚਿੱਕੜ ਵਿਚ ਹੁੰਦੀਆਂ ਹਨ ਪ੍ਰੰਤੂ ਉਸ ਦੀ ਗਰਦਨ ਪਾਣੀ ਤੋਂ ਸਦਾ ਆਜ਼ਾਦ, ਖਿੜੀ ਹੋਈ, ਅਕਾਸ਼ ਦੀਆਂ ਨੀਲਾਣਾਂ ਹੇਠ ਖੁਸ਼ੀ ਤੇ ਖੇੜੇ ਦੀ ਅਨੂਪਮ ਛਬ ਦੇਂਦੀ ਹੈ। ਇਸੇ ਤਰ੍ਹਾਂ ਗੁਰਮੁਖ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਵੀ ਮਾਇਆ (ਗ੍ਰਹਿਸਤ) ਤੋਂ ਆਜ਼ਾਦ ਆਪਣੇ ਮਨ ਨੂੰ ਪ੍ਰਭੂ ਦੇ ਚਰਨ ਕੰਵਲਾਂ ਵਿਚ ਜੋੜੀ ਰੱਖਦਾ ਹੈ। ਉਸ ਦਾ ਮਨ ਸੁਤੰਤਰ ਹੁੰਦਾ ਹੈ ਤੇ ਉਹ ਧਰਮ ਦੀ ਕਿਰਤ ਕਰਦਾ ਹੈ ਜੋ ਕਿ ਉਸ ਦੇ ਨਿਜ ਤੇ ਸਮਾਜ ਦੋਹਾਂ ਲਈ ਉਸਾਰੂ ਹੁੰਦੀ ਹੈ। ਕੰਵਲ ਫੁੱਲ ਦੀ ਆਜ਼ਾਦੀ ਤੇ ਖੇੜਾ ਕੁਦਰਤ ਦੀ ਗੋਦ ਵਿਚ ਸੁੱਤੇ-ਸਿੱਧ ਪਲਦਾ ਹੈ ਤੇ ਗੁਰਮੁਖ ਦਾ ਹਿਰਦਾ ਨਿਰੰਕਾਰ ਦੇ ਭਾਣੇ ਤੇ ਸਿੱਖ ਧਰਮ ਦੀ ਵਿਚਾਰ-ਧਾਰਾ ਦੇ ਆਸਰੇ ਵਿਗਸਦਾ ਤੇ ਮੌਲਦਾ ਹੈ।

ਉਪਰੋਕਤ ਵਿਚਾਰ ਤੋਂ ਸਿੱਧ ਹੋ ਜਾਂਦਾ ਹੈ ਕਿ 'ਬਸੰਤੀ ਰੰਗ' ਸਿੱਖ ਧਰਮ ਦੀ ਮੁੱਢਲੀ ਵਿਚਾਰ-ਧਾਰਾ ਨਾਲ ਜੁੜਿਆ ਹੋਇਆ ਹੈ। ਇਕ ਹੋਰ ਪ੍ਰਥਾ ਵੀ ਹੈ ਕਿ ਇਸ ਬਸੰਤੀ ਰੰਗ ਦੇ ਫਰਹਰੇ ਦੀ ਥਾਂ ਕੇਸਰੀ ਰੰਗ ਦਾ ਫਰਹਰਾ ਵੀ ਨਿਸ਼ਾਨ ਸਾਹਿਬ ਨੂੰ ਲਗਾਇਆ ਜਾਂਦਾ ਹੈ। ਇਸੇ ਕਾਰਨ ਇਸ ਨੂੰ ਕੇਸਰੀ ਝੰਡਾ ਵੀ ਕਿਹਾ ਜਾਂਦਾ ਹੈ। 'ਕੇਸਰੀ' ਸ਼ਬਦ ਵੀ ਉਪਰੋਕਤ 'ਬਸੰਤੀ' ਸ਼ਬਦ 'ਤੇ ਕੀਤੀ ਵਿਚਾਰ ਵਾਂਗ ਸਿੱਖ ਧਰਮ ਦੀ ਬੁਨਿਆਦੀ ਫ਼ਿਲਾਸਫ਼ੀ ਨਾਲ ਜੁੜ ਜਾਂਦਾ ਹੈ। 'ਕੇਸਰੀ' ਸ਼ਬਦ ਦੀ ਉਤਪਤੀ ਕੇਸਰ ਸ਼ਬਦ ਤੋਂ ਹੋਈ ਹੈ। ਕੇਸਰ ਅਥਵਾ ਕੇਸਰ ਫੁਲ ਦਾ ਖੇੜਾ ਵੀ ਬਹੁਤ ਮਸ਼ਹੂਰ ਹੈ। ਕਸ਼ਮੀਰ ਦੇ ਇਕ ਖਿਤੇ ਵਿਚ ਕੇਸਰ ਦੇ ਬਹੁਤੇ ਸਾਰੇ ਬਾਗ ਹਨ। ਕਹਿੰਦੇ ਹਨ ਕਿ ਸ੍ਰੀਨਗਰ ਕਸ਼ਮੀਰ ਨੂੰ ਜਾਣ ਵਾਲੇ ਯਾਤਰੂ ਜਦੋਂ ਇਸ ਖਿਤੇ ਵਿਚ ਦੀ ਬੱਸ ਆਦਿ 'ਤੇ ਲੰਘਦੇ ਹਨ ਤਾਂ ਕੇਸਰ ਦੀ ਖੁਸ਼ਬੋ ਉਨ੍ਹਾਂ ਦੇ ਮਨਾਂ 'ਤੇ ਅਜਿਹਾ ਪ੍ਰਭਾਵ ਪਾਉਂਦੀ ਹੈ ਕਿ ਦੁਖੀ ਤੋਂ ਦੁਖੀ ਜਾਂ ਅਤਿ

ਸ਼ੋਕ-ਮਈ ਅਵਸਥਾ ਵਿਚ ਵਿਚਰ ਰਿਹਾ ਮਨੁੱਖ ਵੀ ਹੱਸਣ ਲਈ ਮਜਬੂਰ ਹੋ ਜਾਂਦਾ ਹੈ ਤੇ ਉਸ ਦੇ ਮਨ ਨੂੰ ਅਤਿਅੰਤ ਖੁਸ਼ੀ ਪ੍ਰਾਪਤ ਹੁੰਦੀ ਹੈ। ਭਾਰਤੀ ਸਮਾਜ ਵਿਚ ਮੁੱਢ ਕਦੀਮਾਂ ਤੋਂ ਹੀ ਕੇਸਰ ਨੂੰ ਖੁਸ਼ੀ ਦਾ ਜਾਂ ਸ਼ੁਭ ਕਾਰਜ ਦਾ ਚਿੰਨ੍ਹ ਸਮਝਿਆ ਜਾਂਦਾ ਹੈ। ਇਸੇ ਲਈ ਕਿਸੇ ਧਾਰਮਕ, ਸਮਾਜਕ ਜਾਂ ਵਿਵਹਾਰਕ ਕਾਰਜਾਂ ਨੂੰ ਆਰੰਭ ਕਰਨ ਤੋਂ ਪਹਿਲੋਂ ਦੱਸੀ ਹੋਈ ਵਿਧੀ ਅਨੁਸਾਰ ਕੇਸਰ ਦਾ ਪ੍ਰਯੋਗ ਸ਼ੁਭ ਖਿਆਲ ਕੀਤਾ ਜਾਂਦਾ ਹੈ। ਸਿੱਖ ਧਰਮ ਦੀ ਬੁਨਿਆਦੀ ਫ਼ਿਲਾਸਫ਼ੀ ਦਾ ਭਾਵ ਮਨੁੱਖ ਨੂੰ ਦੁੱਖਾਂ ਦੇ ਸਮੁੰਦਰ 'ਚੋਂ ਕੱਢ ਕੇ ਪਰਮ-ਆਨੰਦ ਦੀ ਪ੍ਰਾਪਤੀ ਤੇ ਚੜ੍ਹਦੀਆਂ ਕਲਾਂ ਵਿਚ ਰੱਖਣਾ ਹੈ।

ਹੁਣ ਅਗਲਾ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਬਸੰਤੀ ਫਰਹਰਾ ਜੋ ਕਿ ਸਿੱਖ ਧਰਮ ਦੀ ਮੁੱਢਲੀ ਫ਼ਿਲਾਸਫ਼ੀ ਦਾ ਚਿੰਨ੍ਹ ਹੈ ਉਹ ਹੇਠਾਂ ਕਿਉਂ ਹੈ ਤੇ ਖੜਗ ਉਪਰ ਕਿਉਂ? ਉਪਰ ਅਸੀਂ ਇਹ ਵਿਚਾਰ ਚੁੱਕੇ ਹਾਂ ਕਿ ਖੜਗ (ਖੰਡੇ) ਦਾ ਉਪਰ ਹੋਣਾ ਇਸ ਗੱਲ ਨੂੰ ਪਰਗਟ ਕਰਦਾ ਹੈ ਕਿ ਨਿਜ ਤੇ ਸਮਾਜ ਦੀ ਰੱਖਿਆ ਲਈ ਹਥਿਆਰ ਚੁੱਕਣਾ ਸਿੱਖ ਦਾ ਧਰਮ ਹੈ। ਰੱਖਿਆ ਕਰਨ ਵਾਲੀ ਚੀਜ਼ ਬਚਾਏ ਜਾਣ ਵਾਲੀ ਚੀਜ਼ ਤੋਂ ਉਤਮ ਤੇ ਸ਼ਕਤੀਵਾਨ ਹੁੰਦੀ ਹੈ ਤੇ ਹੋਣੀ ਵੀ ਚਾਹੀਦੀ ਹੈ। ਇਸ ਲਈ ਖੰਡੇ ਦਾ ਨਿਸ਼ਾਨ ਸਿੱਖ ਧਰਮ ਦੀ ਫ਼ਿਲਾਸਫ਼ੀ (ਬਸੰਤੀ ਫਰਹਰੇ) ਦੇ ਚਿੰਨ੍ਹ ਨਾਲੋਂ ਵੀ ਉੱਤਮਤਾ ਤੇ ਵਿਸ਼ੇਸ਼ਤਾ ਰੱਖਦਾ ਹੈ। ਇਹ ਸਿੱਖ ਧਰਮ ਦੀ ਫ਼ਿਲਾਸਫ਼ੀ ਦੇ ਚਿੰਨ੍ਹ ਨਾਲੋਂ ਉਤਮ ਸ਼ੈ (ਖੜਗ) ਪ੍ਰਭੂ ਦੀ ਸ਼ਕਤੀ ਤੋਂ ਬਿਨਾਂ ਕੁਝ ਹੋਰ ਨਹੀਂ ਹੋ ਸਕਦਾ। ਇਸ ਖੰਡੇ ਜਾਂ ਪ੍ਰਭੂ ਦੀ ਸ਼ਕਤੀ ਦੀ ਧਰਮ ਨਾਲੋਂ ਉਤਮਤਾ ਨੂੰ ਸਿੱਧ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਚੰਡੀ ਦੀ ਵਾਰ ਦਾ ਹੇਠ ਲਿਖਿਆ ਕਾਵਿ-ਟੋਟਾ ਵਿਚਾਰਨ ਯੋਗ ਹੈ:

*ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ॥*

ਅਰਥਾਤ, ਪ੍ਰਭੂ ਨੇ ਆਪਣਾ ਵੈਰਾਟ ਰੂਪ ਜਾਂ ਸ਼ਕਤੀ ਨੂੰ ਸਭ ਤੋਂ ਪਹਿਲਾਂ ਪਰਗਟ ਕੀਤਾ ਤੇ ਫਿਰ ਇਸ ਸੰਸਾਰ ਦੀ ਸਾਜਣਾ ਕੀਤੀ। ਗੁਰੂ ਗੋਬਿੰਦ ਸਿੰਘ ਜੀ ਪ੍ਰਭੂ ਦੀ ਇਸ ਸ਼ਕਤੀ ਨੂੰ ਪਰਮਾਤਮਾ ਮੰਨਦੇ ਹਨ। ਇਸੇ ਲਈ ਚੰਡੀ ਦੀ ਵਾਰ ਵਿਚ ਮੂਲ-ਮੰਤ੍ਰ ਤੋਂ ਮਗਰੋਂ 'ਸ੍ਰੀ ਭਗੌਤੀ ਜੀ ਸਹਾਇ' ਲਿਖਦੇ ਹਨ:

*ੴ ਵਾਹਿਗੁਰੂ ਜੀ ਫਤਹਿ॥ ਸ੍ਰੀ ਭਗੌਤੀ ਜੀ ਸਹਾਇ॥*

*ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦॥*

*ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥*

(ਕਈ ਹਿੰਦੂ ਵਿਚਾਰਵਾਨ ਇਸ ਭਗੌਤੀ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਪ੍ਰਭੂ ਦੀ ਸ਼ਕਤੀ ਦਾ ਚਿੰਨ੍ਹ ਮੰਨਦੇ ਹਨ, ਭਗਵਤੀ ਦੇਵੀ ਸਿੱਧ ਕਰਨ ਦਾ ਅਸਫਲ ਯਤਨ ਕਰਦੇ ਹਨ ਜੋ ਕਿ ਕਿਸੇ ਤਰ੍ਹਾਂ ਵੀ ਨਿਆਏ ਪੂਰਵਕ ਤੇ ਠੀਕ ਨਹੀਂ।)

ਉਪ੍ਰੋਕਤ ਵਿਚਾਰ, ਬਾਣੀਆਂ ਦੀ ਤਰਤੀਬ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ ਹਵਾਲਿਆਂ ਤੋਂ ਨਿਸ਼ਾਨ ਸਾਹਿਬ ਦੀ ਬਣਤਰ ਦਾ ਮਸਲਾ ਕਾਫੀ ਸਪੱਸ਼ਟ ਹੋ ਜਾਂਦਾ ਹੈ। ਇਸ ਤਰ੍ਹਾਂ ਬਸੰਤੀ ਫਰਹਰਾ ਸਿੱਖ ਧਰਮ ਦੀ ਬੁਨਿਆਦੀ ਫ਼ਿਲਾਸਫ਼ੀ ਦਾ ਚਿੰਨ੍ਹ ਹੈ ਤੇ ਖੰਡਾ (ਖੜਗ) ਪ੍ਰਭੂ ਦੀ ਨਿੱਜੀ ਸ਼ਕਤੀ ਦਾ ਚਿੰਨ੍ਹ ਰੂਪ। ਨਿਸ਼ਾਨ ਸਾਹਿਬ ਦੀ ਬਣਤਰ ਤੋਂ ਹੀ ਪਤਾ ਲਗਦਾ ਹੈ ਕਿ ਸਿੱਖ ਧਰਮ ਦੀ ਸੁੰਦਰ ਫੁਲਵਾੜੀ ਵਾਹਿਗੁਰੂ ਦੀ ਛਤਰ-ਛਾਇਆ ਹੇਠ ਕੰਵਲ ਫੁੱਲ ਵਾਂਗ ਆਜ਼ਾਦ ਵਿਗਸਦੀ ਤੇ ਪ੍ਰਫੁਲਤ ਹੁੰਦੀ ਹੈ।

-◆-◆-◆-

(੨/੧੯੬੦)

# ਸਿੱਖ ਤੇ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ, ਜੋ ਕਿ ਸਿੱਖ ਧਰਮ ਦੇ ਮੂਲ ਵਿਚਾਰਾਂ ਦਾ ਸੋਮਾ ਹੈ, ਵਿਚ ਕਿਸੇ ਥਾਂ 'ਸਿੱਖ' ਸ਼ਬਦ, ਪਦ, ਦਾ ਕੋਸ਼ਾਰਥ ਨਹੀਂ ਦਿੱਤਾ ਹੋਇਆ। ਹਾਂ, 'ਗੁਰਸਿੱਖ' ਤੇ 'ਸਿੱਖ' ਦੇ ਲੱਛਣ ਬਹੁਤ ਥਾਈਂ ਵਿਸਥਾਰੇ ਹੋਏ ਹਨ, ਜਿਹਾ ਕਿ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥...*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥* (ਪੰਨਾ ੩੦੫-੦੬)
*ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ*
*ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ॥* (ਪੰਨਾ ੩੧੭)
*ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ*
*ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥* (ਪੰਨਾ ੫੯੩)
*ਸੋ ਸਿਖੁ ਸਖਾ ਬੰਧਪੁ ਹੈ ਭਾਈ*
*ਜਿ ਗੁਰ ਕੇ ਭਾਣੇ ਵਿਚਿ ਆਵੈ॥* (ਪੰਨਾ ੬੦੧)
*ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ*
*ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ॥* (ਪੰਨਾ ੯੭੮)

ਇਤਿਆਦਿ ਜੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਹਨ, ਉਨ੍ਹਾਂ ਤੋਂ ਸੂਚਿਤ ਹੁੰਦਾ ਹੈ ਕਿ 'ਸਿੱਖ' ਸ਼ਬਦ ਇਉਂ ਵਰਤਿਆ ਗਿਆ ਹੈ, ਜਿਵੇਂ ਕਿ ਇਹ ਸ਼ਬਦ ਅਸਾਡੀ ਭਾਸ਼ਾ ਦਾ ਕੋਈ ਬੜਾ ਪ੍ਰਮਾਣਿਕ, ਪ੍ਰਾਚੀਨ ਤੇ ਢੁੱਕਵਾਂ ਸ਼ਬਦ ਹੈ, ਜਿਸ ਦੇ ਕੋਸ਼ਾਰਥ ਤੇ ਭਾਵਾਰਥ ਸਰਵ-ਵਿਗਿਆਤ ਤੇ ਮੰਨੇ-ਪ੍ਰਮੰਨੇ ਹਨ, ਜਿਨ੍ਹਾਂ ਦੀ ਕਿ ਵਿਆਖਿਆ ਵਿਸ਼ਲੇਸ਼ਣ ਦੀ ਲੋੜ ਨਹੀਂ। ਹਾਂ, 'ਗੁਰਸਿੱਖ' ਸ਼ਬਦ ਦੀ ਵਿਆਖਿਆ, ਵਿਸਥਾਰ ਦੀ ਲੋੜ ਗੁਰੂ ਸਾਹਿਬਾਨ ਨੇ ਮੰਨੀ ਹੈ ਤੇ ਇਸ ਕਾਰਣ 'ਗੁਰਸਿੱਖ' ਸ਼ਬਦ ਤੇ ਪਦਵੀ ਦੀ ਵਿਸਥਾਰ ਵਿਸ਼ਲੇਸ਼ਣ ਗੁਰੂ ਗ੍ਰੰਥ ਸਾਹਿਬ ਵਿਚ ਬਾਰ-ਬਾਰ ਆਇਆ ਹੈ। ਪ੍ਰਿੰ. ਤੇਜਾ ਸਿੰਘ ਤੇ ਡਾ. ਗੰਡਾ ਸਿੰਘ ਨੇ ਆਪਣੀ ਪੁਸਤਕ 'ਏ ਸ਼ਾਰਟ ਹਿਸਟਰੀ ਆਫ਼ ਦੀ ਸਿੱਖਸ' ਵਿਚ ਸਿੱਖ ਸ਼ਬਦ ਬਾਰੇ ਇਉਂ ਕਿਹਾ ਹੈ:

> *"ਗੁਰੂ ਨਾਨਕ ਜੀ ਨੇ ਆਪਣੇ ਆਪ ਨੂੰ ਸਾਧਾਰਨ 'ਗੁਰੂ' ਵਿਸ਼ੇਸ਼ਣ ਨਾਲ ਹੀ ਪ੍ਰਬੋਧਨ ਕੀਤਾ ਅਤੇ ਆਪਣੇ ਪੈਰੋਕਾਰਾਂ ਨੂੰ ਸਾਦੇ ਸ਼ਬਦ 'ਸਿੱਖ' ਨਾਲ......ਸਿੱਖ (ਸੰਸਕ੍ਰਿਤ 'ਸ਼ਿਸ਼ਯ') ਦੇ ਅਰਥ ਹਨ, 'ਚੇਲਾ'।"*

ਇਸ ਬਹਿਸ ਨੂੰ ਕਿਸੇ ਹੋਰ ਸਮੇਂ ਲਈ ਮੁਲਤਵੀ ਕਰਕੇ ਕਿ ਗੁਰੂ ਵਿਸ਼ੇਸ਼ਣ ਅਸਾਡੇ ਦੇਸ਼ ਦੀ ਸ਼ਬਦਾਵਲੀ ਤਥਾ ਦਾਰਸ਼ਨਿਕ ਵਿਚਾਰਾਂ ਦਾ ਸਾਧਾਰਨ ਵਿਸ਼ੇਸ਼ਣ ਹੈ, ਯਾ ਕਿ ਕੁਝ ਹੋਰ। ਇਥੇ ਅਸੀਂ ਕੇਵਲ ਇਤਨੀ ਵਿਚਾਰ ਹੀ ਕਰਾਂਗੇ ਕਿ ਕੀ ਸਿੱਖ ਸ਼ਬਦ ਸੰਸਕ੍ਰਿਤ ਸ਼ਬਦ, ਸ਼ਿਸ਼ਯ ਦਾ ਹੀ ਅਪਭ੍ਰੰਸ਼ ਰੂਪ ਹੈ, ਯਾ ਕਿ ਕਿਸੇ ਪ੍ਰਾਚੀਨ ਸੰਸਕ੍ਰਿਤ ਦੇ ਸੋਮੇ, ਪ੍ਰਾਕ੍ਰਿਤ ਦਾ ਸ਼ਬਦ ਹੈ ਅਤੇ ਜੇ ਇਹ ਸਿੱਖ ਸ਼ਬਦ ਆਪਣੇ ਮੂਲ ਵਿਚ ਸੰਸਕ੍ਰਿਤ ਦਾ ਸ਼ਿਸ਼ਯ ਸ਼ਬਦ ਨਹੀਂ ਤਾਂ ਇਸ ਦੇ ਕੋਸ਼ਾਰਥ ਤੇ ਭਾਵਾਰਥ ਕੀ ਹਨ? ਇਉਂ ਵਿਚਾਰ ਕੇ ਫੇਰ ਇਸੇ ਪ੍ਰਕਾਰ ਦਾ ਵਿਸ਼ਲੇਸ਼ਣ ਸਿੰਘ ਸ਼ਬਦ ਦਾ ਕਰਨ ਦਾ ਜਤਨ ਕਰਾਂਗੇ।

ਜਿਵੇਂ ਕਿ ਉੱਤੇ ਇਸ਼ਾਰਾ ਕਰ ਚੁੱਕੇ ਹਾਂ, ਕਿਸੇ ਹੋਰ ਸਮੇਂ ਇਹ ਸਿੱਧ ਕਰਨ ਦਾ ਯਤਨ ਕੀਤਾ ਜਾਵੇਗਾ ਕਿ 'ਗੁਰੂ' ਸ਼ਬਦ ਹਿੰਦੂ ਮਤ ਅਤੇ ਆਰਯ ਦਰਸ਼ਨ ਫ਼ਿਲਾਸਫ਼ੀ ਦਾ ਇਕ ਬੜਾ ਭਾਰੀ ਗੌਰਵ-ਮਯ ਰਹਸ-ਪੂਰਤ ਤੇ ਗੰਭੀਰ ਸ਼ਬਦ ਹੈ ਅਤੇ ਸੰਸਾਰ ਭਰ ਦੇ ਧਰਮ ਦਰਸ਼ਨਾਂ ਦੇ ਕੋਸ਼ਾਂ ਵਿਚ ਇਸ ਨਾਲੋਂ ਵਧੇਰੇ ਗੋਹਜ ਤੇ ਭਾਵ ਪੂਰਤ ਸ਼ਬਦ ਲੱਭਣਾ ਕਠਨ ਹੈ। ਮਹਾਨ ਬੋਧ ਮਹਾਯਾਨ ਦਰਸ਼ਨ ਵਿਚ ਧਰਮ ਕਾਯਾ+ਨਿਰਮਾਨ ਕਾਯਾ ਦਾ ਜੋ ਭਾਵਾਰਥ ਤੇ ਰਹੱਸਯ ਹੈ, ਉਹੋ ਸਿੱਖ ਦਰਸ਼ਨ ਵਿਚ ਗੁਰੂ ਸ਼ਬਦ ਦਾ ਹੈ।[2] ਪੌਰਾਣਿਕ ਹਿੰਦੂ ਸਨਾਤਨ ਦਰਸ਼ਨ ਵਿਚ ਆਦੀ ਕਸ਼ੀਰਸਾਗਰ ਜਿਸ ਵਿਚੋਂ ਸਰਵ ਸ੍ਰਿਸ਼ਟੀ ਦੀ ਉਤਪਤੀ ਅਨੁਮਾਨੀ ਗਈ ਹੈ, ਇਹ ਭਾਵਾਰਥ ਭੀ ਗੁਰੂ ਸ਼ਬਦ ਵਿਚ ਹੀ ਸੀਮਤ ਹੈ।[3] ਆਦੀ ਪ੍ਰਾਣਕੋਸ਼ੀ ਜੋ ਸਰਵ ਜੀਵਾਤਮਾ ਦਾ ਮਾਤ ਗਰਭ ਹੈ ਅਤੇ ਫੇਰ ਸਰਵ ਸ੍ਰਿਸ਼ਟੀ ਦਾ ਪ੍ਰਾਣਦਾ ਹੈ ਅਤੇ ਜਿਸ ਨੂੰ ਆਧੁਨਿਕ ਪੱਛਮੀ ਫ਼ਿਲਾਸਫ਼ਰ ਜਿਹਾ ਕਿ ਬਰਗਸਾਂ ਈਲਾਨਵਾਈਟਲ ਦਾ ਨਾਮ ਦਿੰਦੇ ਹਨ, ਸਿੱਖ ਦਰਸ਼ਨ ਅਨੁਸਾਰ ਇਹ ਧਾਤੂ ਭੀ ਗੁਰੂ ਵਿਚ ਹੀ ਇਸਥਿਤ ਹੈ।[4]

ਸੋ ਜਿਸ ਸਮੇਂ ਗੁਰੂ ਨਾਨਕ ਸਾਹਿਬ ਨੇ ਗੁਰੂ ਪਦ ਅਖਤਿਆਰ ਕੀਤਾ ਤਾਂ ਇਕ ਐਸਾ ਦਾਹਵਾ ਕੀਤਾ ਜੋ ਕਿ ਕਿਵੇਂ ਵੀ ਸਾਧਾਰਣ ਨਹੀਂ ਕਿਹਾ ਜਾ ਸਕਦਾ, ਕਿਉਂ ਜੁ ਗੁਰੂ ਜਿੰਦ ਹੀਣ ਲੋਕਾਯਤ ਵਿਦਿਆ ਪ੍ਰਦਾਤਾ ਨਹੀਂ ਹੈ, ਸਗੋਂ ਨਵਾਂ ਜੀਵਨ ਦੇਣਾ ਤੇ ਮੁਰਦਿਆਂ ਨੂੰ ਆਤਮ ਪੱਧਰ ਉਤੇ ਪੁਨਰ ਜੀਵਤ ਕਰਨਾ ਗੁਰੂ ਦਾ ਮੁਖ ਧਰਮ ਹੈ!

ਜਿਨ੍ਹਾਂ ਮੁਰਦਾ ਰੂਹਾਂ ਨੂੰ ਨਵਾਂ ਜੀਵਨ ਬਖਸ਼ ਕੇ ਗੁਰੂ ਪੁਨਰ ਜੀਵਤ ਕਰਦਾ ਹੈ ਉਹ ਭੀ ਇਸ ਭਾਵ ਵਿਚ ਸ਼ਿਸ਼ਯ ਨਹੀਂ ਹਨ, ਜਿਸ ਭਾਵ ਵਿਚ ਕਿ ਲੋਕਾਯਤ ਵਿਦਿਆ ਪੜ੍ਹਾਉਣ ਵਾਲੇ ਗੁਰੂ ਦੇ ਚੇਲੇ ਹੁੰਦੇ ਹਨ। ਸਿੱਖ ਇਸ ਕਰਕੇ ਸਿੱਖ ਨਹੀਂ ਹਨ ਕਿ ਉਨ੍ਹਾਂ ਨੇ ਕਿਸੇ ਗੁਰੂ ਕੋਲੋਂ ਸਿੱਖਿਆ ਲਈ ਹੈ। ਸਿੱਖ ਇਸ ਕਾਰਣ ਸਿੱਖ ਹਨ ਕਿ ਉਹ ਗੁਰੂ ਅਕਾਲ ਪੁਰਖ ਦੀ ਅੰਮ੍ਰਿਤ ਰੂਹਾਨੀ ਛੋਹ ਨਾਲ ਆਪ ਸੰਸਾਰ ਦੀ ਪੱਧਰ ਨਾਲੋਂ ਉਚੇਰੇ ਜੀਵਨ ਵਿਚ ਪਰਵੇਸ਼ ਕਰਨ ਕਰਕੇ ਬਾਕੀ ਸੰਸਾਰ ਨਾਲੋਂ ਵੱਖਰੇ ਹੋ ਚੁੱਕੇ ਹਨ। ਸਿੱਖ ਸ਼ਬਦ ਸੰਸਕ੍ਰਿਤ ਦੇ ਸ਼ਿਸ਼ਯ ਸ਼ਬਦ ਦਾ ਅਪਭ੍ਰੰਸ਼ ਨਹੀਂ ਹੈ, ਇਹ ਸਿੱਧ ਕੀਤਾ ਜਾ ਸਕਦਾ ਹੈ।

ਭਾਸ਼ਾ ਵਿਗਿਆਨੀ ਗ੍ਰੀਅਰਸਨ ਇਹ ਮੰਨਦੇ ਹਨ ਅਤੇ ਇਨ੍ਹਾਂ ਦੇ ਇਸ ਮਤ ਦੀ ਕਾਟ ਨਹੀਂ ਕੀਤੀ ਗਈ ਕਿ ਭਾਰਤੀ ਪ੍ਰਾਕ੍ਰਿਤ ਦੇ ਦੋ ਰੂਪ ਹਨ, ਇਕ ਪਰਾ-ਪ੍ਰਾਚੀਨ ਤੇ ਇਕ ਪ੍ਰਾਚੀਨ। ਪਰਾ-ਪ੍ਰਾਚੀਨ ਪ੍ਰਾਕ੍ਰਿਤ ਦਾ ਉਹ ਰੂਪ ਹੈ, ਜਿਸ ਵਿਚੋਂ ਕਿ ਰਿਗਵੈਦਿਕ ਸੰਸਕ੍ਰਿਤ ਅਤੇ ਪਾਲੀ ਭਾਸ਼ਾ ਦਾ ਵਿਕਾਸ ਹੋਇਆ ਅਤੇ ਪ੍ਰਾਚੀਨ ਪ੍ਰਾਕ੍ਰਿਤ ਉਹ ਹੈ ਜਿਸ ਵਿਚੋਂ ਸੋਧ ਮਾਂਜ ਕੇ ਪਾਣਿਨੀ ਜਾਂ ਉਸ ਦੇ ਪੂਰਵਜਾਂ ਨੇ ਨਕਲੀ ਤੇ ਟਕਸਾਲੀ ਸੰਸਕ੍ਰਿਤ ਬਣਾਈ। ਜਿਸ ਸੰਸਕ੍ਰਿਤ ਦੀ ਠੁਕ ਵਾਯਕਣ ਅਸ਼ਟਯਾਧਾਈ ਵਿਚ ਦੋ ਹਜ਼ਾਰ ਵਰ੍ਹਿਆਂ ਤੋਂ ਉਲੀਕੀ ਹੋਈ ਹੈ। ਪਰਾ-ਪ੍ਰਾਚੀਨ ਪ੍ਰਾਕ੍ਰਿਤ ਨਿਰਸੰਦੇਹ

ਸੰਸਕ੍ਰਿਤ ਨਾਲੋਂ ਪੁਰਾਤਨ ਅਤੇ ਵੈਦਕ ਸੰਸਕ੍ਰਿਤ ਅਤੇ ਪਾਲੀ ਦਾ ਮਾਤ ਗਰਭ ਹੈ, ਅਸ਼ਟਯਾਧਾਈ ਵਿਚ ਉਲੀਕੀ ਹੋਈ ਸੰਸਕ੍ਰਿਤ ਦਾ ਸੋਮਾ ਇਹ ਵੈਦਿਕ ਭਾਸ਼ਾ ਤੇ ਪਾਲੀ ਹੀ ਹਨ ਜੋ ਕਿ:

੧. ਸੰਸਕ੍ਰਿਤ ਨਾਲੋਂ ਬਹੁਤ ਪੁਰਾਣੀਆਂ ਹਨ, ਅਤੇ

੨. ਇਹ ਲੋਕਾਂ ਦੀ ਸੱਚੀ-ਮੁੱਚੀ ਬੋਲ-ਚਾਲ ਦੀਆਂ ਬੋਲੀਆਂ ਹਨ ਤੇ ਸੰਸਕ੍ਰਿਤ ਇਕ ਨਕਲੀ, ਹਸਤਕ੍ਰਿਤ ਪਾਂਡਤਯ ਦੀ ਬੋਲੀ ਹੈ।

ਇਉਂ ਵਿਚਾਰਿਆਂ ਸਪੱਸ਼ਟ ਹੋਇਆ ਕਿ ਅਸਲੀ ਪੁਰਾਤਨ ਤੇ ਭਾਵਾਰਥ-ਪੂਰਤ ਸ਼ਬਦ ਤਾਂ ਵੈਦਿਕ ਭਾਸ਼ਾ ਦੇ ਹੀ ਹਨ ਅਤੇ ਉਨ੍ਹਾਂ ਦਾ ਸੰਸਕ੍ਰਿਤ-ਰੂਪ ਮਸਨੂਈ ਤੇ ਪਾਂਡਿਤਯਾਸ੍ਰਿਤ ਹੈ। ਜੇ ਕੋਈ ਅਜਿਹਾ ਸ਼ਬਦ ਹੋਵੇ ਜੋ ਕਿ ਵੈਦਿਕ ਤਥਾ ਪਾਲੀ ਭਾਸ਼ਾ ਵਿਚ, ਅਜੋਕੇ ਪ੍ਰਚੱਲਤ ਰੂਪ ਵਿਚ ਮੌਜੂਦ ਹੈ ਤਾਂ ਉਸ ਦੇ ਕੋਸ਼ਾਰਥ ਤੇ ਭਾਵਾਰਥ ਜਾਣਨ ਲਈ ਸੰਸਕ੍ਰਿਤ ਦੇ ਕਿਸੇ ਨੇੜੇ ਢੁਕਵੇਂ ਸ਼ਬਦ ਦਾ ਆਸਰਾ ਲੈਣਾ ਤੇ ਕਹਿਣਾ ਕਿ ਇਹ ਸ਼ਬਦ ਸੰਸਕ੍ਰਿਤ ਦੇ ਅਮਕੇ ਸ਼ਬਦ ਵਿਚੋਂ ਨਿਕਲਿਆ ਹੈ ਅਤੇ ਇਸ ਲਈ ਇਸ ਦੇ ਕੋਸ਼ਾਰਥ ਤਥਾ ਭਾਵਾਰਥ ਉਹ ਹਨ ਜੋ ਸੰਸਕ੍ਰਿਤ ਦੇ ਉਸ ਮਿਲਦੇ-ਜੁਲਦੇ ਸ਼ਬਦ ਦੇ ਹਨ, ਪੁਤ ਤੋਂ ਪਿਤਾ ਦਾ ਜਨਮ ਸਿੱਧ ਕਰਨ ਵਾਲੀ ਗੱਲ ਹੈ ਅਤੇ ਅਨੁਚਿਤ ਤੇ ਅਵਿਗਿਆਨਕ ਹੈ।

ਪਾਲੀ ਦੇ ਪ੍ਰਸਿੱਧ ਧਰਮ ਗ੍ਰੰਥ 'ਧਮ ਪਦ' ਵਿਚ ਸਿੱਖ ਸ਼ਬਦ ਆਇਆ ਹੈ ਅਤੇ ਅਸਾਡੇ ਚੰਗੇ ਭਾਗਾਂ ਨੂੰ ਇਸ ਸ਼ਬਦ ਦੀ ਵਿਆਖਿਆ ਭੀ ਕੀਤੀ ਹੋਈ ਹੈ:

*ਕੋ ਇਮਮ ਪਥਿਵਮ ਵਿਜਸਤੀ।*
*ਯਮ ਲੋਕਮ ਚ ਇਮਮ ਸਦੇਵਕਮ।*
*ਕੋ ਧਮ ਪਦਮ ਸੁਦੇਸਿਤਮ,*
*ਕੁਸ਼ਲੋ ਪੁਫਮ ਇਵਾ ਪਚੱਸ਼ਤੀ।*

ਅਰਥ ਹੈ: ਜੀਵਨ ਦੌੜ ਦਾ ਵਿਜਈ ਕੌਣ ਹੈ? ਇਹ ਜੀਵਨ ਜਿਹੜਾ ਕਿ ਮ੍ਰਿਤੂ ਸੰਤਾਪ ਦੇ ਦੁੱਖ ਨਾਲ ਭਰਿਆ ਪਿਆ ਹੈ। ਧਰਮ ਪਦ ਉਚ ਪਦਵੀ ਦੀ ਪ੍ਰਾਪਤੀ ਕੌਣ ਕਰੇਗਾ ਤੇ ਇਉਂ ਭਰਪੂਰ ਤੇ ਸਫਲ ਜੀਵਨ ਦਾ ਸੁੰਦਰ ਸੁਗੰਧਤ ਫੁੱਲ ਕੌਣ ਪ੍ਰਾਪਤ ਕਰੇਗਾ?

ਇਹ ਸਿਧਾਂਤਕ ਕਾਵਯਪੂਰਤ ਪ੍ਰਸ਼ਨ ਕਰਕੇ ਫਿਰ ਇਸ ਦਾ ਉੱਤਰ 'ਧਮ ਪਦ' ਵਿਚ ਇਉਂ ਦਿੱਤਾ ਹੋਇਆ ਹੈ:

*ਸਿੱਖੋਂ ਪਥਿਵਮ ਵਿਜਸਤੀ,*
*ਯਮਲੋਕਮ ਚ ਇਮਮ ਸਦੇਵਕਮ।*
*ਸਿੱਖੋਂ ਧਮ ਪਦਮ ਸੁਦੇਸਿਤ,*
*ਕੁਸ਼ਲੋ ਪੁਫਮ ਇਵਾ ਪਚਸਤੀ।*

ਭਾਵਾਰਥ ਇਹ ਕਿ ਜੀਵਨ-ਦੌੜ ਦਾ ਵਿਜੇਤਾ ਸਿੱਖ ਹੀ ਹੈ ਅਤੇ ਸਿੱਖ ਹੀ ਹੈ ਜੋ ਜੀਵਨ ਤਤਵ ਨੂੰ ਪ੍ਰਾਪਤ ਕਰਨ ਵਾਲਾ ਅਤੇ ਪਰਮ-ਪਦ-ਰੂਪੀ ਪੁਸ਼ਪ ਦਾ ਅਧਿਕਾਰੀ ਹੈ।

ਬੁਧ ਦਰਸ਼ਨ ਵਿਚ ਧਰਮ ਸੱਤਯ ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ, ਸਰਬਾਸ਼ਰ ਸਰਵਾਧਾਰ ਸੱਤਯ ਜਿਸ ਭਾਵ ਵਿਚ ਕਿ ਗੁਰਵਾਕ ਹੈ:

*ਆਪਿ ਸਤਿ ਕੀਆ ਸਭੁ ਸਤਿ॥* (ਪੰਨਾ ੨੯੪)

ਇਹੋ ਅਕਾਲ ਅਬਿਨਾਸੀ ਸਤਿ ਹੈ, ਜਿਸ ਵਿਚ ਕਿ ਗੌਤਮ ਬੁਧ ਨੇ ਆਪਣੇ ਆਪ ਨੂੰ ਅਭੇਦ

ਮੰਨਿਆ ਹੈ।[੫] ਜੋ ਮੇਰੇ ਦਰਸ਼ਨ ਕਰਦਾ ਹੈ ਉਹ ਧਰਮ ਦੇ ਦਰਸ਼ਨ ਕਰਦਾ ਹੈ ਅਤੇ ਜੋ ਧਰਮ ਰਤ ਹੈ, ਉਹ ਮਮਰਤ ਹੈ।[੬] ਗੁਰੂ ਗ੍ਰੰਥ ਸਾਹਿਬ ਵਿਚ ਭੀ ਇਹੋ ਸਿਧਾਂਤ ਸਵੀਕ੍ਰਿਤ ਹੈ।[੭]

ਜਿਹੜਾ ਪੁਰਸ਼ ਇਸ ਸਤਿ ਧਰਮ ਦੀ ਪ੍ਰਾਪਤੀ ਨੂੰ ਜੀਵਨ ਦਾ ਮੁਖ ਉਦੇਸ਼ ਮੰਨਦਾ ਹੈ ਅਤੇ ਇਸ ਉਦੇਸ਼ ਦੀ ਪ੍ਰਾਪਤੀ ਲਈ ਸਦਾ ਤਤਪਰ ਹੈ, ਉਹ ਸਿੱਖ ਹੈ। ਸਿੱਖ ਉਹ ਹੈ ਜੋ ਉਸ ਸੱਤਯ ਪਦ ਦੀ ਪ੍ਰਾਪਤੀ ਲਈ ਜਿਸ ਪਦ ਦਾ ਉਪਦੇਸ਼ ਗੁਰੂ ਸਾਹਿਬਾਨ ਨੇ ਦਿੱਤਾ ਹੈ ਸਦਾ ਤਤਪਰ ਹੈ:

*ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥* (ਪੰਨਾ ੭੩)

ਸਿੱਖ ਸ਼ਬਦ ਦੇ ਮੁੱਢਲੇ ਅਮਲੀ ਤੇ ਪ੍ਰਮਾਣਿਕ ਕੋਸ਼ਾਰਥ ਤੇ ਭਾਵਾਰਥ ਇਹੋ ਹਨ ਅਤੇ ਸਿੱਖ ਮਤ ਵਿਚ ਇਹ ਸ਼ਬਦ ਇਨ੍ਹਾਂ ਅਰਥਾਂ ਵਿਚ ਹੀ ਵਰਤਿਆ ਜਾਂਦਾ ਤੇ ਪ੍ਰਚਲਿਤ ਪ੍ਰਵਾਨ ਹੈ, ਸਿੱਖ ਉਹ ਪੁਰਸ਼ ਹੈ ਜੋ ਸੰਤ ਦੀ ਪ੍ਰਾਪਤੀ ਲਈ ਸਦਾ ਤਤਪਰ ਹੈ ਅਤੇ ਜਿਸ ਦਾ ਨਿਤਾ-ਪ੍ਰਤੀ ਜੀਵਨ ਤੇ ਕਾਰ-ਵਿਹਾਰ ਸਤਿ ਉਤੇ ਹੀ ਨਿਰਭਰ ਹੈ ਅਤੇ ਜੋ ਅਸੱਤਯਾਸ੍ਰਿਤ ਵਸਤੂਆਂ ਨੂੰ ਕਦੇ ਤੇ ਕਿਵੇਂ ਭੀ ਸਵੀਕਾਰ, ਕਬੂਲ ਨਹੀਂ ਕਰਦਾ, ਉਹ ਪ੍ਰਾਣੀ ਜਿਨ੍ਹਾਂ ਨੇ ਗੁਰੂਆਂ ਦੇ ਉਪਦੇਸ਼ ਗ੍ਰਹਿਣ ਤੇ ਧਾਰਨ ਕੀਤੇ ਹਨ, ਉਹ ਸੁਤੇ-ਸਿਧ ਹੀ ਇਨ੍ਹਾਂ ਅਰਥਾਂ ਵਿਚ ਸਿੱਖ ਹਨ। ਸਿੱਖ ਇਉਂ ਨਹੀਂ ਕਿ ਉਨ੍ਹਾਂ ਨੇ ਗੁਰੂ ਧਾਰਨ ਕੀਤਾ ਹੈ, ਸਗੋਂ ਇਉਂ ਕਿ ਉਹ ਸਤਿ ਨੂੰ ਤੇ ਸਤਿਯਾਚਾਰ ਨੂੰ ਸਰਵ-ਸ੍ਰੇਸ਼ਟ ਮੰਨਦੇ ਹਨ, ਜਿਹਾ ਕਿ ਗੁਰਵਾਕ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* (ਪੰਨਾ ੬੨)

ਇਸ ਕਾਰਨ ਗੁਰੂ ਸਾਹਿਬਾਨ ਦੇ ਪੈਰੋਕਾਰ ਸਿੱਖ ਕਹਾਉਂਦੇ ਹਨ। ਇਸ ਕਾਰਨ ਨਹੀਂ ਕਿ ਸਿੱਖ ਸ਼ਬਦ ਸ਼ਿਸ਼ਯ ਵਿਚੋਂ ਨਿਕਾਸ ਹੋਇਆ ਹੈ ਅਤੇ ਸ਼ਿਸ਼ਯ ਦੇ ਅਰਥ 'ਚੇਲਾ' ਹਨ ਅਤੇ ਸਿੱਖ ਗੁਰੂ ਨਾਨਕ ਸਾਹਿਬ ਆਦਿ ਗੁਰੂ ਸਾਹਿਬਾਨ ਦੇ ਚੇਲੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਜਦ ਖ਼ਾਲਸਾ ਸਾਜਿਆ ਤਾਂ ਸਿੱਖਾਂ ਨੂੰ ਸਿੰਘ ਉਪਾਧੀ ਕਿਉਂ ਪ੍ਰਦਾਨ ਕੀਤੀ?

'ਏ ਸ਼ਾਰਟ ਹਿਸਟਰੀ ਆਫ ਦੀ ਸਿੱਖਸ', ਦੇ ਵਿਦਵਾਨ ਲਿਖਾਰੀ ਕਹਿੰਦੇ ਹਨ:

> *"ਖ਼ਾਲਸਾ ਵਿਚ ਪ੍ਰਵੇਸ਼ਿਤ ਸਿੱਖਾਂ ਨੂੰ ਇਕ ਸਾਂਝਾ ਨਾਮ ਦੇ ਦਿੱਤਾ ਗਿਆ 'ਸਿੰਘ' ਜਿਸ ਦੇ ਕਿ ਅਰਥ ਹਨ, ਸ਼ੇਰ। ਅੱਗੇ ਤੋਂ ਬਹਾਦਰੀ ਭੀ ਉਨ੍ਹਾਂ ਦੇ ਮਤ ਦਾ ਇਕ ਅੰਗ ਬਣ ਗਿਆ ਜਿਵੇਂ ਕਿ ਪਵਿੱਤ੍ਰਤਾ ਪਹਿਲਾ ਸੀ।"*[੮]

ਇਸ ਦਾ ਭਾਵ ਹੈ ਕਿ ਸੰਨ ੧੬੯੯ ਤੋਂ ਬਾਅਦ ਸੂਰਬੀਰਤਾ ਸਿੱਖ ਧਰਮ ਦਾ ਇਕ ਅੰਗ ਮਿਥਿਆ ਗਿਆ ਅਤੇ ਇਸ ਕਾਰਨ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਛਕਣ ਪਿਛੋਂ ਸਿੰਘ ਲਕਬ ਧਾਰਨ ਕਰਨ ਦਾ ਹੁਕਮ ਦਿੱਤਾ। ਉਨੀਵੀਂ ਸਦੀ ਦੇ ਉਤ੍ਰਾਰਧ ਦਾ ਇਕ ਸਿੱਖ ਲਿਖਾਰੀ ਭੂਪ ਸਿੰਘ ਨਿਰਮਲਾ, ਕਹਿੰਦਾ ਹੈ ਕਿ:

> *"ਸਿੰਘ ਉਪਾਧੀ ਸਿੱਖਾਂ ਨੂੰ ਇਸ ਕਰਕੇ ਬਖਸ਼ੀ ਗਈ ਕਿਉਂ ਜੁ ਸਿੰਘ ਚੰਡੀਕਾ ਦੇਵੀ ਦਾ ਵਾਹਣ ਹੈ।"*[੯]

ਚੰਡੀਕਾ ਦੇਵੀ ਮਿਥਿਹਾਸ ਵਿਚ ਸ਼ੇਰ ਦੀ ਸਵਾਰੀ ਹੀ ਦੁਰਗਾ ਅਥਵਾ ਚੰਡੀ ਕਰਦੀ ਹੈ। ਸਿੰਘ ਸ਼ਬਦ ਦੇ ਇਹ ਭਾਵਾਰਥ ਭੀ ਉਤਨੇ ਹੀ ਅਸ਼ੁੱਧ ਤੇ ਭੁਲੇਖਾ ਪਾਊ ਹਨ, ਜਿਤਨੇ ਕਿ

ਉਪ੍ਰੋਕਤ ਸਿੱਖ ਸ਼ਬਦ ਦੇ ਅਰਥ। ਸਿੰਘ ਸ਼ਬਦ ਆਪਣੇ ਅਧਿਆਤਮਕ ਭਾਵਾਰਥਾਂ ਵਿੱਚ ਇਤਨਾ ਹੀ ਪ੍ਰਾਚੀਨ ਹੈ, ਜਿਤਨੀ ਕਿ ਆਰਯ ਹਿੰਦੂ ਸਭਯਤਾ ਤੇ ਪ੍ਰਾਚੀਨ ਪ੍ਰਾਕਿਰਤ।

'ਭਿਖੂਓ" ਗੌਤਮ ਬੁੱਧ ਨੇ ਬਚਨ ਕੀਤਾ, ਸ਼ੇਰ ਜੰਗਲ ਦਾ ਬਾਦਸ਼ਾਹ ਸਾਯੰਕਾਲ ਆਪਣੇ ਘੁਰਨੇ ਵਿੱਚੋਂ ਬਾਹਰ ਨਿਕਲਦਾ ਹੈ। ਫਿਰ ਉਹ ਤਿੰਨ ਬਾਰ ਸਿੰਘ ਗਰਜਨਾ ਕਰਦਾ ਹੈ, ਫਿਰ ਸ਼ਿਕਾਰ ਕਰਨ ਲਈ ਚਾਲੇ ਪਾਉਂਦਾ ਹੈ।

ਉਹ ਇਉਂ ਕਿਉਂ ਕਰਦਾ ਹੈ? ਇਸ ਕਾਰਨ ਕਿ ਮੈਂ ਕਿਤੇ ਕਿਸੇ ਛੋਟੇ ਅਬਲਾ ਜੀਵ, ਜੰਤੂ ਦੀ ਹਿੰਸਾ ਨਾ ਕਰ ਬੈਠਾਂ, ਜਿਹੜਾ ਕਿ ਭੁੱਲਾ ਚੁੱਕਾ ਬਾਹਰ ਰਹਿ ਗਿਆ ਹੋਵੇ। ਹੇ ਭਿਖੂਓ! ਇਹ ਸਿੰਘ ਸ਼ਬਦ ਸੱਤਯ ਪ੍ਰਾਯਣ, ਤਥਾਗਤਿ ਪੁਰਸ਼ਾਂ ਦਾ ਲਖਾਯਕ ਹੈ ਅਤੇ ਪੂਰਨ ਪੁਰਸ਼ ਬੁੱਧ ਗਤੀ ਨੂੰ ਪ੍ਰਾਪਤ ਹੋਏ ਹੋਏ ਮਨੁਸ਼ ਹੀ ਸਿੰਘ ਕਹਾਉਣ ਦੇ ਯੋਗ ਹਨ। ਕਿਉਂ ਜੁ ਅਜੇਹੇ ਪੂਰਨ ਪੁਰਸ਼ ਨਿਰਭੈ ਹੋ ਕੇ ਸੱਤਯ ਨੂੰ ਗ੍ਰਹਿਣ ਕਰਦੇ ਅਤੇ ਸੱਤਯ ਦਾ ਪ੍ਰਚਾਰ ਕਰਦੇ ਹਨ ਅਤੇ ਇਹ ਉਨ੍ਹਾਂ ਦਾ ਸਿੰਘਨਾਦ ਹੈ।[੧੦]

ਤਥਾਗਤਿ ਪੁਰਸ਼ ਕੀ ਹੈ, ਜਿਸ ਦੀ ਸੰਗਿਆ ਕਿ ਗੌਤਮ ਬੁੱਧ ਜੀ ਦੱਸਦੇ ਹਨ, ਅਸਾਡੇ ਦੇਸ਼ ਦੀ ਪ੍ਰੰਪਰਾ ਵਿੱਚ ਸਿੰਘ ਪ੍ਰਾਚੀਨ ਸਮਿਆਂ ਤੋਂ ਹੈ?

ਵਾਂਛੇਗੋਤ ਨਾਮੀ ਭਿਖੂ, ਗੌਤਮ ਬੁੱਧ ਨੂੰ ਪੁੱਛਦਾ ਹੈ ਕਿ ਤਥਾਗਤਿ ਸਿੰਘ ਪੁਰਸ਼ ਦੀ ਕੀ ਗਤੀ ਹੈ?

'ਗਤੀ ਉਸ ਦੀ ਕੋਈ ਨਹੀਂ।'

'ਤਾਂ ਉਹ ਕਿਸੇ ਗਤੀ ਨੂੰ ਪ੍ਰਾਪਤ ਨਹੀਂ?'

'ਅਪ੍ਰਾਪਤ ਵਿਸ਼ੇਸ਼ਣ ਭੀ ਉਸ ਨੂੰ ਲਾਗੂ ਨਹੀਂ।'

'ਪ੍ਰਾਪਤ ਤੇ ਅਪ੍ਰਾਪਤ ਦੋਵੇਂ ਗਤੀਆਂ ਉਸ ਦੀਆਂ ਹਨ?'

'ਪ੍ਰਾਪਤ ਤੇ ਅਪ੍ਰਾਪਤ ਦੋਵੇਂ ਲਾਗੂ ਨਹੀਂ।'

'ਤਾਂ ਕਿ ਉਹ ਨਾ ਪ੍ਰਾਪਤ ਹੈ ਤੇ ਨਾ ਅਪ੍ਰਾਪਤ?'

'ਨਾ ਪ੍ਰਾਪਤ ਤੇ ਨਾ ਅਪ੍ਰਾਪਤ ਦੋਵੇਂ ਲਾਗੂ ਨਹੀਂ।'

'ਹੇ ਗੌਤਮ! ਇਹ ਗੱਲ ਮੇਰੀ ਸਮਝ ਤੋਂ ਪਰ੍ਹੇ ਦੀ ਹੈ। ਮੈਂ ਇਹ ਸਮਝਣ ਤੋਂ ਅਸਮਰੱਥ ਹਾਂ।'

'ਹੇ ਵੱਛ! ਤੇਰੀ ਅਸਮਰੱਥਤਾ ਕੁਦਰਤੀ ਹੈ, ਕਿਉਂ ਜੁ ਇਹ ਧਰਮ ਅਗਾਧ ਅਪ੍ਰੰਪਰਾ ਸਰਬੋਤਮ, ਅਗੋਚਰ ਮਨ ਬੁਧੀ ਦੀ ਪਹੁੰਚ ਤੋਂ ਪਰ੍ਹੇ, ਅਤੀ ਕਠਨ ਦੁਰਗ ਹੈ, ਤੇਰੇ ਲਈ ਜਿਸ ਦਾ ਕਿ ਮਤ ਹੋਰ ਹੈ, ਦਰਸ਼ਨ ਵੱਖਰਾ ਹੈ, ਪ੍ਰਚਾਰ ਅਲਹਿਦਾ ਹਨ ਤੇ ਸੰਪ੍ਰਦਾਯ ਆਚਾਰਯ ਵਿਤਰੇਕ ਹੈ, ਇਹ ਸਮਝਣਾ ਹੀ ਕਠਨ ਹੈ। ਇਸ ਲਈ ਹੁਣ ਮੈਂ ਪ੍ਰਸ਼ਨ ਕਰਦਾ ਹਾਂ ਤੇ ਤੂੰ ਉੱਤਰ ਦੇਹੁ।'

'ਹਾਂ ਗੌਤਮ ਜੀ ਪੁੱਛੋ।'

'ਜੇ ਤੁਹਾਡੇ ਸਾਹਮਣੇ ਅੱਗ ਬਲਦੀ ਹੋਵੇ ਤਾਂ ਪਛਾਣ ਲਓਗੇ?'

'ਹਾਂ ਜੀ।'

'ਜੇ ਪੁੱਛਿਆ ਜਾਵੇ ਕਿ ਇਹ ਕਿਸ ਕਾਰਨ ਬਲਦੀ ਹੈ, ਤਾਂ ਉੱਤਰ ਦੇ ਸਕੋਗੇ?'

'ਮੈਂ ਕਹਾਂਗਾ ਕਿ ਇਹ ਘਾਹ ਤੇ ਲੱਕੜੀਆਂ ਦੇ ਕਾਰਨ ਜਲਦੀ ਹੈ।'

'ਜੇ ਅੱਗ ਨੂੰ ਬੁਝਾ ਦੇਈਏ ਤਾਂ ਬੁਝ ਲਓਗੇ ਕਿ ਬੁਝ ਗਈ ਹੈ?'

'ਹਾਂ।'

'ਜੇ ਪੁੱਛੀਏ ਕਿ ਉਹ ਅਗਨੀ ਕਿਧਰ ਗਈ ਹੈ, ਕਿਸ ਗਤੀ ਨੂੰ ਪ੍ਰਾਪਤ ਹੋਈ ਹੈ ਤਾਂ ਉੱਤਰ ਦੇ ਸਕੋਗੇ?'

'ਇਹ ਪ੍ਰਸ਼ਨ ਉਚਿੱਤ ਨਹੀਂ, ਕਿਉਂ ਜੁ ਅਗਨੀ, ਘਾਹ ਤੇ ਲੱਕੜੀ ਦੇ ਕਾਰਨ ਹੀ ਪ੍ਰਜ੍ਵਲਤ ਸੀ ਤਾਂ ਜੁ ਜਿਸ ਸਮੇਂ ਕਾਰਨ ਨਾ ਰਿਹਾ ਤਾਂ ਕਾਰਜ ਦਾ ਆਪੇ ਅਭਾਵ ਹੋ ਗਿਆ।'

'ਇਉਂ ਹੀ ਹੇ ਵੱਛ! ਸੰਸਾਰ ਦੇ ਸਾਰੇ ਰੂਪ, ਨਾਮ, ਵੇਦਨਾ, ਸੰਸਕਾਰ, ਵਿਜਨਾਨ ਤੇ ਸਮਝਣਾ ਪ੍ਰਾਤੀਤਯ ਸਮੁਤਪਾਦ ਹਨ ਜਿਨ੍ਹਾਂ ਦੁਆਰਾ ਕਿ ਤਥਾਗਤਿ ਦਾ ਵਰਣਨ ਸੰਭਵ ਹੈ ਅਤੇ ਤਥਾਗਤਿ ਇਨ੍ਹਾਂ ਦੇ ਅਭਾਵ ਦਾ ਹੀ ਨਾਮ ਹੈ ਤਥਾਗਤਿ ਤ੍ਰੈ-ਗੁਣਾਤੀਤ, ਨਾਮ-ਰੂਪ, ਸਰੀਰ ਸੰਸਕਾਰ ਤੋਂ ਪਰ੍ਹੇ ਦੀ ਪਦਵੀ ਹੈ। ਇਹ ਅਥਾਹ, ਅਗਾਧ, ਅਗੋਚਰ ਪਦਵੀ ਅਪਾਰ ਸਾਗਰ ਦੀ ਨਿਆਈ ਹੈ।[੧੧]

'ਸਿੰਘ' ਉਹ ਪੁਰਸ਼ ਹੈ ਜੋ ਪਰਮ ਪਦਵੀ ਨੂੰ ਪ੍ਰਾਪਤ ਹੋ ਚੁਕਾ ਹੈ, ਜਿਸ ਨੇ ਆਪਣੀ ਹਉਮੈ ਦਾ ਸੰਪੂਰਨ ਵਿਨਾਸ਼ ਕੀਤਾ ਹੈ, ਅਤੇ ਇਸ ਕਾਰਨ ਉਸ ਦਾ ਕੋਈ ਵਿਸ਼ੇਸ਼ ਨਾਮ ਰੂਪ ਨਹੀਂ ਰਿਹਾ ਅਤੇ ਇਸ ਲਈ ਜਿਤਨਾ ਕਾਲ ਉਹ ਦੇਸ਼-ਕਾਲ ਦੀ ਸੀਮਾ ਵਿਚ ਪ੍ਰਵਰਤ ਨਿਸ਼ਕਾਮ ਕਾਰਜ ਕਰ ਰਿਹਾ ਹੈ, ਉਸ ਨੂੰ ਆਮ ਸੰਗਿਆ 'ਸਿੰਘ' ਨਾਮ ਨਾਲ ਯਾਦ ਕਰਨਾ ਹੀ ਉਚਿਤ ਹੈ।

ਜਿਸ ਵੇਲੇ ਸਿੱਖ ਇਸ ਉਪਰੋਕਤ ਗਤੀ ਨੂੰ ਪ੍ਰਾਪਤ ਹੁੰਦਾ ਹੈ ਤਾਂ ਉਸ ਦਾ ਆਪਣਾ ਨਾਮ ਰੂਪ ਕੋਈ ਨਹੀਂ ਰਹਿ ਜਾਂਦਾ ਹੈ, ਤਦ ਉਸ ਨੂੰ ਸਿੰਘ ਸੰਗਿਆ ਨਾਲ ਸੰਬੋਧਨ ਕੀਤਾ ਜਾਂਦਾ ਹੈ। ਇਹੋ ਵਿਆਖਿਆ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਵੱਈਆਂ ਵਿਚ ਸਿੰਘ ਪਦ ਦੀ ਕੀਤੀ ਹੈ:

*ਜਾਗਤ ਜੋਤ ਜਪੈ ਨਿਸ ਬਾਸੁਰ*
*ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ*
*ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ*
*ਏਕ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ*
*ਤਬ ਖਾਲਸ ਤਾਹਿ ਨਖਾਲਸ ਜਾਨੈ॥*

*(ਦਸਮ ਗ੍ਰੰਥ, ਪੰਨਾ ੭੧੨)*

ਮਹਾਨ ਸਿੱਖ ਵਿਦਵਾਨ ਡਾਕਟਰ ਮੋਹਨ ਸਿੰਘ ਜੀ ਦੱਸਦੇ ਹਨ ਕਿ:

*ਪੰਜਾਬ ਯੂਨੀਵਰਸਿਟੀ ਲਾਹੌਰ ਦੇ ਪੁਸਤਕਾਲੇ ਵਿਚ ਇਕ ਪੰਜਾਬੀ ਹਸਤ-ਲਿਖਤ 'ਭਗਵਦ ਗੀਤਾ' ਹੈ, ਜਿਸ ਦੇ ਕਰਤਾ ਕਿ ਗੁਰੂ ਗੋਬਿੰਦ ਸਿੰਘ ਜੀ ਹੀ ਹਨ, ਅਤੇ ਉਸ ਵਿਚ ਗੁਰੂ ਸਾਹਿਬ ਕਹਿੰਦੇ ਹਨ ਕਿ 'ਸਿੰਘ' ਨਾਮ ਆਤਮਾ ਬ੍ਰਹਮ ਗਿਆਨ ਦਾ ਹੈ, ਤੇ ਇਸ ਦੀ ਪੁਸ਼ਟੀ ਵਿਚ ਉਪਨਿਸ਼ਦਾਂ ਦੇ ਹਵਾਲੇ ਦਿੱਤੇ ਹਨ।*

ਇਹੋ ਅਰਥ ਤੇ ਭਾਵਾਰਥ 'ਸਿੰਘ' ਸ਼ਬਦ ਦੇ ਹਨ, ਜਿਸ ਨਾਲ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਮਰਜੀਵੜੇ ਸਿੱਖਾਂ ਨੂੰ ਸੰਬੋਧਤ ਤੇ ਸਸ਼ੋਭਤ ਕੀਤਾ ਹੈ। ਸਰੀਰਕ ਬਹਾਦਰੀ ਦਾ ਸ਼ਾਕਤ ਮਤ ਤੇ 'ਸ਼ੇਰ' ਵਾਹਨ ਨਾਲ ਸਿੰਘ ਪਦ ਯਾ ਸਿੰਘਾਂ ਦਾ ਕੋਈ ਸਬੰਧ ਸਿੱਧਾ ਯਾ ਅਸਿੱਧਾ ਨਹੀਂ ਹੈ।

## ਹਵਾਲੇ ਤੇ ਟਿਪਣੀਆਂ:


੧. Teja Singh Ganda Singh, *A Short History of the Sikhs,* Orient Longmans, Bombay. 1950, p. 1. 1.

੨. ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥ (ਪੰਨਾ ੩੦੨)

੩. ਸੇਵਹੁ ਸਤਿਗੁਰ ਸਮੁੰਦੁ ਅਥਾਹਾ॥ (ਪੰਨਾ ੧੦੪੩)

੪. ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥ (ਪੰਨਾ ੧੩੨੯)

੫. ਸਮਯੁਤਨਿਕਾਯ ੧-੧੬੯.

੬. ਇਤੀਵੁੱਤਕਮ, ੯੧.

੭. ਦੇਖੋ ਫੁਟਨੋਟ ੨.

੮. *Ibid*. p. 70.

੯. ਸਿੰਘ ਨਾਮ ਬਾਹਨ ਨੈ ਦੀਓ-ਸੁਧਮਰਮ ਗ੍ਰੰਥ। (1818 Circa) Published by Sant Sampuran Singh, Amritsar. 1923.

੧੦. ਅੰਗੁਤਨਿਕਾਯ ੩੨-੩੩.

੧੧. ਮੱਝਿਮਨਿਕਾਯ, ੧.੪੮੬-੪੮੭.


(੪/੧੯੮੪)



# ਅਰਦਾਸ

੧.

ਗੁਰੂ ਗੋਬਿੰਦ ਸਿੰਘ ਜੀ ਦਾ ਰਚਿਆ 'ਜ਼ਫ਼ਰਨਾਮਾ' (ਫ਼ਤਹਨਾਮਾ) ਕਮਾਲ ਹੈ, ਪਰ 'ਅਰਦਾਸ' ਸਰਬੱਤ ਖ਼ਾਲਸਾ ਜੀ ਦਾ 'ਜ਼ਫ਼ਰਨਾਮਾ' ਹੈ, ਇਹ ਵਾਹਿਗੁਰੂ ਜੀ, ਭਗੌਤੀ ਜੀ, ਦਸ ਗੁਰੂ ਸਾਹਿਬਾਨ ਅਤੇ ਸਰਬੱਤ ਪੰਥ ਦਾ 'ਜ਼ਫ਼ਰਨਾਮਾ' ਹੈ। ਇਹ ਐਸਾ ਜ਼ਫ਼ਰਨਾਮਾ ਹੈ, ਜਿਸ ਦਾ ਇਕ-ਇਕ ਅੱਖਰ ਪਹਿਲਾਂ ਜੀਵਿਆ ਗਿਆ ਹੈ ਅਤੇ ਜਿਸ ਦੀ ਇਕ-ਇਕ ਸਤਰ ਲਈ ਕਈ ਵਾਰੀ ਇਕ-ਇਕ ਸਦੀ ਕਠਨ ਤਪੱਸਿਆ ਅਤੇ ਘੋਰ ਘਾਲਣਾ ਘਾਲਣੀ ਪਈ ਹੈ। ਜਿਵੇਂ ਕੋਈ ਮਹਾਨ ਰਚਨਾ ਕਲਾਕਾਰ ਦਾ ਜੀਵਨ ਅੰਸ਼ ਭਰਪੂਰ ਖ਼ੂਨ ਹੁੰਦਾ ਹੈ, ਤਿਵੇਂ ਹੀ ਅਰਦਾਸ ਸਰਬਤ ਖ਼ਾਲਸਾ ਜੀ ਦਾ ਲਹੂ ਹੈ। ਸੰਸਾਰ ਦੀ ਕੋਈ ਹੋਰ ਅਰਦਾਸ ਜਾਂ ਰਚਨਾ ਇਤਨੇ ਜਫ਼ਰ ਜਾਲ ਕੇ ਨਹੀਂ ਕੀਤੀ ਗਈ ਜਿਤਨੀ ਘਾਲਣਾ ਨਾਲ ਇਹ ਰਚਨਾ ਕੀਤੀ ਗਈ ਹੈ। ਫਿਰ ਇਸ ਵਿਚ ਇਤਨੀ ਸਮਰੱਥਾ ਹੈ—ਅਸਚਰਜ ਦੀ ਹੀ ਗੱਲ ਹੈ। ਸ਼ਾਇਦ ਹੀ ਵਾਰਤਕ ਦਾ ਇਤਨਾ 'ਜ਼ੋਰਦਾਰ' ਕੋਈ ਹੋਰ ਟੁਕੜਾ ਸੰਸਾਰ ਸਾਹਿਤਾਂ ਵਿਚ ਆਇਆ ਹੋਵੇ, ਜਿਤਨਾ ਸਾਡੇ ਸਾਹਿਤ ਦਾ ਇਹ ਟੁਕੜਾ ਹੈ। ਸ਼ਾਇਦ ਹੀ ਕਿਸੇ ਸਾਹਿਤਕਾਰ ਨੇ ਆਪਣੀ ਕੌਮ ਦਾ ਇਤਿਹਾਸ ਚਿਤਰਨ 'ਤੇ ਇਤਨੀ ਥੋੜ੍ਹੀ ਥਾਂ ਲਗਾਈ ਹੋਵੇ, ਜਿਤਨੀ ਸਮੂਹ ਖ਼ਾਲਸਾ ਜੀ ਨੇ ਇਹ ਇਤਿਹਾਸ ਚਿਤਰਨ 'ਤੇ ਲਗਾਈ ਹੈ। ਸ਼ਾਇਦ ਹੀ ਕਿਸੇ ਕੌਮ ਦੀਆਂ ਸਾਰੀਆਂ ਆਸ਼ਾਂ ਨੂੰ ਰੂਪਮਾਨ ਕਰਨ ਲਈ ਕਿਸੇ ਲੇਖਕ ਨੇ ਕਦੀ ਇਤਨੇ ਸਾਹਸ ਦਾ ਪ੍ਰਮਾਣ ਦਿੱਤਾ ਹੋਵੇ, ਜਿਤਨਾ ਖ਼ਾਲਸਾ ਜੀ ਨੇ ਆਪਣੀਆਂ ਆਦਰਸ਼ ਦੀਆਂ ਉੱਚੀਆਂ ਟੀਸੀਆਂ ਨੂੰ ਰੂਪਮਾਨ ਕਰਨ ਲਈ ਅਰਦਾਸ ਵਿਚ ਸਾਹਸ ਕੀਤਾ ਹੈ। ਕਾਵਿ-ਵਾਰਤਕ ਦਾ ਸੰਸਾਰ ਸਾਹਿਤਾਂ ਵਿਚੋਂ ਇਹ ਅਤਿ ਉੱਤਮ ਨਮੂਨਾ ਹੈ। ਇਹ ਗੁਰੂ ਗੋਬਿੰਦ ਸਿੰਘ ਜੀ, ਭਾਈ ਮਨੀ ਸਿੰਘ ਜੀ ਅਤੇ ਪੰਥ ਖ਼ਾਲਸਾ ਜੀ ਦੀ ਸਾਂਝੀ ਰਚਨਾ ਹੈ, ਜਿਸ ਰਚਨਾ ਨੂੰ ਸੰਪੂਰਣ ਹੋ ਗਿਆ ਕਦੇ ਨਹੀਂ ਕਿਹਾ ਜਾਏਗਾ, ਕਿਉਂਕਿ ਜਿਉਂ-ਜਿਉਂ ਖ਼ਾਲਸਾ ਜੀ ਦਾ ਇਤਿਹਾਸ ਅੱਗੇ ਤੁਰਦਾ ਜਾਏਗਾ, ਉਤਨੇ ਚਿੰਨ੍ਹ ਇਥੇ ਅਤਿ ਸੂਖ਼ਮ ਸੰਕੇਤਾਂ ਵਿਚ ਸਦਾ ਦਰਸਾਏ ਜਾਂਦੇ ਰਹਿਣਗੇ। ਇਹ ਰਚਨਾ ਸਾਰੀ ਸਮਰਣੀ ਹੈ, ਚਿੰਨ੍ਹਾਤਮਕ ਤੇ ਸੰਕੇਤਾਤਮਕ ਹੈ—ਇਹ ਕੌਮ ਦਾ ਤੁਰਦਾ ਜੀਵਨ ਹੈ। ਇਸ ਰਚਨਾ ਦੀ ਆਖ਼ਰੀ ਸਤਰ ਵਿਚ ਪੰਥ ਤੇ ਨਾਨਕ ਇਕ-ਮਿਕ ਹਨ, ਕਿਉਂਕਿ ਪੰਥ ਨੇ 'ਨਾਨਕ' ਨਾਂ ਦੀ ਮੋਹਰ ਵਰਤੀ ਹੈ ਅਤੇ ਪੰਥ ਨੂੰ ਇਹ ਹੱਕ ਸਦਾ ਪ੍ਰਾਪਤ ਹੈ।

ਅਰਦਾਸ ਪੰਥ ਖ਼ਾਲਸਾ ਜੀ ਦੀ ਰਚੀ ਹੋਈ ਮਹਾਨ ਬਾਣੀ ਹੈ, ਜਿਸ ਨੂੰ ਹਰ ਸਾਧਾਰਨ ਤੇ ਵਿਸ਼ੇਸ਼, ਰਸਮੀ ਤੇ ਗ਼ੈਰ-ਰਸਮੀ ਸਿੱਖ ਸਮਾਗਮ ਵਿਚ ਪੂਰੇ ਸਤਿਕਾਰ ਸਹਿਤ ਖੜੇ ਹੋ ਕੇ ਪੂਰੀ ਗੰਭੀਰਤਾ

ਤੇ ਸੰਜੀਦਗੀ ਨਾਲ ਦੁਹਰਾਇਆ ਜਾਂਦਾ ਹੈ। ਇਸ ਦੇ ਨਾਇਕਾਂ ਨੂੰ ਰੋਜ਼ ਪ੍ਰਣਾਮ ਕੀਤਾ ਜਾਂਦਾ ਹੈ। ਰੋਜ਼ ਪੰਥ ਦੇ ਅੰਤਰ-ਰਾਸ਼ਟਰੀ ਤੇ ਰਾਸ਼ਟਰੀ ਕਰਤਬਾਂ ਦਾ ਪ੍ਰਣ ਲਿਆ ਜਾਂਦਾ ਹੈ। ਇਹ ਸਾਡਾ ਰਾਸ਼ਟਰੀ ਗੀਤ ਹੈ। ਇਹ ਸਾਡਾ ਅੰਤਰ-ਰਾਸ਼ਟਰੀ ਜੀਵਨ ਆਦਰਸ਼ਾਂ ਦਾ ਐਲਾਨ ਹੈ। ਆਪਣੇ ਸ਼ਹੀਦਾਂ ਨੂੰ ਅਸੀਂ ਰੋਜ਼ ਅਭਿਨੰਦਨ (guard of honour) ਦੇਂਦੇ ਹਾਂ, ਉਹਨਾਂ ਨੂੰ salute ਦਿੰਦੇ ਹਾਂ। ਕੋਈ ਹੋਰ ਐਲਾਨ ਜਾਂ ਪ੍ਰਣ ਇਤਨੀ ਵਾਰੀ ਸੰਸਾਰ ਵਿਚ ਨਹੀਂ ਦੁਹਰਾਇਆ ਜਾਂਦਾ ਜਿਤਨੀ ਵਾਰੀ ਇਹ ਐਲਾਨ ਪੜ੍ਹਿਆ ਤੇ ਦੁਹਰਾਇਆ ਜਾਂਦਾ ਹੈ।

ਸਾਨੂੰ ਆਪਣੀ ਅਰਦਾਸ ਦੀ ਵੱਧ ਤੋਂ ਵੱਧ ਸੂਝ ਚਾਹੀਦੀ ਹੈ। ਇਥੇ ਇਸ ਦਿਸ਼ਾ ਵੱਲ ਇਕ ਯਤਨ ਕਰਦੇ ਹਾਂ। ਅਰਦਾਸ ਵੀ ਸਾਡੀ 'ਬਾਣੀ' ਹੈ ਅਤੇ ਬੜੀ ਮਹਾਨ ਬਾਣੀ ਹੈ। ਸ਼ਾਇਦ ਕੁਝ ਗੱਲਾਂ ਇਸ ਬਾਣੀ ਵਿਚੋਂ ਵਿਸ਼ੇਸ਼ ਧਿਆਨ ਮੰਗਦੀਆਂ ਹਨ।

## ੨. ਫ਼ਤਹਿ

ੴ ਵਾਹਿਗੁਰੂ ਜੀ ਕੀ ਫ਼ਤਹਿ॥

ਅਰਦਾਸ 'ਫ਼ਤਹਿ-ਨਾਮਾ' ਹੈ। ਅਰਦਾਸ ਵਿਚ 'ਫ਼ਤਹਿ' ਦਾ ਇਤਿਹਾਸ ਹੈ ਅਤੇ ਇਸ ਵਿਚ ਸਦਾ ਫ਼ਤਹਿ ਪ੍ਰਾਪਤੀ ਲਈ ਬੇਨਤੀ ਹੈ। 'ਫ਼ਤਹਿ' 'ੴ' ਦੀ ਹੋਣੀ ਹੈ, ਭਾਵ 'ਫ਼ਤਹਿ' 'ਏਕਤਾ' ਦੀ ਹੋਣੀ ਹੈ—ਵਿਸ਼ਵ-ਏਕਤਾ ਦੀ, ਜਿਸ ਦੇ ਜ਼ਰੂਰੀ ਅੰਗ ਦੇਸ਼ਾਂ, ਕੌਮਾਂ, ਜਾਤਾਂ, ਬੋਲੀਆਂ, ਰੰਗਾਂ, ਵਾਟਾਂ, ਸਮਾਜਾਂ ਦੇ ਆਰਥਕ, ਰਾਜਸੀ, ਸਭਿਆਚਾਰਕ, ਦਾਰਸ਼ਨਿਕ, ਧਾਰਮਿਕ ਤੇ ਸਦਾਚਾਰਕ ਝਗੜਿਆਂ ਤੋਂ ਸਮੂਹ ਸੰਸਾਰ ਨੇ ਉਤਾਂਹ ਉੱਠਣਾ ਹੈ। ਜਦ ਸਾਰਾ ਪਾਸਾਰ 'ੴ' ਦਾ ਹੈ, ਫਿਰ ਵਿਤਕਰਾ, ਵੈਰ ਤੇ ਭੈ ਕਿਥੇ ? ਸਮੂਹ ਬ੍ਰਹਿਮੰਡ ਇਕ ਇਕਾਗਰਤਾ ਹੈ, ਭਾਵੇਂ ਬਾਹਰਮੁਖੀ ਭਿੰਨ-ਭੇਦ ਕਿੰਨੇ ਹਨ। ਸਾਡੀ ਅਰਦਾਸ ਦਾ ਆਦਰਸ਼ ਸਮੂਹ ਬ੍ਰਹਿਮੰਡ ਦੀ ਇਕਾਗਰਤਾ ਤੀਕ ਪੁੱਜਣਾ ਹੈ। ਅਸਾਂ ਨਿਰਭਉ ਤੇ ਨਿਰਵੈਰ ਹੋਣਾ ਹੈ। ਫ਼ਤਹਿ ਸੰਸਾਰ ਏਕਤਾ ਦੀ ਹੋਣੀ ਹੈ। ਖ਼ਾਲਸੇ ਨੇ ਇਸ ਆਦਰਸ਼ ਵਾਸਤੇ ਯਤਨ ਕਰਦੇ ਰਹਿਣਾ ਹੈ। ਇਹ ਹੈ 'ੴ' ਦੀ 'ਫ਼ਤਹਿ' ਅਰਦਾਸ ਹੈ 'ੴ' ਦੀ 'ਫ਼ਤਹਿ' ਦਾ 'ਜ਼ਫ਼ਰਨਾਮਾ'।

ਇਸ 'ਫ਼ਤਹਿ' ਪ੍ਰਾਪਤੀ ਦਾ ਪ੍ਰਮੁੱਖ ਸਾਧਨ ਵੀ 'ੴ ਵਾਹਿਗੁਰੂ ਜੀ ਕੀ ਫ਼ਤਹਿ' ਦੇ ਮੰਤਰ ਵਿਚ ਦੱਸਿਆ ਹੋਇਆ ਹੈ। ਇਸ 'ਫ਼ਤਹਿ' ਦੀ ਪ੍ਰਾਪਤੀ ਦਾ ਮੁੱਖ ਸਾਧਨ ਬ੍ਰਹਿਮੰਡ ਦੀ ਸਮੂਹੀ ਸੁੰਦਰਤਾ ਵਿਸਮਾਦੀ ਗਿਆਨ ਹੈ—ਵਾਹਿਗੁਰੂ। 'ਗੁਰੂ' 'ਗਿਆਨ' ਦਾ ਸੂਚਕ ਹੈ, 'ਵਾਹਿ' ਵਿਸਮਾਦ ਦਾ, ਸੁੰਦਰਤਾ ਦਾ। ਜਦੋਂ ਵੀ ਵਿਸ਼ਵ ਏਕਤਾ ਦੀ 'ਫ਼ਤਹਿ' ਹੋਣੀ ਹੈ, 'ਗਿਆਨ' ਦੁਆਰਾ ਹੋਣੀ ਹੈ, ਤੋਪਾਂ-ਗੋਲੀਆਂ ਨਾਲ ਨਹੀਂ ਹੋਣੀ ਹੈ, 'ਗਿਆਨ' 'ੴ' ਦਾ ਭਾਵ ਸਾਰਾ ਬ੍ਰਹਿਮੰਡ 'ਏਕਤਾ' 'ੴ' ਦਾ ਪਾਸਾਰਾ ਹੈ। ਗਿਆਨ ਦੀ ਟੀਸੀ ਹੀ ਇਹੋ ਹੈ ਕਿ ਦ੍ਵੈਤ ਕਿਧਰੇ ਨਹੀਂ ਹੈ, ਸਭ ਇਕ ਇਕਾਗਰਤਾ ਹੈ, ਅਦ੍ਵੈਤ/ਦ੍ਵੈਤ ਤੇ ਦਿਨ-ਰਾਤ, ਸੁੰਦਰ-ਕਰੂਪ, ਨੇਕੀ-ਬਦੀ, ਪਾਪ-ਪੁੰਨ, ਧਰਮ-ਅਧਰਮ, ਉਚ-ਨੀਚ, ਅਮੀਰ-ਗਰੀਬ ਵਿਚ ਵੀ ਕਿਤੇ ਨਹੀਂ ਹੈ, ਸਾਰਾ ਸੰਸਾਰ 'ਨਮੋ' ਕਰ ਰਿਹਾ ਹੈ। 'ਅੰਧਕਾਰ' ਤੇ 'ਤੇਜ' ਸਰੂਪ ਨੂੰ, 'ਨਮੋ ਅੰਧਕਾਰੇ ਨਮੋ ਤੇਜ ਤੇਜੇ'।

*ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥*
*ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ॥*

*ਨਮੋ ਅੰਧਕਾਰੇ ਨਮੋ ਤੇਜ ਤੇਜੇ॥*
*ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ॥੧੯੫॥*
*ਨਮੋ ਰਾਜਸੰ ਤਾਮਸੰ ਸਾਂਤ ਰੂਪੇ॥*
*ਨਮੋ ਪਰਮ ਤੱਤੰ ਅਤੱਤੰ ਸਰੂਪੇ॥*

*(ਦਸਮ ਗ੍ਰੰਥ, ਪੰਨਾ ੧੦)*

ਇਹ ਹੈ ਗਿਆਨ। ਇਸ ਗਿਆਨ ਵਿਚੋਂ ਸੰਸਾਰ ਦਾ ਰਾਜਸੀ, ਧਾਰਮਿਕ, ਸਭਿਆਚਾਰਕ, ਕੌਮੀ, ਅਦ੍ਵੈਤ ਪੈਦਾ ਹੋਣਾ ਹੈ। ਸੋ 'ਫ਼ਤਹਿ' ਏਕਤਾ ਦੀ ਹੈ। ਇਹ ਫ਼ਤਹਿ ਗਿਆਨ ਦੀ ਹੈ। ਸਾਰੀ ਅਰਦਾਸ ਇਸ ਏਕਤਾ ਲਈ ਕੀਤੇ ਗਏ ਯਤਨਾਂ ਦਾ ਇਤਿਹਾਸ ਹੈ। ਇਸ ਇਤਿਹਾਸ ਦਾ ਖ਼ੂਨ ਵੀ ਅਨੇਕ ਵਾਰੀ ਡੁੱਲ੍ਹਿਆ ਹੈ, ਪਰ ਏਕਤਾ ਤੇ ਗਿਆਨ ਲਈ, ਵਿਤਕਰੇ ਤੇ ਦ੍ਵੈਤ ਲਈ ਕਦੇ ਨਹੀਂ। ਅੱਗੋਂ ਵੀ ਖ਼ੂਨ ਡੁੱਲ੍ਹੇਗਾ, ਪਰ 'ਏਕਤਾ' ਲਈ, ਸੰਸਾਰ ਨੂੰ ਪਾੜਨ ਲਈ ਨਹੀਂ। ਸਿੱਖ '੧ੴ' ਦੇ ਪੁਜਾਰੀ ਹਨ। 'ਏਕਤਾ' ਹੀ ਸਾਡਾ ਬ੍ਰਹਮ ਹੈ, ਈਸ਼ਵਰ ਤੇ ਪਰਮਾਤਮਾ ਹੈ। ਸਾਡਾ ਡੁੱਲ੍ਹਿਆ ਖ਼ੂਨ, ਸ਼ਹੀਦਾਂ ਦਾ ਖ਼ੂਨ, ਇਸ ਏਕਤਾ ਦੀ ਭੇਟਾ ਹੈ।

### ੩. ਸਹਾਇਤਾ

ਵਿਸ਼ਵ-ਏਕਤਾ ਦੀ ਪ੍ਰਾਪਤੀ ਲਈ ਅਤੇ ਇਸ ਪ੍ਰਾਪਤੀ ਲਈ ਲੋੜੀਂਦੇ ਗਿਆਨ ਤੇ ਬਲ ਲਈ ਖ਼ਾਲਸਾ ਸਹਾਇਕ ਸਮਝਦਾ ਹੈ ਪਰਮਾਤਮਾ ਦੀ ਸਰਬ-ਵਿਆਪੀ ਸ਼ਕਤੀ (ਭਗੌਤੀ) ਨੂੰ ਜੋ ਸਦੀਵ ਕਾਲ ਸਚਾਈ ਦਾ ਸਾਥ ਦਿੰਦੀ ਹੈ ਅਤੇ ਅਸਤਿ ਦਾ ਵਿਨਾਸ਼ ਕਰਦੀ ਹੈ। ਇਸ ਮੰਤਵ ਲਈ ਖ਼ਾਲਸਾ ਸਹਾਇਕ ਸਮਝਦਾ ਹੈ ਆਪਣੇ ਮਹਾਨ ਗੁਰੂ ਸਾਹਿਬਾਨ ਦੀ ਆਤਮਾ ਨੂੰ ਜਿਨ੍ਹਾਂ ਆਪ (ਭਗੌਤੀ) ਸ਼ਕਤੀ ਦਾ ਆਸਰਾ ਲੈ ਕੇ ਸੰਸਾਰ ਏਕਤਾ ਲਈ ਘੋਲ ਕੀਤਾ। ਪ੍ਰਭੂ ਦੀ ਸਰਬ-ਵਿਆਪੀ ਭਗੌਤੀ (ਸ਼ਕਤੀ) ਅਤੇ ਅਮਰ ਗੁਰ-ਆਤਮਾ ਦਾ ਖ਼ਾਲਸਾ 'ਸਿਮਰਨ' ਕਰਦਾ ਹੈ ਅਤੇ ਉਹਨਾਂ ਨੂੰ 'ਧਿਆਉਂਦਾ' ਹੈ ਤਾਂ ਜੁ ਉਸ ਨੂੰ ਏਕਤਾ ਦੇ ਮਿਥੇ ਮੰਤਵ ਵਿਚ ਸਹਾਇਤਾ ਪ੍ਰਾਪਤ ਹੋਵੇ। ਸਾਡਾ ਦ੍ਰਿੜ੍ਹ ਵਿਸ਼ਵਾਸ ਹੈ ਕਿ 'ਇਕਾਗਰਤਾ' ਦੇ ਵਿਰੋਧੀਆਂ ਦਾ ਨਾਸ਼ ਹੋਵੇਗਾ ਅਤੇ 'ਇਕਾਗਰਤਾ' ਦੀ ਜੈ ਹੋਵੇਗੀ। ਏਕਤਾ ਦੀ ਜੈ ਹੀ ਸਚਾਈ ਦੀ ਜੈ ਹੈ, ਕਿਉਂਕਿ 'ਸਚਾਈ' ਦ੍ਵੈਤ ਵਿਚ ਨਹੀਂ ਹੋ ਸਕਦੀ।

ਖ਼ਾਲਸਾ ਇਹ ਘੋਲ ਕਰਦਾ ਰਹੇਗਾ, ਪਰ ਉਹ ਕਦੇ ਅਸਤਿ ਦਾ ਸ਼ਸਤਰ ਨਹੀਂ ਵਰਤੇਗਾ, ਕਿਉਂਕਿ ਉਸ ਦੀ ਲਿਵ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਹੈ, ਉਸ ਨੇ ਹਰ ਗੱਲ ਵਿਚ ਧਿਆਨ ਧਰਨਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ, ਜੋ ਦਸਾਂ ਪਾਤਿਸ਼ਾਹੀਆਂ ਦੀ ਜੋਤ ਹੈ। ਖ਼ਾਲਸਾ ਜੀ ਨੇ ਏਕਤਾ ਲਈ ਘੋਲ ਉਹਨਾਂ ਸਿਧਾਂਤਾਂ ਤੇ ਅਸੂਲਾਂ ਦੇ ਤਾਬੇ ਰਹਿ ਕੇ ਕਰਨਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦ੍ਰਿੜ੍ਹਾਏ ਗਏ ਹਨ। ਰੋਜ਼ਾਨਾ ਜੀਵਨ ਸਾਡਾ ਇਹਨਾਂ ਅਸੂਲਾਂ ਦੇ ਤਾਬੇ ਹੈ, ਜ਼ਾਤੀ ਤੇ ਸਮੂਹੀ ਜੀਵਨ। ਇਹੋ 'ਧਿਆਨ ਧਰਨਾ' ਹੈ, ਇਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਕਰਮਾ ਕਰਨਾ ਹੈ। ਧਿਆਨ ਧਰ ਕੇ ਵਾਹਿਗੁਰੂ ਬੋਲਣਾ ਹੈ। ਭਾਵ 'ਵਾਹਿਗੁਰੂ' ਸਾਡਾ ਉਹ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਆਨ ਕੀਤਾ ਹੋਇਆ ਹੈ, ਜੋ '੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ' ਹੈ। ਇਹਨਾਂ ਆਦਰਸ਼ਾਂ ਅਧੀਨ ਰਹਿ ਕੇ ਸਿੱਖ ਨੇ ਘੋਲ ਕਰਨਾ ਹੈ। ਏਕਤਾ ਲਈ ਵੀ ਝੂਠ ਦਾ ਪ੍ਰਯੋਗ ਨਹੀਂ ਕੀਤਾ ਜਾ ਸਕਦਾ। 'ਵੈਰ' ਤੇ ਭੈ ਦੇਣ ਦਾ ਪ੍ਰਯੋਗ ਨਹੀਂ

ਕੀਤਾ ਜਾ ਸਕਦਾ। ਇਹ ਸੱਚ ਦੀ ਲੜਾਈ ਹੈ ਅਤੇ ਇਸ ਲੜਾਈ ਵਿਚ ਪ੍ਰਭੂ (ਭਗੌਤੀ) ਤੇ ਗੁਰੂ ਸਾਡੇ ਨਾਲ ਹਨ।

ਏਕਤਾ ਲਈ ਸੱਚ ਦੇ ਘੋਲ ਵਿਚ ਹਰ ਸਿੱਖ ਨੇ ਆਪਣੀ ਕਮਾਈ ਦਾ ਹਿੱਸਾ ਪਾਉਣਾ ਹੈ। ਇਹ ਕਮਾਈ ਕਈ ਪ੍ਰਕਾਰ ਦੀ ਹੋ ਸਕਦੀ ਹੈ। ਅਰਦਾਸ ਵਿਚ ਸਿੱਖ ਕਮਾਈ ਦੇ ਇਹ ਸਰੂਪ ਮੰਨੇ ਹਨ। ਸਿੱਖ ਇਹਨਾਂ ਸਰੂਪਾਂ ਵਿਚੋਂ ਇਕ ਜਾਂ ਇਕ ਤੋਂ ਵੱਧ ਕਈ ਸਰੂਪ ਆਪਣੇ ਜੀਵਨ ਵਿਚ ਅਪਣਾ ਸਕਦਾ ਹੈ, ਉਹ ਪ੍ਰਵਾਨ ਕਮਾਈ ਹੋਵੇਗੀ।

(ੳ) **ਪੰਜ ਪਿਆਰਿਆਂ ਵਾਲੀ ਕਮਾਈ**—ਗੁਰੂ ਜਾਂ ਗੁਰੂ-ਪੰਥ ਦੀ ਵੰਗਾਰ ਪੈਣ 'ਤੇ ਤਨ, ਮਨ, ਧਨ ਕੁਰਬਾਨ ਕਰਨ ਲਈ ਤਤਪਰ ਹੋ ਜਾਣਾ।

(ਅ) **ਚਹੁੰ ਸਾਹਿਬਜ਼ਾਦਿਆਂ ਦੀ ਕਮਾਈ**—

(੧) ਆਪਣੇ ਬੱਚਿਆਂ ਨੂੰ ਸੱਚ ਦੀ ਲੜਾਈ ਲਈ ਕੁਰਬਾਨੀ ਦੇਣ ਤੋਂ ਨਾ ਹਟਕਣਾ।

(੨) ਸੱਚ ਲਈ ਹਕੂਮਤ ਦੇ ਜਬਰ-ਜ਼ੁਲਮ ਤੇ ਤਸ਼ੱਦਦ ਤੋਂ ਨਾ ਡਰਨਾ।

(ੲ) **ਚਾਲੀ ਮੁਕਤਿਆਂ ਦੀ ਕਮਾਈ**—ਗੁਰੂ-ਪੰਥ ਤੋਂ ਬੇਮੁਖ ਹੋ ਕੇ ਨਾ ਮਰਨਾ, ਸਗੋਂ ਸੱਚ ਦੀ ਜੰਗ ਵਿਚ ਆਪਣੀ ਅਹੂਤੀ ਦੇਣੀ।

(ਸ) **'ਹਠ' ਦੀ ਕਮਾਈ**—'ਸਿਰੜ' ਤੋਂ ਨਾ ਹਟਣ ਦੀ ਕਮਾਈ ਹੈ, ਜਿਵੇਂ ਗੁਰੂ ਤੇਗ਼ ਬਹਾਦਰ ਜੀ ਨੇ ਕੀਤੀ, ਆਪਣੇ ਸੱਚ ਦੇ ਅਸੂਲ ਲਈ ਆਪਣੇ ਹਠ 'ਤੇ ਦ੍ਰਿੜ੍ਹ ਰਹਿਣਾ।

(ਹ) **ਜਪ-ਤਪ ਦੀ ਕਮਾਈ**—ਗੁਰੂ ਸਾਹਿਬਾਨ ਤੇ ਮਹਾਨ ਸੰਤਾਂ ਦੀ ਤਰ੍ਹਾਂ ਆਪਣੇ ਜਪ-ਤਪ ਦੇ ਬਲ ਨਾਲ ਸੁਧਾਰ ਕਰਨਾ।

(ਕ) **ਨਾਮ ਜਪਣਾ**—ਵੱਡੀ ਕਮਾਈ ਹੈ, ਇਸ ਵਿਚ ਹੀ ਸਾਰਾ ਸਦਾਚਾਰ ਉਪਜਦਾ ਹੈ।

(ਖ) **ਵੰਡ ਛਕਣਾ**—ਜੋ ਪਾਸ ਹੈ, ਸਾਥੀਆਂ ਨਾਲ ਮਿਲ ਕੇ ਛਕਣਾ ਵੀ ਕਮਾਈ ਹੈ।

(ਗ) **ਦੇਗ ਚਲਾਉਣੀ**—ਆਏ ਗਏ ਦੀ ਲੰਗਰ ਨਾਲ ਸੇਵਾ ਕਰਨੀ।

(ਘ) **ਤੇਗ਼ ਵਾਹੁਣੀ**—ਯੁੱਧ ਵਿਚ ਕਮਾਈ ਕਰਨੀ।

(ਙ) **ਦੇਖ ਕੇ ਅਣਡਿੱਠ ਕਰਨਾ**—ਖਿਮਾ ਕਰਨਾ।

(ਚ) **ਧਰਮ ਨਾ ਹਾਰਨਾ**—ਅਸਹਿ ਦੁੱਖ ਤੋਂ ਵੀ ਘਬਰਾ ਕੇ ਆਪਣੇ ਜਤ, ਸਤ, ਧਰਮ, ਰਹਿਤ ਦਾ ਤਿਆਗ ਨਾ ਕਰਨਾ। ਕੇਸਾਂ ਨੂੰ ਸੁਆਸਾਂ ਤੀਕ ਕਾਇਮ ਰੱਖਣਾ, ਸਿੱਖੀ ਨਿਭਾਉਣੀ।

ਕਮਾਈ ਤਾਂ ਸਦਾ ਕੁਰਬਾਨੀ ਨਾਲ ਹੀ ਹੋ ਸਕਦੀ ਹੈ। ਸਿੱਖ ਇਸਤ੍ਰੀ ਮਰਦਾਂ ਨੇ ਇਹਨਾਂ ਰੂਪਾਂ ਵਿਚ ਕਿਸੇ ਨਾ ਕਿਸੇ ਰੂਪ ਦੀ ਕਮਾਈ ਕਰਨੀ ਹੈ। ਇਹ ਕਮਾਈ ਦੇ ਪ੍ਰਵਾਣਿਤ ਸਰੂਪ ਹਨ (Standard forms of contribution to the cause.)

ਇਹ ਹੀ ਗੁਰੂ ਸਾਹਿਬਾਨ ਦੀ ਕਮਾਈ ਦੇ ਵੀ ਸਰੂਪ ਹਨ। ਗੁਰੂ ਅਰਜਨ ਸਾਹਿਬ ਜੀ ਤੇ ਗੁਰੂ ਤੇਗ਼ ਬਹਾਦਰ ਜੀ ਦੀ ਕਮਾਈ ਦਾ ਸਰੂਪ ਧਰਮ-ਸੱਚ ਲਈ 'ਹਠ' ਦਾ ਸੀ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਈ ਦਾ ਸਰੂਪ ਧਰਮ-ਸੱਚ ਲਈ 'ਤੇਗ਼ ਵਾਹੁਣ' ਦਾ ਸੀ; ਬਾਕੀ ਗੁਰੂ ਸਾਹਿਬਾਨ ਵੀ ਕਮਾਈ ਦੇ ਸਰੂਪ ਨਿਰਭਉ ਤੇ ਨਿਰਵੈਰੁ ਰਹਿ ਕੇ ਲੋਕ-ਸੇਵਾ, ਵੰਡ ਛਕਣ, ਦੇਗ ਚਲਾਉਣ ਦੇ ਸਨ, ਜੋ ਉਹਨਾਂ ਜਪ-ਤਪ, ਸਿਮਰਨ ਦੁਆਰਾ ਪੈਦਾ ਕੀਤੇ।

ਸਿੱਖਾਂ ਦੀ ਕਮਾਈ ਦੇ ਵੀ ਵੱਡੇ ਸਰੂਪ ਇੰਜ ਹੀ ਰਹੇ ਹਨ।

## ੪. ਸਰਬੱਤ ਖ਼ਾਲਸਾ ਪੰਥ

ਖ਼ਾਲਸਾ ਜੀ, ਪੰਥ ਰੂਪ ਵਿਚ ਇਕ-ਮੁੱਠ ਜਥੇਬੰਦ ਰਹਿ ਕੇ ਹੀ ਵਿਸ਼ਵ-ਏਕਤਾ ਤੇ ਸੱਚ-ਪ੍ਰਸਤੀ ਦੇ ਕਰਤਵ ਸਾਖਿਆਤ ਕਰ ਸਕਦੇ ਹਨ। ਤਾਂ ਤੇ ਖ਼ਾਲਸਾ ਜੀ ਨੂੰ ਪੰਥ ਬਣਾਉਣ ਤੇ ਸਾਂਝਾ ਰੱਖਣ ਵਾਲੀਆਂ ਚੀਜ਼ਾਂ ਕੀ ਹਨ, ਅਰਦਾਸ ਵਿਚ 'ਪੰਥ ਕੀ ਜੀਤ' ਹੀ ਸਰਬੱਤ ਖ਼ਾਲਸਾ ਦਾ ਉਦੇਸ਼ ਹੈ। ਖ਼ਾਲਸਾ ਜੀ ਨੂੰ ਪੰਥਕ ਜਥੇਬੰਦੀ ਦਾ ਸਰੂਪ ਦੇਣ ਵਾਲੇ ਅਰਦਾਸ ਵਿਚ ਸੁਝਾਏ ਨਿਮਨ-ਲਿਖਤ ਉਦੇਸ਼, ਆਦਰਸ਼, ਵਿਰਸੇ (ਵਿਰਸੇ ਦਾ ਗੌਰਵ) ਵਿਸ਼ਵਾਸ ਤੇ ਮੰਤਵ ਹਨ। ਜਦੋਂ ਤੀਕ ਇਹ ਸਾਂਝ ਬਣੀ ਰਹੇਗੀ, ਪੰਥ ਕਾਇਮ ਰਹੇਗਾ ਅਤੇ '੧ੴ' ਦੀ 'ਫ਼ਤਹਿ' ਲਈ ਪ੍ਰਯਤਨਸ਼ੀਲ ਰਹੇਗਾ।

੧. ੧ੴ ਦਾ ਵਿਸ਼ਵਾਸ।
੨. ਫ਼ਤਹਿ ਦਾ ਵਿਸ਼ਵਾਸ।
੩. ਭਗੌਤੀ ਦੇ ਸਹਾਇਕ ਹੋਣ ਦਾ ਵਿਸ਼ਵਾਸ।
੪. ਦਸਾਂ ਪਾਤਿਸ਼ਾਹੀਆਂ ਦਾ ਵਿਸ਼ਵਾਸ।
੫. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ, ਦਰਸ਼ਨ, ਦੀਦਾਰ ਦਾ ਸਤਿਕਾਰ।
੬. ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ ਤੇ ਹਠੀਆਂ ਜਪੀਆਂ ਦਾ ਗੌਰਵ।
੭. ਕਮਾਈ ਵਾਲਿਆਂ ਦਾ ਸਤਿਕਾਰ ਤੇ ਮਾਣ।
੮. ਧਰਮ ਨਾ ਹਾਰਨ ਦਾ ਪ੍ਰਣ।
੯. ਪੰਜਾਂ ਤਖ਼ਤਾਂ ਦਾ ਮਾਣ।
੧੦. ਸਰਬੱਤ ਗੁਰਦੁਆਰਿਆਂ ਦਾ ਸਤਿਕਾਰ ਤੇ ਮਾਣ (ਜਿਹੜੇ ਗੁਰਦੁਆਰੇ ਖੁੱਸ ਗਏ ਹਨ, ਉਹਨਾਂ ਲਈ ਰੋਜ਼ ਅਰਦਾਸ ਹੁੰਦੀ ਹੈ)।
੧੧. ਵਾਹਿਗੁਰੂ ਚਿੱਤ ਆਵੇ।
੧੨. 'ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰੱਛਿਆ ਰਿਆਇਤ' ਹੁੰਦੀ ਰਹੇਗੀ।
੧੩. ਦੇਗ-ਤੇਗ਼ ਚੱਲਦੀ ਰਹੇਗੀ।
੧੪. ਬਿਰਦ ਬਾਣੇ ਦਾ ਮਾਣ ਰਹੇਗਾ।
੧੫. ਪੰਥ ਦੀ ਜਿੱਤ ਦਾ ਵਿਸ਼ਵਾਸ।
੧੬. ਸਾਂਝੀ ਯਾਚਨਾ (ਦਾਨ), ਸਿੱਖੀ, ਕੇਸਾਂ, ਰਹਿਤ, ਬਿਬੇਕ, ਵਿਸਾਹ ਲਈ।
੧੭. ਸ੍ਰੀ ਅੰਮ੍ਰਿਤਸਰ ਦਾ ਮਾਣ ਤੇ ਸਤਿਕਾਰ।
੧੮. ਚੌਂਕੀਆਂ, ਝੰਡਿਆਂ, ਬੁੰਗਿਆਂ ਦਾ ਮਾਣ।
੧੯. ਨਾਮ ਦੀ ਯਾਚਨਾ।

ਅਰਦਾਸ ਵਿਚ ਪੰਥਕ ਸਾਂਝ ਕਾਇਮ ਰੱਖਣ ਲਈ ਅਤੇ ਖ਼ਾਲਸੇ ਦੇ ਮੰਤਵ ਦੀ ਸਥਾਪਨਾ ਲਈ ਇਹਨਾਂ ਉਦੇਸ਼ਾਂ ਦੀ ਸਾਂਝ ਤੇ ਇਹਨਾਂ ਦਾ ਗੌਰਵ ਸਹਾਇਕ ਹਨ।

## ੫. ਯਾਚਨਾ (ਦਾਨ)

'੧ੴ' ਦੀ 'ਫ਼ਤਹਿ' ਲਈ ਖ਼ਾਲਸੇ ਨੂੰ ਵਿਸ਼ੇਸ਼ ਆਚਰਣ ਦੀ ਲੋੜ ਹੈ। ਉਸ ਆਚਰਣ ਲਈ 'ਅਰਦਾਸ' ਵਿਚ ਦਾਨ ਮੰਗਿਆ ਹੈ, ਯਾਚਨਾ ਕੀਤੀ ਹੈ। ਯਾਚਨਾ ਇਹਨਾਂ ਚੀਜ਼ਾਂ ਦੀ ਕੀਤੀ ਹੈ :

੧. ਸਿੱਖੀ ਦਾ ਦਾਨ, ੨. ਕੇਸਾਂ ਦਾ ਦਾਨ, ੩. ਰਹਿਤ ਦਾ ਦਾਨ, ੪. ਬਿਬੇਕ, ੫. ਵਿਸਾਹ, ੬. ਭਰੋਸਾ, ੭. ਨਾਮ ਦਾਨ, ੮. ਸ੍ਰੀ ਅੰਮ੍ਰਿਤਸਰ ਦਾ ਇਸ਼ਨਾਨ, ੯. ਚੌਂਕੀਆਂ ਦੀ ਅਟੱਲਤਾ, ੧੦. ਝੰਡੇ ਦੀ ਅਟੱਲਤਾ, ੧੧. ਬੁੰਗਿਆਂ ਦੀ ਅਟੱਲਤਾ, ੧੨. ਮਨ ਨੀਵਾਂ, ੧੩. ਮੱਤ ਉੱਚੀ, ੧੪. ਵਾਹਿਗੁਰੂ ਜੀ ਦੀ ਰਾਖੀ, ੧੫. ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।

ਸਿੱਖ ਇਹਨਾਂ ਗੁਣਾਂ ਲਈ ਰੋਜ਼ ਯਾਚਨਾ ਕਰਦਾ ਹੈ ਤੇ ਵਾਹਿਗੁਰੂ 'ਤੇ ਵਿਸਾਹ ਭਰੋਸਾ ਕਰਦਾ ਹੈ ਕਿ ਉਸ ਨੂੰ ਇਹ ਦਾਨ ਪ੍ਰਾਪਤ ਹੋਵੇਗਾ। ਇਸ ਆਚਰਣ ਦੁਆਰਾ ਹੀ ਉਹ 'ਵਾਹਿਗੁਰੂ ਜੀ ਕੀ ਫ਼ਤਹਿ' ਦੇ ਆਦਰਸ਼ ਨੂੰ ਪੂਰਾ ਕਰ ਸਕਦਾ ਹੈ।

### ੬. ਸਰਬੱਤ ਦਾ ਭਲਾ

ਅਰਦਾਸ ਇਹ ਦ੍ਰਿੜ੍ਹ ਕਰਾਉਂਦੀ ਹੈ ਕਿ ਪਰਮਾਤਮਾ ਦਾ ਭਾਣਾ ਇਹ ਹੈ ਕਿ ਸਰਬੱਤ ਦਾ ਭਲਾ ਹੋਵੇ ਅਤੇ ਇਹ ਕੇਵਲ ਇਕ ਹੀ ਸਾਧਨ ਨਾਲ ਹੋ ਸਕਦਾ ਹੈ ਅਤੇ ਉਹ ਸਾਧਨ ਇਹ ਹੈ ਕਿ ਨਾਮ ਦੀ ਚੜ੍ਹਦੀ ਕਲਾ ਹੋਵੇ। ਜਿਉਂ-ਜਿਉਂ ਨਾਮ ਵਾਲਾ ਆਚਰਣ ਮਨੁੱਖਤਾ ਵਿਚ ਪੈਦਾ ਹੁੰਦਾ ਜਾਏਗਾ; ਮਨੁੱਖਤਾ ਸਾਂਝੀ ਅਤੇ ਇਕ ਹੁੰਦੀ ਜਾਏਗੀ। ਜਿਉਂ-ਜਿਉਂ ਇਹ ਹੁੰਦਾ ਜਾਏਗਾ, ਮਨੁੱਖਤਾ ਦੀ ਕਲਿਆਣ ਨੇੜੇ ਹੁੰਦੀ ਜਾਏਗੀ। ਨਾਮ '੧ੴ' ਦੀ ਉਪਾਸ਼ਨਾ ਹੈ, ਏਕਤਾ ਦੀ ਪੂਜਾ, ਏਕਤਾ ਦੀ ਫ਼ਤਹਿ, ਗਿਆਨ ਦੀ ਫ਼ਤਹਿ।

ਨਾਮ ਵਾਲਾ ਆਚਰਣ ਕਿਹੋ ਜਿਹਾ ਹੁੰਦਾ ਹੈ ? ਦਸ ਗੁਰੂ ਸਾਹਿਬਾਨ ਵਾਲਾ, ਪੰਜਾਂ ਪਿਆਰਿਆਂ ਵਾਲਾ, ਚਾਰ ਸਾਹਿਬਜ਼ਾਦਿਆਂ ਆਦਿ ਵਾਲਾ, ਕਮਾਈ ਵਾਲਾ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਉਣ ਵਾਲਾ। ਮਨ ਨੀਵਾਂ ਤੇ ਮੱਤ ਉੱਚੀ ਵਾਲਾ।

ਨਾਮ ਕਮਾਈ ਵਾਲਾ ਜੀਵਨ ਹੈ--ਜਪ, ਤਪ, ਨਾਮ ਜਪ, ਵੰਡ ਛਕਣ, ਦੇਗ ਚਲਾਉਣ ਤੇ ਤੇਗ਼ ਵਾਹੁਣ ਵਾਲਾ ਅਤੇ ਵੇਖ ਕੇ ਅਣਡਿੱਠ ਕਰਨ ਵਾਲਾ। ਨਾਮ '੧ੴ' ਦੀ ਫ਼ਤਹਿ ਦੀ ਲੋਚਾ ਦਾ ਜੀਵਨ ਹੈ।

ਨਾਮ ਵਿਚ ਸਰਬੱਤ ਦਾ ਭਲਾ ਹੈ। ਸਾਡੀ ਅਰਦਾਸ ਹੈ, ਸਭ ਨੂੰ ਨਾਮ ਮਿਲੇ, ਤਾਂ ਜੁ ਸਰਬੱਤ ਦਾ ਭਲਾ ਹੋਵੇ।

(੯/੧੯੬੩)



# ਸਿੱਖ-ਅਰਦਾਸ

ਆਸਤਿਕ ਨਿਸਚੇ ਦਾ ਬੁਨਿਆਦੀ ਆਧਾਰ ਇਹ ਹੈ ਕਿ ਪਰਮੇਸ਼ਰ ਹੀ ਕਰਨ ਕਰਾਵਨਹਾਰ ਹੈ, ਮਨੁੱਖ ਨਹੀਂ :

*ਮਾਰੈ ਰਾਖੈ ਏਕੋ ਆਪਿ॥*
*ਮਾਨੁਖ ਕੈ ਕਿਛੁ ਨਾਹੀ ਹਾਥਿ॥* (ਪੰਨਾ ੨੮੧)

ਜੇ ਇਹੋ ਹਕੀਕਤ ਹੈ ਤਾਂ ਹਰ ਕੰਮ ਲਈ ਉਸੇ ਅੱਗੇ ਅਰਦਾਸ ਕਰਨੀ ਲਾਜ਼ਮੀ ਹੋ ਜਾਂਦੀ ਹੈ। ਉਂਜ ਵੀ ਧਾਰਮਿਕ ਵਿਸ਼ਵਾਸ ਅਨੁਸਾਰ ਪਰਮੇਸ਼ਰ ਸਰਬ-ਸ਼ਕਤੀਮਾਨ ਹੈ ਤੇ ਮਨੁੱਖ ਅਲਪ ਸ਼ਕਤੀ ਵਾਲਾ, ਰੱਬ ਸਰਬੱਗ ਹੈ ਤੇ ਮਨੁੱਖ ਅਲਪੱਗ।

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥੧॥*

(ਪੰਨਾ ੧੦੯੩)

*ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥*

(ਪੰਨਾ ੫੪੭)

*ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥*
*ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥*

(ਪੰਨਾ ੬੧੩)

*ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥*

(ਪੰਨਾ ੧੪੧੬)

ਉਹ ਪ੍ਰਭੂ ਅਨਾਦਿ, ਅਨੰਤ ਤੇ ਅਸੀਮ ਹੈ ਪਰ ਮਨੁੱਖ ਬਿਲਕੁਲ ਸੀਮਤ। ਇਹ ਗੱਲ ਜ਼ਰੂਰ ਹੈ ਕਿ ਮਨੁੱਖ ਦੀਆਂ ਮੰਗਾਂ ਤੇ ਭਾਵਨਾਵਾਂ (demands and desires) ਅਸੀਮ ਹਨ। ਅਰਦਾਸ ਇਸੇ ਸੀਮਤ ਤੇ ਅਸੀਮ ਦੀ ਵਿੱਥ ਨੂੰ ਤੈਅ ਕਰਨ ਦਾ ਸਾਧਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੱਧੇ ਤੋਂ ਵੱਧ ਭਾਗ ਅਰਦਾਸ-ਮਈ ਹੈ। ਬਾਕੀ ਧਰਮ ਗ੍ਰੰਥ ਵੀ ਅਰਦਾਸ ਦੀ ਸੁਰ ਵਿਚ ਬੋਲਦੇ ਹਨ, ਕਿਉਂਕਿ ਹੋਰ ਕੋਈ ਰਸਤਾ ਹੀ ਨਹੀਂ :

*ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥*

(ਪੰਨਾ ੪੭੪)

ਇਹ ਵੀ ਕਿਹਾ ਜਾਂਦਾ ਹੈ ਕਿ ਉਹ ਅਦ੍ਰਿਸ਼ਟ ਸ਼ਕਤੀ ਹੈ ਤੇ ਜੀਵ ਦ੍ਰਿਸ਼ਟਮਾਨ। ਸੋ ਸਮੱਸਿਆ

ਇਹ ਹੈ ਕਿ ਉਸ ਅਣਦਿਸਦੀ ਸੱਤਾ ਨਾਲ ਕਿਵੇਂ ਸੰਬੰਧ ਜੋੜਿਆ ਜਾਵੇ ਤੇ ਫਿਰ ਜੀਵ ਉਸ ਅਸੀਮ ਸ਼ਕਤੀਮਾਨ ਤੋਂ ਕਿਵੇਂ ਸਹਾਇਤਾ ਲੈ ਸਕਦਾ ਹੈ। ਇਸ ਮਨੋਰਥ ਲਈ ਜ਼ਰੂਰੀ ਹੈ, ਪਹਿਲੇ ਉਸ ਨਾਲ ਸੰਪਰਕ ਪੈਦਾ ਕੀਤਾ ਜਾਵੇ।

### *ਅਰਦਾਸ ਮਨੁੱਖ ਦੀ ਸੀਮਤ ਹਸਤੀ ਅਤੇ ਅਨੰਤ ਤੇ ਅਨਾਦ ਪ੍ਰਭੂ ਵਿਚਲੀ ਵਿੱਥ ਨੂੰ ਤੈਅ ਕਰਨ ਦਾ ਸਾਧਨ ਹੈ :*

ਇਹ ਗੱਲ ਉਸੇ ਤਰ੍ਹਾਂ ਦੀ ਹੈ ਜਿਵੇਂ ਕੋਈ ਕਿਸੇ ਦੂਰ ਬੈਠੇ ਸੱਜਣ ਨਾਲ ਗੱਲਬਾਤ ਕਰਨ ਲਈ ਪਹਿਲੇ ਟੈਲੀਫ਼ੋਨ ਦਾ ਨੰਬਰ ਮਿਲਾਉਂਦਾ ਹੈ, ਇਹ ਨੰਬਰ ਵੀ ਤਾਂ ਹੀ ਮਿਲਣਾ ਸੰਭਵ ਹੈ ਜੇ ਸੰਬੰਧਿਤ ਧਿਰ ਦੀ ਮਿਲਵਰਤਣ ਪ੍ਰਾਪਤ ਹੋਏ। ਜਿਵੇਂ ਕਿਸੇ ਉੱਚ ਹਸਤੀ ਦੇ ਮਿਲਾਪ ਲਈ ਵਿਚੋਲੇ ਦੀ ਤਲਾਸ਼ ਕੀਤੀ ਜਾਂਦੀ ਹੈ, ਤਿਵੇਂ ਪ੍ਰਭੂ ਤੋਂ ਆਪਣੀ ਮੰਗ ਮੰਨਵਾਉਣ ਲਈ ਰੂਹਾਨੀ ਮੰਡਲ ਦਾ ਸਹਿਯੋਗ ਅਵੱਸ਼ਕ ਹੈ।

### *੧. ਹੋਰ ਕਿਸੇ ਮਤ ਦਾ ਪ੍ਰਾਰਥਨਾ ਐਸੀ ਨਹੀਂ, ਜਿਸ ਵਿਚ ਧਰਮ ਤੇ ਇਤਿਹਾਸ ਦਾ ਸੰਗਮ ਹੋਵੇ।*

ਸਿੱਖ-ਅਰਦਾਸ ਆਪਣੀ ਤਰ੍ਹਾਂ ਦੀ ਕਲਾਸੀਕਲ ਚੀਜ਼ ਹੈ; ਹੋਰ ਕਿਸੇ ਮੱਤ ਵਿਚ ਐਸੀ ਪ੍ਰਾਰਥਨਾ ਨਹੀਂ ਮਿਲਦੀ, ਜਿਥੇ ਕਿਸੇ ਮੱਤ ਦੇ ਧਰਮ ਤੇ ਇਤਿਹਾਸ ਦਾ ਸੰਗਮ ਹੋਵੇ। ਇਹ ਅਰਦਾਸ ਪੰਜਾਬ ਦੇ ਘਣੇ ਜੰਗਲਾਂ ਵਿਚ ਮੂਰਤੀਮਾਨ ਹੋਈ। ਜਿਵੇਂ ਕਿ ਹਰ ਉੱਤਮ ਵਸਤੂ ਸੰਕਟ ਦੀ ਘੜੀ ਵਿਚੋਂ ਜਨਮ ਲੈਂਦੀ ਹੈ, ਇਸੇ ਤਰ੍ਹਾਂ ਅਰਦਾਸ ਸਿੱਖ ਸੰਗਰਾਮੀਆਂ ਦੇ ਘੋਲ ਵਿਚੋਂ ਪ੍ਰਗਟ ਹੋਈ ਹੈ। ਜਿਵੇਂ ਕਿ ਦੇਵਤਿਆਂ ਤੇ ਦੈਂਤਾਂ ਦੇ ਸਾਗਰ ਰਿੜਕਣ ਵਿਚੋਂ ਅੰਮ੍ਰਿਤ ਨਿਕਲਿਆ ਸੀ, ਉਹ ਅੰਮ੍ਰਿਤ ਜੋ ਜ਼ਿੰਦਗੀ ਨੂੰ ਜੀਅ-ਦਾਨ ਦੇਣ ਦੇ ਸਮਰੱਥ ਸੀ। ਇਸ ਅਰਦਾਸ ਨੇ ਵੀ ਸੱਚਮੁੱਚ 'ਅੰਮ੍ਰਿਤ ਬਣ ਕੇ' ਸਿੰਘ-ਸ਼ਕਤੀ ਨੂੰ ਸੁਰਜੀਤ ਰੱਖਿਆ, ਇਹ ਇਕ ਇਤਿਹਾਸਕ ਹਕੀਕਤ ਹੈ, ਜਿਸ ਤੋਂ ਕਿਵੇਂ ਵੀ ਨਾਬਰ ਨਹੀਂ ਹੋਇਆ ਜਾ ਸਕਦਾ।

ਇਤਿਹਾਸ ਵੇਤਾ ਜਾਣਦੇ ਹਨ ਕਿ ਬਾਦਸ਼ਾਹ ਬਹਾਦਰ ਸ਼ਾਹ ਦੇ ਜ਼ਮਾਨੇ ਦਿੱਲੀ ਤੋਂ ੧੦ ਦਸੰਬਰ, ੧੭੧੦ ਈ. ਨੂੰ ਸ਼ਾਹੀ ਫ਼ੁਰਮਾਨ ਕੱਢਿਆ ਗਿਆ ਸੀ :

*ਨਾਨਕ ਪ੍ਰਸਤਾਂ ਰਾ ਹਰ ਜਾ ਕਿ ਬਾ ਯਾਬੰਦ ਬਕਤਲ ਰਸਾਨਦ।*

*(ਅਖ਼ਬਾਰਿ ਦਰਬਾਰਿ ਮੁਅੱਲਾ)*

ਇਸ ਹੁਕਮ ਦਾ ਦਮਨ ਚੱਕਰ ੫੦ ਵਰ੍ਹੇ ਲਗਾਤਾਰ ਚੱਲਦਾ ਰਿਹਾ, ਦਿੱਲੀ ਤੇ ਲਾਹੌਰ ਵਿਚ ਸਿੱਖਾਂ ਦੇ ਸਿਰਾਂ ਦੇ ਗੰਜ ਲੱਗਦੇ ਗਏ, ਜੋ ਪਿੱਛੋਂ 'ਸ਼ਹੀਦ ਗੰਜ' ਅਖਵਾਏ। ਜਦੋਂ ਬਾਹਰਲੇ ਹਮਲਾਵਰ ਤੇ ਅੰਦਰਲੇ ਹਾਕਮ ਸਾਰੇ ਹੀ ਸਿੱਖਾਂ ਦੇ ਸਰਬਨਾਸ਼ ਉੱਤੇ ਤੁਲੇ ਹੋਏ ਸਨ ਤਾਂ ਕੇਵਲ ਅਰਦਾਸ ਦੀ ਹੀ ਢਾਲ ਸੀ, ਜਿਸ ਉੱਤੇ ਸਿੱਖ ਕੌਮ ਨੇ ਸਾਰੇ ਵਾਰ ਸਹਾਰੇ।

ਜਿਸ ਸਿਆਣੇ ਸਿਦਕੀ ਸਿੱਖ ਨੇ ਜਾਂ ਬਿਬੇਕੀ ਸਿੱਖ ਜਥੇ ਨੇ ਇਹ ਅਰਦਾਸ ਬਣਾਈ, ਉਹ ਸੱਚਮੁੱਚ ਹੀ ਰੂਹ ਨੂੰ ਸਮਝਦਾ ਸੀ, ਉਸ ਦੇ ਈਮਾਨ ਤੇ ਗਿਆਨ ਦੋਹਾਂ ਨੂੰ ਪ੍ਰਣਾਮ ਕਰਨੀ ਬਣਦੀ ਹੈ। ਅਸਲੀਅਤ ਇਹ ਹੈ ਕਿ ਇਸ ਅਰਦਾਸ ਨੇ ਜਿਥੇ ਸਿੱਖ-ਸਿਧਾਂਤ ਦੇ ਮੁੱਖ ਗੁਣ ਦ੍ਰਿੜ੍ਹਾਏ ਹਨ,

ਉਥੇ ਸਿੱਖ ਇਤਿਹਾਸ ਦੀਆਂ ਸ਼ਾਨਦਾਰ ਝਲਕੀਆਂ ਨੂੰ ਅਜਿਹਾ ਲੜੀਬੱਧ ਕੀਤਾ ਹੈ ਕਿ ਕੋਈ ਸਿਦਕੀ ਸਰੋਤਾ, ਇਸ ਦੇ ਪ੍ਰਭਾਵ ਤੋਂ ਊਣਾ ਨਹੀਂ ਰਹਿ ਸਕਦਾ।

### ੨. ਸਿੱਖ-ਅਰਦਾਸ ਦੇ ਦੋ ਮੁੱਖ ਭਾਗ ਹਨ :

ਪਹਿਲੇ ਭਾਗ ਵਿਚ ਉਸ ਅਦ੍ਰਿਸ਼ਟ ਸੱਤਾ ਨਾਲ ਸੰਪਰਕ ਪੈਦਾ ਕਰਨ ਲਈ ਏਕਾਗਰਤਾ ਲਿਆ ਕੇ ਜੁੜਨ ਲਈ, ਗੁਰੂਆਂ ਤੇ ਸ਼ਹੀਦਾਂ-ਮੁਰੀਦਾਂ ਦਾ ਧਿਆਨ ਧਰਿਆ ਜਾਂਦਾ ਹੈ, ਜੋ ਉਸ ਨਾਲ ਇਕ-ਮਿਕ ਹਨ। ਇਸ ਤਰ੍ਹਾਂ ਸਿੱਖ ਇਸ ਅਰਦਾਸ ਦੁਆਰਾ ਪਹਿਲੇ ਆਪਣੇ ਇਤਿਹਾਸਕ ਵਿਰਸੇ ਵੱਲ ਝਾਤ ਮਾਰਦਾ ਹੈ :

੧. ਪਹਿਲ ਪ੍ਰਿਥਮੇ ਪਰਮੇਸ਼ਰ ਨੂੰ ਯਾਦ ਕਰ ਕੇ ਦਸ ਗੁਰੂਆਂ ਨੂੰ ਧਿਆਇਆ ਜਾਂਦਾ ਹੈ, ਜਿਨ੍ਹਾਂ ਇਹ ਧਰਮ ਦਾ ਮਾਰਗ ਦੱਸਿਆ।

੨. ਫਿਰ ਦਸ ਗੁਰੂਆਂ ਦੀ ਜੋਤਿ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀਦਾਰ ਦਾ ਧਿਆਨ ਕਰਦਾ ਹੈ।

੩. ਫਿਰ ਪੰਜ ਪਿਆਰਿਆਂ, ਚਾਰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਸ਼ਹੀਦਾਂ, ਮੁਰੀਦਾਂ ਤੇ ਸਚਿਆਰਿਆਂ ਪਿਆਰਿਆਂ ਦੀ ਕਮਾਈ ਦਾ ਧਿਆਨ ਕੀਤਾ ਜਾਂਦਾ ਹੈ।

੪. ਫਿਰ ਕਿਸੇ ਇਕ ਵਿਅਕਤੀ ਨੂੰ ਅਰਾਧਣ ਦੀ ਥਾਂ ਇਹ ਕਹਿ ਕੇ ਤਮਾਮ ਨੇਕੀ ਦੀਆਂ ਸ਼ਕਤੀਆਂ ਦਾ ਅਵਾਹਨ ਕੀਤਾ ਜਾਂਦਾ ਹੈ, 'ਜਿਨ੍ਹਾਂ ਨਾਮ ਜਪਿਆ, ਵੰਡ ਕੇ ਛਕਿਆ, ਦੇਗ ਚਲਾਈ, ਤੇਗ ਵਾਹੀ, ਧਰਮ ਲਈ ਸੀਸ ਦਿੱਤੇ ਤੇ 'ਸੀ' ਨਹੀਂ ਕੀਤੀ। ਉਹਨਾਂ ਤਮਾਮ ਧਰਮ-ਯੋਧਿਆਂ ਦੀ ਕਮਾਈ ਨੂੰ ਮੁੱਖ ਰੱਖ ਕੇ ਬਾਰ-ਬਾਰ 'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ' ਕਿਹਾ ਜਾਂਦਾ ਹੈ।

੫. ਇਸ ਉਪਰੰਤ ਫਿਰ ਨਾਮੀ ਸ਼ਹੀਦਾਂ ਦਾ ਧਿਆਨ ਹੈ—ਜਿਨ੍ਹਾਂ ਧਰਮ ਦੀ ਖ਼ਾਤਰ ਬੰਦ-ਬੰਦ ਕਟਾਏ, ਆਰਿਆਂ ਨਾਲ ਸੀਸ ਚਿਰਾਏ, ਰੰਬੀਆਂ ਨਾਲ ਖੋਪਰੀਆਂ ਉਤਰਵਾਈਆਂ, ਚਰਖੜੀਆਂ ਉੱਤੇ ਚੜ੍ਹੇ, ਪਰ ਧਰਮ ਨਹੀਂ ਹਾਰਿਆ।
ਇਸ ਵੇਰਵੇ ਤੋਂ ਸਾਡੇ ਮਨ ਫ਼ੌਰਨ ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਸੁਬੇਗ ਸਿੰਘ ਤੇ ਭਾਈ ਸ਼ਹਿਬਾਜ਼ ਸਿੰਘ ਆਦਿ ਦੀਆਂ ਸ਼ਖ਼ਸੀਅਤਾਂ ਵੱਲ ਖਿੱਚੇ ਜਾਂਦੇ ਹਨ।

੬. ਫਿਰ ਉਹਨਾਂ ਮਹਾਂਪੁਰਸ਼ਾਂ ਦਾ ਵੀ ਧਿਆਨ ਧਰਿਆ ਜਾਂਦਾ ਹੈ, ਜਿਨ੍ਹਾਂ ਦੀ ਸਹਿਨਸ਼ਕਤੀ ਇਤਨੀ ਬੇਮਿਸਾਲ ਸੀ ਕਿ ਉਹਨਾਂ ਦੇਖ ਕੇ ਅਣਡਿੱਠ ਕੀਤਾ, ਜਾਬਰਾਂ ਦੇ ਬੇਅੰਦਾਜ਼ ਵਹਿਸ਼ੀਆਨਾ ਵਿਵਹਾਰ ਨੂੰ ਨਜ਼ਰ-ਅੰਦਾਜ਼ ਕੀਤਾ ਤੇ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ। ਇਹ ਇਕ ਬਹੁਤ ਉੱਚੀ ਪ੍ਰਾਪਤੀ ਹੈ, ਅਜਰ ਜਰਨਾ ਤੇ ਅਸ਼ਾਂਤੀ ਦੀ ਥਾਂ ਸ਼ਾਂਤੀ ਤੇ ਸਹਿਨਸ਼ੀਲਤਾ ਨੂੰ ਵਧਾਉਣਾ।

੭. ਫਿਰ ਉਹਨਾਂ ਮਾਈਆਂ ਬੀਬੀਆਂ ਦੀ ਪਵਿੱਤਰ ਕਮਾਈ ਨੂੰ ਧਿਆਨ ਗੋਚਰੇ ਕੀਤਾ ਜਾਂਦਾ ਹੈ, ਜਿਨ੍ਹਾਂ ਮੀਰ ਮੰਨੂ ਆਦਿ ਦੀਆਂ ਕੈਦਾਂ ਦੇ ਸਖ਼ਤ ਤਸੀਹੇ ਸਹਾਰੇ, ਖੰਨੀ-ਖੰਨੀ ਰੋਟੀ 'ਤੇ ਗੁਜ਼ਾਰਾ ਕੀਤਾ, ਮਣਾਂ-ਮੂੰਹ ਪੀਸਣੇ ਪੀਸੇ ਤੇ ਆਪਣੇ ਮਾਸੂਮ ਬੱਚਿਆਂ ਨੂੰ ਟੋਟੇ-ਟੋਟੇ ਕਰਵਾ ਕੇ ਝੋਲੀਆਂ ਵਿਚ ਪੁਆਇਆ ਅਤੇ ਖਿੜੇ ਮੱਥੇ ਉਸ ਦਾ ਭਾਣਾ ਮਿੱਠਾ ਕਰ ਕੇ ਮੰਨਿਆ, ਸਿੱਖੀ ਸਿਦਕ ਨਹੀਂ ਹਾਰਿਆ—ਇਹਨਾਂ ਪਵਿੱਤਰ ਸਤਵੰਤੀਆਂ ਦੀ ਕਮਾਈ ਨੂੰ ਯਾਦ ਕਰ ਕੇ ਉਸ ਪਰਮੇਸ਼ਰ ਦਾ ਧਿਆਨ ਧਰਿਆ ਜਾਂਦਾ ਹੈ।

ਇਸ ਤਰ੍ਹਾਂ ਇਕ ਵਾਰ ਇਹਨਾਂ ਸ਼ਹੀਦਾਂ ਮੁਰੀਦਾਂ ਦੀ ਕਮਾਈ ਦਾ ਪਵਿੱਤਰ ਵਾਤਾਵਰਣ ਇਸ ਨਿੱਕੇ ਜਿਹੇ ਜੀਵ ਨੂੰ ਅਜਿਹੇ ਉੱਚੇ ਅਧਿਆਤਮ ਮੰਡਲ ਵੱਲ ਲੈ ਜਾਂਦਾ ਹੈ, ਜਿਥੇ ਉਹ ਆਪਣੇ ਆਪ ਨੂੰ ਪ੍ਰਭੂ ਦੇ ਨਿਕਟ ਹੋਇਆ ਮਹਿਸੂਸ ਕਰਦਾ ਹੈ। ਇਹ ਅਰਦਾਸ ਦਾ ਪਹਿਲਾ ਭਾਗ ਹੈ ਜਦੋਂ ਕਿ ਗੁਰੂਆਂ ਅਤੇ ਗੁਰੂ ਪੰਥ ਦੀ ਕਮਾਈ ਦਾ ਧਿਆਨ ਜਗਿਆਸੂ ਨੂੰ ਏਕਾਗਰ ਕਰ ਕੇ ਰੱਬ ਨਾਲ ਜੋੜ ਦਿੰਦਾ ਹੈ ਤੇ ਉਹ ਆਪਣੀ ਅਰਜ਼ ਮਾਲਕ ਅੱਗੇ ਪੇਸ਼ ਕਰਨ ਦੇ ਯੋਗ ਹੁੰਦਾ ਹੈ।

*੩.*

ਅਰਦਾਸ ਦਾ ਦੂਜਾ ਭਾਗ ਮੰਗ-ਪੱਤਰ (ਚਾਰਟਰ ਆਫ਼ ਡੀਮਾਂਡਜ਼) ਹੈ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਇਹਨਾਂ ਮੰਗਾਂ ਵਿਚ ਨਿੱਕੀਆਂ-ਮੋਟੀਆਂ ਘਰੋਗੀ ਲੋੜਾਂ ਦੀ ਕੋਈ ਗੁੰਜਾਇਸ਼ ਨਹੀਂ। ਇਥੇ ਵੀ ਉਹੋ ਮੰਗ ਸਭ ਤੋਂ ਉਪਰ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰ-ਬਾਰ ਦੁਹਰਾਈ ਗਈ ਹੈ ਤੇ ਸਿੱਖ ਧਰਮ ਦਾ ਮੂਲ ਆਧਾਰ ਹੈ:

*ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥* *(ਪੰਨਾ ੯੫੮)*
*ਮਾਗਉ ਦਾਨੁ ਠਾਕੁਰ ਨਾਮ॥*
*ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ॥* *(ਪੰਨਾ ੭੧੩)*

(ੳ) ਅਰਦਾਸ ਇਸ ਨੂੰ ਕੌਮੀ ਮੰਗ ਦੇ ਰੂਪ ਵਿਚ ਪੇਸ਼ ਕਰਦੀ ਹੈ। ਇਹ ਕਿਸੇ ਇਕੱਲੇ ਸਿੱਖ ਦੀ ਜ਼ਾਤੀ ਮੰਗ ਨਹੀਂ, ਸਗੋਂ ਸਾਰੇ ਸਿੱਖਾਂ ਦੀ ਸਾਂਝੀ ਮੰਗ ਹੈ। ਕਿਹਾ ਇਹ ਜਾਂਦਾ ਹੈ :;

*ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ,*
*ਸਰਬੱਤ ਖ਼ਾਲਸਾ ਜੀ ਕੋ,*
*ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੇ,*
*ਚਿਤ ਆਵਨ ਦਾ ਸਦਕਾ ਸਰਬ ਸੁਖ ਹੋਵੇ।*

ਆਮ ਤੌਰ 'ਤੇ ਕਈ ਮਤਾਂ ਵਿਚ ਕਿਸੇ ਨਾਮ ਜਾਂ ਮੰਤ੍ਰ ਦਾ ਜਾਪ ਇਸ ਲਈ ਵੀ ਕੀਤਾ ਜਾਂਦਾ ਹੈ ਕਿ ਕਿਸੇ ਦਾ ਸਰਬ-ਨਾਸ਼ ਹੋਵੇ, ਵੈਰੀਆਂ ਦਾ ਸਫ਼ਾਇਆ ਹੋਵੇ, ਲੇਕਿਨ ਇਥੇ ਬੜੀ ਹੀ ਉਸਾਰੂ ਸੇਧ (ਪਾਜ਼ੇਟਿਵ ਅਪਰੋਚ) ਹੈ :

*ਚਿਤ ਆਵਨ ਦਾ ਸਦਕਾ ਸਰਬ ਸੁਖ ਹੋਵੇ।*

ਅਰਥਾਤ—ਸਰਬ ਕਲਿਆਣ ਦੀ ਦੁਆ ਮੰਗੀ ਹੈ, ਇਹ ਇਕ ਬਹੁਤ ਵੱਡੀ ਗੱਲ ਹੈ ਜੋ ਸਿੱਖ ਧਰਮ ਦੇ ਸਰਬ-ਸਾਂਝੇ ਕਿਰਦਾਰ (ਯੂਨੀਵਰਸਲ ਕਰੈਕਟਰ) ਨੂੰ ਉਜਾਗਰ ਕਰਦੀ ਹੈ।

(ਅ) ਇਸ ਤੋਂ ਪਿੱਛੋਂ ਸਿੱਖ ਕੌਮ ਦੀ ਨਿੱਜੀ ਮੰਗ ਪੇਸ਼ ਕੀਤੀ ਜਾਂਦੀ ਹੈ, ਉਸ ਔਖੀ ਘੜੀ ਸਮੇਂ ਐਸੀ ਹੀ ਲੋੜ ਸੀ ਤੇ ਸਵੈ-ਰੱਖਿਆ ਦੀ ਦਰਖ਼ਾਸਤ ਕੇਵਲ ਅਕਾਲ ਪੁਰਖ ਅੱਗੇ ਹੀ ਕੀਤੀ ਜਾ ਸਕਦੀ ਸੀ ਕਿਉਂਕਿ ਦੁਨਿਆਵੀ ਹਾਕਮ ਤਾਂ ਸਾਰੇ ਦੇ ਸਾਰੇ ਇਸੇ ਖ਼ਿਆਲ ਦੇ ਸਨ ਕਿ ਸਿੱਖਾਂ ਦਾ ਸਰਬ-ਨਾਸ਼ ਹੋਵੇ। ਇਸੇ ਕਰਕੇ ਉਹਨਾਂ ਨੂੰ ਬਸਤੀਆਂ ਵਿਚੋਂ ਕੱਢਿਆ ਗਿਆ ਸੀ, ਜੇ ਉਹ ਜੰਗਲਾਂ ਪਹਾੜਾਂ ਵਿਚ ਲੁਕ-ਛਿਪ ਕੇ ਵੀ ਰਹਿੰਦੇ ਸਨ ਤਾਂ ਉਹਨਾਂ ਬਣਾਂ ਝੱਲਾਂ ਨੂੰ ਕਟਾਈ ਕਰ ਕੇ ਮੁਕਾਇਆ ਜਾਂਦਾ ਸੀ ਜਾਂ ਅੱਗਾਂ ਲਾ-ਲਾ ਸਾੜ ਦਿੱਤਾ ਜਾਂਦਾ ਸੀ। ਭਾਈ

ਰਤਨ ਸਿੰਘ ਭੰਗੂ ਨੇ ਇਸੇ ਦਰਦਨਾਕ ਅਵਸਥਾ ਦਾ ਬਿਆਨ ਕਰਦਿਆਂ ਲਿਖਿਆ ਹੈ:

*ਘਰ ਤੇ ਕਢੇ ਸੁ ਬਣ ਲੁਕੈਂ, ਬਨ ਤਜਿ ਨੀਰ ਲੁਕਾਹਿ।*

*ਜਲ ਮਹਿ ਲੁਕੈਂ ਤੋ ਨਹਿ ਬਚੈਂ, ਕਹੋ ਸਿੰਘ ਕਤ ਜਾਹਿੰ। (ਪ੍ਰਾਚੀਨ ਪੰਥ ਪ੍ਰਕਾਸ਼)*

ਅਜਿਹੇ ਸੰਕਟ ਕਾਲ ਵਿਚ ਹਰ ਸਿੱਖ ਇਉਂ ਦੁਆ ਕਰਦਾ ਸੀ:

*ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰੱਛਿਆ ਰਿਆਇਤ।*

ਇਥੇ 'ਖ਼ਾਲਸਾ ਜੀ' ਇਕ ਵਿਅਕਤੀ ਦਾ ਵਾਚਕ ਨਹੀਂ, ਸਗੋਂ ਸਮੂਹ ਪੰਥ ਦਾ ਲਖਾਇਕ ਹੈ। ਇਹ ਗੱਲ ਅਸੀਂ ਅਨੁਮਾਨ ਨਾਲ ਨਹੀਂ ਕਹਿੰਦੇ, ਸਗੋਂ ਉਸ ਸਮੇਂ ਦੇ ਕੁਝ ਕੁ ਅੰਗਰੇਜ਼ ਲੇਖਕਾਂ ਵੀ ਇਸ ਗੱਲ ਦੀ ਸ਼ਾਹਦੀ ਭਰੀ ਹੈ ਕਿ 'ਖ਼ਾਲਸਾ ਜੀ' ਭਾਵ ਸਮੁੱਚੀ ਕੌਮ ਹੈ।

(ੲ) ਅੱਗੇ ਇਸ ਰੱਛਿਆ ਤੇ ਰਿਆਇਤ (protection and privilege) ਦੀ ਵਿਆਖਿਆ ਹੈ ਕਿ. ਦੇਗ ਤੇਗ ਫ਼ਤਹਿ ਹਾਸਲ ਹੋਵੇ:

੧. ਦੇਗ ਦਾ ਭਾਵ ਹੈ—ਲੰਗਰ ਪ੍ਰਸ਼ਾਦ ਸਭ ਨੂੰ ਮਿਲੇ, ਸਰੀਰਕ ਲੋੜ ਹੈ।

੨. ਤੇਗ ਸੁਤੰਤਰਤਾ ਦੀ ਜ਼ਮਾਨਤ ਹੈ, ਹਰ ਸਿੱਖ ਸ਼ਕਤੀਸ਼ਾਲੀ ਹੋ ਕੇ ਫ਼ਤੇ ਪਾਵੇ।

੩. ਪੰਥ ਕੀ ਜੀਤ—ਸਮੁੱਚੀ ਸਿੱਖ ਕੌਮ ਵਿਜੈ ਹਾਸਲ ਕਰੇ।

੪. ਖ਼ਾਲਸੇ ਜੀ ਕੇ ਬੋਲਬਾਲੇ—ਆਪਣੀ ਸਭਿਅਤਾ, ਆਪਣੀ ਜ਼ਬਾਨ, ਆਪਣਾ ਇਕਤਦਾਰ ਪ੍ਰਫੁੱਲਤ ਹੋਵੇ।

੫. ਚੌਂਕੀਆਂ, ਝੰਡੇ, ਬੁੰਗੇ ਜੁਗੋ ਜੁਗ ਅਟੱਲ।

ਇਹ ਧਰਮ ਦੀ ਧੁਜਾ ਤੇ ਧਰਮ ਦੇ ਟਿਕਾਣੇ ਸੁਖੀ ਵੱਸਣ, ਇਹਨਾਂ ਨੂੰ ਕੋਈ ਵਿਘਨ ਨਾ ਪਵੇ, ਫਿਰ ਧਰਮ ਦਾ ਜੈਕਾਰ ਮੰਗਿਆ ਹੈ।

ਇਸ ਸਾਰੇ ਬਿਓਰੇ ਤੋਂ ਪਤਾ ਲੱਗਦਾ ਹੈ ਕਿ ਕਿਸ ਤਰ੍ਹਾਂ ਸੰਕਟ-ਗ੍ਰਸਤ ਕੌਮ ਆਪਣੇ ਆਤਮ-ਵਿਸ਼ਵਾਸ ਆਸਰੇ ਚੜ੍ਹਦੀ ਕਲਾ ਦਾ ਜੀਵਨ ਜੀਊ ਰਹੀ ਸੀ ਤੇ ਕਾਤਲ ਹਾਕਮਾਂ ਦੀ ਥਾਂ ਪਰਮੇਸ਼ਰ ਤੋਂ ਆਪਣੀ ਜਾਨ-ਮਾਲ ਦੀ ਰਾਖੀ ਦਾ ਦਾਨ ਮੰਗ ਰਹੀ ਸੀ।

(ਸ) ਇਸ ਸਵੈ-ਰੱਖਿਆ ਦੀ ਅਰਜ਼ ਤੋਂ ਬਾਅਦ ਫਿਰ ਅਕਾਲ ਪੁਰਖ ਅੱਗੇ ਸੱਚੀ ਧਾਰਮਿਕ ਦ੍ਰਿੜ੍ਹਤਾ ਦੀ ਮੰਗ ਕੀਤੀ ਹੈ:

*ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ,*

*ਭਰੋਸਾ ਦਾਨ, ਦਾਨਾਂ ਸਿਰ ਦਾਨ—ਨਾਮ ਦਾਨ।*

ਜ਼ਾਹਰ ਹੈ ਇਸ ਪ੍ਰਾਰਥਨਾ ਰਾਹੀਂ ਸਿੱਖ ਜਿਥੇ ਬਿਬੇਕ ਦੀ ਮੰਗ ਕਰਦਾ ਹੈ, ਉਥੇ ਰੱਬੀ ਵਿਸ਼ਵਾਸ ਜਾਂ ਸਿਦਕ ਦਾ ਦਾਨ ਵੀ ਮੰਗਦਾ ਹੈ। ਦੋਹਾਂ ਚੀਜ਼ਾਂ ਦਾ ਵਿਰੋਧ ਮਹਿਸੂਸ ਹੁੰਦਾ ਹੈ ਕਿਉਂਕਿ ਕਿਹਾ ਜਾਂਦਾ ਹੈ ਕਿ ਇਹ ਇਕੱਠੇ ਨਹੀਂ ਚੱਲ ਸਕਦੇ। ਪਰ ਸਿੱਖ ਆਪਣੇ ਪਰਮੇਸ਼ਰ ਪਾਸ ਅਰਦਾਸ ਕਰਦਾ ਹੈ ਕਿ ਮੈਨੂੰ ਇਹ ਦਾਨ ਦੇਹ ਕਿ ਮੈਂ ਬਿਬੇਕਵਾਨ ਵੀ ਰਹਾਂ ਤੇ ਸਿਦਕਵਾਨ ਵੀ।

(ਹ) ਭਾਵੇਂ ਬਿਬੇਕ ਤੇ ਸਿਦਕ ਨੂੰ ਇਕੱਠਿਆਂ ਤੋਰਨਾ ਔਖਾ ਹੈ ਪਰ ਇਸ ਦਾ ਸਹੀ ਹੱਲ ਅਰਦਾਸ ਵਿਚ ਲੱਭਿਆ ਹੈ:

*ਸਿੱਖਾਂ ਦਾ ਮਨ ਨੀਵਾਂ, ਮਤ ਉੱਚੀ, ਮਤ ਦਾ ਰਾਖਾ ਆਪ ਅਕਾਲ ਪੁਰਖ ਵਾਹਿਗੁਰੂ।*

ਅਜਿਹੀ ਪ੍ਰਾਰਥਨਾ ਇਸ ਲਈ ਕੀਤੀ ਜਾਂਦੀ ਹੈ ਕਿ ਸਿੱਖ ਬੁਨਿਆਦੀ ਸਿਧਾਂਤ ਨੂੰ ਛੱਡ ਕੇ

ਐਵੇਂ ਦਿਮਾਗ਼ੀ ਘੁੰਤਰਬਾਜ਼ੀਆਂ ਜਾਂ ਜਜ਼ਬਾਤ ਦੇ ਵਹਿਣ ਵਿਚ ਨਾ ਵਹਿੰਦਾ ਜਾਵੇ। ਇਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦਾ ਸ਼ਿਕਾਰ ਹੋ ਕੇ ਆਪਣੇ ਧਰਮ ਤੋਂ ਦੂਰ ਨਾ ਚਲਿਆ ਜਾਵੇ। ਇਸ ਕਰਕੇ ਮਨ ਨੂੰ ਨੀਵਾਂ ਰੱਖਣ ਦੀ ਨਸੀਹਤ ਹੈ, ਮਤਿ ਜੋ ਮਨੁੱਖ ਦੀ ਹਰ ਕੰਮ ਵਿਚ ਅਗਵਾਈ ਕਰਦੀ ਹੈ, ਉਸ ਨੂੰ ਉੱਚੀ ਰੱਖਣ ਦੀ ਤਾਕੀਦ ਹੈ ਪਰ ਚੂੰਕਿ ਅਸੀਂ ਆਪਣੇ ਯਤਨ ਨਾਲ ਮਤਿ ਨੂੰ ਉੱਚਾ ਰੱਖ ਸਕਣ ਦੇ ਵੀ ਯੋਗ ਨਹੀਂ, ਕਈ ਵੇਰ ਮਨ ਉੱਤੇ ਅਜਿਹੇ ਝੱਖੜ ਝੁੱਲਦੇ ਹਨ ਤਾਂ ਇਹ ਗਿਆਨ ਦਾ ਦੀਵਾ ਆਪਣੇ ਆਪ ਬੁਝ ਜਾਂਦਾ ਹੈ। ਇਸ ਕਰਕੇ ਆਖਿਆ ਇਉਂ ਗਿਆ ਹੈ ਕਿ 'ਮਤ ਦਾ ਰਾਖਾ ਆਪ ਅਕਾਲ ਪੁਰਖ ਹੋਵੇ, ਤਾਂ ਹੀ ਸੰਪੂਰਨ ਸਫਲਤਾ ਸੰਭਵ ਹੈ। ਸਿੱਖ ਆਪਣੀ ਮਤਿ ਗੁਰੂ ਪ੍ਰਮੇਸ਼ਰ ਅੱਗੇ ਸਮਰਪਣ ਕਰ ਕੇ ਕਹਿੰਦਾ ਹੈ ਕਿ ਇਸ ਨੂੰ ਸਹੀ ਪਾਸੇ ਅਗਵਾਈ ਦੇਣਾ ਤੇਰੇ ਵੱਸ ਹੈ ਤੇ ਤੂੰ ਹੀ ਇਸ ਦਾ ਰਾਖਾ ਹੈਂ।

(ਕ) ਇਸ ਤਰ੍ਹਾਂ ਸਿੱਖ-ਅਰਦਾਸ ਬਿਬੇਕੀ ਬਣਨ ਦੇ ਨਾਲ-ਨਾਲ ਸਿਦਕੀ ਬਣਨ ਉੱਤੇ ਵਧੇਰੇ ਜ਼ੋਰ ਦਿੰਦੀ ਹੈ ਤੇ ਰਹਿਤ ਮਰਯਾਦਾ ਦੀ ਪਾਲਣਾ ਵੀ ਜ਼ਰੂਰੀ ਸਮਝਦੀ ਹੈ। ਇਹ ਰਹਿਤ ਮਰਯਾਦਾ ਮਨੁੱਖੀ ਸੁਤੰਤਰਤਾ, ਸਵੈਮਾਨ ਤੇ ਪ੍ਰਭੂ-ਸੱਤਾ ਦਾ ਪ੍ਰਗਟਾਵਾ ਕਰਦੀ ਸੀ, ਇਸ ਕਰਕੇ ਸਰਕਾਰ ਇਸ ਰਹਿਤ ਨੂੰ ਉਤਾਰਨ 'ਤੇ ਲੱਗੀ ਹੋਈ ਸੀ। ਕੇਸਾਂ ਵਾਲਾ ਸਿਰ ਕੱਟਣਾ ਜ਼ਮਾਨੇ ਦਾ ਸ਼ੁਗਲ ਸੀ ਤੇ ਸਰਕਾਰ ਤੋਂ ਇਨਾਮ ਲੈਣ ਦਾ ਵਧੀਆ ਵਸੀਲਾ ਸੀ ਤੇ ਕਈ ਲੋਭੀ ਆਦਮੀ ਔਰਤਾਂ ਦੇ ਸਿਰ ਵੱਢ ਕੇ ਵੀ ਇਹ ਲੋਭ ਪੂਰਾ ਕਰਦੇ ਸਨ।

ਕੇਸ ਸਿੱਖੀ ਦਾ ਵਿਸ਼ੇਸ਼ ਨਿਸ਼ਾਨ ਸੀ, ਇਸ ਕਰਕੇ 'ਕੇਸ ਦਾਨ' ਸ਼ਬਦ ਉਚੇਚਾ ਦੁਹਰਾਇਆ ਜਾਂਦਾ ਸੀ ਤੇ ਹਰ ਸਿੱਖ ਅਰਦਾਸ ਵਿਚ ਇਹ ਕਹਿੰਦਾ ਸੀ ਕਿ ਸਿੱਖੀ ਕੇਸਾਂ ਸੁਆਸਾਂ ਸੰਗ ਨਿਭੇ।

(ਖ) ਇਸ ਤਰ੍ਹਾਂ ਚੋਣਵੇਂ ਚੰਗੇ ਗੁਣਾਂ ਦੀ ਮੰਗ ਕਰਨ ਤੋਂ ਬਾਅਦ ਚੰਗੇਰੀ ਤੇ ਉਚੇਰੀ ਸੰਗਤ ਦੀ ਮੰਗ ਕੀਤੀ ਹੈ, ਇਹ ਇਕ ਬਹੁਤ ਜ਼ਰੂਰੀ ਗੱਲ ਸੀ ਕਿਉਂਕਿ ਮਨੁੱਖ ਇਕ ਸਮਾਜਕ ਜੀਵ ਹੈ, ਇਹ ਵਧੇਰੇ ਆਪਣੇ ਆਲੇ-ਦੁਆਲੇ ਤੋਂ ਪ੍ਰਭਾਵਿਤ ਹੋ ਕੇ ਚੱਲਦਾ ਹੈ। ਸਿੱਖ ਦੇ ਸਾਹਮਣੇ ਇਹ ਸਵਾਲ ਸੀ ਕਿ ਉਹ ਕਿਸ ਕਿਸਮ ਦੇ ਬੰਦਿਆਂ ਨਾਲ ਮੇਲ-ਜੋਲ ਕਰੇ। ਉਹ ਅਰਦਾਸ ਕਰਦਾ ਹੈ 'ਸੋਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ।'

ਜ਼ਾਹਰ ਹੈ ਕਿ ਸਿੱਖ ਹਰ ਇਕ ਦੀ ਸੰਗਤ ਦਾ ਲਾਭ ਲੈਂਦਾ ਹੈ, ਚਾਹੇ ਕੋਈ ਹਿੰਦੂ ਹੋਵੇ ਜਾਂ ਮੁਸਲਮਾਨ (ਪਰ ਹੋਵੇ ਧਰਮੀ)। ਇਹ ਸਚਾਈ ਹੈ ਕਿ ਸਿਮਰਨ ਤੇ ਸੇਵਾ ਵਾਲੇ ਸੱਜਣਾਂ ਦਾ ਮੇਲ ਹੀ ਵਿਅਕਤਿਤਵ ਦੇ ਵਿਕਾਸ ਵਿਚ ਸਹਾਈ ਹੋ ਸਕਦਾ ਹੈ ਤੇ ਸਮਾਜ ਕਲਿਆਣ ਦਾ ਭਾਰ ਉਠਾ ਸਕਦਾ ਹੈ।

(ਗ) ਅੰਤ ਵਿਚ ਸਰਬ-ਕਲਿਆਣ ਦੀ ਮੰਗ ਫਿਰ ਦੁਹਰਾਈ ਹੈ :

*ਤੇਰੇ ਭਾਣੇ ਸਰਬੱਤ ਦਾ ਭਲਾ*

ਸੋ ਸਾਰੀ ਅਰਦਾਸ ਦਾ ਸਾਰੰਸ਼ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਮਤ ਅਨੁਸਾਰ ਰੂਹਾਨੀਅਤ ਉੱਚੀਆਂ ਮੰਜ਼ਲਾਂ ਨੂੰ ਛੋਹੇ ਤੇ ਇਸ ਨਾਲ ਸਭ ਦਾ ਭਲਾ ਹੋਵੇ। ਕਿਤਨਾ ਉੱਚਾ ਆਦਰਸ਼ ਹੈ—ਆਤਮ ਕਲਿਆਣ ਦਾ ਤੇ ਜਗਤ ਕਲਿਆਣ ਦਾ, ਜੋ ਸਿੱਖ-ਅਰਦਾਸ ਵਿਚ ਬਾਰ-ਬਾਰ ਦੁਹਰਾਇਆ ਜਾਂਦਾ ਹੈ :

*ਨਾਨਕ ਨਾਮ ਚੜ੍ਹਦੀ ਕਲਾ।*
*ਤੇਰੇ ਭਾਣੇ ਸਰਬੱਤ ਦਾ ਭਲਾ।*

ਅਰਦਾਸ ਦਾ ਇਹ ਮੁੰਦਾਵਣੀ ਮਹਾਂਵਾਕ ਸਿੱਖ-ਸਿਧਾਂਤ ਦੇ ਨਾਮ ਤੇ ਸੇਵਾ ਦੇ ਬੁਨਿਆਦੀ ਅਸੂਲ ਨੂੰ ਸੋਹਣੀ ਤਰ੍ਹਾਂ ਗੁੰਦ ਕੇ ਪੇਸ਼ ਕਰਦਾ ਹੈ ਤੇ ਹਰ ਸਿੱਖ ਨੂੰ ਪ੍ਰੇਰਨਾ ਦਿੰਦਾ ਹੈ ਕਿ ਉਹ ਹਰ ਸਮੇਂ ਇਹਨਾਂ ਦੋਹਾਂ ਗੁਣਾਂ ਦੀ ਸੰਭਾਲ ਕਰੇ।

ਨਾਮ ਰਾਹੀਂ ਆਪਣੇ ਮਾਲਕ ਨਿਰੰਕਾਰ ਨਾਲ ਮੇਲ ਹੁੰਦਾ ਹੈ ਤੇ ਸੇਵਾ ਰਾਹੀਂ ਸਾਰੀ ਸ੍ਰਿਸ਼ਟੀ ਦੀ ਪ੍ਰਸੰਨਤਾ ਲਈ ਜਾ ਸਕਦੀ ਹੈ। ਇਸ ਤਰ੍ਹਾਂ ਅਰਦਾਸ ਸਾਰੇ ਕਾਰਜ ਰਾਸ ਕਰਨ ਦਾ ਰਸਤਾ ਦਿਖਾਉਂਦੀ ਹੈ।

(੧/੧੯੮੪)



# ਰਹੱਸਵਾਦ ਦਾ ਗੁਰਮਤਿ ਪਰਿਪੇਖ

ਰਹੱਸਵਾਦ ਨੂੰ ਧਰਮ ਨਾਲੋਂ ਨਿਖੇੜ ਕੇ ਨਹੀਂ ਵੇਖਿਆ ਜਾ ਸਕਦਾ। ਇਹ ਰੇਲ ਦੀਆਂ ਲਾਈਨਾਂ ਵਾਂਗ ਸਮਾਨੰਤਰਤਾ ਵਿਚ ਨਹੀਂ ਹਨ ਜੋ ਕਦੇ ਵੀ ਨਹੀਂ ਮਿਲਦੀਆਂ ਪਰ ਇਕੱਠੀਆਂ ਵੀ ਰਹਿੰਦੀਆਂ ਹਨ। ਧਰਮ ਤੇ ਰਹੱਸਵਾਦ ਇਕ ਦੂਜੇ ਦੇ ਪੂਰਕ ਹੋਣ ਕਰਕੇ ਸਮਸ੍ਵਰਤਾ ਵਿਚ ਹੀ ਵੇਖੇ ਜਾਣੇ ਚਾਹੀਦੇ ਹਨ। ਇਸ ਵਾਸਤੇ ਸਭ ਤੋਂ ਪਹਿਲਾਂ ਇਹ ਨੁਕਤਾ ਧਿਆਨ ਵਿਚ ਰੱਖਣ ਦੀ ਲੋੜ ਹੈ ਕਿ ਰਹੱਸਵਾਦ ਤੋਂ ਬਿਨਾਂ ਧਰਮ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਸੋ ਰਹੱਸਵਾਦ ਦੀ ਸਮਝ ਧਰਮ ਨਾਲ ਜੁੜ ਕੇ ਸਹਿਜ ਯਤਨ ਕੀਤਿਆਂ ਹੀ ਆ ਸਕਦੀ ਹੈ। ਇਸ ਤਰ੍ਹਾਂ ਰਹੱਸਵਾਦ ਨੂੰ ਧਰਮ ਚਿੰਤਨ ਦਾ ਮੂਲ ਆਧਾਰ ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ। ਅਜਿਹਾ ਹੁੰਦਾ ਰਿਹਾ ਹੈ ਅਤੇ ਹੁੰਦਾ ਵੀ ਰਹਿਣਾ ਹੈ। ਜਿਸ ਤਰ੍ਹਾਂ ਵੱਖ-ਵੱਖ ਧਰਮ ਚਿੰਤਨ ਪ੍ਰਾਪਤ ਹਨ, ਉਸੇ ਤਰ੍ਹਾਂ ਵੱਖ-ਵੱਖ ਰਹੱਸਵਾਦੀ ਸਰੂਪ ਵੀ ਪ੍ਰਾਪਤ ਹਨ। ਹਰ ਸੁਤੰਤਰ ਧਰਮ ਚਿੰਤਨ ਨੇ ਆਪਣੇ-ਆਪਣੇ ਢੰਗ ਨਾਲ ਰਹੱਸਵਾਦੀ ਤੱਤਾਂ ਦਾ ਪ੍ਰਗਟਾਵਾ ਕੀਤਾ ਹੈ। ਸਿੱਟੇ ਵਜੋਂ ਹਿੰਦੂ ਰਹੱਸਵਾਦ, ਇਸਲਾਮੀ ਜਾਂ ਸੂਫ਼ੀ ਰਹੱਸਵਾਦ, ਈਸਾਈ ਰਹੱਸਵਾਦ ਅਤੇ ਸਿੱਖ ਰਹੱਸਵਾਦ ਨੂੰ ਸੁਤੰਤਰ ਰੂਪਾਂ ਵਿਚ ਪ੍ਰਵਾਨ ਕੀਤਾ ਜਾ ਚੁੱਕਾ ਹੈ। ਰਹੱਸਵਾਦ ਦੇ ਸੁਤੰਤਰ ਪ੍ਰਕਾਸ਼ਨ ਵਾਸਤੇ ਦੋ ਆਧਾਰ ਜ਼ਰੂਰੀ ਹਨ। ਪਹਿਲਾ ਆਧਾਰ ਧਰਮ ਗ੍ਰੰਥ (revelation) ਹੈ ਜਿਵੇਂ ਸਿੱਖ ਰਹੱਸਵਾਦ ਕੋਲ ਇਹ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਪ੍ਰਾਪਤ ਹੈ। ਇਹ ਉਸੇ ਤਰ੍ਹਾਂ ਹੈ ਜਿਵੇਂ ਮੁਸਲਮਾਨਾਂ ਕੋਲ ਕੁਰਾਨ ਹੈ, ਈਸਾਈਆਂ ਕੋਲ ਬਾਈਬਲ ਹੈ ਅਤੇ ਹਿੰਦੂਆਂ ਕੋਲ ਵੇਦ ਹਨ। ਦੂਜਾ ਆਧਾਰ ਸੁਤੰਤਰ ਇਤਿਹਾਸਕ ਪ੍ਰਕਾਸ਼ਨ ਹੈ ਅਤੇ ਇਹ ਵੀ ਸਿੱਖ ਇਤਿਹਾਸ ਦੇ ਰੂਪ ਵਿਚ ਪ੍ਰਾਪਤ ਹੈ, ਉਸੇ ਤਰ੍ਹਾਂ ਜਿਵੇਂ ਹਿੰਦੂ, ਈਸਾਈ ਜਾਂ ਇਸਲਾਮੀ ਇਤਿਹਾਸਕ ਪ੍ਰਕਾਸ਼ਨ ਪ੍ਰਾਪਤ ਹਨ। ਸੋ ਰਹੱਸਵਾਦ ਕਿਸੇ ਵੀ ਧਰਮ ਚਿੰਤਨ ਦਾ ਸ੍ਰੋਤ ਵੀ ਹੈ ਅਤੇ ਇਸ ਸ੍ਰੋਤ ਦੇ ਖੇੜੇ ਦੀ ਖ਼ੁਸ਼ਬੂ ਵੀ ਹੈ।

ਰਹੱਸਵਾਦ ਨੂੰ ਰਹੱਸਵਾਦੀ ਸਰੋਕਾਰਾਂ ਦੇ ਪ੍ਰਸੰਗ ਵਿਚੋਂ ਕੱਢ ਕੇ ਵੇਖਣ ਦੇ ਲਾਲਚ ਜਾਂ ਫ਼ੈਸ਼ਨ ਵਿਚ ਰਹੱਸਵਾਦ ਨੂੰ ਭਰਮ ਪੈਦਾ ਕਰਨ ਵਾਲਾ ਅਤੇ ਅਗਿਆਨ ਨਾਲ ਜੁੜੇ ਹੋਏ ਕਰਮ-ਕਾਂਡੀ ਬੰਧਨ ਪੈਦਾ ਕਰਨ ਵਾਲਾ ਬੇਸਿਰ-ਪੈਰ ਵਿਸ਼ਵਾਸ ਵੀ ਮੰਨਿਆ ਜਾਂਦਾ ਰਿਹਾ ਹੈ। ਅੱਜ ਕਲ੍ਹ ਨਸ਼ਿਆਂ ਨਾਲ ਬਿਰਤੀ ਨੂੰ ਇਕਾਗਰ ਕਰਨ ਅਤੇ ਬਿਰਤੀ ਨੂੰ ਉਤੇਜਿਤ ਕਰਨ ਦੇ ਯਤਨਾਂ ਨੂੰ ਰਹੱਸਵਾਦ ਦਾ ਆਧਾਰ ਮੰਨ ਲਿਆ ਗਿਆ ਹੈ। ਮੰਤਰ-ਸ਼ਕਤੀ ਨੂੰ ਵੀ ਇਸ ਧਾਰਨਾ ਦੀ ਪ੍ਰੋੜ੍ਹਤਾ ਵਿਚ ਪੇਸ਼ ਕੀਤਾ ਜਾਂਦਾ ਰਿਹਾ ਹੈ ਪਰ ਇਸੇ ਨੂੰ ਰਹੱਸਵਾਦ ਮੰਨ ਲੈਣਾ ਜਾਂ ਰਹੱਸਵਾਦ ਨੂੰ ਇਥੋਂ ਤਕ ਸੀਮਿਤ ਕਰ ਦੇਣਾ ਰਹੱਸਵਾਦ ਨਾਲ ਅਨਿਆਂ ਹੋਵੇਗਾ। ਰਹੱਸਵਾਦ ਤਾਂ ਧਰਮ ਦੇ ਖ਼ੂਬਸੂਰਤ ਤੱਤਾਂ ਦਾ ਪ੍ਰਕਾਸ਼ਨ ਹੈ ਅਤੇ ਰਹੱਸਵਾਦੀ ਵਿਅਕਤੀਗਤ ਪਹੁੰਚ ਵਾਲਾ ਨਹੀਂ, ਸਗੋਂ ਸਰਬ-ਪੱਖੀ ਬਿਰਤੀ ਦਾ ਪ੍ਰਤੀਨਿਧ ਹੈ। ਇਹ ਗੱਲ ਕਦੇ

ਨਹੀਂ ਭੁੱਲਣੀ ਚਾਹੀਦੀ ਕਿ ਮਾਨਵਤਾ ਦੀ ਜਿਹੜੀ ਸੇਵਾ ਵੱਖ-ਵੱਖ ਧਰਮਾਂ ਦੇ ਰਹੱਸਵਾਦੀਆਂ ਨੇ ਕੀਤੀ ਹੈ, ਉਹ ਨਿਰਲੇਪ ਵੀ ਹੈ, ਵਿਸ਼ਵਾਰਥੀ ਹੋਣ ਕਰਕੇ ਰੀਸ ਕਰਨ ਯੋਗ ਵੀ ਹੈ ਅਤੇ ਸਰਬ ਸਮਿਆਂ ਵਾਸਤੇ ਵੀ ਹੈ। ਭਾਰਤ ਦੇ ਰਿਸ਼ੀ-ਮੁਨੀ, ਸੂਫ਼ੀ ਫ਼ਕੀਰ, ਸੰਤ ਅਤੇ ਸਿੱਖ ਬ੍ਰਹਮ ਗਿਆਨੀ ਆਪਣੇ ਵਿਵਹਾਰ ਅਤੇ ਪ੍ਰਭਾਵ ਨਾਲ ਸਾਬਤ ਕਰਦੇ ਰਹੇ ਹਨ ਕਿ ਰਹੱਸਵਾਦ ਇਨਸਾਨੀ ਖ਼ੂਬਸੂਰਤੀ ਦੀ ਕਰਮਸ਼ੀਲ ਪ੍ਰਸੰਗਕਤਾ ਹੈ। ਰਹੱਸਵਾਦ ਦਾ ਸੰਬੰਧ ਅਨੁਭਵ ਨਾਲ ਹੈ। ਇਸ ਕਰਕੇ ਰਹੱਸਵਾਦ ਅਜਿਹੀ ਅਗੰਮੀ ਚੇਤਨਾ (consciousness of the beyond) ਹੈ ਜਿਹੜੀ ਅੰਸ਼ਿਕ ਰੂਪ ਵਿਚ ਜਾਂ ਅਪ੍ਰਗਟ (latent) ਰੂਪ ਵਿਚ ਮਾਨਵ ਦੇ ਜਨਮ ਨਾਲ ਹੀ ਹੋਂਦ ਵਿਚ ਆ ਜਾਂਦੀ ਹੈ। ਮਗਰਲੇ ਰੂਪ ਨੂੰ ਗੁਰਬਾਣੀ ਵਿਚ ਜੋਤਿ ਦੀ ਸੰਗਿਆ ਦਿੱਤੀ ਹੋਈ ਹੈ ਅਤੇ ਪਹਿਲੇ ਰੂਪ ਵਿਚ ਇਸ ਨੂੰ 'ਲਿਵ' ਆਖਿਆ ਗਿਆ ਹੈ। ਇਹ ਚੇਤਨਾ ਜਦੋਂ ਅਨੁਭਵ ਵਿਚ ਉਤਰ ਜਾਂਦੀ ਹੈ ਤਾਂ ਮਾਹੀ ਦੀ ਸੱਦ (call of the beyond) ਨੂੰ ਸੁਣਨ ਅਤੇ ਮੰਨਣ ਦੀ ਸਮਰੱਥਾ ਮਾਨਵ ਅੰਦਰ ਆਪਣੇ ਆਪ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਰਹੱਸਵਾਦ ਕਰਤੇ ਕੀਆਂ ਬਾਤਾਂ ਨੂੰ ਸਮਝਣ ਅਤੇ ਅਨੁਭਵ ਕਰਨ ਦਾ ਮਾਧਿਅਮ ਹੈ। ਇਸ ਦੀਆਂ ਨਿਸ਼ਾਨੀਆਂ ਮਾਨਵ-ਵਿਵਹਾਰ ਵਿਚੋਂ ਪ੍ਰਗਟ ਹੋਣ ਲੱਗ ਪੈਂਦੀਆਂ ਹਨ। ਜਿਵੇਂ ਠੀਕ ਮੌਸਮ ਵਿਚ ਬੂਟਿਆਂ ਦੀਆਂ ਕਰੂੰਬਲਾਂ ਆਪਣੇ ਆਪ ਫੁੱਟ ਪੈਂਦੀਆਂ ਹਨ, ਬਿਲਕੁਲ ਉਸੇ ਤਰ੍ਹਾਂ ਰਹੱਸਵਾਦੀ ਸਥਿਤੀ ਵਿਚ ਮਾਨਵ ਨੂੰ ਆਪਣੇ ਆਪ ਖ਼ੂਬਸੂਰਤੀ ਦੇ ਪ੍ਰਕਾਸ਼ਨ ਦਾ ਅਹਿਸਾਸ ਹੋਣ ਲੱਗ ਪੈਂਦਾ ਹੈ। ਇਹ ਅਨੁਭਵ ਤਾਂ ਹੈ ਪਰੰਤੂ ਕਲਪਨਾ ਨਹੀਂ ਕਿਉਂਕਿ ਰਹੱਸਵਾਦ ਜੀਵਿਆ ਗਿਆ ਅਤੇ ਜਿਊਣ ਯੋਗ ਸਤਿ ਹੈ। ਇਸੇ ਨੂੰ ਰਹੱਸਵਾਦ ਦੀ ਸਿੱਧੀ ਅਤੇ ਸੌਖੀ ਜਾਣਕਾਰੀ ਪ੍ਰਵਾਨ ਕੀਤੀ ਜਾ ਸਕਦੀ ਹੈ।

### *ਰਹੱਸਵਾਦ ਦੀ ਵਿਆਖਿਆ*

ਰਹੱਸਵਾਦ ਦੀ ਵਿਆਖਿਆ ਕਰਦਿਆਂ ਵਿਦਵਾਨਾਂ ਨੇ ਰਹੱਸਵਾਦ ਨੂੰ ਜੀਵਾਤਮਾ ਜਾਂ ਮਾਨਵ ਦੀ ਆਂਤ੍ਰਿਕ ਪਰਵਿਰਤੀ ਜਾਂ ਅਨੁਭਵ ਦਾ ਪ੍ਰਕਾਸ਼ਨ ਮੰਨਿਆ ਹੈ। ਇਸ ਪ੍ਰਸੰਗ ਵਿਚ ਆਤਮਾ ਦਾ ਦਿਵਯ ਅਤੇ ਅਲੌਕਿਕ ਸ਼ਕਤੀ ਪਰਮਾਤਮਾ ਨਾਲ ਸ਼ਾਂਤ ਅਤੇ ਨਿਰਮਲ ਰਿਸ਼ਤਾ ਸਥਾਪਿਤ ਹੋ ਜਾਂਦਾ ਹੈ। ਹੌਲੀ-ਹੌਲੀ ਇਹ ਰਿਸ਼ਤਾ ਦੋ ਹਿੱਸਿਆਂ ਵਿਚ ਵੰਡਿਆ ਨਾ ਰਹਿ ਕੇ ਇਕ ਹੋ ਜਾਂਦਾ ਹੈ। ਇਸ ਰਹੱਸਵਾਦੀ ਪ੍ਰਸੰਗ ਨੂੰ ਇਕ ਵਿਦਵਾਨ ਰਾਮ ਕੁਮਾਰ ਵਰਮਾ ਨੇ 'ਕਬੀਰ ਕਾ ਰਹੱਸਵਾਦ' ਪੁਸਤਕ ਵਿਚ ਮੰਨਿਆ ਹੈ ਕਿ ਰਹੱਸਵਾਦੀ ਅਵਸਥਾ ਸਮੇਂ ਆਤਮਾ ਤੇ ਪਰਮਾਤਮਾ ਵਿਚ ਕੁਝ ਵੀ ਅੰਤਰ ਨਹੀਂ ਰਹਿ ਜਾਂਦਾ। ਇਕ ਹੋਰ ਵਿਦਵਾਨ ਮਹਿੰਦਰ ਨਾਥ ਸਰਕਾਰ ਨੇ ਆਪਣੀ ਪੁਸਤਕ 'Hindu Mysticism' ਵਿਚ ਮੰਨਿਆ ਹੈ ਕਿ ਰਹੱਸਵਾਦ ਸਚਾਈ ਦੀ ਪੱਧਰ 'ਤੇ ਹੰਢਾਏ ਗਏ ਯਥਾਰਥ ਦੀ ਪ੍ਰਤੱਖ ਚੇਤਨਾ ਹੈ। ਉਸ ਨੇ ਇਹ ਵੀ ਦੱਸਿਆ ਹੈ ਕਿ ਰਹੱਸਵਾਦੀ, ਸਤਿ ਦੀ ਖੋਜ, ਆਪਣੀ ਆਤਮਾ ਦੀ ਆਂਤ੍ਰਿਕ ਉਡਾਨ ਦੁਆਰਾ ਕਰਦਾ ਹੈ। ਇਸੇ ਕਰਕੇ ਰਹੱਸਵਾਦੀ ਅਨੁਭਵ ਨੂੰ ਕਿਸੇ ਪ੍ਰਮਾਣ ਦੀ ਆਵੱਸ਼ਕਤਾ ਨਹੀਂ ਰਹਿੰਦੀ। ਸੋ ਸਪੱਸ਼ਟ ਹੋਇਆ ਕਿ ਰਹੱਸਵਾਦੀ ਅਨੁਭਵ ਸ੍ਵੈ-ਸਿਧ ਵੀ ਹੈ ਅਤੇ ਸ੍ਵੈ-ਸੰਪੰਨ ਵੀ। ਇਸ ਕੋਮਲ ਅਹਿਸਾਸ ਦੇ ਸ਼ੋਸ਼ਣ ਦੀ ਸੰਭਾਵਨਾ ਨੂੰ ਰੱਦਿਆ ਨਹੀਂ ਜਾ ਸਕਦਾ। ਜਿਹੜੇ ਲੋਕ ਇਸ ਕੋਮਲਤਾ ਨੂੰ ਅਹਿਸਾਸ ਦੀ ਪੱਧਰ 'ਤੇ ਹੰਢਾ ਸਕਣ ਤੋਂ ਅਸਮਰੱਥ ਹੁੰਦੇ ਹਨ, ਉਹ ਰਹੱਸਵਾਦ ਨੂੰ ਇਸ ਦੇ ਪ੍ਰਸੰਗ ਵਿਚੋਂ ਕੱਢ ਕੇ ਆਪਣੀ ਸੀਮਾ ਅੰਦਰ ਜਕੜਨ ਦੀ ਕੋਸ਼ਿਸ਼ ਵਿਚ ਅਭੋਲ ਹੀ ਅਨਰਥ ਕਰ ਜਾਂਦੇ ਹਨ। ਪਦਾਰਥਵਾਦੀ ਬਿਰਤੀ ਜਾਂ ਹਉਮੈ ਵਿਚ ਕੁਝ ਲੋਕਾਂ ਨੇ ਹਮਦਰਦੀ

ਦੀ ਆੜ ਵਿਚ ਇਸ ਸਤਿ-ਚੇਤਨਾ ਦਾ ਨਾਜਾਇਜ਼ ਲਾਭ ਵੀ ਲਿਆ ਹੈ। ਫਿਰ ਵੀ ਜੇ ਕੋਈ ਚਾਹੇ ਤਾਂ ਰਹੱਸਵਾਦ ਦਾ ਸਹੀ ਪ੍ਰਸੰਗ ਪ੍ਰਸਤੁਤ ਕਰਨ ਵਾਲੇ ਵਿਦਵਾਨ ਵੀ ਭਾਰੀ ਗਿਣਤੀ ਵਿਚ ਮਿਲ ਜਾਂਦੇ ਹਨ। ਰਹੱਸਵਾਦ ਨੂੰ ਰਾਧਾ ਕਮਲ ਮੁਖਰਜੀ ਨੇ ਆਪਣੀ ਪੁਸਤਕ 'Mysticism Theory and Art' ਵਿਚ ਅਜਿਹੀ ਕਲਾ ਪ੍ਰਵਾਨ ਕੀਤਾ ਹੈ, ਜਿਸ ਰਾਹੀਂ ਮਨੁੱਖ ਆਪਣੀ ਅੰਤਰ-ਅਨੁਕੂਲਤਾ (inner adjustment) ਦੁਆਰਾ ਵਿਸ਼ਵ ਨੂੰ ਟੁਕੜਿਆਂ ਵਿਚ ਵੇਖਣ ਦੀ ਥਾਂ ਸਮੁੱਚ ਵਿਚ ਹੰਢਾ ਸਕਦਾ ਹੈ। ਇਸ ਤੋਂ ਇਹ ਸਾਬਤ ਹੋ ਜਾਂਦਾ ਹੈ ਕਿ ਵਿਆਖਿਆ ਦੀ ਦ੍ਰਿਸ਼ਟੀ ਤੋਂ ਰਹੱਸਵਾਦ ਕਿਸੇ ਵੀ ਰਹੱਸਵਾਦੀ ਦਾ ਪ੍ਰਭੂ-ਸਤਿਤਾ ਪ੍ਰਤੀ ਨਿੱਜੀ ਅਤੇ ਸਿੱਧਾ ਅਨੁਭਵ ਹੈ।

### ਰਹੱਸਵਾਦੀ ਸੁਭਾਅ

ਰਹੱਸਵਾਦ ਨੂੰ ਵੱਖ-ਵੱਖ ਧਰਮਾਂ ਵਿਚ ਜੋ ਵੱਖ-ਵੱਖ ਨਾਮ ਦਿੱਤੇ ਗਏ ਹਨ, ਉਹਨਾਂ ਤੋਂ ਰਹੱਸਵਾਦੀ ਸੁਭਾਅ ਦਾ ਪ੍ਰਗਟਾਵਾ ਹੋ ਜਾਂਦਾ ਹੈ। ਰਹੱਸਵਾਦ ਨੂੰ ਨਿਰਸੰਦੇਹ ਧਰਮਾਂ ਦਾ ਸਾਂਝਾ ਗੁਣ ਪ੍ਰਵਾਨ ਕਰ ਲਿਆ ਗਿਆ ਹੈ। ਇਸ ਦੇ ਬਾਵਜੂਦ ਚੀਨੀ ਰਹੱਸਵਾਦ ਨੂੰ 'ਤਾਊਵਾਦ', ਭਾਰਤੀ ਰਹੱਸਵਾਦ ਨੂੰ ਭਗਤੀ ਯੋਗ, ਇਸਲਾਮੀ ਰਹੱਸਵਾਦ ਨੂੰ ਤਸੱਵੁਫ਼ ਜਾਂ ਸੂਫ਼ੀਵਾਦ ਅਤੇ ਸਿੱਖ ਰਹੱਸਵਾਦ ਨੂੰ ਸਿਮਰਨ ਰਹੱਸਵਾਦ ਦੀ ਸੰਗਿਆ ਦਿੱਤੀ ਗਈ ਹੈ। ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਕਿਸੇ ਵੀ ਧਰਮ ਚਿੰਤਨ ਨਾਲ ਸੰਬੰਧਿਤ ਰਹੱਸਵਾਦ ਦੀ ਵਿਲੱਖਣਤਾ ਦੇ ਸਰੋਕਾਰ ਹੀ ਉਸ ਦਾ ਸੁਭਾਅ ਨਿਸ਼ਚਿਤ ਕਰ ਦੇਂਦੇ ਹਨ। ਰਹੱਸਵਾਦ ਇਕੋ ਵੇਲੇ ਅਧਿਮਾਨਵ (super human) ਵੀ ਹੈ, ਅਧਿਆਤਮਕ ਵੀ ਹੈ ਅਤੇ ਵਿਸ਼ਵਾਸ ਪ੍ਰਬੰਧ ਵੀ ਹੈ। ਰਹੱਸਵਾਦੀ ਸੁਭਾਅ ਇਹਨਾਂ ਤਿੰਨਾਂ ਦਾ ਮਿਲਗੋਭਾ ਮਾਤਰ ਨਹੀਂ ਹੈ, ਸਗੋਂ ਇਹਨਾਂ ਤਿੰਨਾਂ ਦੀ ਸਮਸੁਰਤਾ ਹੈ। ਰਹੱਸਵਾਦੀ ਸੁਭਾਅ ਨੂੰ ਨਿਰਸੰਦੇਹ ਆਮ ਜਾਂ ਸਾਧਾਰਨ ਸੁਭਾਅ ਤਾਂ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਵਿਸ਼ੇਸ਼ ਸੁਭਾਅ ਹੋਣ ਕਰਕੇ, ਇਸ ਵਿਚ ਇਕ ਪਾਸੇ ਵਿਸ਼ਵਾਸ, ਸ਼ਰਧਾ ਅਤੇ ਕੁਰਬਾਨੀ ਦੇ ਤੱਤ ਸ਼ਾਮਲ ਹਨ ਅਤੇ ਦੂਜੇ ਪਾਸੇ ਸਮਾਜਕ ਅਤੇ ਨੈਤਿਕ ਸਰੋਕਾਰ ਦੀ ਚੇਤਨਾ ਅਤੇ ਅਮਲ ਵੀ ਸ਼ਾਮਲ ਹਨ। ਰਹੱਸਵਾਦੀ ਸੁਭਾਅ ਵਿਚ ਕਿਸੇ ਕਿਸਮ ਦੇ ਉਲਾਰ ਨੂੰ ਕੋਈ ਥਾਂ ਪ੍ਰਾਪਤ ਨਹੀਂ ਹੈ। ਰਹੱਸਵਾਦੀ ਦਾ ਸੁਭਾਵਕ ਸੰਤੁਲਨ, ਅਡੋਲ ਅਤੇ ਗੁਪਤ ਰਹਿੰਦਾ ਹੈ। ਗੁਪਤ ਇਥੇ ਗੁਣ ਹੈ ਜੋ ਸਹਿਜ ਤੇ ਸੁਤੰਤਰ ਕਿਸਮ ਦੀ ਮਲੰਗੀ ਹੈ। ਇਸ ਦਾ ਪ੍ਰਗਟਾਵਾ ਬਹੁਤ ਵਾਰ ਕਰਾਮਾਤ ਹੋ ਜਾਂਦਾ ਹੈ।

ਇਸੇ ਲਈ ਰਹੱਸਵਾਦੀ ਅਕਸਰ ਗੁਪਤ ਗੁਣ ਨੂੰ ਕਿਸੇ ਵੀ ਕੀਮਤ 'ਤੇ ਕਾਇਮ ਰੱਖਦਾ ਹੈ। ਇਹ ਵਾਕ 'ਸੀਸ ਦੀਆ ਪਰੁ ਸਿਰਰੁ ਨ ਦੀਆ' ਇਸੇ ਸੁਭਾਵਕ ਸੰਤੁਲਨ ਵੱਲ ਸੰਕੇਤ ਕਰਦਾ ਹੈ। ਇਸ ਤਰ੍ਹਾਂ ਰਹੱਸਵਾਦੀ ਸੁਭਾਅ ਕੇਵਲ ਧਾਰਮਿਕ ਮਾਤਰ ਹੋਣ ਤਕ ਸੀਮਿਤ ਨਹੀਂ ਰਹਿੰਦਾ। ਰਹੱਸਵਾਦੀ ਸ੍ਰੋਤ ਜਾਂ ਸਿੱਖਿਆ ਨੂੰ ਆਮ ਆਦਮੀ ਨਾਲੋਂ ਵਧੇਰੇ ਘੇਰੇ ਵਿਚ ਵੇਖਦਾ ਹੈ। ਇਸ ਤਰ੍ਹਾਂ ਉਹ ਕਰਤੱਵ ਪਾਲਣ ਨੂੰ ਸੁੰਦਰ ਅਤੇ ਸਿਹਤਮੰਦ ਵਰਤਾਰੇ ਵਿਚ ਤਬਦੀਲ ਕਰਨ ਵਾਸਤੇ ਹਮੇਸ਼ਾ ਤਤਪਰ ਰਹਿੰਦਾ ਹੈ। ਇਸੇ ਕਰਕੇ ਰਹੱਸਵਾਦ ਨੂੰ ਧਰਮ ਸ਼ਾਸਤਰ ਵਿਚ ਕੇਂਦਰੀਅਤਾ ਪ੍ਰਾਪਤ ਹੈ। ਸੋ ਰਹੱਸਵਾਦੀ ਸੁਭਾਅ ਦੇ ਮੂਲ ਸਰੋਕਾਰਾਂ ਵਿਚ ਇਕ ਗੱਲ ਇਹ ਸ਼ਾਮਲ ਹੈ ਕਿ ਰਹੱਸਵਾਦੀ ਅਨੁਭਵ ਕਿਸੇ ਕਿਸਮ ਦੀ ਪਹਿਲਾਂ ਹੀ ਨਿਰਧਾਰਤ ਸਭਿਅਤਾ ਦਾ ਮੁਥਾਜ ਨਾ ਹੋਣ ਕਰਕੇ ਕਿਸੇ ਕਿਸਮ ਦੇ ਨਿਸ਼ਚਿਤ ਢਾਂਚੇ ਵਿਚ ਨਹੀਂ ਬੰਨ੍ਹਿਆ ਜਾ ਸਕਦਾ। ਇਸੇ ਕਰਕੇ ਰਹੱਸਵਾਦ ਦੇ ਵੱਖ-ਵੱਖ ਸੁਭਾਅ,

ਜਿਵੇਂ ਕਿ ਇਕਾਂਤਵਾਦੀ, ਸਕ੍ਰਿਆਵਾਦੀ, ਅਦ੍ਵੈਤਵਾਦੀ ਅਤੇ ਦ੍ਵੈਤਵਾਦੀ ਆਦਿ ਪ੍ਰਾਪਤ ਹਨ।

ਪ੍ਰਸਿੱਧ ਵਿਦਵਾਨ ਡਬਲਿਊ. ਟੀ. ਸਟੇਸ ਨੇ ਆਪਣੀ ਪੁਸਤਕ 'Mysticism and Philosophy' ਵਿਚ ਰਹੱਸਵਾਦ ਦੇ ਦੋ ਮੁੱਖ ਸੁਭਾਅ—ਬਾਹਰਮੁਖੀ (extrovertive) ਅਤੇ ਅੰਤਰਮੁਖੀ (introvertive) ਪ੍ਰਵਾਨ ਕੀਤੇ ਹਨ। ਰਹੱਸਵਾਦੀ ਸੁਭਾਅ ਨੂੰ ਵੱਖ-ਵੱਖ ਅਨੁਭਵੀ ਸਥਿਤੀਆਂ ਦੇ ਰੂਪ ਵਿਚ ਵੀ ਵੇਖਿਆ ਗਿਆ ਹੈ। ਇਹਨਾਂ ਸੰਭਵ ਸਥਿਤੀਆਂ ਵਿਚ ਜਾਗ੍ਰਿਤੀ (awakening), ਸ਼ੁੱਧੀ (purgation), ਪ੍ਰਕਾਸ਼ (illumination), ਅਤੇ ਮਿਲਾਪ (unfiction) ਨੂੰ ਸ਼ਾਮਲ ਕੀਤਾ ਗਿਆ ਹੈ। ਅਜਿਹੇ ਹੀ ਆਧਾਰਾਂ 'ਤੇ ਰਹੱਸਵਾਦ ਦੇ ਵੱਖ-ਵੱਖ ਸਰੂਪ ਨਿਸ਼ਚਿਤ ਕੀਤੇ ਗਏ ਹਨ ਜਿਵੇਂ ਕਿ ਧਿਆਨੀ (contemplative) ਰਹੱਸਵਾਦ ਵਿਅਕਤੀਗਤ (personal) ਰਹੱਸਵਾਦ, ਕੁਦਰਤ (nature) ਰਹੱਸਵਾਦ ਅਤੇ ਅਮਲੀ (practical) ਰਹੱਸਵਾਦ ਆਦਿ।

## *ਰਹੱਸਵਾਦ ਦੀਆਂ ਕਿਸਮਾਂ*

ਜਿਵੇਂ ਕਿ ਉਪਰ ਦੱਸਿਆ ਜਾ ਚੁੱਕਾ ਹੈ ਕਿ ਰਹੱਸਵਾਦ ਦੇ ਵੱਖ-ਵੱਖ ਸਰੂਪਾਂ ਦਾ ਆਧਾਰ ਬਾਹਰਮੁਖੀ ਅਤੇ ਅੰਤਰਮੁਖੀ ਸੁਭਾਅ ਨੂੰ ਮੰਨਿਆ ਗਿਆ ਹੈ। ਮਾਨਵੀ ਸੋਚ ਦੇ ਆਮ ਤੌਰ 'ਤੇ ਇਹਨਾਂ ਦੋਹਾਂ ਆਧਾਰਾਂ ਨੂੰ ਸੋਚ (thinking) ਅਤੇ ਭਾਵਨਾ (feeling) ਦੀ ਸੰਗਿਆ ਵੀ ਦਿੱਤੀ ਜਾਂਦੀ ਰਹੀ ਹੈ। ਇਸੇ ਦੇ ਆਧਾਰ 'ਤੇ ਪ੍ਰੇਮ ਮੂਲਕ ਰਹੱਸਵਾਦ ਅਤੇ ਗਿਆਨ ਮੂਲਕ ਰਹੱਸਵਾਦ ਦੀ ਕਲਪਨਾ ਵੀ ਕੀਤੀ ਗਈ ਹੈ। ਇਸੇ ਨੂੰ ਭਾਵੁਕ ਰਹੱਸਵਾਦ ਵੀ ਆਖਿਆ ਗਿਆ ਹੈ। ਇਹ ਵੰਡ ਜਿੰਨੀ ਸੌਖੀ ਲੱਗਦੀ ਹੈ, ਓਨੀ ਹੈ ਨਹੀਂ। ਕਾਰਣ ਇਹ ਹੀ ਹੈ ਕਿ ਦੋਵੇਂ ਹੀ ਪੱਖ ਇਕੋ ਮਾਨਵ ਦੇ ਅੰਦਰ, ਇਕ ਹੀ ਸਤਿ ਪ੍ਰਕਾਸ਼ਨ ਨਾਲ ਜੁੜੇ ਹੋਏ ਹਨ। ਇਸ ਨੂੰ ਸੌਖਿਆਂ ਸਮਝਣ ਲਈ ਇਹ ਵੰਡ ਕਰ ਲਈ ਗਈ ਹੈ :

੧. ਕੁਦਰਤ ਰਹੱਸਵਾਦ
੨. ਆਤਮ ਰਹੱਸਵਾਦ
੩. ਪਰਮਾਤਮ ਰਹੱਸਵਾਦ

ਕੁਦਰਤ ਰਹੱਸਵਾਦ ਵਿਚ ਪਰਮਾਤਮਾ ਜਾਂ ਆਤਮਾ ਨੂੰ ਕੁਦਰਤ ਵਿਚ ਪਸਰਿਆ ਪ੍ਰਵਾਨ ਕੀਤਾ ਜਾਂਦਾ ਹੈ। ਇਸ ਨੂੰ ਏਕਤਾ ਵਿਚ ਅਨੇਕਤਾ ਅਤੇ ਅਨੇਕਤਾ ਵਿਚ ਏਕਤਾ ਦੇ ਸਿਧਾਂਤ ਰਾਹੀਂ ਵੀ ਦਰਸਾਇਆ ਜਾਂਦਾ ਰਿਹਾ ਹੈ। ਇਸੇ ਨੂੰ ਸਰਬ-ਈਸ਼ਵਰਵਾਦ (Pantheism) ਦਾ ਨਾਮ ਵੀ ਦਿੱਤਾ ਜਾਂਦਾ ਹੈ। ਸੂਫ਼ੀਆਂ ਵਿਚ ਇਸ ਨੂੰ ਵਹਿਦਤ-ਉਲ-ਵਜੂਦ ਵੀ ਕਿਹਾ ਗਿਆ ਹੈ। ਬਾਣੀ ਦੀ ਇਸ ਤੁਕ ਵਿਚੋਂ ਇਸ ਨਾਲ ਮਿਲਦੇ-ਜੁਲਦੇ ਅਰਥ ਕੱਢੇ ਜਾ ਸਕਦੇ ਹਨ :

*ਨਿਰਗੁਨੁ ਆਪਿ ਸਰਗੁਨੁ ਭੀ ਓਹੀ॥*
*ਕਲਾ ਧਾਰਿ ਜਿਨਿ ਸਗਲੀ ਮੋਹੀ॥* *(ਪੰਨਾ ੨੮੭)*

ਆਤਮ ਰਹੱਸਵਾਦ ਦੀ ਧਰਾਤਲ, ਭਾਰਤੀ ਚਿੰਤਨ ਨੂੰ ਪ੍ਰਵਾਨ ਕੀਤਾ ਜਾਂਦਾ ਰਿਹਾ ਹੈ। ਪੱਛਮੀ ਚਿੰਤਨ ਵਿਚ ਆਤਮਾ ਨੂੰ ਇਸ ਪ੍ਰਕਾਰ ਸਥਾਨ ਪ੍ਰਾਪਤ ਨਹੀਂ ਹੈ, ਜਿਸ ਤਰ੍ਹਾਂ ਭਾਰਤੀ ਚਿੰਤਨ ਵਿਚ ਇਸ ਨੂੰ ਕੇਂਦਰੀਅਤਾ ਪ੍ਰਾਪਤ ਹੈ। ਸਰੀਰ ਅਤੇ ਆਤਮਾ ਦਾ ਰਿਸ਼ਤਾ ਰਹੱਸਵਾਦੀ ਪ੍ਰਸੰਗ ਵਿਚ ਪਿੰਜਰੇ ਅਤੇ ਪੰਛੀ ਦਾ ਰਿਸ਼ਤਾ ਪ੍ਰਵਾਨ ਕੀਤਾ ਹੋਇਆ ਹੈ। ਸਾਮੀ ਧਰਮਾਂ ਵਿਚ 'ਮੋਇਆਂ ਦੀ ਜਾਗ' ਦਾ

ਜੋ ਸੰਕਲਪ ਰੂਹਾਂ ਦੇ ਸੰਬੰਧ ਵਿਚ ਪ੍ਰਵਾਨ ਕੀਤਾ ਹੋਇਆ ਹੈ, ਉਹ ਨਾ ਤਾਂ ਆਤਮਾ ਨੂੰ ਅਮਰ ਮੰਨਣ ਦੇ ਨੇੜੇ ਹੈ ਅਤੇ ਨਾ ਹੀ ਆਤਮਾ ਨੂੰ ਜੂਨਾਂ ਦੇ ਚੱਕਰ ਵਿਚ ਪ੍ਰਵਾਨ ਕਰਦਾ ਹੈ। ਇਸ ਦੇ ਬਾਵਜੂਦ ਫਿਰ ਵੀ ਰਹੱਸਵਾਦੀ ਪਹੁੰਚ ਵਿਧੀ ਵਿਚ ਆਤਮਾ ਨੂੰ ਅਜਿਹਾ ਸਥਾਨ ਪ੍ਰਾਪਤ ਹੈ, ਜਿਸ ਦੇ ਆਧਾਰ 'ਤੇ ਅੰਤਰ-ਅਭਾਖਿਆ ਅਤੇ ਅੰਤਰ-ਪ੍ਰਕਾਸ਼ਨ ਦਾ ਪ੍ਰਸੰਗ ਸਥਾਪਨ ਕੀਤਾ ਜਾ ਸਕਦਾ ਹੈ। ਇਸ ਨੂੰ ਆਤਮ ਰਹੱਸਵਾਦ ਦੀ ਸੰਗਿਆ ਦਿੱਤੀ ਗਈ ਹੈ।

ਪਰਮਾਤਮ ਰਹੱਸਵਾਦ ਵਿਚ ਆਧਾਰ ਇਸ ਧਾਰਨਾ ਨੂੰ ਬਣਾਇਆ ਗਿਆ ਹੈ ਕਿ ਸਭੋ ਕੁਝ ਪਰਮਾਤਮਾ ਵਿਚ ਹੀ ਸਮਾ ਜਾਂਦਾ ਹੈ। ਇਸ ਦਾ ਇਕ ਪ੍ਰਸੰਗ ਤਾਂ ਸੂਰਜ ਵਿਚ ਕਿਰਨ ਦੇ ਸਮਾ ਜਾਣ ਜਾਂ ਬੂੰਦ ਦਾ ਸਮੁੰਦਰ ਵਿਚ ਸਮਾ ਜਾਣ ਦਾ ਹੈ। ਦੂਸਰਾ ਪ੍ਰਸੰਗ ਪਰਮਾਤਮ ਰੂਪ ਜਾਂ ਪਰਮਾਤਮਾ ਜਿਹਾ ਹੋ ਜਾਣ ਦਾ ਹੈ। ਇਸ ਦੀ ਉਦਾਹਰਣ ਲੋਹੇ ਤੇ ਅੱਗ ਨਾਲ ਦਿੱਤੀ ਜਾ ਸਕਦੀ ਹੈ। ਲੋਹਾ ਅੱਗ ਵਿਚ ਪੈ ਕੇ ਅੱਗ ਦਾ ਹੀ ਰੂਪ ਗ੍ਰਹਿਣ ਕਰ ਜਾਂਦਾ ਹੈ ਅਤੇ ਉਸ ਵਿਚ ਅੱਗ ਵਾਲੇ ਸਾਰੇ ਗੁਣ ਆ ਜਾਂਦੇ ਹਨ। ਭਾਈ ਵੀਰ ਸਿੰਘ ਦੀ ਕੋਲੇ ਬਾਰੇ ਲਿਖੀ ਰੁਬਾਈ ਵਿਚੋਂ ਵੀ ਇਹ ਰਿਸ਼ਤਾ ਸਪੱਸ਼ਟ ਹੋ ਜਾਂਦਾ ਹੈ ਕਿ ਕੋਲੇ ਦੀ ਕਾਲਖ ਅੱਗ ਦੇ ਵਿਛੋੜੇ ਕਰਕੇ ਹੈ ਅਤੇ ਕੋਲੇ ਦੀ ਸੁੰਦਰਤਾ ਅੱਗ ਨਾਲ ਮਿਲਾਪ ਵਿਚ ਹੈ:

*ਵਿੱਛੜ ਕੇ ਕਾਲਖ ਸੀ ਆਈ ਬਿਨ ਮਿਲਿਆਂ ਨ ਲਹਿੰਦੀ*
*ਅੰਗ ਅੱਗ ਦੇ ਲਾ ਕੇ ਵੇਖੋ ਚੜ੍ਹਦਾ ਰੂਪ ਸਵਾਇਆ।*

ਇਸ ਵਿਚੋਂ ਵੱਖ-ਵੱਖ ਕਿਸਮ ਦੇ ਰਹੱਸਵਾਦੀ ਅਨੁਭਵ ਦੀ ਪੁਸ਼ਟੀ ਹੋ ਜਾਂਦੀ ਹੈ। ਕੋਲੇ ਦੀ ਉਦਾਹਰਣ ਸੰਜੋਗੀ ਮੇਲ ਦਾ ਅਲੰਕਾਰਕ ਪ੍ਰਗਟਾਵਾ ਹੈ ਜਦੋਂ ਕਿ ਲੋਹੇ ਦੀ ਉਦਾਹਰਣ ਪਰਿਵਰਤਿਤ ਰੂਪ ਦੀ ਅਲੰਕਾਰਕ ਪ੍ਰਸਤੁਤੀ ਹੈ। ਇਸ ਨੂੰ ਹੋ ਜਾਣਾ (becoming) ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ ਅਤੇ ਜਾਣ ਲੈਣਾ (knowing) ਤਕ ਸੀਮਿਤ ਨਹੀਂ ਕਰਨਾ ਚਾਹੀਦਾ। ਹੋ ਜਾਣ ਦੇ ਅਨੁਭਵ ਨੂੰ ਅਲੰਕਾਰਿਕ ਮਾਧਿਅਮ ਰਾਹੀਂ ਹੀ ਪ੍ਰਗਟਾਇਆ ਜਾ ਸਕਦਾ ਹੈ ਕਿਉਂਕਿ ਰਹੱਸਵਾਦ ਦੇ ਲਾਜ਼ਮੀ ਤੱਤਾਂ ਜਿਵੇਂ ਕਿ ਅਹਿਸਾਸ, ਦਿਵਯ ਦ੍ਰਿਸ਼ਟੀ ਅਤੇ ਬਿਬੇਕ ਬੁੱਧ ਨੂੰ ਅਲੰਕਾਰਾਂ ਰਾਹੀਂ ਪ੍ਰਗਟਾਉਣਾ ਅਤੇ ਸਮਝਣਾ ਸੌਖਾ ਹੈ।

ਰਹੱਸਵਾਦ ਵਿਚ ਅਨੁਭਵੀ ਅਤੇ ਅਨੁਭਵ ਇਕ ਰੂਪ ਮੰਨੇ ਜਾਂਦੇ ਹਨ। ਵੇਖਣ ਨੂੰ ਲੱਗਦੇ ਵਿਰੋਧੀ ਤੱਤ ਰਹੱਸਵਾਦੀ ਅਨੁਭਵ ਵਿਚ ਪਿਘਲ ਕੇ ਇਕ ਹੋ ਜਾਂਦੇ ਹਨ। ਰਹੱਸਵਾਦੀ ਇਸ ਅਨੁਭਵ ਨੂੰ ਪ੍ਰਾਪਤ ਕਰਨ ਲੈਣ ਤੋਂ ਪਹਿਲਾਂ ਜਿਨ੍ਹਾਂ ਅਵਸਥਾਵਾਂ ਵਿਚੋਂ ਲੰਘਦਾ ਹੈ, ਉਹਨਾਂ ਵਿਚ ਤਿਆਗ (renunciation) ਨੂੰ ਪ੍ਰਥਮਤਾ ਪ੍ਰਾਪਤ ਹੈ। ਤਿਆਗ ਅਤੇ ਵੈਰਾਗ ਨੂੰ ਇਕ ਅਰਥਾਂ ਵਿਚ ਹੀ ਲਿਆ ਜਾਣਾ ਚਾਹੀਦਾ ਹੈ। ਬਹੁਤ ਸਾਰੀਆਂ ਧਾਰਮਿਕ ਪਰੰਪਰਾਵਾਂ ਵਿਚ ਤਿਆਗ 'ਤੇ ਵਧੇਰੇ ਜ਼ੋਰ ਦੇਣ ਨਾਲ ਭਗਤਾਂ ਅਤੇ ਸੰਸਾਰੀਆਂ ਦੀ ਸ਼੍ਰੇਣੀ-ਵੰਡ ਹੋ ਗਈ ਸੀ। ਦੋਹਾਂ ਦੇ ਰਹਿਣ-ਸਹਿਣ ਅਤੇ ਪਹਿਨਣ-ਖਾਣ ਵਿਚ ਵੀ ਫ਼ਰਕ ਕਰ ਲਿਆ ਗਿਆ ਸੀ, ਪਰ ਜਦੋਂ ਇਸ ਤਿਆਗ ਨੂੰ ਜਗਿਆਸੂ ਸਮਾਜ ਤੋਂ ਦੂਰ ਜਾ ਕੇ ਵਿਅਕਤੀਗਤ ਮੁਕਤੀ ਵਾਸਤੇ ਦੇਹੀ ਦੁੱਖ ਦੇਣ ਨੂੰ ਰਹੱਸਵਾਦੀ ਪ੍ਰਾਪਤੀ ਸਮਝਣ ਲੱਗ ਪਿਆ ਤਾਂ ਤਿਆਗ ਅਤੇ ਵੈਰਾਗ ਇਕ ਕਰ ਕੇ ਵੇਖਣ ਦੀ ਲੋੜ ਪਈ। ਵੈਰਾਗ ਬਿਰਹਾ ਹੈ ਅਤੇ ਬਿਰਹਾ ਚੇਤਨਾ ਨੂੰ ਝੰਜੋੜਦੀ ਹੈ। ਇਸ ਤੜਪ ਦਾ ਸਰੰਚ ਜਾਣਾ ਹੀ ਰਹੱਸਵਾਦੀ ਮਾਰਗ ਦਾ ਪਾਂਧੀ ਹੋਣਾ ਹੈ। ਸਿੱਖ ਰਹੱਸਵਾਦ ਇਸ ਪੱਖੋਂ ਰਹੱਸਵਾਦੀ ਖੇਤਰ ਵਿਚ ਸਰਦਾਰੀ ਸਥਾਪਿਤ

ਕਰ ਸਕਣ ਦੀ ਸਮਰੱਥਾ ਦਾ ਧਾਰਨੀ ਹੈ।

ਤਿਆਗ ਜਾਂ ਵੈਰਾਗ ਤੋਂ ਬਾਅਦ ਖੇੜਾ (joy) ਆਉਂਦਾ ਹੈ। ਇਸ ਦਾ ਪ੍ਰਸੰਗ ਇਕਾਂਤਕ ਨਹੀਂ ਸਮੂਹਿਕ ਹੈ। ਹੱਸਦਿਆਂ, ਖੇਡਦਿਆਂ ਮੁਕਤ ਹੋ ਜਾਣ ਦੀ ਗੱਲ ਗੁਰਮਤਿ ਚਿੰਤਨ ਵਿਚ ਇਸ ਪਾਸੇ ਵੱਲ ਇਸ਼ਾਰਾ ਕਰ ਦਿੰਦੀ ਹੈ। ਇਹ ਖੇੜਾ ਰਹੱਸਵਾਦੀ ਦ੍ਰਿਸ਼ਟੀ ਤੋਂ ਅੰਤਰ-ਪ੍ਰਕਾਸ਼ਨ ਹੈ। ਇਹ ਇਕੋ ਹੀ ਸਮੇਂ, ਸਿੱਖ ਮੁਹਾਵਰੇ ਵਿਚ, ਸੰਤ ਦਾ ਸਿਪਾਹੀ ਅਤੇ ਸਿਪਾਹੀ ਦਾ ਸੰਤ ਹੋ ਜਾਣ ਦਾ ਸਹਿਜ ਪ੍ਰਗਟਾਵਾ ਹੈ। ਸਹਿਜ (peace) ਸੰਤੁਲਿਤ ਸ਼ਖ਼ਸੀਅਤ ਦਾ ਜ਼ਾਮਨ ਹੈ। ਇਸ ਸਹਿਜ ਨਾਲ ਜੋ ਸਤਿਤਾ ਸਾਹਮਣੇ ਆਉਂਦੀ ਹੈ, ਉਹ ਭਾਈ ਵੀਰ ਸਿੰਘ ਦੇ ਸ਼ਬਦਾਂ ਵਿਚ ਨੈਣ ਮੁੰਦੀ ਸਮਾਧੀ ਨੂੰ ਨੈਣ ਖੁੱਲ੍ਹੀ ਸਦਾ ਸਮਾਧੀ ਵਿਚ ਤਬਦੀਲ ਕਰ ਦੇਂਦੀ ਹੈ। ਇਹ ਵਿਕਾਸ ਗੋਲਾਕਾਰ ਵਿਚ ਹੈ। ਇਸ ਦਾ ਕੇਂਦਰ-ਬਿੰਦੂ ਲੋੜਵੰਦ ਨੇ ਖ਼ੁਦ ਲੱਭਣਾ ਹੈ। ਰਹੱਸਵਾਦ ਮਾਨਵ ਨੂੰ ਕੁਝ ਪ੍ਰਾਪਤ ਕਰ ਸਕਣ ਦੇ ਕਾਬਲ ਬਣਾਉਂਦਾ ਹੈ ਅਤੇ ਲੈ ਕੇ ਦੇ ਦੇਣ ਦੇ ਲਾਰੇ ਨਾਲ ਨਹੀਂ ਜੋੜਦਾ। ਰਹੱਸਵਾਦੀ ਪ੍ਰਸੰਗ ਵਿਚ ਸਾਰਾ ਅਧਿਆਤਮਕ ਗਿਆਨ ਮਾਨਸਿਕਤਾ ਨੂੰ ਘੜੇ ਜਾਣ ਦੇ ਰਾਹ ਪਾਉਂਦਾ ਹੈ, ਗੁਰਮੁਖ ਹੋ ਜਾਣ ਦੀ ਜੁਗਤਿ ਦੱਸਦਾ ਹੈ ਅਤੇ ਸਰਬ-ਸੰਪੰਨ ਸ਼ਖ਼ਸੀਅਤ ਵਿਚ ਪਰਿਵਰਤਿਤ ਕਰ ਦੇਣ ਦੀ ਸਤਿਤਾ ਨਾਲ ਜੋੜ ਦੇਂਦਾ ਹੈ। ਇਹੀ ਰਹੱਸਵਾਦ ਦੀ ਵਿਲੱਖਣਤਾ ਹੈ ਅਤੇ ਇਸੇ ਆਧਾਰ 'ਤੇ ਰਹੱਸਵਾਦ ਦੀ ਸਰਬਕਾਲੀਨ ਪ੍ਰਸੰਗਤਾ ਸਥਾਪਿਤ ਕੀਤੀ ਜਾ ਸਕਦੀ ਹੈ।

### *ਸਿੱਟਾ*

ਇਸ ਦੇ ਬਾਵਜੂਦ ਕਿ ਹਰ ਧਰਮ ਚਿੰਤਨ ਦਾ ਰਹੱਸਵਾਦ ਵਿਲੱਖਣ ਅਤੇ ਸੁਤੰਤਰ ਹੈ :ਧਰਮਾਂ ਦੇ ਪਰਸਪਰ ਮੇਲ-ਮਿਲਾਪ ਬਾਰੇ ਜੋ ਹਿੱਸਾ ਰਹੱਸਵਾਦ ਪਾ ਸਕਦਾ ਹੈ, ਉਹ ਹੋਰ ਕਿਸੇ ਵੀ ਚਿੰਤਨ ਤੋਂ ਆਸ ਨਹੀਂ ਕੀਤੀ ਜਾ ਸਕਦੀ। ਇਸ ਤਰ੍ਹਾਂ ਰਹੱਸਵਾਦ ਦਾ ਸਜਿੰਦ ਦੇ ਸਕ੍ਰਿਆ ਯੋਗਦਾਨ ਸਾਹਮਣੇ ਆ ਜਾਂਦਾ ਹੈ। ਰਹੱਸਵਾਦ ਨੂੰ ਅਧਿਆਤਮਕ ਤੇ ਬਰੀਕੀਆਂ, ਅਸੰਭਵ ਕਲਪਨਾਵਾਂ ਅਤੇ ਖੜੋਤ-ਮੁਖੀ ਖ਼ੂਬਸੂਰਤੀਆਂ ਤਕ ਸੀਮਿਤ ਕਰਨ ਦੀ ਲੋੜ ਨਹੀਂ ਹੈ। ਰਹੱਸਵਾਦ ਨੂੰ ਠੀਕ ਪ੍ਰਸੰਗ ਵਿਚ ਸਮਝ ਅਤੇ ਪ੍ਰਗਟਾ ਸਕਣ ਦੀ ਅਸਮਰਥਾ ਵਿਚੋਂ ਇਸ ਕਿਸਮ ਦੀ ਸੀਮਾ ਖੜੀ ਕੀਤੀ ਜਾਂਦੀ ਰਹੀ ਹੈ। ਰਹੱਸਵਾਦੀ ਚੇਤਨਾ ਸਭਿਆਚਾਰਕ ਨਿਰਮਾਣ ਵਿਚ ਅਹਿਮ ਯੋਗਦਾਨ ਪਾਉਂਦੀ ਹੈ ਅਤੇ ਅਜਿਹੀਆਂ ਕੀਮਤਾਂ ਨੂੰ ਸਿਰਜਦੀ ਹੈ ਜਿਨ੍ਹਾਂ ਦੇ ਆਧਾਰ 'ਤੇ ਸੰਪੰਨ ਸ਼ਖ਼ਸੀਅਤ ਦੀ ਉਸਾਰੀ ਕੀਤੀ ਜਾ ਸਕਦੀ ਹੈ। ਰਹੱਸਵਾਦ ਦਾ ਪ੍ਰਤੱਖਣ ਰਹੱਸਵਾਦੀ ਵਿਚ ਹੁੰਦਾ ਹੈ। ਰਹੱਸਵਾਦੀ ਨੇ ਇੰਦ੍ਰਿਆਵੀ ਸਰਦਾਰੀ ਤੋਂ ਮੁਕਤ ਹੋ ਕੇ ਧਾਰਮਿਕ ਪ੍ਰਗਟਾਵੇ ਦੀ ਥਾਂ ਆਤਮ-ਸਾਂਤ (self-realization) ਨੂੰ ਪਹਿਲ ਦੇਣੀ ਹੁੰਦੀ ਹੈ। 'ਮਨ ਤੂ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ' ਵਿਚੋਂ ਇਸ ਕਥਨ ਦੀ ਪ੍ਰੋੜ੍ਹਤਾ ਹੋ ਜਾਂਦੀ ਹੈ। ਇਹ ਬਾਹਰੀ ਪ੍ਰਭਾਵਾਂ ਤੋਂ ਮੁਕਤ ਹੋਣਾ ਤਾਂ ਹੈ ਪਰੰਤੂ ਸਿੱਧਾਂ ਜਾਂ ਜੋਗੀਆਂ ਵਾਲੀ ਇਕਾਂਤਕ ਅੰਤਰ-ਮੁਖਤਾ ਨਹੀਂ ਹੈ। ਇਸ ਨੂੰ ਅੰਤਰ-ਪ੍ਰਕਾਸ਼ ਆਖਿਆ ਜਾ ਚੁੱਕਾ ਹੈ ਅਤੇ ਇਸ ਦੀ ਪ੍ਰਾਪਤੀ ਲੁਕਾਇਆਂ ਲੁਕਣ ਵਾਲੀ ਨਹੀਂ ਹੁੰਦੀ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਅਧਿਆਤਮਕ ਤੱਤਾਂ ਦਾ ਅਕਾਲ ਪੁਰਖ ਨਾਲ ਸਿੱਧਾ ਸੰਵਾਦ ਉਸ ਨਾਲ ਸਮਸ੍ਰਿਤਾ ਅਤੇ ਫਿਰ ਉਹੀ ਹੋ ਜਾਣ ਵਿਚ ਹੈ। ਸੰਗਤੀ ਨਾਮ ਸਿਮਰਨ ਨੂੰ ਅਧਿਆਤਮਕ ਸੰਵਾਦ ਪ੍ਰਵਾਨ ਕੀਤਾ ਜਾ ਸਕਦਾ ਹੈ। ਮਿਹਰ ਜਾਂ ਕਿਰਪਾ ਦਾ ਪਾਤਰ ਹੋ ਜਾਣਾ ਸਮਸ੍ਰਿਤਾ ਹੈ ਅਤੇ 'ਆਪੇ ਗੁਰੁ ਚੇਲਾ' ਅਕਾਲ ਪੁਰਖ ਦਾ ਰੂਪ ਹੋ ਜਾਣਾ ਹੈ। ਰਹੱਸਵਾਦੀ ਜੀਵਨ

ਅਕਾਲ ਪੁਰਖ ਦੀ ਮੌਜ ਹੈ। ਜਿਸ ਧਰਮ ਚਿੰਤਨ ਦੀ ਪ੍ਰਤੀਨਿਧ ਸ਼ਖ਼ਸੀਅਤ ਇਹਨਾਂ ਤੱਤਾਂ ਦੀ ਧਾਰਨੀ ਹੋਵੇਗੀ, ਉਸੇ ਨੂੰ ਰਹੱਸਵਾਦੀ ਖੇਤਰ ਵਿਚ ਸਰਦਾਰੀ ਪ੍ਰਾਪਤ ਹੋਵੇਗੀ। ਜੇ ਇਸ ਧਾਰਨਾ ਨੂੰ ਸਿੱਖ ਧਰਮ ਚਿੰਤਨ ਦੇ ਆਧਾਰ 'ਤੇ ਵੇਖਿਆ ਜਾਵੇ ਤਾਂ ਤ੍ਰੈ-ਪੱਖੀ ਗੁਰਮਤਿ ਜੁਗਤਿ—ਨਾਮ ਜਪਣਾ, ਵੰਡ ਛਕਣਾ ਤੇ ਕਿਰਤ ਕਰਨਾ, ਰਹੱਸਵਾਦ ਨੂੰ ਉਪਦੇਸ਼ (precept) ਜਾਂ ਸਿਧਾਂਤ (doctrine) ਦੀ ਸੀਮਾ ਵਿਚ ਨਹੀਂ ਰਹਿਣ ਦੇਂਦੀ। ਇਸ ਸੀਮਾ ਮੁਤਾਬਿਕ ਉਪਦੇਸ਼ ਦੇ ਮਗਰ ਲੱਗਣ ਦੀ ਲੋੜ ਪੈਂਦੀ ਹੈ ਅਤੇ ਸਿਧਾਂਤ ਨੂੰ ਸਿੱਖੇ ਜਾਣ ਦੀ ਲੋੜ ਹੈ। ਇਹ ਦੋਵੇਂ ਗੱਲਾਂ ਰਹੱਸਵਾਦੀ ਮਾਰਗ ਵਿਚ ਰੁਕਾਵਟ ਬਣ ਸਕਦੀਆਂ ਹਨ ਕਿਉਂਕਿ ਇਹਨਾਂ ਵਿਚ ਸਿੱਖਿਅਕ ਅਤੇ ਸਿਖਾਂਦਰੂ ਦੇ ਰੂਪ ਵਿਚ ਵਿਅਕਤੀ ਨੂੰ ਕੇਂਦਰੀਅਤਾ ਪ੍ਰਾਪਤ ਹੋ ਜਾਂਦੀ ਹੈ। ਸ਼ਬਦ ਦੀ ਸਰਦਾਰੀ ਰਹੱਸਵਾਦ ਦੀ ਪ੍ਰਾਪਤੀ ਵਾਸਤੇ ਸਭ ਤੋਂ ਸਾਰਥਕ ਮਾਧਿਅਮ ਹੈ। ਇਸੇ ਕਰਕੇ ਸਿੱਖ ਕੀਮਤ ਵਿਧਾਨ ਅਹਿਸਾਸ ਦੀ ਪੱਧਰ 'ਤੇ ਸਹਿਜ ਚੇਤਨਾ ਹੈ, ਇਸ ਦਾ ਸੰਬੰਧ 'ਆਪਨਾ ਮੂਲੁ ਪਛਾਣੁ' ਨਾਲ ਹੈ। ਰਹੱਸਵਾਦ ਨੇ ਮਨ ਨੂੰ ਇੰਦ੍ਰਿਆਵੀ ਧੱਕੇ ਤੋਂ ਚੇਤੰਨ ਪੱਧਰ 'ਤੇ ਬਚ ਸਕਣ ਦੇ ਸਮਰੱਥ ਬਨਾਉਣਾ ਹੈ। ਸੱਚ ਅਤੇ ਗਿਆਨ ਦੀ ਪੱਧਰ 'ਤੇ ਇਹ ਸਥਿਤੀ ਸਤਿ ਨੂੰ ਆਪਣੇ ਅੰਦਰ ਉਤਾਰ ਲੈਣ ਦੀ ਹੈ। ਸੋ ਸਿੱਖ ਰਹੱਸਵਾਦ ਜਾਂ ਸਿਮਰਨ ਰਹੱਸਵਾਦ, ਰਹੱਸਵਾਦੀ ਇਤਿਹਾਸ ਵਿਚ ਸਰਬ-ਪੱਖੀ ਹੈ ਕਿਉਂਕਿ 'ਜਗਤ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ' (ਪੰਨਾ ੮੫੩), 'ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ' ਅਤੇ ਸਰਬੱਤ ਦਾ ਭਲਾ ਦਾ ਰਹੱਸਵਾਦੀ ਪ੍ਰਸੰਗ ਸਥਾਪਨ, ਜਿਸ ਜੁਗਤਿ ਵਿਚ ਸਿੱਖ ਚਿੰਤਨ ਰਾਹੀਂ ਸਾਹਮਣੇ ਆਇਆ ਹੈ, ਉਹ ਹੋਰ ਕਿਸੇ ਧਰਮ ਚਿੰਤਨ ਵਿਚ ਪ੍ਰਾਪਤ ਨਹੀਂ ਹੈ।

(੮-੧੯੯੧)



ਉਹ ਆਪਣੇ ਜੀਵਨ ਵਿਚ ਗ਼ੁਲਾਮੀ ਦੀ ਜ਼ੰਜੀਰ ਨੂੰ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ। ਅਨਿਆਂ ਕਰਨਾ ਜਾਂ ਸਹਿਣਾ, ਡਰਨਾ ਜਾਂ ਡਰਾਉਣਾ ਉਸ ਦੇ ਜ਼ਹਿਨ ਵਿਚ ਨਹੀਂ ਹੁੰਦਾ:

*ਆਪਿ ਨ ਡਰਉ ਨ ਅਵਰ ਡਰਾਵਉ॥* (ਪੰਨਾ ੩੨੭)

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* (ਪੰਨਾ ੧੪੨੭)

ਅਜਿਹੀ ਬਿਰਤੀ ਵਾਲਾ ਮਨੁੱਖ ਆਪਣੇ ਜਾਂ ਦੂਸਰੇ ਨਾਲ ਜ਼ੁਲਮ ਹੁੰਦਾ ਵੇਖ ਕਦੇ ਵੀ ਬਰਦਾਸ਼ਤ ਨਹੀਂ ਕਰਦਾ। ਅਸਲ ਵਿਚ ਸਿੱਖ ਗੁਰੂ ਸਾਹਿਬਾਨ ਇਸ ਵਿਚਾਰਧਾਰਾ ਦੇ ਜ਼ਰੀਏ ਮਨੁੱਖ ਅੰਦਰ ਸੱਚ/ਧਰਮ ਦੀ ਖਾਤਿਰ ਲੜਨ/ਮਰਨ ਦੀ ਭਾਵਨਾ ਦੇ ਬੀਜ ਬੋ ਰਹੇ ਸਨ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥* (ਪੰਨਾ ੧੧੦੫)

ਸੱਚ/ਧਰਮ ਦੀ ਖਾਤਿਰ ਲੜਨ/ਮਰਨ ਦੀ ਇਸ ਭਾਵਨਾ ਤੋਂ ਹੀ ਧਰਮ ਯੁੱਧ ਦੇ ਸਿਧਾਂਤ ਦੀ ਉਤਪਤੀ ਹੁੰਦੀ ਹੈ।

ਗੁਰੂ ਸਾਹਿਬਾਨ ਅਜਿਹੇ ਸੂਰਮੇ ਪੈਦਾ ਕਰਨ ਦੇ ਅਭਿਲਾਸ਼ੀ ਸਨ। ਜਿਨ੍ਹਾਂ ਅੰਦਰ ਧਰਮ ਯੁੱਧ ਲੜਨ ਲੱਗਿਆਂ ਕਿਸੇ ਪ੍ਰਕਾਰ ਦੇ ਹੰਕਾਰ ਦਾ ਵਾਸਾ ਨਾ ਹੋਵੇ। ਯੁੱਧ ਵਿਚ ਜਿੱਤਣ ਵਾਲੇ ਅੰਦਰ ਹੰਕਾਰ ਦਾ ਉਪਜਣਾ ਇਕ ਸੁਭਾਵਿਕ ਗੱਲ ਹੁੰਦੀ ਹੈ:

*ਮਹਾ ਜੁਧ ਜੋਧ ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ॥* (ਪੰਨਾ ੪੪੫)

ਇਸੇ ਲਈ ਉਨ੍ਹਾਂ ਨੇ ਇਕ ਸੂਰਮੇ ਅੰਦਰ ਪਹਿਲਾਂ ਅਧਿਆਤਮਿਕ ਗੁਣਾਂ ਦਾ ਹੋਣਾ ਜ਼ਰੂਰੀ ਸਮਝਿਆ।

*ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥* (ਪੰਨਾ ੮੬)

ਪਰਮਾਤਮਾ ਦੇ ਦਰ ਉੱਪਰ ਪਹੁੰਚੇ ਹੋਏ ਨੂੰ ਯੋਧੇ, ਮਹਾਂਬਲੀ, ਸੂਰਮੇ ਦੇ ਨਾਮ ਨਾਲ ਨਿਵਾਜਿਆ:

*ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥* (ਪੰਨਾ ੮)

ਉਸ ਅੰਦਰ ਆਪਾ ਵਾਰਨ ਦੀ ਭਾਵਨਾ ਉਤਪਤ ਕੀਤੀ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* (ਪੰਨਾ ੧੧੦੫)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮੇਂ ਦਾ ਬਾਦਸ਼ਾਹ ਬਾਬਰ ਨੂੰ ਜ਼ਾਬਰ ਕਹਿਣਾ ਅਤੇ ਸਮੇਂ ਸਿਰ ਸੱਚ ਬੋਲਣ ਦੀ ਤਾਕੀਦ ਕਰਨੀ:

*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥* (ਪੰਨਾ ੭੨੩)

ਧਰਮ ਯੁੱਧ ਦੀ ਸ਼ੁਰੂਆਤ ਵੀ ਕਹੀ ਜਾ ਸਕਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਤਾਂ ਸਮੁੱਚਾ ਜੀਵਨ ਹੀ ਧਰਮ ਯੁੱਧ ਨੂੰ ਦ੍ਰਿੜ੍ਹ ਕਰਵਾਉਣ ਵਿਚ ਗੁਜ਼ਰ ਗਿਆ। ਇਸ ਸਿਧਾਂਤ ਨੂੰ ਉਨ੍ਹਾਂ ਆਪਣੀ ਰਚਨਾ ਵਿਚ ਬੜੇ ਵਿਸਤ੍ਰਿਤ ਰੂਪ ਵਿਚ ਪੇਸ਼ ਕੀਤਾ। ਮਿਥਿਹਾਸਿਕ ਯੋਧਿਆਂ/ਨਾਇਕਾਵਾਂ ਦੇ ਯੁੱਧ ਵਰਣਨ ਦੇ ਲੰਮੇ ਬ੍ਰਿਤਾਂਤਾਂ ਦਾ ਅਨੁਵਾਦ ਆਮ ਲੋਕਾਂ ਦੀ ਭਾਸ਼ਾ ਵਿਚ ਕਰ ਕੇ, ਜਨਤਾ ਵਿਚ ਧਰਮ ਯੁੱਧ ਕਰਨ ਦੀ ਭਾਵਨਾ ਨੂੰ ਪ੍ਰਬਲ ਕੀਤਾ।

*ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ॥*

*ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ॥* *(ਦਸਮ ਗ੍ਰੰਥ, ਪੰਨਾ ੫੭੦)*

ਪਰਮਾਤਮਾ ਨੂੰ ਤੇਗ਼ ਰੂਪ ਵਿਚ ਨਮਸਕਾਰ:

*ਨਮੋ ਖੱਗ ਖੰਡੰ ਕ੍ਰਿਪਾਣੰ ਕਟਾਰੰ॥* *(ਉਹੀ, ਪੰਨਾ ੪੫)*

ਅਸੁਰ ਸਿੰਘਾਰਨ ਵਾਲੇ ਨਾਵਾਂ ਨਾਲ ਸੰਬੋਧਨ ਕਰਨਾ:

*ਦੁਰਜਨ ਦਲ ਦੰਡਣ ਅਸੁਰ ਬਿਹੰਡਣ ਦੁਸਟ ਨਿਕੰਦਣ ਆਦਿ ਬ੍ਰਿਤੇ॥* *(ਉਹੀ, ਪੰਨਾ ੩੦)*

ਅਤੇ ਸ਼ਸਤਰਾਂ ਦੀ ਮਹਿਮਾ ਕਰਨ ਪਿੱਛੇ:

*ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥* *(ਉਹੀ, ਪੰਨਾ ੭੧੭)*

ਧਰਮ ਯੁੱਧ ਦੀ ਭਾਵਨਾ ਨੂੰ ਪ੍ਰਚੰਡ ਕਰਨ ਦਾ ਮੰਤਵ ਪ੍ਰਤੱਖ ਜ਼ਾਹਰ ਹੁੰਦਾ ਹੈ। ਪਰਮਾਤਮਾ ਦੇ ਦਇਆਲੂ:

*ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ॥* *(ਉਹੀ, ਪੰਨਾ ੧੦)*

ਕ੍ਰਿਪਾਲੂ ਸੁਭਾਅ:

*ਨਮਸਤ੍ਵੰ ਕ੍ਰਿਪਾਲੇ...॥* *(ਉਹੀ, ਪੰਨਾ ੧)*

ਦੇ ਨਾਲ-ਨਾਲ, ਉਸ ਨੂੰ ਅਨੂਪ ਯੁੱਧ ਕਰਨ ਵਾਲਾ:

*ਬ੍ਰਿੱਧੰ ਅਪਾਲ ਜੁੱਧੰ ਅਨੂਪ ...॥* *(ਉਹੀ, ਪੰਨਾ ੩੪)*

ਯੁੱਧਾਂ ਦੇ ਯੁੱਧ:

*ਨਮੋ ਜੁੱਧ ਜੁੱਧੇ...॥* *(ਉਹੀ, ਪੰਨਾ ੧੦)*

ਅਤੇ ਯੁੱਧ ਵਿਚ ਜਿੱਤਣ ਵਾਲੇ:

*ਜੁੱਧ ਕੇ ਜਿੱਤਯਾ ਔ ਬਿਰੁੱਧ ਕੇ ਮਿਟੱਯਾ...॥* *(ਉਹੀ, ਪੰਨਾ ੩੬)*
*ਜੁੱਧ ਕੇ ਜਿਤਈਆ...॥* *(ਉਹੀ, ਪੰਨਾ ੩੩)*

ਦੇ ਰੂਪ ਵਿਚ ਵੀ ਨਮਸਕਾਰ ਕੀਤੀ। ਇਸ ਤਰ੍ਹਾਂ ਗੁਰੂ ਜੀ ਨੇ ਮਨੁੱਖੀ ਮਨ ਵਿਚ ਇਹ ਵਿਚਾਰ ਪਾ ਦਿੱਤਾ ਕਿ ਧਰਮ ਯੁੱਧ ਵੀ ਪਰਮਾਤਮਾ ਦੇ ਦੈਵੀ ਗੁਣਾਂ ਦਾ ਹੀ ਹਿੱਸਾ ਹੈ। ਇਸ ਵਿਚ ਹਿੱਸਾ ਲੈਣਾ ਦੈਵੀ ਆਦੇਸ਼ਾਂ ਦੀ ਪਾਲਣਾ ਹੈ।

ਗੁਰੂ ਜੀ ਦੁਆਰਾ ਰਚਿਤ 'ਕ੍ਰਿਸ਼ਨ ਅਵਤਾਰ' ਧਰਮ ਯੁੱਧ ਦੀ ਕਲਾ ਸਿਖਾਉਣ ਲਈ ਇਕ ਲਾਸਾਨੀ ਕ੍ਰਿਤ ਹੈ। ਇਕ ਧਰਮੀ ਅਤੇ ਅਧਰਮੀ ਦੇ ਯੁੱਧ ਵਿਚ ਵਿਵਹਾਰ ਨੂੰ ਗੁਰੂ ਜੀ ਇਸ ਰਚਨਾ ਵਿਚ ਇਸ ਤਰ੍ਹਾਂ ਪੇਸ਼ ਕਰਦੇ ਹਨ: "ਸ਼ਾਂਤ ਚਿਤ, ਧਰਮੀ ਸ਼ਸਤਰਾਂ ਦੇ ਪ੍ਰਬਲ ਵਾਰ ਕਰਦਿਆਂ ਕ੍ਰੋਧ ਮੁਕਤ ਹੋ ਕੇ ਜ਼ੁਬਾਨ ਤੋਂ ਉਸ ਪਰਮੇਸ਼ਰ ਦਾ ਨਾਮ ਜਪਦੇ ਹਨ, ਜੋ ਸਾਹਮਣੇ ਖਲੋਤੇ ਦੁਸ਼ਮਣ ਵਿਚ ਵੀ ਰਮਿਆ ਹੋਇਆ ਹੈ, ਜਦੋਂ ਕਿ ਅਧਰਮੀ ਕ੍ਰੋਧ ਵਿਚ ਮਾਰ ਦਿਉ, ਮਾਰ ਦਿਉ ਹੀ ਉਚਾਰਦੇ ਹਨ।[1]

*ਇਕ ਰਾਮ ਹੀ ਰਾਮ ਕਹੈ ਮੁਖਿ ਤੇ ਇਕ ਮਾਰੁ ਮਾਰੁ ਇਹੈ ਉਚਰੈ॥*
*(ਦਸਮ ਗ੍ਰੰਥ, ਪੰਨਾ ੪੧੪)*

'ਕ੍ਰਿਸ਼ਨ ਅਵਤਾਰ' ਵਿਚ ਆਇਆ ਖੜਗ ਸਿੰਘ ਦਾ ਪ੍ਰਸੰਗ ਧਰਮ ਯੁੱਧ ਵਿਚ ਲੜਨ ਵਾਲੇ ਸੂਰਬੀਰ ਦੀ ਦਲੇਰੀ, ਸਾਹਸ, ਨਿਮਰਤਾ, ਅਡੋਲਤਾ, ਨਿਰਭੈਤਾ, ਨਿਰਵੈਰਤਾ ਦੀ ਉੱਤਮ ਮਿਸਾਲ ਪੇਸ਼ ਕਰਦਾ ਹੈ। ਇਸ ਪ੍ਰਸੰਗ ਦੇ ਰਾਹੀਂ ਗੁਰੂ ਜੀ ਅਜਿਹੇ ਖੜਗਧਾਰੀ ਖ਼ਾਲਸੇ ਦੀ ਸਿਰਜਣਾ ਕਰਨੀ

ਚਾਹੁੰਦੇ ਹਨ, ਜਿਸ ਵਿਚ ਉਪਰੋਕਤ ਦਰਸਾਏ ਸਾਰੇ ਗੁਣਾਂ ਦਾ ਮਿਸ਼ਰਨ ਹੋਵੇ।[੨]

'ਕ੍ਰਿਸ਼ਨ ਅਵਤਾਰ' ਦੇ ਅੰਤ ਵਿਚ ਗੁਰੂ ਜੀ ਦਾ ਇਹ ਲਿਖਣਾ ਕਿ ਮੈਂ ਇਕ ਖੱਤਰੀ ਧਰਮੀ ਯੋਧੇ ਦਾ ਪੁੱਤਰ ਹਾਂ, ਜਿਸ ਦਾ ਫਰਜ਼ ਜੰਗ-ਏ-ਮੈਦਾਨ ਵਿਚ ਸੂਰਮਤਾ ਤੇ ਬੀਰਤਾ ਨਾਲ ਲੜਨਾ ਹੁੰਦਾ ਹੈ। ਹੇ ਅਕਾਲ ਪੁਰਖ! ਮੈਨੂੰ ਇਹ ਵਰਦਾਨ ਦੇ ਕੇ ਜਦੋਂ ਮੇਰੀ ਜ਼ਿੰਦਗੀ ਦਾ ਅੰਤ ਵੇਲਾ ਹੋਵੇ ਤਾਂ ਮੈਂ ਯੁੱਧ ਵਿਚ ਲੜਦਾ ਹੋਇਆ, ਇਸ ਸੰਸਾਰ ਤੋਂ ਜਾਵਾਂ:

*ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਜੁ ਕਰੋ॥...*

*ਜਬ ਆਉ ਕੀ ਅਉਧ ਨਿਧਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ॥ (ਉਹੀ, ਪੰਨਾ ੫੭੦)*

ਇੱਥੇ ਗੁਰੂ ਜੀ ਆਪਣੇ-ਆਪ ਨੂੰ ਕਿਸੇ ਜਾਤੀ ਬੰਧਨ ਵਿਚ ਨਹੀਂ ਬੰਨ੍ਹ ਰਹੇ ਸਗੋਂ ਸ੍ਵੈ ਲਈ ਇਹ ਕਾਮਨਾ ਕਰ ਰਹੇ ਹਨ ਕਿ ਮੇਰਾ ਅੰਤ ਵੀ ਜ਼ੁਲਮ ਦਾ ਦਮਨ ਕਰਦਿਆਂ, ਜੰਗ-ਏ-ਮੈਦਾਨ ਵਿਚ ਹੋਵੇ। ਮੇਰੇ ਅੰਦਰ ਧਰਮ ਯੁੱਧ ਲੜਨ ਦੀ ਭਾਵਨਾ ਹਮੇਸ਼ਾਂ ਪ੍ਰਬਲ ਰਹੇ। ਅੰਤਲੇ ਸਕੰਧ ਵਿਚ ਧਰਮੀ ਯੋਧਿਆਂ ਦੀ ਵਡਿਆਈ ਵਿਚ ਗੁਰੂ ਸਾਹਿਬ ਲਿਖਦੇ ਹਨ ਕਿ ਉਨ੍ਹਾਂ ਦਾ ਜੀਉਣਾ ਧੰਨ ਹੈ ਜੋ ਮੁੱਖ ਤੋਂ ਹਮੇਸ਼ਾਂ ਪਰਮਾਤਮਾ ਦਾ ਨਾਮ ਉਚਾਰਦੇ ਹਨ ਅਤੇ ਚਿਤ ਵਿਚ ਯੁੱਧ ਕਰਨ ਦੇ ਵਿਚਾਰ ਨੂੰ ਪ੍ਰਜਵਲਿਤ ਰੱਖਦੇ ਹਨ:

*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧ ਬਿਚਾਰੈ॥ (ਉਹੀ, ਪੰਨਾ ੫੭੦)*

ਇਸ ਵਿਚਾਰਧਾਰਾ ਦੇ ਜ਼ਰੀਏ ਗੁਰੂ ਸਹਿਬਾਨ ਨੇ ਇਕ ਅਜਿਹੇ ਸੂਰਬੀਰ ਯੋਧੇ ਦਾ ਸਿਧਾਂਤ ਸਿਰਜਿਆ, ਜਿਸ ਵਿਚ ਆਤਮਕ ਅਤੇ ਸਰੀਰਕ ਬਲਵਾਨਤਾ ਦਾ ਸੁਮੇਲ ਸੀ। ਉਨ੍ਹਾਂ ਨੇ ਮਨੁੱਖੀ ਮਨ ਵਿੱਚੋਂ ਡਰ/ਭੈ ਦੀ ਭਾਵਨਾ ਨੂੰ ਖਤਮ ਕਰ ਕੇ, ਇਕ ਅਜਿਹੇ ਸਚਿਆਰ/ਆਦਰਸ਼ਕ ਮਨੁੱਖ ਦੀ ਸਿਰਜਣਾ ਕੀਤੀ ਜੋ ਸੰਤ-ਸਿਪਾਹੀ ਦਾ ਸਮਨਵੈ ਸੀ। ਉਸ ਦੇ ਅੰਦਰ ਅਨਿਆਂ ਵਿਰੁੱਧ ਲੜਨ ਅਤੇ ਧਰਮ ਯੁੱਧ ਵਿਚ ਸ਼ਹਾਦਤ ਪ੍ਰਾਪਤ ਕਰਨ ਦੀ ਚਾਹ ਸੀ/ਹੈ।

ਇਕ ਆਮ ਯੁੱਧ ਨਾਲੋਂ ਧਰਮ ਯੁੱਧ ਦੀ ਕੀ ਵਿਲੱਖਣਤਾ ਹੁੰਦੀ ਹੈ, ਇਸ ਦੇ ਮਾਪਦੰਡ, ਮਰਯਾਦਾਵਾਂ ਅਤੇ ਨਿਯਮਾਂ ਬਾਰੇ ਜਾਣਨਾ ਅਤਿ ਜ਼ਰੂਰੀ ਹੈ। ਧਰਮ ਯੁੱਧ ਹਮੇਸ਼ਾਂ ਜ਼ੁਲਮ ਦੇ ਖਿਲਾਫ਼ ਹੀ ਲੜਿਆ ਜਾਂਦਾ ਹੈ। ਇਸ ਵਿਚ ਅਸਤਿ ਦਾ ਸਹਾਰਾ ਨਹੀਂ ਲਿਆ ਜਾਂਦਾ। ਯੁੱਧ ਵਿਚ ਲੜਦਿਆਂ ਹੋਇਆਂ ਸੂਰਮਾ ਪਿੱਠ ਪਿੱਛੇ ਅਤੇ ਨਾ ਹੀ ਜ਼ਖ਼ਮੀ ਹੋਏ ਸਿਪਾਹੀ ਉਪਰ ਵਾਰ ਕਰਦਾ ਹੈ। ਇਸ ਵਿਚ ਨਿਹੱਥੇ, ਔਰਤ ਅਤੇ ਬਜ਼ੁਰਗ ਉਪਰ ਵਾਰ ਕਰਨ ਦੀ ਵੀ ਮਨਾਹੀ ਹੁੰਦੀ ਹੈ। ਇਸ ਵਿਚ ਤਨਖ਼ਾਹਪੁਰ ਰੱਖੀ ਫ਼ੌਜ ਲਈ ਕੋਈ ਥਾਂ ਨਹੀਂ ਹੁੰਦੀ ਅਤੇ ਨਾ ਹੀ ਇਹ ਕਿਸੇ ਸ੍ਵੈ-ਹਿੱਤ ਲਈ ਲੜਿਆ ਜਾਂਦਾ ਹੈ। ਲੜਨ ਵਾਲੇ ਸੂਰਮੇ ਵਿਚ ਸੰਤ-ਸਿਪਾਹੀ ਦਾ ਸੁਮੇਲ ਹੋਣਾ ਚਾਹੀਦਾ ਹੈ।

ਇਨ੍ਹਾਂ ਗੁਣਾਂ ਦਾ ਇਸ ਲਈ ਬਿਆਨ ਕੀਤਾ ਹੈ ਤਾਂ ਜੋ ਸਿੱਖ ਧਰਮ ਵਿਚ ਹੋਏ ਯੁੱਧਾਂ ਨੂੰ ਇਨ੍ਹਾਂ ਨਿਯਮਾਂ ਦੀ ਕਸਵੱਟੀ ਉਪਰ ਪਰਖਿਆ ਜਾ ਸਕੇ। ਹੁਣ ਅਸੀਂ ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਵਿਚ ਹੋਏ ਯੁੱਧਾਂ ਬਾਰੇ ਚਰਚਾ ਕਰਾਂਗੇ। ਸਿੱਖ ਧਰਮ ਵਿਚ 'ਧਰਮ ਯੁੱਧ' ਦਾ ਆਗਾਜ਼ ਸਿਧਾਂਤਕ ਰੂਪ 'ਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੇ ਵਿਵਹਾਰਕ ਰੂਪ 'ਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵੇਲੇ ਹੁੰਦਾ ਹੈ। ਗੁਰੂ ਜੀ ਨੇ ਅਕਾਲ ਤਖ਼ਤ ਦੀ ਸਥਾਪਨਾ ਕਰਕੇ, ਮੀਰੀ-ਪੀਰੀ ਦੀ ਨਵ-ਪਰੰਪਰਾ ਸ਼ੁਰੂ ਕਰ ਦਿੱਤੀ। ਪਹਿਲਾਂ ਆਪ ਸ਼ਸਤਰਬੱਧ ਹੋ ਕੇ ਸਿੱਖਾਂ ਨੂੰ ਸ਼ਸਤਰਬੱਧ ਹੋਣ ਦਾ ਆਦੇਸ਼ ਦਿੱਤਾ ਅਤੇ ਸ਼ਸਤਰ ਨੂੰ ਚਲਾਉਣ ਦੀ ਮਰਯਾਦਾ ਬਾਰੇ ਵੀ ਸਿੱਖਾਂ ਨੂੰ ਦ੍ਰਿੜ੍ਹ ਕਰਵਾਇਆ। ਇਹ

ਅਕਾਲ ਪੁਰਖ ਦੀ ਮੌਜ ਹੈ। ਜਿਸ ਧਰਮ ਚਿੰਤਨ ਦੀ ਪ੍ਰਤੀਨਿਧ ਸ਼ਖ਼ਸੀਅਤ ਇਹਨਾਂ ਤੱਤਾਂ ਦੀ ਧਾਰਨੀ ਹੋਵੇਗੀ, ਉਸੇ ਨੂੰ ਰਹੱਸਵਾਦੀ ਖੇਤਰ ਵਿਚ ਸਰਦਾਰੀ ਪ੍ਰਾਪਤ ਹੋਵੇਗੀ। ਜੇ ਇਸ ਧਾਰਨਾ ਨੂੰ ਸਿੱਖ ਧਰਮ ਚਿੰਤਨ ਦੇ ਆਧਾਰ 'ਤੇ ਵੇਖਿਆ ਜਾਵੇ ਤਾਂ ਤ੍ਰੈ-ਪੱਖੀ ਗੁਰਮਤਿ ਜੁਗਤਿ—ਨਾਮ ਜਪਣਾ, ਵੰਡ ਛਕਣਾ ਤੇ ਕਿਰਤ ਕਰਨਾ, ਰਹੱਸਵਾਦ ਨੂੰ ਉਪਦੇਸ਼ (precept) ਜਾਂ ਸਿਧਾਂਤ (doctrine) ਦੀ ਸੀਮਾ ਵਿਚ ਨਹੀਂ ਰਹਿਣ ਦੇਂਦੀ। ਇਸ ਸੀਮਾ ਮੁਤਾਬਿਕ ਉਪਦੇਸ਼ ਦੇ ਮਗਰ ਲੱਗਣ ਦੀ ਲੋੜ ਪੈਂਦੀ ਹੈ ਅਤੇ ਸਿਧਾਂਤ ਨੂੰ ਸਿੱਖੇ ਜਾਣ ਦੀ ਲੋੜ ਹੈ। ਇਹ ਦੋਵੇਂ ਗੱਲਾਂ ਰਹੱਸਵਾਦੀ ਮਾਰਗ ਵਿਚ ਰੁਕਾਵਟ ਬਣ ਸਕਦੀਆਂ ਹਨ ਕਿਉਂਕਿ ਇਹਨਾਂ ਵਿਚ ਸਿੱਖਿਅਕ ਅਤੇ ਸਿਖਾਂਦਰੂ ਦੇ ਰੂਪ ਵਿਚ ਵਿਅਕਤੀ ਨੂੰ ਕੇਂਦਰੀਅਤਾ ਪ੍ਰਾਪਤ ਹੋ ਜਾਂਦੀ ਹੈ। ਸ਼ਬਦ ਦੀ ਸਰਦਾਰੀ ਰਹੱਸਵਾਦ ਦੀ ਪ੍ਰਾਪਤੀ ਵਾਸਤੇ ਸਭ ਤੋਂ ਸਾਰਥਕ ਮਾਧਿਅਮ ਹੈ। ਇਸੇ ਕਰਕੇ ਸਿੱਖ ਕੀਮਤ ਵਿਧਾਨ ਅਹਿਸਾਸ ਦੀ ਪੱਧਰ 'ਤੇ ਸਹਿਜ ਚੇਤਨਾ ਹੈ, ਇਸ ਦਾ ਸੰਬੰਧ 'ਆਪਣਾ ਮੂਲੁ ਪਛਾਣੁ' ਨਾਲ ਹੈ। ਰਹੱਸਵਾਦ ਨੇ ਮਨ ਨੂੰ ਇੰਦ੍ਰਿਆਵੀ ਧੱਕੇ ਤੋਂ ਚੇਤੰਨ ਪੱਧਰ 'ਤੇ ਬਚ ਸਕਣ ਦੇ ਸਮਰੱਥ ਬਨਾਉਣਾ ਹੈ। ਸੱਚ ਅਤੇ ਗਿਆਨ ਦੀ ਪੱਧਰ 'ਤੇ ਇਹ ਸਥਿਤੀ ਸਤਿ ਨੂੰ ਆਪਣੇ ਅੰਦਰ ਉਤਾਰ ਲੈਣ ਦੀ ਹੈ। ਸੋ ਸਿੱਖ ਰਹੱਸਵਾਦ ਜਾਂ ਸਿਮਰਨ ਰਹੱਸਵਾਦ, ਰਹੱਸਵਾਦੀ ਇਤਿਹਾਸ ਵਿਚ ਸਰਬ-ਪੱਖੀ ਹੈ ਕਿਉਂਕਿ 'ਜਗਤ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ' (ਪੰਨਾ ੮੫੩), 'ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ' ਅਤੇ ਸਰਬੱਤ ਦਾ ਭਲਾ ਦਾ ਰਹੱਸਵਾਦੀ ਪ੍ਰਸੰਗ ਸਥਾਪਨ, ਜਿਸ ਜੁਗਤਿ ਵਿਚ ਸਿੱਖ ਚਿੰਤਨ ਰਾਹੀਂ ਸਾਹਮਣੇ ਆਇਆ ਹੈ, ਉਹ ਹੋਰ ਕਿਸੇ ਧਰਮ ਚਿੰਤਨ ਵਿਚ ਪ੍ਰਾਪਤ ਨਹੀਂ ਹੈ।

(੮-੧੯੯੧)



ਉਹ ਆਪਣੇ ਜੀਵਨ ਵਿਚ ਗ਼ੁਲਾਮੀ ਦੀ ਜ਼ੰਜੀਰ ਨੂੰ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ। ਅਨਿਆਂ ਕਰਨਾ ਜਾਂ ਸਹਿਣਾ, ਡਰਨਾ ਜਾਂ ਡਰਾਉਣਾ ਉਸ ਦੇ ਜ਼ਹਿਨ ਵਿਚ ਨਹੀਂ ਹੁੰਦਾ:

*ਆਪਿ ਨ ਡਰਉ ਨ ਅਵਰ ਡਰਾਵਉ॥* (ਪੰਨਾ ੩੨੭)

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* (ਪੰਨਾ ੧੪੨੭)

ਅਜਿਹੀ ਬਿਰਤੀ ਵਾਲਾ ਮਨੁੱਖ ਆਪਣੇ ਜਾਂ ਦੂਸਰੇ ਨਾਲ ਜ਼ੁਲਮ ਹੁੰਦਾ ਵੇਖ ਕਦੇ ਵੀ ਬਰਦਾਸ਼ਤ ਨਹੀਂ ਕਰਦਾ। ਅਸਲ ਵਿਚ ਸਿੱਖ ਗੁਰੂ ਸਾਹਿਬਾਨ ਇਸ ਵਿਚਾਰਧਾਰਾ ਦੇ ਜ਼ਰੀਏ ਮਨੁੱਖ ਅੰਦਰ ਸੱਚ/ਧਰਮ ਦੀ ਖਾਤਿਰ ਲੜਨ/ਮਰਨ ਦੀ ਭਾਵਨਾ ਦੇ ਬੀਜ ਬੋ ਰਹੇ ਸਨ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*

*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥* (ਪੰਨਾ ੧੧੦੫)

ਸੱਚ/ਧਰਮ ਦੀ ਖਾਤਿਰ ਲੜਨ/ਮਰਨ ਦੀ ਇਸ ਭਾਵਨਾ ਤੋਂ ਹੀ ਧਰਮ ਯੁੱਧ ਦੇ ਸਿਧਾਂਤ ਦੀ ਉਤਪਤੀ ਹੁੰਦੀ ਹੈ।

ਗੁਰੂ ਸਾਹਿਬਾਨ ਅਜਿਹੇ ਸੂਰਮੇ ਪੈਦਾ ਕਰਨ ਦੇ ਅਭਿਲਾਸ਼ੀ ਸਨ। ਜਿਨ੍ਹਾਂ ਅੰਦਰ ਧਰਮ ਯੁੱਧ ਲੜਨ ਲੱਗਿਆਂ ਕਿਸੇ ਪ੍ਰਕਾਰ ਦੇ ਹੰਕਾਰ ਦਾ ਵਾਸਾ ਨਾ ਹੋਵੇ। ਯੁੱਧ ਵਿਚ ਜਿੱਤਣ ਵਾਲੇ ਅੰਦਰ ਹੰਕਾਰ ਦਾ ਉਪਜਣਾ ਇਕ ਸੁਭਾਵਿਕ ਗੱਲ ਹੁੰਦੀ ਹੈ:

*ਮਹਾ ਜੁਧ ਜੋਧ ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ॥* (ਪੰਨਾ ੪੪੫)

ਇਸੇ ਲਈ ਉਨ੍ਹਾਂ ਨੇ ਇਕ ਸੂਰਮੇ ਅੰਦਰ ਪਹਿਲਾਂ ਅਧਿਆਤਮਿਕ ਗੁਣਾਂ ਦਾ ਹੋਣਾ ਜ਼ਰੂਰੀ ਸਮਝਿਆ।

*ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥* (ਪੰਨਾ ੮੬)

ਪਰਮਾਤਮਾ ਦੇ ਦਰ ਉੱਪਰ ਪਹੁੰਚੇ ਹੋਏ ਨੂੰ ਯੋਧੇ, ਮਹਾਂਬਲੀ, ਸੂਰਮੇ ਦੇ ਨਾਮ ਨਾਲ ਨਿਵਾਜਿਆ:

*ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥* (ਪੰਨਾ ੮)

ਉਸ ਅੰਦਰ ਆਪਾ ਵਾਰਨ ਦੀ ਭਾਵਨਾ ਉਤਪਤ ਕੀਤੀ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*

*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* (ਪੰਨਾ ੧੧੦੫)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮੇਂ ਦਾ ਬਾਦਸ਼ਾਹ ਬਾਬਰ ਨੂੰ ਜ਼ਾਬਰ ਕਹਿਣਾ ਅਤੇ ਸਮੇਂ ਸਿਰ ਸੱਚ ਬੋਲਣ ਦੀ ਤਾਕੀਦ ਕਰਨੀ:

*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥* (ਪੰਨਾ ੭੨੩)

ਧਰਮ ਯੁੱਧ ਦੀ ਸ਼ੁਰੂਆਤ ਵੀ ਕਹੀ ਜਾ ਸਕਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਤਾਂ ਸਮੁੱਚਾ ਜੀਵਨ ਹੀ ਧਰਮ ਯੁੱਧ ਨੂੰ ਦ੍ਰਿੜ੍ਹ ਕਰਵਾਉਣ ਵਿਚ ਗੁਜ਼ਰ ਗਿਆ। ਇਸ ਸਿਧਾਂਤ ਨੂੰ ਉਨ੍ਹਾਂ ਆਪਣੀ ਰਚਨਾ ਵਿਚ ਬੜੇ ਵਿਸਤ੍ਰਿਤ ਰੂਪ ਵਿਚ ਪੇਸ਼ ਕੀਤਾ। ਮਿਥਿਹਾਸਿਕ ਯੋਧਿਆਂ/ਨਾਇਕਾਵਾਂ ਦੇ ਯੁੱਧ ਵਰਣਨ ਦੇ ਲੰਮੇ ਬ੍ਰਿਤਾਂਤਾਂ ਦਾ ਅਨੁਵਾਦ ਆਮ ਲੋਕਾਂ ਦੀ ਭਾਸ਼ਾ ਵਿਚ ਕਰ ਕੇ, ਜਨਤਾ ਵਿਚ ਧਰਮ ਯੁੱਧ ਕਰਨ ਦੀ ਭਾਵਨਾ ਨੂੰ ਪ੍ਰਬਲ ਕੀਤਾ।

*ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ॥*

ਅਕਾਲ ਪੁਰਖ ਦੀ ਮੌਜ ਹੈ। ਜਿਸ ਧਰਮ ਚਿੰਤਨ ਦੀ ਪ੍ਰਤੀਨਿਧ ਸ਼ਖ਼ਸੀਅਤ ਇਹਨਾਂ ਤੱਤਾਂ ਦੀ ਧਾਰਨੀ ਹੋਵੇਗੀ, ਉਸੇ ਨੂੰ ਰਹੱਸਵਾਦੀ ਖੇਤਰ ਵਿਚ ਸਰਦਾਰੀ ਪ੍ਰਾਪਤ ਹੋਵੇਗੀ। ਜੇ ਇਸ ਧਾਰਨਾ ਨੂੰ ਸਿੱਖ ਧਰਮ ਚਿੰਤਨ ਦੇ ਆਧਾਰ 'ਤੇ ਵੇਖਿਆ ਜਾਵੇ ਤਾਂ ਤ੍ਰੈ-ਪੱਖੀ ਗੁਰਮਤਿ ਜੁਗਤਿ—ਨਾਮ ਜਪਣਾ, ਵੰਡ ਛਕਣਾ ਤੇ ਕਿਰਤ ਕਰਨਾ, ਰਹੱਸਵਾਦ ਨੂੰ ਉਪਦੇਸ਼ (precept) ਜਾਂ ਸਿਧਾਂਤ (doctrine) ਦੀ ਸੀਮਾ ਵਿਚ ਨਹੀਂ ਰਹਿਣ ਦੇਂਦੀ। ਇਸ ਸੀਮਾ ਮੁਤਾਬਿਕ ਉਪਦੇਸ਼ ਦੇ ਮਗਰ ਲੱਗਣ ਦੀ ਲੋੜ ਪੈਂਦੀ ਹੈ ਅਤੇ ਸਿਧਾਂਤ ਨੂੰ ਸਿੱਖੇ ਜਾਣ ਦੀ ਲੋੜ ਹੈ। ਇਹ ਦੋਵੇਂ ਗੱਲਾਂ ਰਹੱਸਵਾਦੀ ਮਾਰਗ ਵਿਚ ਰੁਕਾਵਟ ਬਣ ਸਕਦੀਆਂ ਹਨ ਕਿਉਂਕਿ ਇਹਨਾਂ ਵਿਚ ਸਿੱਖਿਅਕ ਅਤੇ ਸਿਖਾਂਦਰੂ ਦੇ ਰੂਪ ਵਿਚ ਵਿਅਕਤੀ ਨੂੰ ਕੇਂਦਰੀਅਤਾ ਪ੍ਰਾਪਤ ਹੋ ਜਾਂਦੀ ਹੈ। ਸ਼ਬਦ ਦੀ ਸਰਦਾਰੀ ਰਹੱਸਵਾਦ ਦੀ ਪ੍ਰਾਪਤੀ ਵਾਸਤੇ ਸਭ ਤੋਂ ਸਾਰਥਕ ਮਾਧਿਅਮ ਹੈ। ਇਸੇ ਕਰਕੇ ਸਿੱਖ ਕੀਮਤ ਵਿਧਾਨ ਅਹਿਸਾਸ ਦੀ ਪੱਧਰ 'ਤੇ ਸਹਿਜ ਚੇਤਨਾ ਹੈ, ਇਸ ਦਾ ਸੰਬੰਧ 'ਆਪਣਾ ਮੂਲੁ ਪਛਾਣੁ' ਨਾਲ ਹੈ। ਰਹੱਸਵਾਦ ਨੇ ਮਨ ਨੂੰ ਇੰਦ੍ਰਿਆਵੀ ਧੱਕੇ ਤੋਂ ਚੇਤੰਨ ਪੱਧਰ 'ਤੇ ਬਚ ਸਕਣ ਦੇ ਸਮਰੱਥ ਬਨਾਉਣਾ ਹੈ। ਸੱਚ ਅਤੇ ਗਿਆਨ ਦੀ ਪੱਧਰ 'ਤੇ ਇਹ ਸਥਿਤੀ ਸਤਿ ਨੂੰ ਆਪਣੇ ਅੰਦਰ ਉਤਾਰ ਲੈਣ ਦੀ ਹੈ। ਸੋ ਸਿੱਖ ਰਹੱਸਵਾਦ ਜਾਂ ਸਿਮਰਨ ਰਹੱਸਵਾਦ, ਰਹੱਸਵਾਦੀ ਇਤਿਹਾਸ ਵਿਚ ਸਰਬ-ਪੱਖੀ ਹੈ ਕਿਉਂਕਿ 'ਜਗਤ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ' (ਪੰਨਾ ੮੫੩), 'ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ' ਅਤੇ ਸਰਬੱਤ ਦਾ ਭਲਾ ਦਾ ਰਹੱਸਵਾਦੀ ਪ੍ਰਸੰਗ ਸਥਾਪਨ, ਜਿਸ ਜੁਗਤਿ ਵਿਚ ਸਿੱਖ ਚਿੰਤਨ ਰਾਹੀਂ ਸਾਹਮਣੇ ਆਇਆ ਹੈ, ਉਹ ਹੋਰ ਕਿਸੇ ਧਰਮ ਚਿੰਤਨ ਵਿਚ ਪ੍ਰਾਪਤ ਨਹੀਂ ਹੈ।

(੮-੧੯੯੧)



# ਧਰਮ ਯੁੱਧ

ਧਰਮ ਦੇ ਇਤਿਹਾਸ ਵਿਚ 'ਧਰਮ ਯੁੱਧ' ਦਾ ਸਿਧਾਂਤ ਬਹੁਤ ਪ੍ਰਾਚੀਨ ਹੈ। ਹਿੰਦੂ ਧਰਮ ਵਿਚ ਤ੍ਰੇਤੇ ਯੁੱਗ ਦੇ ਅਵਤਾਰੀ ਪੁਰਸ਼ ਸ੍ਰੀ ਰਾਮ ਚੰਦਰ ਦੇ ਸੰਘਰਸ਼ ਦੀ ਤੁਲਨਾ 'ਧਰਮ ਯੁੱਧ' ਨਾਲ ਕੀਤੀ ਜਾਂਦੀ ਹੈ। ਦੁਆਪਰ ਯੁੱਗ ਵਿਚ ਹੋਏ ਮਹਾਂ ਯੁੱਧ ਮਹਾਂਭਾਰਤ ਨੂੰ ਵੀ 'ਧਰਮ ਯੁੱਧ' ਦੀ ਸੰਗਿਆ ਦਿੱਤੀ ਜਾਂਦੀ ਹੈ। ਭਾਵੇਂ ਪੱਛਮੀ ਧਰਮਾਂ ਈਸਾਈਅਤ ਅਤੇ ਯਹੂਦੀਅਤ ਵਿਚ 'ਧਰਮ ਯੁੱਧ' ਲਈ ਕੋਈ ਸਿਧਾਂਤ ਨਹੀਂ ਮਿਲਦਾ ਹੈ ਪਰੰਤੂ ਇਸਲਾਮ ਵਿਚ ਇਸ ਦਾ ਸਿਧਾਂਤਕ ਅਤੇ ਵਿਵਹਾਰਿਕ ਰੂਪ ਵੇਖਣ ਵਿਚ ਮਿਲਦਾ ਹੈ। ਇਸਲਾਮ ਵਿਚ ਧਰਮ ਯੁੱਧ ਲਈ 'ਜਹਾਦ' ਸ਼ਬਦ ਵਰਤਿਆ ਗਿਆ ਹੈ। ਭਾਰਤੀ ਧਰਮਾਂ ਦੀ ਲੜੀ ਵਿਚ ਸਿੱਖ ਧਰਮ ਸਭ ਤੋਂ ਨਵੀਨ ਧਰਮ ਹੈ। ਧਰਮ ਯੁੱਧ ਪ੍ਰਥਾਇ ਸਿੱਖ ਧਰਮ ਦੀ ਕੀ ਵਿਚਾਰਧਾਰਾ ਹੈ। ਇਸ ਦੇ ਸਿਧਾਂਤਕ ਅਤੇ ਵਿਵਹਾਰਿਕ ਪੱਖ ਦੀ ਦੂਜੇ ਧਰਮਾਂ ਨਾਲੋਂ ਕੀ ਵਿਲੱਖਣਤਾ/ਵਿਸ਼ੇਸ਼ਤਾ ਹੈ, ਉਸ ਬਾਰੇ ਇਸ ਲੇਖ ਵਿਚ ਵਿਚਾਰ ਕਰਾਂਗੇ।

ਜੈਨ ਅਤੇ ਬੁੱਧ ਧਰਮ ਦੋ ਅਜਿਹੇ ਧਰਮ ਹਨ ਜਿਨ੍ਹਾਂ ਨੇ ਅਹਿੰਸਾ ਦੇ ਸਿਧਾਂਤ ਨੂੰ ਸ਼੍ਰੋਮਣੀ ਦਰਜਾ ਦਿੱਤਾ ਹੈ। ਮਹਾਤਮਾ ਬੁੱਧ ਨੇ 'ਅਹਿੰਸਾ' ਨੂੰ ਸਭ ਧਰਮਾਂ ਤੋਂ ਉੱਤਮ ਮੰਨਿਆ। ਜੇਕਰ ਸਮੁੱਚਾ ਸੰਸਾਰ ਇਸ ਮਤ ਵਿਚ ਵਿਸ਼ਵਾਸ ਕਰਦਾ ਹੋਵੇ ਅਤੇ ਇਸ ਦਾ ਧਾਰਨੀ ਹੋਵੇ ਤਾਂ 'ਅਹਿੰਸਾ ਪਰਮੋ ਧਰਮ' ਦਾ ਸਿਧਾਂਤ ਸ਼ਾਂਤੀ-ਪੁਰਵ ਰਹਿਣ ਲਈ ਸਰਵ-ਸ੍ਰੇਸ਼ਠ ਵਿਚਾਰਧਾਰਾ ਹੈ ਪਰੰਤੂ ਜੇਕਰ ਸੰਸਾਰ ਵਿਚ ਇਕ ਧਿਰ ਅਜਿਹੀ ਪੈਦਾ ਹੋ ਜਾਵੇ, ਜੋ ਤਾਕਤ, ਸੱਤਾ ਦੇ ਜ਼ੋਰ ਨਾਲ, ਜ਼ਬਰੀ ਹਰ ਗੱਲ ਮਨਵਾਉਣ ਦਾ ਪੱਖ ਪੂਰਦੀ ਹੋਵੇ ਤਾਂ ਅਹਿੰਸਾ ਦਾ ਸਿਧਾਂਤ ਉੱਥੇ ਕੌਮਾਂ/ਦੇਸ਼ਾਂ ਦੇ ਪਤਨ ਦਾ ਕਾਰਣ ਵੀ ਬਣ ਜਾਂਦਾ ਹੈ।* ਇਤਿਹਾਸ ਗਵਾਹ ਹੈ ਕਿ ਭਾਰਤੀ ਸੰਸਕ੍ਰਿਤੀ ਵਿਚ 'ਅਹਿੰਸਾ ਪਰਮੋ ਧਰਮ' ਦੇ ਸਿਧਾਂਤ ਨੇ ਜਿੱਥੇ ਮਨੁੱਖ ਲਈ ਸ਼ਾਂਤੀ-ਪੂਰਵਕ ਜੀਵਨ ਜੀਉਣ ਦਾ ਉੱਚ ਆਦਰਸ਼ ਸਿਰਜਿਆ, ਉਥੇ ਨਾਲ ਹੀ ਮਨੁੱਖ ਦੇ ਵਿੱਚੋਂ ਸ੍ਵੈ-ਮਾਨ, ਅਣਖ ਅਤੇ ਜ਼ੁਲਮ ਦਾ ਸਾਹਮਣਾ ਕਰਨ ਦੀ ਭਾਵਨਾ ਨੂੰ ਵੀ ਖਤਮ ਕਰ ਦਿੱਤਾ। ਬੇਸ਼ੱਕ ਇਸ ਸਿਧਾਂਤ ਨੂੰ ਮੰਨਣ ਵਾਲੇ ਬੋਧੀ ਭਾਰਤ ਦੀ ਧਰਤੀ ਉਪਰ ਨਾ ਟਿਕ ਸਕੇ ਲੇਕਿਨ ਇਸ ਸਿਧਾਂਤ ਨੇ ਸੁਤੇ-ਸਿਧ ਹੀ ਗੈਰ ਬੋਧੀਆਂ ਨੂੰ ਵੀ ਆਪਣੇ ਪ੍ਰਭਾਵ ਅਧੀਨ ਲੈ ਲਿਆ। ਜਿਸ ਦੇ ਸਿੱਟੇ ਵਜੋਂ ਇੱਥੋਂ ਦੇ ਬਾਸ਼ਿੰਦਿਆਂ ਨੂੰ ਹਜ਼ਾਰਾਂ ਸਾਲਾਂ ਦੀ ਗ਼ੁਲਾਮੀ ਦੇ ਵਿੱਚੋਂ ਦੀ ਗੁਜ਼ਰਨਾ ਪਿਆ। ਸਿੱਖ ਗੁਰੂ ਸਾਹਿਬਾਨ ਇਸ ਤੱਥ ਤੋਂ ਪੂਰੀ ਤਰ੍ਹਾਂ ਸੁਚੇਤ ਸਨ। ਇਸ ਲਈ ਉਨ੍ਹਾਂ ਦੁਆਰਾ ਦਿੱਤੀ ਵਿਚਾਰਧਾਰਾ, ਜਿੱਥੇ ਪਰਮ ਅਹਿੰਸਾ ਦੇ ਸਿਧਾਂਤ ਨੂੰ ਸਵੀਕਾਰਦੀ ਹੈ:

*ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥* (ਪੰਨਾ ੧੩੭੮)

ਉਸ ਦੇ ਨਾਲ ਹੀ ਸ੍ਵੈ-ਮਾਨ ਨਾਲ ਜੀਵਨ ਜੀਉਣ ਦੀ ਪ੍ਰੇਰਨਾ ਵੀ ਦਿੰਦੀ ਹੈ।

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* (ਪੰਨਾ ੧੪੨)

ਅਹਿੰਸਾ ਦੇ ਨਾਲ-ਨਾਲ, ਜ਼ੁਲਮ ਦਾ ਟਾਕਰਾ ਕਰਨਾ ਵੀ ਸਿੱਖ ਵਿਚਾਰਧਾਰਾ ਦਾ ਅਹਿਮ ਹਿੱਸਾ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸਤ॥*
*ਹਲਾਲ ਅਸਤੁ ਬੁਰਦਨ ਬ ਸਮਸ਼ੀਰ ਦਸਤ॥* (ਦਸਮ ਗ੍ਰੰਥ, ਪੰਨਾ ੧੩੭੦)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਰਾਜਨੀਤਿਕ, ਸਮਾਜਿਕ, ਧਾਰਮਿਕ, ਸਭਿਆਚਾਰਕ ਅਤੇ ਆਰਥਿਕ ਹਲਾਤਾਂ ਤੋਂ ਸਾਰੇ ਚੰਗੀ ਤਰ੍ਹਾਂ ਜਾਣੂ ਹਨ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਉਸ ਸਮੇਂ ਅਧਰਮ ਦੀ ਪ੍ਰਭੂਸੱਤਾ ਕਾਇਮ ਸੀ ਅਤੇ ਧਾਰਮਿਕਤਾ ਦਾ ਵਿਨਾਸ਼ ਹੋ ਚੁੱਕਾ ਸੀ।

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥* (ਪੰਨਾ ੧੪੫)

ਮਨੁੱਖ ਜੀਵਨ ਦੇ ਹਰ ਖੇਤਰ ਵਿਚ ਗ਼ੁਲਾਮੀ ਦੀ ਜ਼ਿੰਦਗੀ ਜਿਊਣੀ ਸਵੀਕਾਰ ਕਰ ਚੁੱਕਾ ਸੀ। ਗੁਰੂ ਜੀ ਦਾ ਮਿਸ਼ਨ ਮਰੀਆਂ ਹੋਈਆਂ ਰੂਹਾਂ ਨੂੰ ਮੁੜ ਸੁਰਜੀਤ ਕਰਨ ਦੇ ਤੁਲ ਸੀ। ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੱਬੀ ਜੀਵਨ ਉਦੇਸ਼ ਨੂੰ 'ਸਿੰਘ ਗਰਜਨਾ' ਦੇ ਨਾਮ ਨਾਲ ਸੰਬੋਧਨ ਕੀਤਾ ਹੈ:

*ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ॥* (ਵਾਰ ੧/੨੭)

ਇਸ ਗਰਜਨਾ ਨੇ ਮਨੁੱਖ ਨੂੰ ਜਿੱਥੇ ਅਧਿਆਤਮਿਕ ਤੇ ਨੈਤਿਕ ਪੱਧਰ ਤੋਂ ਉੱਚਾ ਚੁੱਕਣਾ ਸੀ, ਉਥੇ ਨਾਲ ਹੀ ਉਸ ਦੇ ਮਨ ਵਿਚਲੀ ਗ਼ੁਲਾਮੀਅਤ ਦੀ ਜ਼ੰਜੀਰ ਵੀ ਤੋੜਨੀ ਸੀ। ਇਸ ਗਰਜਨਾ ਨੇ ਮਨੁੱਖ ਵਿਚ ਸ੍ਵੈ-ਮਾਨ, ਅਣਖ, ਸ੍ਵੈ-ਰੱਖਿਆ ਅਤੇ ਜ਼ੁਲਮ ਦਾ ਟਾਕਰਾ ਕਰਨ ਦੀ ਭਾਵਨਾ ਵੀ ਪ੍ਰਜਵਲਿਤ ਕਰਨੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਮਨੁੱਖ ਦੀ ਸੰਪੂਰਨ ਸ਼ਖ਼ਸੀਅਤ ਨੂੰ ਸਿਰਜਣਾ ਸੀ। ਇਸ ਲਈ ਗੁਰੂ ਜੀ ਨੇ ਆਪਣੇ ਪੈਰੋਕਾਰਾਂ ਦੀ ਚੋਣ ਗਿਣਾਤਮਕ ਨਾਲੋਂ ਗੁਣਾਤਮਕ ਰੂਪ ਵਿਚ ਕੀਤੀ। ਮਨੁੱਖ ਨੂੰ ਸੱਚ ਦੇ ਲੜ ਲਾਉਣ ਲਈ ਦੇਸ਼ਾਂ-ਵਿਦੇਸ਼ਾਂ ਦੀਆਂ ਯਾਤਰਾਵਾਂ ਕੀਤੀਆਂ। ਸੰਪਰਕ ਵਿਚ ਆਉਣ ਵਾਲੇ ਮਨੁੱਖ ਦੇ ਸਰਬ-ਪੱਖੀ ਵਿਕਾਸ ਲਈ ਨਵੇਂ ਸਿਧਾਂਤਾਂ ਅਤੇ ਸੰਸਥਾਵਾਂ ਦੀ ਸਿਰਜਣਾ ਕੀਤੀ। ਇਨ੍ਹਾਂ ਸਿਧਾਂਤਾਂ ਵਿਚ ਹਰ ਤਰ੍ਹਾਂ ਦੇ ਸੰਤੁਲਨ ਨੂੰ ਕਾਇਮ ਰੱਖਿਆ ਗਿਆ। ਅਧਿਆਤਮਿਕ, ਸਮਾਜਿਕ, ਰਾਜਨੀਤਿਕ, ਬੌਧਿਕ, ਸਦਾਚਾਰਕ, ਸਭਿਆਚਾਰਕ, ਆਰਥਿਕ ਆਦਿ ਕੀਮਤਾਂ ਦਾ ਜੀਵਨ ਵਿਚ ਕੀ ਮਹੱਤਵ ਹੁੰਦਾ ਹੈ, ਸਮੁੱਚੇ ਸੰਸਾਰ ਨੂੰ ਇਸ ਤੋਂ ਜਾਣੂ/ਦ੍ਰਿੜ੍ਹ ਕਰਵਾਇਆ।

ਸਿੱਖ ਗੁਰੂ ਸਾਹਿਬਾਨ ਨੂੰ ਇਸ ਗੱਲ ਦਾ ਵੀ ਅਨੁਭਵ ਸੀ ਕਿ ਮਨੁੱਖ ਦੇ ਅੰਦਰ ਸਭ ਤੋਂ ਵੱਡਾ ਡਰ ਮੌਤ ਦਾ ਹੁੰਦਾ ਹੈ।

*ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥* (ਪੰਨਾ ੫੫੫)

ਜਿਹੜਾ ਮਨੁੱਖ ਮੌਤ ਦੇ ਡਰ ਨੂੰ ਮਨੋ ਵਿਸਾਰ ਕੇ ਪਰਮਾਤਮਾ ਦੇ ਮਾਰਗ ਉੱਤੇ ਤੁਰ ਪੈਂਦਾ ਹੈ,

*ਜਉ ਤਉ ਪ੍ਰੇਮ ਖੇਲਨ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (ਪੰਨਾ ੧੪੧੨)

ਉਹ ਆਪਣੇ ਜੀਵਨ ਵਿਚ ਗ਼ੁਲਾਮੀ ਦੀ ਜ਼ੰਜੀਰ ਨੂੰ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ। ਅਨਿਆਂ ਕਰਨਾ ਜਾਂ ਸਹਿਣਾ, ਡਰਨਾ ਜਾਂ ਡਰਾਉਣਾ ਉਸ ਦੇ ਜ਼ਹਿਨ ਵਿਚ ਨਹੀਂ ਹੁੰਦਾ:

*ਆਪਿ ਨ ਡਰਉ ਨ ਅਵਰ ਡਰਾਵਉ॥* (ਪੰਨਾ ੩੨੭)

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* (ਪੰਨਾ ੧੪੨੭)

ਅਜਿਹੀ ਬਿਰਤੀ ਵਾਲਾ ਮਨੁੱਖ ਆਪਣੇ ਜਾਂ ਦੂਸਰੇ ਨਾਲ ਜ਼ੁਲਮ ਹੁੰਦਾ ਵੇਖ ਕਦੇ ਵੀ ਬਰਦਾਸ਼ਤ ਨਹੀਂ ਕਰਦਾ। ਅਸਲ ਵਿਚ ਸਿੱਖ ਗੁਰੂ ਸਾਹਿਬਾਨ ਇਸ ਵਿਚਾਰਧਾਰਾ ਦੇ ਜ਼ਰੀਏ ਮਨੁੱਖ ਅੰਦਰ ਸੱਚ/ਧਰਮ ਦੀ ਖਾਤਿਰ ਲੜਨ/ਮਰਨ ਦੀ ਭਾਵਨਾ ਦੇ ਬੀਜ ਬੋ ਰਹੇ ਸਨ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*

*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥* (ਪੰਨਾ ੧੧੦੫)

ਸੱਚ/ਧਰਮ ਦੀ ਖਾਤਿਰ ਲੜਨ/ਮਰਨ ਦੀ ਇਸ ਭਾਵਨਾ ਤੋਂ ਹੀ ਧਰਮ ਯੁੱਧ ਦੇ ਸਿਧਾਂਤ ਦੀ ਉਤਪਤੀ ਹੁੰਦੀ ਹੈ।

ਗੁਰੂ ਸਾਹਿਬਾਨ ਅਜਿਹੇ ਸੂਰਮੇ ਪੈਦਾ ਕਰਨ ਦੇ ਅਭਿਲਾਸ਼ੀ ਸਨ। ਜਿਨ੍ਹਾਂ ਅੰਦਰ ਧਰਮ ਯੁੱਧ ਲੜਨ ਲੱਗਿਆਂ ਕਿਸੇ ਪ੍ਰਕਾਰ ਦੇ ਹੰਕਾਰ ਦਾ ਵਾਸਾ ਨਾ ਹੋਵੇ। ਯੁੱਧ ਵਿਚ ਜਿੱਤਣ ਵਾਲੇ ਅੰਦਰ ਹੰਕਾਰ ਦਾ ਉਪਜਣਾ ਇਕ ਸੁਭਾਵਿਕ ਗੱਲ ਹੁੰਦੀ ਹੈ:

*ਮਹਾ ਜੁਧ ਜੋਧ ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ॥* (ਪੰਨਾ ੪੪੫)

ਇਸੇ ਲਈ ਉਨ੍ਹਾਂ ਨੇ ਇਕ ਸੂਰਮੇ ਅੰਦਰ ਪਹਿਲਾਂ ਅਧਿਆਤਮਿਕ ਗੁਣਾਂ ਦਾ ਹੋਣਾ ਜ਼ਰੂਰੀ ਸਮਝਿਆ।

*ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥* (ਪੰਨਾ ੮੬)

ਪਰਮਾਤਮਾ ਦੇ ਦਰ ਉੱਪਰ ਪਹੁੰਚੇ ਹੋਏ ਨੂੰ ਯੋਧੇ, ਮਹਾਂਬਲੀ, ਸੂਰਮੇ ਦੇ ਨਾਮ ਨਾਲ ਨਿਵਾਜਿਆ:

*ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥* (ਪੰਨਾ ੮)

ਉਸ ਅੰਦਰ ਆਪਾ ਵਾਰਨ ਦੀ ਭਾਵਨਾ ਉਤਪਤ ਕੀਤੀ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*

*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* (ਪੰਨਾ ੧੧੦੫)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮੇਂ ਦਾ ਬਾਦਸ਼ਾਹ ਬਾਬਰ ਨੂੰ ਜ਼ਾਬਰ ਕਹਿਣਾ ਅਤੇ ਸਮੇਂ ਸਿਰ ਸੱਚ ਬੋਲਣ ਦੀ ਤਾਕੀਦ ਕਰਨੀ:

*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥* (ਪੰਨਾ ੭੨੩)

ਧਰਮ ਯੁੱਧ ਦੀ ਸ਼ੁਰੂਆਤ ਵੀ ਕਹੀ ਜਾ ਸਕਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਤਾਂ ਸਮੁੱਚਾ ਜੀਵਨ ਹੀ ਧਰਮ ਯੁੱਧ ਨੂੰ ਦ੍ਰਿੜ੍ਹ ਕਰਵਾਉਣ ਵਿਚ ਗੁਜ਼ਰ ਗਿਆ। ਇਸ ਸਿਧਾਂਤ ਨੂੰ ਉਨ੍ਹਾਂ ਆਪਣੀ ਰਚਨਾ ਵਿਚ ਬੜੇ ਵਿਸਤ੍ਰਿਤ ਰੂਪ ਵਿਚ ਪੇਸ਼ ਕੀਤਾ। ਮਿਥਿਹਾਸਿਕ ਯੋਧਿਆਂ/ਨਾਇਕਾਵਾਂ ਦੇ ਯੁੱਧ ਵਰਣਨ ਦੇ ਲੰਮੇ ਬ੍ਰਿਤਾਂਤਾਂ ਦਾ ਅਨੁਵਾਦ ਆਮ ਲੋਕਾਂ ਦੀ ਭਾਸ਼ਾ ਵਿਚ ਕਰ ਕੇ, ਜਨਤਾ ਵਿਚ ਧਰਮ ਯੁੱਧ ਕਰਨ ਦੀ ਭਾਵਨਾ ਨੂੰ ਪ੍ਰਬਲ ਕੀਤਾ।

*ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ॥*

*ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ॥* (ਦਸਮ ਗ੍ਰੰਥ, ਪੰਨਾ ੫੭੦)

ਪਰਮਾਤਮਾ ਨੂੰ ਤੇਗ਼ ਰੂਪ ਵਿਚ ਨਮਸਕਾਰ:

*ਨਮੋ ਖੱਗ ਖੰਡੰ ਕ੍ਰਿਪਾਣੰ ਕਟਾਰੰ॥* (ਉਹੀ, ਪੰਨਾ ੪੫)

ਅਸੁਰ ਸਿੰਘਾਰਨ ਵਾਲੇ ਨਾਵਾਂ ਨਾਲ ਸੰਬੋਧਨ ਕਰਨਾ:

*ਦੁਰਜਨ ਦਲ ਦੰਡਣ ਅਸੁਰ ਬਿਹੰਡਣ ਦੁਸਟ ਨਿਕੰਦਣ ਆਦਿ ਬਿਤ੍ਰੇ॥* (ਉਹੀ, ਪੰਨਾ ੩੦)

ਅਤੇ ਸ਼ਸਤਰਾਂ ਦੀ ਮਹਿਮਾ ਕਰਨ ਪਿੱਛੋ:

*ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥* (ਉਹੀ, ਪੰਨਾ ੭੧੭)

ਧਰਮ ਯੁੱਧ ਦੀ ਭਾਵਨਾ ਨੂੰ ਪ੍ਰਚੰਡ ਕਰਨ ਦਾ ਮੰਤਵ ਪ੍ਰਤੱਖ ਜ਼ਾਹਰ ਹੁੰਦਾ ਹੈ। ਪਰਮਾਤਮਾ ਦੇ ਦਇਆਲੂ:

*ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ॥* (ਉਹੀ, ਪੰਨਾ ੧੦)

ਕ੍ਰਿਪਾਲੂ ਸੁਭਾਅ:

*ਨਮਸਤ੍ਵੰ ਕ੍ਰਿਪਾਲੇ...॥* (ਉਹੀ, ਪੰਨਾ ੧)

ਦੇ ਨਾਲ-ਨਾਲ, ਉਸ ਨੂੰ ਅਨੂਪ ਯੁੱਧ ਕਰਨ ਵਾਲਾ:

*ਬੁੱਧੰ ਅਪਾਲ ਜੁੱਧੰ ਅਨੂਪ ...॥* (ਉਹੀ, ਪੰਨਾ ੩੪)

ਯੁੱਧਾਂ ਦੇ ਯੁੱਧ:

*ਨਮੋ ਜੁੱਧ ਜੁੱਧੇ...॥* (ਉਹੀ, ਪੰਨਾ ੧੦)

ਅਤੇ ਯੁੱਧ ਵਿਚ ਜਿੱਤਣ ਵਾਲੇ:

*ਜੁੱਧ ਕੇ ਜਿੱਤਯਾ ਔ ਬਿਰੁੱਧ ਕੇ ਮਿਟੱਯਾ...॥* (ਉਹੀ, ਪੰਨਾ ੩੬)
*ਜੁੱਧ ਕੇ ਜਿਤਈਆ...॥* (ਉਹੀ, ਪੰਨਾ ੩੩)

ਦੇ ਰੂਪ ਵਿਚ ਵੀ ਨਮਸਕਾਰ ਕੀਤੀ। ਇਸ ਤਰ੍ਹਾਂ ਗੁਰੂ ਜੀ ਨੇ ਮਨੁੱਖੀ ਮਨ ਵਿਚ ਇਹ ਵਿਚਾਰ ਪਾ ਦਿੱਤਾ ਕਿ ਧਰਮ ਯੁੱਧ ਵੀ ਪਰਮਾਤਮਾ ਦੇ ਦੈਵੀ ਗੁਣਾਂ ਦਾ ਹੀ ਹਿੱਸਾ ਹੈ। ਇਸ ਵਿਚ ਹਿੱਸਾ ਲੈਣਾ ਦੈਵੀ ਆਦੇਸ਼ਾਂ ਦੀ ਪਾਲਣਾ ਹੈ।

ਗੁਰੂ ਜੀ ਦੁਆਰਾ ਰਚਿਤ 'ਕ੍ਰਿਸ਼ਨ ਅਵਤਾਰ' ਧਰਮ ਯੁੱਧ ਦੀ ਕਲਾ ਸਿਖਾਉਣ ਲਈ ਇਕ ਲਾਸਾਨੀ ਕ੍ਰਿਤ ਹੈ। ਇਕ ਧਰਮੀ ਅਤੇ ਅਧਰਮੀ ਦੇ ਯੁੱਧ ਵਿਚ ਵਿਵਹਾਰ ਨੂੰ ਗੁਰੂ ਜੀ ਇਸ ਰਚਨਾ ਵਿਚ ਇਸ ਤਰ੍ਹਾਂ ਪੇਸ਼ ਕਰਦੇ ਹਨ: "ਸ਼ਾਂਤ ਚਿਤ, ਧਰਮੀ ਸ਼ਸਤਰਾਂ ਦੇ ਪ੍ਰਬਲ ਵਾਰ ਕਰਦਿਆਂ ਕ੍ਰੋਧ ਮੁਕਤ ਹੋ ਕੇ ਜ਼ੁਬਾਨ ਤੋਂ ਉਸ ਪਰਮੇਸ਼ਰ ਦਾ ਨਾਮ ਜਪਦੇ ਹਨ, ਜੋ ਸਾਹਮਣੇ ਖਲੋਤੇ ਦੁਸ਼ਮਣ ਵਿਚ ਵੀ ਰਮਿਆ ਹੋਇਆ ਹੈ, ਜਦੋਂ ਕਿ ਅਧਰਮੀ ਕ੍ਰੋਧ ਵਿਚ ਮਾਰ ਦਿਉ, ਮਾਰ ਦਿਉ ਹੀ ਉਚਾਰਦੇ ਹਨ।[1]

*ਇਕ ਰਾਮ ਹੀ ਰਾਮ ਕਹੈ ਮੁਖਿ ਤੇ ਇਕ ਮਾਰੁ ਮਾਰੁ ਇਹੈ ਉਚਰੈ॥*

(ਦਸਮ ਗ੍ਰੰਥ, ਪੰਨਾ ੪੧੪)

'ਕ੍ਰਿਸ਼ਨ ਅਵਤਾਰ' ਵਿਚ ਆਇਆ ਖੜਗ ਸਿੰਘ ਦਾ ਪ੍ਰਸੰਗ ਧਰਮ ਯੁੱਧ ਵਿਚ ਲੜਨ ਵਾਲੇ ਸੂਰਬੀਰ ਦੀ ਦਲੇਰੀ, ਸਾਹਸ, ਨਿਮਰਤਾ, ਅਡੋਲਤਾ, ਨਿਰਭੈਤਾ, ਨਿਰਵੈਰਤਾ ਦੀ ਉੱਤਮ ਮਿਸਾਲ ਪੇਸ਼ ਕਰਦਾ ਹੈ। ਇਸ ਪ੍ਰਸੰਗ ਦੇ ਰਾਹੀਂ ਗੁਰੂ ਜੀ ਅਜਿਹੇ ਖੜਗਧਾਰੀ ਖ਼ਾਲਸੇ ਦੀ ਸਿਰਜਣਾ ਕਰਨੀ

ਚਾਹੁੰਦੇ ਹਨ, ਜਿਸ ਵਿਚ ਉਪਰੋਕਤ ਦਰਸਾਏ ਸਾਰੇ ਗੁਣਾਂ ਦਾ ਮਿਸ਼ਰਨ ਹੋਵੇ।[2]

'ਕ੍ਰਿਸ਼ਨ ਅਵਤਾਰ' ਦੇ ਅੰਤ ਵਿਚ ਗੁਰੂ ਜੀ ਦਾ ਇਹ ਲਿਖਣਾ ਕਿ ਮੈਂ ਇਕ ਖੱਤਰੀ ਧਰਮੀ ਯੋਧੇ ਦਾ ਪੁੱਤਰ ਹਾਂ, ਜਿਸ ਦਾ ਫਰਜ਼ ਜੰਗ-ਏ-ਮੈਦਾਨ ਵਿਚ ਸੂਰਮਤਾ ਤੇ ਬੀਰਤਾ ਨਾਲ ਲੜਨਾ ਹੁੰਦਾ ਹੈ। ਹੇ ਅਕਾਲ ਪੁਰਖ! ਮੈਨੂੰ ਇਹ ਵਰਦਾਨ ਦੇ ਕੇ ਜਦੋਂ ਮੇਰੀ ਜ਼ਿੰਦਗੀ ਦਾ ਅੰਤ ਵੇਲਾ ਹੋਵੇ ਤਾਂ ਮੈਂ ਯੁੱਧ ਵਿਚ ਲੜਦਾ ਹੋਇਆ, ਇਸ ਸੰਸਾਰ ਤੋਂ ਜਾਵਾਂ:

*ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਜੁ ਕਰੋ॥...*
*ਜਬ ਆਉ ਕੀ ਅਉਧ ਨਿਧਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ॥* (ਉਹੀ, ਪੰਨਾ ੫੭੦)

ਇੱਥੇ ਗੁਰੂ ਜੀ ਆਪਣੇ-ਆਪ ਨੂੰ ਕਿਸੇ ਜਾਤੀ ਬੰਧਨ ਵਿਚ ਨਹੀਂ ਬੰਨ੍ਹ ਰਹੇ ਸਗੋਂ ਸ੍ਵੈ ਲਈ ਇਹ ਕਾਮਨਾ ਕਰ ਰਹੇ ਹਨ ਕਿ ਮੇਰਾ ਅੰਤ ਵੀ ਜ਼ੁਲਮ ਦਾ ਦਮਨ ਕਰਦਿਆਂ, ਜੰਗ-ਏ-ਮੈਦਾਨ ਵਿਚ ਹੋਵੇ। ਮੇਰੇ ਅੰਦਰ ਧਰਮ ਯੁੱਧ ਲੜਨ ਦੀ ਭਾਵਨਾ ਹਮੇਸ਼ਾਂ ਪ੍ਰਬਲ ਰਹੇ। ਅੰਤਲੇ ਸਕੰਧ ਵਿਚ ਧਰਮੀ ਯੋਧਿਆਂ ਦੀ ਵਡਿਆਈ ਵਿਚ ਗੁਰੂ ਸਾਹਿਬ ਲਿਖਦੇ ਹਨ ਕਿ ਉਨ੍ਹਾਂ ਦਾ ਜੀਉਣਾ ਧੰਨ ਹੈ ਜੋ ਮੁੱਖ ਤੋਂ ਹਮੇਸ਼ਾਂ ਪਰਮਾਤਮਾ ਦਾ ਨਾਮ ਉਚਾਰਦੇ ਹਨ ਅਤੇ ਚਿਤ ਵਿਚ ਯੁੱਧ ਕਰਨ ਦੇ ਵਿਚਾਰ ਨੂੰ ਪ੍ਰਜਵਲਿਤ ਰੱਖਦੇ ਹਨ:

*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧ ਬਿਚਾਰੈ॥* (ਉਹੀ, ਪੰਨਾ ੫੭੦)

ਇਸ ਵਿਚਾਰਧਾਰਾ ਦੇ ਜ਼ਰੀਏ ਗੁਰੂ ਸਹਿਬਾਨ ਨੇ ਇਕ ਅਜਿਹੇ ਸੂਰਬੀਰ ਯੋਧੇ ਦਾ ਸਿਧਾਂਤ ਸਿਰਜਿਆ, ਜਿਸ ਵਿਚ ਆਤਮਕ ਅਤੇ ਸਰੀਰਕ ਬਲਵਾਨਤਾ ਦਾ ਸੁਮੇਲ ਸੀ। ਉਨ੍ਹਾਂ ਨੇ ਮਨੁੱਖੀ ਮਨ ਵਿੱਚੋਂ ਡਰ/ਭੈ ਦੀ ਭਾਵਨਾ ਨੂੰ ਖਤਮ ਕਰ ਕੇ, ਇਕ ਅਜਿਹੇ ਸਚਿਆਰ/ਆਦਰਸ਼ਕ ਮਨੁੱਖ ਦੀ ਸਿਰਜਣਾ ਕੀਤੀ ਜੋ ਸੰਤ-ਸਿਪਾਹੀ ਦਾ ਸਮਨਵੈ ਸੀ। ਉਸ ਦੇ ਅੰਦਰ ਅਨਿਆਂ ਵਿਰੁੱਧ ਲੜਨ ਅਤੇ ਧਰਮ ਯੁੱਧ ਵਿਚ ਸ਼ਹਾਦਤ ਪ੍ਰਾਪਤ ਕਰਨ ਦੀ ਚਾਹ ਸੀ/ਹੈ।

ਇਕ ਆਮ ਯੁੱਧ ਨਾਲੋਂ ਧਰਮ ਯੁੱਧ ਦੀ ਕੀ ਵਿਲੱਖਣਤਾ ਹੁੰਦੀ ਹੈ, ਇਸ ਦੇ ਮਾਪਦੰਡ, ਮਰਯਾਦਾਵਾਂ ਅਤੇ ਨਿਯਮਾਂ ਬਾਰੇ ਜਾਣਨਾ ਅਤਿ ਜ਼ਰੂਰੀ ਹੈ। ਧਰਮ ਯੁੱਧ ਹਮੇਸ਼ਾਂ ਜ਼ੁਲਮ ਦੇ ਖਿਲਾਫ਼ ਹੀ ਲੜਿਆ ਜਾਂਦਾ ਹੈ। ਇਸ ਵਿਚ ਅਸਤਿ ਦਾ ਸਹਾਰਾ ਨਹੀਂ ਲਿਆ ਜਾਂਦਾ। ਯੁੱਧ ਵਿਚ ਲੜਦਿਆਂ ਹੋਇਆਂ ਸੂਰਮਾ ਪਿੱਠ ਪਿੱਛੇ ਅਤੇ ਨਾ ਹੀ ਜ਼ਖ਼ਮੀ ਹੋਏ ਸਿਪਾਹੀ ਉਪਰ ਵਾਰ ਕਰਦਾ ਹੈ। ਇਸ ਵਿਚ ਨਿਹੱਥੇ, ਔਰਤ ਅਤੇ ਬਜ਼ੁਰਗ ਉਪਰ ਵਾਰ ਕਰਨ ਦੀ ਵੀ ਮਨਾਹੀ ਹੁੰਦੀ ਹੈ। ਇਸ ਵਿਚ ਤਨਖ਼ਾਹਪੁਰ ਰੱਖੀ ਫ਼ੌਜ ਲਈ ਕੋਈ ਥਾਂ ਨਹੀਂ ਹੁੰਦੀ ਅਤੇ ਨਾ ਹੀ ਇਹ ਕਿਸੇ ਸ੍ਵੈ-ਹਿੱਤ ਲਈ ਲੜਿਆ ਜਾਂਦਾ ਹੈ। ਲੜਨ ਵਾਲੇ ਸੂਰਮੇ ਵਿਚ ਸੰਤ-ਸਿਪਾਹੀ ਦਾ ਸੁਮੇਲ ਹੋਣਾ ਚਾਹੀਦਾ ਹੈ।

ਇਨ੍ਹਾਂ ਗੁਣਾਂ ਦਾ ਇਸ ਲਈ ਬਿਆਨ ਕੀਤਾ ਹੈ ਤਾਂ ਜੋ ਸਿੱਖ ਧਰਮ ਵਿਚ ਹੋਏ ਯੁੱਧਾਂ ਨੂੰ ਇਨ੍ਹਾਂ ਨਿਯਮਾਂ ਦੀ ਕਸਵੱਟੀ ਉਪਰ ਪਰਖਿਆ ਜਾ ਸਕੇ। ਹੁਣ ਅਸੀਂ ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਵਿਚ ਹੋਏ ਯੁੱਧਾਂ ਬਾਰੇ ਚਰਚਾ ਕਰਾਂਗੇ। ਸਿੱਖ ਧਰਮ ਵਿਚ 'ਧਰਮ ਯੁੱਧ' ਦਾ ਆਗਾਜ਼ ਸਿਧਾਂਤਕ ਰੂਪ 'ਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੇ ਵਿਵਹਾਰਕ ਰੂਪ 'ਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵੇਲੇ ਹੁੰਦਾ ਹੈ। ਗੁਰੂ ਜੀ ਨੇ ਅਕਾਲ ਤਖ਼ਤ ਦੀ ਸਥਾਪਨਾ ਕਰਕੇ, ਮੀਰੀ-ਪੀਰੀ ਦੀ ਨਵ-ਪਰੰਪਰਾ ਸ਼ੁਰੂ ਕਰ ਦਿੱਤੀ। ਪਹਿਲਾਂ ਆਪ ਸ਼ਸਤਰਬੱਧ ਹੋ ਕੇ ਸਿੱਖਾਂ ਨੂੰ ਸ਼ਸਤਰਬੱਧ ਹੋਣ ਦਾ ਆਦੇਸ਼ ਦਿੱਤਾ ਅਤੇ ਸ਼ਸਤਰ ਨੂੰ ਚਲਾਉਣ ਦੀ ਮਰਯਾਦਾ ਬਾਰੇ ਵੀ ਸਿੱਖਾਂ ਨੂੰ ਦ੍ਰਿੜ੍ਹ ਕਰਵਾਇਆ। ਇਹ

ਮਰਯਾਦਾ ਇਸ ਘਟਨਾ ਤੋਂ ਸਪੱਸ਼ਟ ਹੁੰਦੀ ਹੈ, ਜਦੋਂ ਮੁਗ਼ਲ-ਸਿੱਖ ਤੀਸਰੀ ਜੰਗ ਵਿਚ, ਮੁਗ਼ਲ ਫ਼ੌਜ ਬੁਰੀ ਤਰ੍ਹਾਂ ਢੇਰੀ ਹੋ ਕੇ ਪਨਾਹ ਦੇਹ, ਪਨਾਹ ਦੇਹ ਕਹਿਣ ਲੱਗੀ ਤਾਂ ਭਾਈ ਬਿਧੀ ਚੰਦ ਨੇ ਰਾਤ ਅਤੇ ਉਨ੍ਹਾਂ ਦੀ ਮੰਦੀ ਦਸ਼ਾ ਦਾ ਫਾਇਦਾ ਉਠਾਉਂਦਿਆਂ, ਗੁਰੂ ਜੀ ਪਾਸੋਂ ਹਮਲਾ ਕਰਨ ਦੀ ਆਗਿਆ ਮੰਗੀ ਪਰੰਤੂ ਗੁਰੂ ਜੀ ਨੇ ਭਾਈ ਜੀ ਨੂੰ ਸਮਝਾਇਆ ਕਿ "ਡਿਗ ਪਏ, ਹਥਿਆਰਹੀਨ, ਬਾਲਕ, ਬਿਰਧ, ਰੋਗੀ, ਸ਼ਰਨਾਗਤ ਅਤੇ ਇਸਤਰੀ ਇਨ੍ਹਾਂ ਸੱਤਾਂ ਉੱਤੇ ਵਾਰ ਕਰਨ ਵਾਲੇ ਦਾ ਸਭ ਤੇਜ ਪ੍ਰਤਾਪ ਨਸ਼ਟ ਹੋ ਜਾਂਦਾ ਹੈ। ਇਕ ਬੇਬਸ ਹੋਏ ਉਪਰ ਹਮਲਾ ਕਰਨਾ ਠੀਕ ਨਹੀਂ, ਸਵੇਰ ਦੀ ਉਡੀਕ ਕਰਨੀ ਹੀ ਵਾਜਿਬ ਹੈ।"[੩] 'ਦਬਿਸਤਾਨੇ ਮਜ਼ਾਹਬ' ਦਾ ਕਰਤਾ ਲਿਖਦਾ ਹੈ ਕਿ ਗੁਰੂ ਜੀ ਜੰਗ-ਏ-ਮੈਦਾਨ ਵਿਚ ਹਮੇਸ਼ਾਂ ਸ਼ਾਂਤ ਚਿੱਤ ਰਹਿੰਦੇ, ਉਨ੍ਹਾਂ ਦੇ ਮੱਥੇ ਉੱਪਰ ਤਿਉੜੀ ਤਕ ਨਾ ਪੈਂਦੀ। ਜਦੋਂ ਕੋਈ ਵੈਰੀ ਗੁਰੂ ਜੀ ਉੱਪਰ ਕ੍ਰੋਧ ਨਾਲ ਹਮਲਾ ਕਰਦਾ ਤਾਂ ਗੁਰੂ ਜੀ ਅੱਗੋਂ ਵਾਰ ਰੋਕ ਕੇ ਕਹਿੰਦੇ ਕਿ ਵਾਰ ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ ਕਰੀਦਾ ਹੈ। ਮੁਹਸਨ ਫਾਨੀ ਲਿਖਦਾ ਹੈ ਕਿ ਗੁਰੂ ਜੀ ਕਦੇ ਵੀ ਗੁੱਸੇ ਵਿਚ ਤਲਵਾਰ ਨਹੀਂ ਸਨ ਚਲਾਉਂਦੇ, ਕਿਉਂਕਿ ਕ੍ਰੋਧ ਵਿਚ ਚਲਾਈ ਤਲਵਾਰ ਅਧਰਮ ਦੀ ਪ੍ਰਤੀਕ ਹੁੰਦੀ ਹੈ ਤੇ ਇਹ ਦੁਸ਼ਟ-ਦਮਨ ਕਰਨ ਦੀ ਥਾਂ ਜ਼ਾਲਮਾਨਾ ਰਵੱਈਆ ਅਖਤਿਆਰ ਕਰ ਜਾਂਦੀ ਹੈ।[੪] ਇਥੇ ਪੈਂਦੇ ਖਾਂ ਨਾਲ ਹੋਏ ਯੁੱਧ ਵਾਲੀ ਘਟਨਾ ਵੀ ਵਰਣਨਯੋਗ ਹੈ ਕਿ ਕਿਵੇਂ ਗੁਰੂ ਜੀ ਧਰਮ ਯੁੱਧ ਵਿਚ ਵੈਰ-ਵਿਰੋਧ ਦੀ ਭਾਵਨਾ ਤੋਂ ਉੱਪਰ ਉੱਠ ਕੇ, ਜ਼ਾਲਮ ਦੇ ਜ਼ੁਲਮ ਦਾ ਨਾਸ ਕਰਨ ਹਿਤ ਹੀ ਲੜਦੇ ਸਨ। ਜਦੋਂ ਪੈਂਦੇ ਖਾਂ ਨੂੰ ਗੁਰੂ ਜੀ ਨੇ ਜ਼ਬਰਦਸਤ ਵਾਰ ਕਰਕੇ ਥੱਲੇ ਸੁੱਟ ਦਿੱਤਾ ਤੇ ਉਹ ਬੇਹੋਸ਼ ਹੋ ਗਿਆ। ਗੁਰੂ ਜੀ ਨੇ ਆਪਣੀ ਢਾਲ ਦੇ ਪਰਛਾਵੇਂ ਨਾਲ ਉਸ ਦੇ ਸਿਰ ਉਪਰ ਛਾਂ ਕੀਤੀ ਤੇ ਉਸ ਨੂੰ ਕਿਹਾ ਕਿ "ਪੈਂਦੇ ਖਾਂ! ਕਲਮਾ ਪੜ੍ਹ ਤੇਰਾ ਅੰਤਿਮ ਵੇਲਾ ਆ ਗਿਆ ਹੈ।" ਪੈਂਦੇ ਖਾਂ ਨੇ ਕਿਹਾ, "ਗੁਰੂ ਜੀ! ਤੁਹਾਡੀ ਮਿਹਰ ਭਰੀ ਨਦਰ ਹੀ ਮੇਰਾ ਕਲਮਾ ਹੈ।"[੫] ਇੱਥੇ ਇਹ ਤੱਥ ਵਿਚਾਰਣਯੋਗ ਹੈ ਕਿ ਪੈਂਦੇ ਖਾਂ ਗੁਰੂ ਜੀ ਨਾਲ ਵਿਸ਼ਵਾਸ-ਘਾਤ ਕਰ ਕੇ, ਉਨ੍ਹਾਂ ਨੂੰ ਛੱਡ ਗਿਆ ਸੀ ਪਰੰਤੂ ਗੁਰੂ ਜੀ ਦੁਆਰਾ ਅੰਤ ਵੇਲੇ ਉਸ ਉੱਪਰ ਢਾਲ ਦੇ ਪਰਛਾਵੇਂ ਨਾਲ ਕੀਤੀ ਛਾਂ, ਉਨ੍ਹਾਂ ਦੇ ਵੈਰ-ਰਹਿਤ, ਬਦਲਾ-ਲਊ ਭਾਵਨਾ ਤੋਂ ਮੁਕਤ ਹੋਣ ਦੀ ਪ੍ਰਤੀਕ ਹੈ। ਉਸ ਨੂੰ ਕਲਮਾ ਪੜ੍ਹਨ ਨੂੰ ਕਹਿਣਾ ਯੁੱਧ ਵਿਚ ਵੀ ਵਿਰੋਧੀ ਧਿਰ ਦੇ ਧਾਰਮਿਕ ਵਿਸ਼ਵਾਸਾਂ ਦਾ ਸਤਿਕਾਰ ਕਰਨ ਦੀ ਲਖਾਇਕ ਹੈ।

ਇਸ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਯੁੱਧਾਂ ਦਾ ਇਕ ਲੰਮਾ ਸਿਲਸਿਲਾ ਸ਼ੁਰੂ ਹੁੰਦਾ ਹੈ। ਜਿਵੇਂ ਉਪਰ ਅਸੀਂ ਪੜ੍ਹ ਚੁੱਕੇ ਹਾਂ ਕਿ ਗੁਰੂ ਜੀ ਨੇ ਸਿੱਖਾਂ ਦੇ ਮਨਾਂ ਵਿਚ ਧਰਮ ਯੁੱਧ ਦੀ ਭਾਵਨਾ ਪ੍ਰਬਲ ਕਰਨ ਦੇ ਲਈ ਨਵੇਂ ਸੰਕਲਪਾਂ/ਸਿਧਾਂਤਾਂ ਨੂੰ ਦ੍ਰਿੜ੍ਹ ਕਰਵਾਇਆ। ਇਸ ਉਦੇਸ਼ ਪੂਰਤੀ ਲਈ ਇਕ ਅਜਿਹੀ ਫ਼ੌਜ ਦਾ ਨਿਰਮਾਣ ਕੀਤਾ, ਜਿਸ ਦੇ ਮਨ ਵਿਚ ਸੱਚ/ਧਰਮ ਦੇ ਲਈ ਮਰ ਮਿਟਣ ਦੀ ਭਾਵਨਾ ਪ੍ਰਚੰਡ ਹੋਵੇ। ਖ਼ਾਲਸਾ ਪੰਥ ਦੀ ਸਿਰਜਣਾ ਇਸ ਮੰਤਵ ਦਾ ਸਿਖ਼ਰ ਸੀ। ਖ਼ਾਲਸੇ ਦੇ ਮਿਸ਼ਨ ਨੂੰ ਕਵੀ ਸੈਨਾਪਤਿ ਇਸ ਤਰ੍ਹਾਂ ਪੇਸ਼ ਕਰਦਾ ਹੈ; ਅਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ। ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ॥[੬]

ਅਰਥਾਤ ਖ਼ਾਲਸੇ ਨੂੰ ਰਾਖਸ਼ਸ ਬਿਰਤੀ, ਧਰਮ ਦੇ ਦੁਸ਼ਮਣਾਂ ਨੂੰ ਖਤਮ ਕਰਨ ਅਤੇ ਹਰ ਸੰਕਟ ਦੀ ਨਿਵਿਰਤੀ ਕਰਨ ਹਿਤ ਸਾਜਿਆ ਗਿਆ।

ਪੂਰਵ ਖ਼ਾਲਸਾ ਅਤੇ ਉੱਤਰ ਖ਼ਾਲਸਾ ਕਾਲ ਦੌਰਾਨ ਗੁਰੂ ਜੀ ਨੇ ਜਿੰਨੀਆਂ ਵੀ ਜੰਗਾਂ ਲੜੀਆਂ ਉਹ ਸਿਰਫ਼ ਅਨਿਆਂ, ਅਧਰਮ ਅਤੇ ਜ਼ੁਲਮ ਦਾ ਦਮਨ ਕਰਨ ਹਿਤ ਹੀ ਲੜੀਆਂ ਗਈਆਂ। ਇਹ

ਯੁੱਧ ਹਰ ਤਰ੍ਹਾਂ ਦੀ ਦੁਨਿਆਵੀ ਲਾਲਸਾ, (ਜ਼ਰ, ਜ਼ੋਰੂ, ਜ਼ਮੀਨ) ਤੋਂ ਮੁਕਤ ਸਨ। ਇਨ੍ਹਾਂ ਯੁੱਧਾਂ ਵਿਚ ਲੜਨ ਵਾਲੇ ਯੋਧਿਆਂ ਵਿਚ ਇਕ ਵਿਸ਼ੇਸ਼ ਗੁਣ ਇਹ ਵੀ ਸੀ ਕਿ ਉਹ ਯੁੱਧ ਵਿਚ ਕਦੇ ਵੀ ਪਿੱਠ ਨਹੀਂ ਸਨ ਵਿਖਾਉਂਦੇ, ਸੂਰਬੀਰਤਾ ਨਾਲ ਲੜਨਾ ਉਨ੍ਹਾਂ ਲਈ ਦੈਵੀ ਫ਼ਰਜ਼ ਸੀ। ਚਮਕੌਰ ਦੀ ਗੜ੍ਹੀ ਦੀ ਜੰਗ ਇਸ ਤੱਥ ਦਾ ਪੁਖਤਾ ਪਰਿਣਾਮ ਹੈ ਕਿ ਚਾਲੀ ਸਿੰਘਾਂ ਨੇ ਲੱਖਾਂ ਦੀ ਗਿਣਤੀ ਵਿਚ ਡਟੀ ਫ਼ੌਜ ਨਾਲ ਟੱਕਰ ਲਈ, ਸੂਰਬੀਰਤਾ ਨਾਲ ਲੜਦਿਆਂ ਹੋਇਆਂ ਸ਼ਹਾਦਤਾਂ ਪ੍ਰਾਪਤ ਕੀਤੀਆਂ ਪਰ ਕਿਸੇ ਵੀ ਸਿੰਘ ਨੇ ਪਿੱਠ ਨਹੀਂ ਵਿਖਾਈ।

ਇਥੇ ਇਸ ਤੱਥ ਦੀ ਪੁਸ਼ਟੀ ਕਰਨੀ ਵੀ ਜ਼ਰੂਰੀ ਹੈ ਕਿ ਇਸਲਾਮ ਵਿਚ ਵੀ ਧਰਮ ਯੁੱਧ ਉਪਰ ਬਹੁਤ ਜ਼ੋਰ ਦਿੱਤਾ ਗਿਆ ਹੈ। ਇਸਲਾਮ ਦੇ ਇਤਿਹਾਸ ਵਿਚ ਮੁਸਲਮਾਨਾਂ ਨੇ ਕਈ ਧਰਮ ਯੁੱਧ ਲੜੇ ਹਨ। ਇਸਲਾਮਿਕ ਵਿਚਾਰਧਾਰਾ ਅਨੁਸਾਰ ਧਰਮ ਯੁੱਧ ਵਿਚ ਸ਼ਹਾਦਤ ਪ੍ਰਾਪਤ ਕਰਨ ਵਾਲੇ ਨੂੰ ਬਹਿਸ਼ਤ ਵਿਚ ਸਭ ਤੋਂ ਉੱਪਰਲਾ ਰੁਤਬਾ ਹਾਸਿਲ ਹੁੰਦਾ ਹੈ ਅਤੇ ਸ਼ਹੀਦ ਹੋਣ ਵਾਲੇ ਲਈ ਸ਼ਹਾਦਤ ਤੋਂ ਬਾਅਦ ਸਵਰਗੀ ਜੀਵਨ ਵਿਚ ਹੂਰਾਂ ਦਾ ਮਿਲਣਾ, ਅੰਗੂਰਾਂ ਦੀ ਸ਼ਰਾਬ, ਨਦੀਆਂ, ਬਾਗਾਂ ਆਦਿ ਦਾ ਲਾਲਚ ਵੀ ਵੇਖਣ ਨੂੰ ਮਿਲਦਾ ਹੈ ਪਰੰਤੂ ਗੁਰੂ ਸਾਹਿਬ ਦੇ ਧਰਮ ਯੁੱਧ ਵਿਚ ਤਾਂ ਸਿਰਫ਼ ਗੁਰੂ ਦੇ ਪਿਆਰ ਖ਼ਾਤਰ ਅਤੇ ਸੱਚ ਦੇ ਲਈ ਆਪਾ ਵਾਰਨ ਦੀ ਭਾਵਨਾ ਪ੍ਰਚੰਡ ਸੀ। ਇਸਲਾਮਿਕ ਹੂਰਾਂ ਦੀ ਥਾਂ ਇਨ੍ਹਾਂ ਧਰਮ ਯੁੱਧ ਵਿਚ ਲੜਨ ਵਾਲਿਆਂ ਨੂੰ ਸਿਰਫ਼ ਗੁਰੂ ਦੇ ਪਿਆਰ ਦੀ ਅਸੀਸ ਮਿਲਦੀ, ਗੁਰੂ ਦੀ ਗਲਵਕੜੀ ਮਿਲਦੀ ਅਤੇ ਅੰਤ ਵੇਲੇ ਭਾਈ ਮਹਾਂ ਸਿੰਘ ਵਾਂਗ ਭੁੱਲ ਬਖ਼ਸ਼ਾਉਣ ਦੇ ਸੁਨਹਿਰੀ ਪਲ। ਸਿੱਖ ਧਰਮ ਵਿਚ ਧਰਮ ਯੁੱਧ ਦੇ ਸਿਧਾਂਤ ਦੀ ਇਹੀ ਵਿਲੱਖਣਤਾ ਤੇ ਵਿਸ਼ੇਸ਼ਤਾ ਹੈ ਕਿ ਗੁਰੂ ਸਾਹਿਬਾਨ ਨੇ ਇਸ ਵਿਚ ਕਿਸੇ ਵੀ ਤਰ੍ਹਾਂ ਦਾ ਲੌਕਿਕ ਜਾਂ ਪਰਾਲੌਕਿਕ ਲਾਲਚ ਨਹੀਂ ਦਿੱਤਾ। ਜੇਕਰ ਕਿਧਰੇ ਜਿੱਤ ਪ੍ਰਾਪਤੀ ਤੋਂ ਬਾਅਦ ਕਿਸੇ ਨੂੰ ਕੁਝ ਦੇਣਾ ਚਾਹਿਆ ਤਾਂ ਮੰਗਣ ਵਾਲੇ ਨੇ ਵੀ ਪੀਰ ਬੁਧੂ ਸ਼ਾਹ ਦੀ ਤਰ੍ਹਾਂ ਗੁਰੂ ਦੇ ਪਿਆਰ/ਅਸੀਸ ਰੂਪ ਵਿਚ ਕੰਘਾ ਅਤੇ ਕੁਝ ਹੋਰ ਪਿਆਰ ਨਿਸ਼ਾਨੀਆਂ ਦੀ ਮੰਗ ਹੀ ਕੀਤੀ। ਗੁਰੂ ਜੀ ਨੇ ਧਰਮ ਯੁੱਧ ਦੇ ਜੋ ਉੱਚ ਆਦਰਸ਼ ਸਿਰਜੇ ਉਸ ਅੱਗੇ ਸਿਰ ਦਾ ਝੁਕਣਾ ਇਕ ਕੁਦਰਤੀ ਵਰਤਾਰਾ ਹੈ।

ਭਾਈ ਘਨ੍ਹਈਆ ਜੀ ਦਾ ਦੁਸ਼ਮਣ ਦੀ ਫ਼ੌਜ ਨੂੰ ਜੰਗ-ਏ-ਮੈਦਾਨ ਵਿਚ ਜਲ ਛਕਾਉਣ ਦੀ ਸ਼ਿਕਾਇਤ ਸੁਣਨ ਉਪਰੰਤ, ਗੁਰੂ ਜੀ ਦਾ ਇਹ ਕਹਿਣਾ ਕਿ ਭਾਈ ਘਨ੍ਹਈਆ ਨੇ ਹੀ ਸਿੱਖੀ ਦੀ ਅਸਲ ਭਾਵਨਾ ਨੂੰ ਸਮਝਿਆ ਹੈ। ਗਲਵਕੜੀ ਵਿਚ ਲੈਂਦਿਆਂ ਉਸ ਨੂੰ ਮਲਮ-ਪੱਟੀ ਦੇਣੀ, ਯੁੱਧ ਵਿਚ ਵੀ ਨਿਰਵੈਰ ਹੋ ਕੇ ਵਿਚਰਨ ਦੀ ਇਕ ਅਦੁੱਤੀ ਮਿਸਾਲ ਹੈ।

ਗੁਰੂ ਜੀ ਮੈਦਾਨ-ਏ-ਜੰਗ ਵਿਚ ਬਹਾਦਰੀ ਨਾਲ ਲੜਨ ਵਾਲੇ ਹਰ ਸੂਰਮੇ ਦੇ ਕਦਰਦਾਨ ਸਨ ਭਾਵੇਂ ਉਹ ਸੂਰਮਾ ਵਿਰੋਧੀ ਧਿਰ ਨਾਲ ਹੀ ਕਿਉਂ ਨਾ ਸੰਬੰਧਿਤ ਹੋਵੇ। ਇਸ ਦਾ ਪ੍ਰਤੱਖ ਪਰਿਣਾਮ 'ਜ਼ਫ਼ਰਨਾਮੇ' ਵਿਚੋਂ ਮਿਲਦਾ ਹੈ। ਗੁਰੂ ਜੀ ਲਿਖਦੇ ਹਨ, "ਹੇ ਔਰੰਗਜ਼ੇਬ! ਜਦੋਂ ਤੇਰੀ ਫ਼ੌਜ ਦੇ ਵੱਡੇ-ਵੱਡੇ ਜਰਨੈਲ ਵੀ ਮੈਦਾਨ-ਏ-ਜੰਗ ਵਿਚ ਆ ਕੇ ਲੜਨ ਤੋਂ ਡਰ ਰਹੇ ਸਨ ਤਾਂ ਉਸ ਵੇਲੇ ਇਕ ਪਠਾਨ ਬੜੀ ਦਲੇਰੀ ਨਾਲ ਮੈਦਾਨ ਵਿਚ ਆਇਆ ਅਤੇ ਉਸ ਨੇ ਮਰਦਾਨਗੀ ਨਾਲ ਲੜਨਾ ਸ਼ੁਰੂ ਕਰ ਦਿੱਤਾ। ਉਸ ਨੇ ਬਹੁਤ ਸਾਰੇ ਵਾਰ ਹੁਸ਼ਿਆਰੀ ਅਤੇ ਬੇਸਮਝੀ ਵਿਚ ਕੀਤੇ। ਕਈ ਫੱਟ ਖਾਣ ਤੋਂ ਬਾਅਦ ਉਸ ਨੇ ਮੇਰੇ ਦੋ ਸਿੰਘਾਂ ਨੂੰ ਮਾਰ ਦਿੱਤਾ ਅੰਤ ਆਪ ਵੀ ਮੌਤ ਦੇ ਸਪੁਰਦ ਹੋ ਗਿਆ।"

*ਕਿ ਅਫ਼ਗਨ ਦੀਗਰ ਬਯਾਮਦ ਬਜੰਗ॥ ਚੁ ਸੈਲੇ ਰਵਾਂ ਹਮ ਚੁ ਤੀਰੋ ਤੁਫ਼ੰਗ॥*

*ਬਸੇ ਹਮਲਹ ਕਰਦੰਦ ਬ ਮਰਦਾਨਗੀ॥ ਹਮ ਅਜ਼ ਹੋਸ਼ਗੀ ਹਮ ਜ਼ਿ ਦੇਵਾਨਗੀ॥*

*ਬਸੇ ਹਮਲਾਹ ਕਰਦੋ ਬਸੇ ਜ਼ਖ਼ਮ ਖ਼ੁਰਦ॥ ਦੁਕਸ ਰਾ ਸਖ਼ਾਂ ਕੁਸ਼ਤ ਹਮ ਜਾਂ ਸਪੁਰਦ॥*

*(ਦਸਮ ਗ੍ਰੰਥ, ਪੰਨਾ ੧੩੯੦)*

ਇਹ ਪ੍ਰਸੰਗ ਇਸ ਤੱਥ ਦਾ ਪਰਿਣਾਮ ਹੈ ਕਿ ਧਰਮ ਯੁੱਧ ਵਿਚ ਲੜਨ ਵਾਲੇ ਦੀ ਇਹ ਕਾਮਨਾ ਵੀ ਹੁੰਦੀ ਹੈ ਕਿ ਉਸ ਦੇ ਵਿਰੋਧੀ ਵਿਚ ਵੀ ਬਹਾਦਰੀ ਦਾ ਅੰਸ਼ ਹੋਵੇ। ਇਕ ਧਰਮੀ ਯੋਧਾ ਬੁਜ਼ਦਿਲ/ਡਰਪੋਕ ਨਾਲ ਲੜਨਾ ਵੀ ਪਸੰਦ ਨਹੀਂ ਕਰਦਾ। ਇਸ ਦੇ ਨਾਲ ਹੀ ਗੁਰੂ ਜੀ ਇਸ ਬਲਵਾਨ ਵਿਚਾਰ ਦੇ ਵੀ ਧਾਰਨੀ ਸਨ ਕਿ ਜੇਕਰ ਹਰ ਮਸਲੇ ਨੂੰ ਬੈਠ ਕੇ ਪਿਆਰ ਨਾਲ ਸੁਲਝਾ ਲਿਆ ਜਾਵੇ ਤਾਂ ਯੁੱਧ ਹੋਣ ਤੋਂ ਟਾਲਿਆ ਵੀ ਜਾ ਸਕਦਾ ਹੈ। ਇਸ ਪ੍ਰਥਾਇ ਉਹ ਜ਼ਫ਼ਰਨਾਮੇ ਵਿਚ ਲਿਖਦੇ ਹਨ ਕਿ ਜਦੋਂ ਸਾਰੇ ਵਸੀਲੇ ਅਸਫਲ ਹੋ ਗਏ ਤਾਂ ਮੈਂ ਉਸ ਸਮੇਂ ਤਲਵਾਰ ਨੂੰ ਹੱਥ ਪਾਇਆ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸਤ॥*

*ਹਲਾਲ ਅਸਤੁ ਬੁਰਦਨ ਬ ਸਮਸ਼ੀਰ ਦਸਤ॥* *(ਉਹੀ, ਪੰਨਾ ੧੩੭੦)*

ਇਸ ਤਰ੍ਹਾਂ ਗੁਰੂ ਜੀ ਹਰ ਵਸੀਲੇ ਦੀ ਅਸਫਲਤਾ ਪਿੱਛੋਂ, ਤਲਵਾਰ ਚਲਾਉਣ ਨੂੰ ਦੈਵੀ ਨਿਯਮਾਂ ਦੇ ਅਨੁਕੂਲ ਦਰਸਾਉਂਦੇ ਹਨ।

ਸੋ ਇਸ ਤਰ੍ਹਾਂ ਗੁਰੂ ਜੀ ਨੇ ਆਪਣੇ ਜੀਵਨ ਕਾਲ ਦੌਰਾਨ ਕਈ ਧਰਮ ਯੁੱਧ ਲੜੇ ਅਤੇ ਉਨ੍ਹਾਂ ਵਿਚ ਜਿੱਤਾਂ ਪ੍ਰਾਪਤ ਕੀਤੀਆਂ ਲੇਕਿਨ ਜਿੱਤਾਂ ਦੇ ਪਿੱਛੇ ਸੰਗਤ ਦੇ ਯੋਗਦਾਨ:

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ...॥*

*ਇਨਹੀ ਕ੍ਰਿਪਾ ਸਭ ਸ਼ੱਤ੍ਰ ਮਰੇ॥* *(ਉਹੀ, ਪੰਨਾ ੭੧੬)*

ਅਤੇ ਪਰਮਾਤਮਾ ਦੀ ਮਿਹਰ ਨੂੰ:

*ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥* *(ਉਹੀ, ਪੰਨਾ ੬੨)*

ਸਵਿਕਾਰ ਕਰਦਿਆਂ 'ਹੋਏ ਤਾਣ ਨਿਤਾਣਾ' ਦੀ ਉੱਤਮ ਮਿਸਾਲ ਪੇਸ਼ ਕੀਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਪੂਰੀ ੧੮ਵੀਂ ਸਦੀ ਸਿੱਖ ਸੰਘਰਸ਼, ਧਰਮ ਯੁੱਧਾਂ ਦੀ ਮੂੰਹ ਬੋਲਦੀ ਤਸਵੀਰ ਹੈ। ਸ਼ਹਾਦਤਾਂ ਦੇ ਦਿਲ ਕੰਬਾਊ ਕਿੱਸੇ ਇਸ ਸਦੀ ਦੀ ਮੁਖ ਦੇਣ ਹਨ। ਕੀ ਸਿੱਖਾਂ ਨੇ ਇਸ ਸਦੀ ਵਿਚ ਧਰਮ ਯੁੱਧ ਲੜਦਿਆਂ ਹੋਇਆਂ ਉਹੀ ਆਦਰਸ਼ ਸਥਾਪਿਤ ਰੱਖੇ? ਜਿਹੜੇ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਜਾਂ ਯੁੱਧਾਂ ਵਿਚ ਸਿਰਜੇ ਸਨ। ਸੋ ਇਸ ਪਰਖ ਲਈ ਅਸੀਂ ਉਸ ਲਿਖਤ ਨੂੰ ਚੁਣਾਂਗੇ ਜਿਹੜੀ ਸਿੱਖਾਂ ਦੇ ਵਿਰੋਧੀ ਧਿਰ ਕਾਜ਼ੀ ਨੂਰ ਮੁਹੰਮਦ ਵੱਲੋਂ ਲਿਖੀ ਗਈ ਹੈ ਕਿਉਂਕਿ ਆਪਣਾ ਇਤਿਹਾਸ ਲਿਖਣ ਲੱਗਿਆਂ ਇਨਸਾਨ, ਕਈ ਵਾਰ ਪੱਖਪਾਤੀ ਰਵੱਈਆ ਵੀ ਅਪਣਾ ਲੈਂਦਾ ਹੈ। ਕਾਜ਼ੀ ਨੂਰ ਮੁਹੰਮਦ, ਅਹਿਮਦ ਸ਼ਾਹ ਅਬਦਾਲੀ ਦੇ ਸੱਤਵੇਂ ਹਮਲੇ ਦੌਰਾਨ ਉਸ ਦੇ ਨਾਲ ਪੰਜਾਬ ਆਇਆ ਸੀ। ਉਹ ਆਪਣੇ ਜੰਗਨਾਮੇ ਵਿਚ ਸਿੱਖਾਂ ਦੀ ਬਹਾਦਰੀ, ਯੁੱਧ ਨੀਤੀ ਅਤੇ ਆਚਰਣ ਬਾਰੇ ਜੋ ਲਿਖਦਾ ਹੈ ਉਸ ਵਿੱਚੋਂ ਕੁਝ ਕੁ ਪੰਕਤੀਆਂ ਦੇ ਨਮੂਨੇ ਇਸ ਪ੍ਰਕਾਰ ਹਨ:

"ਉਨ੍ਹਾਂ ਦੀ ਲੜਾਈ ਤੋਂ ਬਿਨਾਂ ਇਕ ਹੋਰ ਗੱਲ ਸੁਣੋ, ਜਿਸ ਵਿਚ ਇਹ (ਸਿੰਘ) ਹੋਰ ਸਭ ਸੂਰਮਿਆਂ ਨਾਲੋਂ ਅੱਗੇ ਹਨ। ਇਹ ਨਾਮਰਦ ਨੂੰ (ਜੋ ਲੜਾਈ ਵਿਚ ਹਥਿਆਰ ਰੱਖ ਦੇਵੇ) ਕਦੇ ਭੀ ਨਹੀਂ ਮਾਰਦੇ ਅਤੇ ਨਾ ਹੀ ਭੱਜ ਨਿਕਲੇ ਨੂੰ ਰੋਕਣ ਜਾਂਦੇ ਹਨ। ਲੁੱਟ ਵਿਚ ਇਹ ਕਿਸੇ ਜ਼ਨਾਨੀ ਦਾ ਧਨ ਅਤੇ ਗਹਿਣੇ ਨਹੀਂ ਲੈਂਦੇ, ਉਹ ਸਵਾਣੀ ਹੋਵੇ ਭਾਵੇਂ ਗੋਲੀ-ਬਾਦੀ। ਇਨ੍ਹਾਂ ਸਗਾਂ (ਕੁੱਤਿਆਂ)

ਵਿਚ ਵਿਭਚਾਰ ਭੀ ਨਹੀਂ ਹੈ ਅਤੇ ਨਾ ਹੀ ਇਨ੍ਹਾਂ ਭੈੜੀਆਂ ਰਗਾਂ ਵਾਲਿਆਂ ਵਿਚ ਚੋਰੀ ਹੈ। ਇਨ੍ਹਾਂ ਵਿਚ ਨਾ ਚੋਰੀ ਹੈ ਅਤੇ ਨਾ ਹੀ ਇਨ੍ਹਾਂ ਵਿਚ ਕੋਈ ਸੰਨ੍ਹਾਂ ਮਾਰਨ ਵਾਲਾ ਹੈ। ਵਿਭਚਾਰੀ ਅਤੇ ਸੰਨ੍ਹਾਂ ਮਾਰਨ ਵਾਲੇ ਨਾਲ ਇਹ ਮਿੱਤਰਤਾ ਨਹੀਂ ਰੱਖਦੇ।"[੭]

ਉਪਰੋਕਤ ਦਿੱਤੀਆਂ ਸਤਰਾਂ ਇਸ ਤੱਥ ਦੀ ਬਾ-ਕਮਾਲ ਮਿਸਾਲ ਹਨ ਕਿ ਇਸ ਸਦੀ ਦੇ ਸਿੰਘਾਂ ਨੇ ਧਰਮ ਯੁੱਧ ਲੜਦਿਆਂ ਹੋਇਆਂ ਗੁਰੂ ਸਾਹਿਬਾਨ ਦੇ ਸਿਰਜੇ ਸਿਧਾਂਤਾਂ ਨੂੰ ਮਨਾਂ ਵਿਚ ਸਮੋਈ ਰੱਖਿਆ ਸੀ।

ਅੱਜ ਵੀ ਸਿੱਖ ਰੋਜ਼ਾਨਾ ਅਰਦਾਸ ਦੇ ਰੂਪ ਵਿਚ (ਜਿਨ੍ਹਾਂ ਸਿੰਘਾਂ ਸਿੰਘਣੀਆਂ ਧਰਮ ਹੇਤ ਸੀਸ ਦਿੱਤੇ...) ਉਨ੍ਹਾਂ ਮਹਾਨ ਯੋਧਿਆਂ/ਨਾਇਕਾਵਾਂ ਨੂੰ ਯਾਦ ਕਰਦੇ ਹਨ ਜਿਨ੍ਹਾਂ ਨੇ ਧਰਮ ਯੁੱਧ ਲੜਦਿਆਂ ਹੋਇਆਂ ਸ਼ਹਾਦਤਾਂ ਪ੍ਰਾਪਤ ਕੀਤੀਆਂ। ਇਹ ਅਰਦਾਸ ਉਨ੍ਹਾਂ ਦੇ ਮਨਾਂ ਵਿਚ ਧਰਮ/ਸੱਚ ਦੀ ਖਾਤਿਰ ਆਪਾ ਵਾਰਨ ਦੀ ਭਾਵਨਾ ਨੂੰ ਪ੍ਰਬਲ ਰੱਖਦੀ ਹੈ। ਮੌਜੂਦਾ ਮਾਰੂ ਨੀਤੀਆਂ ਕਾਰਣ ਸਿੱਖ ਕੁਝ ਸਮੇਂ ਲਈ ਅਵੇਸਲੇ ਤਾਂ ਹੋ ਸਕਦੇ ਹਨ ਪਰੰਤੂ ਗੁਰੂ ਸਾਹਿਬਾਨ ਦੁਆਰਾ ਦਿੱਤੇ ਹੋਏ ਸਿਧਾਂਤ ਉਨ੍ਹਾਂ ਦੇ ਖ਼ੂਨ/ਜ਼ਿਹਨ ਵਿਚ ਅਨੰਤ ਕਾਲ ਲਈ ਘੁਲਮਿਲ ਚੁੱਕੇ ਹਨ। ਜਿਨ੍ਹਾਂ ਤੋਂ ਉਹ ਕਦੇ ਵੀ ਪਿੱਠ ਨਹੀਂ ਮੋੜ ਸਕਦੇ। ਅੱਜ ਵੀ ਜਦੋਂ ਅਨਿਆਂ, ਅਧਰਮ, ਜ਼ੁਲਮ ਦੀ ਕੋਈ ਹਨੇਰੀ ਵੱਗਦੀ ਹੈ ਤਾਂ ਸਿੱਖਾਂ ਵਿਚ ਧਰਮ ਯੁੱਧ ਦੀ ਭਾਵਨਾ ਦਾ ਸੁਰਜੀਤ ਹੋ ਜਾਣਾ ਇਕ ਸੁਭਾਵਿਕ ਗੱਲ ਹੈ।

### *ਹਵਾਲੇ ਅਤੇ ਟਿਪਣੀਆਂ:*

*ਕੁਝ ਦਿਨ ਪਹਿਲਾਂ ਅਹਿੰਸਾ ਨੂੰ ਸ਼ਕਤੀ ਨਾਲ ਦਮਨ ਕਰਨ ਦੀ ਪ੍ਰਤੱਖ ਉਦਾਹਰਣ ਭਾਰਤ ਸਰਕਾਰ ਦੁਆਰਾ ਯੋਗ ਗੁਰੂ ਬਾਬਾ ਰਾਮਦੇਵ ਵੱਲੋਂ ਭ੍ਰਿਸ਼ਟਾਚਾਰ ਵਿਰੁੱਧ ਰੱਖੇ ਗਏ ਮਰਨ ਵਰਤ ਤੇ ਸਤਿਆਗ੍ਰਹਿ ਨੂੰ ਅੱਧੀ ਰਾਤ ਦੇ ਹਨੇਰੇ ਵਿਚ ਕੁਚਲਨ ਤੋਂ ਵੀ ਮਿਲ ਜਾਂਦੀ ਹੈ। ਅਗਲੇ ਦਿਨ ਅਹਿੰਸਾ ਦਾ ਸ਼ਕਤੀ ਨਾਲ ਦਮਨ ਹੋਣ ਤੋਂ ਬਾਅਦ ਬਾਬਾ ਰਾਮਦੇਵ ਨੇ ਇਹ ਐਲਾਨ ਕੀਤਾ ਕਿ ਉਹ ੧੧੦੦੦ ਸ਼ਸਤਰਧਾਰੀਆਂ ਦੀ ਫ਼ੌਜ ਦਾ ਸੰਗਠਨ ਕਰੇਗਾ। ਇਹ ਘਟਨਾ ਇਸ ਤੱਥ ਦਾ ਪ੍ਰਮਾਣ ਹੈ ਕਿ ਸ਼ਸਤਰਹੀਨ ਅਹਿੰਸਾ ਦਾ ਪਤਨ ਕੋਈ ਵੀ ਕਿੰਨੀ ਅਸਾਨੀ ਨਾਲ ਕਰ ਸਕਦਾ ਹੈ।


੧. ਹਰਭਜਨ ਸਿੰਘ, ਡਾ., *ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ,* ਬਿਬੇਕ ਪ੍ਰਕਾਸ਼ਨ, ਸ੍ਰੀ ਅੰਮ੍ਰਿਤਸਰ, ੨੦੦੯, ਪੰਨਾ ੧੬੩.

੨. *ਉਕਤ,* ਪੰਨਾ ੧੭੦.

੩. ਸਤਿਬੀਰ ਸਿੰਘ, *ਗੁਰ ਭਾਰੀ ਜੀਵਨੀ ਗੁਰੂ ਹਰਿਗੋਬਿੰਦ ਜੀ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੭, ਪੰਨਾ ੯੫.

੪. *ਉਕਤ,* ਪੰਨਾ ੧੦੩.

੫. *ਉਕਤ,* ਪੰਨਾ ੧੦੨.

੬. ਗੰਡਾ ਸਿੰਘ (ਸੰਪਾ.), ਕਵੀ ਸੈਨਾਪਤਿ ਰਚਿਤ *ਸ੍ਰੀ ਗੁਰ ਸੋਭਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੬, ਪੰਨਾ ੨੫.

੭. ਗੰਡਾ ਸਿੰਘ, *ਸਰਦਾਰ ਜੱਸਾ ਸਿੰਘ ਆਹਲੂਵਾਲੀਆ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੬੬.

# ਜੈਕਾਰਾ

*ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ॥*

ਜਿਵੇਂ ਖ਼ਾਲਸੇ ਦੀ 'ਫ਼ਤਹਿ' 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਇਕ ਮਹਾਨ ਪ੍ਰਣ ਦੀ ਸੂਚਕ ਹੈ ਕਿ ਖ਼ਾਲਸੇ ਦਾ ਕਰਤੱਵ ਇਹ ਹੈ ਕਿ ਸੰਸਾਰ ਵਿਚ ਉਹ ਦਸ਼ਾ ਪੈਦਾ ਕੀਤੀ ਜਾਏ ਜਿਸ ਨੂੰ 'ਵਾਹਿਗੁਰੂ ਜੀ ਕੀ ਫ਼ਤਹਿ' ਦੀ ਦਸ਼ਾ ਕਿਹਾ ਜਾ ਸਕੇ ਅਤੇ ਉਹ ਦਸ਼ਾ ਹੈ 'ਨਿਰਭਉ ਤੇ ਨਿਰਵੈਰੁ' ਸੰਸਾਰ ਦੀ, ਤਿਵੇਂ ਹੀ 'ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਵੀ ਇਕ ਪ੍ਰਣ ਹੈ। ਇਹ ਇਕ ਆਦਰਸ਼ ਹੈ, ਜਿਸ ਦਾ ਭਾਵ ਸਪੱਸ਼ਟ ਕਰਨ ਦਾ ਯਤਨ ਕਰਦੇ ਹਾਂ।

'ਜੋ ਬੋਲੇ' ਦਾ ਭਾਵ ਪੂਰੀ ਤਰ੍ਹਾਂ ਇਵੇਂ ਸਪੱਸ਼ਟ ਕੀਤਾ ਜਾ ਸਕਦਾ ਹੈ ਕਿ ਫ਼ਰਜ਼ ਕਰ ਲਉ, ਰਾਤ ਦਾ ਵੇਲਾ ਹੈ, ਗਵਾਂਢ 'ਚ ਕਿਸੇ ਨੂੰ ਚੋਰ ਆ ਪਏ ਹਨ ਅਤੇ ਉਹ ਮਦਦ ਲਈ ਚੀਕ-ਪੁਕਾਰ ਕਰਦਾ ਹੈ, ਲਲਕਾਰਦਾ ਹੈ ਜਾਂ ਕਿਤੇ ਅੱਗ ਲੱਗ ਗਈ ਹੈ ਅਤੇ ਮਦਦ ਲਈ ਚੀਕ-ਪੁਕਾਰ ਹੋ ਰਹੀ ਹੈ ਜਾਂ ਕਿਸੇ ਨਾਲ ਕੋਈ ਧੱਕਾ ਬਦਸਲੂਕੀ ਹੋ ਰਹੀ ਹੈ ਅਤੇ ਉਹ ਸਹਾਇਤਾ ਲਈ ਪੁਕਾਰ ਰਿਹਾ ਹੈ, ਉਦੋਂ ਜੋ ਵੀ ਮਨੁੱਖ ਆਪਣੇ ਲਈ ਖ਼ਤਰਾ ਮੁੱਲ ਲੈ ਕੇ ਉੱਤਰ ਦੇਂਦਾ ਹੈ ਕਿ 'ਮੈਂ ਪਹੁੰਚਿਆ' ਅਤੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦਾ ਹੋਇਆ ਦੌੜ ਕੇ ਵਾਰਦਾਤ ਵਾਲੀ ਥਾਂ 'ਤੇ ਪਹੁੰਚਦਾ ਹੈ, ਸਮਝੋ ਕਿ ਉਹ 'ਬੋਲਿਆ ਹੈ' ਉਸ ਰੂਪ ਵਿਚ, ਜਿਸ ਰੂਪ ਵਿਚ ਖ਼ਾਲਸਈ ਜੈਕਾਰਾ ਹੈ, ਉਸ ਨੇ 'ਸਤਿ ਸ੍ਰੀ ਅਕਾਲ' ਲਈ ਭਾਵ ਸੱਚ-ਪ੍ਰਸਤੀ ਤੇ ਨਿਆਂ ਲਈ ਖ਼ਤਰਾ ਸਹੇੜਿਆ ਹੈ ਅਤੇ ਵਾਹੋਦਾਹੀ ਨਿਆਂ ਅਤੇ ਸੱਚ ਲਈ ਦੌੜ ਪਿਆ ਹੈ। ਇਹ ਹੈ 'ਬੋਲੇ' ਦੀ ਦਸ਼ਾ, ਜੋ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਵਿਚ।

ਇਹ ਖ਼ਾਲਸਈ ਜੈਕਾਰਾ ਹੈ, ਫ਼ਤਹਿ ਦਾ ਜੈਕਾਰਾ ਹੈ, ਇਹ ਜੈਕਾਰਾ ਖ਼ਾਲਸਾ ਯੁੱਧ ਸਮੇਂ ਲਗਾਉਂਦਾ ਹੈ ਪਰ ਇਸ ਦਾ ਭਾਵ ਇਹੋ ਹੈ ਕਿ ਖ਼ਾਲਸਾ ਕੇਵਲ ਹੱਕ ਦੀ ਲੜਾਈ ਕਰਦਾ ਹੈ, ਖ਼ਾਲਸਾ ਕੇਵਲ ਨਿਆਂ ਅਤੇ ਸਚਾਈ ਲਈ ਇਹ ਜੈਕਾਰਾ ਲਗਾ ਕੇ ਯੁੱਧ ਲਈ ਚੜ੍ਹਾਈ ਕਰਦਾ ਹੈ ਜਾਂ ਜੂਝਦਾ ਹੈ; ਖ਼ਾਲਸਾ ਧੱਕਾ ਕਰਨ ਲਈ, ਕੋਈ ਪਦਾਰਥਕ ਮੱਲ ਮਾਰਨ ਲਈ ਜਾਂ ਕੋਈ ਅਨਿਆਂ ਕਮਾਉਣ ਲਈ ਇਹ 'ਜੈਕਾਰਾ' ਨਹੀਂ ਲਗਾ ਸਕਦਾ। ਇਸ 'ਜੈਕਾਰੇ' ਦੀ ਜ਼ਰੂਰੀ ਸ਼ਰਤ 'ਸਤਿ ਸ੍ਰੀ ਅਕਾਲ' ਹੈ। ਇਹ 'ਜੈਕਾਰਾ' ਕੇਵਲ ਵਾਹਿਗੁਰੂ ਜੀ ਕੀ ਫ਼ਤਹਿ (ਸਤਿ ਸ੍ਰੀ ਅਕਾਲ) ਲਈ ਹੀ ਲਗਾਇਆ ਜਾ ਸਕਦਾ ਹੈ। ਵਾਹਿਗੁਰੂ ਜੀ ਕੀ ਫ਼ਤਹਿ ਅਤੇ ਸਤਿ ਸ੍ਰੀ ਅਕਾਲ ਦਾ ਇਕੋ ਹੀ ਭਾਵ ਹੈ।

'ਵਾਹਿਗੁਰੂ ਜੀ ਕੀ ਫ਼ਤਹਿ' ਤਦ ਹੀ ਹੋਵੇਗੀ ਜੇ 'ਸਤਿ ਸ੍ਰੀ ਅਕਾਲ' ਦਾ ਬੋਲ-ਬਾਲਾ ਹੋਵੇਗਾ,

ਪੂਰਨ ਸਚਾਈ ਦਾ ਬੋਲ-ਬਾਲਾ ਕਰਨ ਲਈ ਖ਼ਾਲਸੇ ਨੇ ਜੂਝਣਾ ਹੈ। ਜਿਥੇ ਵੀ ਵਾਹਿਗੁਰੂ ਜੀ ਕੀ ਫ਼ਤਹਿ ਵਿਚ ਕੋਈ ਵਿਘਨ ਪੈ ਰਿਹਾ ਹੈ, ਖ਼ਾਲਸੇ ਨੇ ਉਥੇ ਪਹੁੰਚਣਾ ਹੈ ਅਤੇ ਜੂਝਣਾ ਹੈ।

ਵਾਹਿਗੁਰੂ ਜੀ ਕੀ ਫ਼ਤਹਿ ਦੀ ਦਸ਼ਾ ਵਿਚ ਉਹ ਹਾਲਾਤ ਹੀ ਬਾਧਕ ਹਨ ਜੋ ਉਸ ਦੇ ਸਰੂਪ ਦੇ ਪ੍ਰਤੀਕੂਲ ਹਨ। ਵਾਹਿਗੁਰੂ ਜੀ ਦਾ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਮੰਨਿਆ ਹੈ :

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥* *(ਦਸਮ ਗ੍ਰੰਥ, ਪੰਨਾ ੧)*

ਪਹਿਲਾਂ ਕੇਵ੍ਹਲ ਇਹ ਦੋ ਸਤਰਾਂ ਹੀ ਵਿਚਾਰਦੇ ਹਾਂ। ਵਾਹਿਗੁਰੂ ਜੀ ਕੀ ਫ਼ਤਹਿ ਦੀ ਦਸ਼ਾ ਉਹ ਹੈ, ਜਿਥੇ :

੧. ਚੱਕ੍ਰ ਚਿਹਨ
੨. ਬਰਨ ਜਾਤਿ
੩. ਰੂਪ ਰੰਗ ਅਤੇ
੪. ਰੇਖ ਭੇਖ

ਦੇ ਆਧਾਰ 'ਤੇ ਵਿਤਕਰੇ, ਵੰਡੀਆਂ, ਅਨਿਆਂ, ਧੱਕਾ, ਜਬਰ, ਜ਼ੁਲਮ ਨਹੀਂ ਹੁੰਦਾ, ਸਗੋਂ ਅਨੇਕਤਾ ਵਿਚਲੀ ਏਕਤਾ ਦਾ ਸਤਿਕਾਰ ਕੀਤਾ ਜਾਂਦਾ ਹੈ। ਵਾਹਿਗੁਰੂ ਜੀ ਕੀ ਫ਼ਤਹਿ ਦੀ ਘੜੀ ਉਹ ਹੋਵੇਗੀ ਜਿਥੇ ਇਨਸਾਨ ਇਨਸਾਨ ਨਾਲ ਕੇਵਲ ਉਸ ਦੇ ਵੱਖਰੇ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ ਅਤੇ ਰੇਖ ਭੇਖ ਕਰਕੇ ਵੈਰ-ਵਿਰੋਧ ਨਹੀਂ ਕਰਦਾ, ਪਰ ਸੰਸਾਰ ਵਿਚ ਇਹ ਵੰਡੀਆਂ ਕਿੰਨੀਆਂ ਪ੍ਰਬਲ ਹਨ ਅਤੇ ਇਹਨਾਂ ਨੇ ਸਾਰੇ ਸੰਸਾਰ ਨੂੰ ਕਿੰਨਾ ਔਖਾ ਕਰ ਰੱਖਿਆ ਹੈ। ਸੰਸਾਰ ਵੰਡਿਆ ਪਿਆ ਹੈ, ਇਹਨਾਂ ਦੇ ਆਧਾਰ 'ਤੇ ਹੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਨੇ ਸਾਨੂੰ ਵਾਹਿਗੁਰੂ ਜੀ ਕੀ ਫ਼ਤਹਿ ਅਤੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਦਿੱਤੇ, ਉਹ ਤਾਂ ਇਹ ਦੱਸ ਰਹੇ ਹਨ ਕਿ ਵਾਹਿਗੁਰੂ ਦਾ ਕੋਈ ਵਿਸ਼ੇਸ਼ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ ਅਤੇ ਰੇਖ ਭੇਖ ਨਹੀਂ ਹੈ ਭਾਵ ਸਾਰੇ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ ਅਤੇ ਰੇਖ ਭੇਖ ਉਸ ਦੇ ਹਨ ਕਿਉਂਕਿ ਉਹ ਸਭ ਵਿਚ ਵਿਆਪਕ ਹੈ। ਜਿਵੇਂ : 'ਸਹਸ ਤਵ ਨੈਨ' ਹਨ ਪਰ 'ਨਨ ਨੈਨ ਹਹਿ ਤੋਹਿ' ਹੈ, ਉਸ ਦੇ ਹਜ਼ਾਰਾਂ ਨੈਣ ਹਨ ਪਰ ਕੋਈ ਵੀ ਉਸ ਦਾ ਨੈਣ ਨਹੀਂ, ਭਾਵ ਸਾਰੇ ਜੀਵਾਂ ਦੇ ਨੈਣ ਉਸ ਦੇ ਹੀ ਨੈਣ ਹਨ ਪਰ ਕਿਉਂਕਿ ਹਰ ਜੀਵ ਵਿਚ ਉਹ ਬਿਰਾਜਮਾਨ ਹੈ, ਪਰ ਉਸ ਦਾ ਵਿਸ਼ੇਸ਼ ਨੈਣ ਕੋਈ ਵੀ ਨਹੀਂ, ਉਸ ਦਾ ਆਪਣਾ ਸਰੀਰ ਕੋਈ ਨਹੀਂ। ਤਿਵੇਂ ਹੀ :

*...ਸਹਸ ਮੂਰਤਿ ਨਨਾ ਏਕ ਤੁੋਹੀ॥*
*ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ*
*ਸਹਸ ਤਵ ਗੰਧ ਇਵ ਚਲਤ ਮੋਹੀ॥* *(ਪੰਨਾ ੧੩)*

ਇਸੇ ਤਰ੍ਹਾਂ ਸੰਸਾਰ 'ਤੇ ਜੋ ਵੀ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ ਅਤੇ ਰੇਖ ਭੇਖ ਦਿੱਸਦੇ ਹਨ, ਸਭ ਵਾਹਿਗੁਰੂ ਜੀ ਦੇ ਹਨ ਪਰ ਵਾਹਿਗੁਰੂ ਜੀ ਦਾ ਕੋਈ ਵਿਸ਼ੇਸ਼ ਜਾਤੀ ਚਕ੍ਰ ਚਿਹਨ ਆਦਿ ਨਹੀਂ।

ਇਸ ਤੋਂ ਸਪੱਸ਼ਟ ਇਹ ਹੁੰਦਾ ਹੈ ਕਿ ਜਿੰਨੇ ਤੀਕ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ ਅਤੇ ਰੇਖ ਭੇਖ ਦੇ ਆਧਾਰ 'ਤੇ ਵੈਰ, ਵੰਡੀਆਂ, ਧੱਕੇ, ਜਬਰ ਹੋ ਰਹੇ ਹਨ, ਉਨੇ ਤੀਕ ਖ਼ਾਲਸੇ ਨੇ

ਯਤਨ ਕਰਨਾ ਹੈ ਕਿ 'ਵਾਹਿਗੁਰੂ ਜੀ ਕੀ ਫ਼ਤਹਿ' ਦੀ ਘੜੀ ਆਵੇ, ਸਗੋਂ ਉਸ ਨੇ ਯੁੱਧ ਕਰਨਾ ਹੈ ਕਿ ਇਹ ਵੰਡ-ਵਿਤਕਰਾ ਹਟੇ। ਜਾਪਾਨੀ ਚਕ੍ਰ ਚਿਹਨ ਹੋਰ ਹਨ, ਯੂਰਪੀ ਚਕ੍ਰ ਚਿਹਨ ਹੋਰ ਹਨ। ਅਰਬੀ ਹੋਰ ਹਨ, ਅਫ਼ਰੀਕੀ ਹੋਰ ਹਨ ਅਤੇ ਭਾਰਤੀ ਚਕ੍ਰ ਚਿਹਨ ਹੋਰ ਹਨ, ਪਰ ਇਹ ਸਾਰੇ ਚਕ੍ਰ ਚਿਹਨ ਹਨ ਵਾਹਿਗੁਰੂ ਜੀ ਦੇ ਤਾਂ ਤੇ ਇਹਨਾਂ ਦੇ ਆਧਾਰ 'ਤੇ ਘਿਰਣਾ, ਵੈਰ-ਵਿਰੋਧ ਅਤੇ ਧੱਕਾ ਵਾਹਿਗੁਰੂ ਵਿਰੁੱਧ ਜ਼ੁਲਮ ਹੈ। ਖ਼ਾਲਸਾ ਵਾਹਿਗੁਰੂ ਦੀ ਆਪਣੀ ਫ਼ੌਜ ਹੈ ਅਤੇ ਜਿਥੇ ਵੀ ਮਨੁੱਖਤਾ ਇਹਨਾਂ ਵੰਡਾਂ ਦੇ ਆਧਾਰ 'ਤੇ ਕੁਚਲੀ ਜਾ ਰਹੀ ਹੈ, ਖ਼ਾਲਸੇ ਨੇ ਉਸ ਮਨੁੱਖਤਾ ਦੇ ਭਾਗ ਦੀ ਚੀਕ-ਪੁਕਾਰ ਸੁਣਨੀ ਹੈ ਅਤੇ ਦੌੜ-ਦੌੜ ਉਥੇ ਸਹਾਇਤਾ ਲਈ ਪਹੁੰਚਣਾ ਹੈ। ਐਸੀ ਸਹਾਇਤਾ ਵਿਚ ਆਪਣੀ ਜਾਨ ਭਾਵੇਂ ਲੱਗ ਜਾਵੇ।

ਇਵੇਂ ਹੀ ਜਿਥੇ ਵੀ ਬਰਨ ਜਾਤਿ ਦਾ ਵਿਤਕਰਾ ਹੋ ਰਿਹਾ ਹੈ, ਗੋਰੇ ਰੰਗ ਵਾਲੇ ਕਾਲੇ ਰੰਗ ਵਾਲਿਆਂ ਨੂੰ ਮਾਰ-ਕੁੱਟ ਰਹੇ ਹਨ, ਉਥੇ ਵਾਹਿਗੁਰੂ ਜੀ ਦਾ ਨਿਰਾਦਰ ਹੋ ਰਿਹਾ ਹੈ ਕਿਉਂਕਿ ਉਸ ਦਾ ਕੋਈ ਵਿਸ਼ੇਸ਼ ਰੰਗ ਨਹੀਂ ਹੈ, ਉਹ ਤਾਂ ਗੋਰਿਆਂ ਵਿਚ ਵੀ ਹੈ ਅਤੇ ਕਾਲਿਆਂ ਵਿਚ ਵੀ। ਫਿਰ ਉਥੇ ਕਾਲਿਆਂ ਦੀ ਪੁਕਾਰ ਹੋ ਰਹੀ ਹੈ ਅਤੇ ਖ਼ਾਲਸੇ ਨੇ ਉਸ ਚੀਕ-ਪੁਕਾਰ ਦਾ ਉੱਤਰ ਦੇਣਾ ਹੈ ਕਿ 'ਪਹੁੰਚੇ' ਇਹ ਹੈ 'ਜੋ ਬੋਲੇ ਸੋ ਨਿਹਾਲ' ਦਾ ਪ੍ਰਣ ਪੂਰਾ ਕਰਨਾ।

ਜਿਥੇ ਆਪਣੇ ਦੇਸ਼ ਵਿਚ ਹੀ ਬਰਨ (ਰੰਗ) ਜਾਤਿ ਕਰਕੇ ਵਿਤਕਰਾ ਹੋ ਰਿਹਾ ਹੈ, ਧੱਕਾ ਹੋ ਰਿਹਾ ਹੈ, ਜਾਤ-ਪਾਤ ਦੇ ਆਧਾਰ 'ਤੇ ਧੱਕਾ ਹੋ ਰਿਹਾ ਹੈ, ਇਹ 'ਵਾਹਿਗੁਰੂ ਜੀ ਦੀ ਫ਼ਤਹਿ' ਵਾਲੀ ਹਾਲਤ ਨਹੀਂ। ਇਹ ਤਾਂ ਵਾਹਿਗੁਰੂ ਦੇ ਨਿਰਾਦਰ ਵਾਲੀ ਹਾਲਤ ਹੈ। ਖ਼ਾਲਸਾ ਵਾਹਿਗੁਰੂ ਜੀ ਦੀ ਫ਼ੌਜ ਹੈ ਅਤੇ ਉਸ ਨੇ ਝੱਟ ਉੱਠ ਕੇ ਉਥੇ ਪੁਜਣਾ ਹੈ, ਜਿਥੇ ਇਹ ਧੱਕਾ ਹੋ ਰਿਹਾ ਹੈ। ਇਹ ਹੈ ਚੀਕ-ਪੁਕਾਰ ਸੁਣ ਕੇ 'ਬੋਲਣਾ'—'ਜੋ ਬੋਲੇ ਸੋ ਨਿਹਾਲ'। ਉਸ ਧੱਕੇ ਨੂੰ ਬੰਦ ਕਰਨਾ ਹੀ 'ਸਤਿ ਸ੍ਰੀ ਅਕਾਲ' ਹੈ ਅਤੇ 'ਵਾਹਿਗੁਰੂ ਜੀ ਕੀ ਫ਼ਤਹਿ' ਹੈ।

ਰੇਖ ਭੇਖ ਦੇ ਆਧਾਰ 'ਤੇ ਸਾਰੇ ਸੰਸਾਰ ਵਿਚ ਕਿਤੇ ਨਾ ਕਿਤੇ ਧੱਕਾ ਹੁੰਦਾ ਹੀ ਰਹਿੰਦਾ ਹੈ। ਆਪਣੇ ਦੇਸ਼ ਅਰ ਗੁਆਂਢ ਵਿਚ ਧਰਮ ਤੇ ਧਾਰਮਿਕ ਭੇਖਾਂ ਕਾਰਨ ਧੱਕਾ ਹੁੰਦਾ ਰਹਿੰਦਾ ਹੈ, ਧਾਰਮਿਕ ਭੇਖਾਂ ਦੇ ਆਧਾਰ 'ਤੇ ਝਗੜੇ, ਲੜਾਈ ਤੀਕ ਹੁੰਦੇ ਰਹਿੰਦੇ ਹਨ। ਇਹ 'ਵਾਹਿਗੁਰੂ ਜੀ ਕੀ ਫ਼ਤਹਿ' ਵਾਲੀ ਦਸ਼ਾ ਨਹੀਂ ਹੈ, ਇਹ ਤਾਂ ਵਾਹਿਗੁਰੂ ਜੀ ਦੇ ਨਿਰਾਦਰ ਵਾਲੀ ਦਸ਼ਾ ਹੈ। ਖ਼ਾਲਸਾ ਵਾਹਿਗੁਰੂ ਜੀ ਦੀ ਫ਼ੌਜ ਹੈ। ਫਿਰ ਉਸ ਨੇ ਮਜ਼ਲੂਮ ਦੀ ਚੀਕ-ਪੁਕਾਰ ਸੁਣ ਕੇ 'ਬੋਲਣਾ' ਹੈ ਅਤੇ ਇਹ ਧੱਕਾ ਦੂਰ ਕਰਨਾ ਹੈ। ਇਹ ਹੈ 'ਜੋ ਬੋਲੇ ਸੋ ਨਿਹਾਲ'। ਇਹ ਧੱਕਾ ਜਦੋਂ ਦੂਰ ਹੋ ਜਾਏ, ਉਹ ਦਸ਼ਾ ਹੀ 'ਸਤਿ ਸ੍ਰੀ ਅਕਾਲ' ਦੀ ਦਸ਼ਾ ਹੈ।

ਸੋ ਇਹ 'ਜੈਕਾਰਾ' ਖ਼ਾਲਸੇ ਲਈ ਕਿੰਨੀ ਭਾਰੀ ਜ਼ੁੰਮੇਵਾਰੀ ਦਾ ਸੂਚਕ ਹੈ। ਖ਼ਾਲਸੇ ਨੇ ਓਦੋਂ 'ਬੋਲਣਾ' ਹੈ ਜਦੋਂ ਕਿਤੇ ਅਨਿਆਂ, ਧੱਕਾ, ਜਬਰ ਹੁੰਦਾ ਹੈ ਅਤੇ ਬੋਲ ਕੇ ਉਸ ਧੱਕੇ ਨੂੰ ਦੂਰ ਕਰਨ ਲਈ ਚੜ੍ਹਾਈ ਕਰਨੀ ਹੈ, ਨਿਆਂ ਤੇ ਸਚਾਈ ਲਈ ਲੜਨਾ ਮਰਨਾ ਹੈ।

'ਜੈਕਾਰੇ' ਦਾ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੋਰ ਸ਼ਬਦਾਂ ਵਿਚ ਇਹ ਹੈ :

*ਦੇਹ ਸਿਵਾ ਬਰ ਮੋਹਿ ਇਹੈ,*
*ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ,*

*ਨਿਸਚੈ ਕਰ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੌ,*
*ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ,*
*ਅਤ ਹੀ ਰਨ ਮੈ ਤਬ ਜੂਝ ਮਰੋ॥* (ਦਸਮ ਗ੍ਰੰਥ, ਪੰਨਾ ੯੯)

ਇਹ ਹੈ ਠੀਕ 'ਬੋਲੇ' ਦਾ ਰੂਪ, 'ਜੋ ਬੋਲੇ'। ਜਦੋਂ ਵੀ ਵਾਹਿਗੁਰੂ ਦੇ 'ਅਰਿ' ਨਾਲ ਲੜਨ ਦਾ ਮੌਕਾ ਆ ਬਣਿਆ ਹੈ, ਉਦੋਂ ਹੀ ਅਨਿਆਂ ਦੇ ਵਿਰੁੱਧ ਬੋਲ ਪੈਣਾ, ਕਮਰਕੱਸਾ ਕਰ ਲੈਣਾ, ਚੜ੍ਹਾਈ ਕਰ ਦੇਣੀ ਅਤੇ ਜੂਝ ਜਾਣਾ, ਇਹ ਹੈ 'ਬੋਲਣਾ' (answering the call)।

ਇਹ ਖ਼ਾਲਸਾ ਜ਼ਰੂਰ ਨਿਹਾਲ (ਮੁਕਤ) ਹੋਵੇਗਾ, ਜੋ ਇਹਨਾਂ ਹਾਲਾਤ ਵਿਚ ਬੋਲਦਾ ਹੈ ਅਤੇ ਜੂਝਦਾ ਹੈ। ਨਿਰਭਉ ਅਤੇ ਨਿਰਵੈਰ ਦੁਨੀਆਂ ਵਾਹਿਗੁਰੂ ਜੀ ਕੀ ਫ਼ਤਹਿ ਵਾਲੀ ਦੁਨੀਆਂ ਹੈ। 'ਅਚਲ ਮੂਰਤਿ ਅਨਭਉ ਪ੍ਰਕਾਸ' ਵਾਲੀ ਦੁਨੀਆਂ ਹੈ। ਇਹ ਦੁਨੀਆਂ ਹੀ ਮਨੁੱਖ ਦੀ ਕਲਪਨਾ ਹੈ। ਇਸ ਦੁਨੀਆਂ ਦੀ ਉਡੀਕ ਨਾਲ ਹੀ ਮਨੁੱਖ ਜੀਉ ਰਿਹਾ ਹੈ। ਇਹ ਉਹ ਦੁਨੀਆਂ ਹੈ ਜਦੋਂ ਕੇਵਲ ਵਾਹਿਗੁਰੂ ਹੀ 'ਤ੍ਰਿਭਵਣ ਮਹੀਪ' ਮੰਨਿਆ ਗਿਆ ਹੈ, ਜਦੋਂ 'ਸਤਿ ਸ੍ਰੀ ਅਕਾਲ' ਦਾ ਅਸੂਲ ਮੰਨਿਆ ਗਿਆ ਹੈ।

ਸ਼ਾਇਦ ਇਹ ਹੈ 'ਜੋ ਬੋਲੇ ਸੋ ਨਿਹਾਲ! ਸਤਿ ਸ੍ਰੀ ਅਕਾਲ' ਦਾ ਭਾਵ, ਇਹ ਤਾਂ ਬੜਾ ਔਖਾ ਪ੍ਰਣ ਹੈ, ਬੜਾ ਮਹਾਨ ਪ੍ਰਣ ਹੈ। ਪਰ ਖ਼ਾਲਸੇ ਦੀ ਸਥਾਪਨਾ ਇਹ ਦੁਨੀਆਂ ਸੰਭਵ ਬਣਾਉਣ ਲਈ ਹੀ ਹੋਈ ਹੈ।

## ੨.

ਅਰਦਾਸ ਕੀਤੀ ਜਾਂਦੀ ਹੈ, ਮਗਰੋਂ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਈ ਜਾਂਦੀ ਹੈ ਅਤੇ ਜੈਕਾਰਾ ਗਜਾਇਆ ਜਾਂਦਾ ਹੈ। ਅਰਦਾਸ ਵਿਚ ਵਰਣਿਤ ਗੁਰੂ, ਮਹਾਂਪੁਰਸ਼ ਤੇ ਸ਼ਹੀਦ ਉਹ ਖ਼ਾਲਸੇ ਹੋਏ ਹਨ, ਜਿਨ੍ਹਾਂ ਸੱਚਮੁੱਚ ਜੈਕਾਰਾ ਗਜਾਇਆ ਅਤੇ ਉੱਠ ਕੇ ਹਰ ਪ੍ਰਕਾਰ ਦੇ ਵਿਤਕਰੇ, ਜਬਰ ਅਤੇ ਅਨਿਆਂ ਵਿਰੁੱਧ ਲੜਨ ਲਈ ਉੱਠ ਤੁਰੇ। ਇਹਨਾਂ ਵਿਚੋਂ ਹਰ ਗੁਰੂ ਅਤੇ ਮਹਾਂਪੁਰਸ਼ ਨੇ ਘੋਲ ਆਪਣੇ-ਆਪਣੇ ਤਰੀਕੇ ਨਾਲ ਹੀ ਕੀਤਾ ਹੈ, ਪਰ ਕੀਤਾ ਅਵੱਸ਼ ਹੈ ਅਤੇ ਇਸ ਤਰ੍ਹਾਂ 'ਸਤਿ ਸ੍ਰੀ ਅਕਾਲ' ਤੇ 'ਵਾਹਿਗੁਰੂ ਜੀ ਕੀ ਫ਼ਤਹਿ' ਲਈ ਉਪਰਾਲਾ ਕੀਤਾ ਹੈ।

ਸਾਰਾ ਅਰਦਾਸ-ਰੂਪ ਸਿੱਖ ਇਤਿਹਾਸ 'ਨਾਨਕ' ਦੇ ਨੇਤ੍ਰਤਵ ਵਿਚ ਬਣਿਆ ਹੈ। 'ਨਾਨਕ' ਵਿਚ ਵਿਚਾਰ-ਢੰਗ ਹੈ, ਇਕ ਸੰਸਥਾ ਹੈ, ਇਕ ਪ੍ਰਥਾ ਹੈ। ਨਾਨਕ ਇਕ ਵਿਅਕਤੀ ਨਹੀਂ, ਇਸੇ ਲਈ ਸਾਰੇ ਗੁਰੂ ਸਾਹਿਬਾਨ 'ਨਾਨਕ' ਹੀ ਵਰਤਦੇ ਰਹੇ। ਨਾ ਕੇਵਲ ਗੁਰੂ ਸਾਹਿਬਾਨ, ਸਗੋਂ ਭੱਟ 'ਕਲ' ਦੇ ਸਵੱਈਏ ਤਾਂ ਇਹ ਪਏ ਦੱਸਦੇ ਹਨ ਕਿ ਆਦਿ ਕਾਲ ਤੋਂ ਸਾਰੇ ਰਿਸ਼ੀ-ਮੁਨੀ, ਜੋਗੀ ਜੋਗੀਸ਼ੂਰ, ਭਗਤ ਸਿੱਧ ਸਭ 'ਨਾਨਕ' ਦਾ ਧਿਆਨ ਧਰਦੇ ਰਹੇ ਹਨ:

*ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ॥*
*ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ॥*
*ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ॥*

*ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥*
*ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥*
*ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ ॥*
*ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ ॥*
*ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੩॥*
*ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥*
*ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥*
*ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥*
*ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੪॥*

*(ਪੰਨਾ ੧੩੮੯)*

ਅਤੇ ਉਸੇ 'ਗੁਰੂ ਨਾਨਕ' ਦੇ 'ਗੁਣ' :

*ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ॥*
*ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ॥*
*ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ॥* *(ਪੰਨਾ ੧੩੯੦)*

ਇਹ 'ਨਾਨਕ' ਤਾਂ ਉਹ ਹੈ ਜਿਸ ਨੇ 'ਸਤਿਜੁਗਿ ਤੈ ਮਾਣਿਓ' 'ਤ੍ਰੇਤੈ ਤੈ ਮਾਣਿਓ' ਅਤੇ ਦੁਆਪੁਰਿ ਕ੍ਰਿਸਨ ਮੁਰਾਰਿ' ਹੋ ਗਿਆ। ਇਹ 'ਨਾਨਕ' (ਨਾ ਅਨਕ) 'ਅਦ੍ਵੈਤ ਵਾਹਿਗੁਰੂ' ਹੈ। ਨਾਨਕ 'ਅਦ੍ਵੈਤ ਵਾਹਿਗੁਰੂ' ਦਾ ਚਿੰਨ੍ਹ ਹੈ। 'ਨਾਨਕ' ਜਾਂ 'ਅਦ੍ਵੈਤ' ਉਹ ਦਸ਼ਾ ਹੀ ਹੈ ਜਿਥੇ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ ਅਤੇ ਰੇਖ ਭੇਖ ਦੇ ਵਿਤਕਰੇ ਨਹੀਂ ਹਨ, ਜਿਥੇ ਪੂਰਨ ਨਿਰਭੈਤਾ ਹੈ ਅਤੇ 'ਨਿਰਵੈਰਤਾ' ਹੈ। 'ਨਾਨਕ' ਉਹ ਦਸ਼ਾ ਹੈ ਜਿਥੇ '੧ਓ' ਦੀ ਫ਼ਤਹਿ ਹੈ, ਜਿਥੇ 'ਅਚਲ ਮੂਰਤਿ' 'ਅਨਭਉ ਪ੍ਰਕਾਸ' ਦੀ ਅਵਸਥਾ ਹੈ। 'ਨਾਨਕ' ਦੀ ਨੇਤ੍ਰਤਵ ਵਿਚ ਸਾਰੀ ਅਰਦਾਸ ਉਪਜੀ ਹੈ ਜਾਂ ਜੀਵੀ ਗਈ ਹੈ। ਅਰਦਾਸ ਚਕ੍ਰ ਚਿਹਨ, ਰੂਪ ਰੰਗ ਤੇ ਵਿਤਕਰੇ ਦੇ ਵਿਰੁੱਧ ਇਕ ਜਹਾਦ ਹੈ। ਅਰਦਾਸ ਉਹਨਾਂ ਲੋਕਾਂ ਦਾ ਇਤਿਹਾਸ ਹੈ ਜੋ ਇਸ ਵਿਤਕਰੇ ਵਿਚ ਪਿਸ ਰਹੀ ਲੋਕਾਈ ਦੀ ਆਵਾਜ਼ ਸੁਣ ਕੇ 'ਬੋਲੇ' ਅਤੇ ਉੱਠ ਦੌੜੇ, ਉਸ ਦੇ ਦਰਦ ਨਾਸ਼ ਕਰਨ ਲਈ। ਉਹ ਲੜੇ, ਉਹ ਮਰੇ ਅਤੇ ਉਹਨਾਂ ਜ਼ਾਲਮਾਂ ਨੂੰ ਵੀ ਮਾਰਿਆ।

ਸਭ ਤੋਂ ਪਹਿਲਾਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਉੱਠੇ ਅਤੇ ਲੜਾਈ ਸ਼ੁਰੂ ਕੀਤੀ, ਜਾਤ-ਪਾਤ, ਊਚ-ਨੀਚ ਦੇ ਵਿਤਕਰਿਆਂ ਵਿਰੁੱਧ। ਆਪ ਨੇ ਇਹ ਲੜਾਈ ਕਲਮ ਦੁਆਰਾ ਕੀਤੀ, ਗੋਸ਼ਟਾਂ ਦੁਆਰਾ ਕੀਤੀ, ਸੰਗੀਤ ਵਿਚ ਸ਼ਬਦ-ਸਲੋਕ ਗਾ ਕੇ ਕੀਤੀ। ਆਪ ਨੇ 'ਆਸਾ ਦੀ ਵਾਰ ਰਚੀ ਅਤੇ ਇਹ ਰਚਨਾ ਇਕ ਘਮਸਾਣ ਹੈ, ਹਰ ਪ੍ਰਕਾਰ ਦੀ ਹਉਮੈ ਅਤੇ ਵਿਤਕਰੇਬਾਜ਼ੀ ਵਿਰੁੱਧ, ਇਹ ਜਹਾਦ ਹੈ, ਹਰ ਅਨਿਆਂ ਅਤੇ ਧੱਕੇ ਵਿਰੁੱਧ। ਆਪਣੇ-ਆਪਣੇ ਤਰੀਕੇ ਨਾਲ ਇਹ ਲੜਾਈ ਲੰਗਰ ਲਗਾ ਕੇ ਅਤੇ ਉਥੇ ਵਿਤਕਰੇ-ਰਹਿਤ ਵੰਡ ਛਕਣ ਦੀ ਪ੍ਰਥਾ ਚਲਾ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਲੜੀ। ਇਹੋ ਲੜਾਈ ਸ੍ਰੀ ਗੁਰੂ ਰਾਮਦਾਸ ਜੀ ਨੇ ਹਰਿਮੰਦਰ ਦੀ ਕਲਪਨਾ ਕਰ ਕੇ ਲੜੀ। ਇਹੋ ਲੜਾਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਨਾਂ ਰੰਗ ਰੂਪ, ਚਕ੍ਰ ਚਿਹਨ, ਬਰਨ ਜਾਤਿ ਅਤੇ ਰੇਖ ਭੇਖ ਦੇ ਵਿਤਕਰੇ ਦੇ ਸਾਰੇ ਭਾਰਤੀ ਭਗਤਾਂ ਨੂੰ

# ਸਭ ਦੂ ਵਡੇ ਭਾਗ ਗੁਰਸਿਖਾ ਕੇ

ਸੰਸਾਰ ਵਿਚ ਬਹੁਤ ਸਾਰੇ ਧਰਮ ਹਨ। ਹਰ ਧਰਮ ਦੇ ਤਿੰਨ ਮੁੱਖ ਅੰਗ ਹੁੰਦੇ ਹਨ, (੧) ਪਰਮਾਤਮਾ ਜਾਂ ਇਸ਼ਟ, (੨) ਗੁਰੂ ਪੀਰ, ਪੈਗੰਬਰ ਤੇ ਅਵਤਾਰ, (੩) ਸੇਵਕ, ਸ਼ਰਧਾਲੂ ਭਗਤ, ਪੈਰੋਕਾਰ। ਹਰ ਧਰਮ ਵਿਚ ਪਹਿਲੇ ਦੋ ਅੰਗਾਂ ਦਾ ਮਹੱਤਵ ਮੰਨਿਆ ਗਿਆ ਹੈ ਤੇ ਵਡਿਆਈ ਕੀਤੀ ਗਈ ਹੈ। ਪਰ ਤੀਜੇ ਵਰਗ ਸੇਵਕਾਂ ਤੇ ਪੈਰੋਕਾਰਾਂ ਨੂੰ ਕੋਈ ਸਤਿਕਾਰਯੋਗ ਥਾਂ ਨਹੀਂ ਦਿੱਤੀ ਗਈ। ਪੈਰੋਕਾਰਾਂ ਦਾ ਦਰਜਾ ਇਸ਼ਟ ਤੇ ਗੁਰੂ ਦੇ ਸਾਹਮਣੇ ਨੀਵਾਂ ਹੀ ਰਹਿੰਦਾ ਹੈ। ਉਨ੍ਹਾਂ ਨੇ ਪੂਜਾ ਅਰਾਧਨਾ ਤੇ ਸੇਵਾ ਹੀ ਕਰਨੀ ਹੈ, ਉਨ੍ਹਾਂ ਨੂੰ ਆਪਣੀ ਸੇਵਾ ਜਾਂ ਸਤਿਕਾਰ ਦੀ ਕੋਈ ਆਸ ਨਹੀਂ ਰੱਖਣੀ ਹੁੰਦੀ।

ਸਿੱਖ ਧਰਮ ਹੀ ਅਜਿਹਾ ਧਰਮ ਹੈ ਜਿਸ ਵਿਚ ਸਿੱਖ ਵਿਕਾਸ ਕਰਕੇ ਗੁਰੂ ਪਰਮੇਸ਼ਰ ਦਾ ਰੂਪ ਹੋ ਸਕਦਾ ਹੈ। ਗੁਰਸਿੱਖਾਂ ਨੂੰ ਗੁਰੂ ਜਿੰਨਾ ਹੀ ਅਦਬ ਤੇ ਸਤਿਕਾਰ ਦੇ ਯੋਗ ਸਮਝਿਆ ਜਾਂਦਾ ਹੈ। ਸਿੱਖ ਗੁਰੂ ਦਾ ਦਰਜਾ ਹਾਸਲ ਕਰ ਸਕਦਾ ਹੈ। ਗੁਰਸਿੱਖਾਂ ਦੀ ਸੰਗਤ ਤੇ ਅਸੀਸ ਜੀਵ ਲਈ ਕਲਿਆਣਕਾਰੀ ਮੰਨੀ ਗਈ ਹੈ। ਗੁਰਬਾਣੀ ਵਿਚ ਗੁਰਸਿੱਖਾਂ ਦੀ ਚਰਨ ਧੂੜ ਮੰਗਣ ਦਾ ਉਪਦੇਸ਼ ਕੀਤਾ ਗਿਆ ਹੈ:

*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥* (ਪੰਨਾ ੧੪੨੪)

*ਗੁਰਮੁਖਿ ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ॥*
*ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ*
*ਜਿਨ੍ਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ॥* (ਪੰਨਾ ੪੯੩)

ਸਿੱਖ ਧਰਮ ਵਿਚ ਗੁਰਸਿੱਖਾਂ ਦਾ ਸਤਿਕਾਰ ਇਸ ਕਰਕੇ ਹੈ ਕਿ ਇਹ ਧਰਮ ਦੂਜੇ ਧਰਮਾਂ ਦੇ ਟਾਕਰੇ 'ਤੇ ਬੁਨਿਆਦੀ ਤੌਰ 'ਤੇ ਵਧੇਰੇ ਮਨੁੱਖਤਾਵਾਦੀ ਧਰਮ ਹੈ। ਇਸ ਵਿਚ ਨਿਰੰਕਾਰ ਦੇ ਨਾਲ ਨਾਲ ਮਨੁੱਖਾ ਜਨਮ ਨੂੰ ਵੀ ਮਹੱਤਵ ਦਿੱਤਾ ਗਿਆ ਹੈ। ਹਰ ਮਨੁੱਖ ਨੂੰ ਪਰਮਾਤਮਾ ਦਾ ਅੰਸ਼ ਸਮਝਿਆ ਜਾਂਦਾ ਹੈ। ਇਹ ਪਰਮਾਤਮਾ ਨੂੰ ਮਿਲਣ ਦਾ ਇਕ ਸੁਨਹਿਰੀ ਅਵਸਰ ਹੈ। ਮਨੁੱਖ ਪਰਮਾਤਮਾ ਦਾ ਰੂਪ ਹੋ ਸਕਦਾ ਹੈ। ਇਹ ਮਨੁੱਖਾ ਜਨਮ ਪਰਮਾਤਮਾ ਦੀ ਅਮੋਲਕ ਦਾਤ ਹੈ ਅਤੇ ਪਰਮਾਤਮਾ ਵੱਲੋਂ ਮਿਲੀ ਇਕ ਵਡਿਆਈ ਸਮਝਿਆ ਗਿਆ ਹੈ:

*ਲਖ ਚਉਰਾਸੀਹ ਜੋਨਿ ਸਬਾਈ॥*
*ਮਾਣਸ ਕਉ ਪ੍ਰਭਿ ਦੀਈ ਵਡਿਆਈ॥*
*ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥* (ਪੰਨਾ ੧੦੭੫)

ਹਿੰਦੂ ਮਤ ਅਨੁਸਾਰ ਇਹ ਜਗਤ ਮਿਥਿਆ ਹੈ। ਜੀਵ ਵਿਚਾਰਾ ਆਵਾਗਵਣ ਦੇ ਚੱਕਰ ਵਿਚ ਫਸਿਆ ਹੋਇਆ ਹੈ; ਉਸ ਨੇ ਇਸ ਤੋਂ ਛੁਟਕਾਰਾ ਪਾਉਣਾ ਹੈ। ਭਗਤੀ ਭਾਵਨਾ ਨਾਲ ਜਾਂ ਆਤਮ ਗਿਆਨ ਨਾਲ ਜੀਵ ਨੇ ਮੁਕਤੀ ਪ੍ਰਾਪਤ ਕਰਨੀ ਹੈ। ਇਸ ਤਰ੍ਹਾਂ ਮਨੁੱਖ ਦੇ ਜੀਵਨ 'ਤੇ ਸਰੀਰ ਨਾਲੋਂ, ਸੰਸਾਰ ਨਾਲੋਂ, ਮੁਕਤੀ ਦਾ ਮਹੱਤਵ ਵਧੇਰੇ ਮੰਨਿਆ ਗਿਆ ਹੈ। ਇਸ ਮਤ ਵਿਚ ਅਵਤਾਰਾਂ ਦੀ, ਦੇਵੀ-ਦੇਵਤਿਆਂ ਦੀ ਜਾਂ ਉਨ੍ਹਾਂ ਦੀਆਂ ਮੂਰਤੀਆਂ ਦੀ ਵਡਿਆਈ ਕੀਤੀ ਜਾਂਦੀ ਹੈ। ਪੂਜਾ ਅਰਾਧਨਾ ਕੀਤੀ ਜਾਂਦੀ ਹੈ ਕਿਉਂਕਿ ਉਨ੍ਹਾਂ ਨੇ ਸਵਰਗ ਵਿਚ ਵਾਸਾ ਦੇਣਾ ਹੈ ਜਾਂ ਜੀਵ ਨੂੰ ਮੁਕਤੀ ਪ੍ਰਦਾਨ ਕਰਨੀ ਹੈ। ਇਸ ਲਈ ਮਨੁੱਖ ਦੇ ਆਤਮਿਕ ਵਿਕਾਸ ਦੀ ਥਾਂ ਉਸ ਦੇ ਵਿਸ਼ਵਾਸ 'ਤੇ ਜ਼ੋਰ ਦਿੱਤਾ ਗਿਆ ਹੈ। ਸਦਾਚਾਰਕ ਤੇ ਨੇਕੀ ਵਾਲੇ ਜੀਵਨ ਦੀ ਥਾਂ ਪੂਜਾ ਅਰਚਨਾ ਜ਼ਰੂਰੀ ਹੈ। ਅਸਲੀਅਤ ਤਾਂ ਇਹ ਹੈ ਕਿ ਸਿੱਖ ਧਰਮ ਤੋਂ ਬਿਨਾਂ ਹੋਰ ਸਾਰੇ ਧਰਮਾਂ ਦਾ ਆਧਾਰ ਆਤਮਿਕ ਵਿਕਾਸ ਦੀ ਥਾਂ ਪੈਗੰਬਰ 'ਤੇ ਵਿਸ਼ਵਾਸ ਹੈ। ਇਸਲਾਮ ਮਤ ਅਨੁਸਾਰ ਜਿਨ੍ਹਾਂ ਨੂੰ ਹਜ਼ਰਤ ਮੁਹੰਮਦ 'ਤੇ ਇਤਕਾਦ ਹੋਵੇਗਾ ਉਹ ਰੂਹਾਂ ਕਿਆਮਤ ਤਕ ਆਰਾਮ ਨਾਲ ਸੁੱਤੀਆਂ ਰਹਿਣਗੀਆਂ ਤੇ ਕਿਆਮਤ ਦੇ ਦਿਨ ਪੁਨਰ ਜੀਵਤ ਹੋ ਜਾਣਗੀਆਂ। ਉਸੇ ਦਿਨ ਪੈਗੰਬਰ ਦੀ ਗਵਾਹੀ ਅਨੁਸਾਰ ਖੁਦਾ ਉਨ੍ਹਾਂ ਦਾ ਫੈਸਲਾ ਕਰੇਗਾ। ਇਸ ਤਰ੍ਹਾਂ ਈਸਾਈ ਮਤ ਦਾ ਵਿਸ਼ਵਾਸ ਹੈ ਕਿ ਜਿਵੇਂ ਹਜ਼ਰਤ ਈਸਾ ਪੁਨਰ ਜੀਵਤ ਹੋ ਉਠੇ ਸਨ, ਇਸੇ ਤਰ੍ਹਾਂ ਈਸਾ ਨੂੰ ਮੰਨਣ ਵਾਲੇ ਹਰ ਵਿਅਕਤੀ ਨੂੰ ਪੁਨਰ ਜੀਵਨ ਮਿਲੇਗਾ। ਇੰਝ ਹਿੰਦੂ ਮਤ, ਇਸਲਾਮ ਤੇ ਈਸਾਈ ਮਤ ਤਿੰਨਾਂ ਦਾ ਸਿਧਾਂਤ ਲਗ-ਪਗ ਇਕ ਸਮਾਨ ਹੀ ਹੈ। ਤਿੰਨਾਂ ਵਿਚ ਅਵਤਾਰ ਜਾਂ ਪੈਗੰਬਰ ਨੂੰ ਹੀ ਪਰਮਾਤਮਾ ਨਾਲ ਸੰਬੰਧ ਰੱਖਣ ਵਾਲਾ ਜਾਂ ਖੁਦ ਪਰਮਾਤਮਾ ਹੀ ਮੰਨਿਆ ਜਾਂਦਾ ਹੈ। ਇਨ੍ਹਾਂ ਵਿਚ ਧਰਮ ਦੇ ਫਲ ਦੀ ਪ੍ਰਾਪਤੀ ਮ੍ਰਿਤੂ ਤੋਂ ਬਾਅਦ ਮੰਨੀ ਜਾਂਦੀ ਹੈ। ਇਸ ਦੇ ਉਲਟ ਸੂਫ਼ੀ ਮਤ, ਭਗਤੀ ਲਹਿਰ ਤੇ ਗੁਰਮਤਿ ਵਿਚ ਸਾਧਕਾਂ ਦਾ ਪਰਮਾਤਮਾ ਨਾਲ ਸਿੱਧਾ ਸੰਬੰਧ ਹੁੰਦਾ ਹੈ ਤੇ ਉਨ੍ਹਾਂ ਨੂੰ ਜੀਵਨ ਵਿਚ ਹੀ ਸਾਧਨਾ ਦਾ ਫਲ ਪ੍ਰਾਪਤ ਹੁੰਦਾ ਹੈ:

*ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥*
*ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥*
*ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥* (ਪੰਨਾ ੧੩੮੨)
*ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥* (ਪੰਨਾ ੮੫੮)
*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* (ਪੰਨਾ ੩੭੮)

ਗੁਰਮਤਿ, ਸੂਫ਼ੀ ਅਤੇ ਨਿਰਗੁਣ ਭਗਤੀ ਵਿਚ ਪਰਮਾਤਮਾ ਦੇ ਸਰੂਪ ਬਾਰੇ ਤੇ ਉਸ ਦੀ ਖੋਜ ਬਾਰੇ ਵਿਚਾਰਧਾਰਕ ਸਮਾਨਤਾ ਹੈ। ਇਨ੍ਹਾਂ ਅਨੁਸਾਰ ਪਰਮਾਤਮਾ ਨਿਰਗੁਣ ਤੇ ਨਿਰਾਕਾਰ ਰੂਪ ਹੈ। ਉਹ ਜੂਨੀਆਂ ਵਿਚ ਨਹੀਂ ਆਉਂਦਾ। ਉਹ ਬੇਅੰਤ ਅਤੇ ਸਰਬ-ਵਿਆਪੀ ਹੈ। ਸਾਰੇ ਮਨੁੱਖ ਉਸੇ ਦੇ ਨੂਰ ਤੋਂ ਪੈਦਾ ਹੋਏ ਹਨ। ਉਹ ਘਟ-ਘਟ ਅੰਦਰ ਵਿਆਪਕ ਹੈ। ਇਹ ਵਿਚਾਰਧਾਰਾ ਹਿੰਦੂ ਮਤ, ਈਸਾਈ ਮਤ ਅਤੇ ਇਸਲਾਮ ਮਤ ਤੋਂ ਕਾਫ਼ੀ ਹੱਦ ਤਕ ਭਿੰਨ ਹੈ। ਹਿੰਦੂ ਮਤ ਵਿਚ ਤਾਂ ਪਰਮਾਤਮਾ ਨੂੰ ਅਵਤਾਰਾਂ ਦੇ ਰੂਪ ਵਿਚ ਹੀ ਕਲਪਿਆ ਜਾਂਦਾ ਹੈ ਅਤੇ ਮੂਰਤੀਆਂ ਬਣਾ ਕੇ ਉਨ੍ਹਾਂ ਦੀ ਪੂਜਾ ਕੀਤੀ

ਜਾਂਦੀ ਹੈ। ਈਸਾਈ ਮਤ ਤੇ ਇਸਲਾਮ ਵਿਚ ਵੀ ਪੈਗੰਬਰ ਹੀ ਰੱਬ ਦਾ ਵਿਸ਼ੇਸ਼ ਰੂਪ ਜਾਂ ਉਸ ਦਾ ਪ੍ਰਤੀਨਿਧੀ ਮੰਨਿਆ ਜਾਂਦਾ ਹੈ। ਵਿਚਾਰਧਾਰਾ ਦੀ ਸਾਂਝ ਕਰਕੇ ਗੁਰਬਾਣੀ ਵਿਚ ਹੋਰ ਭਗਤਾਂ ਤੇ ਬਾਬਾ ਫਰੀਦ ਜੀ ਦੀ ਬਾਣੀ ਸ਼ਾਮਲ ਕੀਤੀ ਗਈ ਹੈ, ਇਨ੍ਹਾਂ ਦੀ ਬਾਣੀ ਇਕਸੁਰ ਹੋ ਕੇ ਜੀਵ ਨੂੰ ਉਪਦੇਸ਼ ਕਰਦੀ ਹੈ ਕਿ ਮਨੁੱਖ ਨੇ ਪਰਮਾਤਮਾ ਦੀ ਖੋਜ ਆਪਣੇ ਅੰਦਰੋਂ ਹੀ ਕਰਨੀ ਹੈ। ਇਸ ਲਈ ਬਾਹਰ ਭਟਕਣ, ਮੂਰਤੀ ਪੂਜਾ ਜਾਂ ਕਬਰਾਂ ਆਦਿ ਦੀ ਮੰਨਤ ਕਰਨ ਦੀ ਕੋਈ ਲੋੜ ਨਹੀਂ ਹੈ:

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥* (ਪੰਨਾ ੧੩੭੮)
*ਕਤ ਜਾਈਐ ਰੇ ਘਰ ਲਾਗੋ ਰੰਗੁ॥*
*ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥* (ਪੰਨਾ ੧੧੯੫)
*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥੧॥*
*ਭੂਲੀ ਮਾਲਨੀ ਹੈ ਏਉ॥ ਸਤਿਗੁਰੁ ਜਾਗਤਾ ਹੈ ਦੇਉ॥* (ਪੰਨਾ ੪੭੯)
*ਘਰ ਮਹਿ ਠਾਕੁਰੁ ਨਦਰਿ ਨ ਆਵੈ॥ ਗਲ ਮਹਿ ਪਾਹਣੁ ਲੈ ਲਟਕਾਵੈ॥* (ਪੰਨਾ ੭੩੯)
*ਜਾਗਤ ਜੋਤ ਜਪੈ ਨਿਸ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨ ਖਾਲਸ ਜਾਨੈ॥* (ਦਸਮ ਗ੍ਰੰਥ, ਪੰਨਾ ੭੧੨)

ਇਹ ਸੰਸਾਰ ਪਰਮਾਤਮਾ ਦਾ ਬਹੁਤ ਵੱਡਾ ਵਰਦਾਨ ਹੈ। ਇਹ ਸੱਚੇ ਕੀ ਕੋਠੜੀ ਹੈ। ਧਰਤੀ ਧਰਮਸ਼ਾਲਾ ਹੈ। ਮਾਤਾ ਧਰਤਿ ਮਹਤ ਹੈ। ਇਹ ਧਰਮ ਖੰਡ ਹੈ। ਇਥੇ ਮਨੁੱਖ ਨੇ ਸੱਚ ਧਰਮ ਦਾ ਗਿਆਨ ਹਾਸਲ ਕਰਨਾ ਹੈ। ਹੁਕਮ ਰਜਾਈ ਚੱਲ ਕੇ ਪਰਮਾਤਮਾ ਵਾਂਗ ਸਚਿਆਰ ਬਣਨਾ ਹੈ ਤੇ ਕੂੜ ਦੀ ਪਾਲ ਤੋੜ ਦੇਣੀ ਹੈ। ਪ੍ਰਭੂ ਦੀ ਕਿਰਪਾ ਨਾਲ ਮਨੁੱਖਾ ਦੇਹੀ ਪ੍ਰਾਪਤ ਹੁੰਦੀ ਹੈ। ਇਸ ਦੇਹੀ ਨਾਲ ਮਨੁੱਖ ਆਪਣਾ ਆਤਮਿਕ ਵਿਕਾਸ ਕਰਕੇ ਸੱਚਖੰਡ ਦਾ ਅਧਿਕਾਰੀ ਬਣ ਸਕਦਾ ਹੈ। ਇਸ ਮਾਰਗ ਦੀਆਂ ਪੌੜੀਆਂ ਇਸ ਸੰਸਾਰ ਦੇ ਕਾਇਮ-ਦਾਇਮ ਰਹਿੰਦਿਆਂ ਤੇ ਜਿਉਂਦਿਆਂ ਜਾਗਦਿਆਂ ਚੜ੍ਹਨੀਆਂ ਹਨ। ਪੂਰਨ ਸੱਚ ਦੀ ਪ੍ਰਾਪਤੀ ਕਰ ਕੇ ਮਨੁੱਖ ਬ੍ਰਹਮ ਗਿਆਨੀ ਦਾ ਦਰਜਾ ਹਾਸਲ ਕਰਦਾ ਹੈ। ਬ੍ਰਹਮ ਗਿਆਨੀ ਦਾ ਗਿਆਨ ਸਿਰਫ ਸੂਚਨਾ ਮਾਤਰ, ਵਿਸ਼ਵਾਸ ਜਾਂ ਇਕ ਆਸ ਨਹੀਂ ਹੁੰਦਾ। ਉਹ ਬ੍ਰਹਮ ਨਾਲ ਪ੍ਰਤੱਖ ਤੌਰ 'ਤੇ ਵਾਸਤਵਿਕ ਰੂਪ ਵਿਚ ਇਕਮਿਕ ਅਨੁਭਵ ਕਰਦਾ ਹੈ। ਸਿਰਫ ਧਰਮ ਨਿਯਮਾਂ ਦੀ ਪੱਧਰ 'ਤੇ ਜੀਉਣ ਵਾਲੇ ਲੋਕਾਂ ਤੋਂ ਬ੍ਰਹਮ ਗਿਆਨੀ ਦਾ ਦਰਜਾ ਬਹੁਤ ਉੱਚਾ ਹੁੰਦਾ ਹੈ। ਉਹ ਆਪ ਪਰਮੇਸ਼ਰ ਤੇ ਮੁਕਤ-ਜੁਗਤ ਦਾ ਦਾਤਾ ਬਣ ਜਾਂਦਾ ਹੈ। ਗੁਰਬਾਣੀ ਵਿਚ ਬ੍ਰਹਮ ਗਿਆਨੀ ਦੀ ਵਡਿਆਈ ਇਸ ਤਰ੍ਹਾਂ ਕੀਤੀ ਗਈ ਹੈ:

*ਹਿੰਦੂ ਅੰਨ੍ਹਾ ਤੁਰਕੂ ਕਾਣਾ॥*
*ਦੁਹਾਂ ਤੇ ਗਿਆਨੀ ਸਿਆਣਾ॥*
*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥* (ਪੰਨਾ ੮੭੫)

*ਬ੍ਰਹਮ ਗਿਆਨੀ ਕੀ ਕੀਮਤਿ ਨਾਹਿ॥*
*ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ॥*
*ਬ੍ਰਹਮ ਗਿਆਨੀ ਕਾ ਕਉਨ ਜਾਨੈ ਭੇਦੁ॥*
*ਬ੍ਰਹਮ ਗਿਆਨੀ ਕਉ ਸਦਾ ਅਦੇਸੁ॥*
*ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਹਰੁ॥*
*ਬ੍ਰਹਮ ਗਿਆਨੀ ਸਰਬ ਕਾ ਠਾਕੁਰੁ॥* (ਪੰਨਾ ੨੭੩)

ਹਰ ਗੁਰਸਿੱਖ ਬ੍ਰਹਮ ਗਿਆਨੀ ਦੀ ਅਵਸਥਾ 'ਤੇ ਪਹੁੰਚ ਸਕਦਾ ਹੈ। ਇਸ ਲਈ ਉਸ ਨੂੰ ਬਹੁਤ ਜ਼ਿਆਦਾ ਕਠੋਰ ਤਪ ਕਰਨ ਅਤੇ ਘਰ-ਬਾਰ ਛੱਡਣ ਦੀ ਲੋੜ ਵੀ ਨਹੀਂ ਹੁੰਦੀ। ਗੁਰ-ਸ਼ਬਦ ਨਾਲ ਜੁੜ ਕੇ ਸੰਸਾਰ ਵਿਚ ਕਮਲ ਵਾਂਗ ਨਿਰਲੇਪ ਰਹਿ ਕੇ, ਗ੍ਰਿਹਸਤੀ ਜੀਵਨ ਬਤੀਤ ਕਰਦਿਆਂ, ਚਾਰੇ ਪਦਾਰਥ ਭੋਗਦਿਆਂ ਘਰ ਬੈਠਿਆਂ ਹੀ ਇਹ ਪਦਵੀ ਪ੍ਰਾਪਤ ਕਰ ਸਕਦਾ ਹੈ। ਗੁਰੂ ਸਾਹਿਬ ਨੇ ਸਿੱਖ-ਸਿੱਖ ਦਰਮਿਆਨ, ਗੁਰੂ ਤੇ ਸਿੱਖ ਦਰਮਿਆਨ ਤੇ ਸਿੱਖ ਤੇ ਪਰਮਾਤਮਾ ਦਰਮਿਆਨ ਕੋਈ ਦੀਵਾਰ ਨਹੀਂ ਰਹਿਣ ਦਿੱਤੀ। ਵਿਅਕਤੀਗਤ ਗੁਰੂ ਦੀ ਥਾਂ ਵੀ ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸ਼ਬਦ' ਨੂੰ ਗੁਰੂ ਦਾ ਦਰਜਾ ਦੇ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਉੱਚਾ ਕੀਤਾ ਤੇ ਆਪ ਸਿੱਖਾਂ ਦੇ ਬਰਾਬਰ ਹੋ ਕੇ ਬੈਠੇ।

ਇਹ ਇਕ ਨਿਵੇਕਲਾ ਧਰਮ ਹੈ, ਜਿੱਥੇ ਧਰਮ ਦਾ ਰਹਿਬਰ ਆਪਣੇ ਪੈਰੋਕਾਰਾਂ ਨੂੰ ਆਪਣੇ ਬਰਾਬਰ ਸਮਝਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖ ਭਾਈ ਲਹਿਣਾ ਜੀ ਨੂੰ ਗੁਰਗੱਦੀ ਸੌਂਪ ਦਿੱਤੀ ਅਤੇ ਗੁਰੂ ਪਦਵੀ 'ਤੇ ਬਿਰਾਜਮਾਨ ਕਰਨ ਮਗਰੋਂ ਉਨ੍ਹਾਂ ਨੂੰ ਸਤਿਗੁਰੂ ਮੰਨ ਉਨ੍ਹਾਂ ਦੇ ਚਰਨਾਂ 'ਤੇ ਮੱਥਾ ਟੇਕਿਆ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਇਕ ਅਜਿਹੇ ਸਿੱਖ ਨੂੰ ਗੁਰੂ-ਘਰ ਦਾ ਮਾਲਕ ਬਣਾ ਦਿੱਤਾ ਜਿਸ ਨੂੰ ਲੋਕ ਗਰੀਬ ਤੇ ਨਿਥਾਵਾਂ ਸਮਝਦੇ ਸਨ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਪੁੱਤਰੀ ਬੀਬੀ ਭਾਨੀ ਦਾ ਵਿਆਹ ਇਕ ਅਜਿਹੇ ਗਰੀਬ ਸਿੱਖ ਨਾਲ ਕੀਤਾ ਜੋ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਦਾ ਸੀ। ਉਨ੍ਹਾਂ ਨੂੰ ਹੀ ਗੁਰਗੱਦੀ 'ਤੇ ਸੁਸ਼ੋਭਿਤ ਕਰ ਕੇ ਸਤਿਗੁਰੂ ਦਾ ਦਰਜਾ ਦਿੱਤਾ। ਸੋ ਗੁਰਮਤਿ ਵਿਚ ਗੁਰੂ ਤੇ ਸਿੱਖ ਵਿਚ ਆਤਮਿਕ ਤੌਰ 'ਤੇ ਕੋਈ ਅੰਤਰ ਨਹੀਂ ਹੈ। ਦੋਵੇਂ ਗੁਰਮਤਿ ਦੇ ਧਾਰਨੀ ਹੋਣ ਕਰਕੇ ਇਕ ਰੂਪ ਹੀ ਹੁੰਦੇ ਹਨ। ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ:

*ਗੁਰੁ ਸਿਖੁ ਸਿਖੁ ਗੁਰੁ ਹੈ ਏਕੋ ਗੁਰ ਉਪਦੇਸੁ ਚਲਾਏ॥* (ਪੰਨਾ ੪੪੪)
*ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥* (ਪੰਨਾ ੭੫੮)

ਪਰਮਾਤਮਾ ਦਾ ਕੋਈ ਚਿਹਨ-ਚੱਕਰ, ਰੂਪ-ਰੰਗ ਨਹੀਂ ਹੈ। ਜੀਵ ਉਸ ਦੇ ਨਾਮ ਰੂਪ ਨੂੰ ਹੀ ਪਹਿਚਾਣ ਸਕਦਾ ਹੈ। ਇਹ ਨਾਮ ਪਰਮਾਤਮਾ ਦਾ ਨੂਰ ਹੈ ਜੋ ਅਬਿਨਾਸੀ ਤੇ ਅਬਿਚਲ ਹੈ। ਇਸੇ ਨੂਰ ਤੋਂ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ। ਇਹ ਅੰਮ੍ਰਿਤ ਰੂਪ ਹੈ ਜੋ ਜੀਵ ਨੂੰ ਅਮਰ ਕਰ ਦਿੰਦਾ ਹੈ। ਨਾਮ ਦੀ ਅੰਸ਼ ਹੋਣ ਕਰਕੇ ਆਤਮਾ ਸਦਾ ਅਮਰ ਰਹਿੰਦੀ ਹੈ ਪਰ ਸਰੀਰ ਨਾਸ਼ਵਾਨ ਹੈ। ਇਹ ਪ੍ਰਕਿਰਤੀ ਦਾ ਨਿਯਮ ਹੈ। ਰੱਬੀ ਹੁਕਮ ਹੈ। ਸਰੀਰ ਕਦੇ ਵੀ ਅਮਰ ਨਹੀਂ ਹੋ ਸਕਦਾ। ਜੋ ਲੋਕ ਸਰੀਰ ਨੂੰ ਅਮਰ ਕਰਨਾ ਚਾਹੁੰਦੇ ਹਨ ਉਹ ਭੁਲੇਖੇ ਵਿਚ ਹੀ ਰਹਿਣਗੇ। ਉਨ੍ਹਾਂ ਦੀ ਹਾਲਤ ਤ੍ਰਿਸ਼ੰਕੂ ਵਰਗੀ ਹੋ ਜਾਵੇਗੀ; ਨਾ ਇਸ ਪਾਸੇ ਨਾ ਉਸ ਪਾਸੇ। ਇਸ ਲਈ ਪਰਮਾਤਮਾ ਦੀ ਪ੍ਰਾਪਤੀ ਲਈ ਆਤਮਾ ਨੂੰ ਚੀਨਣ ਦੀ ਲੋੜ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥* (ਪੰਨਾ ੧੦੩੦)

ਆਤਮਾ ਦੀ ਖੋਜ ਕਰ ਕੇ ਹੀ ਮਨ ਆਪਣੇ ਮੂਲ ਪਰਮਾਤਮਾ ਦੇ ਨਾਮ ਧਨ ਦੀ ਪ੍ਰਾਪਤੀ ਕਰ ਸਕਦਾ ਹੈ। ਇਹ ਨਾਮ ਰੂਪੀ ਨਿਰੰਕਾਰ ਆਦਿ ਸਮੇਂ ਵੀ ਸੱਚ ਸੀ, ਜੁਗਾਂ ਦੇ ਆਰੰਭ ਵਿਚ ਵੀ ਸੱਚ ਸੀ। ਹੁਣ ਵਰਤਮਾਨ ਵਿਚ ਵੀ ਸੱਚ ਹੈ ਤੇ ਭਵਿੱਖ ਵਿਚ ਵੀ ਸੱਚ ਰਹੇਗਾ। ਨਾਮ ਰੂਪ ਬਣਿਆ ਮਨੁੱਖ ਵੀ ਸਚਿਆਰ ਹੋ ਜਾਂਦਾ ਹੈ। ਇਸ ਨਾਮ ਅੰਮ੍ਰਿਤ ਦੀ ਵਰਖਾ ਹਰ ਪਲ, ਹਰ ਘੜੀ ਚਾਰੇ ਦਿਸ਼ਾਵਾਂ ਵਿਚ ਮਨੁੱਖ ਦੇ ਅੰਦਰ ਬਾਹਰ ਸਭ ਥਾਂ ਹੋ ਰਹੀ ਹੈ। ਗੁਰੂ ਸਾਹਿਬਾਨ ਨੇ ਮਨੁੱਖ ਨੂੰ ਨਾਮ ਨਾਲ ਜੁੜਨ ਦੀ ਜੁਗਤ ਦੱਸੀ ਹੈ। ਗੁਰਬਾਣੀ ਜੀਵ ਦੇ ਅੰਦਰ ਨਾਮ ਪ੍ਰਗਟ ਕਰਦੀ ਹੈ। ਜੋ ਪ੍ਰਾਣੀ ਆਪਣੇ ਜੀਵਨ ਵਿਚ ਸਰੀਰ ਦੇ ਜੀਂਦੇ-ਜਾਗਦੇ ਇਸ ਨਾਮ ਦੀ ਪ੍ਰਾਪਤੀ ਨਹੀਂ ਕਰਦੇ, ਉਹ ਮਨਮੁਖ, ਮੂੜ੍ਹ ਤੇ ਅਗਿਆਨੀ ਹਨ। ਉਨ੍ਹਾਂ ਦਾ ਇਸ ਸੰਸਾਰ 'ਤੇ ਆਉਣਾ ਵਿਅਰਥ ਜਾਵੇਗਾ। ਗੁਰਬਾਣੀ ਵਿਚ ਦੱਸਿਆ ਗਿਆ ਹੈ:

*ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥*
*ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥* (ਪੰਨਾ ੧੨੮੨)
*ਦੁਲਭ ਦੇਹ ਪਾਈ ਵਡਭਾਗੀ॥*
*ਨਾਮੁ ਨ ਜਪਹਿ ਤੇ ਆਤਮ ਘਾਤੀ॥*
*ਮਰਿ ਨ ਜਾਹੀ ਜਿਨਾ ਬਿਸਰਤ ਰਾਮ॥*
*ਨਾਮ ਬਿਹੂਨ ਜੀਵਨ ਕਉਨ ਕਾਮ॥*
*ਖਾਤ ਪੀਤ ਖੇਲਤ ਹਸਤ ਬਿਸਥਾਰ॥*
*ਕਵਨ ਅਰਥ ਮਿਰਤਕ ਸੀਗਾਰ॥*
*ਜੋ ਨ ਸੁਨਹਿ ਜਸੁ ਪਰਮਾਨੰਦਾ॥*
*ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥* (ਪੰਨਾ ੧੮੮)
*ਕੋਊ ਬੁਤਾਨ ਕੌ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੌ ਪੂਜਨ ਧਾਇਓ॥*
*ਕੂਰ ਕ੍ਰਿਆ ਉਰਝਿਓ ਸਭਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥* (ਦਸਮ ਗ੍ਰੰਥ, ਪੰਨਾ ੧੪)

ਗੁਰਬਾਣੀ ਇਸ ਕਰਕੇ ਮਹਾਨ ਹੈ ਕਿ ਇਹ ਮਨੁੱਖ ਨੂੰ ਸੱਚ ਦਾ ਗਿਆਨ ਕਰਵਾਉਂਦੀ ਹੈ ਤੇ ਨਾਮ ਨਾਲ ਜੋੜਦੀ ਹੈ। ਗੁਰਸਿੱਖ ਇਸ ਕਰਕੇ ਮਹਾਨ ਹੁੰਦਾ ਹੈ ਕਿ ਗੁਰਬਾਣੀ ਨਾਲ ਜੁੜ ਕੇ ਨਾਮ ਦੀ ਪ੍ਰਾਪਤੀ ਕਰਦਾ ਹੈ। ਅਜਿਹੇ ਪੂਰਨ ਗੁਰਸਿੱਖਾਂ ਨੂੰ ਗੁਰੂ-ਘਰ ਵਿਚ ਬਹੁਤ ਮਾਣ-ਸਤਿਕਾਰ ਤੇ ਵਡਿਆਈ ਦਿੱਤੀ ਗਈ ਹੈ। ਬਾਬਾ ਬੁੱਢਾ ਜੀ ਪੂਰਨ ਗੁਰਸਿੱਖ ਹੋਏ ਹਨ। ਗੁਰੂ ਸਾਹਿਬਾਨ ਦੀ ਗੁਰਿਆਈ ਦੀ ਰਸਮ ਉਨ੍ਹਾਂ ਦੇ ਹੱਥੋਂ ਤੇ ਬਾਅਦ 'ਚ ਉਨ੍ਹਾਂ ਦੀ ਵੰਸ਼ ਵਿਚੋਂ ਹੀ ਕਰਵਾਈ ਜਾਂਦੀ ਰਹੀ ਹੈ। ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਗ੍ਰੰਥੀ ਥਾਪਿਆ ਗਿਆ। ਇਸ ਤਰ੍ਹਾਂ ਉਨ੍ਹਾਂ ਨੇ ਗੁਰਸਿੱਖਾਂ ਦੀ ਵਡਿਆਈ ਤੇ ਉਨ੍ਹਾਂ ਦੀ ਉੱਚੀ ਅਵਸਥਾ ਨੂੰ ਸੰਸਾਰ ਵਿਚ ਪ੍ਰਗਟ ਕੀਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸੀਸ ਭੇਟ ਕਰਨ ਵਾਲੇ ਪੰਜ ਸਿੱਖਾਂ ਨੂੰ ਪੰਜ ਪਿਆਰੇ ਆਖ ਕੇ ਨਿਵਾਜਿਆ ਸੀ ਤੇ ਉਨ੍ਹਾਂ ਦੇ ਹੱਥੋਂ ਆਪ ਵੀ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ। ਗੁਰਸਿੱਖਾਂ ਦੀ ਆਤਮਿਕ ਉੱਚਤਾ ਤੇ ਸਹੀ ਆਤਮਿਕ ਸੋਧ ਕਾਰਨ ਗੁਰਮਤਿ ਵਿਚ ਉਨ੍ਹਾਂ ਦੀ ਵਡਿਆਈ ਨੂੰ ਪ੍ਰਵਾਨ ਕੀਤਾ ਗਿਆ ਹੈ:

*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ॥*
*ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥*

*(ਪੰਨਾ ੫੯੩)*

*ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥*
*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥* *(ਪੰਨਾ ੬੪੯)*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

*(ਪੰਨਾ ੩੦੫-੦੬)*

*ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਇ॥* *(ਪੰਨਾ ੪੬੫)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜ ਕੇ ਗੁਰਸਿੱਖਾਂ ਨੂੰ ਇਕ ਸ਼ਸਤਰਧਾਰੀ ਜਥੇਬੰਦੀ ਦਾ ਰੂਪ ਦੇ ਦਿੱਤਾ ਸੀ। ਖ਼ਾਲਸੇ ਲਈ ਸਾਬਤ-ਸਰੂਪ, ਪੰਜ ਕਕਾਰ ਤੇ ਰਹਿਣੀ ਨਿਸ਼ਚਿਤ ਕਰ ਦਿੱਤੀ ਗਈ ਸੀ। ਖ਼ਾਲਸੇ ਨੇ ਬਾਣੀ ਤੇ ਬਾਣੇ ਦੋਵਾਂ ਦਾ ਧਾਰਨੀ ਹੋਣਾ ਹੈ। ਖ਼ਾਲਸਾ ਅਕਾਲ ਪੁਰਖ ਕੀ ਫ਼ੌਜ ਹੈ, ਜੋ ਸੰਸਾਰ ਵਿਚ ਬੇਇਨਸਾਫੀ ਤੇ ਜ਼ੁਲਮ ਦੇ ਖਾਤਮੇ ਲਈ ਅਤੇ ਗਰੀਬਾਂ ਤੇ ਮਜ਼ਲੂਮਾਂ ਦੀ ਰਾਖੀ ਲਈ ਤਤਪਰ ਰਹਿੰਦਾ ਹੈ। ਖ਼ਾਲਸਾ ਭਗਤੀ ਤੇ ਸ਼ਕਤੀ ਦਾ ਇਕ ਅਦੁੱਤੀ ਸੁਮੇਲ ਹੈ। ਗੁਰੂ ਜੀ ਨੇ ਖ਼ਾਲਸੇ ਨੂੰ ਆਪਣਾ ਹੀ ਰੂਪ ਮੰਨਿਆ ਹੈ ਤੇ ਉਨ੍ਹਾਂ ਨੇ ਆਪਣਾ ਸਭ ਕੁਝ ਖ਼ਾਲਸੇ ਦੇ ਅਰਪਣ ਕਰ ਦਿੱਤਾ ਸੀ:

*ਜਜਨ ਭਜਨ ਮਮ ਖਾਲਸਾ ਖਾਲਸਾ ਪੂਜਬੇ ਜੋਗ॥*
*ਦਾਸ ਗੋਬਿੰਦ ਫਤਹ ਕਾਲਸਾ ਦਰਸ ਪਰਸ ਮਿਟੇ ਸੋਗ॥* *(ਸਰਬ ਲੋਹ ਗ੍ਰੰਥ)*
*ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ॥*
*ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨ ਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥*
*ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨਹੀ ਕੋ॥*

*(ਦਸਮ ਗ੍ਰੰਥ, ਪੰਨਾ ੭੧੬)*

ਗੁਰਸਿੱਖੀ ਦਾ ਧਾਰਨਾ ਕੋਈ ਸੌਖਾ ਕੰਮ ਨਹੀਂ ਹੈ। ਇਹ ਕੋਈ ਸੂਰਮਾ ਹੀ ਕਰ ਸਕਦਾ ਹੈ। ਇਸ ਲਈ ਸਿਰ ਤਲੀ 'ਤੇ ਧਰ ਕੇ ਗੁਰੂ ਦੀ ਸ਼ਰਨ ਵਿਚ ਜਾਣਾ ਹੁੰਦਾ ਹੈ। ਆਪਣਾ ਤਨ, ਮਨ, ਤੇ ਧਨ ਗੁਰੂ ਦੀ ਭੇਟਾ ਕਰ ਕੇ ਸਿੱਖੀ ਪ੍ਰਾਪਤ ਹੁੰਦੀ ਹੈ। ਗੁਰਸਿੱਖ ਆਪਣੀ ਮੱਤ ਛੱਡ ਕੇ ਗੁਰਮਤਿ ਨੂੰ ਗ੍ਰਹਿਣ ਕਰਦਾ ਹੈ ਅਤੇ ਇਕ ਅਕਾਲ ਪੁਰਖ ਦਾ ਹੀ ਪੁਜਾਰੀ ਹੁੰਦਾ ਹੈ। ਸ੍ਰੀ ਗੁਰੂ ਗੰਥ ਸਾਹਿਬ ਨੂੰ ਗੁਰੂ ਮੰਨ ਕੇ ਅਗਵਾਈ ਲੈਂਦਾ ਹੈ। ਆਪਣੇ ਮਨ ਦੇ ਵਿਕਾਰਾਂ ਨੂੰ ਮਿਟਾਉਂਦਾ ਤੇ ਗੁਰੂ ਦੇ ਉਪਦੇਸ਼ ਅਨੁਸਾਰ ਆਪਣਾ ਜੀਵਨ ਬਿਤਾਉਂਦਾ ਹੈ। ਇਹ ਖੰਨਿਅਹੁ ਤਿੱਖੀ ਤੇ ਵਾਲਹੁ ਨਿੱਕੀ ਸਿੱਖੀ ਦਾ ਧਾਰਨੀ ਹੁੰਦਾ ਹੈ। ਗੁਰਸਿੱਖੀ ਸਿਰਫ ਇਕ ਵਿਸ਼ਵਾਸ ਜਾਂ ਧਰਮ ਗ੍ਰਹਿਣ ਕਰਨਾ ਨਹੀਂ ਹੈ, ਇਹ ਤਾਂ ਗੁਰੂ ਆਗਿਆ ਅਨੁਸਾਰ ਆਪਣੇ ਜੀਵਨ ਵਿਚ ਤਬਦੀਲੀ ਲਿਆਉਣੀ ਹੈ, ਨਵਾਂ ਜਨਮ ਧਾਰਨਾ ਹੈ। ਸਤਿਗੁਰੂ ਦੀ ਸੇਵਾ ਵਿਚ ਰਹਿਣਾ ਹੈ। ਸਤਿਗੁਰੂ ਦੇ ਬਚਨਾਂ ਅਨੁਸਾਰ ਚੱਲਣਾ ਹੀ ਸਤਿਗੁਰੂ ਦੀ ਸੇਵਾ ਹੈ। ਸ਼ਬਦ ਵਿਚ ਲੀਨ ਹੋ ਕੇ ਹੀ ਨਾਮ ਦੀ, ਪਰਮਾਤਮਾ ਦੀ ਪ੍ਰਾਪਤੀ ਹੋਣੀ ਹੈ। ਇਹ ਸੇਵਾ ਔਖੀ ਹੈ

ਪਰ ਸਫਲ ਹੈ ਤੇ ਉੱਤਮ ਹੈ। ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ:

*ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥*
*ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥* (ਪੰਨਾ ੬੪੯)
*ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥*
*ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ॥* (ਪੰਨਾ ੬੩੮)

ਸਿੱਖ ਗੁਰੂ ਦੀ ਸੰਤਾਨ ਹੁੰਦੇ ਹਨ। ਗੁਰੂ ਨਿਮਖ-ਨਿਮਖ ਉਨ੍ਹਾਂ ਦੀ ਪਾਲਣਾ ਕਰਦਾ ਹੈ। ਉਨ੍ਹਾਂ ਦੀ ਮਨਮੱਤ ਦੂਰ ਕਰ ਕੇ ਉਨ੍ਹਾਂ ਨੂੰ ਨਾਮ ਜਪਾਉਂਦਾ ਹੈ। ਉਨ੍ਹਾਂ ਨੂੰ ਵਿਕਾਰਾਂ ਤੋਂ ਹਟਾ ਕੇ ਮਾਇਆ ਦੇ ਬੰਧਨ ਕੱਟ ਦਿੰਦਾ ਹੈ। ਜਿਨ੍ਹਾਂ ਸਿੱਖਾਂ 'ਤੇ ਗੁਰੂ ਦਿਆਲ ਹੁੰਦਾ ਹੈ ਉਨ੍ਹਾਂ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥*
*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਰ ਬਚਨੀ ਹਰਿ ਨਾਮੁ ਉਚਰੈ॥*
*ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥* (ਪੰਨਾ ੨੮੬)

ਸਤਿਗੁਰ ਦੀ ਪ੍ਰਸੰਨਤਾ ਉਸੇ ਸਿੱਖ ਉਤੇ ਹੁੰਦੀ ਹੈ ਜੋ ਗੁਰੂ ਦੀ ਰਜ਼ਾ ਵਿਚ ਉਸ ਦੀ ਮਰਜ਼ੀ ਅਨੁਸਾਰ ਚੱਲਦਾ ਹੈ। ਆਪਣੀਆਂ ਇੱਛਾਵਾਂ ਦੇ ਅਧੀਨ ਹੋ ਕੇ ਵਿਅਕਤੀ ਗੁਰੂ ਨਾਲੋਂ ਟੁੱਟ ਜਾਂਦਾ ਹੈ ਤੇ ਮੋਹ-ਮਾਇਆ ਵਿਚ ਫੱਸ ਕੇ ਅਨੇਕਾਂ ਤਰ੍ਹਾਂ ਦੇ ਦੁਖਾਂ ਵਿਚ ਪੈਂਦਾ ਹੈ। ਆਪਣੇ ਗਲਤ ਕਰਮਾਂ ਕਰਕੇ ਉਹ ਸਜ਼ਾ ਦਾ ਭਾਗੀ ਹੁੰਦਾ ਹੈ ਤੇ ਉਸ ਨੂੰ ਸੱਟਾਂ ਵੱਜਦੀਆਂ ਹਨ। ਭਾਈ ਦੁਨੀ ਚੰਦ ਹਾਥੀ ਨਾਲ ਲੜਨ ਤੋਂ ਡਰ ਗਿਆ ਸੀ ਤੇ ਗੁਰੂ ਜੀ ਦੇ ਬਚਨਾਂ ਦੀ ਉਲੰਘਣਾ ਕਰਕੇ ਦੌੜ ਗਿਆ ਸੀ ਤਾਂ ਉਸ ਦੀ ਲੱਤ ਟੁੱਟ ਗਈ ਸੀ। ਦੂਜੇ ਪਾਸੇ ਭਾਈ ਬਚਿੱਤਰ ਸਿੰਘ ਨੇ ਗੁਰੂ ਜੀ ਦਾ ਅਸ਼ੀਰਵਾਦ ਲੈ ਕੇ ਹਾਥੀ ਦਾ ਸਾਹਮਣਾ ਕੀਤਾ ਤੇ ਵਡਿਆਈ ਪਾਈ। ਸਿੱਖ ਦੀ ਇਹ ਮੁੱਖ ਪਰਿਭਾਸ਼ਾ ਹੀ ਹੈ ਕਿ ਉਹ ਹਮੇਸ਼ਾਂ ਗੁਰੂ-ਭਾਣੇ ਵਿਚ ਰਹਿੰਦਾ ਹੈ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*
*ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ॥* (ਪੰਨਾ ੬੦੧)

ਗੁਰਸਿੱਖਾਂ ਨੂੰ ਗੁਰੂ ਨਾਲ ਬਹੁਤ ਪਿਆਰ ਹੁੰਦਾ ਹੈ। ਉਹ ਆਪਣੇ ਗੁਰੂ ਲਈ ਹਰ ਕੁਰਬਾਨੀ ਦੇਣ ਨੂੰ ਤਿਆਰ ਹੁੰਦੇ ਹਨ। ਉਨ੍ਹਾਂ ਦੇ ਅੰਦਰ ਗੁਰੂ-ਦਰਸ਼ਨਾਂ ਦੀ ਖਿੱਚ ਬਣੀ ਰਹਿੰਦੀ ਹੈ। ਉਹ ਅਨੇਕ ਮੁਸ਼ਕਲਾਂ ਦਾ ਸਾਹਮਣਾ ਕਰ ਕੇ ਵੀ ਗੁਰੂ ਦੇ ਦਰਸ਼ਨਾਂ ਲਈ ਜਾਂਦੇ ਹਨ। ੧੮ਵੀਂ ਸਦੀ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਦੁਆਲੇ ਮੁਗ਼ਲਾਂ ਦੇ ਪਹਿਰੇ ਲੱਗੇ ਹੁੰਦੇ ਸਨ। ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਗੁਰਸਿੱਖ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ-ਇਸ਼ਨਾਨ ਕਰ ਕੇ ਹੀ ਜਾਂਦੇ ਸਨ। ਗੁਰਬਾਣੀ ਵਿਚ ਗੁਰਸਿੱਖਾਂ ਦੀ ਦ੍ਰਿੜ੍ਹਤਾ ਸੰਬੰਧੀ ਦੱਸਿਆ ਗਿਆ ਹੈ:

*ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ॥*
*ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ॥* (ਪੰਨਾ ੫੯੦)
*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥*

*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥*
*ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥* (ਪੰਨਾ ੭੫੭-੫੮)

ਗੁਰੂ ਸਾਰੇ ਸਿੱਖਾਂ ਨੂੰ ਆਪਣੇ ਪੁੱਤਰ ਸਮਝਦਾ ਹੈ ਅਤੇ ਆਪਣੇ ਪੁੱਤਰਾਂ ਨੂੰ ਵੀ ਸਿੱਖਾਂ ਦੇ ਬਰਾਬਰ ਹੀ ਗਿਣਦਾ ਹੈ। ਸਿੱਖ ਹੀ ਗੁਰੂ ਦਾ ਪਰਿਵਾਰ ਹਨ। ਚਮਕੌਰ ਦੀ ਗੜ੍ਹੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਵੀ ਜੰਗ ਵਿਚ ਭੇਜਿਆ ਜਿਸ ਵਿਚ ਉਹ ਸਿੱਖ ਜ਼ਾਲਮਾਂ ਦਾ ਮੁਕਾਬਲਾ ਕਰਦੇ ਸ਼ਹੀਦ ਹੋ ਰਹੇ ਸਨ। ਫਿਰ ਆਪਣੇ ਸ਼ਹੀਦ ਹੋਏ ਸਪੁੱਤਰਾਂ ਲਈ ਵੀ ਗੁਰੂ ਜੀ ਨੇ ਹੋਰ ਸਿੱਖਾਂ ਤੋਂ ਵੱਖਰਾ ਕੋਈ ਮੋਹ ਜਾਂ ਉਚੇਚ ਨਹੀਂ ਕੀਤਾ। ਇਸੇ ਤਰ੍ਹਾਂ ਗੁਰਸਿੱਖਾਂ ਨੂੰ ਵੀ ਆਪਣੇ ਪਰਵਾਰਿਕ ਮੋਹ ਤੋਂ ਉੱਪਰ ਉੱਠ ਕੇ ਸਾਰੇ ਸਿੱਖਾਂ ਨੂੰ ਆਪਣੇ ਗੁਰਭਾਈ ਸਮਝਦੇ ਹੋਏ ਪਿਆਰ ਤੇ ਸਤਿਕਾਰ ਦੇਣਾ ਚਾਹੀਦਾ ਹੈ। ਗੁਰਸਿੱਖ ਨੂੰ ਗੁਰਸਿੱਖ ਨਾਲ ਮਿਲ ਕੇ ਖੁਸ਼ ਹੋਣਾ ਚਾਹੀਦਾ ਹੈ। ਗੁਰਬਾਣੀ ਦਾ ਸਪੱਸ਼ਟ ਉਪਦੇਸ਼ ਹੈ:

*ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ॥*
*ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ॥*
*ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ॥*
*ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥* (ਪੰਨਾ ੬੪੮)

ਸਤਿਗੁਰੂ ਦੀ ਸਿੱਖ 'ਤੇ ਸਦਾ ਕਿਰਪਾ ਹੀ ਬਣੀ ਰਹਿੰਦੀ ਹੈ। ਮਾਇਆ ਦੇ ਪ੍ਰਭਾਵ ਕਰਕੇ ਗੁਰੂ ਤੋਂ ਬੇਮੁਖ ਹੋਇਆ ਸਿੱਖ ਜੇ ਮੁੜ ਗੁਰੂ ਦੀ ਸ਼ਰਨ ਵਿਚ ਚਲਾ ਜਾਏ, ਗੁਰੂ ਉਸ ਨੂੰ ਦੂਜੇ ਸਿੱਖਾਂ ਜਿੰਨਾ ਹੀ ਪਿਆਰ ਦਿੰਦਾ ਹੈ। ਉਹ ਸਿੱਖ ਦੀ ਭੁੱਲ ਬਖਸ਼ ਦਿੰਦਾ ਹੈ। ਅਨੰਦਪੁਰ ਸਾਹਿਬ ਦੇ ਜੰਗ ਵਿਚ ਕੁਝ ਸਿੱਖ ਗੁਰੂ ਜੀ ਨੂੰ ਬੇਦਾਵਾ ਦੇ ਕੇ ਚਲੇ ਗਏ ਸਨ। ਘਰ ਜਾ ਕੇ ਉਨ੍ਹਾਂ ਨੂੰ ਗਲਤੀ ਦਾ ਅਹਿਸਾਸ ਹੋਇਆ। ਮਾਈ ਭਾਗੋ ਦੇ ਪ੍ਰੇਰੇ ਉਹ ਸਿੰਘ ਮੁੜ ਗੁਰੂ ਜੀ ਦੀ ਸ਼ਰਨ ਵਿਚ ਆਏ ਤੇ ਮੁਕਤਸਰ ਦੇ ਸਥਾਨ 'ਤੇ ਉਨ੍ਹਾਂ ਨੇ ਮੁਗ਼ਲ ਫ਼ੌਜਾਂ ਦਾ ਟਾਕਰਾ ਕਰਦਿਆਂ ਸ਼ਹੀਦੀ ਪਾਈ। ਗੁਰੂ ਦਸਮੇਸ਼ ਜੀ ਨੇ ਜੰਗ ਤੋਂ ਬਾਅਦ ਇਕ-ਇਕ ਸਿੱਖ ਨੂੰ ਪਿਆਰ ਦਿੱਤਾ ਤੇ ਮੁਕਤੀ ਦਾ ਵਰਦਾਨ ਦਿੱਤਾ। ਗੁਰੂ ਜੀ ਦੀ ਇਸ ਵਡਿਆਈ ਬਾਰੇ ਗੁਰਬਾਣੀ ਦਾ ਫੁਰਮਾਨ ਹੈ:

*ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥*
*ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥* (ਪੰਨਾ ੮੫੫)

ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਮਾਨਵਤਾਵਾਦ ਤੇ ਸਾਂਝੀਵਾਲਤਾ ਦਾ ਉਪਦੇਸ਼ ਦਿੱਤਾ ਹੈ। ਆਪਣੇ ਧਰਮ ਦੀ ਘਾਲਣਾ ਕਰਦਿਆਂ ਵੀ ਗੁਰਸਿੱਖ ਨੇ ਦੂਜੇ ਧਰਮਾਂ ਨਾਲ ਕੋਈ ਵੈਰ-ਵਿਰੋਧ ਨਹੀਂ ਰੱਖਣਾ। ਉਨ੍ਹਾਂ ਨੇ ਇਲਾਕਾਵਾਦ ਤੇ ਫਿਰਕਾਪ੍ਰਸਤੀ ਤੋਂ ਉੱਪਰ ਹੋ ਕੇ ਰਹਿਣਾ ਹੈ। ਅਨੰਦਪੁਰ ਸਾਹਿਬ ਦੇ ਜੰਗਾਂ ਵਿਚ ਭਾਈ ਘਨ੍ਹਈਆ ਜੀ ਜ਼ਖਮੀਆਂ ਨੂੰ ਪਾਣੀ ਪਿਆਉਣ ਦੀ ਸੇਵਾ ਕਰਦੇ ਸਨ। ਇਹ ਸੇਵਾ ਕਰਦਿਆਂ ਉਹ ਆਪਣੇ ਸਿੰਘਾਂ ਤੇ ਦੁਸ਼ਮਣਾਂ ਦੇ ਸਿਪਾਹੀਆਂ ਵਿਚ ਕੋਈ ਫਰਕ ਨਹੀਂ ਸੀ ਰੱਖਦੇ। ਸਿੰਘਾਂ ਨੇ ਭਾਈ ਘਨ੍ਹਈਆ ਜੀ ਦੀ ਸ਼ਿਕਾਇਤ ਵੀ ਕੀਤੀ। ਭਾਈ ਘਨ੍ਹਈਆ ਜੀ ਨੇ ਕਿਹਾ ਕਿ ਸਤਿਗੁਰੂ ਜੀ ਮੈਨੂੰ ਸਾਰੇ ਤੁਹਾਡਾ ਹੀ ਰੂਪ ਦਿਖਾਈ ਦਿੰਦੇ ਹਨ। ਗੁਰੂ ਜੀ ਉਸ 'ਤੇ ਪ੍ਰਸੰਨ ਹੋਏ ਤੇ ਸੇਵਾ ਕਰਦੇ ਰਹਿਣ ਦਾ ਹੁਕਮ ਦਿੱਤਾ। ਸਤਿਗੁਰੂ ਅਕਾਲ ਪੁਰਖ ਦਾ ਰੂਪ ਹੈ। ਉਸ ਲਈ ਸਭ ਮਨੁੱਖ ਬਰਾਬਰ ਹਨ। ਉਹ ਸਦਾ ਨਿਰਵੈਰ ਰਹਿੰਦਾ ਹੈ। ਸਿੱਖ ਨੇ ਵੀ ਗੁਰੂ ਦਾ ਰੂਪ ਬਣਨਾ ਹੈ ਜਿਵੇਂ ਕਿ

ਗੁਰਬਾਣੀ ਵਿਚ ਵਰਨਣ ਕੀਤਾ ਗਿਆ ਹੈ:

*ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ॥*
*ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ॥* *(ਪੰਨਾ ੩੦੨)*

ਅੱਜ ਸਿੱਖ ਸੰਸਾਰ ਸਤਿਗੁਰੂ ਦੀ ਉੱਤਮ ਸੇਵਾ ਤੋਂ ਦੂਰ ਜਾ ਰਿਹਾ ਹੈ। ਅਸੀਂ ਬਾਣੀ ਵੀ ਤੇ ਬਾਣਾ ਵੀ ਛੱਡ ਰਹੇ ਹਾਂ। ਅਸੀਂ ਗੁਰੂ ਸਾਹਿਬ ਵੱਲੋਂ ਦਿੱਤੀ ਵਡਿਆਈ ਦਾ ਦੁਰ-ਉਪਯੋਗ ਕਰ ਰਹੇ ਹਾਂ। ਸਿੱਖ ਹੋਣ ਜਾਂ ਸਿੱਖਾਂ ਦੇ ਘਰ ਜਨਮ ਲੈ ਕੇ ਹੀ ਕੋਈ ਮਹਾਨ ਨਹੀਂ ਹੋ ਜਾਂਦਾ। ਮਹਾਨ ਬਣਨ ਲਈ, ਜੀਵਨ ਸਫਲ ਕਰਨ ਲਈ ਗੁਰੂ ਦੀ ਸੇਵਾ ਕਰਨ ਦੀ ਲੋੜ ਹੁੰਦੀ ਹੈ, ਗੁਰੂ ਤੋਂ ਟੁੱਟ ਕੇ ਸਿੱਖ ਦੀ ਹਾਲਤ ਕੱਟੀ ਹੋਈ ਪਤੰਗ ਵਰਗੀ ਹੋ ਜਾਂਦੀ ਹੈ। ਪਤਿਤ, ਸਿੱਖ ਦੀ ਸਤਿਕਾਰਤ ਪਦਵੀ ਤੋਂ ਵਿਹੂਣਾ ਹੋ ਜਾਂਦਾ ਹੈ, ਨਾ ਹੀ ਉਸ ਦਾ ਕੋਈ ਧਰਮ ਨਹੀਂ ਹੁੰਦਾ। ਸਿੱਖੀ ਪਿਛੋਕੜ ਕਰਕੇ ਉਸ ਦੀ ਆਤਮਾ ਇੰਨੀ ਕੁ ਜਾਗ੍ਰਿਤ ਹੁੰਦੀ ਹੈ ਕਿ ਉਸ ਦੀ ਕਿਸੇ ਹੋਰ ਧਰਮ ਵਿਚ ਸਮਾਈ ਨਹੀਂ ਹੋ ਸਕਦੀ। ਸਿੱਖ ਧਰਮ ਵਿਚ ਕੱਟੜਤਾ ਪਹਿਲਾਂ ਹੀ ਨਹੀਂ ਹੈ, ਸ਼ਰਧਾ ਅਸੀਂ ਮੁਕਾ ਬੈਠੇ ਹਾਂ। ਇਸ ਲਈ ਬੇਮੁਖ ਸਿੱਖਾਂ ਦੇ ਪੱਲੇ ਭਟਕਣ ਤੋਂ ਬਿਨਾਂ ਕੁਝ ਨਹੀਂ ਰਹਿ ਜਾਂਦਾ। ਇਸੇ ਭਟਕਣ ਕਰਕੇ ਅਸੀਂ ਕਰਮਕਾਂਡੀ ਬਾਬਿਆਂ ਦੇ ਪਾਖੰਡ ਜਾਲ ਵਿਚ ਫਸ ਜਾਂਦੇ ਹਾਂ ਅਤੇ ਉਨ੍ਹਾਂ ਦੰਭੀ ਵਿਅਕਤੀਆਂ ਨੂੰ ਰੱਬ ਵਾਂਗ ਮੰਨਦੇ ਹਾਂ, ਗੁਰੂ ਸਾਹਿਬ ਨੇ ਫੁਰਮਾਇਆ ਹੈ:

*ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥*
*ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥* *(ਪੰਨਾ ੯੨੦)*
*ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ॥*
*ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ॥*
*ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ॥* *(ਪੰਨਾ ੬੫੧)*
*ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ॥*
*ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ॥*
*ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ॥*
*ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ॥* *(ਪੰਨਾ ੩੦੮)*

ਸਤਿਗੁਰੂ ਦੀ ਵਡਿਆਈ ਨੂੰ ਸਮਝਣ ਵਿਚ ਹੀ ਗੁਰਸਿੱਖੀ ਹੈ। ਗੁਰਸਿੱਖੀ ਦੀ ਕਮਾਈ ਕਰਕੇ ਹੀ ਜੀਵ, ਮਨੁੱਖਾ ਜਨਮ ਸਫਲ ਕਰ ਸਕਦਾ ਹੈ। ਗੁਰਸਿੱਖਾਂ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਗੁਰੂ-ਉਪਦੇਸ਼ ਨੂੰ ਜੀਵਨ ਵਿਚ ਧਾਰਨ ਕਰਨ ਤੇ ਗੁਰਬਾਣੀ ਦੇ ਚਾਨਣ ਦਾ ਜੱਗ ਵਿਚ ਪ੍ਰਸਾਰ ਕਰਨ। ਗੁਰਸਿੱਖੀ ਵਿਚ ਦ੍ਰਿੜ੍ਹ ਰਹਿਣ ਵਾਲਾ ਤੇ ਗੁਰੂ ਦੇ ਉਪਦੇਸ਼ ਅਨੁਸਾਰ ਚੱਲਣ ਵਾਲਾ ਸਿੱਖ ਹੀ ਸਤਿਕਾਰ ਦਾ ਪਾਤਰ ਹੈ। ਸਤਿਗੁਰੂ ਦੀ ਵਡਿਆਈ ਵਿਚ ਹੀ ਸਿੱਖ ਦੀ ਵਡਿਆਈ ਹੈ। ਸਤਿਗੁਰੂ ਸਿੱਖ ਨੂੰ ਨਾਮ-ਧਨ ਦਿੰਦਾ ਹੈ। ਇਸ ਸ੍ਰਿਸ਼ਟੀ ਦੇ ਪਸਾਰੇ ਵਿਚ ਜੇ ਵਡਿਆਈ ਹੈ ਤਾਂ ਉਹ ਨਾਮ ਦੀ ਵਡਿਆਈ ਹੈ। ਬਾਕੀ ਹੋਰ ਸਭ ਵਡਿਆਈਆਂ ਝੂਠੀਆਂ ਅਤੇ ਥੋੜ-ਚਿਰੀਆਂ ਹੁੰਦੀਆਂ ਹਨ। ਜੋ ਗੁਰਸਿੱਖ ਗੁਰੂ ਦੇ ਲੜ ਲੱਗ ਕੇ ਨਾਮ-ਵਡਿਆਈ ਲੈਣਾ ਚਾਹੁੰਦੇ ਹਨ, ਉਹ ਵਡਭਾਗੇ ਹਨ, ਉਨ੍ਹਾਂ ਦਾ ਜਨਮ ਧੰਨ ਹੈ।

-◆—◆—◆-

(੧੧/੨੦੦੬)

# ਬਲਿਹਾਰੀ ਕੁਦਰਤਿ ਵਸਿਆ

## (ਸਰਵ ਵਿਆਪਕਤਾ)

(੧) ਖੁੱਲ੍ਹੇ ਮੈਦਾਨਾਂ ਵਿਚ ਸਦਾ ਰਹਿਣ ਵਾਲਾ ਮਨੁੱਖ ਜੇ ਕਦੇ ਕਿਸੇ ਪਹਾੜੀ ਇਲਾਕੇ ਵਿਚ ਸੈਰ ਕਰਨ ਚਲਾ ਜਾਏ ਤਾਂ ਸੁੰਦਰ ਨਜ਼ਾਰੇ ਤੱਕ ਕੇ ਉਹ ਕਈ ਵਾਰੀ ਹੈਰਾਨ ਹੋ ਜਾਂਦਾ ਹੈ, 'ਵਾਹੁ-ਵਾਹੁ' ਕਰ ਉੱਠਦਾ ਹੈ ਤੇ ਕਾਦਰ ਵਿਚ ਮਗਨ ਹੋ ਜਾਂਦਾ ਹੈ। ਕੁਦਰਤਿ ਨੂੰ ਤੱਕ ਕੇ ਉਸ ਨੂੰ ਚਾਉ ਜਿਹਾ ਚੜ੍ਹਦਾ ਹੈ, ਉਹ ਕੁਦਰਤਿ ਨਾਲ ਇਕ ਸਾਂਝ ਜਿਹੀ ਬਣਾਉਂਦਾ ਹੈ, ਉਸ ਦੇ ਅੰਦਰ ਇਕ ਹੁਲਾਰਾ ਜਿਹਾ ਆਉਂਦਾ ਹੈ, ਉਹ ਇਉਂ ਖ਼ਿਆਲ ਕਰਨ ਲੱਗ ਪੈਂਦਾ ਹੈ ਕਿ ਇਹ 'ਭੂਮਿ ਰੰਗਾਵਲੀ' ਹੈ, ਇਹ 'ਹਰਿ ਕਾ ਬਾਗਰਾ' ਹੈ, ਤੇ ਪਰਮਾਤਮਾ ਨੇ ਆਪਣੇ ਆਪ ਨੂੰ ਇਸ ਸੋਹਣੀ ਕੁਦਰਤਿ ਵਿਚ ਪ੍ਰਗਟ ਕੀਤਾ ਹੋਇਆ ਹੈ।

ਜੋ ਬੰਦਾ ਸਦਾ ਡੂੰਘੀਆਂ ਸੋਚਾਂ ਵਿਚ ਨਹੀਂ ਪਿਆ ਰਹਿੰਦਾ, ਜਿਸ ਦਾ ਮਨ ਤੇ ਸਰੀਰ ਦੋਵੇਂ ਨਰੋਏ ਹਨ, ਇਖ਼ਲਾਕ ਦੀਆਂ ਡੂੰਘੀਆਂ ਗੁੰਝਲਾਂ ਦਾ ਭਾਰ ਜਿਸ ਦੇ ਮਨ ਅਤੇ ਸਰੀਰ ਉੱਤੇ ਨਹੀਂ ਪਿਆ ਰਹਿੰਦਾ, ਉਹ ਸੁਭਾਵਿਕ ਹੀ ਇਸ ਕੁਦਰਤਿ ਨੂੰ ਕਾਦਰ ਦਾ ਰੂਪ ਜਾਣਦਾ ਹੈ, ਉਹ ਸਦਾ ਇਉਂ ਆਖਦਾ ਹੈ :

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥*
*ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ*
*ਹਰਿ ਰੂਪੁ ਨਦਰੀ ਆਇਆ ॥*
*ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ*
*ਹਰਿ ਬਿਨੁ ਅਵਰੁ ਨ ਕੋਈ ॥*
*ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ*
*ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥* *(ਪੰਨਾ ੯੨੨)*

ਕੁਦਰਤਿ ਵਿਚ ਬਹੁਤ ਚੀਜ਼ਾਂ ਐਸੀਆਂ ਹਨ ਜੋ ਮਨੁੱਖ ਵਾਸਤੇ ਸੁਖਦਾਈ ਹਨ, ਜਿਵੇਂ ਮਿੱਠੀ-ਮਿੱਠੀ ਧੁੱਪ, ਸਮੇਂ ਸਿਰ ਵਰਖਾ, ਘਰਾਂ ਦੇ ਗਾਂ-ਮੱਝ ਆਦਿਕ ਪਾਲਤੂ ਜਾਨਵਰ ਅਤੇ ਹੋਰ ਕੋਈ ਚੀਜ਼ਾਂ ਤੇ ਘਟਨਾਵਾਂ ਜੋ ਇਸ ਦੇ ਦੁੱਖ-ਸੁਖ ਵਿਚ ਸਹਾਈ ਹੁੰਦੀਆਂ ਹਨ।

ਹਰੇਕ ਮਨੁੱਖ ਸੁਖ ਦਾ ਚਾਹਵਾਨ ਹੁੰਦਾ ਹੈ। ਪਹਿਲਾਂ-ਪਹਿਲ ਮਨੁੱਖ ਦੀਆਂ ਲੋੜਾਂ ਸਾਦਾ ਹੀ

ਸਨ। ਇਉਂ ਜਾਪਦਾ ਹੈ ਕਿ ਸਰੀਰਕ ਸੁਖ ਦੀਆਂ ਸਾਦਾ ਜਿਹੀਆਂ ਲੋੜਾਂ ਨੇ ਪਹਿਲਾਂ-ਪਹਿਲ ਇਹ ਇਕ ਸਾਦਾ ਜਿਹਾ 'ਧਰਮ' ਪੈਦਾ ਕਰ ਦਿੱਤਾ, ਉਹ ਇਹ ਕਿ 'ਸੁਖ' ਦੇਣ ਵਾਲਾ 'ਪਰਮਾਤਮਾ' ਹੈ।

(੨) ਇਕ ਧਾਰਮਿਕ ਮਨੁੱਖ ਅਕਾਲ ਪੁਰਖ ਨੂੰ ਬੰਦਿਆਂ ਦੀਆਂ ਨਿਰੀਆਂ ਲਾਲਸਾ ਪੂਰਨ ਕਰਨ ਵਾਲਾ ਹੀ ਨਹੀਂ ਸਮਝਦਾ। ਕਾਦਰ ਦੀ ਇਸ ਕੁਦਰਤਿ ਵਿਚ ਉਸ ਨੂੰ ਇਕ ਹੋਰ ਭੀ ਹੈਰਾਨ ਕਰਨ ਵਾਲੀ ਗੱਲ ਨਜ਼ਰੀਂ ਆਉਂਦੀ ਹੈ। ਸਾਰੀ ਕੁਦਰਤਿ ਉਸ ਨੂੰ ਕਾਦਰ ਦੇ ਬੱਝਵੇਂ ਨਿਯਮਾਂ ਵਿਚ ਵਰਤਦੀ ਦਿਸਦੀ ਹੈ, ਜਿਸ ਨੂੰ ਵੇਖ-ਵੇਖ ਕੇ ਉਹ 'ਵਿਸਮਾਦ' ਦਸ਼ਾ ਵਿਚ ਆਉਂਦਾ ਹੈ ਤੇ ਇਉਂ ਆਖਦਾ ਹੈ :

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥*
*ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥*
*ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥*
*ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥*
*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥*
*ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥*
*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥*
*ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥੩॥* *(ਪੰਨਾ ੪੬੪)*

***ਪਦ ਅਰਥ :*** ਕੁਦਰਤਿ—ਕਲਾ, ਵਿਡਾਣੁ, ਅਚਰਜ ਤਮਾਸ਼ਾ। ਦਿਸੈ—ਜੋ ਕੁਝ ਦਿਸ ਰਿਹਾ ਹੈ। ਸੁਖ ਸਾਰੁ—ਸੁਖਾਂ ਦਾ ਸਾਰ। ਸਰਬ ਆਕਾਰੁ—ਸਾਰਾ ਦ੍ਰਿਸ਼ਟਮਾਨ ਸਰੂਪ, ਸਾਰਾ ਜਗਤ। ਕਤੇਬਾ—ਮੁਸਲਮਾਨਾਂ ਤੇ ਈਸਾਈਆਂ ਦੀਆਂ ਧਰਮ ਪੁਸਤਕਾਂ। ਸਰਬ ਵੀਚਾਰੁ—ਸਾਰਾ ਵਿਚਾਰ, ਸਾਰੀ ਵਿਚਾਰ-ਸੱਤਾ। ਜੀਅ ਜਹਾਨ—ਜਗਤ ਦੇ ਜੀਵਾਂ ਵਿਚ। ਮਾਨੁ—ਆਦਰ। ਅਭਿਮਾਨੁ— ਅਹੰਕਾਰ। ਬੈਸੰਤਰੁ—ਅੱਗ। ਪਾਕੀ—ਪਵਿੱਤਰ। ਨਾਈ—ਵਡਿਆਈ, ਸਿਫ਼ਤ। ਪਾਕੁ—(ਤੂੰ ਆਪ) ਪਵਿੱਤਰ (ਹੈਂ)। ਵੇਖੈ—ਸੰਭਾਲ ਕਰਦਾ ਹੈ। ਵਰਤੈ—ਵਰਤ ਰਿਹਾ ਹੈ, ਮੌਜੂਦ ਹੈ। ਤਾਕੋ ਤਾਕੁ—ਇਕੱਲਾ ਆਪ ਹੀ ਆਪ।

***ਅਰਥ :*** (ਹੇ ਪ੍ਰਭੂ !) ਜੋ ਕੁਝ ਦਿਸ ਰਿਹਾ ਹੈ ਤੇ ਜੋ ਕੁਝ ਸੁਣਿਆ ਜਾ ਰਿਹਾ ਹੈ, ਇਹ ਸਭ ਕੁਝ ਤੇਰੀ ਹੀ ਕਲਾ ਹੈ। ਇਹ ਭਉ ਜੋ ਸੁਖਾਂ ਦਾ ਮੂਲ ਹੈ, ਇਹ ਭੀ ਤੇਰੀ ਹੀ ਕੁਦਰਤ ਹੈ। ਪਾਤਾਲਾਂ ਤੇ ਅਕਾਸ਼ਾਂ ਵਿਚ ਤੇਰੀ ਕੁਦਰਤ ਹੈ। ਇਹ ਸਾਰਾ ਜਗਤ ਜੋ ਦਿਸ ਰਿਹਾ ਹੈ ਤੇਰੀ ਹੀ ਅਚਰਜ ਖੇਡ ਹੈ।

ਵੇਦ, ਪੁਰਾਣ ਤੇ ਕਤੇਬਾਂ (ਹੋਰ ਭੀ) ਸਾਰੀ ਵਿਚਾਰ-ਸੱਤਾ ਤੇਰੀ ਹੀ ਕਲਾ ਹੈ। (ਜੀਵਾਂ ਦਾ) ਖਾਣ, ਪੀਣ, ਪਹਿਨਣ (ਦਾ ਵਿਚਾਰ) ਅਤੇ (ਜਗਤ ਵਿਚ) ਸਾਰਾ ਪਿਆਰ (ਦਾ ਜਜ਼ਬਾ) ਇਹ ਸਭ ਤੇਰੀ ਹੀ ਕੁਦਰਤ ਹੈ।

ਜਾਤਾਂ ਵਿਚ, ਜਿਨਸਾਂ ਵਿਚ, ਰੰਗਾਂ ਵਿਚ, ਜਗਤ ਦੇ ਜੀਵਾਂ ਵਿਚ ਤੇਰੀ ਹੀ ਕੁਦਰਤ ਵਰਤ ਰਹੀ ਹੈ। (ਜਗਤ ਵਿਚ) ਕਿਤੇ ਭਲਾਈ ਦੇ ਕੰਮ ਹੋ ਰਹੇ ਹਨ, ਕਿਤੇ ਵਿਕਾਰ ਹਨ, ਕਿਤੇ ਕਿਸੇ ਦਾ ਆਦਰ ਹੋ ਰਿਹਾ ਹੈ, ਕਿਤੇ ਅਹੰਕਾਰ ਪ੍ਰਧਾਨ ਹੈ, ਇਹ ਸਭ ਤੇਰਾ ਅਸਚਰਜ ਕੌਤਕ ਹੈ।

ਪੌਣ, ਪਾਣੀ, ਅੱਗ, ਧਰਤੀ ਦੀ ਖ਼ਾਕ (ਆਦਿਕ ਤੱਤ), ਇਹ ਸਾਰੇ ਤੇਰਾ ਹੀ ਤਮਾਸ਼ਾ ਹਨ। (ਹੇ ਪ੍ਰਭੂ !) ਸਭ ਤੇਰੀ ਕਲਾ ਵਰਤ ਰਹੀ ਹੈ, ਤੂੰ ਕੁਦਰਤ ਦਾ ਹੈਂ, ਤੂੰ ਇਸ ਖੇਲ ਦਾ ਰਚਨਹਾਰ

ਹੈਂ, ਤੇਰੀ ਵਡਿਆਈ ਸੁੱਚੀ ਤੋਂ ਸੁੱਚੀ ਹੈ, ਤੂੰ ਆਪ ਪਵਿੱਤਰ (ਹਸਤੀ ਵਾਲਾ) ਹੈਂ।

ਹੇ ਨਾਨਕ ! ਪ੍ਰਭੂ (ਇਸ ਸਾਰੀ ਕੁਦਰਤ ਨੂੰ) ਆਪਣੇ ਹੁਕਮ ਵਿਚ (ਰੱਖ ਕੇ), (ਸਭ ਦੀ) ਸੰਭਾਲ ਕਰ ਰਿਹਾ ਹੈ (ਤੇ ਸਭ ਥਾਈਂ, ਇਕੱਲਾ ਆਪ ਹੀ ਆਪ ਮੌਜੂਦ ਹੈ)।੨।

ਸੋ ਇਹ ਦੋਵੇਂ ਗੱਲਾਂ—ਕੁਦਰਤ ਵਿਚੋਂ ਮਨੁੱਖ ਨੂੰ ਕਈ ਕਿਸਮ ਦੇ ਸੁਖ ਤੇ ਲਾਭ ਮਿਲਣੇ, ਅਤੇ ਸਾਰੀ ਕੁਦਰਤ ਦਾ ਕਿਸੇ ਬੱਝਵੇਂ ਨਿਯਮਾਂ ਵਿਚਕਾਰ ਕਰਦੇ ਦਿਸਣਾ—ਮਨੁੱਖ ਦੇ ਹਿਰਦੇ ਵਿਚ ਕੁਦਰਤ ਦੇ ਅੰਦਰ ਵੱਸਦੇ ਕਾਦਰ ਸੰਬੰਧੀ ਸ਼ਰਧਾ ਸਿਦਕ ਪੈਦਾ ਕਰ ਦੇਂਦੀਆਂ ਹਨ।

(ੳ) ਜਦੋਂ ਮਨੁੱਖ ਇਹ ਵੇਖਦਾ ਹੈ ਕਿ ਜਗਤ ਦੀਆਂ ਸਾਰੀਆਂ ਚੀਜ਼ਾਂ ਐਸੇ ਤਰੀਕੇ ਨਾਲ ਇਕ ਮਰਯਾਦਾ ਵਿਚ ਪਰੋਈਆਂ ਗਈਆਂ ਹਨ ਕਿ ਮਨੁੱਖ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦੀਆਂ ਹਨ, ਉਸ ਦੇ ਵਾਸਤੇ ਇਹ ਨਤੀਜਾ ਕੱਢਣਾ ਸੁਭਾਵਿਕ ਗੱਲ ਹੈ ਕਿ ਇਹਨਾਂ ਚੀਜ਼ਾਂ ਨੂੰ ਸਾਜ ਕੇ ਮਰਯਾਦਾ ਵਿਚ ਰੱਖਣ ਵਾਲੀ ਉਹੀ ਹਸਤੀ ਹੈ, ਜਿਸ ਨੂੰ ਮਨੁੱਖ ਦਾ ਹਰ ਵੇਲੇ ਫ਼ਿਕਰ ਹੈ।

(ਅ) ਜਦੋਂ ਮਨੁੱਖ ਇਹ ਵੇਖਦਾ ਹੈ ਕਿ ਕੁਦਰਤਿ ਦੀਆਂ ਸਾਰੀਆਂ ਵਸਤਾਂ ਬੜੀ ਸਿਆਣਪ ਭਰੀ ਕਾਰੀਗਰੀ ਨਾਲ ਸਜਾਈਆਂ ਗਈਆਂ ਹਨ ਤਾਂ ਸਹਿਜੇ ਹੀ ਮਨੁੱਖ ਇਹ ਸਿੱਟਾ ਕੱਢਦਾ ਹੈ ਕਿ ਇਹਨਾਂ ਦੇ ਸਾਜਣ ਵਾਲਾ ਇਕ ਸਿਆਣੀ ਮਹਾਨ ਹਸਤੀ ਹੈ।

(ੲ) ਇਸੇ ਤਰ੍ਹਾਂ ਚਾਰ-ਚੁਫੇਰੇ ਸੁਹਜ ਤੇ ਸੁੰਦਰਤਾ ਤੱਕ ਕੇ ਮਨੁੱਖ ਅੰਦਾਜ਼ਾ ਲਾਉਂਦਾ ਹੈ ਕਿ ਕਿਸੇ ਹੋਂਦ ਵਾਲੇ ਦੇ ਬੇਅੰਤ ਸੁਹੱਪਣ ਦਾ ਇਹ ਵਿਕਾਸ ਹੈ।

ਹਰ ਹਾਲਤ ਵਿਚ ਇਹੀ ਆਖਣਾ ਪੈਂਦਾ ਹੈ ਕਿ ਜਿਉਂ-ਜਿਉਂ ਮਨੁੱਖ ਨੂੰ ਕੁਦਰਤਿ ਨਾਲ ਵਾਹ ਪੈਂਦਾ ਹੈ, ਜਿਉਂ-ਜਿਉਂ ਕੁਦਰਤਿ ਨਾਲ ਮਨੁੱਖ ਦੀ ਵਧੀਕ ਸਾਂਝ ਬਣਦੀ ਹੈ, ਤਿਉਂ-ਤਿਉਂ ਇਸ ਸਾਂਝ, ਵਾਕਫ਼ੀ ਤੇ ਤਜਰਬੇ ਦੀ ਨੀਂਹ ਉੱਤੇ ਮਨੁੱਖ ਅਕਾਲ ਪੁਰਖ ਦੀ ਹੋਂਦ ਸੰਬੰਧੀ 'ਸ਼ਰਧਾ' ਦੀਆਂ ਦਲੀਲਾਂ ਆਪਣੇ ਮਨ ਵਿਚ ਟਿਕਾ ਲੈਂਦਾ ਹੈ।

(੩) ਪਰ ਇਹਨਾਂ ਤਜਰਬਿਆਂ ਦੇ ਆਧਾਰ 'ਤੇ ਮਨੁੱਖ ਸਿਰਜਣਹਾਰ ਸੰਬੰਧੀ ਜੋ ਖ਼ਿਆਲ ਆਪਣੇ ਮਨ ਵਿਚ ਕਾਇਮ ਕਰਦਾ ਹੈ, ਉਹ ਇਕੋ ਪੱਖ ਦੇ ਹੁੰਦੇ ਹਨ। ਜਗਤ-ਜੀਵਨ ਦੀ ਤਸਵੀਰ ਦਾ ਕੇਵਲ ਸੋਹਣਾ ਪਾਸਾ ਹੀ ਅਸੀਂ ਰੱਬ ਦੀ ਹਸਤੀ ਨਾਲ ਜੋੜਦੇ ਹਾਂ। ਕੁਦਰਤਿ ਵਿਚ ਨਿਰਾ ਸੁਖਦਾਈ ਪਨ, ਸੁੰਦਰ ਤਰਤੀਬ ਤੇ ਸੁਹੱਪਣ ਹੀ ਨਹੀਂ ਹਨ, ਦੁੱਖ ਭੀ ਹੈ, ਰੌਲਾ-ਗੌਲਾ ਭੀ ਹੈ ਤੇ ਕੋਹਝ ਭੀ ਹੈ। ਕਿਤੇ ਕਹਿਰ ਦੀਆਂ ਧੁੱਪਾਂ, ਕਿਤੇ ਕੜਕਦੇ ਪਾਲੇ, ਕਿਤੇ ਭਿਆਨਕ ਮਾਸ-ਖਾਣੇ ਜੰਗਲੀ ਜਾਨਵਰ ਤੇ ਕਿਤੇ ਮਾਰੂ ਹਾਦਸੇ। ਇਹ ਸਭ ਕੁਝ ਮਨੁੱਖ ਲਈ ਦੁੱਖ ਦਾ ਕਾਰਨ ਹੈ। ਕੋਈ ਅਜਬ ਗੱਲ ਨਹੀਂ ਕਿ ਪਹਿਲੀਆਂ ਸੁਖਦਾਈ ਚੀਜ਼ਾਂ ਨੂੰ ਮਨੁੱਖ ਉਸ 'ਹਸਤੀ' ਦੀ 'ਕਿਰਤ' ਸਮਝੇ, ਜੋ ਇਸ ਨੂੰ ਪਿਆਰ ਕਰਦਾ ਹੈ ਤੇ ਦੂਜੀਆਂ ਨੂੰ ਉਸ ਦੀਆਂ ਬਣਾਈਆਂ ਹੋਈਆਂ ਜੋ ਇਸ ਦਾ 'ਵੈਰੀ' ਹੈ।

ਜ਼ਿੰਦਗੀ ਦੇ ਨਾਦ ਵੱਲ ਤੱਕੋ। ਇਕ ਜੀਵ ਦੂਜੇ ਨੂੰ ਮਾਰ ਖਾਂਦਾ ਹੈ। ਕੀੜੀ ਤੋਂ ਲੈ ਕੇ ਹਾਥੀ ਤਕ ਸਭ ਜੀਵ ਇਕ ਦੂਜੇ ਦੇ ਮਾਰੂ ਹਨ। ਇਹ ਹਾਲਤ ਤੱਕ ਕੇ ਮਨੁੱਖ ਕਈ ਵਾਰ ਕੰਬ ਉੱਠਦਾ ਹੈ ਤੇ ਸੋਚੀਂ ਪੈ ਜਾਂਦਾ ਹੈ ਕਿ ਕੇਹੀ ਬੇਤਰਸ ਜਿਹੀ ਗੜਬੜ ਹੈ।

ਇਸ ਤੋਂ ਵੱਧ ਇਕ ਹੋਰ ਤਮਾਸ਼ਾ ਵੇਖੀਦਾ ਹੈ। ਭਲਿਆਂ ਤੇ ਨੇਕ ਬੰਦਿਆਂ ਨੂੰ ਕਈ ਤਰ੍ਹਾਂ ਦੇ ਕਸ਼ਟ ਤੇ ਦੁੱਖ ਸਹਾਰਨੇ ਪੈਂਦੇ ਹਨ। ਗੁੰਡੇ ਤੇ ਲੁੱਚੇ ਲਫੰਗੇ ਮੌਜਾਂ ਪਏ ਕਰਦੇ ਹਨ। ਉਹਨਾਂ ਦੇ ਪਾਪਾਂ ਦਾ ਪਿਆਲਾ ਭਰਨ ਵਿਚ ਆਉਂਦਾ ਹੀ ਨਹੀਂ ਦਿੱਸਦਾ। ਇਹ ਕੌਤਕ ਭੀ ਵੇਖ ਕੇ ਮਨ ਡੋਲ

ਉੱਠਦਾ ਹੈ ਕਿ ਜੇ ਭਲਿਆਂ ਦੇ ਭਾਗਾਂ ਵਿਚ ਦੁੱਖ ਹੀ ਸਹਾਰਨੇ ਹਨ ਤਾਂ ਭਲਿਆਈ ਦਾ ਕੀ ਲਾਭ ?

ਫਿਰ ਸਾਇੰਸ ਵਾਲੇ ਜੋ ਹਸ਼ਰ ਇਸ ਜਗਤ ਦਾ ਦੱਸਦੇ ਹਨ, ਉਹ ਹੋਰ ਭੀ ਉਦਾਸੀ ਪੈਦਾ ਕਰਨ ਵਾਲਾ ਹੈ ਕਿ ਚੰਗੇ-ਮੰਦੇ, ਸੋਹਣੇ, ਕੋਹਝੇ, ਭਲੇ, ਬੁਰੇ ਸਭ ਅੰਤ ਨੂੰ ਮਿੱਟੀ ਹੀ ਹੋ ਜਾਂਦੇ ਹਨ।

ਕੁਦਰਤਿ ਵਿਚ ਐਸੀਆਂ ਜੋਨੀਆਂ ਦੇ ਜੀਵ ਭੀ ਹਨ, ਜਿਨ੍ਹਾਂ ਦੀ 'ਬਣਤਰ' ਤੱਕ ਕੇ 'ਵਾਹ-ਵਾਹ' ਕਰ ਉੱਠੀਦਾ ਹੈ, ਪਰ ਅਜਿਹੇ ਲੂਲ੍ਹੇ ਜਿਹੇ ਜੀਵ ਭੀ ਹਨ ਜੋ ਦੂਸਰਿਆਂ ਦੇ ਆਸਰੇ ਹੀ ਜੀਊਂਦੇ ਹਨ ਤੇ ਉਹਨਾਂ ਦੀ ਜਿਸਮਾਨੀ ਬਨਾਵਟ ਭੀ ਐਸੀ ਹੀ ਹੈ ਕਿ ਉਹ ਦੂਜਿਆਂ ਦੇ ਆਸਰੇ ਹੀ ਜੀਊ ਸਕਦੇ ਹਨ।

ਜਗਤ ਵਿਚ ਜੇ ਸੁੰਦਰਤਾ ਕਮਾਲ ਦੀ ਹੈ ਤਾਂ ਕੋਹਝ ਵੱਲੋਂ ਭੀ ਕਸਰ ਨਹੀਂ ਰਹੀ, ਜਿਸ ਨੂੰ ਤੱਕ ਕੇ ਨਫ਼ਰਤ ਜਿਹੀ ਆਉਣ ਲੱਗ ਪੈਂਦੀ ਹੈ।

(੪) ਜਗਤ ਵਿਚ ਜ਼ਿੰਦਗੀ ਦਾ ਇਹ ਦੂਜਾ ਪਾਸਾ ਦੁੱਖ ਕਲੇਸ਼ ਤੇ ਵਿਕਾਰਾਂ ਦਾ ਪਾਸਾ, ਦੱਬ ਵਿਚ ਬਣਾਈ ਹੋਈ ਸ਼ਰਧਾ ਨੂੰ ਬੜਾ ਧੱਕਾ ਮਾਰਦਾ ਹੈ। ਕਈ ਬੰਦਿਆਂ ਦੇ ਮਨ ਉੱਤੇ ਤਾਂ ਇਤਨਾ ਡੂੰਘਾ ਅਸਰ ਹੁੰਦਾ ਹੈ ਕਿ ਉਹ ਕਾਦਰ ਦੀ ਹਸਤੀ ਤੋਂ ਹੀ ਮੁਨਕਰ ਹੋ ਜਾਂਦੇ ਹਨ। ਉਹ ਮਿਥ ਬੈਠਦੇ ਹਨ ਕਿ ਇਸ ਜਗਤ ਦਾ, ਜੋ ਕਿ ਦੁੱਖਾਂ ਦਾ ਘਰ ਹੈ, ਕਰਤਾ ਕੋਈ ਪਿਆਰ ਕਰਨ ਵਾਲਾ ਪਰਮਾਤਮਾ ਨਹੀਂ ਹੈ।

ਤਪ ਸਾਧਣ ਵਾਲੇ ਜੀਵਨ ਤੋਂ ਪਹਿਲਾਂ 'ਸਿਧਾਰਥ' ਰਾਜ ਮਹੱਲਾਂ ਵਿਚ ਇਕ ਸੁਖੀ ਜ਼ਿੰਦਗੀ ਗੁਜ਼ਾਰ ਰਿਹਾ ਸੀ। ਸੈਰ ਕਰਨ ਗਿਆਂ, ਇਕ ਦਿਨ ਉਸ ਨੇ ਇਕ ਰੋਗੀ, ਦੂਜੇ ਦਿਨ ਇਕ ਬੁੱਢਾ ਤੇ ਤੀਜੇ ਦਿਨ ਇਕ ਮੁਰਦਾ ਵੇਖਿਆ। ਬੱਸ ! ਰੋਗ, ਬੁਢੇਪਾ ਤੇ ਮੌਤ—ਇਹ ਤਿੰਨੇ ਉਸ ਨੂੰ ਸੰਸਾਰਕ ਜੀਵਨ ਦੇ ਪ੍ਰਧਾਨ ਅੰਗ ਦਿਸੇ। ਜਗਤ ਉਸ ਨੂੰ ਨਿਰਾ ਦੁੱਖਾਂ ਦਾ ਘਰ ਹੀ ਭਾਸਿਆ। ਉਸ ਦੀਆਂ ਅੱਖਾਂ ਅੱਗੇ ਜਗਤ-ਜੀਵਨ ਦਾ ਨਕਸ਼ਾ ਹੀ ਬਦਲ ਗਿਆ।

ਅੱਜ ਕਲ੍ਹ ਦੇ ਸਮੇਂ ਵਿਚੋਂ ਮਿਸਾਲ ਲੈ ਲਉ। ਹਾਰਡੀ (Hardy) ਅਤੇ ਯੰਗ ਹਸਬੈਂਡ (Young Husband) ਦੋ ਪ੍ਰਸਿੱਧ ਵਿਦਵਾਨ ਅੰਗਰੇਜ਼ ਲਿਖਾਰੀ ਹੋਏ ਹਨ। 'ਹਾਰਡੀ' (Hardy) ਆਪਣੇ ਨਾਵਲਾਂ ਵਿਚ ਇਨਸਾਨੀ ਸੁਖਾਂ ਵੱਲੋਂ ਬੇਪਰਵਾਹ 'ਕਿਸਮਤ' ਦਾ ਅਜੀਬ ਨਕਸ਼ਾ ਖਿੱਚਦਾ ਹੈ ਕਿ ਕਿਵੇਂ ਉਹ ਉੱਚੇ ਜੀਵਨ ਤੇ ਹਸਤੀਆਂ ਨੂੰ ਖਿਨ ਵਿਚ ਮਲੀਆਮੇਟ ਕਰ ਦੇਂਦੀ ਹੈ।

ਯੰਗ ਹਸਬੈਂਡ (Young Husband) ਨੇ ਇਕ ਪੁਸਤਕ 'ਆਪਣੇ ਅੰਦਰ ਹੀ' (Within) ਵਿਚ ਲਿਖਿਆ ਹੈ ਕਿ ਇਕ ਦੁਖਦਾਈ ਘਟਨਾ ਨੇ ਪਰਮਾਤਮਾ ਦੀ ਹਸਤੀ ਉੱਤੇ ਉਸ ਦਾ ਇਤਬਾਰ ਹੀ ਮੁਕਾ ਦਿੱਤਾ। ਜਗਤ ਦੀਆਂ ਕਈ ਹੋਰ ਘਟਨਾਵਾਂ ਦੱਸ ਕੇ ਉਹ ਲਿਖਦਾ ਹੈ ਕਿ ਜਗਤ ਦਾ ਕਰਤਾ ਕਿਸੇ ਦਇਆ-ਸਾਗਰ ਪ੍ਰਭੂ ਨੂੰ ਸਮਝਣਾ ਇਕ ਦਿਮਾਗ਼ੀ ਕਾਢ ਹੀ ਹੈ।

(੫) ਅਸਾਂ ਵੇਖ ਲਿਆ ਹੈ ਕਿ ਜ਼ਿੰਦਗੀ ਵਿਚ ਕੋਈ ਦੁਖਦਾਈ ਘਟਨਾ ਵਾਪਰਨ 'ਤੇ ਪਰਮਾਤਮਾ ਦੀ ਹਸਤੀ ਵਿਚ ਮਨੁੱਖ ਦੀ ਸ਼ਰਧਾ ਡੋਲ ਜਾਂਦੀ ਹੈ।

ਸੋ ਨਿਰਾ ਕੁਦਰਤ ਦੇ ਸੁਹਜ ਦੇ ਸੁਖਾਂ ਦੇ ਆਸਰੇ ਕਾਦਰ ਦੀ ਹੋਂਦ 'ਤੇ ਯਕੀਨ ਬਣਾ ਲੈਣਾ ਕਾਫ਼ੀ ਨਹੀਂ ਹੈ। ਜੋ ਲੋਕ ਨਿਰਾ ਕੁਦਰਤੀ ਸੁਹਜ ਵਿਚ ਹੀ ਕਾਦਰ ਨੂੰ ਵੇਖਦੇ ਤੇ ਵੇਖਣਾ ਚਾਹੁੰਦੇ ਹਨ, ਉਹ ਜਗਤ ਦੇ ਦੁੱਖਾਂ ਕਲੇਸ਼ਾਂ ਦੀ ਬਹੁਤੀ ਪਰਵਾਹ ਨਹੀਂ ਕਰਦੇ।

ਪਰ ਗੁਰੂ ਨਾਨਕ ਦੇਵ ਜੀ ਨੇ ਭੀ ਕੁਦਰਤ ਵਿਚ ਵੱਸਦੇ ਕਾਦਰ ਨੂੰ 'ਵਾਹ-ਵਾਹ' ਆਖੀ

ਹੈ—'ਬਲਿਹਾਰੀ ਕੁਦਰਤਿ ਵਸਿਆ'।

'ਆਸਾ ਦੀ ਵਾਰ' ਦੀ ਪਉੜੀ ਨੰਬਰ ੧੨ ਦੇ ਪਹਿਲੇ ਸਲੋਕ ਵਿਚ ਸਤਿਗੁਰੂ ਜੀ ਨੇ ਇਉਂ ਫ਼ੁਰਮਾਇਆ ਹੈ :

*ਸਲੋਕੁ ਮ: ੧ ॥*
*ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥*
*ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥੧॥*
*ਬਲਿਹਾਰੀ ਕੁਦਰਤਿ ਵਸਿਆ ॥*
*ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ ॥*
*ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥*
*ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ ਜਿਨਿ ਕੀਤੀ ਸੋ ਪਾਰਿ ਪਇਆ ॥*
*ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥ (ਪੰਨਾ ੪੬੯)*

**ਪਦ ਅਰਥ :** ਤਾਮਿ—ਤਦੋਂ। ਕਰਦਾ—ਕਰਨਹਾਰ। ਮੈ ਨਾਹੀ—ਮੈਂ ਕੁਝ ਭੀ ਨਹੀਂ, ਮੇਰੀ ਕੋਈ ਪਾਇਆਂ ਨਹੀਂ ਹੈ। ਜਾ ਹਉ ਕਰੀ—ਜੇ ਮੈਂ 'ਹਉ' ਆਖਾਂ, ਜੇ ਮੈਂ ਆਪਣੇ ਆਪ ਨੂੰ ਕੁਝ ਸਮਝ ਬੈਠਾਂ। ਨ ਹੋਈ—ਨਹੀਂ ਫਬਦਾ, ਇਹ ਗੱਲ ਫੱਬਦੀ ਨਹੀਂ। ਜਾਤਿ—ਸ੍ਰਿਸ਼ਟੀ। ਜੋਤਿ—ਰੱਬ ਦਾ ਨੂਰ। ਜੋਤਿ ਮਹਿ—ਸਾਰੀਆਂ ਜੋਤੀਆਂ ਵਿਚ, ਸਾਰੇ ਜੀਵਾਂ ਵਿਚ। ਜਾਤਾ—ਵੇਖਿਆ ਜਾਂਦਾ ਹੈ, ਦਿਸ ਰਿਹਾ ਹੈ। ਅਕਲ—ਸੰਪੂਰਨ। ਕਲਾ—ਟੋਟਾ, ਹਿੱਸਾ। ਅਕਲ ਕਲਾ—ਜਿਸ ਦੇ ਵੱਖੋ ਵੱਖਰੇ ਟੋਟੇ ਨਾ ਹੋਣ, ਇਕ-ਰਸ ਸੰਪੂਰਨ ਪ੍ਰਭੂ। ਸੁਆਲ੍ਹਿਉ—ਸੋਹਣੀ, ਸੁੰਦਰ। ਜਿਨਿ ਕੀਤੀ—ਜਿਸ ਨੇ (ਤੇਰੀ ਵਡਿਆਈ) ਕੀਤੀ। ਨਾਨਕ—ਹੇ ਨਾਨਕ! ਕਹੁ ਕਰਤੇ ਕੀਆ ਬਾਤਾ—ਕਰਤਾਰ ਦੀਆਂ ਗੱਲਾਂ ਆਖ।

**ਅਰਥ :** (ਹੇ ਪ੍ਰਭੂ !) ਤੇਰੀ ਅਜਬ ਕੁਦਰਤਿ ਹੈ (ਕਿ) ਬਿਪਤਾ (ਜੀਵਾਂ ਦੇ ਰੋਗਾਂ ਦਾ) ਇਲਾਜ (ਬਣ ਜਾਂਦੀ ਹੈ) ਅਤੇ ਸੁਖ (ਉਹਨਾਂ ਲਈ) ਦੁੱਖ (ਦਾ ਕਾਰਨ) ਹੋ ਜਾਂਦਾ ਹੈ। ਪਰ ਜੇ (ਅਸਲੀ ਆਤਮਕ) ਸੁਖ (ਜੀਵ ਨੂੰ) ਮਿਲ ਜਾਏ ਤਾਂ (ਦੁੱਖ) ਨਹੀਂ ਰਹਿੰਦਾ।

ਹੇ ਪ੍ਰਭੂ ! ਤੂੰ ਕਰਨਹਾਰ ਕਰਤਾਰ ਹੈਂ (ਤੂੰ ਆਪ ਹੀ ਇਹਨਾਂ ਭੇਤਾਂ ਨੂੰ ਸਮਝਦਾ ਹੈਂ) ਮੇਰੀ ਸਮਰੱਥਾ ਨਹੀਂ ਹੈ (ਕਿ ਮੈਂ ਸਮਝ ਸਕਾਂ)। ਜੇ ਮੈਂ ਆਪਣੇ ਆਪ ਨੂੰ ਕੁਝ ਸਮਝ ਲਵਾਂ (ਭਾਵ ਜੇ ਮੈਂ ਇਹ ਖ਼ਿਆਲ ਕਰਨ ਲੱਗ ਪਵਾਂ ਕਿ ਮੈਂ ਤੇਰੇ ਭੇਤ ਨੂੰ ਸਮਝ ਸਕਦਾ ਹਾਂ) ਤਾਂ ਇਹ ਗੱਲ ਫੱਬਦੀ ਨਹੀਂ ॥੧॥

ਹੇ ਕੁਦਰਤ ਵਿਚ ਵੱਸ ਰਹੇ ਕਰਤਾਰ ! ਮੈਂ ਤੈਥੋਂ ਸਦਕੇ ਹਾਂ, ਤੇਰਾ ਅੰਤ ਪਾਇਆ ਨਹੀਂ ਜਾ ਸਕਦਾ ॥ ਰਹਾਉ ॥

ਸਾਰੀ ਸ੍ਰਿਸ਼ਟੀ ਵਿਚ ਤੇਰਾ ਹੀ ਨੂਰ ਵੱਸ ਰਿਹਾ ਹੈ। ਸਾਰੇ ਜੀਵਾਂ ਵਿਚ ਤੇਰਾ ਹੀ ਪ੍ਰਕਾਸ਼ ਹੈ। ਤੂੰ ਸਭ ਥਾਈਂ ਇਕ-ਰਸ ਵਿਆਪਕ ਹੈਂ। ਹੇ ਪ੍ਰਭੂ ! ਤੂੰ ਸਦਾ ਥਿਰ ਰਹਿਣ ਵਾਲਾ ਹੈਂ। ਤੇਰੀਆਂ ਸੋਹਣੀਆਂ ਵਡਿਆਈਆਂ ਹਨ। ਜਿਸ-ਜਿਸ ਨੇ ਤੇਰੇ ਗੁਣ ਗਾਏ ਹਨ, ਉਹ ਇਸ ਸੰਸਾਰ-ਸਮੁੰਦਰ ਤੋਂ ਤਰ ਗਿਆ ਹੈ। ਹੇ ਨਾਨਕ ! (ਤੂੰ ਭੀ) ਕਰਤਾਰ ਦੀ ਸਿਫ਼ਤ-ਸਲਾਹ ਕਰ (ਆਖ ਕਿ) ਪ੍ਰਭੂ ਜੋ ਕੁਝ ਕਰਨਾ ਚੰਗਾ ਸਮਝਦਾ ਹੈ, ਉਹ ਕਰ ਰਿਹਾ ਹੈ (ਭਾਵ ਉਸ ਦੇ ਕੰਮਾਂ ਵਿਚ ਕਿਸੇ ਦਾ ਦਖ਼ਲ ਨਹੀਂ ਹੈ) ॥੧॥

ਪਰ ਗੁਰੂ ਨਾਨਕ ਦੇਵ ਜੀ ਕਾਦਰ ਨੂੰ ਕੁਦਰਤਿ ਦੇ ਨਿਰੇ 'ਸੁਹਜ' ਵਿਚ ਹੀ ਨਹੀਂ ਵੇਖਦੇ। ਉਹ ਤਾਂ ਕੋਝ ਸੁਹਜ ਹਰ ਥਾਂ ਉਸੇ ਨੂੰ ਤੱਕਦੇ ਹਨ ਤੇ ਫ਼ੁਰਮਾਉਂਦੇ ਹਨ:

*ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥*
*ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀ ਵੀਚਾਰੁ ॥*
*ਕੇਤੇ ਖਪਿ ਤੁਟਹਿ ਵੇਕਾਰ ॥ ਕੇਤੇ ਲੈ ਲੈ ਮੁਕਰੁ ਪਾਹਿ ॥*
*ਕੇਤੇ ਮੂਰਖ ਖਾਹੀ ਖਾਹਿ ॥ ਕੇਤਿਆ ਦੂਖ ਭੂਖ ਸਦ ਮਾਰ ॥*
*ਏਹਿ ਭਿ ਦਾਤਿ ਤੇਰੀ ਦਾਤਾਰ ॥ ਬੰਦਿ ਖਲਾਸੀ ਭਾਣੈ ਹੋਇ ॥*
*ਹੋਰੁ ਆਖਿ ਨ ਸਕੈ ਕੋਇ ॥ ਜੇ ਕੋ ਖਾਇਕੁ ਆਖਣਿ ਪਾਇ ॥*
*ਓਹੁ ਜਾਣੈ ਜੇਤੀਆ ਮੁਹਿ ਖਾਇ ॥ ਆਪੇ ਜਾਣੈ ਆਪੇ ਦੇਇ ॥*
*ਆਖਹਿ ਸਿ ਭਿ ਕੇਈ ਕੇਇ ॥ ਜਿਸਨੋ ਬਖਸੇ ਸਿਫਤਿ ਸਾਲਾਹ ॥*
*ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥* *(ਪੰਨਾ ੫)*

**ਪਦ ਅਰਥ:** ਕਰਮੁ—ਬਖ਼ਸ਼ਿਸ਼। ਤਿਲੁ—ਤਿਲ ਜਿਤਨੀ ਭੀ। ਤਮਾਇ—ਲਾਲਚ, ਤ੍ਰਿਸ਼ਨਾ। ਦਾਤਾ—ਦਾਤਾਂ ਦੇਣ ਵਾਲਾ।

**ਅਰਥ:** ਅਕਾਲ ਪੁਰਖ ਬੜੀਆਂ ਦਾਤਾਂ ਦੇਣ ਵਾਲਾ ਹੈ, ਉਸ ਨੂੰ ਰਤਾ ਭੀ ਲਾਲਚ ਨਹੀਂ। ਉਸ ਦੀ ਬਖ਼ਸ਼ਿਸ਼ ਏਡੀ ਵੱਡੀ ਹੈ ਕਿ ਲਿਖਣ ਵਿਚ ਲਿਆਂਦੀ ਨਹੀਂ ਜਾ ਸਕਦੀ।

**ਪਦ ਅਰਥ:** ਕੇਤੇ—ਕਈ। ਜੋਧ ਅਪਾਰ—ਅਪਾਰ ਯੋਧੇ, ਅਣਗਿਣਤ ਸੂਰਮੇ। ਮੰਗਹਿ—ਮੰਗਦੇ ਹਨ। ਗਣਤ—ਗਿਣਤੀ। ਕੇਤਿਆ—ਕਈਆਂ ਦੀ। ਵੇਕਾਰ—ਵਿਕਾਰਾਂ ਵਿਚ। ਖਪਿ ਤੁਟਹਿ—ਖਪ-ਖਪ ਕੇ ਨਾਸ ਹੁੰਦੇ ਹਨ।

**ਅਰਥ:** ਬੇਅੰਤ ਸੂਰਮੇ ਅਤੇ ਕਈ ਹੋਰ ਅਜਿਹੇ, ਜਿਨ੍ਹਾਂ ਦੀ ਗਿਣਤੀ 'ਤੇ ਵਿਚਾਰ ਨਹੀਂ ਹੋ ਸਕਦੀ, (ਅਕਾਲ ਪੁਰਖ ਦੇ ਦਰ 'ਤੇ) ਮੰਗ ਰਹੇ ਹਨ। ਕਈ ਜੀਵ (ਉਸ ਦੀਆਂ ਦਾਤਾਂ ਵਰਤ ਕੇ) ਵਿਕਾਰਾਂ ਵਿਚ (ਹੀ) ਖਪ-ਖਪ ਕੇ ਨਾਸ ਹੁੰਦੇ ਹਨ।

**ਪਦ ਅਰਥ:** ਕੇਤੇ—ਬੇਅੰਤ ਜੀਵ। ਮੁਕਰੁ ਪਾਹਿ—ਮੁੱਕਰ ਪੈਂਦੇ ਹਨ। ਖਾਹੀ ਖਾਹਿ—ਖਾਂਦੇ ਹੀ ਖਾਂਦੇ ਹਨ, ਖਾਈ ਜਾਂਦੇ ਹਨ।

**ਅਰਥ:** ਬੇਅੰਤ ਜੀਵ (ਅਕਾਲ ਪੁਰਖ ਦੇ ਦਰ ਤੋਂ ਪਦਾਰਥ) ਪ੍ਰਾਪਤ ਕਰ ਕੇ ਮੁੱਕਰ ਪੈਂਦੇ ਹਨ (ਭਾਵ ਕਦੇ ਸ਼ੁਕਰ ਵਿਚ ਆ ਕੇ ਇਹ ਨਹੀਂ ਆਖਦੇ ਕਿ ਸਭ ਪਦਾਰਥ ਪ੍ਰਭੂ ਆਪ ਦੇ ਰਿਹਾ ਹੈ) ਅਨੇਕਾਂ ਮੂਰਖ (ਪਦਾਰਥ ਲੈ ਕੇ) ਖਾਈ ਹੀ ਜਾਂਦੇ ਹਨ (ਪਰ ਦਾਤਾਰ ਨੂੰ ਚੇਤੇ ਨਹੀਂ ਰੱਖਦੇ)।

**ਪਦ ਅਰਥ:** ਕੇਤਿਆ—ਕਈ ਜੀਵਾਂ ਨੂੰ। ਦੂਖ—ਕਈ ਦੁੱਖ ਕਲੇਸ਼। ਭੂਖ—ਭੁੱਖ (ਭਾਵ ਖਾਣ ਨੂੰ ਭੀ ਨਹੀਂ ਮਿਲਦਾ)। ਸਦ—ਸਦਾ। ਦਾਤਿ—ਬਖ਼ਸ਼ਿਸ਼। ਦਾਤਾਰ—ਹੇ ਦੇਣਹਾਰ ਅਕਾਲ ਪੁਰਖ!

**ਅਰਥ:** ਅਨੇਕਾਂ ਜੀਵਾਂ ਨੂੰ ਸਦਾ ਮਾਰ, ਕਲੇਸ਼ ਤੇ ਭੁੱਖ (ਹੀ) ਭਾਗਾਂ ਵਿਚ ਲਿਖੇ ਹਨ। (ਪਰ) ਹੇ ਦੇਣਹਾਰ ਅਕਾਲ ਪੁਰਖ! ਇਹ ਭੀ ਤੇਰੀ ਬਖ਼ਸ਼ਿਸ਼ ਹੀ ਹੈ (ਕਿਉਂਕਿ ਇਹਨਾਂ ਦੁੱਖਾਂ ਕਲੇਸ਼ਾਂ ਦੇ ਕਾਰਨ ਹੀ ਮਨੁੱਖ ਨੂੰ ਰਜ਼ਾ ਵਿਚ ਤੁਰਨ ਦੀ ਸਮਝ ਪੈਂਦੀ ਹੈ)।

**ਪਦ ਅਰਥ:** ਬੰਦਿ—ਬੰਦੀ ਤੋਂ, ਮਾਇਆ ਦੇ ਮੋਹ ਤੋਂ। ਖਲਾਸੀ—ਮੁਕਤੀ, ਛੁਟਕਾਰਾ। ਭਾਣੈ—ਅਕਾਲ ਪੁਰਖ ਦੀ ਰਜ਼ਾ ਵਿਚ ਤੁਰਿਆਂ। ਹੋਇ—ਹੁੰਦਾ ਹੈ। ਹੋਰੁ—ਭਾਣੇ ਦੇ ਉਲਟ ਕੋਈ ਹੋਰ

ਤਰੀਕਾ। ਕੋਇ—ਕੋਈ ਮਨੁੱਖ।

***ਅਰਥ :*** ਤੇ (ਮਾਇਆ ਦੇ ਮੋਹ-ਰੂਪ) ਬੰਧਨ ਤੋਂ ਛੁਟਕਾਰਾ ਅਕਾਲ ਪੁਰਖ ਦੀ ਰਜ਼ਾ ਵਿਚ ਤੁਰਿਆਂ ਹੀ ਹੁੰਦਾ ਹੈ। ਰਜ਼ਾ ਤੋਂ ਬਿਨਾਂ ਕੋਈ ਹੋਰ ਤਰੀਕਾ ਕੋਈ ਮਨੁੱਖ ਨਹੀਂ ਦੱਸ ਸਕਦਾ (ਭਾਵ ਕੋਈ ਮਨੁੱਖ ਨਹੀਂ ਦੱਸ ਸਕਦਾ ਕਿ ਰਜ਼ਾ ਵਿਚ ਤੁਰਨ ਤੋਂ ਬਿਨਾਂ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ ਭੀ ਹੋ ਸਕਦਾ ਹੈ)।

***ਪਦ ਅਰਥ :*** ਖਾਇਕ—ਕੱਚਾ ਮਨੁੱਖ, ਮੂਰਖ। ਆਖਣਿ ਪਾਇ—ਆਖਣ ਦਾ ਯਤਨ ਕਰੇ (ਭਾਵ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ ਦੱਸਣ ਦਾ ਯਤਨ ਕਰੇ)। ਓਹੁ—ਉਹ ਮੂਰਖ ਮਨੁੱਖ ਹੀ) ਜੇਤੀਆ—ਜਿਤਨੀਆਂ (ਚੋਟਾਂ)। ਮੁਹਿ—ਮੂੰਹ ਉੱਤੇ। ਖਾਇ—ਖਾਂਦਾ ਹੈ।

***ਅਰਥ :*** (ਪਰ) ਜੇ ਕੋਈ ਮੂਰਖ (ਮਾਇਆ ਦੇ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ) ਦੱਸਣ ਦਾ ਯਤਨ ਕਰੇ ਤਾਂ ਉਹੀ ਜਾਣਦਾ ਹੈ, ਜਿਤਨੀਆਂ ਚੋਟਾਂ ਉਹ (ਇਸ ਮੂਰਖਤਾ ਦੇ ਕਾਰਨ) ਆਪਣੇ ਮੂੰਹ ਉੱਤੇ ਖਾਂਦਾ ਹੈ (ਭਾਵ 'ਕੂੜ' ਤੋਂ ਬਚਣ ਲਈ ਇਕੋ ਹੀ ਤਰੀਕਾ ਹੈ ਕਿ ਮਨੁੱਖ ਰਜ਼ਾ ਵਿਚ ਤੁਰੇ। ਪਰ ਜੇ ਕੋਈ ਮੂਰਖ ਕੋਈ ਹੋਰ ਤਰੀਕਾ ਭਾਲਦਾ ਹੈ ਤਾਂ ਇਸ 'ਕੂੜ' ਤੋਂ ਬਚਣ ਦੇ ਥਾਂ ਸਗੋਂ ਵਧੀਕ ਦੁਖੀ ਹੁੰਦਾ ਹੈ)।

***ਪਦ ਅਰਥ :*** ਦੇਇ—ਦੇਂਦਾ ਹੈ। ਆਖਹਿ—ਆਖਦੇ ਹਨ। ਸਿ ਭਿ—ਇਹ ਗੱਲ ਭੀ। ਕੇਈ ਕੇਇ—ਕਈ ਮਨੁੱਖ।

***ਅਰਥ :*** (ਸਾਰੇ ਨਾਸ਼ੁਕਰੇ ਹੀ ਨਹੀਂ ਹਨ) ਅਨੇਕਾਂ ਮਨੁੱਖ ਇਹ ਗੱਲ ਭੀ ਆਖਦੇ ਹਨ ਕਿ ਆਪ ਹੀ (ਜੀਵਾਂ ਦੀਆਂ ਲੋੜਾਂ) ਜਾਣਦਾ ਹੈ ਤੇ ਆਪ ਹੀ (ਦਾਤਾਂ) ਦੇਂਦਾ ਹੈ।

***ਪਦ ਅਰਥ :*** ਜਿਸ ਨੋ—ਜਿਸ ਮਨੁੱਖ ਨੂੰ। ਨਾਨਕ—ਹੇ ਨਾਨਕ ! ਪਾਤਿਸਾਹੀ ਪਾਤਿਸਾਹੁ—ਪਾਤਸ਼ਾਹਾਂ ਦਾ ਪਾਤਸ਼ਾਹ।

***ਅਰਥ :*** ਹੇ ਨਾਨਕ ! ਜਿਸ ਮਨੁੱਖ ਨੂੰ ਪਰਮਾਤਮਾ ਆਪਣੀ ਸਿਫ਼ਤ-ਸਲਾਹ ਬਖ਼ਸ਼ਦਾ ਹੈ, ਉਹ ਪਾਤਸ਼ਾਹਾਂ ਦਾ ਪਾਤਸ਼ਾਹ (ਬਣ ਜਾਂਦਾ) ਹੈ (ਸਿਫ਼ਤ-ਸਲਾਹ ਹੀ ਸਭ ਤੋਂ ਉੱਚੀ ਦਾਤ ਹੈ)॥੨੫॥

ਸੋ ਗੁਰੂ ਨਾਨਕ ਦੇਵ ਜੀ ਕਾਦਿਰ ਨੂੰ ਕੁਦਰਤਿ ਦੇ ਨਿਰੇ 'ਸੁਹਜ' ਵਿਚ ਹੀ ਨਹੀਂ ਵੇਖਦੇ। ਉਹ ਤਾਂ ਕੋਹਝ ਵਿਚ ਭੀ ਉਸ ਨੂੰ ਵੇਖ ਕੇ ਇਉਂ ਫ਼ੁਰਮਾਉਂਦੇ ਹਨ :

*ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥* (ਪੰਨਾ ੫)

ਹੇ ਦਾਤਾਰ ! ਇਹ ਸਦਾ ਦੇ ਦੁੱਖ, ਇਹ ਸਦਾ ਦੀ ਭੁੱਖ, ਇਹ ਸਦਾ ਦੀ ਮਾਰ, ਹੇ ਦਾਤਾਰ ! ਇਹ ਭੀ ਤੇਰੀ ਹੀ ਦਾਤ ਹੈ।

ਮਾਇਆ ਦਾ ਮੋਹ ਭੀ, ਜੋ ਦੁੱਖਾਂ ਦਾ ਮੂਲ ਕਾਰਨ ਹੈ, ਕਾਦਰ ਦੀ ਰਚਨਾ ਹੀ ਆਖਦੇ ਹਨ ਤੇ ਫ਼ੁਰਮਾਉਂਦੇ ਹਨ :

*ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ॥* (ਪੰਨਾ ੬੭)

(੫-੧੯੬੯)



# ਸੰਗਤ ਦੀ ਸਰਬ-ਉੱਚਤਾ

ਸੰਗਤਾਂ ਸਿੱਖ ਧਰਮ ਦਾ ਮੁੱਢਲਾ ਰੂਪ ਸਨ, ਜਿਨ੍ਹਾਂ 'ਤੇ ਸਮੁੱਚੇ ਸਿੱਖ ਰਾਸ਼ਟਰ ਦੀ ਉਸਾਰੀ ਹੋਈ। ਸੰਗਤਾਂ ਨੇ ਸਿੱਖ ਧਰਮ ਦੇ ਵਿਕਾਸ ਅਤੇ ਪ੍ਰਚਾਰ ਵਿਚ ਬਹੁਤ ਵੱਡਾ ਯੋਗਦਾਨ ਪਾਇਆ। ਸੰਗਤ ਦੇ ਰੂਪ ਵਿਚ ਹੀ ਸਿੱਖ ਧਰਮ ਦਾ ਜਮਹੂਰੀ, ਬਰਾਬਰਤਾ ਅਤੇ ਭਾਈਚਾਰਕ ਪੱਖ ਪ੍ਰਗਟ ਹੁੰਦਾ ਹੈ। ਜਿਥੇ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਸਿਧਾਂਤਕ ਸੇਧ ਦਿੱਤੀ, ਉਥੇ ਸੰਗਤਾਂ ਨੇ ਇਸ ਸਿਧਾਂਤਕ ਸੇਧ ਨੂੰ ਅਮਲੀ ਰੂਪ ਵਿਚ ਸਾਹਮਣੇ ਲਿਆਂਦਾ। ਸੰਗਤ ਸਿਸਟਮ ਨੇ ਸਿੱਖ ਧਰਮ ਨੂੰ ਬਾਕੀ ਧਰਮਾਂ ਦੇ ਮੁਕਾਬਲੇ ਇਕ ਵੱਖਰੀ ਹੋਂਦ ਪ੍ਰਦਾਨ ਕੀਤੀ ਹੈ ਅਤੇ ਪੁਰਾਣੇ ਜਾਤ-ਵੰਡ ਵਾਲੇ ਬ੍ਰਾਹਮਣਵਾਦੀ ਹਿੰਦੂ ਸਮਾਜ ਦੀ ਕਬਰ 'ਤੇ ਜਾਤ-ਪਾਤ ਦੇ ਭੇਦ-ਭਾਵ ਤੋਂ ਰਹਿਤ ਇਕ ਨਵਾਂ ਸਮਾਜ ਕਾਇਮ ਕੀਤਾ, ਜਿਹੜਾ ਸੰਗਤਾਂ ਦੇ ਰੂਪ ਵਿਚ ਜਨ-ਸਾਧਾਰਨ ਦੀ ਸ਼ਕਤੀ ਦੀ ਮਾਨਤਾ ਦਿੰਦਾ ਹੈ।

ਗੁਰੂ ਨਾਨਕ ਦੇਵ ਜੀ ਆਪਣੇ ਸੰਸਾਰ ਵਿਆਪੀ ਦੌਰਿਆਂ ਦੌਰਾਨ ਜਿਥੇ ਵੀ ਗਏ, ਉਥੇ ਹੀ ਸੰਗਤਾਂ ਸਥਾਪਿਤ ਕੀਤੀਆਂ।[੧]

ਆਮ ਤੌਰ 'ਤੇ ਸੰਗਤ ਦੇ ਨਾਲ-ਨਾਲ ਪੰਗਤ ਦਾ ਨਾਂ ਵੀ ਆਉਂਦਾ ਹੈ, ਜਿਸ ਦਾ ਮਤਲਬ ਹੈ ਕਿ ਜਿਥੇ-ਜਿਥੇ ਵੀ ਸੰਗਤਾਂ ਸਥਾਪਿਤ ਕੀਤੀਆਂ ਹੋਈਆਂ ਸਨ, ਉਥੇ ਹੀ ਸੰਗਤਾਂ ਨੇ ਆਪਣਾ-ਆਪਣਾ ਲੰਗਰ ਵੀ ਸ਼ੁਰੂ ਕੀਤਾ। ਪੰਗਤ ਤੋਂ ਭਾਵ ਬਿਨਾਂ ਕਿਸੇ ਜਾਤੀ ਅਤੇ ਰੰਗ ਦੀ ਭੇਦ-ਭਾਵਨਾ ਦੇ ਇਕੋ ਲਾਈਨ (ਪੰਗਤ) ਵਿਚ ਬੈਠ ਕੇ ਪ੍ਰਸ਼ਾਦਾ ਛਕਣਾ। ਸੰਗਤਾਂ ਨੇ ਹਰ ਸਮੇਂ ਅਤੇ ਹਰ ਯਾਤਰੀ ਲਈ ਲੰਗਰ ਦੀ ਸੁਵਿਧਾ ਰੱਖੀ ਹੋਈ ਸੀ। ਸੰਗਤ ਨਾਲ ਲੰਗਰ ਦੀ ਪ੍ਰਥਾ ਇਤਨੀ ਪੱਕੀ ਤਰ੍ਹਾਂ ਪ੍ਰਚੱਲਿਤ ਹੋ ਗਈ ਸੀ ਕਿ ਇਹਨਾਂ ਦੋਹਾਂ ਸੰਸਥਾਵਾਂ ਦਾ ਇਕ ਸੰਯੁਕਤ ਨਾਂ ਸੰਗਤ ਅਤੇ ਪੰਗਤ ਹੀ ਚਾਲੂ ਹੋ ਗਿਆ।

ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਅਤੇ ਉਪਦੇਸ਼ਾਂ ਨਾਲ ਬਹੁਤ ਲੋਕ ਸਿੱਖ ਬਣ ਗਏ ਸਨ। ਜਿਨ੍ਹਾਂ ਨੇ ਆਪੋ-ਆਪਣੇ ਖੇਤਰ ਵਿਚ ਸੰਗਤਾਂ ਸਥਾਪਿਤ ਕਰ ਲਈਆਂ ਸਨ। ਉਸ ਸਮੇਂ ਸੰਗਤਾਂ ਦੀ ਸਥਾਪਨਾ ਸਮਾਜਕ ਬਰਾਬਰੀ ਦਾ ਪ੍ਰਤੀਕ ਸੀ ਕਿਉਂਕਿ ਉਸ ਸਮੇਂ ਹਿੰਦੂ ਸਮਾਜ ਐਸੀਆਂ ਜਾਤਾਂ ਅਤੇ ਉਪਜਾਤਾਂ ਵਿਚ ਵੰਡਿਆ ਹੋਇਆ ਸੀ ਕਿ ਸ਼ੂਦਰ ਲੋਕਾਂ ਨੂੰ ਖੱਤਰੀ ਅਤੇ ਬ੍ਰਾਹਮਣ ਲੋਕਾਂ ਦੇ ਬਰਾਬਰ ਬੈਠਣ ਦੀ ਗੱਲ ਤਾਂ ਦੂਰ ਰਹੀ, ਉਹ ਇਹਨਾਂ ਦੇ ਸਾਹਮਣੇ ਵੀ ਨਹੀਂ ਹੋ ਸਕਦੇ ਸਨ, ਕਿਉਂਕਿ ਸ਼ੂਦਰ ਦਾ ਪ੍ਰਛਾਵਾਂ ਪੈਣ ਨਾਲ ਹੀ ਬ੍ਰਾਹਮਣ ਤੇ ਖੱਤਰੀ ਨੇ ਭਿੱਟਿਆ ਜਾਣਾ ਸੀ। ਅਜਿਹੇ ਸਮਾਜੀ ਸੰਗਠਨ ਵਿਚ ਗੁਰੂ ਨਾਨਕ ਦੇਵ ਜੀ ਨੇ ਸਮਾਜਕ ਬਰਾਬਰੀ ਦਾ ਹੋਕਾ ਦਿੱਤਾ ਅਤੇ ਜਾਤ-ਪਾਤ ਦੀ ਘਿਨਾਉਣੀ ਵੰਡ ਨੂੰ ਪੂਰੇ ਜ਼ੋਰ ਨਾਲ ਨਿੰਦਿਆ।[੨]

ਇਸ ਜਾਤ-ਪਾਤ ਰਹਿਤ ਸਮਾਜ ਦੀ ਉਸਾਰੀ ਲਈ ਹੀ ਸੰਗਤਾਂ ਦੀ ਉਸਾਰੀ ਕੀਤੀ। ਸਿੱਖ ਸੰਗਤ ਵਿਚ ਹਰ ਮਨੁੱਖ ਬਰਾਬਰਤਾ ਦਾ ਅਧਿਕਾਰ ਰੱਖ ਕੇ ਬੈਠ ਸਕਦਾ ਹੈ। ਸੰਗਤ ਵਿਚ ਨਾ ਉਚ-ਨੀਚ ਦਾ ਭੇਦ-ਭਾਵ ਸੀ ਅਤੇ ਨਾ ਹੀ ਅਮੀਰ-ਗ਼ਰੀਬ ਦਾ, ਉਹ ਸਭ ਪਰਮਾਤਮਾ ਦੀ ਸੰਤਾਨ ਸਨ, ਜਿਨ੍ਹਾਂ ਨੇ ਸਮੂਹਿਕ ਰੂਪ ਵਿਚ ਅਕਾਲ ਪੁਰਖ ਦਾ ਨਾਮ ਜਪਣਾ ਹੁੰਦਾ ਸੀ। ਸੰਗਤ ਦੇ ਸਮੂਹਕ ਰੂਪ ਵਿਚ ਅਕਾਲ ਪੁਰਖ ਦਾ ਨਾਮ ਜਪਣ ਦੀ ਰਵਾਇਤ ਹੀ ਅਖ਼ੀਰ ਵਿਚ ਗੁਰਦੁਆਰਿਆਂ ਦੀ ਸਥਾਪਨਾ ਕਰਨ ਦਾ ਇਕ ਕਾਰਨ ਬਣੀ। ਭਾਈ ਗੁਰਦਾਸ ਜੀ ਇਸੇ ਗੱਲ ਵੱਲ ਇਸ਼ਾਰਾ ਕਰਦੇ ਹੋਏ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਕਰਕੇ ਇਤਨੇ ਸਿੱਖ ਬਣ ਗਏ ਸਨ ਕਿ ਘਰ-ਘਰ ਅੰਦਰ ਧਰਮਸਾਲ ਸਥਾਪਤ ਹੋ ਗਈ ਸੀ।[੩]

ਜਿਥੇ ਅਕਾਲ ਪੁਰਖ ਦੀ ਉਸਤਤ ਵਿਚ ਕੀਰਤਨ ਅਤੇ ਪਾਠ ਹੁੰਦਾ ਸੀ, ਉਥੇ ਹੋਰ ਗੁਰਸਿੱਖ ਦਾ ਘਰ ਸਭ ਲੋਕਾਂ ਵਾਸਤੇ ਰਹਿਣ ਲਈ ਅਤੇ ਲੰਗਰ ਪਾਣੀ ਲਈ ਖੁੱਲ੍ਹਾ ਹੁੰਦਾ ਸੀ। ਇਸ ਤਰ੍ਹਾਂ ਸਿੱਖ ਧਰਮ ਦਾ ਜਮਹੂਰੀ ਰੂਪ ਅਤੇ ਜਾਤ-ਪਾਤ ਤੋਂ ਰਹਿਤ ਸਮਾਜੀ ਸੰਕਲਪ ਸਿੱਖ ਸੰਗਤਾਂ ਦੇ ਰੂਪ ਵਿਚ ਉਜਾਗਰ ਹੋਇਆ।

ਗੁਰੂ ਸਾਹਿਬਾਨ ਨੇ ਸੰਗਤ ਦੀ ਬਹੁਤ ਵੱਡੀ ਪ੍ਰਸ਼ੰਸਾ ਕੀਤੀ ਹੈ ਕਿਉਂਕਿ ਇਸ ਵਿਚੋਂ ਸਮਾਜਕ ਭਾਈਚਾਰੇ ਅਤੇ ਬਰਾਬਰਤਾ ਦੀ ਖ਼ੁਸ਼ਬੂ ਆਉਂਦੀ ਸੀ। ਇਸੇ ਕਰਕੇ ਹੀ ਗੁਰੂ ਸਾਹਿਬਾਨ ਨੇ ਹਰ ਚੰਗੇ ਮਨੁੱਖ ਨੂੰ ਸੰਗਤ ਦਾ ਸਾਥ ਕਰਨ ਦੀ ਹਦਾਇਤ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਗੁਰਬਾਣੀ ਵਿਚੋਂ ਸਾਨੂੰ ਪਤਾ ਲੱਗਦਾ ਹੈ ਕਿ ਸੰਗਤ ਇਕ ਐਸੀ ਸੰਸਥਾ ਬਣ ਚੁੱਕੀ ਸੀ ਜਿਥੋਂ ਮਨੁੱਖ ਸਭ ਕੁਝ ਪ੍ਰਾਪਤ ਕਰ ਸਕਦਾ ਸੀ। ਗੁਰੂ ਸਾਹਿਬ ਮਨੁੱਖ ਨੂੰ ਕਹਿੰਦੇ ਹਨ ਕਿ ਜੇ ਉਸ ਨੇ ਹਮੇਸ਼ਾਂ ਸੁਖ ਦੀ ਚਾਹਨਾ ਕਰਨੀ ਹੈ ਤਾਂ ਗੁਰਮੁਖਾਂ ਦੀ ਸੰਗਤ ਦਾ ਸਾਥ ਕਰਨਾ ਚਾਹੀਦਾ ਹੈ,[੪] ਕਿਉਂਕਿ ਉਥੇ ਸਿਰਫ਼ ਅਕਾਲ ਪੁਰਖ ਦਾ ਨਾਮ ਹੀ ਜਪਿਆ ਜਾਂਦਾ ਹੈ।[੫] ਅਸਲੀ ਸੰਗਤ ਹੀ ਉਹ ਹੈ ਜਿਥੇ ਸਿਰਫ਼ ਇਕੋ ਅਕਾਲ ਪੁਰਖ ਦਾ ਹੀ ਨਾਮ ਜਪਿਆ ਜਾਂਦਾ ਹੈ।[੬] ਭਾਵੇਂ ਮਨੁੱਖ ਕਿੰਨਾ ਵੀ ਸਿਆਣਾ ਕਿਉਂ ਨਾ ਹੋਵੇ, ਪਰ ਉਹ ਜੇ ਸੰਗਤ ਵਿਚ ਸ਼ਾਮਲ ਨਹੀਂ ਹੁੰਦਾ ਤਾਂ ਉਸ ਦੇ ਇਹ ਗੁਣ ਕਿਸੇ ਕੰਮ ਨਹੀਂ।[੭] ਸੰਗਤ ਦਾ ਸਾਰ ਇਤਨਾ ਪਵਿੱਤਰ ਹੈ ਕਿ ਇਸ ਨਾਲ ਮਨੁੱਖ ਦੇ ਮਨ ਅੰਦਰ ਪਰਮਾਤਮਾ ਨਾਲ ਪਿਆਰ ਉਤਪੰਨ ਹੁੰਦਾ ਹੈ।[੮] ਸੰਗਤ ਦੀ ਸਾਂਝ ਨਾਲ ਮਨੁੱਖ ਦਾ ਹੰਕਾਰ ਮਿਟਦਾ ਹੈ ਅਤੇ ਗਿਆਨ ਵਿਚ ਵਾਧਾ ਹੁੰਦਾ ਹੈ।[੯] ਸੰਗਤ ਵਿਚ ਸ਼ਾਮਲ ਹੋਣ ਵਾਲਾ ਮਨੁੱਖ ਸਭ ਬੁਰਿਆਈਆਂ 'ਤੇ ਕਾਬੂ ਪਾ ਲੈਂਦਾ ਹੈ।[੧੦] ਸੰਗਤ ਦੇ ਸਾਥ ਨਾਲ ਪਰਾਧੀਨਤਾ ਦਾ ਅਨੁਭਵ ਖ਼ਤਮ ਹੋ ਜਾਂਦਾ ਹੈ। ਇਸ ਤਰ੍ਹਾਂ ਨਾ ਕੋਈ ਵੈਰੀ ਨਜ਼ਰ ਆਉਂਦਾ ਹੈ ਅਤੇ ਨਾ ਹੀ ਕੋਈ ਬਿਗਾਨਾ ਮਹਿਸੂਸ ਹੁੰਦਾ ਹੈ। ਬਿਗਾਨੇ ਅਤੇ ਵੈਰੀ ਦਾ ਵਿਚਾਰ ਖ਼ਤਮ ਹੋ ਕੇ ਭਾਈਚਾਰਕ ਵਿਚਾਰ ਪੈਦਾ ਹੁੰਦੇ ਹਨ।[੧੧]

ਇਸ ਤਰ੍ਹਾਂ ਸੰਗਤ ਦੀ ਪਦਵੀ ਸਿੱਖ ਧਰਮ ਵਿਚ ਮੁੱਢ ਤੋਂ ਹੀ ਅਤੇ ਬਹੁਤ ਪਵਿੱਤਰ ਰਹੀ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜਿਵੇਂ ਪਾਣੀ, ਭਾਵੇਂ ਉਹ ਕਿਤੋਂ ਵੀ ਆਏ, ਦਰਿਆ ਦੇ ਸਮੁੰਦਰ ਵਿਚ ਡਿੱਗਣ ਨਾਲ ਆਪਣੀ ਹੋਂਦ ਮਿਟਾ ਬਹਿੰਦਾ ਹੈ, ਉਸੇ ਤਰ੍ਹਾਂ ਸੰਗਤ ਵਿਚ ਆਉਣ ਨਾਲ ਪ੍ਰਾਣੀ ਗੁਰੂ ਵਿਚ ਅਭੇਦ ਹੋ ਜਾਂਦਾ ਹੈ।[੧੨]

ਅਜਿਹੀ ਪਵਿੱਤਰਤਾ ਅਤੇ ਸਰਬ-ਉੱਚ ਅਵਸਥਾ ਦੇ ਸਦਕਾ "ਸੰਗਤ ਗੁਰੂ ਦੁਆਲੇ ਧਾਰਮਕ ਮੰਤਵਾਂ ਅਤੇ ਕਈ ਵਾਰ ਸਾਂਝੀ ਭਲਾਈ ਦੇ ਕਾਰਜਾਂ ਦੀ ਚਰਚਾ ਲਈ ਨਿੱਤ ਜੁੜਦੀ, ਸਿੱਖ ਸੰਗਤ

ਵਿਚ ਹਿੱਸਾ ਲੈਣ ਦੇ ਵਿਸ਼ੇਸ਼ ਅਰਥ ਗ੍ਰਹਿਣ ਕਰ ਲੈਂਦੀ ਹੈ। ਸਾਧ ਸੰਗਤ ਵਿਚ ਜਾਣ ਦੇ ਸਦਗੁਣਾਂ ਦਾ ਦਾਅਵਾ ਅਤਿ ਪ੍ਰਸੰਸਕ ਭਾਸ਼ਾ ਵਿਚ ਕੀਤਾ ਗਿਆ ਹੈ ਅਤੇ ਛੇਤੀ ਹੀ ਇਹ ਸਿੱਖ ਮੱਤ ਦਾ ਇਕ ਅਨਿਵਾਰੀ ਤੱਤ ਬਣ ਜਾਂਦੀ ਹੈ।''[੧੩]

ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਗੁਰੂ ਅੰਗਦ ਦੇਵ ਜੀ ਸਿੱਖਾਂ ਦੇ ਦੂਜੇ ਗੁਰੂ ਪ੍ਰਗਟ ਹੋਏ। ਗੁਰੂ ਅੰਗਦ ਦੇਵ ਜੀ ਨੇ ਇਹਨਾਂ ਸਥਾਪਿਤ ਹੋ ਚੁੱਕੀਆਂ ਸਿੱਖ ਸੰਗਤਾਂ ਨੂੰ ਇਕ ਰਾਸ਼ਟਰੀ ਰੂਪ ਦੇਣ ਲਈ, ਇਕ ਨਵੀਂ ਲਿੱਪੀ ਅਤੇ ਬੋਲੀ ਵਿਚ ਕਈ ਸੁਧਾਰ ਕੀਤੇ। ਇਹ ਬੋਲੀ ਲੋਕਾਂ ਦੀ ਆਪਣੀ ਮਾਂ-ਬੋਲੀ ਸੀ। ਇਸੇ ਗੁਰਮੁਖੀ ਲਿੱਪੀ ਵਿਚ ਸਿੱਖ ਸਿਧਾਂਤ ਲਿਖੇ ਗਏ ਤਾਂ ਕਿ ਨਵੇਂ ਸਮਾਜ ਦੇ ਮਨੁੱਖ ਓਪਰੀ ਬੋਲੀ ਦਾ ਤਿਆਗ ਕਰ ਕੇ ਮਾਨਸਕ ਤੌਰ 'ਤੇ ਵੀ ਸੁਤੰਤਰ ਹੋ ਸਕਣ। ਲੰਗਰ ਦੀ ਪ੍ਰਥਾ ਨੂੰ ਹੋਰ ਪਕੇਰਾ ਕੀਤਾ ਗਿਆ। ਲੰਗਰ ਦੀ ਪ੍ਰਥਾ ਵਿਚ ਇਤਨੀ ਦਿਲਚਸਪੀ ਲਈ ਜਾਣ ਲੱਗੀ ਕਿ ਖ਼ੁਦ ਗੁਰੂ ਅੰਗਦ ਦੇਵ ਜੀ ਦੇ ਧਰਮ-ਸੁਪਤਨੀ ਮਾਤਾ ਖੀਵੀ ਆਪਣੀ ਨਿਗਰਾਨੀ ਹੇਠ ਲੰਗਰ ਵਿਚ ਘਿਉ ਵਾਲੀ ਖੀਰ ਤਿਆਰ ਕਰਵਾਉਂਦੇ ਸਨ। ਖੀਰ ਤੋਂ ਇਲਾਵਾ ਘਿਉ ਅਤੇ ਮੈਦੇ ਦੀਆਂ ਚੀਜ਼ਾਂ ਅਰਥਾਤ ਪੂਰੀਆਂ ਆਦਿ ਵੀ ਤਿਆਰ ਕੀਤੀਆਂ ਜਾਂਦੀਆਂ ਸਨ।[੧੪]

ਇਸ ਤਰ੍ਹਾਂ ਗੁਰਮੁਖੀ ਲਿੱਪੀ ਅਤੇ ਲੰਗਰ ਦੀ ਪ੍ਰਥਾ ਪੱਕੇ ਪੈਰਾਂ 'ਤੇ ਚਾਲੂ ਹੋਣ ਨਾਲ ਸਿੱਖ ਸੰਗਤਾਂ ਵਿਚ ਇਕ-ਰੂਪਤਾ ਅਤੇ ਇਕ-ਮੁੱਠਤਾ ਦਾ ਅਹਿਸਾਸ ਵਧਦਾ ਗਿਆ।

ਗੁਰੂ ਅਮਰਦਾਸ ਜੀ ਦੇ ਸਮੇਂ ਤਕ ਇਹਨਾਂ ਸੰਗਤਾਂ ਦੀ ਗਿਣਤੀ ਇਤਨੀ ਵਧ ਗਈ ਕਿ ਗੁਰੂ ਸਾਹਿਬ ਨੇ ਸੰਗਤਾਂ ਨੂੰ ਜਥੇਬੰਦ ਕਰਨ ਲਈ ਮੰਜੀ ਸਿਸਟਮ ਚਾਲੂ ਕੀਤਾ। ਇੰਦੂ ਭੂਸ਼ਨ ਬੈਨਰਜੀ ਅਨੁਸਾਰ :[੧੫]

ਜਦੋਂ ਤਕ ਸਿੱਖ ਮੱਤ ਮੁੱਢਲੀ ਅਵਸਥਾ ਵਿਚ ਸੀ ਤਾਂ ਗੁਰੂ ਆਪਣੇ ਅਨੁਯਾਈਆਂ ਨੂੰ ਆਪ ਸਿੱਖਿਆ ਦੇ ਸਕਦਾ ਸੀ ਅਤੇ ਇਕੋ ਹੀ ਸੰਗਤ ਕਾਫ਼ੀ ਹੁੰਦੀ ਸੀ। ਪਰ ਸਹਿਜੇ-ਸਹਿਜੇ ਸਿੱਖ ਮੱਤ ਲੋਕ-ਪ੍ਰਿਯ ਹੁੰਦਾ ਗਿਆ, ਇਸ ਦੇ ਅਨੁਯਾਈਆਂ ਦੀ ਸੰਖਿਆ ਵਿਚ ਨਿੱਤ ਵਾਧਾ ਹੁੰਦਾ ਗਿਆ ਅਤੇ ਛੇਤੀ ਹੀ ਅਜਿਹੀ ਸਥਿਤੀ ਪੈਦਾ ਹੋ ਗਈ ਜਦ ਕਿ ਸਿੱਖਾਂ ਲਈ ਸੁਵਿਧਾਜਨਕ ਸਥਾਨਕ ਕੇਂਦਰ ਖੋਲ੍ਹਣਾ ਆਵੱਸ਼ਕ ਹੋ ਗਿਆ। ਪਰ ਗੁਰੂ ਅਮਰਦਾਸ ਜੀ ਦੇ ਗੁਰਿਆਈ ਕਾਲ ਵਿਚ ਸਿੱਖ ਮੱਤ ਤੇ ਪ੍ਰਸਾਰ ਦਾ ਸਪੱਸ਼ਟ ਸੰਕੇਤ ਮੰਜੀ-ਪ੍ਰਥਾ ਦੇ ਆਰੰਭ ਹੋਣ ਵਿਚੋਂ ਮਿਲਦਾ ਹੈ।

ਇਸ ਲਈ ਗੁਰੂ ਅਮਰਦਾਸ ਜੀ ਨੇ ਸਮੁੱਚੇ ਸਿੱਖ ਸਮਾਜ ਨੂੰ ਬਾਈ ਮੰਜੀਆਂ ਵਿਚ ਵੰਡ ਦੇ ਇਕ ਜਥੇਬੰਦਕ ਢਾਂਚਾ ਅਪਨਾਇਆ।

ਇਹ ਅਨੁਮਾਨ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਕਿ ਇਹ ਮੰਜੀਆਂ ਹੀ ਸਿੱਖ ਸੰਗਤਾਂ ਦਾ ਮੁੱਢਲਾ ਰੂਪ ਸਨ। ਇਹ ਵੀ ਸੰਭਵ ਹੈ ਕਿ ਇਹਨਾਂ ਵਿਚੋਂ ਹਰੇਕ ਮੰਜੀ ਵਿਚ ਲੰਗਰ ਚਾਲੂ ਕੀਤਾ ਗਿਆ ਸੀ ਕਿਉਂਕਿ ਪਿਛਲੇਰੇ ਸਮੇਂ ਵਿਚ ਅਸੀਂ ਦੇਖਦੇ ਹਾਂ ਕਿ ਸੰਗਤਾਂ ਕੇਵਲ ਵਿਰਦ ਦਾ ਸਥਾਨ ਨਹੀਂ ਸਨ, ਸਗੋਂ ਰਾਹਾਂ ਉੱਤੇ ਗ਼ਰੀਬ ਰਾਹੀਆਂ ਨੂੰ ਭੋਜਨ ਅਤੇ ਸ਼ਰਨ ਦੇਣ ਵਾਲੇ ਭੋਜਨ-ਭੰਡਾਰ ਵੀ ਸਨ।[੧੬]

ਪਰਿਸਥਿਤੀਆਂ ਨੇ ਇਹਨਾਂ ਸੰਸਥਾਵਾਂ ਨੂੰ ਗਿਣਤੀ ਵਿਚ ਲਗਾਤਾਰ ਵਾਧੇ ਲਈ ਮਜਬੂਰ ਕਰ ਦਿੱਤਾ ਅਤੇ ਗੁਰੂ ਅਰਜਨ ਦੇਵ ਜੀ ਅਤੇ ਉਹਨਾਂ ਦੇ ਉਤਰਾਧਿਕਾਰੀ ਦੇ ਸਮੇਂ ਤਕ ਨਾ ਕੇਵਲ ਮਾਝੇ ਵਿਚ ਹੀ ਥਾਂ-ਥਾਂ ਸੰਗਤਾਂ ਦਾ ਪਾਸਾਰ ਸੀ ਸਗੋਂ ਇਹ ਪੰਜਾਬ ਦੀਆਂ ਹੱਦਾਂ ਤੋਂ ਪਰੇ ਭੀ ਫੈਲੀਆਂ

ਹੋਈਆਂ ਸਨ। ਪੱਛਮ ਵਿਚ ਕਾਬਲ, ਪੂਰਬ ਵੱਲ ਢਾਕਾ, ਪਟਨਾ ਅਤੇ ਬਿਹਾਰ, ਦੱਖਣ ਵੱਲ ਲੰਕਾ ਵਿਚ ਵੀ ਸਿੱਖ ਸੰਗਤਾਂ ਸਥਾਪਿਤ ਹੋ ਚੁੱਕੀਆਂ ਸਨ। ਇਹਨਾਂ ਤੋਂ ਇਲਾਵਾ ਸਿਲਹਟ, ਚਿਟਾਗਾਂਗ, ਸੋਨਦੀਪ ਅਤੇ ਲਸ਼ਕਰ ਦੇ ਸਥਾਨਾਂ 'ਤੇ ਭਾਰੀ ਸੰਗਤਾਂ ਕਾਇਮ ਸਨ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਢਾਕਾ ਸਿੱਖੀ ਦਾ ਘਰ ਬਣ ਚੁੱਕਿਆ ਸੀ।[੧੭]

ਗੁਰੂ ਅਰਜਨ ਦੇਵ ਜੀ ਨੇ ਮੰਜੀ ਸਿਸਟਮ ਨੂੰ ਬਦਲ ਕੇ ਮਸੰਦ ਸਿਸਟਮ ਚਾਲੂ ਕੀਤਾ।[੧੮] ਗੁਰੂ ਅਰਜਨ ਦੇਵ ਜੀ ਦੇ ਕੀਤੇ ਸੁਧਾਰਾਂ ਨੇ ਇਹਨਾਂ ਨੂੰ ਇਕ ਗੁੰਦਵੀਂ ਪ੍ਰਣਾਲੀ ਵਿਚ ਪਰਿਵਰਤਿਤ ਕਰ ਦਿੱਤਾ ਸੀ। ਸਰੋਵਰਾਂ ਦੀ ਖੁਦਵਾਈ ਅਤੇ ਗੁਰਦੁਆਰਿਆਂ ਦੀ ਉਸਾਰੀ ਦੀਆਂ ਅਨੇਕਾਂ ਯੋਜਨਾਵਾਂ ਨੇ ਸਿੱਖਾਂ ਦੀ ਸੰਯੁਕਤ ਜ਼ਿੰਮੇਵਾਰੀ ਨੂੰ ਕਾਫ਼ੀ ਹੱਦ ਤਕ ਵਧਾ ਦਿੱਤਾ ਸੀ ਅਤੇ ਜਿਥੋਂ ਤਕ ਵਿਅਕਤੀਗਤ ਸਿੱਖਾਂ ਦਾ ਸੰਬੰਧ ਸੀ, ਗੁਰੂ ਅਰਜਨ ਦੇਵ ਜੀ ਨੇ ਇਸ ਜ਼ਿੰਮੇਵਾਰੀ ਨੂੰ ਹੋਰ ਵੀ ਦ੍ਰਿੜ੍ਹ ਕਰ ਦਿੱਤਾ ਸੀ।

ਇਸ ਸਭ ਕੁਝ ਦੇ ਇਲਾਵਾ ਗੁਰੂ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ (੧੬੦੪ ਈ.) ਕੀਤੀ ਗਈ, ਜਿਸ ਨਾਲ ਸਿੱਖ ਸੰਗਤ ਨੂੰ ਵਿਚਾਰਧਾਰਕ ਧਰਮ ਗ੍ਰੰਥ ਵੀ ਪ੍ਰਾਪਤ ਹੋ ਗਿਆ।

ਬੈਨਰਜੀ ਲਿਖਦਾ ਹੈ ਕਿ "ਗੁਰੂ ਗ੍ਰੰਥ ਸਾਹਿਬ ਦੀ ਬੀੜ ਸੰਪੂਰਨ ਹੋਣ ਨਾਲ ਮਿਥਿਹਾਸ ਅਤੇ ਮਰਯਾਦਾ ਤੋਂ ਨਾਤਾ ਪੱਕੀ ਤਰ੍ਹਾਂ ਟੁੱਟ ਗਿਆ ਅਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਸਿੱਖ ਮਤ ਮੁੱਢ ਵਿਚ ਸੰਗਤਾਂ ਅਤੇ ਮਸੰਦਾਂ ਦੁਆਰਾ ਇਕ ਵਿਸ਼ਾਲ ਅਤੇ ਕੇਂਦਰੀ ਸੰਗਠਨ ਬਣ ਗਿਆ ਸੀ।[੧੯]

ਇਹੀ ਲੇਖਕ ਲਿਖਦਾ ਹੈ ਕਿ "ਸਿੱਖ ਭਾਵੇਂ ਆਪਣੇ ਰਾਜਨੀਤਕ ਭਵਿੱਖ ਪ੍ਰਤੀ ਚੇਤੰਨ ਨਹੀਂ ਸਨ, ਅਤੇ ਭਾਵੇਂ ਲਹਿਰ ਦੇ ਅੰਤਰਗਤ ਕੰਮ ਕਰ ਰਹੀ ਹੋਵੇ, ਪਰ ਸਥਾਪਿਤ ਰਾਜ ਦੀ ਦ੍ਰਿਸ਼ਟੀ ਤੋਂ ਦੇਖਿਆਂ ਨਵੀਨ ਕੌਮ ਅਜਿਹੀ ਅਵਸਥਾ ਵਿਚ ਪੁੱਜ ਰਹੀ ਸੀ ਜਿਥੇ ਇਕੋ ਭਾਂਤ ਦੇ ਆਤਮ-ਸ਼ਾਸਨ ਦਾ ਗਿਆਨ ਦਰਸਾਇਆ ਜਾ ਰਿਹਾ ਸੀ। ਕੇਂਦਰ ਵਿਚ ਗੁਰੂ ਦੇ ਪ੍ਰਭਾਵਸ਼ਾਲੀ ਦਰਬਾਰ ਅਤੇ ਸੰਗਤਾਂ ਦੀ ਸਮੁੱਚੀ ਜਥੇਬੰਦੀ ਤੇ ਨਿਯੰਤ੍ਰਣ ਸਿੱਖਾਂ ਲਈ ਏਕਤਾ ਦਾ ਪ੍ਰਤੀਕ ਅਤੇ ਸਾਧਾਰਨ ਚਿੰਤਨ ਤੋਂ ਪਰੇ ਕਿਸੇ ਦੈਵੀ ਸ਼ਕਤੀ ਦਾ ਚਿੰਨ੍ਹ ਹੋ ਨਿਬੜੇ ਸਨ।[੨੦]

ਗੋਕਲ ਚੰਦ ਨਾਰੰਗ ਲਿਖਦਾ ਹੈ ਕਿ :

ਇਕ ਸ਼ਾਂਤਮਈ ਅਤੇ ਬਾਹਰੀ ਦਖ਼ਲ ਤੋਂ ਮੁਕਤ ਰਾਜ ਦਾ ਹੌਲੀ-ਹੌਲੀ ਨਿਰਮਾਣ ਹੋ ਗਿਆ ਅਤੇ ਸੱਚੇ ਪਾਤਸ਼ਾਹ ਦੇ ਰੂਪ ਵਿਚ ਗੁਰੂ ਜੀ ਦੀ ਸਰਦਾਰੀ ਹੇਠ ਸਿੱਖਾਂ ਨੂੰ ਪਹਿਲਾਂ ਤੋਂ ਹੀ ਸਾਮਰਾਜ ਦੇ ਅੰਤਰਗਤ ਇਕ ਪ੍ਰਕਾਰ ਦੇ ਆਤਮ-ਸ਼ਾਸਨ ਦੀ ਜਾਣ-ਪਛਾਣ ਹੋ ਚੁੱਕੀ ਸੀ। ਉਹਨਾਂ ਦੀ ਸੱਤਾ ਅਤੇ ਪ੍ਰਤਿਸ਼ਟਾ ਵਿਚ ਵਾਧਾ ਹੋਇਆ ਅਤੇ ਪ੍ਰਦੇਸ਼ ਦੇ ਰਾਜਨੀਤਕ ਜੀਵਨ ਵਿਚ ਉਹ ਇਕ ਵਿਸ਼ੇਸ਼ ਅੰਗ ਦੇ ਰੂਪ ਵਿਚ ਬੜੀ ਤੇਜ਼ੀ ਨਾਲ ਉਭਰ ਰਹੇ ਸਨ।[੨੧]

ਪ੍ਰੋ. ਤੇਜਾ ਸਿੰਘ, ਗੰਡਾ ਸਿੰਘ ਅਨੁਸਾਰ :

ਸਿੱਖ ਸੰਗਤਾਂ ਨੇ ਵੀ ਇਸ ਵਿਸ਼ਵਾਸ ਨਾਲ ਕਿ ਗੁਰੂ ਉਹਨਾਂ ਵਿਚਕਾਰ ਹੀ ਰਹਿੰਦਾ ਅਤੇ ਵਿਚਰਦਾ ਹੈ, ਮਹਾਨ ਪਵਿੱਤਰਤਾ ਪ੍ਰਾਪਤ ਕੀਤੀ। ਇਹ ਉਦੋਂ ਤੀਕ ਵੱਧ ਤੋਂ ਵੱਧ ਤਾਕਤ ਪ੍ਰਾਪਤ ਕਰਦੀਆਂ ਗਈਆਂ ਜਦੋਂ ਤੀਕ ਇਸ ਸੰਯੁਕਤ ਸੰਗਠਨ ਨੂੰ ਪੰਥ ਦੇ ਰੂਪ ਵਿਚ ਗੁਰੂ ਦੇ ਤੌਰ 'ਤੇ ਨਹੀਂ ਜਾਣਿਆ ਜਾਣ ਲੱਗ ਪਿਆ।[੨੨] ਗੁਰੂ ਨਾਨਕ ਦੇਵ ਜੀ ਰਾਹੀਂ ਪ੍ਰਚਾਰਿਆ ਲੋਕਤੰਤਰੀ ਵਿਚਾਰ ਉਹਨਾਂ ਦੇ ਉੱਤਰ-ਅਧਿਕਾਰੀਆਂ ਲਈ ਸਿਰਫ਼ ਇਕ ਸਿਧਾਂਤਕ ਵਿਸ਼ਵਾਸ ਹੀ ਨਹੀਂ ਸੀ, ਸਗੋਂ ਉਹਨਾਂ

ਨੇ ਇਸ ਵਿਚਾਰ ਨੂੰ ਆਪਣੇ ਸ਼ਰਧਾਲੂਆਂ ਵਿਚ ਅਮਲੀ ਰੂਪ ਵਿਚ ਵੀ ਵਰਤੋਂ ਕਰਾਉਣ ਲਈ ਸਖ਼ਤ ਕਦਮ ਚੁੱਕਣੇ ਸ਼ੁਰੂ ਕਰ ਦਿੱਤੇ ਸਨ। ਗੁਰੂ ਸਾਹਿਬ ਸੰਗਤ ਦੇ ਵਿਚਾਰ ਦਾ ਬਹੁਤ ਸਤਿਕਾਰ ਕਰਦੇ ਸਨ ਅਤੇ ਇਹਨਾਂ ਦੇ ਫ਼ੈਸਲਿਆਂ ਨੂੰ ਬੜੀ ਖ਼ੁਸ਼ੀ ਨਾਲ ਮਨਜ਼ੂਰ ਕਰਦੇ ਸਨ।[੨੩]

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸਿੱਖ ਸੰਗਤਾਂ ਨੇ ਆਪਣੀ ਪਵਿੱਤਰਤਾ ਅਤੇ ਸਰਬ-ਉੱਚਤਾ ਸਦਕਾ ਸਿੱਖ ਧਰਮ ਵਿਚ ਐਸੀ ਥਾਂ ਪ੍ਰਾਪਤ ਕਰ ਲਈ ਸੀ ਕਿ ਸੰਗਤਾਂ ਨੇ ਗੁਰੂ ਦੇ ਵੀਹ ਵਿਸਵੇ ਦੇ ਮੁਕਾਬਲੇ 'ਤੇ ਸੰਗਤ ਨੇ ਇੱਕੀ ਵਿਸਵੇ ਦਾ ਦਰਜਾ ਪ੍ਰਾਪਤ ਕਰ ਲਿਆ ਸੀ। ਇਸ ਦਾ ਮਤਲਬ ਹੈ ਕਿ ਹਰ ਫ਼ੈਸਲਾ ਸੰਗਤ ਦੀ ਸਰਬ-ਸੰਮਤੀ ਨਾਲ ਹੀ ਹੁੰਦਾ ਸੀ।

ਇਸ ਤਰ੍ਹਾਂ ਕਈ ਮਹੱਤਵਪੂਰਣ ਮਾਮਲਿਆਂ ਉਪਰ ਫ਼ੈਸਲਾ ਲੈਣ ਸਮੇਂ ਸਿੱਖ ਸੰਗਤਾਂ ਨੇ ਆਪਣਾ ਪ੍ਰਭਾਵ ਪਾਇਆ। ਕਈ ਵਾਰ ਤਾਂ ਸੰਗਤ ਨੇ ਹੀ ਗੁਰੂ ਸਾਹਿਬਾਨ ਨੂੰ ਫ਼ੈਸਲੇ ਲੈਣ ਵਿਚ ਸਲਾਹ ਦਿੱਤੀ। ਜਿਸ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਨਾਲ ਚੰਦੂ ਦੀ ਲੜਕੀ ਦੇ ਰਿਸ਼ਤੇ ਦਾ ਮਾਮਲਾ ਸੀ। ਜਦ ਮੁਗ਼ਲ ਹਕੂਮਤ ਦੇ ਦੀਵਾਨ ਚੰਦੂ ਸ਼ਾਹ ਦੀ ਲੜਕੀ ਦਾ ਰਿਸ਼ਤਾ ਗੁਰੂ ਹਰਿਗੋਬਿੰਦ ਸਾਹਿਬ ਨੂੰ ਕਰਨ ਬਾਰੇ ਗੱਲ ਚੱਲੀ ਤਾਂ ਪਹਿਲਾਂ-ਪਹਿਲਾਂ ਚੰਦੂ ਸ਼ਾਹ ਵੱਲੋਂ ਗੁਰੂ ਸਾਹਿਬ ਪ੍ਰਤੀ ਕੁਝ ਘਟੀਆ ਕਿਸਮ ਦੀ ਦਲੀਲਬਾਜ਼ੀ ਕੀਤੀ ਗਈ, ਜਿਵੇਂ ਕਿ ਉਸ ਨੇ ਇਕ ਵਾਰ ਕਿਹਾ ਸੀ, "ਮੈਂ ਚੁਬਾਰੇ ਦੀ ਇੱਟ ਨੂੰ ਹੇਠਲੀ ਕੰਧ ਦੀ ਮੋਰੀ ਵਿਚ ਕਿਸ ਤਰ੍ਹਾਂ ਲਾ ਸਕਦਾ ਹਾਂ ?"[੨੪] ਇਸ ਤੋਂ ਇਲਾਵਾ ਉਹ ਗੁਰੂ ਜੀ ਨੂੰ ਚੜ੍ਹਾਵਿਆਂ 'ਤੇ ਨਿਰਭਰ ਰਹਿਣ ਕਰਕੇ ਕੁਝ ਘਟੀਆ ਵੀ ਸਮਝਦਾ ਸੀ।[੨੫] ਇਹ ਗੱਲਾਂ ਦਿੱਲੀ ਦੇ ਸਿੱਖਾਂ ਤਕ ਵੀ ਪਹੁੰਚ ਗਈਆਂ ਸਨ, ਜਿਹੜੇ ਬਹੁਤ ਜ਼ਿਆਦਾ ਨਰਾਜ਼ ਹੋ ਗਏ ਸਨ ਅਤੇ ਉਹਨਾਂ ਨੇ ਦਿੱਲੀ ਦੀ ਸਮੁੱਚੀ ਸੰਗਤ ਵੱਲੋਂ ਇਕ ਪੱਤਰ ਗੁਰੂ ਜੀ ਨੂੰ ਲਿਖ ਕੇ ਭੇਜਿਆ ਸੀ। ਜਿਸ ਵਿਚ ਗੁਰੂ ਜੀ ਨੂੰ ਐਸੇ ਬੰਦੇ ਦੀ ਲੜਕੀ ਦਾ ਰਿਸ਼ਤਾ ਮਨਜ਼ੂਰ ਨਾ ਕਰਨ ਲਈ ਕਿਹਾ ਗਿਆ ਸੀ।[੨੬] ਇਹ ਸੰਗਤ ਦੀ ਇੱਛਾ ਕਰਕੇ ਹੀ ਸੀ ਕਿ ਗੁਰੂ ਅਰਜਨ ਦੇਵ ਜੀ ਨੇ ਇਹ ਰਿਸ਼ਤਾ ਮਨਜ਼ੂਰ ਹੀ ਨਹੀਂ ਕੀਤਾ।

ਅਸਲ ਵਿਚ ਸਿੱਖ ਸੰਗਤਾਂ ਦੇ ਰੋਲ ਦੀ ਮਹੱਤਤਾ ਦਾ ਉਸ ਸਮੇਂ ਪਤਾ ਲੱਗਦਾ ਹੈ ਜਦੋਂ ਕਿ ਗੁਰਿਆਈ ਬਾਰੇ ਉੱਠੇ ਝਗੜਿਆਂ ਵੇਲੇ ਸਿੱਖ ਧਰਮ ਲਈ ਸੰਕਟ ਖੜਾ ਹੁੰਦਾ ਸੀ, ਉਸ ਸਮੇਂ ਸੰਗਤਾਂ ਦ੍ਰਿੜ੍ਹਤਾ ਨਾਲ ਪਹਿਲੇ ਗੁਰੂ ਦੀਆਂ ਹਦਾਇਤਾਂ ਅਨੁਸਾਰ ਅਸਲੀ ਉਤਰ-ਅਧਿਕਾਰੀ ਨਾਲ ਜੁੜੀਆਂ ਰਹੀਆਂ ਸਨ। ਇਸ ਤਰ੍ਹਾਂ ਸੰਗਤਾਂ ਦੀ ਸਮੁੱਚੀ ਰਾਇ ਅੱਗੇ ਰੌਲਾ ਪਾਉਣ ਵਾਲੇ ਫੋਕੇ ਦਾਅਵੇਦਾਰ ਕੁਝ ਨਹੀਂ ਕਰ ਸਕੇ। ਕਈ ਵਾਰ ਇਹਨਾਂ ਫੋਕੇ ਦਾਅਵੇਦਾਰਾਂ ਵੱਲੋਂ ਸੰਗਤਾਂ ਨੂੰ ਵਰਗਲਾਇਆ ਵੀ ਗਿਆ ਅਤੇ ਮਸੰਦਾਂ ਨੂੰ ਵੀ ਖ਼ਰੀਦਿਆ ਗਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਤਾਗੱਦੀ 'ਤੇ ਬਿਰਾਜਮਾਨ ਹੋਣ 'ਤੇ ਪ੍ਰਿਥੀ ਚੰਦ ਨੇ ਬੜਾ ਰੌਲਾ ਪਾਇਆ। ਪ੍ਰਿਥੀ ਚੰਦ ਕਿਉਂਕਿ ਪਹਿਲਾਂ ਸਾਰੀ ਆਮਦਨੀ ਦਾ ਇੰਚਾਰਜ ਸੀ ਅਤੇ ਬਾਹਰਲੇ ਪ੍ਰਚਾਰਕਾਂ ਦਾ ਵੀ ਜਾਣੂ ਸੀ, ਇਸ ਲਈ ਉਸ ਨੇ ਗੁਰੂ ਅਰਜਨ ਦੇਵ ਜੀ ਤੋਂ ਗੁਰਿਆਈ ਖੋਹਣ ਲਈ ਬਹੁਤ ਸਾਰੇ ਪ੍ਰਚਾਰਕ ਖ਼ਰੀਦ ਲਏ ਅਤੇ ਆਮਦਨੀ ਨੂੰ ਗੁਰੂ ਘਰ ਵਿਚ ਜਾਣੋਂ ਰੋਕ ਲਿਆ। ਇਸ ਲਈ ਗੁਰੂ ਅਰਜਨ ਦੇਵ ਜੀ ਕੋਲ ਆਮਦਨੀ ਘਟਣੀ ਸ਼ੁਰੂ ਹੋ ਗਈ। ਲੰਗਰ ਦਾ ਖ਼ਰਚਾ ਚਲਾਉਣਾ ਔਖਾ ਹੋ ਗਿਆ। ਪ੍ਰਿਥੀ ਚੰਦ ਬਾਹਰੋਂ ਆਈਆਂ ਸੰਗਤਾਂ ਨੂੰ ਬਾਹਰ ਹੀ ਰੋਕ ਲੈਂਦਾ ਸੀ ਅਤੇ ਰੁਪਿਆ ਪੈਸਾ ਆਪ ਲੈ ਲੈਂਦਾ ਸੀ। ਹਾਲਾਤ ਇਥੋਂ ਤਕ ਵਿਗੜ ਗਏ ਕਿ ਅਖ਼ੀਰ ਲੰਗਰ ਮਸਤਾਨਾ ਹੋ ਗਿਆ

ਅਤੇ ਰੋਟੀ-ਪਾਣੀ ਮਿਲਣੀ ਬੰਦ ਹੋ ਗਈ। ਜਿਹੀ ਹਾਲਤ ਵਿਚ ਜਦ ਭਾਈ ਗੁਰਦਾਸ ਜੀ ਆਗਰੇ ਤੋਂ ਆਏ ਤਾਂ ਉਹ ਇਹ ਹਾਲਤ ਦੇਖ ਕੇ ਹੈਰਾਨ ਹੋ ਗਏ। ਉਹਨਾਂ ਨੇ ਹਿੰਮਤ ਕਰ ਕੇ ਸਾਰੀਆਂ ਸੰਗਤਾਂ ਨੂੰ ਸਾਰੀ ਹਾਲਤ ਤੋਂ ਜਾਣੂ ਕਰਾਇਆ, ਜਿਸ ਨਾਲ ਸਭ ਸਿੱਖ ਸੰਗਤਾਂ ਪ੍ਰਿਥੀ ਚੰਦ ਦਾ ਬਾਈਕਾਟ ਕਰ ਕੇ ਗੁਰੂ ਅਰਜਨ ਦੇਵ ਜੀ ਵੱਲ ਆਉਣੀਆਂ ਸ਼ੁਰੂ ਹੋਈਆਂ ਅਤੇ ਆਮਦਨ ਹੋਣੀ ਸ਼ੁਰੂ ਹੋਈ।[੨੭]

ਇਸ ਤਰ੍ਹਾਂ ਅਸੀਂ ਹੋਰਨਾਂ ਕੰਮਾਂ ਤੋਂ ਇਲਾਵਾ ਅਜਿਹੇ ਸੰਕਟ ਸਮੇਂ ਜਦ ਸੰਗਤ ਦੇ ਰੋਲ ਨੂੰ ਦੇਖਦੇ ਹਾਂ ਤਾਂ ਸੰਗਤਾਂ ਦੀ ਬਹੁਤ ਹੀ ਮਹੱਤਵਪੂਰਨ ਪੁਜ਼ੀਸ਼ਨ ਬਣ ਜਾਂਦੀ ਹੈ। ਸੰਗਤਾਂ ਦੇ ਮੁਕਾਬਲੇ ਸਰਕਾਰੀ ਮਦਦ ਅਤੇ ਪੈਸਾ ਕੁਝ ਨਹੀਂ ਸੀ ਕਰ ਸਕਿਆ। ਸੰਗਤਾਂ ਗੁਰੂ ਆਸ਼ੇ ਨਾਲ ਜੁੜੀਆਂ ਰਹੀਆਂ ਅਤੇ ਅਸਲੀ ਗੁਰੂ ਹੀ ਗੁਰਗੱਦੀ ਪ੍ਰਾਪਤ ਕਰਦੇ ਰਹੇ।

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਗੱਦੀ ਧਾਰਨ ਕਰਨ ਉਪਰੰਤ ਹਥਿਆਰ-ਬੰਦ ਨੀਤੀ ਅਪਣਾਈ ਅਤੇ ਅਕਾਲ ਤਖ਼ਤ ਨੂੰ ਕਾਇਮ ਕਰ ਕੇ ਰਾਜਨੀਤਕ ਇਨਕਲਾਬ ਦੀ ਨੀਂਹ ਰੱਖੀ ਤਾਂ ਇਹ ਸਭ ਕੁਝ ਦੇਖ ਕੇ ਕਈ ਕਮਜ਼ੋਰ ਤੇ ਭ੍ਰਿਸ਼ਟ ਕਿਸਮ ਦੇ ਮਸੰਦਾਂ ਵਿਚ ਡਰ ਪੈਦਾ ਹੋਣ ਲੱਗ ਗਿਆ ਕਿ ਜੇ ਬਾਦਸ਼ਾਹ ਕਰੋਪ ਹੋ ਗਿਆ ਤਾਂ ਕਿਤੇ ਉਹਨਾਂ ਦਾ ਵੀ ਵਿਚੇ ਹੀ ਕੰਮ ਨਾ ਮੁੱਕ ਜਾਵੇ। ਉਹਨਾਂ ਨੇ ਮਾਤਾ ਗੰਗਾ ਜੀ ਪਾਸ ਜਾ ਕੇ ਗੁਰੂ ਜੀ ਦੀ ਇਸ ਗ਼ਲਤ ਨੀਤੀ ਦੀਆਂ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ ਤਾਂ ਕਿ ਉਹ ਗੁਰੂ ਜੀ ਨੂੰ ਵਰਜ ਦੇਣ।

ਪਰ ਭਾਈ ਗੁਰਦਾਸ ਜੀ ਦੇ ਕਹਿਣ ਅਨੁਸਾਰ ਜਿਹੜੇ ਅਸਲੀ ਸਿੱਖ ਸਨ, ਉਹ ਗੁਰੂ ਜੀ ਵੱਲੋਂ ਕੀਤੇ ਜਾ ਰਹੇ ਕੰਮਾਂ ਨੂੰ ਸਮਝਦੇ ਸਨ ਅਤੇ ਗੁਰੂ ਤੋਂ ਆਪਣੀ ਜਾਨ ਵਾਰਨ ਤਕ ਤਿਆਰ ਸਨ। ਸਮੁੱਚੀ ਸਿੱਖ ਸੰਗਤ ਨੇ ਗੁਰੂ ਦਾ ਹੁਕਮ ਮੰਨਿਆ ਅਤੇ ਇਸ ਹਥਿਆਰ-ਬੰਦ ਨੀਤੀ ਨੂੰ ਅਪਣਾਇਆ।[੨੮]

ਸਿੱਖ ਧਰਮ ਵਿਚ ਸੰਗਤਾਂ ਦਾ ਇਸ ਤਰ੍ਹਾਂ ਵਿਕਾਸ ਹੋ ਰਿਹਾ ਸੀ ਕਿ ਸਮਾਂ ਪਾ ਕੇ ਉਹ ਖ਼ੁਦ ਹੀ ਆਪਣੇ ਭਵਿੱਖ ਬਾਰੇ ਫ਼ੈਸਲਾ ਲੈਣ ਦੇ ਸਮਰੱਥ ਹੋ ਗਈਆਂ। ਇਸ ਦੀ ਪੂਰਤੀ ਉਸ ਸਮੇਂ ਹੋਈ ਜਦ ੧੬੯੯ ਈ. ਦੀ ਵਿਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਿਆ ਅਤੇ ਖ਼ਾਲਸੇ ਦੀ ਪ੍ਰਤੀਨਿਧਤਾ ਪੰਜ ਪਿਆਰਿਆਂ ਨੂੰ ਸੌਂਪੀ ਗਈ।

ਪੰਜ ਪਿਆਰਿਆਂ ਵੱਲੋਂ ਆਪ ਅੰਮ੍ਰਿਤ ਛਕ ਕੇ ਸਰਬੱਤ ਖ਼ਾਲਸੇ ਦੀ ਮਹੱਤਤਾ ਨੂੰ ਹੋਰ ਰੌਸ਼ਨ ਕੀਤਾ। ਇਹ ਸਿੱਖ ਸੰਗਤ ਦੇ ਵਿਕਾਸ ਦਾ ਸਿਖਰ ਸੀ। ਸੰਗਤ ਦੀ ਸਰਬ-ਉੱਚਤਾ ਦੀ ਮਾਨਤਾ ਸੀ। ਸਿੱਖ ਸੰਗਤਾਂ ਖ਼ਾਲਸਾ ਪੰਥ ਦੀ ਬੁਨਿਆਦ ਸਨ।

ਜਿਸ ਤਰ੍ਹਾਂ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਸਿੱਖ ਲਈ ਸੰਗਤ ਦਾ ਸਾਥ ਕਰਨਾ ਅਤੀ ਜ਼ਰੂਰੀ ਸੀ, ਕਿਉਂਕਿ ਸੰਗਤ ਰਾਹੀਂ ਹੀ ਮਨੁੱਖ ਵਿਚ ਭਾਈਚਾਰਕ ਅਤੇ ਬਰਾਬਰੀ ਦਾ ਅਹਿਸਾਸ ਹੁੰਦਾ ਹੈ। ਇਸ ਲਈ ਗੁਰੂ ਸਾਹਿਬਾਨ ਨੇ ਸੰਗਤ ਦੀ ਵਡਿਆਈ ਕੀਤੀ ਸੀ। ਇਸੇ ਤਰ੍ਹਾਂ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਪ੍ਰਤੀ ਕਿਹਾ ਸੀ ਕਿ ਖ਼ਾਲਸਾ ਸਭ ਕੁਝ ਹੈ, ਇਹੋ ਮੇਰੇ ਪ੍ਰਾਣ ਹਨ, ਉਹ ਮੇਰੀ ਸ਼ਾਨ ਹੈ, ਮੇਰਾ ਅੰਗ ਹੈ, ਮੇਰੀ ਆਨ ਹੈ। ਮੈਂ ਖ਼ਾਲਸੇ ਦੇ ਵਿਚ ਹੀ ਵਾਸ ਕਰਦਾ ਹਾਂ। ਖ਼ਾਲਸਾ ਮੇਰਾ ਮਿੱਤਰ ਵੀ ਹੈ ਅਤੇ ਮਾਤਾ-ਪਿਤਾ ਵੀ ਹੈ।[੨੯]

ਖ਼ਾਲਸਾ ਪੰਥ ਨੂੰ ਇਤਨਾ ਮਾਣ ਦੇਣਾ, ਇਸ ਗੱਲ ਦਾ ਪ੍ਰਤੀਕ ਹੈ ਕਿ ਅਸਲੀ ਸ਼ਕਤੀ ਲੋਕ-ਰਾਇ ਵਿਚ ਹੈ ਅਤੇ ਜਨ-ਸਾਧਾਰਨ ਵਿਚ ਹੈ। ਇਹ ਸਿੱਖਾਂ ਦਾ ਜਮਹੂਰੀ ਸਿਧਾਂਤ ਹੈ। ਜਿਹੜਾ ਸੰਗਤ

ਤੋਂ ਸ਼ੁਰੂ ਹੋ ਕੇ ਖ਼ਾਲਸਾ ਪੰਥ ਵਿਚ ਪ੍ਰਗਟ ਹੋਇਆ। ਇਸ ਸਿੱਧਾਂਤ ਨੇ ਸਿੱਖ ਰਾਸ਼ਟਰ ਵਿਚੋਂ ਇਕ-ਪੁਰਖੀ ਅਗਵਾਈ ਦਾ ਖ਼ਾਤਮਾ ਕਰ ਦਿੱਤਾ ਅਤੇ ਬਹੁ-ਪੁਰਖੀ ਅਗਵਾਈ ਨੂੰ ਜਨਮ ਦਿੱਤਾ। ਪੰਥ ਗੁਰੂ ਵੀ ਸੀ ਅਤੇ ਚੇਲਾ ਵੀ ਸੀ। ਇਸ ਨਾਲ ਜਨ-ਸਾਧਾਰਣ ਨੂੰ ਆਪਣੀ ਹੋਂਦ ਦਾ ਅਹਿਸਾਸ ਹੋਇਆ। ਪੁਰਾਣੀ ਬ੍ਰਾਹਮਣਵਾਦੀ ਹਿੰਦੂ ਸਮਾਜ ਦਾ ਜਾਤੀਵਾਦ, ਏਕਾ-ਅਧਿਕਾਰਵਾਦ ਅਤੇ ਭ੍ਰਿਸ਼ਟਾਚਾਰ ਖ਼ਤਮ ਹੋ ਗਿਆ।

ਖ਼ਾਲਸਾ ਪਰਸ਼ੀਅਨ ਦਾ ਸ਼ਬਦ ਹੈ, ਜਿਸ ਦਾ ਭਾਵ ਸਿੱਧਾ ਬਾਦਸ਼ਾਹ ਨਾਲ ਸੰਬੰਧਿਤ ਹੋਣ ਤੋਂ ਹੈ। ਜਦ ਸੰਗਤਾਂ ਨੂੰ ਖ਼ਾਲਸਾ ਬਣਾਇਆ ਗਿਆ ਤਾਂ ਇਸ ਦਾ ਭਾਵ ਸੀ ਕਿ ਸੰਗਤਾਂ ਸਿੱਧੀਆਂ ਗੁਰੂ ਦੇ ਨਾਲ ਜੁੜ ਗਈਆਂ ਹਨ, ਕਿਸੇ ਮਸੰਦ ਜਾਂ ਹੋਰ ਤੀਸਰੇ ਆਦਮੀ ਦੇ ਨਾਲ ਨਹੀਂ। ਮਸੰਦ ਸਿਸਟਮ ਅਧੀਨ ਸੰਗਤਾਂ ਮਸੰਦਾਂ ਦੇ ਅਧੀਨ ਹੁੰਦੀਆਂ ਸਨ। ਇਹ ਦੋ-ਪੱਧਰੀ ਸਿਸਟਮ ਸੀ। ਕਈ ਵਾਰ ਇਕ ਮਸੰਦ ਆਪਣੇ ਅਧੀਨ ਹੋਰ ਕਈ ਮਸੰਦ ਨਿਯਤ ਕਰ ਦਿੰਦਾ ਸੀ। ਇਸ ਤਰ੍ਹਾਂ ਇਹ ਦੋ-ਪੱਧਰੀ ਸਿਸਟਮ ਕਈ ਵਾਰ ਤਿੰਨ ਜਾਂ ਚਾਰ-ਪੱਧਰੀ ਹੋ ਜਾਂਦਾ ਸੀ। ਇਸ ਨਾਲ ਸੰਗਤਾਂ ਦਾ ਸਿੱਧਾ ਸੰਬੰਧ ਮਸੰਦ ਨਾਲ ਹੁੰਦਾ ਸੀ, ਗੁਰੂ ਨਾਲ ਨਹੀਂ। ਮਸੰਦਾਂ ਰਾਹੀਂ ਹੀ ਸੰਗਤਾਂ ਗੁਰੂ ਤਕ ਪਹੁੰਚ ਸਕਦੀਆਂ ਸਨ।

ਮਸੰਦਾਂ ਰਾਹੀਂ ਹੀ ਗੁਰੂ ਦੇ ਸੁਨੇਹੇ ਸੰਗਤਾਂ ਤਕ ਪਹੁੰਚਦੇ ਸਨ। ਇਸ ਨਾਲ ਮਸੰਦਾਂ ਦੀ ਮਹੱਤਤਾ ਅਤੇ ਪੁਜ਼ੀਸ਼ਨ ਇਤਨੀ ਵਧ ਗਈ ਸੀ ਕਿ ਕਈ ਮਸੰਦ ਹੰਕਾਰੀ ਅਤੇ ਵਿਭਚਾਰੀ ਹੋ ਗਏ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਸਮੇਂ ਤਾਂ ਇਹ ਮਸੰਦ ਇਤਨੇ ਸ਼ਕਤੀਸ਼ਾਲੀ ਹੋ ਗਏ ਸਨ ਕਿ ਇਹਨਾਂ ਨੇ ਨਾ ਤਾਂ ਪਹਿਲਾਂ ਗੁਰੂ ਤੇਗ਼ ਬਹਾਦਰ ਜੀ ਨੂੰ ਬਾਬੇ ਬਕਾਲੇ ਵਿਚ ਪ੍ਰਗਟ ਹੋਣ ਦਿੱਤਾ ਅਤੇ ਨਾ ਹੀ ਫਿਰ ਪਿੱਛੋਂ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਵਿਚ ਦਾਖ਼ਲ ਹੋਣ ਦਿੱਤਾ। ਮਸੰਦ ਆਪਣੇ ਆਪ ਨੂੰ ਗੁਰੂ ਨੂੰ ਬਣਾਉਣ ਵਾਲੇ ਸਮਝਣ ਲੱਗ ਪਏ ਸਨ। ਉਹ ਸਮਝਦੇ ਸਨ ਕਿ ਸ਼ਾਇਦ ਗੁਰੂ ਉਹਨਾਂ ਉਪਰ ਹੀ ਨਿਰਭਰ ਕਰਦਾ ਹੈ। ਜਦ ਗੁਰੂ ਗੋਬਿੰਦ ਸਿੰਘ ਜੀ ਗੁਰਗੱਦੀ 'ਤੇ ਬਿਰਾਜਮਾਨ ਹੋਏ ਤਾਂ ਉਸ ਸਮੇਂ ਹਾਲਾਤ ਇਹ ਸਨ ਕਿ ਮਸੰਦ ਨਾਂ ਨਾਲ ਸਮੁੱਚੇ ਤੌਰ 'ਤੇ ਸਿੱਖਾਂ ਵਿਚ ਨਫ਼ਰਤ ਜਿਹੀ ਹੋ ਗਈ ਸੀ। ਰਾਮਰਾਇ, ਜਿਹੜਾ ਸਿੱਖ ਸਮਾਜ ਵਿਚੋਂ ਛੇਕਿਆ ਹੋਇਆ ਸੀ, ਮਸੰਦਾਂ ਵਿਚ ਇਤਨਾ ਘਿਰਿਆ ਹੋਇਆ ਸੀ ਕਿ ਆਖ਼ਰ ਰਾਮ ਰਾਇ ਨੂੰ ਸਮਾਧੀ ਵਿਚ ਬੈਠੇ ਹੋਏ ਨੂੰ ਹੀ ਮਰਿਆ ਕਰਾਰ ਦੇ ਕੇ ਮਸੰਦਾਂ ਨੇ ਫੂਕ ਦਿਤਾ।[30]

ਇਹ ਗੱਲ ਜਦ ਰਾਮ ਰਾਇ ਦੀ ਪਤਨੀ ਬੀਬੀ ਪੰਜਾਬ ਕੌਰ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਸੀ ਤਾਂ ਗੁਰੂ ਜੀ ਨੇ ਅਜਿਹੇ ਮਸੰਦਾਂ ਨੂੰ ਦੰਡ ਦਿੱਤੇ ਅਤੇ ਅੱਗੋਂ ਤੋਂ ਮਸੰਦ ਪ੍ਰਣਾਲੀ ਹੀ ਖ਼ਤਮ ਕਰ ਕੇ ਖ਼ਾਲਸਾ ਸਾਜਣ ਦਾ ਸੰਕਲਪ ਸੋਚ ਲਿਆ ਸੀ।

ਅਸਲ ਵਿਚ ਖ਼ਾਲਸਾ ਸਾਜਣ ਤੋਂ ਬਹੁਤ ਚਿਰ ਪਹਿਲਾਂ ਹੀ ਗੁਰੂ ਸਾਹਿਬਾਨ ਨੇ ਉਹਨਾਂ ਸੰਗਤਾਂ ਨੂੰ ਖ਼ਾਲਸਾ ਸ਼ਬਦ ਨਾਲ ਬੁਲਾਉਣਾ ਸ਼ੁਰੂ ਕਰ ਦਿੱਤਾ ਸੀ, ਜਿਹੜੀਆਂ ਧਾਰਮਿਕ ਤੇ ਰਾਜਨੀਤਕ ਤੌਰ 'ਤੇ ਬਹੁਤ ਜਾਗ੍ਰਿਤ ਹੋ ਗਈਆਂ ਸਨ। ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਦੇ ਹੁਕਮਨਾਮਿਆਂ ਵਿਚ ਕੁਝ ਕੁ ਹੁਕਮਨਾਮੇ ਐਸੇ ਮਿਲਦੇ ਹਨ, ਜਿਨ੍ਹਾਂ ਵਿਚ ਕੁਝ ਸੰਗਤਾਂ ਨੂੰ ਗੁਰੂ ਦਾ ਖ਼ਾਲਸਾ[31] ਕਹਿ ਕੇ ਸੰਬੋਧਨ ਕੀਤਾ ਗਿਆ ਹੈ।

ਇਹ ਸੰਗਤਾਂ ਮਸੰਦਾਂ ਦੇ ਅਧੀਨ ਨਹੀਂ ਸਨ। ਗੁਰੂ ਗੋਬਿੰਦ ਸਿੰਘ ਜੀ ਵੀ ਖ਼ਾਲਸਾ ਸਾਜਣ

ਤੋਂ ਪਹਿਲਾਂ ਮਾਛੀਵਾੜੇ ਦੀ ਸੰਗਤ ਨੂੰ ਆਪਣੇ ਭੇਜੇ ਹੁਕਮਨਾਮੇ ਵਿਚ ਗੁਰੂ ਕਾ ਖ਼ਾਲਸਾ ਲਿਖਦੇ ਹਨ।[੩੨]

ਇਸ ਦਾ ਭਾਵ ਹੈ ਕਿ ਖ਼ਾਲਸਾ ਸਾਜਣ ਤੋਂ ਪਹਿਲਾਂ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਗਤਾਂ ਨਾਲ ਸਿੱਧੇ ਸੰਪਰਕ ਸਨ ਅਤੇ ਮਸੰਦਾਂ ਦਾ ਤਿਆਗ ਕਰ ਰਹੇ ਸਨ। ੩੦ ਮਾਰਚ ੧੬੯੯ ਈ. ਨੂੰ ਖ਼ਾਲਸਾ ਸਾਜ ਕੇ ਮਸੰਦ ਪ੍ਰਣਾਲੀ ਦਾ ਅੰਤ ਕਰ ਦਿੱਤਾ ਅਤੇ ਸਭ ਸੰਗਤਾਂ ਨੂੰ ਗੁਰੂ ਦਾ ਖ਼ਾਲਸਾ ਬਣਾ ਲਿਆ।[੩੩]

ਖ਼ਾਲਸਾ ਸਿੱਖ ਸੰਗਤਾਂ ਦਾ ਪੂਰਨ ਵਿਕਸਤ ਰੂਪ ਸੀ। ਗੁਰਿਆਈ ਵੀ ਖ਼ਾਲਸੇ ਵਿਚ ਸਮਿਲਤ ਕਰ ਦਿੱਤੀ ਗਈ। ਰਾਜਨੀਤਕ, ਧਾਰਮਿਕ ਅਤੇ ਸਮਾਜਕ ਤੌਰ 'ਤੇ ਖ਼ਾਲਸਾ ਆਪਣੇ ਆਪ ਵਿਚ ਸੁਤੰਤਰ ਸੀ। ਇਸ ਰਾਸ਼ਟਰ ਦੀ ਸ਼ਕਤੀ ਖ਼ਾਲਸਾ ਆਪ ਸੀ ਨਾ ਕਿ ਖ਼ਾਲਸੇ ਦਾ ਆਗੂ। ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲੇ ਗੁਰੂ ਸਾਹਿਬਾਨ ਸਮੇਂ ਵੀ ਸਿੱਖ ਸੰਗਤਾਂ ਦਾ ਦਰਜਾ ਗੁਰੂ ਨਾਲੋਂ ਉੱਚਾ ਸਮਝਿਆ ਜਾਂਦਾ ਸੀ। ਗੁਰੂ ਵੀਹ ਵਿਸਵੇ ਸਮਝਿਆ ਜਾਂਦਾ ਸੀ ਅਤੇ ਸੰਗਤ ਇੱਕੀ ਵਿਸਵੇ ਸਮਝੀ ਜਾਂਦੀ ਸੀ। ਇਸ ਕਰਕੇ ਸੰਗਤਾਂ ਨਾ ਸਿਰਫ਼ ਸਿੱਖ ਧਰਮ ਦਾ ਬੁਨਿਆਦੀ ਆਧਾਰ ਹੀ ਸਨ, ਸਗੋਂ ਇਹਨਾਂ ਰਾਹੀਂ ਸਿੱਖ ਧਰਮ ਦਾ ਬਹੁ-ਪਰਤੀ ਰਾਜਸੀ ਸਿਧਾਂਤ ਵੀ ਉੱਘੜਦਾ ਹੈ ਜਿਹੜਾ ਖ਼ਾਲਸੇ ਦੇ ਰੂਪ ਵਿਚ ਪ੍ਰਗਟ ਹੋਇਆ।

## *ਹਵਾਲੇ ਅਤੇ ਟਿਪਣੀਆਂ*

੧. ਤੇਜਾ ਸਿੰਘ, *ਸਿੱਖਇਜ਼ਮ ਇਟਸ ਆਈਡੀਅਲਜ਼ ਐਂਡ ਇੰਸਟੀਚਿਊਸ਼ਨਜ਼,* ਪੰਨੇ ੪੧-੪੨ (੧੯੩੮).

੨. ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥ (ਪੰਨਾ ੮੩)
ਜਾਤਿ ਕਾ ਗਰਬੁ ਨ ਕਰੀਅਹੁ ਕੋਈ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥ (ਪੰਨਾ ੧੧੨੮)
ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥ (ਪੰਨਾ ੭੩੧)

੩. ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।
(*ਵਾਰਾਂ ਗਿਆਨ ਰਤਨਾਵਲੀ,* ਭਾਈ ਗੁਰਦਾਸ ਜੀ, ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ, ਪੰਨਾ ੧੪)

੪. ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥ (ਪੰਨਾ ੧੧੮੩)

੫. ਊਹਾ ਜਪੀਐ ਕੇਵਲ ਨਾਮ॥ (ਪੰਨਾ ਉਹੀ)

੬. ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥ (ਪੰਨਾ ੭੨)

੭. ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥ (ਪੰਨਾ ੨੦)

੮. ਮਹਾ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥ (ਪੰਨਾ ੩੯੨)

੯. ਸਾਧ ਕੈ ਸੰਗਿ ਮਿਟੈ ਅਭਿਮਾਨੁ॥ ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ॥ (ਪੰਨਾ ੨੭੧)

੧੦. ਸਾਧ ਕੈ ਸੰਗਿ ਆਵਹਿ ਬਸਿ ਪੰਚਾ॥ (ਪੰਨਾ ੨੭੧)

੧੧. ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ ਰਹਾਉ॥

ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ (ਪੰਨਾ ੧੨੯੯)

੧੨. ਭਾਈ ਗੁਰਦਾਸ ਜੀ, ਕਬਿੱਤ ੬੩.

੧੩. ਇੰਦੂ ਭੂਸ਼ਨ ਬੈਨਰਜੀ, *ਖ਼ਾਲਸੇ ਦੀ ਉਤਪਤੀ* (ਪੰਜਾਬੀ ਅਨੁਵਾਦ), ਪੰਨੇ ੧੯੭-੯੮, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੬.

੧੪. ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ॥ (ਪੰਨਾ ੯੬੮)

੧੫. *ਖ਼ਾਲਸੇ ਦੀ ਉਤਪਤੀ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੯੮.

੧੬. ਐਚ.ਏ. ਰੋਜ਼ (ਐਡੀਟਰ) *ਏ ਗਲਾਸਰੀ ਆਫ਼ ਦੀ ਟਰਾਈਬਜ਼ ਐਂਡ ਕਾਸਟਜ਼ ਆਫ਼ ਦੀ ਪੰਜਾਬ ਐਂਡ ਨਾਰਥ ਵੈਸਟ ਫ਼ਰੰਟੀਅਰ ਪਰਾਵਿੰਨਸ,* ਜਿਲਦ ਪਹਿਲੀ, ਪੰਨਾ ੬੮੭.

੧੭. ਭਾਈ ਗੁਰਦਾਸ ਜੀ ਗਿਆਰ੍ਹਵੀਂ ਵਾਰ ਦੀ ੧੪ਵੀਂ ਅਤੇ ੩੧ਵੀਂ ਪਉੜੀ ਵਿਚ ਬਹੁਤ ਸਾਰੀਆਂ ਐਸੀਆਂ ਸੰਗਤਾਂ ਦਾ ਜ਼ਿਕਰ ਕਰਦੇ ਹਨ ਜਿਹੜੀਆਂ ਪੰਜਾਬ ਤੋਂ ਬਾਹਰ ਬਹੁਤ ਦੂਰ-ਦੂਰ ਤਕ ਫੈਲੀਆਂ ਹੋਈਆਂ ਸਨ (ਹੋਰ ਦੇਖੋ, ਡਾ. ਗੰਡਾ ਸਿੰਘ, *ਹੁਕਮਨਾਮੇ,* ਪੰਜਾਬੀ ਯੂਨੀਵਰਸਿਟੀ ਪਟਿਆਲਾ ਅਤੇ ਸ. ਗੁਰਬਖ਼ਸ਼ ਸਿੰਘ ਦਾ ਆਰਟੀਕਲ, *ਸਿੱਖ ਹੈਲਿਕਸ ਇਨ ਈਸਟਰਨ ਬੰਗਾਲ,* ਢਾਕਾ ਰੀਵਿਊ, ੧੯੧੬, ਪੰਨੇ ੨੨੫-੨੮.

੧੮. ਮਸੰਦ ਸ਼ਬਦ ਪਰਸ਼ੀਅਨ ਦੇ ਮਸਨਦ-ਏ-ਅਲੀ ਸ਼ਬਦ ਤੋਂ ਸੰਖੇਪ ਹੋਇਆ ਪੰਜਾਬੀ ਰੂਪ ਹੈ। ਮਸਨਦ-ਏ-ਅਲੀ ਪਠਾਣ ਬਾਦਸ਼ਾਹਾਂ ਦੇ ਅਹਿਲਕਾਰਾਂ ਅਤੇ ਅਫ਼ਸਰਾਂ ਨੂੰ ਕਿਹਾ ਜਾਂਦਾ ਸੀ।

੧੯. *ਖ਼ਾਲਸੇ ਦੀ ਉਤਪਤੀ,* ਪੰਨਾ ੯.

੨੦. *ਉਕਤ,* ਪੰਨਾ ੨੦੪.

੨੧. *ਸਿੱਖ ਮੱਤ ਦਾ ਪਰਿਵਰਤਨ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੩੬.

੨੨. *ਏ ਸ਼ਾਰਟ ਹਿਸਟਰੀ ਆਫ਼ ਦੀ ਸਿੱਖਸ,* ਪੰਨਾ ੧੧੧, ਓਰੀਐਂਟ ਲੌਂਗਮੈਨ ਲਿਮਟਿਡ, ੧੯੫੦.

੨੩. *ਦੀ ਸਿੱਖ ਪੌਲਿਟੀ,* ਡਾ. ਭਗਤ ਸਿੰਘ, ਪੰਨਾ ੩੮, ਓਰੀਐਂਟ ਪਬਲਿਸ਼ਰਜ਼, ੧੯੭੮.

੨੪. ਡਾ. ਹਰੀ ਰਾਮ ਗੁਪਤਾ, *ਹਿਸਟਰੀ ਆਫ਼ ਦੀ ਸਿੱਖ ਗੁਰੂਜ਼.* ਯੂ.ਸੀ. ਕਪੂਰ ਐਂਡ ਸਨਜ਼, ਦਿੱਲੀ, ਜੁਲਾਈ ੧੯੭੩ ਅਤੇ ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ,* ਭਾਗ ਪਹਿਲਾ, ਪੰਨਾ ੪੦੩, ਭਾਸ਼ਾ ਵਿਭਾਗ ਪੰਜਾਬ।

੨੫. ਇੰਦੂ ਭੂਸ਼ਨ ਬੈਨਰਜੀ, *ਖ਼ਾਲਸੇ ਦੀ ਉਤਪਤੀ* (ਪੰਜਾਬੀ ਅਨੁਵਾਦ), ਜਿਲਦ ਪਹਿਲੀ, ਪੰਨਾ ੧੬੪.

੨੬. ਡਾ. ਹਰੀ ਰਾਮ ਗੁਪਤਾ, *ਉਕਤ,* ਪੰਨਾ ੯੯; ਗਿਆਨੀ ਗਿਆਨ ਸਿੰਘ, ਉਕਤ, ਪੰਨਾ ੪੦੩, ਅਤੇ ਬੈਨਰਜੀ, ਪੰਨਾ ੧੬੪.

੨੭. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ,* ਭਾਗ ਪਹਿਲਾ, ਪੰਨੇ ੩੫੯-੬੧.

੨੮. ਭਾਈ ਗੁਰਦਾਸ ਜੀ ਦੀ ੨੬ਵੀਂ ਵਾਰ ਦੀ ੨੪ਵੀਂ ਪਉੜੀ।

੨੯. ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।
ਖਾਲਸਾ ਮੇਰੋ ਮੁਖ ਹੈ ਅੰਗਾ। ਖਾਲਸੇ ਕੇ ਹਉ ਸਦ ਸਦ ਸੰਗਾ।
ਖਾਲਸਾ ਮੇਰੋ ਮਿਤ੍ਰ ਸਖਾਈ। ਖਾਲਸਾ ਮਾਤ ਪਿਤਾ ਸੁਖਦਾਈ।
*(ਸਰਬ ਲੋਹ ਗ੍ਰੰਥ, ਪੰਨਾ ੬੬)*

੩੦. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ,* ਭਾਗ ਪਹਿਲਾ, ਪੰਨਾ ੭੯੯.

੩੧. ''ਪੂਰਬ ਦੀ ਸੰਗਤਿ ਗੁਰੂ ਕਾ ਖਾਲਸਾ ਹੋਇ ਉਪਰੰਤ ਗੁਰੂ ਦੀ ਆਗਿਆ ਹੋਇ ਭਈ ਜਾਪ ਭਾਈ ਗੁਰਦਾਸ ਤੁਸਾਂ ਸਭਨਾ ਰਲ ਕੇ ਸਾਰੇ ਪੂਰਬ ਦੀ ਕਾਰ ਕਰਣੀ।'' ਹੁਕਮਨਾਮਾ ਪਾਤਸ਼ਾਹੀ ਛੇਵੀਂ, ਡਾ. ਗੰਡਾ ਸਿੰਘ (ਸੰਪਾਦਕ) *ਹੁਕਮਨਾਮੇ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੫.
ਦੂਸਰਾ ਹੁਕਮਨਾਮਾ ਗੁਰੂ ਤੇਗ਼ ਬਹਾਦਰ ਜੀ ਦਾ ਇਸ ਤਰ੍ਹਾਂ ਹੈ:
''ਪਟਣ ਦੀ ਸੰਗਤ ਸ੍ਰੀ ਗੁਰੂ ਜੀਓ ਦਾ ਖਾਲਸਾ ਹੈ, ਗੁਰੂ ਸੰਗਤਿ ਸੋ ਸਰਬ ਸੁਖੁ ਦੇਗੁ।''

*(ਉਕਤ, ਪੰਨਾ ੨੪)*

੩੨. ''ਸੰਗਤ ਮੇਰਾ ਖਾਲਸਾ ਹੈ...ਜੋ ਗੁਰੂ ਕੇ ਨਵਿਤ ਕਾ ਹੋਵੇ, ਗੋਲਕ, ਦਸਵੰਧ, ਮੰਨਤ ਸੋ ਹਜ਼ੂਰ ਆਪ ਲੈ ਆਵਣਾ, ਮਸੰਦਾਂ ਨੇ ਮੰਨਣਾ ਨਾਹੀ।''
ਇਹ ਹੁਕਮਨਾਮਾ ੧੨ ਮਾਰਚ ੧੬੯੯ ਈ. ਦਾ ਹੈ (ਦੇਖੋ *ਸ੍ਰੀ ਗੁਰੁ ਸ਼ੋਭਾ*, ਸੰਪਾਦਕ ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ)।

੩੩. ਜਗਤ ਉਧਾਰਨ ਕਾਰਨੇ ਸਤਿਗੁਰ ਕਿਯੋ ਬਿਚਾਰ।
ਕਰ ਮਸੰਦ ਤਵ ਦੂਰ ਸਬ, ਨਿਰਮਲ ਕਰ ਸੰਸਾਰ। (੧੫॥੧੩੧)
ਕਰਨਹਾਰ ਕਰਤਾਰ ਹੁਕਮ ਕਰਤੇ ਕੀਆ।
ਕਰ ਮਸੰਦ ਸਭਿ ਦੂਰਿ ਖਾਲਸਾ ਕਰਿ ਲੀਆ। (੩੨॥੧੪੮)
ਸਿਮਰਤ ਨਾਮ ਪੁਨੀਤ ਟੂਟਤ ਫੰਦ ਹੈ।
ਦਏ ਖਾਲਸਾ ਸੋਇ, ਛੋੜਿ ਮਸੰਦ ਹੈ। (੪੬—੧੬੨)

*(ਕਵੀ ਸੈਨਾਪਤਿ, ਸ੍ਰੀ ਗੁਰੁ ਸ਼ੋਭਾ, ਅਧਿ. ੫)*

(੨/੧੯੮੩)



# ਸੰਗਤ ਅਤੇ ਪੰਗਤ

ਸਤਿਗੁਰੂ ਨਾਨਕ ਸਾਹਿਬ ਨੇ ਅਨੁਭਵ ਕੀਤਾ ਕਿ ਲੋਕਾਂ ਦੀ ਦੁਰਦਸ਼ਾ ਦਾ ਵੱਡਾ ਕਾਰਨ ਇਹ ਹੈ ਕਿ ਉਹਨਾਂ ਵਿਚ ਵਿਸ਼ਵਾਸ ਭਰਪੂਰ ਏਕਤਾ ਨਹੀਂ। ਲੋਕਾਂ ਦੀ ਨਿਸਚੇ ਵਿਚ ਚੂੰਕਿ ਸਾਂਝ ਨਹੀਂ, ਇਸ ਲਈ ਉਹਨਾਂ ਦੀ ਝਾਕ ਵੱਖ-ਵੱਖ ਪਾਸਿਆਂ ਵੱਲ ਹੈ। ਉਹਨਾਂ ਵਿਚ ਧਰਮ ਤੇ ਮਿਲਵਰਤਣ ਦੀ ਸਾਂਝ ਵੀ ਨਹੀਂ। ਗੁਰੂ ਜੀ ਨੇ ਇਕ ਮਨੁੱਖ ਤੇ ਦੂਜੇ ਮਨੁੱਖ ਵਿਚ ਕਿਸੇ ਕਿਸਮ ਦੇ ਵਿਤਕਰੇ ਤੇ ਵੰਡ ਨੂੰ ਸਵੀਕਾਰ ਕਰਨੋਂ ਇਨਕਾਰ ਕੀਤਾ। ਉਹਨਾਂ ਨੇ ਇਹ ਯਤਨ ਕੀਤਾ ਕਿ ਉਹਨਾਂ ਦੇ ਸਿੱਖ ਆਪੋ ਵਿਚ ਧਰਮ ਤੇ ਕਰਮ ਦੋਹਾਂ ਕਰਕੇ ਸਾਂਝ ਹੋਵੇ। ਉਹਨਾਂ ਸੰਗਤ ਦੇ ਰੂਪ ਵਿਚ ਇਕ ਸਾਂਝੀ ਉਪਾਸ਼ਨਾ ਤੇ ਪ੍ਰਾਰਥਨਾ ਤੇ ਪੰਗਤ ਦੀ ਸ਼ਕਲ ਵਿਚ ਇਕ ਸਾਂਝੀ ਸਮਾਜਕ ਸੰਸਥਾ ਦੀ ਨੀਂਹ ਰੱਖੀ। ਸੰਗਤ ਕੀ ਹੈ ? ਸੰਗਤ ਦਾ ਭਾਵ ਹੈ ਮੇਲ-ਮਿਲਾਪ, ਅਮਲੀ ਰੂਪ ਵਿਚ ਅਰਥ ਹਨ ਨੇਕ ਪੁਰਸ਼ਾਂ ਦਾ ਆਪੋ ਵਿਚ ਮਿਲਣਾ ਤੇ ਬੈਠਣਾ।

ਗੁਰਬਾਣੀ ਦੇ ਚਾਨਣ ਵਿਚ ਸੱਚੀ ਸੰਗਤ ਕਿਹੜੀ ਹੈ ?

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥* *(ਪੰਨਾ ੭੨)*

ਚੰਗੇ ਪੁਰਸ਼ਾਂ ਦਾ ਇਕ ਥਾਂ ਜੁੜਨਾ ਤੇ ਇਕ ਅਕਾਲ ਦੀ ਉਪਾਸ਼ਨਾ ਕਰਨ ਤੇ ਉਸ ਦੇ ਨਾਮ ਦੀ ਮਹਿਮਾ ਕਰਨਾ ਹੀ 'ਸਤਿ-ਸੰਗਤ' ਹੈ।

ਪੰਗਤ ਦਾ ਸ਼ਬਦਾਰਥ ਹੈ ਕਤਾਰ। ਇਹ ਸ਼ਬਦ ਪੰਕਤਿ ਤੋਂ ਬਣਿਆ ਹੈ। ਲੋਕਾਂ ਦਾ ਇਕ ਕਤਾਰ ਜਾਂ ਪੰਗਤ ਵਿਚ ਬੈਠਣਾ ਜਾਂ ਜੁੜਨਾ ਹੈ। ਇਹ ਸ਼ਬਦ ਆਮ ਤੌਰ 'ਤੇ ਗੁਰੂ ਕੇ ਲੰਗਰ ਵਿਚ ਇਕ ਕਤਾਰ ਵਿਚ ਬੈਠਣ ਦੇ ਭਾਵ ਵਿਚ ਵਰਤਿਆ ਜਾਂਦਾ ਹੈ।

ਸਾਹਿਬ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਨਾ ਕੇਵਲ ਨਿਸਚੇ ਕਰਕੇ ਸਗੋਂ ਅਮਲੀ ਰੂਪ ਵਿਚ ਵੀ ਸੰਗਤ ਤੇ ਪੰਗਤ ਇਕੱਠੇ ਹੀ ਆਏ ਹਨ, ਜਿਥੇ-ਜਿਥੇ ਵੀ ਸੰਗਤਾਂ ਹਨ, ਉਥੇ-ਉਥੇ ਨਾਲ ਲੰਗਰ ਵੀ ਹਨ, ਕਿਉਂਕਿ ਸੰਗਤਾਂ ਕੇਵਲ ਪੂਜਾ-ਪਾਠ ਲਈ ਹੀ ਨਹੀਂ ਸਨ, ਉਹ ਤਾਂ ਆਉਂਦੇ ਜਾਂਦੇ ਰਾਹੀਆਂ ਨੂੰ ਤੇ ਯਾਤਰੂਆਂ ਨੂੰ ਵਿਸ਼ਰਾਮ ਲਈ ਥਾਂ-ਟਿਕਾਣਾ ਦੇਣ ਤੇ ਉਹਨਾਂ ਦੀ ਯਥਾ-ਸ਼ਕਤ ਸੇਵਾ ਕਰਨ ਦਾ ਵੀ ਸਾਧਨ ਸਨ।

ਗੁਰਬਾਣੀ, ਭਾਈ ਗੁਰਦਾਸ ਦੀ ਰਚਨਾ ਅਤੇ ਸਿੱਖ ਇਤਿਹਾਸ ਵਿਚ ਸੰਗਤ ਵਿਚ ਜੁੜਨ ਤੇ ਨਾਮ ਬਾਣੀ ਦੇ ਸਿਮਰਨ 'ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਇਕ ਸਿੱਖ ਦੀ ਸ਼ਖ਼ਸੀ ਰਹਿਤ, ਜਿਥੇ ਉਸ ਨੂੰ ਨਾਮ ਬਾਣੀ ਦੇ ਸਿਮਰਨ ਦੀ ਹਦਾਇਤ ਕਰਦੀ ਹੈ, ਉਥੇ ਪੰਥਕ ਰਹਿਤ ਮੰਗ ਕਰਦੀ ਹੈ ਕਿ ਉਹ ਸੰਗਤ ਵਿਚ ਜੁੜੇ। ਸੰਗਤ ਵਿਚ ਜਾ ਕੇ ਕੀਰਤਨ ਤੇ ਅੰਮ੍ਰਿਤ ਬਚਨ ਸੁਣਨ ਨਾਲ

ਮਨ-ਬਚ-ਕਰਮ ਕਰਕੇ ਸਿੱਖ ਉੱਚਾ ਹੁੰਦਾ ਹੈ। ਉਸ ਦੀ ਬੁੱਧੀ ਤੇ ਆਚਰਣ ਨਿਰਮਲ ਹੁੰਦੇ ਹਨ। ਉਹ ਦੂਜਿਆਂ ਦੇ ਆਦਰਸ਼ਕ ਜੀਵਨ ਤੋਂ ਸਬਕ ਲੈਂਦਾ ਹੈ ਅਤੇ ਹੋਰਾਂ 'ਤੇ ਆਪਣੇ ਨੇਕ ਜੀਵਨ ਦਾ ਅਸਰ ਪਾਉਂਦਾ ਹੈ। ਗੁਰੂ ਅਰਜਨ ਦੇਵ ਜੀ ਸਪੱਸ਼ਟ ਤੌਰ 'ਤੇ ਪ੍ਰਗਟ ਕਰਦੇ ਹਨ ਕਿ ਮਨੁੱਖਾ ਜਨਮ ਅਕਾਲ ਪੁਰਖ ਦੀ ਪ੍ਰਾਪਤੀ ਲਈ ਇਕ ਸੁਨਹਿਰੀ ਮੌਕਾ ਹੈ ਅਤੇ ਇਸ ਅਵਸਰ ਦੀ ਸੁਚੱਜੀ ਵਰਤੋਂ ਸਾਧ ਸੰਗਤ ਵਿਚ ਮਿਲ ਬੈਠਣ ਕਰਕੇ ਹੈ। ਸਾਡੇ ਹੋਰ ਦੂਜੇ ਕਾਰਜ ਕਿਸ ਕੰਮ ਜੇ ਅਸੀਂ ਜੀਵਨ ਮਨੋਰਥ ਨੂੰ ਨਹੀਂ ਸਮਝਿਆ ?

*ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥*

*(ਪੰਨਾ ੧੨)*

ਪੰਗਤ ਵੀ ਇਕ ਤਰ੍ਹਾਂ ਦੀ ਸੰਗਤ ਹੀ ਹੈ, ਜਿਥੇ ਸੰਗਤ ਜੁੜਦੀ ਹੈ ਵੰਡ ਕੇ ਛਕਣ ਲਈ। ਜੋ ਸੰਗਤ ਗੁਰਦੁਆਰੇ ਵਿਚ ਜੁੜਦੀ ਹੈ ਕੀਰਤਨ ਲਈ, ਅੰਮ੍ਰਿਤ ਬਚਨ ਸੁਣਨ ਸੁਣਾਉਣ ਲਈ ਤਾਂ ਪੰਗਤ ਵਿਚ ਜੁੜਦੀ ਹੈ, ਅੰਮ੍ਰਿਤ ਰੂਪੀ ਭੋਜਨ ਛਕਣ ਛਕਾਉਣ ਲਈ। ਪੰਗਤ ਵਿਚ 'ਛਤੀਹ ਅੰਮ੍ਰਿਤ' ਵੰਡੇ ਜਾਂਦੇ ਹਨ ਪਰ ਸਭ ਤੋਂ ਉੱਤਮ ਹੈ ਨਾਮ ਰੂਪੀ ਅੰਮ੍ਰਿਤ ਜੋ ਕਿ ਸੰਗਤ ਤੇ ਪੰਗਤ ਦੋਹਾਂ ਵਿਚ ਵੰਡੀਦਾ ਹੈ। ਸੰਗਤ ਵਿਚ ਪਾਠ ਤੇ ਕੀਰਤਨ ਦੇ ਰੂਪ ਵਿਚ ਅਤੇ ਪੰਗਤ ਵਿਚ ਸ਼ੁਕਰਾਨੇ ਵਜੋਂ। ਪੰਗਤ ਵਿਚ ਪ੍ਰਸ਼ਾਦ ਛਕਣ ਲੱਗਿਆਂ ਥਾਲ ਪਰੋਸ ਕੇ ਪਹਿਲਾਂ ਸਤਿਗੁਰੂ ਦਾ ਸ਼ੁਕਰਾਨਾ ਅਰਦਾਸ ਰੂਪ 'ਚ ਕਰ ਕੇ ਭੋਜਨ ਕਰਨਾ ਅੰਮ੍ਰਿਤ ਛਕਣ ਤੁੱਲ ਹੈ :

*ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ॥*
*ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥੩॥* *(ਪੰਨਾ ੧੦੯੬)*

ਅਤੇ ਫਿਰ ਇਹ ਸ਼ੁਕਰਾਨਾ ਕਰਨਾ ਕਿ ਹੇ ਸਤਿਗੁਰੂ ! 'ਅੰਨ ਪਾਣੀ' ਤੇਰਾ ਹੀ ਦਿੱਤਾ ਹੋਇਆ ਹੈ। 'ਟਹਿਲ ਭਾਵਨਾ' ਸਿੱਖ ਦੀ ਹੈ। 'ਅੰਨ ਪਾਣੀ ਗੁਰੂ ਕਾ ਟਹਿਲ ਭਾਵਨਾ ਸਿੱਖਾਂ ਕੀ', ਐਵੇਂ ਤਾਂ ਨਹੀਂ ਕਿਹਾ। ਛਤੀਹ ਪ੍ਰਕਾਰ ਦੇ ਅੰਮ੍ਰਿਤ ਰੂਪੀ ਭੋਜਨ ਕਰ ਕੇ ਉਸ ਦਾ ਧੰਨਵਾਦ ਕਰਨਾ ਜਿਸ ਨੇ ਇਹ ਅੰਮ੍ਰਿਤ ਭੋਜਨ ਦਿੱਤੇ ਹਨ, ਇਹ ਸਿੱਖੀ ਆਦਰਸ਼ ਹੈ।

*ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥*
*ਤਿਸੁ ਠਾਕੁਰ ਕਉ ਰਖੁ ਮਨ ਮਾਹਿ॥... ...*
*ਜਿਹ ਪ੍ਰਸਾਦਿ ਰੰਗ ਰਸ ਭੋਗ॥*
*ਨਾਨਕ ਸਦਾ ਧਿਆਈਐ ਧਿਆਵਨ ਜੋਗ॥* *(ਪੰਨਾ ੨੬੯)*

ਹਰ ਗੁਰਸਿੱਖ ਦਾ ਨਿੱਤਨੇਮ ਅੰਮ੍ਰਿਤ ਵੇਲੇ ਉੱਠ ਕੇ ਨਾਮ ਜਪਣ ਨਾਲ ਆਰੰਭ ਹੁੰਦਾ ਹੈ। ਉਸ ਨੇ ਸੰਗਤ ਵਿਚ ਜੁੜ ਕੇ ਗੁਰੂ-ਜੱਸ ਸੁਣਨਾ ਹੈ ਅਤੇ ਨਾਲ ਹੀ ਸੰਗਤ ਵਿਚ ਜੁੜੇ ਸਤਸੰਗੀਆਂ ਦੀ ਸੇਵਾ ਕਰਨੀ ਹੈ। ਸੇਵਾ ਕਈ ਪ੍ਰਕਾਰ ਦੀ ਹੈ—ਜੋੜਿਆਂ ਦੀ ਸੇਵਾ, ਪੱਖਾ ਝੱਲਣ ਦੀ ਸੇਵਾ, ਗੁਰਦੁਆਰੇ ਝਾੜੂ-ਬੁਹਾਰੀ ਦੇਣ ਦੀ ਸੇਵਾ ਅਤੇ ਇੰਜ ਹੀ ਲੰਗਰ ਵਿਚ ਜਾ ਕੇ ਅੰਨ-ਪਾਣੀ ਲਿਆਉਣ ਤੇ ਪ੍ਰਸ਼ਾਦ ਤਿਆਰ ਕਰਨ ਦੀ ਸੇਵਾ। ਪ੍ਰਸ਼ਾਦ ਛਕਣ ਤੇ ਫਿਰ ਜੂਠੇ ਭਾਂਡੇ ਮਾਂਜਣ ਦੀ ਸੇਵਾ। ਸੇਵਾ ਦੀ ਹੱਦ ਕੋਈ ਨਿਯਤ ਨਹੀਂ। ਇਕ ਨਿੱਕੇ ਜਿਹੇ ਕਰਮ ਤੋਂ ਲੈ ਕੇ ਆਪਣਾ ਜੀਵਨ ਤਕ ਅਰਪਨ ਕਰਨਾ, ਸਭ ਸੇਵਾ ਵਿਚ ਹੀ ਸ਼ਾਮਲ ਹਨ। ਸ਼ਾਇਦ ਸਭ ਤੋਂ ਉੱਤਮ ਸੇਵਾ ਹੈ ਕਿਸੇ ਉੱਚੇ-ਸੁੱਚੇ ਆਦਰਸ਼

ਹਿੱਤ ਆਪਣਾ ਜੀਵਨ ਕੁਰਬਾਨ ਕਰ ਕੇ ਸ਼ਹੀਦ ਹੋ ਜਾਣਾ।

ਪਰ ਹੋਰ ਸੇਵਾਵਾਂ ਤਾਂ ਹਰ ਸਮੇਂ ਕੀਤੀਆਂ ਜਾ ਸਕਦੀਆਂ ਹਨ ਤੇ ਹਰ ਕੋਈ ਕਰ ਸਕਦਾ ਹੈ। ਇਹਨਾਂ ਵਿਚੋਂ ਅੰਨ-ਪਾਣੀ ਦੀ ਸੇਵਾ ਇਕ ਐਸੀ ਸੇਵਾ ਹੈ ਜੋ ਕਿ ਦੂਜਿਆਂ ਨਾਲ ਸਾਂਝ ਪਾ ਕੇ ਨੇੜੇ ਹੋਣ ਦਾ ਸਾਧਨ ਬਣਦੀ ਹੈ ਅਤੇ ਇਸ ਦੁਆਰਾ ਇਹ ਸਿੱਖਿਆ ਮਿਲਦੀ ਹੈ ਕਿ ਪੌਣ ਪਾਣੀ ਵਾਂਗੂੰ ਅੰਨ ਵੀ ਰੱਬ ਦੀ ਹੀ ਇਕ ਦਾਤ ਹੈ, ਜਿਸ ਦੀ ਸਾਂਝ ਮਨੁੱਖਾਂ ਨੂੰ ਕਰਨੀ ਚਾਹੀਦੀ ਹੈ।

ਸਿੱਖ ਧਰਮ ਵਿਚ ਦਾਨ-ਪੁੰਨ ਹੋਰ ਕਰਮਾਂ ਵਾਂਗ ਜਮਾਤੀ ਹਨ। ਇਹ ਸਾਂਝੇ ਸਮਾਜ ਦੀ ਘਾੜਤ ਲਈ ਹਨ। ਵਿਅਕਤੀਗਤ ਰੂਪਾਂ ਵਿਚ ਦਾਨ-ਪੁੰਨ ਮਾੜਾ ਨਹੀਂ ਪਰ ਇੰਜ ਹਉਮੈ ਦਾ ਡਰ ਹੁੰਦਾ ਹੈ। ਦੇਣ ਵਾਲਾ ਆਪਣੇ ਆਪ ਨੂੰ ਵੱਡਾ ਤੇ ਲੈਣ ਵਾਲਾ ਆਪਣੇ ਆਪ ਨੂੰ ਮਾੜਾ ਤੇ ਦੂਜਿਆਂ 'ਤੇ ਨਿਰਭਰ ਸਮਝਦਾ ਹੈ, ਪਰ ਜੇ ਦਾਨ-ਪੁੰਨ ਨੂੰ ਨਿਰੀ ਖ਼ੈਰਾਤ ਨਾ ਸਮਝਿਆ ਜਾਏ ਤੇ ਲੋਕਾਂ ਦੀ ਸੇਵਾ ਗੁਪਤ ਕੀਤੀ ਜਾਏ ਤਾਂ ਵਧੇਰੇ ਲਾਹੇਵੰਦੀ ਹੈ।

ਧਨ ਦੇਣਾ ਚੰਗਾ ਹੈ ਪਰ ਇਸ ਨੂੰ ਜਥੇਬੰਦ ਰੂਪ ਵਿਚ ਸਮੁੱਚੇ ਲੋਕ-ਹਿੱਤਾਂ ਲਈ ਦੇਣਾ ਵਧੇਰੇ ਚੰਗਾ ਹੈ। ਦਾਨ ਨੂੰ ਜੇ ਲੋੜਵੰਦਾਂ ਦੀ ਆਰਥਿਕ ਭਲਾਈ ਦਾ ਸਾਧਨ ਬਣਾ ਕੇ ਕਿਸੇ ਪ੍ਰਬੰਧ ਅਨੁਸਾਰ ਦੇਈਏ ਤਾਂ ਵਧੇਰੇ ਫਲਦਾਇਕ ਹੈ। ਇਸੇ ਲਈ ਗੁਰੂ ਜੀ ਨੇ ਲੰਗਰ ਦੀ ਸੰਸਥਾ ਨੂੰ ਵਿਉਂਤਿਆ ਤੇ ਹਰ ਸੰਗਤ ਦੇ ਨਾਲ ਲੰਗਰ ਚਲਾਉਣ ਦੀ ਮਰਯਾਦਾ ਕਾਇਮ ਕੀਤੀ।

ਇਹੋ ਦਾਨ ਜੋ ਲੰਗਰ ਲਈ ਦਿੱਤਾ ਜਾਂਦਾ ਸੀ ਜਾਂ ਗ਼ਰੀਬਾਂ ਦੀ ਸੇਵਾ ਲਈ ਅਰਪਨ ਹੁੰਦਾ, ਸਹਿਜੇ-ਸਹਿਜੇ ਬਾਅਦ ਵਿਚ ਦਸਵੰਧ ਦੀ ਸੰਸਥਾ ਬਣ ਗਿਆ, ਜਿਸ ਨੂੰ ਇਕੱਠਿਆਂ ਕਰਨ ਲਈ ਗੁਰੂ ਸਾਹਿਬਾਨ ਨੇ ਮਸੰਦ ਥਾਪੇ।

ਇਹ ਸਿੱਖ ਧਰਮ ਦੀ ਵਡਿਆਈ ਹੈ ਕਿ ਇਕ ਸਿੱਖ ਦੇ ਜ਼ਾਤੀ ਫ਼ਰਜ਼ਾਂ ਦੇ ਨਾਲ-ਨਾਲ ਜਮਾਤੀ ਫ਼ਰਜ਼ਾਂ 'ਤੇ ਭੀ ਉਤਨਾ ਹੀ ਜ਼ੋਰ ਦਿੱਤਾ ਗਿਆ ਹੈ। ਸਿੱਖਾਂ ਨੂੰ ਇਹ ਸਿੱਖਿਆ ਦਿੱਤੀ ਗਈ ਕਿ ਉਹਨਾਂ ਕੇਵਲ ਆਪਣੀ ਨਿੱਜੀ ਮੁਕਤੀ ਹੀ ਪ੍ਰਾਪਤ ਨਹੀਂ ਕਰਨੀ ਸਗੋਂ ਇਕ ਪੰਥ ਦੇ ਮੈਂਬਰ ਹੋਣ ਦੀ ਹੈਸੀਅਤ ਵਿਚ ਉਹਨਾਂ ਦੇ ਸਮੁੱਚੇ ਪੰਥ ਲਈ ਵੀ ਕੁਝ ਸਾਂਝੀਆਂ ਜ਼ਿੰਮੇਵਾਰੀਆਂ ਹਨ। ਇਹਨਾਂ ਸਾਂਝੀਆਂ ਜ਼ਿੰਮੇਵਾਰੀਆਂ ਤੇ ਸਾਂਝੇ ਆਦਰਸ਼ਾਂ ਨੇ ਹੀ ਤਾਂ ਸਿੱਖ ਭਾਈਚਾਰੇ ਜਾਂ ਸਿੱਖ ਸੰਗਤਾਂ ਦੇ ਭਾਵਾਂ ਨੂੰ ਜਨਮ ਦਿੱਤਾ।

ਇੰਦੂ ਭੂਸ਼ਨ ਬੈਨਰਜੀ ਨੇ *Evolution of the Khalsa,* vol. I, ਦੇ ਪੰਨਾ ੨੫੪ 'ਤੇ ਲਿਖਿਆ ਹੈ ਕਿ ਇਹ ਸਮਝਣ ਦੀ ਲੋੜ ਹੈ ਕਿਉਂਕਿ ਇਸ ਦੁਆਰਾ ਸਿੱਖ ਧਰਮ ਦੀ ਵਿਲੱਖਣਤਾ ਦਾ ਸਪੱਸ਼ਟੀਕਰਨ ਹੁੰਦਾ ਹੈ। ਇਸ ਨੂੰ ਸਮਝਣ ਨਾਲ ਪਤਾ ਲੱਗਦਾ ਹੈ ਕਿ ਭਾਵੇਂ ਓਦੋਂ ਦੀਆਂ ਸਮਕਾਲੀ ਭਾਰਤੀ ਧਾਰਮਿਕ ਵਿਚਾਰਧਾਰਾਵਾਂ ਦੀਆਂ ਲਗਪਗ ਸਾਰੀਆਂ ਉਹਨਾਂ ਸੰਪਰਦਾਵਾਂ ਵਿਚ ਸਾਂਝਾ ਭਾਈਚਾਰਾ ਤੇ ਸਮਾਨਤਾ ਦੇ ਗੁਣ ਇਕੋ ਜਿੰਨੀ ਵਿਸ਼ੇਸ਼ਤਾ ਰੱਖਦੇ ਸਨ, ਜਿਨ੍ਹਾਂ ਨੇ ਨਵੀਂ ਧਾਰਮਿਕ ਜਾਗ੍ਰਿਤੀ ਲਿਆਂਦੀ ਪਰ ਕੇਵਲ ਸਿੱਖ ਧਰਮ ਵਿਚ ਹੀ ਸਾਂਝੀ ਏਕਤਾ ਦੀ ਭਾਵਨਾ ਨੇ ਸਹਿਜੇ-ਸਹਿਜੇ ਵਿਕਾਸ ਲਿਆ।

ਜਿਉਂ-ਜਿਉਂ ਸਿੱਖ ਧਰਮ ਫੈਲਿਆ ਤੇ ਇਸ ਦੇ ਅਸੂਲ ਅਪਣਾਏ ਜਾਣ ਲੱਗ ਪਏ ਅਤੇ ਇਸ ਦੀਆਂ ਸੰਸਥਾਵਾਂ ਪ੍ਰਚੱਲਤ ਹੋ ਗਈਆਂ, ਇਹ ਜ਼ਰੂਰੀ ਹੋ ਗਿਆ ਕਿ ਵੱਖ-ਵੱਖ ਸੰਗਤਾਂ ਨੂੰ ਜਥੇਬੰਦ ਕਰ ਕੇ ਕਿਸੇ ਸਾਂਝੇ ਨੇਮ ਤੇ ਪ੍ਰਬੰਧ ਵਿਚ ਲਿਆਂਦਾ ਜਾਏ। ਸੰਗਤਾਂ ਨੂੰ ਇਕ ਲੜੀ ਵਿਚ ਪਰੋ ਕੇ,

ਪ੍ਰਚਾਰ ਦੇ ਇਹਨਾਂ ਵੱਖ-ਵੱਖ ਸੋਮਿਆਂ ਨੂੰ ਜੋੜ ਕੇ ਸਮੁੱਚੇ ਤੇ ਸਾਂਝੇ ਯਤਨ ਕੀਤੇ ਜਾਣ। ਇਸ ਲੋੜ ਨੂੰ ਪੂਰਿਆਂ ਕਰਨ ਲਈ ਤੇ ਇਸ ਸਾਂਝੇ ਉਦੇਸ਼ ਦੀ ਪੂਰਤੀ ਲਈ ਗੁਰੂ ਅਮਰਦਾਸ ਜੀ ਦੇ ਸਮੇਂ ਵਿਚ ਮੁੜ ਕੇ ਮੰਜੀਆਂ ਅਸਥਾਪਨ ਕੀਤੀਆਂ ਗਈਆਂ। ਗੁਰੂ ਜੀ ਨੇ, ਜਿਨ੍ਹਾਂ ਨੂੰ ਕਿ ਜੀਵਨ ਦਾ ਅਮੁੱਲ ਤਜਰਬਾ ਸੀ, ਸਿੱਖ ਆਤਮਕ ਮੰਡਲ ਜਾਂ ਸਿੱਖੀ ਦੇ ਧਾਰਮਿਕ ਰਾਜ-ਖੇਤਰ ਨੂੰ ਬਾਈ ਮੰਜੀਆਂ ਵਿਚ ਵੰਡ ਦਿੱਤਾ। ਮੰਜੀਆਂ ਕੀ ਸਨ ? ਉਹ ਉੱਚੇ ਤੇ ਸਤਿਕਾਰ ਵਾਲੇ ਬੈਠਣ ਦੇ ਅਸਥਾਨ ਜਿਥੇ ਗੁਰੂ ਜੀ ਜਾ ਕੇ ਸੰਗਤਾਂ ਨੂੰ ਦਰਸ਼ਨ ਦੇਂਦੇ ਤੇ ਸਿੱਖੀ ਦਾ ਪ੍ਰਚਾਰ ਕਰਦੇ। ਇਹਨਾਂ ਪਵਿੱਤਰ ਮੰਜੀਆਂ ਦੇ ਪ੍ਰਬੰਧ ਤੇ ਦੇਖ-ਭਾਲ ਅਤੇ ਸਤਿਕਾਰ ਨੂੰ ਕਾਇਮ ਰੱਖਣ ਹਿੱਤ ਜੋ ਮਸੰਦ ਥਾਪੇ ਗਏ, ਉਹ ਨਾ ਕੇਵਲ ਆਪਣੇ-ਆਪਣੇ ਇਲਾਕੇ ਦੀਆਂ ਸੰਗਤਾਂ ਨੂੰ ਜਥੇਬੰਦ ਹੀ ਕਰਦੇ ਤੇ ਸੰਗਤਾਂ ਵੱਲੋਂ ਦਿੱਤੇ ਦਸਵੰਧ ਨੂੰ ਗੁਰੂ ਅਰਪਨ ਕਰਦੇ ਸਗੋਂ ਸੰਗਤਾਂ ਦੀਆਂ ਅਰਦਾਸਾਂ, ਲੋੜਾਂ, ਦੁੱਖ ਤੇ ਤਕਲੀਫ਼ਾਂ ਵੀ ਗੁਰੂ ਜੀ ਤਕ ਪੁਚਾਉਂਦੇ।

ਇੰਜ ਜਿਉਂ-ਜਿਉਂ ਸੰਗਤਾਂ ਵਧਦੀਆਂ ਗਈਆਂ ਤੇ ਸਿੱਖੀ ਦਾ ਘੇਰਾ ਚੌੜਾ ਹੁੰਦਾ ਗਿਆ, ਸਿੱਖੀ ਦੀ ਇਕ ਅਤਿ ਜ਼ਰੂਰੀ ਸੰਸਥਾ ਗੁਰੂ ਕੇ ਲੰਗਰ ਦੇ ਰੂਪ ਵਿਚ ਨਾਲ-ਨਾਲ ਵਧਦੀ ਗਈ। ਇਸੇ ਤਰ੍ਹਾਂ ਸੰਗਤ ਤੇ ਪੰਗਤ ਦਾ ਵਿਕਾਸ ਨਾਲ-ਨਾਲ ਹੋਇਆ। ਜਿਉਂ-ਜਿਉਂ ਸੰਗਤਾਂ ਵਧਦੀਆਂ ਗਈਆਂ, ਪੰਗਤਾਂ ਵੀ ਵਧਦੀਆਂ ਗਈਆਂ। ਸੰਗਤ ਤੇ ਪੰਗਤ ਰਾਹੀਂ ਗੁਰਮਤਿ ਦਾ ਖੇਤਰ ਚੌੜਾ ਹੁੰਦਾ ਗਿਆ। ਸੰਗਤਾਂ ਦੇ ਜੁੜ ਕੇ ਕੀਰਤਨ ਕਰਨ ਨਾਲ ਤੇ ਸਾਂਝੀਆਂ ਅਰਦਾਸਾਂ ਦੁਆਰਾ ਸਿੱਖੀ ਦਾ ਆਤਮਕ ਚਮਤਕਾਰ ਉਜਾਗਰ ਹੋਣ ਲੱਗਾ ਤੇ ਲੰਗਰ ਵਿਚ ਪੰਗਤਾਂ ਰਾਹੀਂ ਇਕ ਸਮਾਜਕ ਤੇ ਆਤਮਕ ਸਾਂਝੀਵਾਲਤਾ ਦੀ ਨੀਂਹ ਰੱਖੀ ਜਾਣ ਲੱਗੀ। ਇੰਜ ਸਿੱਖ ਗੁਰਦੁਆਰਿਆਂ, ਸੰਗਤ ਤੇ ਪੰਗਤ ਦੀ ਸਾਂਝ ਨੇ ਗੁਰੂ ਕੇ ਸਿੱਖਾਂ ਨੂੰ ਇਕ ਨਵਾਂ ਸਾਂਝਾ ਆਚਰਣ ਦਿੱਤਾ। ਉਹਨਾਂ ਨੂੰ ਸਹਿਨਸ਼ੀਲ, ਉਦਾਰਚਿਤ ਤੇ ਮਨੁੱਖਤਾ ਦੇ ਸੇਵਕ ਬਣਾ ਕੇ ਨਵੀਂ ਕੌਮ ਉਸਾਰੀ ਵਿਚ ਹਿੱਸਾ ਪਾਉਣ ਦਾ ਅਵਸਰ ਦਿੱਤਾ ਜਿਸ ਨਾਲ ਇਕ ਨਵਾਂ ਇਤਿਹਾਸ ਬਣਿਆ, ਜਿਸ ’ਤੇ ਸਾਨੂੰ ਗੌਰਵ ਹੈ।

(੯/੧੯੬੪)



# ਲੰਗਰ ਦੀ ਸੰਸਥਾ

ਸਾਡੇ ਗੁਰਦੁਆਰੇ ਨਿਰੇ ਪੂਜਾ-ਪਾਠ ਦੇ ਅਸਥਾਨ ਨਹੀਂ ਹਨ। ਇਹ ਤਾਂ ਸਰਬ-ਸਾਂਝੀਵਾਲਤਾ ਤੇ ਸੇਵਾ ਦਾ ਸਬਕ ਤੇ ਸਿੱਖਿਆ ਦੇਣ ਲਈ ਧਰਮ-ਕੇਂਦਰ ਹਨ। ਇਹਨਾਂ ਦੁਆਰਾ ਧਰਮ, ਸਦਾਚਾਰ ਦੇ ਉੱਚੇ-ਸੁੱਚੇ ਸੁਨੇਹੇ ਮਿਲਦੇ ਹਨ। ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ-ਦੀਦਾਰੇ ਕਰ ਕੇ ਪੁਰਾਤਨ ਇਤਿਹਾਸ ਦੀ ਜਾਣਕਾਰੀ ਮਿਲਦੀ ਹੈ। ਸ਼ਹੀਦਾਂ ਦੀ ਯਾਦ ਵਿਚ ਉਸਾਰੇ ਗਏ ਗੁਰਦੁਆਰੇ ਸਾਨੂੰ ਕੁਰਬਾਨੀ ਦੇ ਉੱਚੇ ਆਦਰਸ਼ ਲਈ ਪ੍ਰੇਰਦੇ ਹਨ।

ਗੁਰਦੁਆਰੇ ਚਾਹੇ ਇਤਿਹਾਸਕ ਹਨ ਚਾਹੇ ਗ਼ੈਰ-ਇਤਿਹਾਸਕ, ਪੁਰਾਤਨ ਹਨ ਜਾਂ ਨਵੀਨ, ਸਾਰੇ ਕਿਸੇ ਸਾਂਝੇ ਉਦੇਸ਼ ਲਈ ਹਨ। ਉਹ ਸਾਂਝਾ ਆਦਰਸ਼ ਹੈ ਧਰਮ ਦਾ ਨਿਸ਼ਾਨ ਝੁਲਾਉਣ ਲਈ। ਸੱਚ ਦਾ ਪ੍ਰਚਾਰ ਕਰਨ ਲਈ, ਭਰਾਤਰੀ-ਭਾਵ ਪੈਦਾ ਕਰਨ ਤੇ ਇਕ ਦੂਜੇ ਦੀ ਸੇਵਾ ਕਰ ਕੇ ਦੁੱਖ-ਸੁਖ ਸਾਂਝੇ ਕਰਨ ਲਈ। ਗੁਰਦੁਆਰਿਆਂ ਵਿਚ ਝਾੜੂ ਦੇਣਾ, ਜੋੜਿਆਂ ਦੀ ਸੇਵਾ ਕਰਨਾ, ਗਰਮੀਆਂ ਵਿਚ ਠੰਡੇ ਜਲ ਦੀ ਸੇਵਾ ਕਰਨਾ ਤੇ ਪੱਖਾ ਝੱਲਣਾ, ਆਏ-ਗਏ ਦੀ ਅੰਨ ਦੁਆਰਾ ਜਾਂ ਹੋਰ ਕਈ ਪ੍ਰਕਾਰ ਦੀ ਸੇਵਾ ਕਰਨਾ, ਅਜਿਹੇ ਉੱਤਮ ਤੇ ਪਵਿੱਤਰ ਕੰਮ ਹਨ ਜੋ ਸੰਗਤ ਤੇ ਪੰਗਤ ਵਿਚ ਅੱਖੀਂ ਡਿੱਠੇ ਜਾ ਸਕਦੇ ਹਨ। ਇਹ ਸਰਵੋਤਮ ਕਰਮ ਹਰ ਇਕ ਸਿੱਖ ਧਰਮ-ਅਸਥਾਨ ਦੇ ਜ਼ਰੂਰੀ ਅੰਗ ਹਨ। ਹਰ ਇਕ ਗੁਰਸਿੱਖ ਇਹਨਾਂ ਵਿਚ ਯਥਾ-ਸ਼ਕਤ ਹਿੱਸਾ ਪਾਉਂਦਾ ਹੈ। ਉਂਜ ਤਾਂ ਸਾਰੀਆਂ ਸੇਵਾਵਾਂ ਆਪਣੀ-ਆਪਣੀ ਥਾਂ 'ਤੇ ਜ਼ਰੂਰੀ ਹਨ ਤੇ ਕਿਉਂਕਿ :

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥* (ਪੰਨਾ ੨੬)

ਕਿਸ ਦੀ, ਕਦੋਂ, ਕਿਥੇ ਤੇ ਕਿਵੇਂ ਸੇਵਾ ਕਰਨੀ ਹੈ ? ਇਸ ਦੀ ਸੂਝ ਤੇ ਗਿਆਨ ਗੁਰੂ ਆਪੇ ਹੀ ਦੇਂਦਾ ਹੈ।

ਪਰ ਇਹਨਾਂ ਵਿਚੋਂ ਲੰਗਰ ਦੀ ਸੇਵਾ ਬਹੁਤ ਉੱਤਮ ਗਿਣੀ ਗਈ ਹੈ। ਲੰਗਰ ਸ਼ਬਦ ਦੇ ਅਰਥ ਕੀ ਹਨ ? ਡਾ. ਭਾਈ ਵੀਰ ਸਿੰਘ ਨੇ ਇਸ ਲਫ਼ਜ਼ ਦੇ ਅਰਥ ਇਉਂ ਕੀਤੇ ਹਨ :

"ਲੰਗਰ ਪਦ ਜਾਪਦਾ ਹੈ ਸੰਸਕ੍ਰਿਤ ਧਾਤੂ ਲਗ ਤੋਂ ਬਣਿਆ ਹੈ, ਜਿਸ ਦੇ ਅਰਥ ਹਨ, ਨੇੜੇ ਹੋਣਾ। ਜਦੋਂ ਸਮੁੰਦਰ ਵਿਚ ਜਹਾਜ਼ ਕਿਨਾਰੇ ਦੇ ਨੇੜੇ ਆਉਂਦੇ ਹਨ ਤੇ ਉਥੇ ਅਟਕਾਉਣੇ ਹੁੰਦੇ ਹਨ ਤਾਂ ਲੰਗਰ ਨਾਲ ਅਟਕਾ ਲੈਂਦੇ ਹਨ। ਪਦ ਲੰਗਰ ਇਸ ਰੂਪ ਵਿਚ ਤਾਂ ਸੰਸਕ੍ਰਿਤ ਵਿਚ ਨਹੀਂ ਮਿਲਦਾ, ਪਰ ਫ਼ਾਰਸੀ ਜ਼ਬਾਨ ਵਿਚ ਜੋ ਭੀ ਆਰੀਅਨ ਬੋਲੀ ਹੈ ਤੇ ਸੰਸਕ੍ਰਿਤ ਦੀ ਹੀ ਛੋਟੀ ਭੈਣ ਹੈ, ਇਹ ਪਦ ਇਸ ਅਰਥ ਵਿਚ ਵਰਤੀਂਦਾ ਹੈ। ਲੋਹੇ ਦਾ ਇਕ ਵਜ਼ਨਦਾਰ ਤੇ ਖ਼ਾਸ ਢੰਗ ਦਾ ਬਣਿਆ ਟੁਕੜਾ ਜੋ ਨਦੀ ਆਦਿ ਵਿਚ ਸੁੱਟ ਦੇਂਦੇ ਹਨ ਤੇ ਉਸ ਨਾਲ ਬੇੜੇ-ਬੇੜੀਆਂ ਬੰਨ੍ਹ ਦੇਂਦੇ ਹਨ, ਲੰਗਰ ਕਹੀਦਾ

ਹੈ ਤੇ ਪੰਜਾਬੀ ਵਿਚ ਵੀ ਉਸ ਨੂੰ ਲੰਗਰ ਹੀ ਆਖਦੇ ਹਨ। ਇਹੋ ਪਦ ਯੂਰਪ ਦੀਆਂ ਬੋਲੀਆਂ ਵਿਚ ਲੰਗਰ ਤੋਂ 'ਐਂਕੁਰ' (Anchor) ਬਣ ਗਿਆ ਜਾਪਦਾ ਹੈ।

ਇਸ ਤੋਂ ਭਾਵ ਇਹ ਲੈ ਕੇ ਕਿ ਲੰਗਰ ਪਾਣੀ ਵਿਚ ਖੜੀਆਂ ਕਿਸ਼ਤੀਆਂ ਦਾ ਸਹਾਰਾ ਆਸਰਾ ਹੈ, ਇਹ ਪਦ ਉਸ ਅੰਨ-ਸ਼ਾਲਾ ਲਈ ਵਰਤਿਆ ਗਿਆ ਹੈ ਜੋ ਬੇ-ਕਸਾਂ, ਬੇ-ਸਹਾਰੇ, ਗ਼ਰੀਬਾਂ, ਲੋੜਵੰਦਾਂ ਦੇ ਅੰਨ ਦਾ ਸਹਾਰਾ ਹੋਵੇ।

ਡਾ. ਭਾਈ ਵੀਰ ਸਿੰਘ ਨੇ ਫ਼ਾਰਸੀ ਦੇ ਲਫ਼ਜ਼ ਲੰਗਰ ਦੇ ਇਹ ਅਰਥ ਪੰਜਾਬੀ ਦੇ ਸ਼ਬਦ ਲੰਗਰ ਲਈ ਅੰਨ-ਸ਼ਾਲਾ ਦੇ ਭਾਵ ਵਿਚ ਕੱਢੇ ਹਨ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰ-ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਇਸ ਸ਼ਬਦ ਦੇ ਨੌਂ ਵੱਖ-ਵੱਖ ਅਰਥ ਦਿੱਤੇ ਹਨ, ਜਿਨ੍ਹਾਂ ਵਿਚੋਂ ਦੋ (ਪਹਿਲਾ ਤੇ ਪੰਜਵਾਂ) ਅਰਥ ਇਉਂ ਹਨ:

੧. ਸੰਗਯਾ—ਅਨਲਗ੍ਰਿਹ। ਪਾਕਸ਼ਾਲਾ ਰਸੋਈ ਦਾ ਘਰ—ਲੰਗਰ ਕੀ ਸੇਵਾ ਨਿਤ ਕਰਹੀ। (ਗੁਰ ਪ੍ਰਤਾਪ ਸੂਰਜ ਗ੍ਰੰਥ)

੨. ਫ਼ਾਰਸੀ (ਲੰਗਰ) ਸੰਗਯਾ—ਲੋਹੇ ਦਾ ਵਜ਼ਨਦਾਰ ਕੁੰਡਾ (Anchor), ਜਿਸ ਨੂੰ ਪਾਣੀ ਵਿਚ ਸਿੱਟ ਕੇ ਜਹਾਜ਼ ਨੂੰ ਠਹਿਰਾਇਆ ਜਾਂਦਾ ਹੈ।

ਸਿਰਦਾਰ ਕਪੂਰ ਸਿੰਘ ਭਾਈ ਕਾਨ੍ਹ ਸਿੰਘ ਨਾਭਾ ਨਾਲ ਸੰਮਤੀ ਰੱਖਦੇ ਹੋਏ ਆਪਣੀ ਪੁਸਤਕ 'ਪਰਾਸ਼ਰ ਪਰਸਨਾ' (ਗੁਰੂ ਗੋਬਿੰਦ ਸਿੰਘ ਦੀ ਵਿਸਾਖੀ[1]) ਵਿਚ ਲੰਗਰ ਸ਼ਬਦ (ਅੰਨ-ਸ਼ਾਲਾ ਦੇ ਅਰਥਾਂ ਵਿਚ) ਸੰਸਕ੍ਰਿਤ ਦੇ ਸ਼ਬਦ ਅਨਲਗ੍ਰਿਹ ਤੋਂ ਬਣਿਆ ਦੱਸਦੇ ਹੋਏ ਇਸ ਦੇ ਅਰਥ ਕੀਤੇ ਹਨ Free kitchen ਭਾਵ ਮੁਫ਼ਤ-ਰਸੋਈ ਜਾਂ ਮੁਫ਼ਤ ਭੋਜਨ।

ਲੰਗਰ ਸ਼ਬਦ ਦੀ ਧਾਤੂ ਲਗ ਨਾਲੋਂ ਅਨਲਗ੍ਰਿਹ ਵਧੇਰੇ ਠੀਕ ਜਾਪਦੀ ਹੈ ਤੇ ਇਹ ਸ਼ਬਦ ਅੰਨ-ਸ਼ਾਲਾ ਦੇ ਅਰਥਾਂ ਵਿਚ ਸੰਸਕ੍ਰਿਤ ਦੇ ਇਸੇ ਸ਼ਬਦ ਤੋਂ ਬਣਿਆ ਲੱਗਦਾ ਹੈ ਨਾ ਕਿ ਫ਼ਾਰਸੀ ਦੇ ਲੰਗਰ ਲਫ਼ਜ਼ ਤੋਂ।

ਲੰਗਰ ਸ਼ਬਦ ਦੀ ਧਾਤੂ ਕੋਈ ਭੀ ਹੋਵੇ, ਹੁਣ ਇਹ ਕੇਵਲ ਪੰਜਾਬੀ ਵਿਚ ਹੀ ਨਹੀਂ, ਉੱਤਰੀ ਭਾਰਤ ਦੀਆਂ ਲਗਪਗ ਸਾਰੀਆਂ ਬੋਲੀਆਂ ਵਿਚ, ਉਰਦੂ ਤੇ ਫ਼ਾਰਸੀ ਵਿਚ ਜਹਾਜ਼ ਦੇ ਲੰਗਰ ਤੋਂ ਛੁੱਟ ਰਸੋਈ ਦੇ ਅਰਥਾਂ ਵਿਚ ਵਰਤੀਂਦਾ ਹੈ।

ਪਰ ਖ਼ਾਸ ਕਰਕੇ ਸਿੱਖ ਧਾਰਮਿਕ ਸਾਹਿਤ ਤੇ ਭਾਈਚਾਰੇ ਵਿਚ ਲੰਗਰ ਦੇ ਅਰਥ ਹਨ, ਉਹ ਅਸਥਾਨ, ਜਿਥੇ ਭੋਜਨ ਤਿਆਰ ਹੋਵੇ—ਅੰਨ-ਸ਼ਾਲਾ; ਉਹ ਅਸਥਾਨ ਜਿਥੇ ਅੰਨ-ਪਾਣੀ ਛਕਿਆ ਜਾਵੇ—ਭੋਜਨਸ਼ਾਲਾ ਅਤੇ ਉਹ ਅੰਨ-ਪਾਣੀ ਜੋ ਪਕਾ ਕੇ ਤਿਆਰ ਕੀਤਾ ਜਾਏ ਜਾਂ ਛਕਣ ਲਈ ਵਰਤਾਇਆ ਜਾਏ। ਇਸ ਦੇ ਅਰਥ ਉਹ ਦੇਗ ਵੀ ਹੈ ਜਿਸ ਵਿਚ ਲੰਗਰ ਤਿਆਰ ਹੋਵੇ, ਤਾਹੀਉਂ ਤਾਂ ਲੰਗਰ ਛਕਣ ਸਮੇਂ ਅਰਦਾਸ ਵਿਚ ਕਹਿੰਦੇ ਹਨ:

*ਲੋਹ ਲੰਗਰ ਤਪਦੇ ਰਹਿਣ।*

ਸਿੱਖ ਧਰਮ ਵਿਚ ਲੰਗਰ ਦੀ ਸੰਸਥਾ ਇਤਨੀ ਹੀ ਪੁਰਾਣੀ ਹੈ, ਜਿਤਨਾ ਕਿ ਸਿੱਖ ਧਰਮ। ਇਸ ਦੀ ਸਥਾਪਨਾ ਗੁਰੂ ਨਾਨਕ ਦੇਵ ਜੀ ਨੇ ਆਪ ਕੀਤੀ ਤੇ ਹੋਰ ਗੁਰੂ ਸਾਹਿਬਾਨ ਨੇ ਵੀ ਇਸ ਨੂੰ ਜਾਰੀ ਰੱਖਿਆ ਤੇ ਨਾਮ ਜਪਾਉਣ ਦੇ ਨਾਲ-ਨਾਲ ਵੰਡ ਕੇ ਛਕਣ ਦਾ ਉਪਦੇਸ਼ ਦਿੱਤਾ। ਤਾਹੀਉਂ ਤਾਂ ਇਹ ਸਾਡੀ ਅਰਦਾਸ ਦਾ ਇਕ ਅਨਿੱਖੜਵਾਂ ਅੰਗ ਬਣ ਗਿਆ ਹੈ:

"ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ।"

ਪ੍ਰਸਿੱਧ ਈਸਾਈ ਮਿਸ਼ਨਰੀ ਡਾ. ਸੀ. ਐੱਚ. ਲੋਹਿਲਿਨ ਨੇ ਕਿਹਾ ਹੈ ਕਿ ਲੰਗਰ ਇਕ 'ਸਾਂਝਾ ਅੰਨ-ਪੂਰਨਾ'[2] ਹੈ। ਹੈ ਭੀ ਠੀਕ, ਇਹ ਸਭ ਲਈ ਖੁੱਲ੍ਹਾ ਹੈ। ਇਥੇ ਹਰ ਕੋਈ ਆ ਕੇ ਅੰਨ-ਪਾਣੀ ਛਕ ਸਕਦਾ ਹੈ। ਅਮੀਰ ਹੈ ਜਾਂ ਗ਼ਰੀਬ, ਸਿੱਖ ਹੈ ਜਾਂ ਗ਼ੈਰ-ਸਿੱਖ, ਭਾਰਤੀ ਹੈ ਜਾਂ ਗ਼ੈਰ-ਭਾਰਤੀ, ਇਸਤਰੀ ਹੈ ਜਾਂ ਪੁਰਸ਼, ਹਰ ਕੋਈ ਇਥੇ ਆ ਕੇ ਭੋਜਨ ਛਕ ਸਕਦਾ ਹੈ। ਇਥੇ ਜਾਤ-ਪਾਤ, ਛੂਤ-ਛਾਤ, ਕੰਮ-ਕਿੱਤੇ ਜਾਂ ਰੂਪ-ਰੰਗ ਦਾ ਕੋਈ ਵਿਤਕਰਾ ਨਹੀਂ ਹੁੰਦਾ।

ਇਥੇ ਤਾਂ ਇਹ ਸਬਕ ਮਿਲਦਾ ਹੈ ਕਿ ਪੌਣ-ਪਾਣੀ ਦੀ ਤਰ੍ਹਾਂ ਅੰਨ ਵੀ ਇਕ ਰੱਬੀ ਦਾਤ ਹੈ। ਇਸ 'ਤੇ ਅਯੋਗ ਤੌਰ 'ਤੇ ਮਨੁੱਖੀ ਅਧਿਕਾਰ ਠੀਕ ਨਹੀਂ। ਅੰਨ ਸਭ ਲਈ ਸਾਂਝਾ ਸਮਝ ਕੇ ਹੋਰਾਂ ਨਾਲ ਵੰਡ ਕੇ ਛਕਣਾ ਚਾਹੀਦਾ ਹੈ। ਇਸੇ ਲਈ ਲੰਗਰ ਵਿਚ ਸੇਵਾ ਕਰਦਿਆਂ ਜਾਂ ਲੰਗਰ ਛਕਣ-ਛਕਾਉਣ ਮਗਰੋਂ ਅਰਦਾਸ ਸਮੇਂ ਕਈ ਵਾਰੀ ਗੁਰਮੁਖ ਜਨ ਇਉਂ ਕਹਿੰਦੇ ਸੁਣੇ ਜਾਂਦੇ ਹਨ :

*ਅੰਨ ਪਾਣੀ ਗੁਰੂ ਕਾ, ਟਹਿਲ ਭਾਵਨਾ ਸਿੱਖਾਂ ਦੀ ਲੇਖੇ ਲੱਗੇ।*

ਲੰਗਰ ਆਦਿ ਤੋਂ ਹੀ ਜਾਤ-ਪਾਤ ਦੇ ਵਿਤਕਰੇ ਵਿਰੁੱਧ ਇਕ ਜ਼ਬਰਦਸਤ ਬਗ਼ਾਵਤ ਸੀ। ਗੁਰੂ ਨਾਨਕ ਸਾਹਿਬ ਨੇ ਉੱਚੀਆਂ ਜਾਤਾਂ ਵੱਲੋਂ ਨੀਵੀਆਂ ਜਾਤਾਂ 'ਤੇ ਕੀਤੇ ਗਏ ਅੱਤਿਆਚਾਰਾਂ ਵਿਰੁੱਧ ਅੰਦੋਲਨ ਆਰੰਭਿਆ ਅਤੇ ਗੁਰੂ ਕਾ ਲੰਗਰ ਇਸ ਪਵਿੱਤਰ ਜਦੋ-ਜਹਿਦ ਵਿਚ ਬਹੁਤ ਸਹਾਈ ਹੋਇਆ। ਓਦੋਂ ਜਾਤ-ਪਾਤ, ਛੂਤ-ਛਾਤ ਤੇ ਜਨਮ ਦੁਆਰਾ ਊਚ-ਨੀਚ ਦੇ ਵਿਤਕਰੇ ਭਾਰਤੀ ਲੋਕਾਂ ਦੇ ਸਮਾਜਕ ਜੀਵਨ ਨੂੰ ਘੁਣ ਵਾਂਗ ਖਾਈ ਜਾ ਰਹੇ ਸਨ। ਲੰਗਰ ਦੁਆਰਾ ਇਹਨਾਂ ਵਿਰੁੱਧ ਅਮਲੀ ਕਦਮ ਚੁੱਕਿਆ ਗਿਆ ਤੇ ਇਸ ਸਰਬ-ਸਾਂਝੀ ਸੰਸਥਾ ਰਾਹੀਂ ਏਕਤਾ, ਸਮਾਨਤਾ ਦੀ ਨੀਂਹ ਰੱਖੀ ਗਈ ਅਤੇ ਗੁਰੂ ਕੇ ਸਿੱਖ ਭਰਾਤਰੀ ਭਾਵ ਵਿਚ ਇਕ ਸਾਂਝੇ ਭਾਈਚਾਰੇ ਵਿਚ ਵਿਚਰਨ ਲੱਗੇ, ਇਕ ਦੂਜੇ ਨੂੰ 'ਭਾਈ' ਕਹਿ ਕੇ ਪੁਕਾਰਨ ਲੱਗੇ।

ਜੇ ਸਿੱਖ ਧਰਮ ਦੇ ਮੁੱਢਲੇ ਅਸੂਲਾਂ 'ਤੇ ਜ਼ਰਾ ਗਹੁ ਨਾਲ ਨਜ਼ਰ ਮਾਰੀਏ ਤਾਂ ਸਰਬ-ਸਾਂਝੀਵਾਲਤਾ ਤੇ ਹਰ ਕਿਸੇ ਦੀ ਨਿਸ਼ਕਾਮ ਸੇਵਾ ਅਜਿਹਾ ਅਸੂਲ ਹਨ ਜੋ ਇਕ ਦਮ ਸਾਹਮਣੇ ਉੱਘੜਦੇ ਦਿਸ ਆਉਂਦੇ ਹਨ ਅਤੇ ਇਹ ਅਸੂਲ ਪ੍ਰਤੱਖ ਤੌਰ 'ਤੇ ਗੁਰੂ ਕੇ ਲੰਗਰ ਵਿਚ ਰੂਪਮਾਨ ਹਨ। ਲੰਗਰ ਜੋ ਕਿ ਸਭ ਲਈ ਖੁੱਲ੍ਹਾ ਹੈ ਤੇ ਜਿਥੇ ਹਰ ਇਕ ਨੂੰ 'ਜੀ ਆਇਆਂ' ਕਿਹਾ ਜਾਂਦਾ ਹੈ। ਨਾ ਕੇਵਲ ਸਿੱਖ ਧਰਮ ਨੂੰ ਮੰਨਣ ਵਾਲੇ ਸਗੋਂ ਕਿਸੇ ਭੀ ਧਰਮ ਦੇ ਲੋਕੀਂ ਬਿਨਾਂ ਕਿਸੇ ਵਿਤਕਰੇ ਦੇ ਗੁਰੂ ਕੇ ਲੰਗਰ ਵਿਚ ਆ ਕੇ ਇਕੋ ਪੱਧਰ 'ਤੇ ਸਾਂਝੀ ਪੰਗਤ ਵਿਚ ਬੈਠ ਕੇ ਖਾਣਾ ਖਾ ਸਕਦੇ ਹਨ। ਪਰਮਾਤਮਾ ਦੀ ਸੰਤਾਨ ਹੋਣ ਦੇ ਨਾਤੇ ਸਾਰੇ ਮਨੁੱਖ ਇਕੋ ਜਿਹੇ ਹਨ। ਨਸਲ ਜਾਂ ਕੌਮ ਦੇ ਭੇਦ ਮਨੁੱਖ ਨੇ ਆਪ ਬਣਾਏ ਹਨ। ਅਸੀਂ ਸਾਰੇ ਇਕੋ ਮਨੁੱਖ ਜਾਤੀ ਦੇ ਬਰਾਬਰ ਦੇ ਮੈਂਬਰ ਹਾਂ। ਮਨੁੱਖਤਾ ਦੀ ਇਕ ਸਾਂਝੀ ਕੌਮੀਅਤ ਹੋਣੀ ਚਾਹੀਦੀ ਹੈ ਤੇ ਨਸਲ, ਜਾਤ ਤੇ ਅਮਲ ਦੇ ਭੇਤ ਤੇ ਬੰਧਨ ਮਿਟ ਜਾਣੇ ਚਾਹੀਦੇ ਹਨ। ਇਹਨਾਂ ਉੱਚੇ ਉਪਦੇਸ਼ਾਂ ਨੂੰ ਅਮਲੀ ਜਾਮਾ ਦੇਣ ਲਈ ਗੁਰਦੁਆਰੇ ਪਰਮਾਤਮਾ ਦੇ ਆਪਣੇ ਘਰ 'ਹਰਿਮੰਦਰ' ਦੇ ਅਰਥਾਂ ਵਿਚ ਅਸਥਾਪਨ ਹੋਏ ਅਤੇ ਇਹਨਾਂ ਨਾਲ ਲੰਗਰ ਪਰਮਾਤਮਾ ਦੇ ਨਾਮ 'ਤੇ ਹੀ 'ਗੁਰੂ ਕੇ ਲੰਗਰ' ਕਰਕੇ ਪ੍ਰਸਿੱਧ ਹੋਏ। ਇਥੇ 'ਏਕ ਪਿਤਾ ਏਕਸ ਕੇ ਹਮ ਬਾਰਿਕ' ਦੇ ਅਸੂਲ ਨੂੰ ਮੁੱਖ ਰੱਖ ਕੇ ਖਾਣਾ-ਪੀਣਾ ਵੀ ਸਾਂਝਾ ਕੀਤਾ ਗਿਆ। ਅਸੀਂ ਸਾਰੇ ਇਕ ਸਾਂਝੇ ਟੱਬਰ ਦੇ ਵੱਖ-ਵੱਖ ਸਰੀਰ ਹਾਂ। ਗੁਰੂ ਸਾਹਿਬਾਨ ਨੇ ਆਪਣੇ ਨਿੱਜੀ ਜੀਵਨ ਦੁਆਰਾ ਮਨੁੱਖੀ ਭਾਈਚਾਰੇ ਦੇ

ਸੁਨਹਿਰੀ ਅਸੂਲ ਨੂੰ ਨਾ ਸਿਰਫ਼ ਜੀਅ ਕੇ ਹੀ ਦੱਸਿਆ ਸਗੋਂ ਉੱਚੀ ਜ਼ਿੰਦਗੀ ਵਾਲੇ ਆਪਣੇ ਗੁਰਮੁਖ ਸਿੱਖਾਂ ਦੇ ਜੀਵਨ ਦੁਆਰਾ ਭੀ ਇਹ ਗੱਲ ਸਾਬਤ ਕਰ ਦਿਖਾਈ ਕਿ ਇਕ ਸੱਚੇ-ਸੁੱਚੇ ਧਰਮ ਵਿਚ ਪ੍ਰੇਮ, ਹਮਦਰਦੀ ਤੇ ਨੀਵਿਆਂ ਤੇ ਡਿੱਗਿਆਂ ਹੋਇਆਂ ਨੂੰ ਉੱਚਿਆਂ ਚੁੱਕ ਕੇ ਗਲੇ ਲਗਾਉਣ ਦੇ ਆਦਰਸ਼ ਕਿਤਨੇ ਲੋੜੀਂਦੇ ਹਨ ਅਤੇ ਸਿੱਖ ਗੁਰਦੁਆਰਿਆਂ, ਆਸ਼ਰਮਾਂ ਤੇ ਧਰਮਸਾਲਾਂ ਵਿਚ ਇਹੋ ਆਦਰਸ਼ ਹੀ ਪ੍ਰਚਾਰੇ ਜਾਂਦੇ ਹਨ ਅਤੇ ਲੰਗਰ ਇਕ ਅਜਿਹੀ ਸੰਸਥਾ ਹੈ ਜਿਥੇ ਇਹਨਾਂ ਅਸੂਲਾਂ ਦਾ ਅਮਲੀ ਤਜਰਬਾ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਇਥੋਂ ਤਕ ਕਿਹਾ ਕਿ ਹਰ ਸਿੱਖ ਦਾ ਘਰ ਧਰਮਸਾਲ ਹੋਣਾ ਚਾਹੀਦਾ ਹੈ। ਧਰਮਸਾਲ ਕੀ ਹੈ ? ਜਿਥੇ ਸੱਚੀ-ਸੁੱਚੀ ਕਿਰਤ ਹੈ, ਜਿਥੇ 'ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਦਾ ਸਿਮਰਨ ਹੈ ਤੇ ਜਿਥੇ ਆਏ-ਗਏ ਦੀ ਬਿਨਾਂ ਕਿਸੇ ਪੱਖ-ਪਾਤ ਤੋਂ ਸੱਚੇ ਦਿਲੋਂ ਸੇਵਾ ਹੁੰਦੀ ਹੈ, ਉਹ ਘਰ 'ਸਚ ਧਰਮਸਾਲ' ਹੈ। ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ ਜਿਥੇ-ਜਿਥੇ ਬਾਬੇ ਨੇ ਪੈਰ ਧਰੇ ਉਥੇ ਧਰਮਸਾਲਾ ਬਣ ਗਈਆਂ। ਉਥੇ ਪੂਜਾ-ਪਾਠ, ਕੀਰਤਨ ਹੋਣ ਲੱਗਾ ਤੇ ਹਰ ਆਏ-ਗਏ ਦੀ ਨਿਸ਼ਕਾਮ ਸੇਵਾ ਵੀ :

*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।...*
*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।* (ਵਾਰ ੧/੨੭)

ਚੂੰਕਿ ਹਰ ਸੱਚੇ ਸਿੱਖ ਦਾ ਘਰ ਧਰਮਸਾਲ ਹੈ, ਇਸ ਲਈ ਉਸ ਦੀ ਰਸੋਈ 'ਗੁਰੂ ਕਾ ਲੰਗਰ' ਹੈ। ਸਿੱਖ ਦਾ ਤਾਂ ਸਭ ਕੁਝ ਗੁਰੂ ਦਾ ਹੀ ਹੈ। ਤਨ, ਮਨ, ਧਨ ਸਭ ਗੁਰੂ ਅਰਪਨ ਹੈ। ਗੁਰਦੁਆਰਿਆਂ ਵਿਚ ਜੋ ਲੰਗਰ ਹਨ, ਉਹ ਧਰਮ ਦੇ ਸਾਂਝੇ ਹਨ ਤੇ ਪੰਥ ਦੀ ਵਿਰਾਸਤ ਹਨ, ਜਿਨ੍ਹਾਂ ਵਿਚ ਹਰ ਸਿੱਖ ਨੇ ਕਿਸੇ ਨਾ ਕਿਸੇ ਪ੍ਰਕਾਰ ਦਾ ਹਿੱਸਾ ਪਾਉਣਾ ਹੈ, ਚਾਹੇ ਉਹ ਖ਼ਰਚ ਦੇਵੇ, ਅੰਨ ਲਿਆਵੇ ਜਾਂ ਹੱਥੀਂ ਸੇਵਾ ਕਰੇ। ਹੱਥੀਂ ਸੇਵਾ ਕਰਨ ਲਈ ਕੰਮ ਹਨ—ਆਟਾ ਗੁੰਨ੍ਹਣਾ, ਪ੍ਰਸ਼ਾਦੇ ਪਕਾਉਣੇ, ਪਾਣੀ ਜਾਂ ਬਾਲਣ ਲਿਆਉਣਾ, ਸੰਗਤਾਂ ਨੂੰ ਪ੍ਰਸ਼ਾਦਾ ਛਕਾਉਣਾ ਤੇ ਫਿਰ ਭਾਂਡੇ ਮਾਂਜਣੇ ਜਾਂ ਲੰਗਰ ਦੀ ਸਫ਼ਾਈ ਰੱਖਣਾ।

ਪ੍ਰੋਫ਼ੈਸਰ ਪੂਰਨ ਸਿੰਘ ਲਿਖਦੇ ਹਨ : ''ਇਕ ਘਰ ਕੀ ਹੈ ? ਬੱਚਿਆਂ ਨੂੰ ਪ੍ਰੇਮ ਤੇ ਸ਼ਰਧਾ ਨਾਲ ਅੰਨ-ਪਾਣੀ ਖੁਆਉਣ ਦੀ ਥਾਂ। ਸਾਡੇ ਸਰੀਰ ਦੇ ਮੰਦਰ ਵਿਚ ਆਤਮਕ ਜੀਵਨ ਦੇ ਕੀ ਅਰਥ, ਜੇ ਰੱਜਵੀਂ ਰੋਟੀ ਹੀ ਨਾ ਮਿਲੇ ? ਇਸ ਲਈ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾ ਜੋ ਮੰਦਰ ਅਸਥਾਪਨ ਕੀਤਾ, ਉਹ ਸੀ 'ਅੰਨ-ਮੰਦਰ' ਜਾਂ ਗੁਰੂ ਕਾ ਲੰਗਰ, ਜਿਥੇ ਰੱਬ ਵੱਲੋਂ ਅੰਨ-ਪਾਣੀ ਦੀ ਦਾਤ ਰੱਬ ਦੇ ਬੱਚਿਆਂ ਵਿਚ ਵੰਡੀ ਜਾਣ ਲੱਗੀ। ਆਤਮਕ ਤੇ ਪਰਮਾਰਥਕ ਵਾਯੂਮੰਡਲ ਵਿਚ ਕਿਸੇ ਨੂੰ ਭੁੱਖ ਹੱਥੋਂ ਨਹੀਂ ਮਰਨਾ ਚਾਹੀਦਾ। ਗੁਰੂ ਦਾ ਅਸਥਾਨ ਗੁਰੂ ਦਾ ਘਰ ਸੀ ਜਿਥੇ ਗੁਰੂ ਦੇ ਸਿੱਖ ਇਕ ਸਾਂਝੇ ਟੱਬਰ ਵਾਂਗ ਵਿਚਰਦੇ। ਇਹ ਅਜੋਕੇ ਸਮਾਜਵਾਦ ਜਾਂ ਲੋਕਰਾਜ ਤੋਂ ਵੱਖਰਾ ਸੀ। ਇਥੇ ਸਰੀਰਾਂ ਨਾਲੋਂ ਵਧੇਰੇ ਆਤਮਾ ਦੀ ਸਾਂਝ ਸੀ। ਇਹਨਾਂ ਉੱਚੇ-ਸੁੱਚੇ ਨੇਮਾਂ ਨੂੰ ਗੁਰੂ ਨੇ ਮਨੁੱਖੀ ਮਨ-ਮੰਦਰ ਵਿਚ ਆਪਣੀ ਦਇਆ-ਦ੍ਰਿਸ਼ਟੀ ਤੇ ਬਿਬੇਕ ਦੁਆਰਾ ਪ੍ਰਕਾਸ਼ਮਾਨ ਕੀਤਾ।[3]

ਸੰਖੇਪ ਸ਼ਬਦਾਂ ਵਿਚ ਲੰਗਰ ਦੁਆਰਾ ਸੇਵਾ, ਸਮਾਨਤਾ ਤੇ ਭਗਤੀ-ਭਾਵ ਦੇ ਉੱਚੇ ਅਸੂਲ ਪ੍ਰਚਾਰੇ ਜਾਂਦੇ ਹਨ, ਇਸ ਰਾਹੀਂ ਜਾਤ-ਪਾਤ, ਛੂਤ-ਛਾਤ ਤੇ ਹੋਰ ਅਜਿਹੇ ਵਿਤਕਰਿਆਂ ਤੇ ਭਰਮਾਂ ਦਾ ਖੰਡਨ ਹੁੰਦਾ ਹੈ। ਸਮਾਜਕ ਤੇ ਭਾਈਚਾਰਕ ਨੇੜਤਾ ਲਿਆਂਦੀ ਜਾਂਦੀ ਹੈ। ਤਾਹੀਉਂ ਹਰ ਗੁਰਦੁਆਰੇ ਨਾਲ ਲੰਗਰ ਦਾ ਹੋਣਾ ਜ਼ਰੂਰੀ ਹੈ ਅਤੇ ਇਹ ਸੰਸਥਾ ਸਿੱਖ ਧਰਮ ਦਾ ਇਕ ਅਨਿੱਖੜਵਾਂ ਅੰਗ ਹੈ।

## ਹਵਾਲੇ ਅਤੇ ਟਿਪਣੀਆਂ

੧. ਇਹ ਪੁਸਤਕ ਅੰਗਰੇਜ਼ੀ ਵਿਚ ਹੈ, ਜਿਸ ਦਾ ਨਾਮ ਹੈ *Parasaraprasna* (The Baisakhi of Guru Gobind Singh) ਲੰਗਰ ਦਾ ਜ਼ਿਕਰ ਪੰਨਾ ੩੩੯ 'ਤੇ ਹੈ।

੨. Dr. C. H. Loehlin, *The Sikhs and their Scriptures* ਵਿਚ ਲਿਖਦੇ ਹਨ : Common refectory, langar or free kitchen.

੩. ਪ੍ਰੋਫ਼ੈਸਰ ਪੂਰਨ ਸਿੰਘ, *The Book of Ten Masters,* ਪੰਨਾ ੧੪੨.

(੮/੧੯੬੪)



# ਗੁਰਦੁਆਰਾ : ਸੰਕਲਪ ਤੇ ਸੰਸਥਾ

'ਗੁਰਦੁਆਰਾ' ਆਪਣੇ ਆਪ ਵਿਚ ਇਕ ਮਹਾਨ ਪਵਿੱਤਰਤਾ ਸੁਮੋਈ ਬੈਠਾ ਹੈ। 'ਗੁਰਦੁਆਰੇ' ਦਾ ਕੀ ਭਾਵ ਹੈ, ਕੀ ਭਾਵਨਾ ਹੈ ? ਵਿਚਾਰਨ ਤੇ ਸਮਝਣ ਦੀ ਲੋੜ ਹੈ। 'ਗੁਰਦੁਆਰੇ' ਦਾ ਅਰਥ ਹੈ ਗੁਰੂ ਘਰ, ਗੁਰੂ ਦਾ ਦੁਆਰਾ। ਇਸ ਨੂੰ ਗੁਰੂ ਦਾ ਦਰਵਾਜ਼ਾ ਜਾਂ ਬੂਹਾ ਕਹਿ ਸਕਦੇ ਹਾਂ ਅਥਵਾ ਉਹ ਘਰ ਜਿਸ ਵਿਚ ਗੁਰੂ ਪਾਤਸ਼ਾਹ ਨਿਵਾਸ ਕਰਦੇ ਹਨ। ਇਸ ਨੂੰ ਭਲੀ ਪ੍ਰਕਾਰ ਸਮਝਣ ਲਈ ਗੁਰੂ ਨਾਨਕ ਸਾਹਿਬ ਦੇ ਹੀ ਚਰਨ ਪਰਸਨੇ ਚਾਹੀਦੇ ਹਨ। ਉਹਨਾਂ ਦੇ ਮੁਤਾਬਿਕ 'ਗੁਰਦੁਆਰਾ' ਉਹ ਅਸਥਾਨ ਹੈ ਜਿਥੋਂ ਗੁਰਮਤਿ ਦੀ ਸੋਝੀ ਆਉਂਦੀ ਹੈ। ਅਸੀਂ ਇਸ ਦੁਨੀਆਂ ਵਿਚ ਆਏ ਹਾਂ। ਸਾਨੂੰ ਇਹ ਸਰੀਰ ਰੂਪੀ ਭਾਂਡਾ ਪ੍ਰਾਪਤ ਹੋਇਆ ਹੈ। ਇਸ ਨੂੰ ਇਸ ਪ੍ਰਕਾਰ ਨਾਲ ਘੜਨਾ ਤੇ ਬਣਾਉਣਾ ਹੈ ਕਿ ਇਹ ਦੁਨੀਆਂ ਦੇ ਮਾਲਕ ਸਗਲ ਸ੍ਰਿਸ਼ਟੀ ਦੇ ਸਿਰਜਨਹਾਰ ਨੂੰ ਚੰਗਾ ਲੱਗਣ ਲੱਗ ਪਵੇ। ਇਸ ਭਾਂਡੇ ਅੰਦਰਲਾ ਮਨ ਭੱਜਦਾ-ਦੌੜਦਾ ਹੈ। ਇਕ ਖਿਨ-ਪਲ ਟਿਕਦਾ ਨਹੀਂ ਅਥਵਾ ਟਿਕਣ ਨਹੀਂ ਦੇਂਦਾ। ਇਸ ਅਫ਼ਰਾ-ਤਫ਼ਰੀ ਵਿਚ ਇਹ ਅਤਿ ਮਲੀਨ ਹੋ ਚੁੱਕਾ ਹੈ। ਸਰੀਰ ਨੂੰ ਨਿਰਾ ਧੋਤਿਆਂ, ਸ਼ਿੰਗਾਰਿਆਂ ਤੇ ਸੰਵਾਰਿਆਂ ਅਸੀਂ ਵਾਹਿਗੁਰੂ ਨੂੰ ਚੰਗੇ ਨਹੀਂ ਲੱਗਾਂਗੇ। ਲੋੜ ਤਾਂ ਹੈ ਕਿ ਸਾਡੇ ਤੇ ਵਾਹਿਗੁਰੂ ਦੇ ਦਰਮਿਆਨ ਕੂੜ ਦੀ ਪਾਲ ਟੁੱਟੇ ਤੇ ਅਸੀਂ ਇਹੋ ਜਿਹੇ ਬੋਲ ਬੋਲੀਏ ਕਿ ਪਿਤਾ ਵਾਹਿਗੁਰੂ ਸਾਨੂੰ ਆਪ ਪਿਆਰ ਕਰਨ ਲੱਗ ਪਵੇ। 'ਗੁਰਦੁਆਰਾ' ਉਹ ਅਸਥਾਨ ਹੈ, ਜਿਥੋਂ ਇਸ ਜੀਵਨ-ਜਾਚ ਦੀ ਸੋਝੀ ਪੈਂਦੀ ਹੈ :

*ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥*
*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥*
*ਏਤੁ ਦੁਆਰੈ ਧੋਇ ਹਛਾ ਹੋਇਸੀ ॥*
*ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥*
*ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥* (ਪੰਨਾ ੭੩੦)

ਗੁਰੂ ਨਾਨਕ ਦੇਵ ਜੀ ਦੇ ਇਸ ਸ਼ਬਦ ਤੋਂ ਇਹ ਸੇਧ ਮਿਲਦੀ ਹੈ ਕਿ ਗੁਰਦੁਆਰੇ ਤੋਂ ਗੁਰੂ ਦੁਆਰਾ ਦਿੱਤਾ ਗਿਆਨ ਮਿਲਦਾ ਹੈ ਤਾਂ ਕਿ ਮਨੁੱਖ ਤਰ੍ਹਾਂ-ਤਰ੍ਹਾਂ ਦੇ ਭਰਮਾਂ ਵਿਚ ਹੀ ਨਾ ਪਿਆ ਰਹੇ। ਪਿਛਲੇ ਜਨਮ, ਅਗਲੇ ਜਨਮ, ਜਨਮ-ਜਨਮ ਦੇ ਗੇੜੇ ਤੇ ਜਨਮ-ਮਰਨ ਦੇ ਭਰਮ-ਚੱਕਰਾਂ ਵਿਚ ਪੈਣ ਦੀ ਲੋੜ ਨਹੀਂ। ਇਹ ਵਾਹਿਗੁਰੂ ਆਪ ਜਾਣਦਾ ਹੈ। ਸਾਡਾ ਕੰਮ ਹੈ ਕਿ ਅਸੀਂ ਇਹ ਦੇਖੀਏ ਕਿ ਗੁਰੂ ਦੀ ਦਿੱਤੀ ਮੱਤ ਨਾਲ ਇਸ ਜਨਮ ਨੂੰ ਕਿਸ ਤਰ੍ਹਾਂ ਸੁਆਰਿਆ ਜਾ ਸਕਦਾ ਹੈ। ਇਸ ਕਰਕੇ

ਲਿਆ ਹੋਇਆ ਇਹ ਅਮੋਲਕ ਤੇ ਮਹਾਨ ਜਨਮ ਜ਼ਾਇਆ ਨਾ ਜਾਏ ਕਿਉਂਕਿ ਅਸੀਂ ਤਾਂ ਅੱਗਾ ਸੁਆਰਨ ਵਾਸਤੇ ਇਹ ਜਨਮ ਪਾਇਆ ਹੈ। ਗੁਰਮਤਿ ਦਾ ਹੁਕਮ ਹੈ:

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥* (ਪੰਨਾ ੧੦੯੬)

ਜੇ ਇਸ ਵਾਰ ਮਿਲੀ ਜ਼ਿੰਦਗੀ ਭਲੀ ਪ੍ਰਕਾਰ ਸੁਆਰ ਲਈ ਜਾਏ ਤਾਂ ਤਿੰਨਾਂ ਲੋਕਾਂ ਵਿਚ ਆਪੇ ਡੰਕਾ ਵੱਜੇਗਾ। ਪਿਛਲਿਆਂ ਜਨਮਾਂ ਦਾ ਚੱਕਰ ਛੱਡ ਕੇ ਵਰਤਮਾਨ ਵਿਚ ਵਰਤਣਾ ਹੈ, ਉਤਸ਼ਾਹ ਨਾਲ ਅੱਗੇ ਚੱਲਣਾ ਹੈ, ਪਿੱਛੇ ਵੱਲ ਮੋਢਾ ਨਹੀਂ ਫੇਰਨਾ। ਇਸ ਪ੍ਰਕਾਰ ਜੇ ਇਹ ਜਨਮ ਸੁਆਰ ਲਿਆ ਜਾਏ, ਬਹੁੜ ਜਨਮ ਨਹੀਂ ਹੋਵੇਗਾ। ਗੁਰੂ ਕਿਰਪਾ ਦੁਆਰਾ ਮੁੱਕ ਗਏ ਨਾ, ਜਨਮ-ਜਨਮ ਦੇ ਗੇੜੇ।

'ਅਬ ਕੀ ਬਾਰ' ਜੋ ਬੜੀ ਮਹਿੰਗੀ ਪ੍ਰਾਪਤ ਹੋਈ ਹੈ, ਉਸ ਨੂੰ ਗੁਰੂ ਦੀ ਬਖ਼ਸ਼ਿਸ਼ ਨਾਲ ਅਕਾਲ ਪੁਰਖ ਸੰਗ ਜੋੜਨਾ ਹੈ।

ਸਾਰੇ ਦੁਨੀਆਂਦਾਰ ਜੀਵ ਤੇ ਮਨੁੱਖ ਆਪਣੇ ਸਰੀਰਾਂ ਦੇ ਭਰਨ-ਪੋਖਣ ਵਿਚ ਲੱਗੇ ਹੋਏ ਹਨ। ਨੌਂ ਦੁਆਰੇ ਪ੍ਰਗਟ ਹਨ। ਇਹਨਾਂ ਦੀਆਂ ਭੁੱਖਾਂ ਪੂਰਨ ਵਿਚ, ਤ੍ਰਿਪਤ ਕਰਨ ਵਿਚ ਹੀ ਜ਼ਿੰਦਗੀ ਬੀਤ ਜਾਂਦੀ ਹੈ। ਦਸਵੇਂ ਦੁਆਰ ਦਾ ਕਿਵੇਂ ਪਤਾ ਲੱਗੇ ? ਉਹ ਦੁਆਰਾ ਸੂਖ਼ਮ ਹੈ, ਉਹ ਗੁਪਤ ਹੈ, ਉਸ ਦਾ ਪਤਾ ਤਾਂ ਕੇਵਲ ਗੁਰੂ ਤੋਂ ਅਤੇ ਗੁਰਦੁਆਰੇ ਨਾਲ ਭਾਵਨੀ ਲਾਉਣ 'ਤੇ ਹੀ ਲੱਗਦਾ ਹੈ:

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*
*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*
*ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥*

(ਪੰਨਾ ੯੨੨)

ਗੁਰਦੁਆਰਿਆਂ ਸੰਬੰਧੀ ਐਸਾ ਹੀ ਹੁਕਮ ਗੁਰੂ ਨਾਨਕ ਦੇਵ ਜੀ ਨੇ ਕੀਤਾ ਹੈ:

*ਨਉ ਦਰਵਾਜੇ ਦਸਵਾ ਦੁਆਰੁ॥ ਬੁਝੁ ਰੇ ਗਿਆਨੀ ਏਹੁ ਬੀਚਾਰੁ॥੧॥*
*ਕਥਤਾ ਬਕਤਾ ਸੁਨਤਾ ਸੋਈ॥ ਆਪੁ ਬੀਚਾਰੇ ਸੁ ਗਿਆਨੀ ਹੋਈ॥੧॥ ਰਹਾਉ॥*

(ਪੰਨਾ ੧੫੨)

ਜੋ ਇਸ ਦੁਆਰੇ ਨੂੰ ਬੁਝ ਲਏ, ਗਿਆਨੀ ਹੈ। ਗਿਆਨ ਦਾ ਦਾਤਾ ਗੁਰੂ ਹੈ ਜੋ ਸੋਝੀ ਪ੍ਰਦਾਨ-ਕਰਤਾ ਗੁਰੂ ਹੈ। ਗੁਰਦੁਆਰਾ ਇਸੇ ਦੀ ਸੋਝੀ ਕਰਾਏਗਾ ਤਾਂ ਗੁਰਸਿੱਖ ਗੁਰੂ ਪਾਸੋਂ ਗਿਆਨ ਪ੍ਰਾਪਤ ਕਰ ਕੇ ਗਿਆਨੀ ਬਣ ਜਾਏਗਾ ਕਿ ਜੋ ਉਸ ਨੇ ਇਹ ਬੂਝ ਬੁੱਝ ਲਈ ਹੈ ਅਤੇ ਗੁਰੂ ਕਿਰਪਾ ਦੁਆਰਾ ਆਪਾ ਪਛਾਣ ਲਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੇ ਉਹਨਾਂ ਤੋਂ ਕੁਝ ਚਿਰ ਮਗਰੋਂ ਵੀ ਜਿਥੇ ਸੰਗਤ ਤੇ ਸਚਿਆਰ ਸਿੱਖ, ਗੁਰੂ ਪਾਸ ਬੈਠ ਕੇ ਤੱਤ-ਵੇਤਾ ਤੇ ਗਿਆਤਾ ਬਣਦੇ ਸਨ, ਉਸ ਪਵਿੱਤਰ ਅਸਥਾਨ ਨੂੰ ਧਰਮਸਾਲ ਕਹਿੰਦੇ ਸਨ। ਗੁਰੂ ਨਾਨਕ ਪਾਤਸ਼ਾਹ ਨੇ ਗੁਰਸਿੱਖੀ ਦੀ ਮੂਲ ਬਾਣੀ 'ਜਪੁ' ਦੇ ਸਿਖਰ 'ਤੇ ਪੁੱਜ ਕੇ ਧਰਮਸਾਲ ਦੀ ਬੜੀ ਡੂੰਘੀ, ਗੰਭੀਰ ਤੇ ਸਪੱਸ਼ਟ ਵਿਆਖਿਆ ਕੀਤੀ ਹੈ। ਇਸ ਅਨੁਸਾਰ ਧਰਮਸਾਲ ਉਹ ਹੈ ਜਿਥੇ ਸਰਗੁਣ ਤੇ ਨਿਰਗੁਣ ਨਾਲ-ਨਾਲ ਚੱਲਦੇ ਹਨ। ਦੁਨੀਆਂ ਦੇ ਹੋਰ ਮੱਤਾਂ ਵਾਲੇ ਤੇ ਮਤਵਾਨ ਜਾਂ ਤਾਂ ਵਾਹਿਗੁਰੂ ਦੇ ਨਿਰਗੁਣ ਸਰੂਪ ਨੂੰ ਸਲਾਹੁੰਦੇ ਹਨ ਤੇ ਦੁਨੀਆਂ ਤਿਆਗ ਦੇਣ ਦੀ ਤਾਕੀਦ ਕਰਦੇ ਹਨ ਜਾਂ ਉਸ ਦੇ ਸਰਗੁਣ ਸਰੂਪ ਨੂੰ ਮੂਹਰੇ ਰੱਖ ਕੇ ਅੰਨ੍ਹੇਵਾਹ ਇੰਜ ਭੱਜਦੇ

ਹਨ ਕਿ ਉਹਨਾਂ ਨੂੰ ਆਪਣੀ ਹੋਸ਼ ਨਹੀਂ ਰਹਿੰਦੀ। ਉਹ ਮਦਮਾਤੇ ਹੋ, ਰਸਾਂ-ਕਸਾਂ ਵਿਚ ਫਸ ਕੇ, ਸੁਆਦਾਂ ਵਿਚ ਖਚਿਤ ਹੋ ਕੇ ਜੀਵਨ ਹੀ ਜ਼ਾਇਆ ਕਰ ਕੇ ਚਲੇ ਜਾਂਦੇ ਹਨ। ਗੁਰੂ ਨਾਨਕ ਦੇਵ ਜੀ ਉਸ ਨੂੰ, ਨਿਰਗੁਣ ਤੇ ਸਰਗੁਣ ਸਰੂਪ ਨੂੰ ਇਕੱਠਾ ਵੇਖਦੇ ਹਨ ਤੇ ਇਕੱਠਾ ਰੱਖਦੇ ਹਨ। ਗੁਰਮਤਿ ਦੁਆਰਾ ਦੱਸੇ ਇਸ ਸੰਤੁਲਨ ਨੂੰ ਜਦੋਂ ਜੀਵਨ ਵਿਚ ਢਾਲ ਲਈਦਾ ਹੈ ਤਾਂ ਸਾਡੀ ਧਰਤੀ ਹੀ ਧਰਮਸਾਲ ਬਣ ਜਾਂਦੀ ਹੈ।

'ਧਰਮਸਾਲ' ਉਹ ਥਾਂ ਹੈ ਜਿਥੇ ਨਿਰਗੁਣ ਤੇ ਸਰਗੁਣ ਦਾ ਖ਼ੂਬਸੂਰਤ ਸੰਜੋਗ ਹੁੰਦਾ ਹੈ। ਰਾਤ, ਰੁੱਤ, ਥਿੱਤ, ਵਾਰ ਇਹਨਾਂ ਦਾ ਕੋਈ ਸਥੂਲ ਸਰੂਪ ਨਹੀਂ। ਇਹਨਾਂ ਨੂੰ ਫੜਿਆ ਨਹੀਂ ਜਾ ਸਕਦਾ, ਇਹਨਾਂ ਨੂੰ ਤਾਂ ਕੇਵਲ ਅਨੁਭਵ ਕੀਤਾ ਜਾ ਸਕਦਾ ਹੈ। ਇਹ ਵਾਹਿਗੁਰੂ ਦਾ ਇਕ ਬਹੁਤ ਵੱਡਾ ਗੁਣ ਹੈ। ਪਰ ਪਵਣ, ਪਾਣੀ, ਅਗਨੀ ਤੇ ਪਾਤਾਲ, ਇਹਨਾਂ ਨੂੰ ਫੜਿਆ ਵੀ ਜਾ ਸਕਦਾ ਹੈ, ਹਾਸਲ ਵੀ ਕੀਤਾ ਜਾ ਸਕਦਾ ਹੈ ਤੇ ਮਾਣਿਆ ਵੀ ਜਾ ਸਕਦਾ ਹੈ। ਇਹ ਸਭ ਰਚਨਾਵਾਂ ਵਾਹਿਗੁਰੂ ਦਾ ਸਰਗੁਣ ਸਰੂਪ ਹਨ। ਇਸ ਦੀ ਸੋਝੀ 'ਧਰਮਸਾਲ' ਜਾਂ ਗੁਰਦੁਆਰੇ ਤੋਂ ਹੁੰਦੀ ਹੈ। ਜਦੋਂ ਮਨੁੱਖ ਇਸ ਕੂੜ-ਕਬਾੜੇ ਤੋਂ ਹਟ, ਨਿਕੰਮੇ ਖਲਜਗਣਾਂ, ਭਰਮਾਂ ਤੇ ਕਰਮਾਂ ਨੂੰ ਤਿਆਗ ਕੇ ਵਾਹਿਗੁਰੂ ਦੇ ਸਰਗੁਣ ਸਰੂਪ ਨੂੰ ਮਾਣਦਾ ਹੋਇਆ, ਨਿਰਗੁਣ ਨੂੰ ਆਰਾਧ ਕੇ ਮਨ ਨੂੰ ਗੁਰੂ ਦੀ ਕਿਰਪਾ ਨਾਲ ਸਾਧ ਕੇ ਗੁਰੂ ਤੇ ਗੁਰਦੁਆਰੇ ਦੁਆਰਾ ਦੱਸੀ ਜੀਵਨ-ਜਾਚ ਨੂੰ ਜੀਵੇਗਾ ਤਾਂ ਉਹ ਮਨੁੱਖ ਗੁਰਸਿੱਖ ਬਣ ਜਾਏਗਾ ਅਤੇ ਉਸ ਦਾ ਘਰ ਧਰਮਸਾਲ ਕਹਿਲਾਏਗਾ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਨਾਨਕ-ਪਿਤਾ ਦੇ ਚਰਨਾਂ ਦੀ ਛੋਹ ਨਾਲ ਹਰ ਘਰ 'ਧਰਮਸਾਲ' ਦਾ ਰੁਤਬਾ ਪ੍ਰਾਪਤ ਕਰ ਗਿਆ ਅਤੇ ਉਸ ਦੇ ਅੰਦਰੋਂ ਕਿਰਤ ਦੇ ਨਾਲ-ਨਾਲ ਕਰਤੇ ਦੀ ਕੀਰਤੀ ਦੀਆਂ ਧੁਨਾਂ ਵੀ ਸੁਣਾਈ ਦੇਣ ਲੱਗੀਆਂ। ਐਸੀ ਹੈ ਧਰਮਸਾਲ, ਇਹ ਹੈ ਕਾਰਜ ਗੁਰਦੁਆਰੇ ਦਾ ਤੇ ਇਹ ਸੰਕਲਪ ਹੈ ਗੁਰਦੁਆਰੇ ਸੰਬੰਧੀ ਮਹਾਨ ਗੁਰੂ, ਗੁਰੂ ਨਾਨਕ ਸਾਹਿਬ ਦਾ।

ਅਸੀਂ ਇਸ ਜੀਵਨ ਵਿਚ ਦੇਖਦੇ ਹਾਂ ਕਿ ਜਦੋਂ ਕੋਈ ਮਨੁੱਖ ਆਪਣੇ ਕਿਸੇ ਮਿੱਤਰ ਨਾਲ ਬਹੁਤਾ ਘੁਲ-ਮਿਲ ਜਾਏ, ਹਰਦਮ ਉਸ ਦਾ ਹੀ ਸੰਗ ਲੋਚੇ ਤਾਂ ਕਹੀਦਾ ਹੈ, ਤੂੰ ਤਾਂ ਉਹਦੇ ਨਾਲ ਇੰਜ ਰਹਿੰਦਾ ਹੈਂ, ਜਿਵੇਂ ਉਸ ਨਾਲ ਤੂੰ ਵਿਆਹਿਆ ਹੋਇਆ ਹੋਵੇਂ। ਭਾਵ ਇਹ ਕਿ ਜਿਸ ਦਾ ਮੇਲ ਚੰਗਾ ਲੱਗੇ, ਜਿਸ ਦਾ ਸੰਗ ਮਨ ਨੂੰ ਭਾਵੇ, ਉਸ ਸੰਬੰਧੀ ਹੀ ਅਸੀਂ ਅਜਿਹਾ ਆਖਦੇ ਹਾਂ। ਇਹੀ ਹਾਲ ਮਰਦ-ਔਰਤ ਦੇ ਵਿਆਹੁਤਾ ਸੰਬੰਧਾਂ ਬਾਰੇ ਹੈ। ਵਿਆਹੇ ਹੋਏ ਜੋੜੇ ਵਿਆਹ ਮਗਰੋਂ ਇਕੱਠੇ ਇਕ ਥਾਂ ਰਹਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਸੰਬੰਧ ਵਿਚ ਬੜੀ ਖ਼ੂਬਸੂਰਤ ਗੱਲ ਕਹਿੰਦੇ ਹਨ :

*ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ॥*
*ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ॥੨॥*

*(ਪੰਨਾ ੩੫੧)*

ਇਸ ਵਿਚ ਗੁਰਦੇਵ ਕਹਿੰਦੇ ਹਨ—ਮੈਂ ਗੁਰਦੁਆਰੇ ਨਾਲ ਜੁੜ ਗਿਆ ਹਾਂ, ਗੁਰੂ ਦੀ ਮਤਿ ਦਾ ਪ੍ਰਕਾਸ਼ ਹਿਰਦੇ ਵਿਚ ਹੋ ਗਿਆ ਹੈ। ਉਸ ਨਾਲ ਮੇਰਾ ਆਤਮਕ ਮੇਲ ਹੋ ਗਿਆ ਹੈ, ਉਸ ਨਾਲ ਮੈਂ ਵਿਆਹਿਆ ਗਿਆ ਹਾਂ ਤੇ ਗੁਰੂ ਕਿਰਪਾ ਦੁਆਰਾ ਮੈਨੂੰ ਅਕਾਲ ਪੁਰਖ ਸੰਬੰਧੀ ਇੰਜ ਚਾਨਣ ਹੋਇਆ ਹੈ ਕਿ ਮੇਰਾ ਮਨ ਸਦੀਵੀ ਖ਼ੁਸ਼ੀ ਵਿਚ ਹੈ। ਐ ਦੁਨੀਆਂ ਦੇ ਲੋਕੋ ! ਉਹ ਸ਼ਬਦ ਅਨਾਹਤ ਮੇਰੇ ਅੰਦਰ ਰਚ ਗਿਆ ਹੈ, ਜਿਸ ਨਾਲ ਮੇਰੀ ਹਉਮੈ ਦੂਰ ਹੋ ਗਈ ਹੈ। ਬੱਸ ਸਮਝਣ ਵਾਲੀ ਗੱਲ

ਇਹ ਹੈ ਕਿ ਜੋ ਜਗਤ-ਪਿਤਾ ਗੁਰੂ ਨਾਨਕ ਦੇਵ ਜੀ ਦਾ ਮਨ ਗੁਰਦੁਆਰੇ ਨਾਲ ਵਿਆਹੇ ਜਾਣ ਜਾਂ ਜੁੜ ਜਾਣ ਨਾਲ ਅਨਹਦ ਖੁਸ਼ੀਆਂ ਪ੍ਰਾਪਤ ਕਰ ਸਕਦਾ ਹੈ ਤਾਂ ਫਿਰ ਜੇ ਅਸੀਂ ਜੁੜ ਜਾਈਏ ਤਾਂ ਅਸੀਂ ਵੀ ਸਦੀਵੀ ਖੁਸ਼ੀਆਂ ਪ੍ਰਾਪਤ ਕਰ ਲਈਏ। ਸਾਡੀ ਹਉਮੈ ਮੁੱਕ ਜਾਏਗੀ। ਦੁਫੇਟੀਆਂ, ਵਿਤਕਰੇ, ਮਨਾਂ ਦੇ ਪਾੜੇ, ਦੁਸ਼ਮਣੀਆਂ ਅਤੇ ਫੁੱਟ ਦਾ ਨਾਸ਼ ਹੋਵੇਗਾ। ਸਾਈਂ ਨਾਲ ਇਕ-ਮਿਕ ਹੋ ਜਾਵਾਂਗੇ। ਦੁਨੀਆਂ ਦੀਆਂ ਵਡਿਆਈਆਂ 'ਲਖ ਖੁਸੀਆ ਪਾਤਿਸਾਹੀਆ' ਅਤੇ ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ ਪਿੱਛੇ ਭੱਜੀਆਂ ਫਿਰਨਗੀਆਂ।

### *ਗੁਰਦੁਆਰਾ ਇਕ ਸੰਸਥਾ*

'ਗੁਰਦੁਆਰਾ' ਇੱਟਾਂ, ਮਿੱਟੀ, ਚੂਨਾ, ਸੀਮਿੰਟ, ਲੋਹਾ, ਲੱਕੜ, ਸੰਗਮਰਮਰ, ਗ੍ਰੇਨਾਈਟ ਜਾਂ ਹੋਰ ਕੀਮਤੀ ਨਕਾਸ਼ੀਆਂ, ਮੀਨਾਕਾਰੀਆਂ ਜਾਂ ਪਚੀਕਾਰੀਆਂ ਨਾਲ ਨਹੀਂ ਬਣਦਾ। ਇਹ ਸਭ ਵਸਤਾਂ ਤਾਂ ਹੋਟਲਾਂ, ਕਲੱਬਾਂ, ਬਹੁਮੰਜ਼ਲੀਆਂ ਇਮਾਰਤਾਂ, ਨਾਚ-ਘਰਾਂ, ਸ਼ਰਾਬਖ਼ਾਨਿਆਂ ਤੇ ਮਕਬਰਿਆਂ ਵਿਚ ਵੀ ਲੱਗੀਆਂ ਹੁੰਦੀਆਂ ਹਨ ਪਰ ਉਹ ਜ਼ਿੰਦਗੀ ਨਹੀਂ ਦੇ ਰਹੇ, ਸਗੋਂ ਉਹ ਤਾਂ ਜ਼ਿੰਦਗੀ ਤੋਂ ਬਹੁਤ ਦੂਰ ਹਨ। ਗੱਲ ਤਾਂ ਹੈ ਆਤਮ ਤੇ ਪਰਮਾਤਮ ਦੀ। ਗੁਰਦੁਆਰਾ ਸਾਹਿਬ ਦੀ ਖ਼ੂਬਸੂਰਤੀ ਤੇ ਵਡਿਆਈ ਅਧਿਆਤਮਕ ਵਸਤਾਂ ਨਾਲ ਹੈ। ਜਦੋਂ ਇਹ ਸੋਮੇ ਗੁਰਦੁਆਰੇ ਵਿਚੋਂ ਨਿਕਲ ਕੇ ਅਤ੍ਰਿਪਤ ਜ਼ਿੰਦਗੀ ਨੂੰ ਸ਼ਾਂਤੀ ਪ੍ਰਦਾਨ ਕਰਦੇ ਹਨ ਤਾਂ ਸਭ ਵਸਤਾਂ ਸੁਹਣੀਆਂ ਤੇ ਸੁਭਾਇਮਾਨ ਲੱਗਣ ਲੱਗ ਪੈਂਦੀਆਂ ਹਨ।

ਗੁਰਦੁਆਰੇ ਦਾ ਸਭ ਤੋਂ ਪਹਿਲਾ ਤੇ ਮੁੱਖ ਅੰਗ ਹੈ ਸੰਗਤ। 'ਸਤਸੰਗਤਿ ਕੈਸੀ ਜਾਣੀਐ' ਉੱਤਰ ਹੈ 'ਜਿਥੈ ਏਕੋ ਨਾਮੁ ਵਖਾਣੀਐ'। ਇਹੀ ਮਹਾਨ ਕਾਰਜ ਗੁਰਦੁਆਰਾ ਸਾਹਿਬ ਦਾ ਹੈ। ਇਥੇ ਸਾਧ-ਸੰਗਤ ਇਕੱਤਰ ਹੁੰਦੀ ਹੈ, ਸੰਗਤ ਦੀ ਇਕੱਤਰਤਾ ਸਾਧ-ਰੂਪ ਹੁੰਦੀ ਹੈ। ਗੁਰੂ ਦੇ ਹਜ਼ੂਰ ਇਕੱਤਰ ਹੋ ਕੇ ਲਿਵ ਲੱਗਦੀ ਹੈ ਤੇ ਦੁਬਿਧਾ ਦੂਰ ਹੁੰਦੀ ਹੈ। ਮਨ ਮਿਲਦੇ ਹਨ, ਸੱਚੇ ਸ਼ਬਦ ਦੇ ਸੁਭਾਅ ਦਾ ਗਿਆਨ ਪ੍ਰਾਪਤ ਹੁੰਦਾ ਹੈ। ਕਥਾ-ਕੀਰਤਨ ਤੇ ਸ਼ਬਦ-ਬਾਣੀ ਦੀ ਵਿਆਖਿਆ ਹਉਮੈ ਦਾ ਪਰਦਾ ਲਾਹ ਕੇ ਪ੍ਰਤਾਪੀ ਪੁਰਖ ਸਤਿਪੁਰਖ, ਆਨੰਦਦਾਇਕ ਅਕਾਲ ਪੁਰਖ ਨਾਲ ਮਿਲਾ ਦੇਂਦੀ ਹੈ।

*ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ॥*
*ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ॥* *(ਪੰਨਾ ੬੧੪)*

ਗੁਰਦੁਆਰੇ ਦਾ ਦੂਜਾ ਮਹਾਨ ਅੰਗ ਹੈ—ਪੰਗਤ। ਪੰਗਤ ਵਿਚ ਸਭ ਗੁਰੂ ਦੇ ਪਿਆਰੇ ਉੱਚੇ-ਨੀਵੇਂ, ਗ਼ਰੀਬ-ਅਮੀਰ, ਜਾਤ-ਪਾਤ ਦੇ ਭੇਦ-ਭਾਵ ਤੇ ਵਿਤਕਰੇ ਤੋਂ ਬਗ਼ੈਰ ਇਕੱਠੇ ਬੈਠ ਕੇ ਅੰਨ-ਪਾਣੀ ਗ੍ਰਹਿਣ ਕਰਦੇ ਹਨ। ਸਦੀਆਂ ਤੋਂ ਇਹਨਾਂ ਵਿਤਕਰਿਆਂ ਕਾਰਨ ਮਨੁੱਖ ਜਾਤੀ ਵੰਡੀ ਹੋਈ ਹੈ। ਇਸ ਵੰਡ ਨਾਲ ਖੰਡ-ਖੰਡ ਹੋਈ ਮਨੁੱਖਤਾ ਕਮਜ਼ੋਰ ਤੇ ਦੁਰਬਲ ਹੋ ਕੇ ਭਟਕਦੀ ਹੈ। ਗੁਰੂ ਪਾਤਸ਼ਾਹ ਨੇ ਗੁਰਦੁਆਰਿਆਂ ਦੇ ਨਾਲ ਲੰਗਰ ਅਥਵਾ ਪੰਗਤ ਜੋੜ ਕੇ ਮਨੁੱਖੀ ਜ਼ਿੰਦਗੀ ਦੇ ਸਫ਼ਰ ਨੂੰ ਸੁਖਾਲਾ ਕਰ ਦਿੱਤਾ ਹੈ, ਭਰਮ ਮਿਟਾ ਦਿੱਤਾ ਹੈ। ਭਰਮ, ਕਰਮ ਅਤੇ ਫੋਕਟ ਕਰਮ ਜੁ ਮੁਕਾ ਦਿੱਤੇ। ਦੋ ਪ੍ਰਕਾਰ ਦੇ ਲੰਗਰਾਂ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ—ਸ਼ਬਦ 'ਲੰਗਰ' ਅਤੇ 'ਲੰਗਰ ਦੌਲਤ'। ਰਾਮਕਲੀ ਦੀ ਵਾਰ ਵਿਚ ਸੱਤਾ ਬਲਵੰਡ ਜੀ ਨੇ ਇਸ ਦਾ ਸਵਿਸਥਾਰ ਉਲੇਖ ਕੀਤਾ ਹੈ।

ਤੀਜਾ, ਹਰ ਗੁਰਦੁਆਰਾ ਸਾਹਿਬ ਦੇ ਨਾਲ ਇਕ ਨਿਸ਼ਾਨ ਸਾਹਿਬ ਲੱਗਾ ਹੁੰਦਾ ਹੈ। ਇਹ ਭਲੀ ਪ੍ਰਕਾਰ ਪਰਖਣ ਦੀ ਲੋੜ ਹੈ ਕਿ ਨਿਸ਼ਾਨ ਸਾਹਿਬ ਦਾ ਭਾਵ ਕੀ ਹੈ ? ਪੁਰਾਤਨ ਗੁਟਕਿਆਂ,

ਪੋਥੀਆਂ ਤੇ ਲਿਖਤਾਂ ਵਿਚ 'ਜਪੁ ਜੀ' ਸਾਹਿਬ ਦੀ ਥਾਂ 'ਤੇ 'ਜਪੁ ਨੀਸਾਣੁ' ਲਿਖਿਆ ਮਿਲਦਾ ਹੈ। ਇਸ ਦਾ ਭਾਵ ਹੈ ਕਿ 'ਜਪੁ' ਹੁਣ ਜੰਗਲਾਂ, ਗੁਫ਼ਾਵਾਂ ਤੇ ਕੰਦਰਾਂ ਵਿਚ ਛੁਪ ਕੇ ਨਹੀਂ ਕੀਤਾ ਜਾਏਗਾ। ਜਪੁ ਵਾਲੇ ਨੂੰ ਕਾਹਦਾ ਡਰ ਹੈ। ਜਪੁ ਤਾਂ ਨਿਰਭਉ ਕਰਦਾ ਹੈ। 'ਨੀਸਾਣੁ' ਦਾ ਸ਼ਬਦ ਭਾਵ ਹੈ ਧੌਂਸਾ, ਨਗਾਰਾ। ਇਹ ਨਿਡਰਤਾ ਤੇ ਅਭੈ ਰਾਜ ਦੀ ਨਿਸ਼ਾਨੀ ਹੈ। ਜਿਥੇ ਇਹ ਲੱਗਾ ਹੈ, ਉਥੇ ਭਉ ਕੋਈ ਨਹੀਂ, ਡਰ ਕੋਈ ਨਹੀਂ। ਜਿਹੜਾ ਡਰ ਜਾਂ ਭਉ ਸੰਜਮ ਜਾਂ ਅਨੁਸ਼ਾਸਨਤਾ ਦਾ ਸੀ, ਉਹ ਅਕਾਲ ਪੁਰਖ ਦੀ ਚਾਕਰੀ ਨਾਲ ਮੁੱਕ ਗਿਆ ਤੇ ਸਾਡੀ ਦਸ਼ਾ ਕੀ ਬਣੀ ਕਿ ਅਸੀਂ ਆਪ ਆਪਣੇ ਸਾਹਿਬ ਦੇ ਅੰਗ-ਸੰਗ ਹੋਣ ਕਾਰਨ ਉਸ ਦਾ ਅੰਗ ਹੀ ਬਣ ਗਏ। ਇਹ ਪਦ ਪ੍ਰਾਪਤ ਹੋਇਆ ਖਸਮ ਦੀ ਚਾਕਰੀ ਕਾਰਣ, ਠਾਕੁਰਹਾਈਆਂ ਕਾਰਣ ਨਹੀਂ ਸਗੋਂ ਠਾਕੁਰ ਦੀ ਮੇਹਰ ਕਾਰਣ।

*ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥*
*ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥* (ਪੰਨਾ ੪੭੫)

ਗੁਰਦੁਆਰਾ ਸਾਹਿਬ ਵਿਚ ਝੂਲਦਾ ਨਿਸ਼ਾਨ ਸਾਹਿਬ ਇਸ ਗੱਲ ਦਾ ਪ੍ਰਤੀਕ ਹੈ ਕਿ ਇਥੇ ਨਿਰਭੈਤਾ ਹੈ, ਅਭੈਦਾਨ ਹੈ। ਇਥੇ ਗੁਰੂ ਨੂੰ ਮੰਨਣ ਵਾਲੇ ਪਵਿੱਤਰ ਆਤਮਾਵਾਂ ਦੇ ਮਾਲਕ ਇਕੱਠੇ ਹੁੰਦੇ ਹਨ। ਨਾਮ ਉਹਨਾਂ ਦਾ ਪਰਬਤ ਵਰਗਾ ਓਹਲਾ ਹੈ। ਏਥੇ ਆਉਣ ਵਾਲੇ ਨੂੰ ਬਰਾਬਰੀ, ਏਕਤਾ ਦਾ ਵਾਤਾਵਰਨ ਮਿਲੇਗਾ ਤੇ ਸਤਿਸੰਗ ਪ੍ਰਾਪਤ ਹੋਵੇਗਾ। ਸਰੀਰ ਨੂੰ ਪਾਲਣ ਲਈ ਇਕੋ ਜਿਹਾ ਇਕ-ਸਾਰ ਅਤੁੱਟ ਲੰਗਰ ਮਿਲੇਗਾ। ਏਥੇ ਆਉਣ ਵਾਲੇ ਦਾ ਮਨ ਨੀਵਾਂ ਤੇ ਮੱਤ ਉੱਚੀ ਹੋਵੇਗੀ। ਇਸ ਨਾਲ ਜੁੜਨ ਵਾਲੇ ਦੀ ਪਤਿ ਮਹਿਫ਼ੂਜ਼ ਹੋਵੇਗੀ। ਉਹ ਪਤਿ ਪਾਵੇਗਾ—ਏਥੇ ਵੀ ਤੇ ਸਾਈਂ ਦੇ ਦਰਬਾਰ ਵੀ।

ਗੁਰਦੁਆਰਾ ਸਾਹਿਬ ਦਾ ਚੌਥਾ ਮੁੱਖ ਅੰਗ ਹੈ ਸ਼ਫ਼ਾਖ਼ਾਨਾ। ਇਸ ਪਵਿੱਤਰ ਪਰੰਪਰਾ ਦਾ ਵਿਕਾਸ ਗੁਰੂ ਨਾਨਕ ਸਾਹਿਬ ਤੋਂ ਹੀ ਹੋ ਗਿਆ ਸੀ। ਉਹਨਾਂ ਨੇ ਆਪਣੀ ਪਹਿਲੀ ਉਦਾਸੀ ਸਮੇਂ ਮਾਝੇ ਦੀ ਧਰਤੀ ਜਿਥੇ ਮਗਰੋਂ ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਸਾਹਿਬ ਦਾ ਵਿਸ਼ਾਲ ਸਰੋਵਰ ਤੇ ਮਹਾਨ ਗੁਰਦੁਆਰਾ ਉਸਾਰਿਆ, ਵਿਖੇ ਹੀ ਹੋ ਚੁੱਕਾ ਸੀ। ਗੁਰੂ ਨਾਨਕ ਦੇਵ ਜੀ ਨੇ ਕੋਹੜ ਦੇ ਰੋਗ ਨਾਲ ਪੀੜਿਤ ਇਕ ਕੋਹੜੀ ਦਾ ਉਪਚਾਰ ਆਪਣੇ ਪਵਿੱਤਰ ਹੱਥਾਂ ਨਾਲ ਕਰ ਕੇ ਉਸ ਨੂੰ ਅਰੋਗ ਕੀਤਾ। ਇਸ ਮਹਾਨ ਇਤਿਹਾਸਕ ਘਟਨਾ ਤੋਂ ਬਾਅਦ ਸਾਰੇ ਗੁਰੂ ਸਾਹਿਬਾਨ ਨੇ ਗੁਰਦੁਆਰਿਆਂ ਨਾਲ ਸ਼ਫ਼ਾਖ਼ਾਨੇ ਬਣਾਉਣੇ ਲਾਜ਼ਮੀ ਕਰ ਦਿੱਤੇ। ਗੁਰੂ ਹਰਿ ਰਾਇ ਜੀ ਦੁਆਰਾ ਸ੍ਰੀ ਕੀਰਤਪੁਰ ਵਿਖੇ ਕਾਇਮ ਕੀਤਾ ਸ਼ਫ਼ਾਖ਼ਾਨਾ ਇਸ ਪਰੰਪਰਾ ਦਾ ਸਿਖ਼ਰ ਹੈ। ਉਸ ਸ਼ਫ਼ਾਖ਼ਾਨੇ ਵਿਚ ਨਾਯਾਬ ਦਵਾਈਆਂ, ਜਿਹੜੀਆਂ ਸ਼ਾਹੀ ਦਵਾਖ਼ਾਨੇ ਵਿਚ ਵੀ ਉਪਲਬਧ ਨਹੀਂ ਸਨ, ਉਹ ਵੀ ਉਪਲਬਧ ਸਨ ਤੇ ਇਹ ਬਿਨਾਂ ਕਿਸੇ ਵਿਤਕਰੇ ਦੇ ਲੋੜਵੰਦਾਂ ਨੂੰ ਦਿੱਤੀਆਂ ਜਾਂਦੀਆਂ ਸਨ। ਗੁਰਦੁਆਰਾ, ਜਿਥੇ ਰੋਗ ਰਹਿਤ ਬਲ-ਮਈ ਰਿਸ਼ਟ-ਪੁਸ਼ਟ ਆਤਮਾ ਤੇ ਮਨ ਦੀ ਘਾੜਤ ਘੜਦਾ ਹੈ, ਉਥੇ ਸਰੀਰ ਨੂੰ ਵੀ ਇਹੋ ਜਿਹਾ ਹੀ ਰੱਖਦਾ ਹੈ। ਸਰੀਰ ਹੀ ਤਾਂ ਉਸ ਬਲਵਾਨ, ਪਵਿੱਤਰ ਆਤਮਾ ਦਾ ਵਾਹਕ ਹੈ। ਇਸ ਨੂੰ ਇੰਜ ਹੀ ਸੁਆਰ ਕੇ ਰੱਖਣਾ ਹੈ, ਜਿਸ ਤਰ੍ਹਾਂ ਸਵਾਰ ਆਪਣੇ ਘੋੜੇ ਅਤੇ ਅਜੋਕਾ ਮਨੁੱਖ ਆਪਣੀ ਕਾਰ ਜਾਂ ਗੱਡੀ ਨੂੰ ਰੱਖਦਾ ਹੈ।

ਦਵਾਖ਼ਾਨੇ ਤੇ ਸ਼ਫ਼ਾਖ਼ਾਨੇ ਵਿਚ ਇਕ ਵਿਸ਼ੇਸ਼ ਅੰਤਰ ਹੈ। ਦਵਾਖ਼ਾਨੇ ਅੰਦਰ ਵੈਦ, ਹਕੀਮ, ਡਾਕਟਰ ਨੂੰ ਆਪਣੀ ਦਵਾਈ ਅਤੇ ਹਿਕਮਤ 'ਤੇ ਮਾਣ ਹੁੰਦਾ ਹੈ। ਗੁਰਮਤਿ ਵਿਚ ਚਤੁਰਾਈਆਂ, ਚਲਾਕੀਆਂ ਤੇ ਹਿਕਮਤਾਂ ਦੀ ਕੋਈ ਥਾਂ ਨਹੀਂ। ਬੰਦੇ ਨੂੰ ਲੱਖ ਹਿਕਮਤਾਂ ਕਿਉਂ ਨਾ ਆਉਂਦੀਆਂ ਹੋਣ, ਇਹਨਾਂ

ਦੀ ਤਿਲ ਭਰ ਮਾਨਤਾ ਵੀ ਉਸ ਪਰਮਾਤਮਾ ਦੇ ਦਰ ਉੱਤੇ ਨਹੀਂ। ਦਵਾਈ ਸ਼ਫ਼ਾਖ਼ਾਨੇ ਵਿਚ ਵੀ ਦਿੱਤੀ ਜਾਂਦੀ ਹੈ ਪਰ ਪਰਵਰਦਗਾਰ 'ਤੇ ਭਰੋਸਾ ਰੱਖ ਕੇ। ਸ਼ਫ਼ਾਖ਼ਾਨੇ ਦੇ ਚਲਾਉਣ ਵਾਲੇ ਦੇ ਮਨ ਵਿਚ ਇਹ ਪ੍ਰਬਲ ਇੱਛਾ ਹੈ ਕਿ ਰੋਗੀ ਵਲ ਹੋਵੇ, ਕਰਤਾ ਮੈਨੂੰ ਕਾਰਨ ਬਣਾ ਕੇ ਦਵਾਈ ਦਿਲਵਾ ਰਿਹਾ ਹੈ। ਸ਼ਫ਼ਾ ਤਾਂ ਓਸ ਦੇ ਹੱਥ ਹੈ। ਉਹ ਲਾਜ ਪਾਲ ਆਪਣੀ ਲੱਜ ਪਾਲਦਾ ਹੈ ਤੇ ਰੋਗੀ ਭਲਾ-ਚੰਗਾ ਹੋ ਜਾਂਦਾ ਹੈ। ਦਵਾਖ਼ਾਨੇ ਵਾਲਾ ਵਪਾਰ ਕਰਦਾ ਹੈ ਪਰ ਸ਼ਫ਼ਾਖ਼ਾਨੇ ਵਾਲਾ ਪਿਆਰ। ਦਵਾਖ਼ਾਨੇ ਵਾਲੇ ਦੀ ਨਜ਼ਰ ਰੋਗੀ ਦੀ ਜੇਬ ਉੱਤੇ ਹੈ—ਉਸ ਦੀ ਪੀੜ ਦਾ ਅਹਿਸਾਸ ਉਸ ਨੂੰ ਨਹੀਂ ਹੁੰਦਾ ਜਾਂ ਬਹੁਤ ਹੀ ਘੱਟ ਹੁੰਦਾ ਹੈ। ਪਰ ਸ਼ਫ਼ਾਖ਼ਾਨੇ ਵਾਲੇ ਦੀ ਨਜ਼ਰ ਰੋਗੀ ਦੀ ਜੇਬ ਹੇਠਾਂ ਧੜਕਦੇ ਦਿਲ ਦੀ ਅੰਦਰਲੀ ਕਰਕ ਵਿਚ ਹੈ। ਉਹ ਉਸ ਦਾ ਦਰਦ ਮਹਿਸੂਸ ਕਰਦਾ ਹੈ, ਦਰਬ ਨਹੀਂ ਚਾਹੁੰਦਾ। ਇਸ ਤਰ੍ਹਾਂ ਦੇ ਸ਼ਫ਼ਾਖ਼ਾਨੇ ਗੁਰਦੇਵ ਗੁਰਦੁਆਰਿਆਂ ਨਾਲ ਬਣਾਉਂਦੇ ਸਨ ਤੇ ਸਾਡੇ ਕੋਲੋਂ ਵੀ ਇਸੇ ਤਰ੍ਹਾਂ ਚਾਹੁੰਦੇ ਹਨ।

ਅਜੋਕੇ ਸਮੇਂ ਵਿਚ ਜਦ ਮੈਡੀਕਲ ਵਿਗਿਆਨ ਤਰੱਕੀ ਦੀਆਂ ਚੜ੍ਹਾਈਆਂ ਚੜ੍ਹ ਸਿਖਰਾਂ 'ਤੇ ਪੁੱਜ ਰਿਹਾ ਹੈ ਤਦ ਗੁਰਦੁਆਰਿਆਂ ਦੇ ਪ੍ਰਬੰਧਕ, ਸੇਵਾਦਾਰ ਅਤੇ ਕਮੇਟੀਆਂ ਗੁਰਦੁਆਰਿਆਂ ਦੀਆਂ ਗੋਲਕਾਂ ਨੂੰ ਨਿਰਾ ਫਿਕਸਡ ਡਿਪਾਜ਼ਿਟਸ ਵਿਚ ਹੀ ਤਬਦੀਲ ਨਾ ਕਰਨ ਸਗੋਂ ਉਹਨਾਂ ਦੇ ਨਾਲ ਚੰਗੀਆਂ ਤੇ ਆਧੁਨਿਕ ਡਾਕਟਰੀ ਸੇਵਾਵਾਂ ਵੀ ਮੁਹੱਈਆ ਕਰਨ। ਅਜਿਹਾ ਕਰਨ ਨਾਲ ਸੁਤੇ-ਸਿਧ ਸਿੱਖੀ ਦਾ ਪ੍ਰਚਾਰ ਹੋਵੇਗਾ ਅਤੇ ਲੋਕਾਈ ਵਿਚ ਗੁਰੂ ਮਹਾਰਾਜ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿੱਖੀ ਲਈ ਪਰਿਪੱਕ ਸ਼ਰਧਾ ਉਤਪੰਨ ਹੋਵੇਗੀ। ਗੁਰਦੁਆਰਾ ਸਾਹਿਬਾਨ ਆਪਣੇ ਵਿਤ ਅਨੁਸਾਰ ਸ਼ਫ਼ਾਖ਼ਾਨੇ ਕਾਇਮ ਕਰਨ, ਮਹਿੰਗੀਆਂ ਦਵਾਈਆਂ 'ਨਾ ਘਾਟਾ ਨਾ ਵਾਧਾ' ਦੇ ਆਧਾਰ 'ਤੇ ਲੋਕਾਂ ਤਕ ਪੁਚਾਉਣ। ਹਰ ਗੁਰਦੁਆਰਾ ਮੈਡੀਕਲ ਕਾਲਜ, ਵੱਡੇ ਜਾਂ ਛੋਟੇ ਹਸਪਤਾਲ ਤਾਂ ਕਾਇਮ ਨਹੀਂ ਕਰ ਸਕਦਾ ਪਰ ਪੈਥੋਲਾਜੀਕਲ ਲੈਬੋਰਟਰੀਜ਼ ਖੋਲ੍ਹ ਕੇ, ਰੋਗ ਦੀ ਪਛਾਣ ਕਰ ਕੇ ਰੋਗੀਆਂ ਨੂੰ ਭੰਬਲ-ਭੂਸਿਆਂ ਵਿਚੋਂ ਕੱਢ ਕੇ ਸਹੀ ਰਿਪੋਰਟਾਂ ਦੇ ਕੇ ਉਹਨਾਂ ਦੀ ਪ੍ਰੇਸ਼ਾਨੀ ਤਾਂ ਦੂਰ ਕਰ ਸਕਦੇ ਹਨ। ਜਿਸ ਰਿਪੋਰਟ ਉੱਤੇ ਗੁਰਦੁਆਰਾ ਸਾਹਿਬ ਦੀ ਮੋਹਰ ਲੱਗੀ ਹੋਵੇਗੀ, ਉਸ ਸਭ ਵਿਸ਼ੇਸ਼ੱਗਾਂ ਲਈ ਮਾਨੀਨਯ ਤੇ ਸਤਿਕਾਰਯੋਗ ਹੋਵੇਗੀ। ਰੋਗਾਂ ਦੀ ਪਛਾਣ, ਰੋਗਾਂ ਦੀ ਘਾਣ ਵਿਚ ਸਹਾਈ ਹੋਵੇਗੀ :

*ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥*
*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥* (ਪੰਨਾ ੧੨੭੯)

ਗੁਰਦੁਆਰਾ ਸਾਹਿਬ ਦਾ ਪੰਜਵਾਂ ਅੰਗ ਹੈ ਸਿੱਖਿਆ। ਗੁਰਦੁਆਰਾ ਸਾਹਿਬ ਦਾ ਸਰੂਪ ਜੇ ਇਸ ਤਰ੍ਹਾਂ ਵੇਖਿਆ ਜਾਏ ਕਿ ਗੁਰਦੁਆਰੇ ਦੀ ਇਮਾਰਤ ਜਾਂ ਹਾਲ ਇਕ 'ਸਕੂਲ' ਜਾਂ 'ਪਾਠਸ਼ਾਲਾ' ਹੈ। ਗੁਰੂ ਗ੍ਰੰਥ ਸਾਹਿਬ ਜੀ ਉਸ ਅੰਦਰ ਦਸਾਂ ਗੁਰੂ ਸਾਹਿਬਾਨ ਦੇ ਪ੍ਰਕਾਸ਼-ਦਾਤਾ ਤੇ ਗਿਆਨ ਦਾਤਾ ਅਧਿਆਤਮ ਦੇ ਰਾਹ 'ਤੇ 'ਅਧਿਆਪਕ' ਸਰੂਪ ਹਨ। ਸਿੱਖ ਸੰਗਤ ਸੰਤਾਂ ਦੀ 'ਜਮਾਤ' ਹੈ, ਜੋ ਗੁਰਬਾਣੀ ਦੇ 'ਪਾਠ' ਰੂਪੀ ਸ਼ਬਦ ਪੜ੍ਹ ਕੇ ਆਪਣਾ ਅਗਿਆਨ-ਅੰਧੇਰਾ ਦੂਰ ਕਰ, ਗਿਆਨਵਾਨ ਬਣਦੀ ਹੈ। ਭਾਵ ਇਹ ਹੋਇਆ ਕਿ ਗੁਰਦੁਆਰੇ ਦਾ ਤਾਂ ਕੰਮ ਹੀ ਸਿੱਖਿਆ ਦੇਣਾ ਹੈ। ਪਿਛਲੇ ਸਮੇਂ ਵਿਚ ਗੁਰਦੁਆਰੇ ਨਾਲ ਗੁਰਮੁਖੀ ਸਿਖਾਉਣ ਦਾ ਕਾਰਜ ਕੀਤਾ ਜਾਂਦਾ ਸੀ। ਇਤਿਹਾਸ ਸਿਖਾਉਣ ਵਜੋਂ 'ਸੂਰਜ ਪ੍ਰਕਾਸ਼' ਦੀ ਕਥਾ ਇਕ ਪਰੰਪਰਾ ਹੀ ਬਣ ਚੁੱਕੀ ਸੀ। ਇਸ ਤੋਂ ਇਲਾਵਾ ਸੰਗੀਤ ਵਿਦਿਆਲੇ ਕੀਰਤਨ ਦੀ ਸਿੱਖਿਆ ਦਿਆ ਕਰਦੇ ਸਨ। ਪਰ ਹੁਣ ਅਜਿਹੀਆਂ ਪਰੰਪਰਾਵਾਂ ਜਿਵੇਂ

ਭੰਗ ਹੀ ਹੁੰਦੀਆਂ ਜਾ ਰਹੀਆਂ ਹਨ। ਸਭ ਕੁਝ ਟੁੱਟਦਾ-ਫੁਟਦਾ ਜਾ ਰਿਹਾ ਹੈ। ਅਸੀਂ ਜ਼ਿੰਦਗੀ ਨਾਲੋਂ ਵੀ ਟੁੱਟੇ-ਟੁੱਟੇ ਲੱਗਦੇ ਹਾਂ। ਅੱਜ ਗੁਰੂ ਵਾਲਿਆਂ ਨੂੰ ਤੇ ਗੁਰਦੁਆਰੇ ਵਾਲਿਆਂ ਨੂੰ ਨਿੱਤਰਨ ਦੀ ਲੋੜ ਹੈ। ਗੁਰਦੁਆਰਿਆਂ ਦੀ ਅਪਾਰ ਧਨ-ਰਾਸ਼ੀ ਬੈਂਕਾਂ ਵਿਚ ਪਈ ਵਧ ਰਹੀ ਹੈ, ਪਰ ਬਹੁਤ ਕੁਝ ਸੁਆਰ ਨਹੀਂ ਰਹੀ। ਵੱਡੇ-ਵੱਡੇ ਹਾਲ, ਉਹਨਾਂ ਵਿਚ ਅੰਦਰ-ਬਾਹਰ ਸੰਗਮਰਮਰ, ਉੱਤੇ ਗੁੰਬਦ, ਗੁੰਬਦਾਂ 'ਤੇ ਕਲਸ਼, ਕਲਸ਼ਾਂ 'ਤੇ ਸੋਨਾ ਲਾਇਆ ਜਾ ਰਿਹਾ ਹੈ। ਕਈ ਵਾਰ ਤਾਂ ਇਸ ਦੌੜ ਵਿਚ ਅਸੀਂ ਪਰੰਪਰਕ ਇਤਿਹਾਸਕ ਚਿੰਨ੍ਹਾਂ ਤੇ ਨਿਸ਼ਾਨੀਆਂ ਨੂੰ ਵੀ ਖ਼ਤਮ ਕਰ ਦਿੰਦੇ ਹਾਂ। ਪੁਰਾਣੇ ਭਿੱਤ (ਕੰਧ) ਚਿੱਤਰ ਵੀ ਕਈ ਥਾਵਾਂ ਤੋਂ ਅਲੋਪ ਹੋ ਰਹੇ ਹਨ।

ਅਸੀਂ ਇਹ ਨਹੀਂ ਕਹਿੰਦੇ ਕਿ ਵੱਡੇ ਹਾਲ, ਵਿਸ਼ਾਲ ਭਵਨ ਅਤੇ ਉਹਨਾਂ ਉੱਤੇ ਸੰਗਮਰਮਰ ਜਾਂ ਸੋਨੇ ਦੇ ਕਲਸ਼ ਨਾ ਲਾਏ ਜਾਣ, ਪਰ ਦੇਖਣਾ ਤਾਂ ਇਹ ਹੈ ਕਿ ਕੀ ਇਹ ਗੁਰਦੁਆਰਾ ਸਾਹਿਬ ਦੀ ਮੂਲ ਪ੍ਰਕਿਰਤੀ ਅਤੇ ਉਸ ਵਿਚਲੀ ਸੁਗੰਧ ਰੂਪੀ ਗਿਆਨ ਦੀ ਕੀਮਤ ਉੱਤੇ ਤਾਂ ਨਹੀਂ ਲਾਏ ਜਾ ਰਹੇ। ਵਿਚਲੀ ਜੋੜਨਹਾਰੀ ਵਸਤੂ ਕਿਧਰੇ ਗੁਆਚ ਤਾਂ ਨਹੀਂ ਰਹੀ? ਅਸੀਂ ਦੇਖ ਰਹੇ ਹਾਂ ਕਿ ਗੁਰਦੁਆਰੇ ਪੱਕੇ ਹੁੰਦੇ ਜਾ ਰਹੇ ਹਨ ਤੇ ਸਿੱਖ ਕੱਚੇ। ਸ਼ਰਧਾ ਘੱਟ ਰਹੀ ਹੈ, ਵਿਖਾਵਾ ਵਧ ਰਿਹਾ ਹੈ। ਭਵਨ ਵਿਸ਼ਾਲ ਹਨ ਤੇ ਚਲਣ ਬੌਣੇ। ਪਤਿਤਪੁਣਾ ਵਧ ਰਿਹਾ ਹੈ। ਕੇਸਾਂ ਦੀ ਮਹਾਨਤਾ ਅਸੀਂ ਕਿਸੇ ਨੂੰ ਸਮਝਾ ਹੀ ਨਹੀਂ ਰਹੇ। ਬੁੱਧੀਜੀਵੀ ਦੀ ਲਹਿਰ ਦੇ ਨਾਂ 'ਤੇ ਜਾਂ 'ਗੁਰੂ ਗ੍ਰੰਥ ਸਾਹਿਬ ਵਿਚਲਾ ਮਨੁੱਖ ਕੇਸਾਂ ਬਗ਼ੈਰ ਹੈ' ਦੇ ਨਾਹਰਿਆਂ ਹੇਠ ਨਾਸਤਿਕ ਤੇ ਅਸ਼ਰਧਕ ਲੋਕ ਲਾਮਬੰਦ ਹੋ ਰਹੇ ਹਨ। ਸਿਦਕ ਵਾਲੇ ਥਿੜਕ ਰਹੇ ਹਨ। ਆਸਾਵੰਤ ਗੁਰਸਿੱਖ ਮਾਯੂਸ ਹੈ:

*ਹਉ ਭਾਲਿ ਵਿਕੁੰਨੀ ਹੋਈ॥*
*ਆਧੇਰੈ ਰਾਹੁ ਨ ਕੋਈ॥*
*ਵਿਚਿ ਹਉਮੈ ਕਰਿ ਦੁਖੁ ਰੋਈ॥*
*ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥* *(ਪੰਨਾ ੧੪੫)*

ਗਤੀ ਦੀ ਵਿਧੀ ਗੁਰੂ ਨਾਨਕ ਪਿਤਾ ਆਪ ਹੀ ਦੱਸ ਰਹੇ ਹਨ। ਗਤਿ ਸੰਭਵ ਹੈ ਗੁਰੂ, ਗੁਰਮਤਿ, ਗੁਰਬਾਣੀ ਤੇ ਗੁਰੂ ਗ੍ਰੰਥ ਸਾਹਿਬ ਦੁਆਰਾ, ਜਿਸ ਦਾ ਦੁਆਰਾ ਹੈ ਗੁਰਦੁਆਰਾ। ਆਸ ਗੁਰੂ ਸਾਹਿਬ 'ਤੇ ਹੈ। ਧਨ-ਦੌਲਤ, ਮਾਲੋ-ਜ਼ਰ ਅਤੇ ਮਾਇਆ ਬਹੁਤ ਹੈ। ਗੁਰਮਤਿ ਵਿਚ ਮਾਇਆ ਨੂੰ ਨਕਾਰਿਆ ਜਾਂ ਦੁਰਕਾਰਿਆ ਨਹੀਂ ਗਿਆ। ਸਿਰਫ਼ ਇਸ ਦੀ ਸਹੀ ਵਰਤੋਂ ਦੱਸੀ ਗਈ ਹੈ। ਆਮ ਮਨੁੱਖ ਮਾਇਆ ਦੀ ਸੇਵਾ ਕਰਦਾ ਹੈ, ਪਰ ਭਗਤਾਂ, ਸਾਧਾਂ, ਸੰਤਾਂ, ਸਾਧ-ਸੰਗਤ ਅਤੇ ਗੁਰਸਿੱਖਾਂ ਦੀ ਇਹ ਦਾਸੀ ਹੈ। ਗੁਰਸਿੱਖ ਤੱਤ ਨੂੰ ਰਿੜਕਦੇ ਹਨ, ਨਿਕੰਮਾ ਰੇੜਕਾ ਨਹੀਂ ਪਾਉਂਦੇ। ਲੋਕਾਈ ਦਾ ਚਲਨ ਹੈ:

*ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ॥*
*ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ॥* *(ਪੰਨਾ ੨੨੯)*

ਇਸ ਹਨੇਰੇ ਵਿਚੋਂ ਨਿਕਲਣ ਦਾ ਰਾਹ ਗੁਰੂ ਸਾਹਿਬ ਆਪ ਹੀ ਦਿੰਦੇ ਹਨ ਕਿ ਗੁਰੂ ਹੀ ਇਹ ਭਰਮ ਕੱਟੇਗਾ ਤੇ ਬ੍ਰਹਮ ਦਾ ਗਿਆਨ ਕਰਾਏਗਾ।

ਗੁਰਮਤਿ ਦੇ ਚਾਨਣ ਵਿਚ ਅਤਿਅੰਤ ਜ਼ਰੂਰੀ ਹੈ ਕਿ ਗੁਰਦੁਆਰਾ ਸਾਹਿਬਾਨ ਦੇ ਨਾਲ ਗੁਰਮਤਿ ਵਿਦਿਆਲਯ, ਸੰਗੀਤ ਵਿਦਿਆਲਯ, ਵਿਦਿਅਕ ਸੰਸਥਾਵਾਂ, ਕਾਲਜ, ਸਕੂਲ, ਵਿਵਸਾਇਕ ਕਾਲਜ ਆਦਿ ਵਿਤ ਅਨੁਸਾਰ ਖੋਲ੍ਹ ਕੇ ਵਿਦਿਆ ਦੇ ਮਾਧਿਅਮ ਦੇ ਨਾਲ ਗੁਰਦੁਆਰਾ ਗੁਰਸਿੱਖ, ਵਿਦਵਾਨ,

ਗਿਆਨਵਾਨ ਤੇ ਵਿਗਿਆਨਕ ਪੈਦਾ ਕਰੇ ਤਾਂ ਜੁ ਗੁਰਦੁਆਰਾ ਸਾਹਿਬਾਨ ਦਾ ਉਹ ਕਾਰਜ ਜੋ ਗੁਰੂ ਸਾਹਿਬ ਦੀ ਪਵਿੱਤਰ ਸੋਚਣੀ ਨੇ ਮਿਥਿਆ ਸੀ, ਉਹ ਸਾਕਾਰ ਹੋ ਨਿਬੜੇ। ਗੁਰਦੁਆਰਾ ਇਕ ਜੀਵੰਤ ਸ਼ਕਤੀਸ਼ਾਲੀ ਇਕਾਈ ਹੈ ਜੋ ਜੀਵਨਦਾਤੀ ਤੇ ਸੁਖਦਾਈ ਹੈ।

ਕੋਈ ਵੀ ਸ਼ਹਿਰ, ਬਸਤੀ ਅਥਵਾ ਮੁਹੱਲਾ ਜਾਂ ਪਿੰਡ, ਪਿੰਡੇ (ਸਰੀਰ) ਵਾਂਗ ਹੈ ਅਤੇ ਉਸ ਵਿਚ ਵਾਕਿਆ ਗੁਰਦੁਆਰਾ ਉਸ ਵੱਸੋਂ ਦੀ ਆਤਮਾ ਸਮਾਨ ਹੈ। ਜਿਵੇਂ ਆਤਮਾ ਦੀ ਹੋਂਦ ਨਾਲ ਪਿੰਡੇ ਦਾ ਜੀਵਨ ਹੈ, ਬਿਲਕੁਲ ਉਸੇ ਤਰ੍ਹਾਂ ਗੁਰਦੁਆਰੇ ਦੀ ਹੋਂਦ ਨਾਲ ਸ਼ਹਿਰ, ਬਸਤੀ ਜਾਂ ਪਿੰਡ ਦਾ ਜੀਵਨ ਹੈ। ਅਜਿਹਾ ਕਦੀ ਨਾ ਹੋਵੇ ਰੱਬਾ ਕਿ ਅਸੀਂ ਗੁਰਦੁਆਰੇ ਨਾਲੋਂ ਟੁੱਟ ਜਾਂ ਵਿੱਛੜ ਜਾਈਏ। ਗੁਰਦੁਆਰੇ ਨਾਲੋਂ ਵਿੱਛੜ ਕੇ ਅਸੀਂ ਜੀਉਂਦੀਆਂ ਲਾਸ਼ਾਂ ਸਮਾਨ ਹੀ ਹੋਵਾਂਗੇ। ਬੇਸ਼ੱਕ ਅਸੀਂ ਆਪਣੀ ਜ਼ਿੰਦਗੀ ਵਿਚ ਗੁਰਦੁਆਰੇ ਨਾਲੋਂ ਟੁੱਟਦੇ ਜਾ ਰਹੇ ਹਾਂ ਪਰ ਸ਼ੁਕਰ ਹੈ ਵਾਹਿਗੁਰੂ ਦਾ ਕਿ ਅਜੇ ਟੁੱਟੇ-ਭੱਜੇ ਵੀ ਅਸੀਂ ਸੰਸਕਾਰਤ ਤੌਰ ’ਤੇ ਗੁਰਦੁਆਰੇ ਨਾਲ ਜੁੜੇ ਹੋਏ ਹਾਂ। ਸਾਡੇ ਜਨਮ-ਸੰਸਕਾਰ, ਨਾਮਕਰਣ-ਸੰਸਕਾਰ, ਕੁੜਮਾਈ-ਸੰਸਕਾਰ, ਅਨੰਦ ਕਾਰਜ-ਸੰਸਕਾਰ ਅਤੇ ਮਿਰਤੂ-ਸੰਸਕਾਰ ਅਜੇ ਵੀ ਗੁਰਦੁਆਰੇ ਨਾਲ ਸੰਬੰਧਿਤ ਹਨ। ਗੁਰੂ ਪਾਤਸ਼ਾਹ ਕਿਰਪਾ ਕਰਨ ਕਿ ਗੁਰਦੁਆਰੇ ਵਾਲੇ ਜਾਗਦੇ ਰਹਿਣ। ਜਦ ਤਕ ਗੁਰਦੁਆਰੇ ਵਾਲੇ ਜਾਗਰੂਕ ਹੋ ਕੇ ਗੁਰਦੁਆਰੇ ਨਾਲ ਜੁੜੇ ਰਹਿਣਗੇ ਤਦ ਸਾਡੇ ਸਭ ਕਿੰਤੂ ਮਿਟ ਜਾਣਗੇ, ਗੁਰੂ ਨਾਨਕ ਦੇਵ ਜੀ ਪ੍ਰਭੂ ਸਾਨੂੰ ਮਿੱਠੇ-ਮਿੱਠੇ ਲੱਗਣਗੇ ਅਤੇ ਜੀਵਨ ਜੀਊਣ ਜੋਗਾ ਹੋ ਜਾਏਗਾ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸਥਾਪਿਤ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਜਿਸ ਵਿਚ ਗੁਰਦੇਵ ਨੇ ਪਹਿਲੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪਰਮੇਸ਼ਵਰ ਦਾ ਸਥਾਨ ਦੇ ਕੇ ਪ੍ਰਕਾਸ਼ ਕੀਤਾ, ਨੂੰ ਜੇਕਰ ਧਿਆਨ ਨਾਲ ਦੇਖੀਏ ਤਾਂ ਅਹਿਸਾਸ ਹੁੰਦਾ ਹੈ ਕਿ ਜਿਵੇਂ ਗੁਰਦੁਆਰਾ ਹਰਿਮੰਦਰ ਸਾਹਿਬ ਪਵਿੱਤਰ ਤਾਲ ਵਿਚ ਕਮਲ ਵਾਂਗ ਸੁਭਾਇਮਾਨ ਹੈ। ਇਹ ਗੁਰਦੁਆਰਾ ਜ਼ਿੰਦਗੀ ਦਾ ਪ੍ਰਤੀਕ ਹੈ। ਗੁਰਸਿੱਖਾਂ ਨੇ ਜੀਵਨ ਵਿਚ ਵੀ ਕਮਲ ਵਾਂਗ ਨਿਰਲੇਪ ਤੇ ਨਿਰਾਲਮ ਰਹਿਣਾ ਹੈ। ਇਹ ਠੀਕ ਹੈ ਕਿ ਦੁਨੀਆਂ ਦੇ ਬਹੁਤੇ ਕੰਮ ਮਾਇਆ ਨਾਲ ਚੱਲਦੇ ਹਨ, ਪਰ ਅਜਿਹਾ ਨਹੀਂ ਸਮਝ ਲੈਣਾ ਚਾਹੀਦਾ ਕਿ ਗੁਰਦੁਆਰਾ ਵੀ ਮਾਇਆ ਨਾਲ ਚੱਲਦਾ ਹੈ। ਸਤਿਗੁਰੂ ਦਾਤਾ ਅਕਾਲ ਪੁਰਖ ਅਤੇ ਸਾਧ ਸੰਗਤ ਇਸ ਮਾਇਆ ਰੂਪੀ ਦਾਤ ਦੀ ਦਾਤੀ ਹੈ। ਸਾਧ ਸੰਗਤ ‘ਕਾਮਧੇਨ’ ਹੈ, ਜਦ ਮੰਗੋ ਝੋਲੀਆਂ ਭਰ ਜਾਂਦੀਆਂ ਹਨ। ਫਿਰ ਇਹ ਭੁਲੇਖਾ ਕਦੀ ਨਹੀਂ ਪੈਣਾ ਚਾਹੀਦਾ ਕਿ ਗੁਰਦੁਆਰੇ ਦਾ ਵੱਡਾਪਨ ਓਥੇ ਇਕੱਠੀ ਹੋਈ ਮਾਇਆ ਨਾਲ ਹੈ। ਇਹ ਵੀ ਕਦੀ ਨਹੀਂ ਸਮਝਣਾ ਚਾਹੀਦਾ ਕਿ ਬਹੁਤੀ ਗੋਲਕ ਤਾਂ ਗੁਰਦੁਆਰਾ ਵੱਡਾ, ਘੱਟ ਗੋਲਕ ਥੋੜ੍ਹਾ ਚੜ੍ਹਾਵਾ ਤਾਂ ਗੁਰਦੁਆਰਾ ਛੋਟਾ। ਇਸ ਬਿਰਤੀ ਦਾ ਮਨਾਂ ਵਿਚ ਪ੍ਰਵੇਸ਼ ਹੋ ਜਾਣ ਨਾਲ ਕਲਸ਼ ਤਾਂ ਬਣ ਜਾਣਗੇ ਪਰ ਕਲੇਸ਼ ਨਹੀਂ ਕੱਟੇਗਾ :

*ਬਾਹਰ ਕੀ ਅਗਨਿ ਬੂਝਤ ਜਲ ਸਰਿਤਾ ਕੈ,*
*ਨਾਉ ਮੈ ਜਉ ਅਗਨਿ ਲਾਗੈ ਕੈਸੇ ਕੈ ਬੁਝਾਈਐ।*
*ਬਾਹਰ ਸੈ ਭਾਗਿ ਓਟ ਲੀਜੀਅਤ ਕੋਟ ਗੜ,*
*ਗੜ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ।*
*ਚੋਰਨ ਕੈ ਤ੍ਰਾਸ ਜਾਇ ਸਰਨਿ ਗਹੈ ਨਰਿੰਦ,*
*ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ।*

*ਮਾਇਆ ਡਰ ਡਰਪਤ ਹਾਰਿ ਗੁਰਦੁਆਰੈ ਜਾਵੈ,*
*ਤਹਾ ਜੋ ਮਾਇਆ ਬਿਆਪੈ ਕਹਾ ਠਹਰਾਈਐ॥੫੪੪॥*

*(ਕਬਿੱਤ ਸਵੈਯੇ ਭਾਈ ਗੁਰਦਾਸ ਜੀ)*

ਗੁਰੂ ਦੇ ਹਜ਼ੂਰ ਨਿਮਰਤਾ ਪੂਰਵਕ ਅਰਦਾਸ ਹੈ, ਕਾਮਨਾ ਹੈ ਕਿ ਹੇ ਪਾਤਸ਼ਾਹ ! ਗੁਰਦੁਆਰੇ ਦਾ ਸੁਭਾਅ ਤੇ ਪ੍ਰਕਿਰਤੀ ਸਾਡੇ ਜੀਵਨ ਵਿਚ ਪ੍ਰਵੇਸ਼ ਕਰੇ, ਨਾ ਕਿ ਸਾਡੀ ਨੀਵੀਂ ਬਿਰਤੀ ਅਤੇ ਆਮ ਦੁਨਿਆਵੀ ਸੋਚਣੀ ਗੁਰਦੁਆਰੇ ਵਿਚ ਜਾ ਵੜੇ। ਜੇ ਗੁਰਦੁਆਰੇ ਵਿਚ ਮਾਇਆ ਵਾਪਰ ਗਈ ਤਾਂ ਫਿਰ ਅਸੀਂ ਕਿਥੇ ਜਾਵਾਂਗੇ ?

(੯/੧੯੯੬)



# ਮੰਜੀ ਸੰਸਥਾ

ਸੰਸਥਾ ਵਿਚਾਰਾਂ ਜਾਂ ਸਿਧਾਂਤਾਂ ਦਾ ਨਿਯਮਬੱਧ ਢਾਂਚਾ ਹੁੰਦਾ ਹੈ। ਕਿਸੇ ਵੀ ਸਿਧਾਂਤ ਦੀ ਪ੍ਰਫੁੱਲਤਾ ਵਿਚ ਸੰਸਥਾ ਅਹਿਮ ਰੋਲ ਨਿਭਾਉਂਦੀ ਹੈ। ਕੋਈ ਵੀ ਸੰਸਥਾ ਕਿਸੇ ਵਿਸ਼ੇਸ਼ ਸਿਧਾਂਤ ਦਾ ਪ੍ਰਤਿਪਾਦਨ ਕਰਦੀ ਹੈ। 'ਪੰਜਾਬੀ ਵਿਸ਼ਵ-ਕੋਸ਼' ਅਨੁਸਾਰ, "ਸੰਸਥਾ ਵਿਵਹਾਰ ਨੂੰ ਨਿਯਮਬੱਧ ਕਰਦੀ ਹੈ। ਵਿਵਹਾਰ ਨੂੰ ਨਿਸ਼ਚਿਤ ਕਰਨਾ ਅਤੇ ਖਾਸ ਪੱਖ ਤੋਂ ਵਿਵਹਾਰ 'ਤੇ ਰੋਕ ਲਗਾਣਾ ਵੀ ਸੰਸਥਾ ਦਾ ਕੰਮ ਹੈ। ਇਸ ਲਈ ਹਰੇਕ ਸੰਸਥਾ ਵਿਵਹਾਰ ਦੀਆਂ ਹੱਦਾਂ ਨਿਸ਼ਚਿਤ ਕਰਦੀ ਹੈ ਤੇ ਇਨ੍ਹਾਂ ਹੱਦਾਂ ਦੇ ਵਿਚਕਾਰ ਵਿਅਕਤੀ ਕਾਰਜ ਕਰਦੇ ਹਨ।"[੧]

ਗੁਰੂ ਨਾਨਕ ਸਾਹਿਬ ਨੇ ਸਿੱਖ ਧਰਮ ਦੀ ਨੀਂਹ ਰੱਖੀ ਅਤੇ ਅੱਗੋਂ ਨੌਂ ਗੁਰੂ ਸਾਹਿਬਾਨ ਨੇ ਗੁਰੂ ਨਾਨਕ ਸਾਹਿਬ ਦੇ ਸਿਧਾਂਤਾਂ ਨੂੰ ਅੱਗੇ ਤੋਰਨ ਅਤੇ ਸਮੁੱਚੀ ਮਨੁੱਖਤਾ ਤਕ ਪਹੁੰਚਾਉਣ ਲਈ ਸਖ਼ਤ ਘਾਲਣਾ ਘਾਲੀ। ਪੂਰੇ ਵਿਸ਼ਵ ਵਿਚ ਸਿੱਖ ਧਰਮ ਦੇ ਸਿਧਾਂਤਾਂ ਨੂੰ ਦ੍ਰਿੜ੍ਹ ਕਰਵਾਉਣ ਲਈ ਗੁਰੂ ਨਾਨਕ ਸਾਹਿਬ ਤੋਂ ਹੀ ਇਕ ਲੀਹ ਤੁਰ ਪਈ ਸੀ। ਇਸੇ ਲੀਹ ਨੂੰ ਅੱਗੇ ਤੋਰਨ ਲਈ ਗੁਰੂ ਅਮਰਦਾਸ ਜੀ ਨੇ 'ਮੰਜੀ ਸੰਸਥਾ' ਦੀ ਸਥਾਪਨਾ ਕੀਤੀ। ਸਿੱਖ ਕਦਰਾਂ-ਕੀਮਤਾਂ/ਸਿਧਾਂਤਾਂ ਨੂੰ ਪਰਪੱਕ ਕਰਨ ਅਤੇ ਅਮਲੀ ਜਾਮਾ ਪਹਿਨਾਉਣ ਲਈ ਮੰਜੀ ਸੰਸਥਾ ਦੀ ਸਥਾਪਨਾ ਗੁਰੂ ਸਾਹਿਬ ਵੱਲੋਂ ਅਹਿਮ ਕੰਮ ਸੀ। ਭਾਈ ਕਾਨ੍ਹ ਸਿੰਘ ਨਾਭਾ ਮੰਜੀ ਬਾਰੇ ਇਸ ਤਰ੍ਹਾਂ ਲਿਖਦੇ ਹਨ; "ਮੰਜੀ, ਛੋਟਾ ਮੰਜਾ, ਮੰਚ, ਗੁਰਦੁਆਰੇ ਦਾ ਉਹ ਥੜ੍ਹਾ (ਚਬੂਤਰਾ), ਜੋ ਗੁਰੂ ਸਾਹਿਬ ਦੇ ਬੈਠਣ ਦੀ ਥਾਂ ਸਨਮਾਨ ਵਾਸਤੇ ਬਣਾਇਆ ਹੈ।"[੨] ਡਾ. ਗੋਕਲ ਚੰਦ ਨਾਰੰਗ ਅਨੁਸਾਰ ਮੰਜਾ ਮੰਜੀ ਦਾ ਪੁਲਿੰਗ ਹੈ, ਜਿਸ ਦਾ ਅਰਥ ਚਾਰਪਾਈ ਹੈ ਜਿਹੜੀ ਕਿ ਭਾਰਤ ਵਿਚ ਵਰਤੀ ਜਾਂਦੀ ਹੈ, ਇਹ ਪਰਗਣੇ ਦੀ ਥਾਂ ਵਰਤੀ ਜਾਂਦੀ ਸੀ।[੩]

ਸਿੱਖ ਰਵਾਇਤ ਅਨੁਸਾਰ ਮੰਜੀ ਦੇ ਅਰਥ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਨਾਲ ਜੁੜੇ ਹਨ। ਇਸ ਦੇ ਅੰਤਰਗਤ ਗੁਰੂ ਸਾਹਿਬ ਨੇ ਭਾਰਤ ਦੇ ਵੱਖ-ਵੱਖ ਇਲਾਕਿਆਂ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਬਾਈ (੨੨) ਪ੍ਰਚਾਰਕ ਥਾਪੇ। ਇਹ ਪ੍ਰਚਾਰਕ ਵੱਖੋ-ਵੱਖ ਥਾਵਾਂ 'ਤੇ ਮੰਜੀ 'ਤੇ ਬੈਠ ਕੇ ਸਿੱਖ ਸਿਧਾਂਤਾਂ ਦਾ ਵਿਆਖਿਆਨ ਕਰਦੇ ਸਨ ਅਤੇ ਹੋਰ ਸ਼ਰਧਾਲੂ ਹੇਠਾਂ ਆਲੇ-ਦੁਆਲੇ ਬੈਠ ਕੇ ਉਨ੍ਹਾਂ ਦੇ ਵਿਚਾਰ ਸੁਣਦੇ ਸਨ। ਸਿੱਖ ਸੰਗਤਾਂ ਮੰਜੀਦਾਰਾਂ ਨੂੰ ਬਹੁਤ ਆਦਰ ਮਾਣ ਦੇਂਦੀਆਂ ਸਨ। ਡਾ. ਮਦਨਜੀਤ ਕੌਰ ਅਨੁਸਾਰ ਮੰਜੀ ਸਿੱਖ ਧਰਮ ਪ੍ਰਚਾਰਕ ਦੀ ਗੱਦੀ ਸੀ ਅਤੇ ਮੰਜੀ ਤੋਂ ਭਾਵ ਗੁਰੂ ਸਾਹਿਬ ਵੱਲੋਂ ਪ੍ਰਮੁੱਖ ਸ਼ਰਧਾਲੂ ਸਿੱਖਾਂ ਨੂੰ ਬਖਸ਼ੀ ਹੋਈ ਪਦਵੀ ਸੀ।[੪]

ਸੰਗਤ ਵਧਣ ਕਰਕੇ ਗੁਰੂ ਘਰ ਦੀ ਜ਼ਿੰਮੇਵਾਰੀ ਵੱਧ ਗਈ। ਦੂਰ ਨੇੜੇ ਦੀ ਸੰਗਤ ਦੀ

ਅਗਵਾਈ ਕਰਨ ਲਈ ਸਚਿਆਰ, ਗੁਰਬਾਣੀ ਦੇ ਰੰਗ ਅਤੇ ਗੁਰੂ ਪਿਆਰ ਵਿਚ ਰੰਗੇ ਹੋਏ ਵਿਦਵਾਨ ਸਿੱਖਾਂ ਦੀ ਲੋੜ ਸੀ। ਮੰਜੀਦਾਰਾਂ ਦਾ ਸੰਬੰਧ ਸਿੱਧਾ ਗੁਰੂ ਸਾਹਿਬ ਨਾਲ ਹੋਣ ਕਰਕੇ ਇਹ ਸੰਗਤ ਅਤੇ ਗੁਰੂ ਸਾਹਿਬ ਵਿਚਾਲੇ ਇਕ ਕੜੀ ਦਾ ਕੰਮ ਕਰਦੇ ਸਨ। ਉਹ ਗੁਰੂ ਨਾਨਕ ਸਾਹਿਬ ਦੇ ਸਾਂਝੀਵਾਲਤਾ ਦੇ ਉਪਦੇਸ਼ ਨੂੰ ਘਰ-ਘਰ ਪਹੁੰਚਾਉਣ ਦਾ ਸਫਲ ਯਤਨ ਕਰਦੇ ਸਨ। ਸਿੱਖ ਸੰਗਤਾਂ ਨੂੰ ਗੁਰਬਾਣੀ ਦੇ ਲੜ ਲਾਉਣ ਲਈ ਅਤੇ ਗੁਰਮਤਿ ਵਿਚਾਰਧਾਰਾ ਦ੍ਰਿੜ੍ਹ ਕਰਵਾਉਣ ਲਈ ਉਹ ਪੋਥੀਆਂ ਲਿਖਣ ਅਤੇ ਵੰਡਣ ਦਾ ਕੰਮ ਵੀ ਕਰਦੇ ਸਨ। ਇਸ ਦੀ ਜਾਣਕਾਰੀ ਸਾਨੂੰ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਵੀ ਮਿਲਦੀ ਹੈ:

*ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ।*
*ਡਲੇ ਵਾਸੀ ਸੰਗਤਿ ਭਾਰੀ॥* (ਵਾਰ ੧੧/੧੬)

ਪੋਥੀਆਂ ਲਿਖਣ ਅਤੇ ਵੰਡਣ ਦੇ ਕਾਰਜ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਗੁਰੂ ਘਰ ਵਿਚ ਗੁਰਗੱਦੀ ਹਾਸਲ ਕਰਨ ਲਈ ਗੁਰੂ ਘਰ ਦੇ ਵਿਰੋਧੀਆਂ ਵੱਲੋਂ ਕੱਚੀ ਬਾਣੀ ਦੇ ਲਿਖਣ ਅਤੇ ਪ੍ਰਚਾਰਨ ਦੇ ਯਤਨ ਕੀਤੇ ਜਾ ਰਹੇ ਸਨ। ਇਸ ਲਈ ਮੰਜੀਦਾਰ ਸੰਗਤਾਂ ਨੂੰ ਝੂਠੇ ਤੇ ਪਾਖੰਡੀ ਗੁਰੂਆਂ ਤੋਂ ਸੁਚੇਤ ਕਰਦੇ ਸਨ ਅਤੇ ਨਿਰੋਲ ਸਿੱਖ ਸਿਧਾਂਤਾਂ ਤੋਂ ਉਨ੍ਹਾਂ ਨੂੰ ਜਾਣੂ ਕਰਵਾਉਂਦੇ ਸਨ। ਗੁਰੂ ਸਾਹਿਬ ਇਨ੍ਹਾਂ ਪਾਖੰਡੀ ਅਤੇ ਸਵਾਰਥੀ ਸਾਧਾਂ ਬਾਰੇ ਆਪਣੀ ਬਾਣੀ ਵਿਚ ਵਿਅੰਗ ਕਰਦੇ ਹਨ:

*ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥*
*ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥*
*ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥*
*ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥*
*ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ॥* (ਪੰਨਾ ੯੫੧)
*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥*
*ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥*
*ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ॥*
*ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥*
*ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥*
*ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥੨੪॥* (ਪੰਨਾ ੯੨੦)

ਰਵਾਇਤ ਅਨੁਸਾਰ ਗੁਰੂ ਸਾਹਿਬ ਦੇ ੨੨ ਮੰਜੀਆਂ ਦੇ ਸੰਗਠਨ ਦੀ ਯੋਜਨਾ ਦੀ ਪ੍ਰੇਰਨਾ ਬਾਦਸ਼ਾਹ ਅਕਬਰ ਦੇ ਵੇਲੇ ਮੁਗ਼ਲ ਸਾਮਰਾਜ ਦੇ ੨੨ ਸੂਬਿਆਂ ਦੀ ਵੰਡ ਨੂੰ ਦੱਸਿਆ ਗਿਆ ਹੈ, ਪਰ ਇਤਿਹਾਸਕ ਪਰਿਪੇਖ ਤੋਂ ਵਾਚਿਆਂ ਇਹ ਤੱਥ ਗਲਤ ਸਾਬਿਤ ਹੁੰਦਾ ਹੈ। ਮੁਗ਼ਲ ਸੂਬਿਆਂ ਦੀ ਗਿਣਤੀ ਹਮੇਸ਼ਾਂ ਮੰਜੀਆਂ ਦੀ ਗਿਣਤੀ ਤੋਂ ਭਿੰਨ ਰਹੀ ਹੈ। ਡਾ. ਬਲਵੰਤ ਸਿੰਘ ਢਿਲੋਂ ਦੁਆਰਾ ਸੰਪਾਦਿਤ ਸ. ਰਤਨ ਸਿੰਘ ਭੰਗੂ ਕ੍ਰਿਤ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਹ ਟਿਪਣੀ ਦਿੱਤੀ ਗਈ ਹੈ ਕਿ "ਗੁਰੂ ਅਮਰਦਾਸ ਜੀ ਦੇ ਸਮੇਂ ਮੁਗਲ ਸਾਮਰਾਜ ਵਿਚ ਸੂਬਿਆਂ ਦੀ ਗਿਣਤੀ ੨੨ ਨਹੀਂ ਸੀ। ਭਾਵੇਂ ਕਿ ਅਕਬਰ ਦੀ ਜਨਮ ਕੁੰਡਲੀ ਵਿਚ ਉਸ ਦੁਆਰਾ ੨੨ ਸੂਬਿਆਂ ਉਪਰ ਰਾਜ ਕਰਨ ਦੀ ਭਵਿੱਖ ਬਾਣੀ ਕੀਤੀ ਗਈ ਸੀ ਪਰ ਉਸ ਅਧੀਨ ਕੁਲ ੧੫ ਸੂਬੇ ਹੀ ਸਨ।"[੫] ਗੁਰੂ ਸਾਹਿਬ ਨੇ ਕਿਸੇ

ਸਾਮਰਾਜ ਤੋਂ ਪ੍ਰਭਾਵਿਤ ਹੋ ਕੇ ਨਹੀਂ ਬਲਕਿ ਸਮੇਂ ਅਤੇ ਧਰਮ ਦੀ ਲੋੜ ਨੂੰ ਮੁੱਖ ਰੱਖਦਿਆਂ ਮੰਜੀਆਂ ਦੀ ਸਥਾਪਨਾ ਕੀਤੀ।

ਜਿਥੋਂ ਤਕ ਮੰਜੀਆਂ ਦੀ ਗਿਣਤੀ ਦਾ ਸਵਾਲ ਹੈ ਤਾਂ ਉਸ ਬਾਰੇ ਵੀ ਸਾਨੂੰ ਕੋਈ ਇਤਿਹਾਸਕ ਤੱਥ ਨਹੀਂ ਮਿਲਦਾ। ਮੰਜੀਆਂ ਦੀ ਗਿਣਤੀ ਅਤੇ ਅਹੁਦੇਦਾਰਾਂ ਦੇ ਨਾਂਵਾਂ ਦੇ ਬਾਰੇ ਵਿਦਵਾਨਾਂ ਵਿਚ ਮੱਤਭੇਦ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਇਕੋ-ਇਕ ਸਮਕਾਲੀ ਸ੍ਰੋਤ ਹੈ ਜਿਸ ਵਿਚ ਗੁਰੂ ਸਾਹਿਬ ਦੁਆਰਾ ਥਾਪੇ ਹੋਏ ਦੂਰ-ਨੇੜੇ ਦੇ ਪ੍ਰਚਾਰਕਾਂ ਦੇ ਨਾਂ ਮਿਲਦੇ ਹਨ:

*ਪਿਰਥੀ ਮਲੁ ਤੁਲਸਾ ਭਲਾ ਮਲਣੁ ਗੁਰ ਸੇਵਾ ਹਿਤਕਾਰੀ।*
*ਰਾਮੂ ਦੀਪਾ ਉਗ੍ਰਸੈਣੁ ਨਾਗਉਰੀ ਗੁਰ ਸਬਦ ਵੀਚਾਰੀ।*
*ਮੋਹਣੁ ਰਾਮੂ ਮਹਤਿਆ ਅਮਰੂ ਗੋਪੀ ਹਉਮੈ ਮਾਰੀ।*
*ਸਾਹਾਰੂ ਗੰਗੂ ਭਲੇ ਭਾਗੂ ਭਗਤੁ ਭਗਤਿ ਹੈ ਪਿਆਰੀ।*
*ਖਾਨੁ ਛੁਰਾ ਤਾਰੂ ਤਰੇ ਵੇਗਾ ਪਾਸੀ ਕਰਣੀ ਸਾਰੀ।*
*ਉਗਰੂ ਨੰਦੂ ਸੁਦਨਾ ਪੂਰੋ ਝਟਾ ਪਾਰਿ ਉਤਾਰੀ।*
*ਮਲੀਆ ਸਾਹਾਰੂ ਭਲੇ ਛੀਂਬੇ ਗੁਰ ਦਰਗਹ ਦਰਬਾਰੀ।*
*ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣ ਲੇਖਾਰੀ।*
*ਡਲੇ ਵਾਸੀ ਸੰਗਤਿ ਭਾਰੀ॥* (ਵਾਰ ੧੧/੧੬)

ਭਾਈ ਕਾਨ੍ਹ ਸਿੰਘ ਨਾਭਾ ਵੀ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ੨੨ ਮੰਜੀਆਂ ਦਾ ਵੇਰਵਾ ਦਿੰਦੇ ਹਨ। ਉਨ੍ਹਾਂ ਅਨੁਸਾਰ ਮੰਜੀਦਾਰਾਂ ਦੇ ਨਾਂ ਇਹ ਹਨ: ੧. ਅੱਲਾਯਾਰ, ੨. ਸੱਚਨਸੱਚ, ੩. ਸਾਧਾਰਣ, ੪. ਸਾਵਣਮੱਲ, ੫. ਸੁੱਖਣ, ੬. ਹੰਦਾਲ, ੭. ਕੇਦਾਰੀ, ੮. ਖੇਡਾਂ, ੯. ਗੰਗੂਸ਼ਾਹ, ੧੦. ਦਰਬਾਰੀ, ੧੧. ਪਾਰੋ, ੧੨. ਫੇਰਾ, ੧੩. ਬੂਆ, ੧੪. ਬੇਣੀ, ੧੫. ਮਹੇਸਾ, ੧੬. ਮਾਈਦਾਸ, ੧੭. ਮਾਣਕਚੰਦ, ੧੮. ਮੁਰਾਰੀ, ੧੯. ਰਾਜਾਰਾਮ, ੨੦. ਰੰਗਸ਼ਾਹ, ੨੧. ਰੰਗਦਾਸ, ੨੨. ਲਾਲੋ।

'ਸੂਰਜ ਪ੍ਰਕਾਸ਼', 'ਬੰਸਾਵਲੀਨਾਮਾ', 'ਮਹਿਮਾ ਪ੍ਰਕਾਸ਼', 'ਸ੍ਰੀ ਗੁਰੁ ਬੰਸ ਬਿਨੋਦ' ਆਦਿ ਉੱਤਰ ਕਾਲੀ ਰਚਨਾਵਾਂ ਵਿਚ ਮੰਜੀਦਾਰਾਂ ਦੇ ਨਾਂ ਵੱਖੋ ਵੱਖ ਹਨ ਅਤੇ ਕੁਝ ਕੁ ਨੂੰ ਛੱਡ ਕੇ ਬਾਕੀ ਬਿਲਕੁਲ ਵੀ ਮੇਲ ਨਹੀਂ ਖਾਂਦੇ ਹਨ। ਡਾ. ਮਦਨਜੀਤ ਕੌਰ ਦੁਆਰਾ ਸ੍ਰੀ ਗੁਰੁ ਬੰਸ ਬਿਨੋਦ, ਸ੍ਰੀ ਗੁਰੂ ਤੀਰਥ ਸੰਗ੍ਰਹ, ਸ੍ਰੀ ਗੋਇੰਦਵਾਲ ਦੇ ਗੁਰਦੁਆਰੇ ਹਵੇਲੀ ਸਾਹਿਬ ਦਾ ਸੁਨਹਿਰੀ ਪੱਤਰਾ ਤੇ 'ਮਹਾਨ ਕੋਸ਼' ਚਾਰ ਸ੍ਰੋਤਾਂ ਦੇ ਤੁਲਨਾਤਮਕ ਅਧਿਐਨ ਦੇ ਆਧਾਰ 'ਤੇ ਮੰਜੀਆਂ ਦੇ ਅਹੁਦੇਦਾਰਾਂ ਦੇ ਨਾਂ ਅਤੇ ਸੰਖੇਪ ਜੀਵਨ ਵੇਰਵੇ ਪੇਸ਼ ਕੀਤੇ ਗਏ ਹਨ। ਇਨ੍ਹਾਂ ਨਾਵਾਂ ਅਤੇ ਜੀਵਨ ਵੇਰਵਿਆਂ ਦੁਆਰਾ ਜੋ ਤੱਥ ਸਾਹਮਣੇ ਆਉਂਦੇ ਹਨ, ਉਹ ਇਸ ਤਰ੍ਹਾਂ ਹਨ:-

੧. ਗੁਰੂ ਸਾਹਿਬ ਨੇ ਬਿਨਾਂ ਕਿਸੇ ਭੇਦ-ਭਾਵ ਤੋਂ ਉੱਚ ਸ਼੍ਰੇਣੀ ਦੇ ਨਾਲ-ਨਾਲ ਪੱਛੜੀਆਂ ਤੇ ਲਤਾੜੀਆਂ ਹੋਈਆਂ ਜਾਤਾਂ ਦੇ ਲੋਕਾਂ ਨੂੰ ਵੀ ਬਰਾਬਰ ਗੱਦੀਆਂ ਤੇ ਮਾਣ ਬਖਸ਼ਿਆ। ਪਰ ਇਸ ਦੇ ਨਾਲ ਇਹ ਗੱਲ ਵੀ ਝੂਠੀ ਸਾਬਤ ਹੁੰਦੀ ਹੈ ਕਿ ਸਿਰਫ ਨੀਵੀਆਂ ਜਾਤਾਂ ਦੇ ਲੋਕ ਹੀ ਗੁਰੂ ਸਾਹਿਬ ਨਾਲ ਜੁੜੇ। ਗੁਰੂ ਸਾਹਿਬ ਦਾ ਮੰਤਵ ਸਮਾਜਿਕ ਬਰਾਬਰਤਾ ਸੀ ਨਾ ਕਿ ਕਿਸੇ ਖਾਸ ਜਾਤੀ ਨੂੰ ਉੱਪਰ ਲਿਆ ਕੇ ਦੂਸਰੀ ਨੂੰ ਪਛਾੜਨਾ। ਜਿਥੇ ਗੁਰੂ ਸਾਹਿਬ ਦੇ ਪ੍ਰਚਾਰਕਾਂ ਵਿਚ ਬ੍ਰਾਹਮਣ ਜਾਤੀ ਦੇ ਮੰਜੀਦਾਰ ਸਨ ਉਥੇ ਆਪ ਨੇ ਖੱਤਰੀ, ਭੱਲੇ, ਲੁਹਾਰ, ਆਦਿ ਜਾਤੀਆਂ ਦੇ ਸਿੱਖਾਂ ਨੂੰ ਵੀ ਗੱਦੀਆਂ

ਬਖਸ਼ੀਆਂ ਜਿਵੇਂ ਕਿ ਪਿੰਡ ਮਦ ਦਾ ਸੱਚਨ ਸੱਚ, ਖੇਮਕਰਨ (ਅੰਮ੍ਰਿਤਸਰ) ਦਾ ਖੇਡਾ ਸੋਇਰੀ, ਪਿੰਡ ਚੂਹਣੀਆਂ (ਲਾਹੌਰ) ਦਾ ਬੇਣੀ, ਪਿੰਡ ਕਰੋਲੀ (ਲਾਹੌਰ) ਦਾ ਮਾਈਦਾਸ ਅਤੇ ਰਾਜਾ ਰਾਮ ਸਭ ਬ੍ਰਾਹਮਣ ਸਨ। ਇਸੇ ਤਰ੍ਹਾਂ ਖੱਤ੍ਰੀਆਂ ਦੀ ਬਰਾਦਰੀ ਵਿਚੋਂ ਵੀ ਮੰਜੀਦਾਰ (ਪਿੰਡ ਧਮਿਆਲ ਦਾ ਸੁੱਖਣ, ਗੜ੍ਹਸ਼ੰਕਰ ਦਾ ਗੰਗਾਸ਼ਾਹ, ਮਜੀਠੇ ਦਾ ਭਾਰੀ ਦਰਬਾਰੀ, ਪਿੰਡ ਡੱਲਾ (ਸੁਲਤਾਨਪੁਰ) ਦਾ ਭਾਈ ਪਾਰੋ, ਜੰਮੂ ਦਾ ਭਾਈ ਫੇਰਾ, ਭਾਈ ਬੂਆ, ਸੁਲਤਾਨਪੁਰ ਦਾ ਮਹੇਸ਼ਾ, ਵੈਰੋਵਾਲ ਦਾ ਮਾਣਕਚੰਦ, ਲਾਹੌਰ ਦਾ ਮਾਧੋ ਮੁਰਾਰੀ, ਜਲੰਧਰ ਦਾ ਗੰਗੂਸ਼ਾਹ, ਪਿੰਡ ਘੜੂਆ ਅੰਬਾਲਾ ਦਾ ਰੰਗਦਾਸ ਥਾਪੇ ਗਏ। ਇਸ ਦੇ ਨਾਲ-ਨਾਲ ਗੋਇੰਦਵਾਲ ਦਾ ਰਹਿਣ ਵਾਲਾ ਭਾਈ ਸਾਧਾਰਣ ਇਕ ਲੁਹਾਰ ਸੀ। ਭਾਈ ਸਾਵਣ ਮੱਲ ਭੱਲਾ ਸੀ ਜੋ ਕਿ ਗੁਰੂ ਅਮਰਦਾਸ ਜੀ ਦਾ ਭਤੀਜਾ ਸੀ। ਇਨ੍ਹਾਂ ਤੋਂ ਇਲਾਵਾ ਪਿੰਡ ਜੰਡਿਆਲਾ ਅੰਮ੍ਰਿਤਸਰ ਦਾ ਰਹਿਣ ਵਾਲਾ ਹੰਦਾਲ ਜੱਟ ਬਰਾਦਰੀ ਨਾਲ ਸੰਬੰਧ ਰੱਖਦਾ ਸੀ।

੨. ਗੁਰੂ ਸਾਹਿਬ ਨੇ ਜਾਤ-ਪਾਤ ਦੇ ਭੇਦ ਨੂੰ ਮਿਟਾਉਣ ਦੇ ਨਾਲ-ਨਾਲ ਧਾਰਮਿਕ ਸਦਭਾਵਨਾ ਦਾ ਉਪਦੇਸ਼ ਵੀ ਦਿੱਤਾ। ਆਪ ਨੇ ਪਿੰਡ ਡੱਲਾ (ਸੁਲਤਾਨਪੁਰ) ਦੇ ਰਹਿਣ ਵਾਲੇ ਮੁਸਲਮਾਨ ਪਠਾਣ ਅੱਲਾਯਾਰ ਨੂੰ ਵੀ ਮੰਜੀ ਦੀ ਗੱਦੀ ਬਖਸ਼ੀ।

੩. ਅਲੱਗ-ਅਲੱਗ ਫਿਰਕਿਆਂ ਨੂੰ ਮੰਨਣ ਵਾਲੇ ਵੀ ਬਾਅਦ ਵਿਚ ਸਿੱਖ ਧਰਮ ਦੇ ਉਪਾਸ਼ਕ ਬਣੇ। ਮੰਜੀਦਾਰ ਖੇਡਾ ਸੋਇਰੀ ਦੁਰਗਾ ਪੂਜਕ ਸੀ, ਭਾਈ ਫੇਰਾ ਗੋਰਖ ਪੰਥੀ, ਭਾਈ ਮਾਈਦਾਸ ਵੈਰਾਗੀ ਵੈਸ਼ਨਵ ਸੀ।

੪. ਇਹ ਮੰਜੀਦਾਰ ਦੂਰ-ਦੂਰ ਦੇ ਇਲਾਕਿਆਂ ਤੋਂ ਸਨ, ਜਿਸ ਕਰਕੇ ਪੂਰੇ ਦੇਸ਼ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨਾ ਸੌਖਾ ਹੋਇਆ।

ਇਨ੍ਹਾਂ ਤੱਥਾਂ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਸਾਹਿਬ ਦੇ ਨਾਲ ਸਿਰਫ ਸਮਾਜ ਵੱਲੋਂ ਲਤਾੜੀਆਂ ਪੱਛੜੀਆਂ ਸ਼੍ਰੇਣੀਆਂ ਦੇ ਲੋਕ ਹੀ ਨਹੀਂ ਜੁੜੇ ਬਲਕਿ ਉੱਚ ਸ਼੍ਰੇਣੀਆਂ ਦੇ ਲੋਕ ਵੀ ਆਪ ਦੀਆਂ ਸਿੱਖਿਆਵਾਂ ਤੋਂ ਬਹੁਤ ਪ੍ਰਭਾਵਿਤ ਹੋਏ। ਇਥੋਂ ਤਕ ਕਿ ਇਸਲਾਮ ਧਰਮ ਨਾਲ ਸੰਬੰਧਿਤ ਸੰਗਤ ਵੀ ਗੁਰੂ ਘਰ ਨਾਲ ਜੁੜੀ। ਗੁਰੂ ਸਾਹਿਬ ਦਾ ਉਦੇਸ਼ ਸਿਰਫ ਨੀਵੀਆਂ ਜਾਤਾਂ ਨੂੰ ਉਪਰ ਚੁੱਕਣਾ ਹੀ ਨਹੀਂ ਬਲਕਿ ਪੂਰੇ ਸਮਾਜ ਨੂੰ ਸਮਾਨ ਰੂਪ ਵਿਚ ਸਿੱਧੇ ਰਾਹੇ ਪਾਉਣਾ ਸੀ। ਆਪ ਨੇ ਇਸਤਰੀਆਂ ਨੂੰ ਵੀ ਗੁਰਮਤਿ ਪ੍ਰਚਾਰ ਲਈ ਨਿਯੁਕਤ ਕੀਤਾ। ਕਿਹਾ ਜਾਂਦਾ ਹੈ ਕਿ ਇਨ੍ਹਾਂ ਪ੍ਰਚਾਰਕ ਇਸਤਰੀਆਂ ਨੂੰ ਆਪ ਨੇ ੫੨ ਪੀੜ੍ਹੇ ਬਖਸ਼ੇ।[੬]

ਗੁਰੂ ਸਾਹਿਬ ਦੀ ਵਿਸ਼ਾਲ ਦ੍ਰਿਸ਼ਟੀ ਸਦਕਾ ਆਪ ਦਾ ਉਪਦੇਸ਼ ਦੇਸ਼ ਦੇ ਕੋਨੇ ਕੋਨੇ ਵਿਚ ਪਹੁੰਚਿਆ ਅਤੇ ਦੂਰੋਂ-ਦੂਰੋਂ ਸੰਗਤਾਂ ਆਪ ਨਾਲ ਜੁੜੀਆਂ। ਮੰਜੀ ਸੰਸਥਾ ਨੇ ਸਿੱਖ ਸੰਗਤਾਂ ਨੂੰ ਸੰਗਠਿਤ ਕੀਤਾ। ਸੰਗਠਨ ਕਰਕੇ ਹੀ ਸਿੱਖ ਧਰਮ ਅੱਗੇ ਪ੍ਰਫੁੱਲਤ ਹੋਇਆ। ਗੁਰੂ ਸਾਹਿਬ ਨੇ ਹਮੇਸ਼ਾਂ ਬਿਨਾਂ ਕਿਸੇ ਵਿਤਕਰੇ ਤੋਂ ਸਭ ਲੋਕਾਈ 'ਤੇ ਆਪਣੀ ਕਿਰਪਾ ਦ੍ਰਿਸ਼ਟੀ ਬਣਾਈ ਰੱਖੀ। ਇੰਵ ਮੰਜੀ ਸੰਸਥਾ ਦੀ ਸਥਾਪਨਾ ਕਰਕੇ ਗੁਰੂ ਸਾਹਿਬ ਨੇ ਸਾਰੇ ਸਿੱਖ ਜਗਤ ਨੂੰ ਏਕਤਾ ਦੇ ਸੂਤਰ ਵਿਚ ਪਰੋਅ ਦਿੱਤਾ। ਮੰਜੀ ਸੰਸਥਾ ਦੁਆਰਾ ਸਿੱਖ ਧਰਮ ਦਾ ਪਰਚਾਰ ਵਧੇਰੇ ਸੰਗਠਿਤ ਅਤੇ ਨਿਸ਼ਚਿਤ ਰੂਪ ਵਿਚ ਹੋਣ ਲੱਗ ਪਿਆ।

ਇਨ੍ਹਾਂ ਮੰਜੀਦਾਰਾਂ ਵਿਚੋਂ ਕੁਝ ਨੇ ਤਾਂ ਫਿਰ ਆਪਣੇ ਡੇਰੇ ਬਣਾ ਲਏ ਅਤੇ ਖੁਦਮੁਖਤਿਆਰ ਹੋ ਗਏ। ਜਿਵੇਂ ਹੰਦਾਲ ਨੇ ਆਪਣੇ ਪਿੰਡ ਜੰਡਿਆਲੇ ਜਾ ਕੇ ਸਿੱਖ ਧਰਮ ਦਾ ਪ੍ਰਚਾਰ ਕਰਨਾ ਸ਼ੁਰੂ ਕਰ

ਦਿੱਤਾ। ਉਹ ਹਰ ਵੇਲੇ 'ਨਿਰੰਜਨ' ਸ਼ਬਦ ਦਾ ਜਾਪ ਕਰਦਾ-ਸੀ ਤੇ ਉਸ ਤੋਂ 'ਨਿਰੰਜਨੀਆ' ਸੰਪਰਦਾਇ ਹੋਂਦ ਵਿਚ ਆ ਗਿਆ। ਇਸ ਤਰ੍ਹਾਂ ਹੀ ਭਾਈ ਗੰਗੁਸ਼ਾਹੀ ਦੇ ਉੱਤਰਾਧਿਕਾਰੀਆਂ ਨੇ ਵੀ ਵੱਖਰਾ ਸੰਪਰਦਾਇ 'ਗੰਗੁਸ਼ਾਹੀ' ਸਥਾਪਿਤ ਕਰ ਲਿਆ।

ਪ੍ਰਚਾਰ ਕੇਂਦਰ ਵਧਣ ਕਰਕੇ ਇਹੀ ਸੰਸਥਾ ਮੁੜ ਕੇ ਗੁਰੂ ਅਰਜਨ ਸਾਹਿਬ ਦੇ ਵੇਲੇ ਮਸੰਦ ਸੰਸਥਾ ਦੇ ਰੂਪ ਵਿਚ ਪ੍ਰਫੁੱਲਤ ਹੋਈ। ਗੁਰੂ ਘਰ ਦੀ ਮਰਯਾਦਾ ਅਤੇ ਪ੍ਰਬੰਧ ਨੂੰ ਬਹਾਲ ਕਰਨ ਲਈ ਮਸੰਦ ਸੰਸਥਾ ਨੇ ਭਰਪੂਰ ਯੋਗਦਾਨ ਪਾਇਆ। ਪਰ ਬਾਅਦ ਵਿਚ ਕੁਝ ਨੇ ਆਪਣੀਆਂ ਮਨਮਾਨੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਦੇ ਗੁਰੂ ਘਰ ਤੋਂ ਦੂਰ ਹੋਣ ਅਤੇ ਖੁਦਮੁਖਤਿਆਰੀਆਂ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸੰਸਥਾ ਨੂੰ ਖ਼ਤਮ ਕਰ ਦਿੱਤਾ।

## ਹਵਾਲੇ ਤੇ ਟਿਪਣੀਆਂ:


੧. *ਪੰਜਾਬੀ ਵਿਸ਼ਵ-ਕੋਸ਼,* ਭਾਸ਼ਾ ਵਿਭਾਗ ਪਟਿਆਲਾ, ੧੯੮੬, ਪੰਨਾ ੩੦.

੨. ਨਾਭਾ, ਭਾਈ ਕਾਨ੍ਹ ਸਿੰਘ, *ਮਹਾਨ ਕੋਸ਼,* ਨੈਸ਼ਨਲ ਬੁੱਕ ਸ਼ਾਪ, ਦਿੱਲੀ, ੧੯੯੮, ਪੰਨਾ ੧੦੦੧.

੩. ਨਾਰੰਗ, ਗੋਕਲ ਚੰਦ, *ਸਿੱਖ ਮਤ ਦਾ ਪਰਿਵਰਤਨ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੩, ਪੰਨਾ ੨੨.

੪. ਸ਼ਰਮਾ, ਕ੍ਰਿਸ਼ਨ ਲਾਲ (ਸੰਪਾ.), *ਗੁਰੂ ਅਮਰਦਾਸ: ਜੀਵਨ ਅਤੇ ਚਿੰਤਨ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੮੬, ਪੰਨਾ ੧੫੨.

੫. ਢਿਲੋਂ, ਬਲਵੰਤ ਸਿੰਘ, (ਸੰਪਾ.), *ਸ੍ਰੀ ਗੁਰੂ ਪੰਥ ਪ੍ਰਕਾਸ਼ ਕਿਰਤ ਸ. ਰਤਨ ਸਿੰਘ ਭੰਗੂ,* ਸਿੰਘ ਬ੍ਰਦਰਜ਼, ਅੰਮ੍ਰਿਤਸਰ ੨੦੦੪, ਪੰਨਾ ੨੨.

੬. ਨਾਭਾ, ਭਾਈ ਕਾਨ੍ਹ ਸਿੰਘ, *ਮਹਾਨ ਕੋਸ਼,* ਨੈਸ਼ਨਲ ਬੁੱਕ ਸ਼ਾਪ, ਦਿੱਲੀ, ੧੯੯੮, ਪੰਨਾ ੮੪੬-੪੭.

੭. ਦੀਪ, ਦਲੀਪ ਸਿੰਘ, *ਗੁਰੂ ਅਮਰਦਾਸ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੦, ਪੰਨਾ ੧੫੨.




# ਦਸਵੰਧ: ਸਿਧਾਂਤ, ਇਤਿਹਾਸ ਤੇ ਸਰੂਪ

ਸੰਸਾਰ ਵਿਚ ਜਦੋਂ ਵੀ ਕੋਈ ਧਰਮ ਪੈਦਾ ਹੁੰਦਾ ਹੈ ਤਾਂ ਧਰਮ ਦੇ ਰਹਿਬਰ ਦਾ ਮਨੋਰਥ ਜਨ-ਸਾਧਾਰਣ ਦਾ ਕਲਿਆਣ ਕਰਨਾ ਹੁੰਦਾ ਹੈ। ਇਸ ਲਈ ਉਹ ਸਿਖਿਆ ਰੂਪ ਵਿਚ ਸੰਕਲਪ ਤੇ ਸਿਧਾਂਤ ਦਿੰਦਾ ਹੈ। ਸੰਕਲਪਾਂ ਤੇ ਸਿਧਾਂਤਾਂ ਨੂੰ ਨਿਭਾਉਣ ਲਈ ਸੰਸਥਾਵਾਂ ਤਿਆਰ ਹੁੰਦੀਆਂ ਹਨ। ਸਿੱਖ ਧਰਮ ਦਾ ਉਦਭਵ ਵੀ ਮਨੁੱਖੀ ਕਲਿਆਣ ਲਈ ਹੋਇਆ। ਭੱਟ ਬਾਣੀਕਾਰ ਦਾ ਪ੍ਰਮਾਣ ਹੈ: "ਤਾਰਨਿ ਮਨੁਖ ਕੀਅਓ ਪ੍ਰਗਾਸ॥" ਸ੍ਰੀ ਗੁਰੂ ਨਾਨਕ ਸਾਹਿਬ ਜੀ ਅਤੇ ਦੂਸਰੇ ਗੁਰੂ ਸਾਹਿਬਾਨ ਨੇ ਸਿੱਖ ਧਰਮ, ਜਨ ਕਲਿਆਣ ਲਈ ਬਾਣੀ ਅਤੇ ਸਿੱਖਿਆ ਰਾਹੀਂ ਸੰਕਲਪ, ਸਿਧਾਂਤ ਦਿੱਤੇ; ਇਕ ਪੰਥ (ਮਾਰਗ) ਸਥਾਪਿਤ ਕੀਤਾ। ਇਸ ਨੂੰ ਭਾਈ ਗੁਰਦਾਸ ਜੀ ਨੇ 'ਨਿਰਮਲ ਪੰਥ' ਕਿਹਾ ਹੈ:

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।* *(ਵਾਰ ੧/੪੫)*

ਇਸ ਮਾਰਗ ਦੀ ਸਥਾਪਤੀ ਲਈ ਸੰਸਥਾਵਾਂ ਦੀ ਨੀਂਹ ਰੱਖੀ, ਜਿਵੇਂ ਸੰਗਤ, ਪੰਗਤ, ਗੁਰਦੁਆਰਾ, ਮੰਜੀ, ਮਸੰਦ, ਖ਼ਾਲਸਾ ਪੰਥ, ਦਸਵੰਧ ਆਦਿ। ਇਕ ਸਿੱਖ ਦੇ ਜੀਵਨ ਚਰਿਤਰ ਦੀ ਘਾੜਤ ਘੜਨ ਲਈ ਇਨ੍ਹਾਂ ਸੰਸਥਾਵਾਂ ਦੀ ਲੋੜ ਸੀ। ਸਿੱਖ ਨੇ ਸੰਗਤ ਵਿਚ ਬੈਠ ਕੇ ਗੁਰੂ ਦਾ ਉਪਦੇਸ ਗ੍ਰਹਿਣ ਕਰਨਾ ਸੀ। ਪੰਗਤ ਰਾਹੀਂ ਮਨ ਵਿਚੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਾਸ਼ਨਾਵਾਂ ਨੂੰ ਦੂਰ ਕਰਨਾ ਸੀ। ਸੰਗਤ ਦਾ ਰੂਪ ਵਿਕਾਸ ਕਰਦਾ ਹੋਇਆ ਧਰਮਸਾਲ, ਗੁਰਦੁਆਰਾ ਦੇ ਰੂਪ ਵਿਚ ਸਥਾਪਿਤ ਹੋ ਗਿਆ। ਜਿਵੇਂ ਜਿਵੇਂ ਸਿੱਖੀ ਦਾ ਪ੍ਰਚਾਰ ਤੇ ਪ੍ਰਸਾਰ ਹੁੰਦਾ ਗਿਆ ਹੈ ਤਿਵੇਂ-ਤਿਵੇਂ ਸਿੱਖ ਸੰਸਥਾਵਾਂ ਹੋਂਦ ਵਿਚ ਆਉਂਦੀਆਂ ਗਈਆਂ। ਇਨ੍ਹਾਂ ਸੰਸਥਾਵਾਂ ਵਿਚ ਦਸਵੰਧ ਇਕ ਮਹੱਤਵਪੂਰਨ ਸੰਸਥਾ ਹੈ। 'ਦਸਵੰਧ' ਸੰਸਥਾ ਦੇ ਸਿਧਾਂਤ, ਇਤਿਹਾਸ ਤੇ ਸਰੂਪ ਬਾਰੇ ਸਮਝਣਾ ਇਸ ਲੇਖ ਦਾ ਮੂਲ ਵਿਸ਼ਾ ਹੈ।

'ਦਸਵੰਧ' ਸ਼ਬਦ ਦੀ ਵਿਉਂਤਪਤੀ ਦਸਮਾਂਸ ਤੋਂ ਹੋਈ ਜਿਸ ਦਾ ਅਰਥ ਹੈ 'ਦਸਵਾਂ ਭਾਗ'।[੧] ਸਿੱਖ ਸ਼ਬਦਾਵਲੀ ਵਿਚ ਇਸ ਪਰਿਭਾਸ਼ਕ ਸ਼ਬਦ ਦਾ ਅਰਥ ਧਰਮ ਦੀ ਕਿਰਤ ਕਮਾਈ ਵਿਚੋਂ ਗੁਰੂ ਘਰ ਨਮਿਤ ਦਸਵਾਂ ਹਿੱਸਾ ਵੱਖਰਾ ਕੱਢਣਾ ਧਾਰਮਿਕ ਫਰਜ਼ ਮੰਨਿਆ ਜਾਂਦਾ ਹੈ। ਵੱਖ-ਵੱਖ ਧਰਮਾਂ ਵਿਚ ਦਸਵੰਧ (ਹਿੱਸੇਦਾਰੀ) ਦੀ ਇਸ ਭਾਵਨਾ ਦੇ ਅਨੁਸਾਰੀ ਸ਼ਬਦ ਮਿਲ ਜਾਂਦੇ ਹਨ ਜਿਵੇਂ ਹਿੰਦੂ ਧਰਮ ਵਿਚ ਆਮਦਨ ਦਾ ੨੧ਵਾਂ ਹਿੱਸਾ ਬ੍ਰਾਹਮਣ ਅਤੇ ੩੧ਵਾਂ ਹਿੱਸਾ ਦੇਵਤਿਆਂ ਲਈ ਨਿਸ਼ਚਿਤ ਕੀਤਾ ਗਿਆ ਸੀ।[੨] ਇਸਲਾਮ ਵਿਚ 'ਜਕਾਤ' ਜਿਸ ਰਾਹੀਂ ਆਮਦਨ ਦਾ ੪੦ਵਾਂ ਭਾਗ ਧਰਮ-ਅਰਥ ਲਈ ਰੱਖਿਆ ਜਾਂਦਾ ਹੈ। ਇਸਾਈਅਤ ਵਿਚ ਕਮਾਈ ਦਾ ਦਸਵਾਂ ਹਿੱਸਾ ਪ੍ਰਭੂ ਦੇ ਨਾਂ ਉਤੇ ਦੇਣ ਦੇ ਹਵਾਲੇ ਪ੍ਰਾਪਤ ਹਨ।[੩] ਭਾਰਤੀ ਧਰਮ ਪ੍ਰਣਾਲੀ ਅੰਦਰ 'ਦਾਨ' ਦਾ ਪ੍ਰਚਲਨ ਰਿਹਾ ਹੈ। ਸਮਾਜ ਦੀਆਂ ਦੋ ਸ਼੍ਰੇਣੀਆਂ

ਇਕ (ਪ੍ਰੋਹਤ ਸ਼੍ਰੇਣੀ) ਦਾਨ ਲੈਣ ਅਤੇ ਦੂਜੀ ਸੇਵਕ ਧਿਰ ਦਾਨ ਦਿੰਦੀ ਸੀ। ਪੁਜਾਰੀ ਸ਼੍ਰੇਣੀ ਦਾਨ ਦੀ ਵਰਤੋਂ ਕੇਵਲ ਆਪਣੇ ਲਈ ਕਰਦੀ ਸੀ। ਇਹੀ ਕਾਰਨ ਸੀ ਕਿ ਉਹ ਕਈ ਤਰ੍ਹਾਂ ਦੇ ਸਮਾਜਿਕ ਅਪਰਾਧਾਂ ਵਿਚ ਸ਼ਾਮਿਲ ਹੋ ਗਈ ਤੇ ਦੂਜੀ ਸ਼੍ਰੇਣੀ ਸਦਾ ਲੁੱਟੀ ਜਾਂਦੀ ਰਹੀ ਹੈ।

ਇਤਿਹਾਸਕ ਤੌਰ 'ਤੇ ਦਸਵੰਧ ਸੰਸਥਾ ਦੀ ਸ਼ੁਰੂਆਤ ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਵੇਲੇ ਹੋਈ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਇਸ ਦਾ ਵਿਕਾਸ ਹੋਣਾ ਸ਼ੁਰੂ ਹੋ ਗਿਆ ਪਰ ਇਸ ਸੰਸਥਾ ਦਾ ਬੀਜ ਰੂਪ ਗੁਰਬਾਣੀ ਦੇ ਪਾਵਨ ਸ਼ਬਦ "ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥" (ਪੰਨਾ ੧੨੪੫) ਤੋਂ ਪ੍ਰਾਪਤ ਹੁੰਦਾ ਹੈ। ਵੰਡ ਛਕਣ ਦੇ ਸਿਧਾਂਤ ਲਈ ਇਕ ਹੋਰ ਪਾਵਨ ਪੰਕਤੀ ਅਧਾਰ ਰੂਪ ਵਿਚ ਪ੍ਰਾਪਤ ਹੈ ਯਥਾ: "ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥" ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਇਕ ਗਵਾਹੀ ਇਸ ਤਰ੍ਹਾਂ ਹੈ:

*ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।* *(ਵਾਰ ੬/੧੨)*

ਇਸ ਉਪਦੇਸ਼ ਰਾਹੀਂ ਸਿੱਖਿਆ ਇਹੀ ਸੀ ਕਿ ਕੋਈ ਵੀ ਵਿਅਕਤੀ ਭੁੱਖਾ ਨਾ ਸੌਵੇਂ। ਇਸੇ ਲਈ 'ਲੰਗਰ ਤਿਆਰ ਹੈ' ਅਵਾਜ਼ ਲਗਾਈ ਜਾਂਦੀ ਸੀ। ਲੋੜਵੰਦਾਂ ਦੀ ਸਹਾਇਤਾ ਕੀਤੀ ਜਾਂਦੀ ਸੀ। ਇਨ੍ਹਾਂ ਉਪਦੇਸ਼ਾਂ ਨੂੰ ਅਧਾਰ ਬਣਾ ਕੇ ਨਾਮ ਦਾਨ ਤੇ ਇਸ਼ਨਾਨ ਦਾ ਸਿਧਾਂਤ ਸਿੱਖਾਂ ਵਿਚ ਦ੍ਰਿੜ੍ਹ ਕਰਵਾਇਆ ਗਿਆ ਅਤੇ ਅੱਜ ਵੀ ਇਸ ਦਾ ਮਹੱਤਵ ਹੈ। 'ਗਰੀਬ ਕਾ ਮੂੰਹ ਗੁਰੂ ਕੀ ਗੋਲਕ ਜਾਣਨ' ਦਾ ਉਪਦੇਸ਼ ਵੀ ਇਸ ਦਾ ਅਧਾਰ ਹੈ। ਭਾਈ ਨੰਦ ਲਾਲ ਜੀ ਦੀ ਰਚਨਾ ਵਿਚ ਵੀ ਦਸਵੰਧ ਭਾਵ ਦਸਾਂ ਨਹੁੰਆਂ ਦੀ ਕਿਰਤ ਵਿਚੋਂ ਦਸੌਂਦ ਕੱਢਣ ਦਾ ਜ਼ਿਕਰ ਮਿਲਦਾ ਹੈ:

*ਦਸ ਨਖ ਕਰਿ ਜੋ ਕਾਰ ਕਮਾਵੈ, ਤਾਂ ਕਰ ਜੋ ਧਨ ਘਰ ਮਹਿ ਆਵੈ।*
*ਤਿਸ ਤੇ ਗੁਰ ਦਸੌਂਦ ਜੋ ਦੇਈ ਸਿੰਘ ਸੁਜਸ ਬਹੁ ਜਗ ਮੇ ਲੇਈ॥*

*(ਪ੍ਰਸ਼ਨ ਉੱਤਰ ਭਾਈ ਨੰਦ ਲਾਲ ਜੀ)*

'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਵੀ ਗੁਰੂ ਨਮਿਤ ਦਸਵੰਧ ਦੇਣ ਦਾ ਉਲੇਖ ਹੈ:

*ਜੋ ਅਪਨੀ ਕਛੁ ਕਰਹੁ ਕਮਾਈ।*
*ਗੁਰੂ ਹਿਤ ਦਿਹੁ ਦਸਵੰਧ ਬਨਾਈ॥*

ਪਰ ਸਿੱਖ ਸਿਧਾਂਤ ਅਨੁਸਾਰ ਦਸਵੰਧ ਜਾਂ ਦਾਨ ਕਿਰਤ ਧਰਮ ਦੀ ਕਮਾਈ ਵਿਚੋਂ ਹੀ ਪ੍ਰਵਾਨ ਹੈ ਨਾ ਕਿ ਗਲਤ ਢੰਗ ਨਾਲ ਇਕੱਤਰ ਕੀਤੀ ਮਾਇਆ ਵਿਚੋਂ:

*ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥*
*ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ॥*
*ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥*
*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥* *(ਪੰਨਾ ੪੭੨)*

ਦਸਵੰਧ ਜਾਂ 'ਦਾਨ' ਨੂੰ ਜਿਵੇਂ ਕੁਝ ਵਿਦਵਾਨਾਂ ਨੇ ਇਸ ਨੂੰ 'ਕਰ' (Tax) ਦੇ ਰੂਪ ਵਿਚ ਦੱਸਣ ਦਾ ਯਤਨ ਕੀਤਾ ਹੈ।[੪] ਅਜਿਹਾ ਨਹੀਂ ਹੈ। ਦਸਵੰਧ ਕਿਸੇ ਤਰ੍ਹਾਂ ਦਾ ਕੋਈ ਜਬਰੀ ਉਗਰਾਹਿਆ ਜਾਣ ਵਾਲਾ ਟੈਕਸ ਨਹੀਂ ਹੈ। ਅਸਲ ਵਿਚ ਦਸਵੰਧ ਸਿੱਖ ਸੰਗਤ ਵਲੋਂ ਆਪਣੀ ਖੁਸ਼ੀ ਨਾਲ ਦਿੱਤੀ ਭੇਟਾ ਸੀ।[੫] ਗੁਰੂ ਨਮਿਤ ਭੇਟ ਕੀਤੀ ਹੋਈ ਭੇਂਟ ਨੂੰ ਸੰਗਤ ਦੇ ਮੁਖੀ ਪ੍ਰਚਾਰਕ, ਮੰਜੀਦਾਰ, ਮਸੰਦ ਇਕੱਠੀ ਕਰਕੇ ਪਹੁੰਚਾਇਆ ਕਰਦੇ ਸਨ। ਦਸਵੰਧ ਸੰਸਥਾ ਦਾ ਅਰੰਭ ਸਿੱਖੀ ਦੇ

ਵਿਕਾਸ ਨਾਲ ਸ਼ੁਰੂ ਹੋਇਆ। ਤੀਜੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਵੇਲੇ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਸਹੀ ਦਸ਼ਾ ਤੇ ਦਿਸ਼ਾ ਦੇਣ ਲਈ ਜਿਥੇ ਗੁਰਬਾਣੀ ਦਾ ਅਧਾਰ "ਮੈ ਗੁਰਬਾਣੀ ਅਧਾਰ ਹੈ ਗੁਰਬਾਣੀ ਲਾਗ ਰਹਾਓ" ਦਿੱਤਾ ਜਾ ਰਿਹਾ ਸੀ ਉਥੇ ਧਰਮ ਦੇ ਸੰਸਥਾਗਤ ਵਿਕਾਸ ਵੱਲ ਵੀ ਧਿਆਨ ਦਿੱਤਾ ਗਿਆ ਜਿਸਦੇ ਨਤੀਜੇ ਵਜੋਂ ਮੰਜੀ ਸੰਸਥਾ ਦਾ ਆਰੰਭ ਹੋਇਆ। ਗੁਰੂ ਸਾਹਿਬ ਨੇ ੨੨ ਮੰਜੀਆਂ ਸਥਾਪਿਤ ਕੀਤੀਆਂ। ਚੌਥੇ ਗੁਰੂ ਸਾਹਿਬ ਜੀ ਨੇ ਮਸੰਦ ਸੰਸਥਾ ਦਾ ਅਰੰਭ ਕੀਤਾ। ਇਸ ਸਮੇਂ ਸਿੱਖੀ ਦੇ ਨਵੇਂ-ਨਵੇਂ ਕੇਂਦਰ ਸਥਾਪਿਤ ਹੋਣੇ ਸ਼ੁਰੂ ਹੋ ਗਏ। ਲੋਕ ਕਲਿਆਣ ਲਈ ਬਉਲੀਆਂ, ਖੂਹਾਂ, ਗੁਰਦੁਆਰਿਆਂ, ਸਰੋਵਰਾਂ, ਤਲਾਬਾਂ, ਦਵਾਖਾਨਿਆਂ ਆਦਿ ਦਾ ਨਿਰਮਾਣ ਹੋਣਾ ਸ਼ੁਰੂ ਹੋ ਗਿਆ। ਇਨ੍ਹਾਂ ਕਾਰਜਾਂ ਲਈ ਮਾਇਆ ਦੀ ਲੋੜ ਕੁਦਰਤੀ ਸੀ। ਇਸ ਲਈ ਗੁਰੂ ਨਮਿਤ ਕਿਰਤ ਕਮਾਈ ਵਿਚੋਂ ਕੁਝ ਭੇਟਾ ਦੇਣੀ ਸਿੱਖ ਆਪਣਾ ਫਰਜ਼ ਸਮਝਣ ਲੱਗ ਪਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਮੇਂ ਦਸਵੰਧ ਦੇ ਰੂਪ ਵਿਚ ਘੋੜੇ, ਚੰਗੇ ਸ਼ਸ਼ਤਰ ਵੀ ਭੇਂਟ ਕੀਤੇ ਜਾਂਦੇ ਸਨ। ਇਸ ਭੇਟਾ ਵਿਚ ਸੋਨਾ, ਚਾਂਦੀ ਆਦਿ ਵੀ ਹੁੰਦਾ ਸੀ।

ਗੁਰੂ ਨਮਿਤ ਦਸਵੰਧ ਭੇਂਟ ਕਰਨ ਲਈ ਵਰਤੋਂ ਕੇਵਲ ਗੁਰੂ ਘਰਾਂ ਦੀ ਕਿਵੇਂ ਹੋਏ ਇਸ ਬਾਰੇ ਸਿੱਖ ਇਤਿਹਾਸ ਪਰੰਪਰਾ ਵਿਚ ਕਈ ਸਾਖੀਆਂ ਪ੍ਰਾਪਤ ਹਨ। ਐਸੀ ਹੀ ਇਕ ਸਾਖੀ ਸ੍ਰੀ ਗੁਰੂ ਰਾਮਦਾਸ ਜੀ ਨਾਲ ਸਬੰਧਤ ਪ੍ਰਾਪਤ ਹੈ। ਇਕ ਵਾਰ ਬਰ੍ਹਮ ਦਾਸ ਖੇਟੜ, ਭਾਈ ਡੂਗਰ ਦਾਸ, ਭਾਈ ਜੇਠਾ, ਭਾਈ ਤੀਰਥਾ, ਭਾਈ ਸੰਸਾਰੂ, ਭਾਈ ਦੀਪਾ ਅਤੇ ਭਾਈ ਬੂਲਾ ਸਤਿਗੁਰੂ ਰਾਮਦਾਸ ਜੀ ਦੇ ਦਰਬਾਰ ਆਏ ਤੇ ਬੇਨਤੀ ਕੀਤੀ ਕਿ ਪਾਤਸ਼ਾਹ ਜੀ! ਸਾਡਾ ਵੀ ਉਧਾਰ ਕਰੋ। ਪਾਤਸ਼ਾਹ ਜੀ ਨੇ ਉਦੋਂ ਉਪਦੇਸ਼ ਕੀਤਾ ਕਿ ਨਿਰੰਕਾਰ ਦਾ ਸਿਮਰਨ ਕਰਦਿਆਂ ਹੋਇਆਂ ਮਨ ਵਿਚੋਂ ਵਿਕਾਰਾਂ ਨੂੰ ਦੂਰ ਕਰਨਾ ਹੈ ਅਤੇ ਘਰ ਆਏ ਸਿੱਖ ਦੀ ਸੇਵਾ ਕਰਨੀ ਹੈ। ਪ੍ਰੇਮ ਨਾਲ ਭੋਜਨ ਤੇ ਬਸਤਰ ਦੇਣੇ ਹਨ। ਜੇ ਕਿਸੇ ਸਿੱਖ ਦਾ ਕੰਮ ਵੱਡਾ ਹੋਵੇ ਜੋ ਧਨ ਤੋਂ ਬਿਨਾਂ ਪੂਰਾ ਨਾ ਹੋ ਸਕਦਾ ਹੋਵੇ ਤਾਂ ਸਾਰਿਆਂ ਸਿੱਖਾਂ ਨੇ ਰਲ ਕੇ ਅਰਦਾਸ ਕਰਨੀ ਤੇ ਸਾਰਿਆਂ ਕੋਲੋਂ ਇਕ ਥਾਂ ਧਨ ਇਕੱਠਾ ਕਰਕੇ ਸਿੱਖ ਦੇ ਕਾਰਜ ਸੰਵਾਰ ਦੇਣੇ ਹਨ। ਇਸ ਤੋਂ ਇਲਾਵਾ ਸਮਰਥਾ ਅਨੁਸਾਰ ਧਰਮਸ਼ਾਲ (ਗੁਰਦੁਆਰਾ) ਤਿਆਰ ਕਰਨਾ ਹੈ, ਆਏ ਗਏ ਦੀ ਰਿਹਾਇਸ਼ ਤੇ ਭੋਜਨ ਆਦਿ ਦਾ ਪ੍ਰਬੰਧ ਕਰਨਾ ਹੈ। 'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਇਸ ਬਾਰੇ ਇਸ ਤਰ੍ਹਾਂ ਉਲੇਖ ਹੈ:

*ਰਾਮਦਾਸ ਸਤਿਗੁਰੂ ਉਚਾਰਾ। ਪ੍ਰਥਮ ਤਜਹੁ ਮਨ ਕੋ ਹੰਕਾਰਾ॥੨੦॥*
*ਗਹੋ ਨੰਮ੍ਰਤਾ, ਤਯਾਗਹੁ ਮਤਸ਼ਰ। ਕਰਹੁ ਨ ਨਿੰਦਾ, ਅਵਗੁਨ ਪਰਹਿਰ॥*
*ਜੇ ਘਰ ਆਯੋ ਸਿੱਖ ਨਿਹਰਿਯਹਿ। ਨਿਜ ਨਿਜ ਘਰ ਤੇ ਸੇਵਾ ਕਰਿਯਹਿ॥੨੧॥*
*ਭੋਜਨ ਬਸਤ੍ਰ ਭਾਉ ਧਰਿ ਦੀਜਹਿ। ਮਾਨਹੁ ਬਾਕ ਨ ਫੇਰਨ ਕੀਜਹਿ।*
*ਜੇ ਸਿਖ ਕੋ ਹੁਇ ਕਾਜ ਬਡੇਰਾ। -ਬਿਨ ਧਨ ਸਰਹਿ ਨ- ਜੌ ਅਸੁ ਹੇਰਾ॥੨੨॥*
*ਸਭਿ ਮਿਲ ਕਰਿ ਉਚਰਹੁ ਅਰਦਾਸ। ਸਭਿ ਤੇ ਇਕ ਥਲ ਕਰ ਨਿਜ ਪਾਸਿ।*
*ਸਿਖ ਕੋ ਕਾਰਜ ਦੀਜਹਿ ਸਾਰ। ਤਬ ਪ੍ਰਾਪਤਿ ਤੁਮ ਕੋ ਸੁਖ ਸਾਰ॥੨੩॥*
*ਜਹਿਂ ਸਤਿਸੰਗਤ ਕੋ ਸਮੁਦਾਇ। ਕਥਾ ਕੀਰਤਨ ਕਰਹਿਂ ਬਨਾਇ।*
*ਤਹਾਂ ਜਾਇ ਸੰਧਯਾ ਅਰੁ ਪ੍ਰਾਤੀ। ਧਰਹੁ ਪ੍ਰੀਤ ਕਰਿ ਮਤਿ ਕੋ ਰਾਤੀ॥੨੪॥*
*ਜਿਸ ਮਹਿਂ ਯਥਾ ਸ਼ਕਤਿ ਹੁਇ ਆਵਹਿ। ਧਰਮਸਾਲ ਆਪ ਬਨਵਾਵਹਿ।*

*ਤਿਸ ਮੈਂ ਰਾਖਹਿ ਸਿੱਖ ਟਿਕਾਇ। ਪੰਥੀ ਕੋ ਭੋਜਨ ਮਿਲ ਜਾਇ॥੨੫॥*
*ਇਕ ਸਿਖ ਦੇਹਿ, ਕਿ ਸਭਿ ਮਿਲ ਦੇਵੈਂ। ਸਿਮਰਹਿੰ ਨਾਮ ਸੁ ਜਨ ਕੋ ਸੇਵੈਂ।*
*ਕਹਾਂ ਮਹਾਤਮ ਇਸ ਕੋ ਕਹਿਯਹਿ। ਪੁੰਨ ਪਦਾਰਥ ਸਮ ਨਹਿੰ ਲਹਿਯਹਿ॥੨੬॥*

*(ਰਾਸਿ ਦੂਜੀ, ਅਧਿ ੧੯ਵਾਂ)*

ਦਸਵੰਧ ਦਾ ਰੂਪ ਕਈ ਤਰ੍ਹਾਂ ਦਾ ਹੋ ਸਕਦਾ ਹੈ। ਇਕ ਮਾਇਆ ਭੇਟ ਕਰਨੀ, ਇਸ ਤੋਂ ਇਲਾਵਾ ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਹੱਥੀਂ ਸੇਵਾ ਕਰਨੀ ਵੀ ਦਸਵੰਧ ਦਾ ਹੀ ਰੂਪ ਹੈ:

*ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ,*
*ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ।* *(ਸਵੱਯਾ ੬੭੩)*

ਗ੍ਰਿਹਸਥ ਧਰਮ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆਂ ਸਮੇਂ ਦਾ ਦਸਵੰਧ ਕੱਢਣਾ ਵੀ ਉਨਾ ਹੀ ਮਹੱਤਵਪੂਰਨ ਹੈ ਜਿੰਨਾ ਮਾਇਆ ਭੇਟ ਕਰਨਾ।

ਦਸਵੰਧ ਦੁਆਰਾ ਇਕੱਤਰ ਹੋਈ ਮਾਇਆ ਦੀ ਵਰਤੋਂ ਇਸ ਸੰਸਥਾ ਦਾ ਮਹੱਤਵਪੂਰਨ ਸਵਾਲ ਹੈ। ਅੱਜ ਕੌਮ ਦਾ ਸਰਮਾਇਆ ਗੁਰਦੁਆਰਿਆਂ ਦੇ ਸੰਗਮਰਮਰ 'ਤੇ ਸੋਨਾ ਲਾਉਣ ਉਪਰ ਹੀ ਖਰਚ ਹੋ ਰਿਹਾ ਹੈ। ਨਤੀਜਾ ਇਹ ਹੋਇਆ ਕਿ ਗੁਰ ਅਸਥਾਨ ਪੱਕੇ ਹੋ ਰਹੇ ਹਨ ਤੇ ਸਿੱਖ ਅਖਵਾਉਣ ਵਾਲੇ ਕੱਚੇ ਹੋ ਰਹੇ ਹਨ। ਬਹੁਤਾਤ ਵਿਚ ਗੁਰਦੁਆਰੇ ਤਾਂ ਪੱਕੇ ਬਣ ਗਏ ਪਰ ਨੌਜੁਆਨ ਪੀੜ੍ਹੀ ਗੁਰਦੁਆਰਿਆਂ ਤੋਂ ਦੂਰ ਹੋ ਗਈ। ਇਸ ਦਸਵੰਧ ਸੰਸਥਾ ਦੀ ਉਪਯੋਗਤਾ ਇਸੇ ਵਿਚ ਹੈ ਕਿ ਕੌਮੀ ਤੌਰ 'ਤੇ ਉਚ ਪੱਧਰ ਦੇ ਵਿਦਿਅਕ ਅਦਾਰੇ ਖੋਲ੍ਹੇ ਜਾਣ, ਚੰਗੇ ਹਸਪਤਾਲ ਬਣਾਏ ਜਾਣ ਅਤੇ ਸਿੱਖ ਬੱਚਿਆਂ ਲਈ ਰੋਜ਼ਗਾਰ ਦੀਆਂ ਯੋਜਨਾਵਾਂ ਬਣਾਈਆਂ ਜਾਣ। ਸਿੱਖ ਸਾਹਿਤ ਦੀ ਛਪਾਈ ਕਰਵਾਈ ਜਾਵੇ ਤਾਂ ਜੁ ਕੌਮੀ ਤੌਰ 'ਤੇ ਸਵੈ-ਨਿਰਭਰ ਹੋਇਆ ਜਾ ਸਕੇ। ਜਿਨ੍ਹਾਂ ਕੌਮਾਂ ਨੇ ਆਪਣੇ ਦਾਨ (Charity) ਦਸਵੰਧ ਨੂੰ ਕੌਮੀ ਕਾਰਜਾਂ ਲਈ ਵਰਤਿਆ ਉਹ ਧਰਮਾਂ ਦੇ ਇਤਿਹਾਸ ਵਿਚ ਸਵੈ-ਨਿਰਭਰ ਹੋ ਕੇ ਦੁਨੀਆਂ ਦੀ ਅਰਥ-ਵਿਵਸਥਾ ਨੂੰ ਚਲਾ ਰਹੀਆਂ ਹਨ। ਸੰਸਾਰ ਦੇ ਇਤਿਹਾਸ ਵਿਚ ਅੱਜ ਯਹੂਦੀਆਂ ਅਤੇ ਪਾਰਸੀਆਂ ਦੇ ਧਰਮ ਦੇ ਦਾਨ ਦੇ ਖਰਚਣ ਢੰਗ ਨੂੰ ਵੇਖਿਆ ਜਾਵੇ ਤਾਂ ਤੁਸੀਂ ਹੈਰਾਨ ਹੋ ਜਾਵੋਗੇ ਕਿ ਕਿਵੇਂ ਉਨ੍ਹਾਂ ਕੌਮਾਂ ਨੇ ਆਪਣੀ ਇਸ ਸੰਸਥਾ ਦਾ ਸਹੀ ਇਸਤੇਮਾਲ ਕੀਤਾ। ਅੱਜ ਸੰਸਾਰ ਦੀ ਅਰਥ ਵਿਵਸਥਾ ਯਹੂਦੀ ਅਤੇ ਭਾਰਤ ਦੀ ਅਰਥ ਵਿਵਸਥਾ ਪਾਰਸੀਆਂ ਦੇ ਹੱਥ ਵਿਚ ਹੈ ਤਾਂ ਇਹ ਅਤਿ ਕਥਨੀ ਨਹੀਂ ਹੈ। ਇਸ ਲਈ ਅੱਜ ਦਸਵੰਧ ਵਰਗੀ ਮਹੱਤਵਪੂਰਨ ਸੰਸਥਾ ਜੋ ਗੁਰੂ ਸਾਹਿਬਾਨ ਨੇ ਸਰਬ ਕਲਿਆਣਕਾਰੀ ਉਪਦੇਸ਼ ਤੇ ਸਿਧਾਂਤ ਦੇ ਅਵੇਸ਼ ਵਿਚੋਂ ਅਪਣਾਈ ਸੀ, ਨੂੰ ਸਰਬ-ਕਲਿਆਣਕਾਰੀ ਬਣਾਉਣ ਦੀ ਲੋੜ ਹੈ ਤਾਂ ਹੀ ਇਹ ਭਾਵਨਾ ਦੀ ਸਾਰਥਿਕ ਹੋ ਸਕਦੀ ਹੈ:

*ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ॥*
*ਦਾਨ ਦਯੋ ਇਨਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*

*(ਦਸਮ ਗ੍ਰੰਥ, ਪੰਨਾ ੭੧੬)*

ਦਸਵੰਧ ਸੰਸਥਾ ਦਾ ਇਕ ਹੋਰ ਜ਼ਰੂਰੀ ਪਹਿਲੂ ਇਹ ਵੀ ਹੈ ਕਿ ਦਸਵੰਧ ਭਾਵ ਦਾਨ ਸਬੰਧੀ ਕਈ ਵਾਰ ਮਨੁੱਖ ਦਸਵੰਧ ਦੇ ਕੇ ਇਹ ਭੁੱਲ ਜਾਂਦੇ ਹਨ ਕਿ ਬਸ ਹੁਣ ਪਰਮਾਤਮਾ ਦੇ ਨਾਮ ਸਿਮਰਨ ਦੀ ਲੋੜ ਨਹੀਂ, ਮਾਇਆ ਨਾਲ ਹੀ ਮੁਕਤੀ ਪ੍ਰਾਪਤ ਹੋ ਜਾਵੇਗੀ। ਐਸਾ ਵਿਚਾਰ ਭਾਰਤੀ ਧਰਮ ਪਰੰਪਰਾ ਵਿਚ ਪ੍ਰਚਲਤ ਵੀ ਸੀ। ਪਰ ਸਿੱਖ ਧਰਮ ਵਿਚ ਇਸ ਢੰਗ ਨੂੰ ਪ੍ਰਵਾਨ ਨਹੀਂ ਕੀਤਾ ਗਿਆ।

ਦਸਵੰਧ ਵੀ ਦੇਣਾ ਹੈ ਤੇ ਪ੍ਰਭੂ ਦਾ ਨਾਮ ਸਿਮਰਨ ਵੀ ਕਰਨਾ ਹੈ। ਕਿਉਂਕਿ ਪਰਮਾਤਮਾ ਦੇ ਨਾਮ ਸਿਮਰਨ ਦੇ ਤੁਲ ਹੋਰ ਕੋਈ ਵੱਡਾ ਦਾਨ ਨਹੀਂ ਹੋ ਸਕਦਾ। ਭਾਵ ਮਨੁੱਖ ਹਾਥੀ, ਘੋੜੇ, ਸੋਨਾ, ਭੂਮੀ ਆਦਿ ਸਭ ਕੁਝ ਦਸਵੰਧ ਰੂਪ ਵਿਚ ਦਾਨ ਕਰ ਦੇਵੇ, ਜੇ ਨਾਮ ਸਿਮਰਨ ਨਹੀਂ, ਨਿਤਨੇਮ ਨਹੀਂ ਤਾਂ ਇਹ ਸਭ ਕੁਝ ਦਿੱਤਾ ਵਿਅਰਥ ਹੈ। ਜਿਵੇਂ ਕਿ ਗੁਰਵਾਕ ਹੈ:

*ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ*
*ਐਸੋ ਦਾਨੁ ਨਿਤ ਨਿਤਹਿ ਕੀਜੈ॥*
*ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ*
*ਰਾਮ ਨਾਮ ਸਰਿ ਤਊ ਨ ਪੂਜੈ॥੩॥* *(ਪੰਨਾ ੯੭੩)*

ਉਪਰੋਕਤ ਸਮੁੱਚੇ ਵਿਸਤਾਰ ਦਾ ਸਾਰ ਇਹ ਹੈ ਕਿ ਦਸਵੰਧ ਇਕ ਪਵਿੱਤਰ ਸੰਸਥਾ ਹੈ ਦਸਵੰਧ ਧਰਮ ਦੀ ਕਿਰਤ ਵਿਚੋਂ ਦਿੱਤਾ ਜਾਂਦਾ ਹੈ। ਬੇਈਮਾਨੀ ਦੁਆਰਾ ਇਕੱਤਰ ਕੀਤੀ ਮਾਇਆ ਵਿਚੋਂ ਦਸਵੰਧ ਸਿੱਖ ਧਰਮ ਵਿਚ ਪ੍ਰਵਾਨ ਨਹੀਂ। ਮਾਇਆ ਤੋਂ ਇਲਾਵਾ ਸਮੇਂ ਦਾ ਦਸਵੰਧ ਵੀ ਕੱਢਿਆ ਜਾ ਸਕਦਾ ਹੈ। ਦਸਵੰਧ ਦੀ ਵਰਤੋਂ ਕੌਮੀ ਉਸਾਰੀ ਲਈ ਹੋਣੀ ਚਾਹੀਦੀ ਹੈ। ਦਸਵੰਧ ਦੇ ਕੇ ਪਰਮਾਤਮਾ ਨੂੰ ਭੁੱਲਣਾ ਨਹੀਂ ਉਸ ਦੇ ਨਾਮ ਨੂੰ ਸਦਾ ਚੇਤੇ ਵਿਚ ਰੱਖਣਾ ਹੈ।

## *ਹਵਾਲੇ ਅਤੇ ਟਿਪਣੀਆਂ:*


੧. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੯੦, ਪੰਨਾ ੬੧੬.

੨. ਰਤਨ ਸਿੰਘ ਜੱਗੀ, ਡਾ:, *ਸਿੱਖ ਪੰਥ ਵਿਸ਼ਵ ਕੋਸ਼,* ਗੁਰ ਰਤਨ ਪਬਲਿਸ਼ਰਜ਼, ਪਟਿਆਲਾ, ਪੰਨਾ ੯੪੧-੯੪੨

੩. ਬਾਈਬਲ 'ਉਤਪਤੀ' ੧੪, ੨੦, ੨੮, ੨੦

੪. ਵਿਸਥਾਰ ਲਈ ਵੇਖੋ ਕਨਿੰਘਮ, *ਏ ਹਿਸਟਰੀ ਆਫ ਸਿਖਸ,* ਲੰਡਨ ੧੮੪੯, ਪੰਨਾ ੫੨੧; ਆਈ.ਬੀ.ਬੈਨਰਜੀ, *ਖ਼ਾਲਸੇ ਦੀ ਉਤਪਤੀ,* ਪਹਿਲੀ ਜਿਲਦ, ਪੰਨਾ ੧੯੫; ਗੋਕਲ ਚੰਦ ਨਰੰਗ, *ਸਿੱਖ ਮੱਤ ਦਾ ਪਰਿਵਰਤਨ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੩, ਪੰਨਾ ੩੬.

੫. ਗੁਰਸ਼ਰਨਜੀਤ ਸਿੰਘ, ਡਾ:, *ਪ੍ਰਮੁੱਖ ਸਿੱਖ ਸੰਸਥਾਵਾਂ,* ਸੰਪਾਦਕ ਡਾ: ਨਰਿੰਦਰ ਕੌਰ ਭਾਟੀਆ ਤੇ ਡਾ: ਜਸਵਿੰਦਰ ਕੌਰ ਢਿਲੋਂ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੦੫, ਪੰਨਾ ੧੨੬.




# ਮਸੰਦ ਪ੍ਰਥਾ

ਗੁਰੂ ਨਾਨਕ ਸਾਹਿਬ ਨੇ ਉੱਤਰ, ਦੱਖਣ, ਪੂਰਬ ਅਤੇ ਪੱਛਮ ਸਭ ਦਿਸ਼ਾਵਾਂ ਵੱਲ ਲੰਮੇ ਤੇ ਕਠਿਨ ਸਫ਼ਰ ਕੀਤੇ। ਹਿੰਦੂਆਂ, ਮੁਸਲਮਾਨਾਂ, ਜੈਨੀਆਂ, ਬੋਧੀਆਂ ਦੇ ਧਰਮ ਸਥਾਨਾਂ ਤਕ ਗਏ, ਜੋਗੀਆਂ ਨੂੰ ਮਿਲੇ। ਉਹਨਾਂ ਦੇ ਇਹਨਾਂ ਸਫ਼ਰਾਂ ਨੂੰ ਉਦਾਸੀਆਂ ਕਿਹਾ ਜਾਂਦਾ ਹੈ। ਇਹਨਾਂ ਉਦਾਸੀਆਂ ਦਾ ਮੰਤਵ ਵੱਧ ਤੋਂ ਵੱਧ ਲੋਕਾਂ ਨੂੰ ਮਿਲਣਾ ਤੇ ਆਪਣਾ ਸੁਨੇਹਾ ਪਹੁੰਚਾਉਣਾ ਸੀ। ਗੁਰੂ ਸਾਹਿਬ ਜਿਥੇ ਵੀ ਜਾਂਦੇ, ਅਜਿਹੇ ਸਮਾਜ ਦੀ ਉਸਾਰੀ ਦੀ ਪ੍ਰੇਰਨਾ ਕਰਦੇ, ਜੋ ਆਤਮਿਕ, ਸਮਾਜਕ ਅਤੇ ਆਰਥਿਕ ਤੌਰ 'ਤੇ ਨਰੋਆ ਹੋਵੇ। ਉਹਨਾਂ ਨੂੰ ਹਿੰਦੂਆਂ, ਮੁਸਲਮਾਨਾਂ ਦੇ ਆਪਸੀ ਮਤਭੇਦ, ਪਖੰਡ ਭਰਪੂਰ ਚੌਧਰਤਾ ਤੇ ਇਸਤਰੀ ਜਾਤੀ ਦੀ ਨਿਰਾਦਰੀ ਉੱਕਾ ਹੀ ਪਸੰਦ ਨਹੀਂ ਸੀ। ਗੁਰੂ ਨਾਨਕ ਸਾਹਿਬ ਆਪਣੇ ਪ੍ਰਚਾਰ ਦੌਰਿਆਂ ਵਿਚ ਪਰਮਾਤਮਾ ਦੀ ਏਕਤਾ, ਉਸ ਦੀ ਪ੍ਰਾਪਤੀ ਦੇ ਸਾਧਨ ਤੇ ਸਮਾਜ ਨਾਲ ਸੰਬੰਧ ਰੱਖਣ ਵਾਲੇ ਉਪਦੇਸ਼ ਦਿਆ ਕਰਦੇ ਸਨ।

ਗੁਰੂ ਅਮਰਦਾਸ ਜੀ ਦੇ ਸਮੇਂ ਸਿੱਖਾਂ ਦੀ ਗਿਣਤੀ ਕਾਫ਼ੀ ਵੱਧ ਚੁੱਕੀ ਸੀ। ਇਸ ਲਈ ਸਭ ਸਿੱਖਾਂ ਨੂੰ ਜ਼ਾਤੀ ਤੌਰ 'ਤੇ ਹੁਕਮ ਤੇ ਉਪਦੇਸ਼ ਦੇਣੇ ਮੁਸ਼ਕਲ ਹੋ ਗਏ ਸਨ, ਇਸ ਲਈ ਗੁਰੂ ਸਾਹਿਬ ਨੇ ਕਿਸੇ ਹੋਰ ਸਾਧਨ ਦੀ ਲੋੜ ਮਹਿਸੂਸ ਕੀਤੀ। ਉਹਨਾਂ ਸਿੱਖੀ ਦੇ ਆਤਮਿਕ ਮੰਡਲ ਨੂੰ ੨੨ ਭਾਗਾਂ ਵਿਚ ਵੰਡ ਤੇ ਅੱਡ-ਅੱਡ ਭਾਗਾਂ ਲਈ ਅੱਡ-ਅੱਡ ਪ੍ਰਚਾਰਕ ਨਿਯੁਕਤ ਕਰ ਦਿੱਤੇ। ਇਹਨਾਂ ਭਾਗਾਂ ਨੂੰ 'ਮੰਜੀਆਂ' ਕਿਹਾ ਜਾਂਦਾ ਸੀ। ਹਰ ਇਕ ਮੰਜੀ ਇਕ ਸਿਆਣੇ, ਸੂਝਵਾਨ ਤੇ ਸ਼ਰਧਾਲੂ ਸਿੱਖ ਦੇ ਸਪੁਰਦ ਸੀ, ਜਿਸ ਦਾ ਕੰਮ ਆਪਣੇ ਇਲਾਕੇ ਵਿਚ ਸਿੱਖੀ ਪ੍ਰਚਾਰ ਕਰਨਾ, ਗੁਰੂ ਸਾਹਿਬ ਦੇ ਆਦੇਸ਼ਾਂ, ਵਿਚਾਰਾਂ ਦੇ ਕੰਮਾਂ ਬਾਰੇ ਸਿੱਖਾਂ ਨੂੰ ਜਾਣਕਾਰੀ ਦੇਣਾ ਹੁੰਦਾ ਸੀ। ਇਸ ਤੋਂ ਛੁੱਟ ਉਹ ਸਿੱਖਾਂ ਕੋਲੋਂ ਭੇਟਾ ਉਗਰਾਹ ਕੇ ਗੁਰੂ ਜੀ ਕੋਲ ਭੇਜਦਾ ਸੀ। ਭਾਈ ਕਾਨ੍ਹ ਸਿੰਘ ਨਾਭਾ ਕਰਤਾ 'ਮਹਾਨ ਕੋਸ਼' ਅਨੁਸਾਰ ੨੨ ਮੰਜੀਆਂ ਦੇ ਅਧਿਕਾਰੀਆਂ ਦੇ ਨਾਂ ਹੇਠ ਲਿਖੇ ਅਨੁਸਾਰ ਸਨ :

ਅੱਲਾ ਯਾਰ, ਸੱਚਨ ਸੱਚ, ਸਾਧਾਰਣ, ਸਾਵਣ ਮੱਲ, ਸੁਖਣ, ਹੰਦਾਲ, ਕੇਦਾਰੀ, ਖੇਡਾ, ਸੰਗੂ ਸ਼ਾਹ, ਦਰਬਾਰੀ, ਪਾਰੋ, ਠੇਰਾ, ਬੂਆ, ਬੇਨੀ, ਮਹੇਸ਼ਾ, ਮਾਈ ਦਾਸ, ਮਾਨਕ ਚੰਦ, ਮੁਰਾਰੀ, ਰਾਜਾ ਰਾਮ, ਰੰਗ ਸ਼ਾਹ, ਰੰਗ ਦਾਸ ਤੇ ਲਾਲੋ।

ਇਸਤਰੀ ਜਾਤੀ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ 'ਪੀੜ੍ਹੀਆਂ' ਕਾਇਮ ਕੀਤੀਆਂ ਗਈਆਂ। ਇਸਤਰੀਆਂ ਵਿਚੋਂ ਬੀਬੀ ਭਾਨੀ, ਬੀਬੀ ਦਾਨੀ ਤੇ ਬੀਬੀ ਪਾਲ ਦੇ ਨਾਂ ਵਰਣਨਯੋਗ ਹਨ।

ਗੋਕਲ ਚੰਦ ਨਾਰੰਗ ਅਨੁਸਾਰ—''ਮੰਜੀਆਂ ਸਥਾਪਿਤ ਕਰਨ ਦੇ ਉੱਦਮ ਤੇ ਸਿੱਖ ਧਰਮ ਦੇ ਮੰਦਰ ਦੀਆਂ ਨੀਹਾਂ ਬਹੁਤ ਪੱਕੀਆਂ ਕਰ ਦਿੱਤੀਆਂ ਅਤੇ ਸਾਰੇ ਦੇਸ਼ ਵਿਚ ਸਿੱਖ ਧਰਮ ਦਾ ਪ੍ਰਚਾਰ

ਕਰਨ ਲਈ ਇਸ ਨੇ ਬਹੁਤ ਸਹਾਇਤਾ ਕੀਤੀ।''

ਇੰਦੂ ਭੂਸ਼ਨ ਬੈਨਰਜੀ ਲਿਖਦਾ ਹੈ—''ਮੰਜੀਆਂ ਸਥਾਪਿਤ ਕਰਨ ਨਾਲ ਗੁਰੂ ਸਾਹਿਬ ਨੇ ਸਿੱਖਾਂ ਨੂੰ ਇਕ ਵੱਖਰੀ ਸੰਸਥਾ ਦੇਣ ਦਾ ਕਦਮ ਚੁੱਕਿਆ। ਨਿਰਸੰਦੇਹ ਉਹਨਾਂ ਦੀ ਆਪਣੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਇਸ ਜਥੇਬੰਦੀ ਨੂੰ ਜੋੜਨ ਦਾ ਕੰਮ ਕਰਦੀ ਸੀ, ਪਰੰਤੂ ਉਹਨਾਂ ਨੇ ਇਸ ਜਥੇਬੰਦੀ ਨੂੰ ਹੋਰ ਮਜ਼ਬੂਤ ਕਰਨ ਲਈ ਸਿੱਖਾਂ ਨੂੰ ਤੀਰਥ ਯਾਤਰਾ ਦਾ ਕੇਂਦਰੀ ਅਸਥਾਨ (ਗੋਇੰਦਵਾਲ) ਵੀ ਦਿੱਤਾ।''

(*Evolution of the Khalsa,* p. 169)

### *ਮਸੰਦ ਪ੍ਰਥਾ*

ਗੁਰੂ ਰਾਮਦਾਸ ਜੀ ਨੇ ਗੱਦੀ 'ਤੇ ਬੈਠਦਿਆਂ ਮਹਿਸੂਸ ਕੀਤਾ ਕਿ ਧਰਮ ਪ੍ਰਚਾਰ ਦੇ ਨਾਲ-ਨਾਲ ਸਰੋਵਰਾਂ ਤੇ ਇਮਾਰਤਾਂ ਦੇ ਕੰਮ ਲਈ ਮਾਇਆ ਦੀ ਕਾਫ਼ੀ ਲੋੜ ਹੈ। ਸੋ ਉਹਨਾਂ ਨੇ ਮਸੰਦ ਪ੍ਰਥਾ ਨੂੰ ਤੋਰਿਆ। ਮਸੰਦ ਮੁਕੱਰਰ ਕੀਤੇ ਗਏ, ਜੋ ਸਿੱਖਾਂ ਵਿਚ ਧਰਮ ਪ੍ਰਚਾਰ ਕਰਦੇ ਤੇ ਕਾਰ-ਭੇਟਾ ਇਕੱਠੀ ਕਰ ਕੇ ਗੁਰੂ ਸਾਹਿਬ ਕੋਲ ਭੇਜਦੇ। 'ਮਸੰਦ' ਸ਼ਬਦ ਫ਼ਾਰਸੀ ਦੇ ਮਸਨਦ ਦਾ ਵਿਗੜਿਆ ਹੋਇਆ ਤੇ ਬੋਲ-ਚਾਲ ਦਾ ਰੂਪ ਹੈ। ਮੁਗ਼ਲਾਂ ਦੇ ਸਮੇਂ ਅਫ਼ਸਰਾਂ ਨੂੰ 'ਮਸਨਦ ਨਸ਼ੀਨ' ਜਾਂ ਮਸੰਦ ਕਿਹਾ ਜਾਂਦਾ ਸੀ, ਜਿਸ ਦਾ ਭਾਵ ਹੁੰਦਾ ਸੀ, ਉੱਚੇ ਦਰਜੇ ਵਾਲਾ। ਹੌਲੀ-ਹੌਲੀ ਗੁਰੂ ਰਾਮਦਾਸ ਜੀ ਦੇ ਪ੍ਰਚਾਰ ਤੇ ਕਾਰ-ਭੇਟ ਇਕੱਠੀ ਕਰਨ ਵਾਲੇ ਸਿੱਖਾਂ ਨੂੰ ਲੋਕਾਂ ਨੇ 'ਮਸੰਦ' ਕਹਿਣਾ ਸ਼ੁਰੂ ਕਰ ਦਿੱਤਾ।

ਮੈਕਾਲਿਫ਼ ਤਾਂ ਇਸ ਪ੍ਰਥਾ ਨੂੰ ਜਥੇਬੰਦ ਕਰਨ ਬਾਰੇ ਗੁਰੂ ਰਾਮਦਾਸ ਜੀ ਦਾ ਨਾਮ ਲਿਖਦਾ ਹੈ ਪਰ ਮੁਹਸਨ ਫ਼ਾਨੀ ਤੇ ਕਈ ਹੋਰ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਮਸੰਦ ਪ੍ਰਥਾ ਨੂੰ ਸ਼ੁਰੂ ਕਰਨ ਵਾਲੇ ਗੁਰੂ ਰਾਮਦਾਸ ਜੀ ਨਹੀਂ ਸਗੋਂ ਗੁਰੂ ਅਰਜਨ ਦੇਵ ਜੀ ਸਨ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ 'ਮੰਜੀ ਸੰਸਥਾ' ਦੇ ਹੁੰਦਿਆਂ 'ਮਸੰਦ ਪ੍ਰਥਾ' ਦੀ ਲੋੜ ਕਿਉਂ ਪਈ ?

ਇਤਿਹਾਸਕ ਨਿਰੀਖਣ ਤੋਂ ਪਤਾ ਲੱਗਦਾ ਹੈ ਕਿ ਮੰਜੀਆਂ ਬਰਾਬਰ ਕਾਇਮ ਸਨ ਤੇ ਮੁਖੀ ਕੰਮ ਵੀ ਕਰ ਰਹੇ ਸਨ, ਪਰੰਤੂ ਸਿੱਖ ਧਰਮ ਦੇ ਵਧੇਰੇ ਫੈਲ ਜਾਣ ਕਰਕੇ ਮੰਜੀਆਂ ਦੇ ਮੁਖੀ ਸਾਰਿਆਂ ਇਲਾਕਿਆਂ ਵਿਚ ਪ੍ਰਚਾਰ ਨਹੀਂ ਸਨ ਕਰ ਸਕਦੇ ਤੇ ਨਾ ਹੀ ਉਹਨਾਂ ਨੂੰ ਗੁਰੂ ਜੀ ਕੋਲ ਆ ਕੇ ਨਵੀਆਂ ਹਦਾਇਤਾਂ ਤੇ ਆਦੇਸ਼ ਪ੍ਰਾਪਤ ਕਰਨ ਦਾ ਸਮਾਂ ਹੀ ਹੁੰਦਾ ਸੀ। ਮਸੰਦ ਦਾ ਕੰਮ ਜਿਥੇ ਪ੍ਰਚਾਰ ਕਰਨਾ ਤੇ ਕਾਰ-ਭੇਟਾ ਇਕੱਠੀ ਕਰਨਾ ਹੁੰਦਾ ਸੀ, ਉਥੇ ਉਹ ਮੰਜੀਆਂ ਦੇ ਮੁਖੀਆਂ ਕੋਲੋਂ ਇਕੱਠੀ ਮਾਇਆ ਨੂੰ ਗੁਰੂ ਜੀ ਕੋਲ ਭੇਜਣ ਤੇ ਗੁਰੂ ਜੀ ਤੋਂ ਨਵੇਂ ਆਦੇਸ਼ ਪ੍ਰਾਪਤ ਕਰਨ ਦਾ ਕੰਮ ਵੀ ਕਰਦਾ ਸੀ।

ਇਸ ਸੰਸਥਾ ਨੇ ਸਿੱਖ ਧਰਮ ਦੇ ਵਿਕਾਸ ਵਿਚ ਬੜਾ ਮਹੱਤਵਪੂਰਨ ਹਿੱਸਾ ਪਾਇਆ। ਇਸ ਸੰਸਥਾ ਦੇ ਕਾਇਮ ਹੋਣ ਨਾਲ ਸਿੱਖ ਇਕ ਲੜੀ ਵਿਚ ਪਰੋਏ ਗਏ ਤੇ ਉਹ ਅਨੁਸ਼ਾਸਨ ਵਿਚ ਰਹਿਣ ਦੇ ਆਦੀ ਹੋ ਗਏ। ਇਸ ਤਰ੍ਹਾਂ ਨਾਲ ਭਾਵਨਾਤਮਕ ਏਕਤਾ ਵੀ ਵਧ ਗਈ। ਜਿਸ ਦਾ ਸਿੱਟਾ ਅੱਗੇ ਚੱਲ ਕੇ ਇਹ ਹੋਇਆ ਕਿ ਉਹ ਇਸ ਯੋਗ ਹੋ ਗਏ ਕਿ ਮੌਕਾ ਪੈਣ 'ਤੇ ਰਾਜਸੀ ਪੱਖੋਂ ਸ਼ਕਤੀ ਸੰਭਾਲ ਸਕਣ। ਦੂਸਰਾ ਵੱਡਾ ਲਾਭ ਇਸ ਸੰਸਥਾ ਨੂੰ ਕਾਇਮ ਕਰਨ ਦਾ ਇਹ ਹੋਇਆ ਕਿ ਮਸੰਦ ਲੋਕ ਸਮੇਂ ਸਿਰ ਇਕੱਠੀ ਕੀਤੀ ਹੋਈ ਕਾਰ-ਭੇਟਾ ਦੀ ਰਕਮ ਗੁਰੂ ਸਾਹਿਬ ਕੋਲ ਭੇਜ ਦੇਂਦੇ ਸਨ ਤੇ ਇਸ ਤਰ੍ਹਾਂ ਨਾਲ ਅੰਮ੍ਰਿਤਸਰ ਤੇ ਸੰਤੋਖਸਰ ਦੀ ਉਸਾਰੀ ਠੀਕ ਢੰਗ ਨਾਲ ਹੁੰਦੀ ਗਈ।

ਗੁਰੂ ਸਾਹਿਬ ਇਹ ਜਾਣਦੇ ਸਨ ਕਿ ਮੰਜੀ ਪ੍ਰਥਾ ਜਾਂ ਮਸੰਦ ਸੰਸਥਾ ਓਦੋਂ ਤਕ ਹੀ ਠੀਕ ਢੰਗ

ਨਾਲ ਕੰਮ ਕਰ ਸਕਦੀਆਂ ਹਨ, ਜਦੋਂ ਤਕ ਇਹਨਾਂ ਦੇ ਆਗੂ ਸ਼ਰਧਾ ਤੇ ਪਵਿੱਤਰਤਾ ਨੂੰ ਕਾਇਮ ਰੱਖ ਕੇ ਨਿਸ਼ਕਾਮ ਸੇਵਾ ਕਰਨਗੇ। ਜੇ ਇਹਨਾਂ ਸੰਸਥਾਵਾਂ ਵਿਚ ਸੁਆਰਥੀ, ਮੌਕਾ-ਪ੍ਰਸਤ ਤੇ ਚਾਲਬਾਜ਼ ਵਿਅਕਤੀ ਸ਼ਾਮਲ ਹੋ ਗਏ ਤਾਂ ਸਮੁੱਚੀ ਸਿੱਖ ਜਥੇਬੰਦੀ ਨੂੰ ਵੀ ਨੁਕਸਾਨ ਪਹੁੰਚ ਸਕਦਾ ਹੈ।

ਗੁਰੂ ਰਾਮਦਾਸ ਜੀ ਰਚਿਤ 'ਗਉੜੀ ਦੀ ਵਾਰ' ਵਿਚ ਉਹਨਾਂ ਨੇ ਆਪਣੇ ਇਸ ਦ੍ਰਿਸ਼ਟੀ-ਕੋਣ ਦੀ ਵਿਆਖਿਆ ਕੀਤੀ ਹੈ।

ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਸਮੇਂ ਕਈ ਥਾਵਾਂ 'ਤੇ ਸੰਗਤਾਂ ਸਥਾਪਿਤ ਕਰ ਚੁੱਕੇ ਸਨ। ਸਭ ਤੋਂ ਪਹਿਲੀ ਸੰਗਤ ਉਹਨਾਂ ਨੇ ਸੈਦਪੁਰ (ਏਮਨਾਬਾਦ) ਵਿਚ ਕਾਇਮ ਕੀਤੀ ਤੇ ਭਾਈ ਲਾਲੋ ਨੂੰ ਉਸ ਦਾ ਮੁਖੀ ਮੁਕੱਰਰ ਕੀਤਾ। ਇਸ ਤੋਂ ਪਿੱਛੋਂ ਉਹਨਾਂ ਨੇ ਢਾਕੇ ਅਤੇ ਕਈ ਹੋਰ ਥਾਵਾਂ 'ਤੇ ਧਾਰਮਿਕ ਕੇਂਦਰ ਕਾਇਮ ਕੀਤੇ। ਗੁਰੂ ਅਮਰਦਾਸ ਜੀ ਦੇ ਸਮੇਂ ਸਿੱਖਾਂ ਦੀ ਗਿਣਤੀ ਵੱਧ ਜਾਣ ਕਰਕੇ ਉਹਨਾਂ ਨੂੰ ਇਕ ਲੜੀ ਵਿਚ ਪਰੋਈ ਰੱਖਣ ਤੇ ਧਰਮ ਨਾਲ ਜੋੜੀ ਰੱਖਣ ਲਈ ਉਹਨਾਂ ਨੇ ੨੨ ਮੰਜੀਆਂ ਕਾਇਮ ਕੀਤੀਆਂ ਸਨ, ਪਰ ਹੌਲੀ-ਹੌਲੀ ਸਿੱਖਾਂ ਦੀ ਗਿਣਤੀ ਬਹੁਤ ਵੱਧ ਜਾਣ ਕਾਰਨ ਮੰਜੀਆਂ ਦੇ ਮੁਖੀਆਂ ਕੋਲੋਂ ਪ੍ਰਚਾਰ ਦਾ ਸਾਰਾ ਕੰਮ ਸਾਂਭਿਆ ਨਾ ਜਾਂਦਾ ਵੇਖ ਕੇ ਗੁਰੂ ਰਾਮਦਾਸ ਜੀ ਨੇ ਮਸੰਦ ਪ੍ਰਥਾ ਕਾਇਮ ਕੀਤੀ ਸੀ। ਅਜੇ ਇਹ ਪ੍ਰਥਾ ਸੰਪੂਰਨ ਰੂਪ ਵਿਚ ਵਿਕਸਤ ਨਹੀਂ ਸੀ ਹੋਈ ਕਿ ਗੁਰੂ ਰਾਮਦਾਸ ਜੀ ਜੋਤੀ ਜੋਤਿ ਸਮਾ ਗਏ ਤੇ ਗੁਰੂ ਅਰਜਨ ਦੇਵ ਜੀ ਗੱਦੀ 'ਤੇ ਬੈਠੇ। ਉਹਨਾਂ ਨੇ ਮਸੰਦ ਪ੍ਰਥਾ ਵੱਲ ਵਿਸ਼ੇਸ਼ ਧਿਆਨ ਦਿੱਤਾ।

ਮੁਹਸਿਨ ਫ਼ਾਨੀ ਦੇ ਲਿਖਣ ਅਨੁਸਾਰ ਗੁਰੂ ਅਰਜਨ ਸਾਹਿਬ ਦੇ ਸਮੇਂ ਕੋਈ ਅਜਿਹੀ ਥਾਂ ਨਹੀਂ ਸੀ ਜਿਥੇ ਸਿੱਖ ਨਹੀਂ ਸਨ ਵੱਸਦੇ। ਇਸੇ ਗੱਲ ਦੀ ਗਵਾਹੀ ਭਾਈ ਗੁਰਦਾਸ ਜੀ ਨੇ ਆਪਣੀ ਗਿਆਰ੍ਹਵੀਂ ਵਾਰ ਵਿਚ ਦਿੱਤੀ ਹੈ। ਜਿਥੇ ਉਹ ਮਸੰਦ ਸਿੱਖਾਂ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ :

*ਦੀਪਕੁ ਦੀਪਾ ਕਾਸਰਾ ਗੁਰੂ ਦੁਆਰੈ ਹੁਕਮੀ ਬੰਦਾ।*
*ਪਟੀ ਅੰਦਰਿ ਚਉਧਰੀ ਢਿਲੋਂ ਲਾਲੁ ਲੰਗਾਹੁ ਸੁਹੰਦਾ।*
*ਅਜਬੁ ਅਜਾਇਬੁ ਸੰਙਿਆ ਉਮਰਸਾਹੁ ਗੁਰ ਸੇਵ ਕਰੰਦਾ।*
*ਪੈੜਾ ਛਜਲੁ ਜਾਣੀਐ ਕੰਦੂ ਸੰਘਰੁ ਮਿਲੈ ਹਸੰਦਾ।*
*ਪੁਤੁ ਸਪੁਤੁ ਕਪੂਰਿ ਦੇਉ ਸਿਖੈ ਮਿਲਿਆਂ ਮਨਿ ਵਿਗਸੰਦਾ।*
*ਸੰਮਣੂ ਹੈ ਸਾਹਬਾਜ ਪੁਰਿ ਗੁਰਸਿਖਾਂ ਦੀ ਸਾਰ ਲਹੰਦਾ।*
*ਜੋਧਾ ਜਲੋ ਤੁਲਸਪੁਰਿ ਮੋਹਣ ਆਲਮੁਗੰਜਿ ਰਹੰਦਾ।*
*ਗੁਰਮੁਖਿ ਵਡਿਆ ਵਡੇ ਮਸੰਦਾ॥* (ਵਾਰ ੧੧/੨੨)

ਗੁਰੂ ਰਾਮਦਾਸ ਜੀ ਦੇ ਸਮੇਂ ਹੀ ਕੁਝ ਮਸੰਦ ਉੱਚ ਆਚਰਨ ਤੋਂ ਡਿੱਗ ਗਏ ਤੇ ਲਾਲਚ ਵਿਚ ਆ ਕੇ ਉਹਨਾਂ ਪ੍ਰਿਥੀ ਚੰਦ ਦੀ ਸਹਾਇਤਾ ਕਰਨੀ ਸ਼ੁਰੂ ਕਰ ਦਿੱਤੀ। ਇਸ ਤਰ੍ਹਾਂ ਜੋ ਕੁਝ ਉਹ ਕਾਰ-ਭੇਟਾ ਵਜੋਂ ਇਕੱਠਾ ਕਰ ਕੇ ਲਿਆਉਂਦੇ, ਉਹ ਗੁਰੂ ਸਾਹਿਬ ਤਕ ਪਹੁੰਚਾਉਣ ਦੀ ਬਜਾਏ ਪ੍ਰਿਥੀ ਚੰਦ ਨੂੰ ਪਹੁੰਚਾ ਦੇਂਦੇ ਤੇ ਕਈ ਵਾਰੀ ਉਸ ਦਾ ਬਹੁਤਾ ਹਿੱਸਾ ਆਪ ਹੀ ਹੜੱਪ ਜਾਂਦੇ। ਅਜਿਹੇ ਹਾਲਾਤ ਵਿਚ ਗੁਰੂ ਅਰਜਨ ਸਾਹਿਬ ਨੇ ਮਹਿਸੂਸ ਕੀਤਾ ਕਿ ਇਸ ਜਥੇਬੰਦੀ ਦੀ ਕੋਈ ਅਜਿਹੀ ਪੱਕੀ ਰੂਪ-ਰੇਖਾ ਬਣਾਈ ਜਾਵੇ ਜਿਸ ਨਾਲ ਦੂਰ-ਦੁਰਾਡੇ ਦੇ ਸਿੱਖ ਵੀ ਕੇਂਦਰ ਨਾਲ ਜੁੜੇ ਰਹਿਣ ਤੇ ਲੋੜੀਂਦੀ ਮਾਇਆ ਵੀ ਇਕੱਠੀ ਕੀਤੀ ਜਾ ਸਕੇ, ਜਿਸ ਨਾਲ ਧਰਮ ਦਾ ਪ੍ਰਚਾਰ ਹੋ ਸਕੇ।

ਇਸ ਗੱਲ ਨੂੰ ਮੁੱਖ ਰੱਖ ਕੇ ਗੁਰੂ ਅਰਜਨ ਦੇਵ ਜੀ ਨੇ ਮਸੰਦ ਪ੍ਰਣਾਲੀ ਦੀ ਰੂਪ-ਰੇਖਾ ਹੇਠ ਲਿਖੇ ਢੰਗ ਅਨੁਸਾਰ ਤਿਆਰ ਕੀਤੀ :

(੧) ਸਿੱਖਾਂ ਨੂੰ ਆਦੇਸ਼ ਦਿੱਤਾ ਕਿ ਉਹ ਘੱਟੋ-ਘੱਟ ਆਪਣੀ ਆਮਦਨੀ ਦਾ ਦਸਵੰਧ ਗੁਰੂ ਜੀ ਦੀ ਗੋਲਕ ਵਿਚ ਜਮ੍ਹਾਂ ਕਰਵਾਉਣ। ਇਹ ਦਸਵੰਧ ਸਿੱਖ ਧਰਮ ਦੇ ਪ੍ਰਚਾਰ ਤੇ ਉੱਨਤੀ ਉੱਤੇ ਖ਼ਰਚ ਕੀਤਾ ਜਾਂਦਾ। ਜੋ ਸਿੱਖ ਦਸਵੰਧ ਦੀ ਰਕਮ ਸਿੱਧੀ ਗੁਰੂ ਪਾਸ ਜਮ੍ਹਾਂ ਨਹੀਂ ਸਨ ਕਰਾ ਸਕਦੇ, ਉਹਨਾਂ ਨੂੰ ਇਹ ਮਸੰਦਾਂ ਕੋਲ ਜਮ੍ਹਾਂ ਕਰਾਉਣ ਦੀ ਹਦਾਇਤ ਕੀਤੀ ਗਈ।

(੨) ਮਸੰਦਾਂ ਨੂੰ ਇਹ ਹੁਕਮ ਸੀ ਕਿ ਉਹ ਇਸ ਦਾਨ ਦੀ ਰਕਮ ਵਿਚੋਂ ਆਪਣੇ ਲਈ ਕੁਝ ਵੀ ਖ਼ਰਚ ਨਾ ਕਰਨ। (ਇਥੇ ਇਹ ਗੱਲ ਸਪੱਸ਼ਟ ਕਰ ਦਿੱਤੀ ਜਾਂਦੀ ਹੈ ਕਿ ਦਸਵੰਧ ਕੋਈ ਟੈਕਸ ਨਹੀਂ ਸੀ, ਜਿਸ ਤਰ੍ਹਾਂ ਕਿ ਕਨਿੰਘਮ ਤੇ ਬੈਨਰਜੀ ਨੇ ਲਿਖਿਆ ਹੈ, ਸਗੋਂ ਇਹ ਇਕ ਪ੍ਰਕਾਰ ਦਾ ਮਨਮਰਜ਼ੀ ਨਾਲ ਦਿੱਤਾ ਹੋਇਆ ਦਾਨ ਸੀ, ਜਿਸ ਤਰ੍ਹਾਂ ਕਿ ਮੁਹਸਿਨ ਫ਼ਾਨੀ ਨੇ ਲਿਖਿਆ ਹੈ।)

(੩) ਇਸ ਸੰਸਥਾ ਅਨੁਸਾਰ ਮਸੰਦਾਂ ਨੂੰ ਗੁਰੂ ਸਾਹਿਬ ਦਾ ਨਾਇਬ ਮੰਨਿਆ ਜਾਂਦਾ ਸੀ ਤੇ ਉਹਨਾਂ ਦਾ ਦਰਜਾ ਬਹੁਤ ਉੱਚਾ ਹੁੰਦਾ ਸੀ। ਉਹ ਆਪਣੇ ਇਲਾਕੇ ਵਿਚੋਂ ਦਸਵੰਧ ਦੀ ਰਕਮ ਇਕੱਠੀ ਕਰ ਕੇ ਗੁਰੂ ਜੀ ਦੇ ਕੋਲ ਜਮ੍ਹਾਂ ਕਰਾਉਣ ਲਈ ਜ਼ਿੰਮੇਵਾਰ ਹੁੰਦੇ ਸਨ। ਹਰ ਸਾਲ ਵਿਸਾਖੀ ਵਾਲੇ ਦਿਨ ਸਾਰੀ ਇਕੱਠੀ ਕੀਤੀ ਹੋਈ ਰਕਮ ਲੈ ਕੇ ਮਸੰਦ ਅੰਮ੍ਰਿਤਸਰ ਆਉਂਦੇ ਸਨ ਤੇ ਗੁਰੂ ਸਾਹਿਬ ਪਾਸ ਜਮ੍ਹਾਂ ਕਰਾਉਂਦੇ ਸਨ। ਇਸ ਰਕਮ ਦੀਆਂ ਰਸੀਦਾਂ ਦਿੱਤੀਆਂ ਜਾਂਦੀਆਂ ਸਨ ਤੇ ਬਕਾਇਦਾ ਹਿਸਾਬ ਰੱਖਿਆ ਜਾਂਦਾ ਸੀ।

(੪) ਜਿਹੜੇ ਮਸੰਦ ਇਹ ਮਹਿਸੂਸ ਕਰਦੇ ਸਨ ਕਿ ਉਹ ਇਕੱਲੇ ਆਪਣੇ ਇਲਾਕੇ ਦੇ ਸਾਰੇ ਸਿੱਖਾਂ ਪਾਸੋਂ ਦਸਵੰਧ ਦੀ ਰਕਮ ਇਕੱਠੀ ਨਹੀਂ ਕਰ ਸਕਦੇ, ਉਹ ਆਪਣੇ ਸਹਾਇਕ ਨਿਯਤ ਕਰ ਦਿੰਦੇ ਸਨ ਜੋ ਮਾਇਆ ਇਕੱਤਰ ਕਰਨ ਵਿਚ ਤੇ ਮਸੰਦ ਕੋਲ ਪਹੁੰਚਣ ਵਿਚ ਉਸ ਦੀ ਸਹਾਇਤਾ ਕਰਦੇ ਸਨ।

(੫) ਮਸੰਦ ਉੱਚ ਆਚਰਣ ਵਾਲੇ ਧਰਮੀ ਤੇ ਸੂਝਵਾਨ ਬੰਦੇ ਹੁੰਦੇ ਸਨ, ਉਹਨਾਂ ਦਾ ਕੰਮ ਦਸਵੰਧ ਦੀ ਰਕਮ ਇਕੱਠੀ ਕਰਨ ਤੋਂ ਇਲਾਵਾ ਆਪਣੇ ਇਲਾਕੇ ਵਿਚ ਪ੍ਰਚਾਰ ਕਰਨਾ ਵੀ ਹੁੰਦਾ ਸੀ।

ਮਸੰਦ ਪ੍ਰਥਾ ਦਾ ਸਿੱਖ ਇਤਿਹਾਸ ਵਿਚ ਬੜਾ ਮਹੱਤਵਪੂਰਨ ਅਸਥਾਨ ਹੈ। ਇਸ ਨੇ ਕਈ ਢੰਗਾਂ ਨਾਲ ਸਿੱਖ ਧਰਮ ਨੂੰ ਉੱਨਤ ਕਰਨ ਵਿਚ ਸਹਾਇਤਾ ਕੀਤੀ। ਇਸ ਦਾ ਸਭ ਤੋਂ ਪਹਿਲਾ ਲਾਭ ਤਾਂ ਇਹ ਹੋਇਆ ਕਿ ਮਸੰਦਾਂ ਨੇ ਦਸਵੰਧ ਦੀ ਰਕਮ ਨਾਲ ਗੁਰੂ ਦੀ ਗੋਲਕ ਨੂੰ ਪੱਕੀ ਆਮਦਨ ਦੇ ਸਾਧਨ ਦੇ ਦਿੱਤੇ, ਜਿਸ ਨਾਲ ਗੁਰੂ ਸਾਹਿਬ ਧਰਮ ਦਾ ਪ੍ਰਚਾਰ ਕਰਨ ਤੇ ਧਾਰਮਿਕ ਕੇਂਦਰ ਸਥਾਪਿਤ ਕਰਨ ਵਿਚ ਸਫਲ ਹੋ ਗਏ। ਇਸ ਤਰ੍ਹਾਂ ਨਾਲ ਸਿੱਖ ਧਰਮ ਦਾ ਘੇਰਾ ਹੋਰ ਵਿਸ਼ਾਲ ਹੋਇਆ ਤੇ ਉਸ ਦੀਆਂ ਨੀਹਾਂ ਮਜ਼ਬੂਤ ਹੋਈਆਂ। ਦਸਵੰਧ ਦਾ ਕਾਰਜ ਕੇਵਲ ਪੰਜਾਬ ਤਕ ਹੀ ਸੀਮਤ ਨਹੀਂ ਸੀ, ਸਗੋਂ ਪੰਜਾਬ ਤੋਂ ਬਾਹਰ ਦੇ ਇਲਾਕਿਆਂ ਵਿਚ ਵੀ ਇਸੇ ਢੰਗ ਨਾਲ ਕੰਮ ਹੋਇਆ। ਇਸ ਸੰਸਥਾ ਰਾਹੀਂ ਸਿੱਖਾਂ ਦਾ ਸੰਬੰਧ ਕੇਂਦਰ ਨਾਲ ਜੁੜਿਆ ਰਹਿੰਦਾ ਤੇ ਮਸੰਦ ਲੋਕ ਗੁਰੂ ਸਾਹਿਬ ਤੇ ਸਿੱਖਾਂ ਵਿਚਕਾਰ ਇਕ ਕੜੀ ਦਾ ਕੰਮ ਕਰਦੇ। ਨਤੀਜਾ ਇਹ ਹੋਇਆ ਕਿ ਇਸ ਸੰਸਥਾ ਰਾਹੀਂ ਸਿੱਖਾਂ ਨੂੰ ਗੁਰੂ ਸਾਹਿਬ ਦੀ ਸ਼ਕਤੀ ਅਧੀਨ ਰਹਿਣ ਵਿਚ ਬੜੀ ਸਹਾਇਤਾ ਮਿਲੀ। ਸਭ ਤੋਂ ਲਾਭਦਾਇਕ ਸਿੱਟਾ ਇਹ ਨਿਕਲਿਆ ਕਿ ਸਿੱਖਾਂ ਦੀ ਆਮਦਨ ਦਾ ਇਕ ਨਿਸ਼ਚਿਤ ਭਾਗ ਆਪਣੇ-ਆਪ ਗੁਰੂ

ਸਾਹਿਬ ਲਈ ਵੱਖਰਾ ਰੱਖਿਆ ਜਾਣ ਲੱਗ ਪਿਆ। ਡਾ. ਗੋਕਲ ਚੰਦ ਨਾਰੰਗ ਨੇ ਲਿਖਿਆ ਹੈ, ''ਹੁਣ ਗੁਰੂ ਸਾਹਿਬ ਨੂੰ ਬਜਟ ਬਣਾਉਣ ਵਿਚ ਸੌਖ ਹੋ ਗਿਆ, ਕਿਉਂਕਿ ਉਹਨਾਂ ਦੇ ਸਿੱਖ ਸ਼ਰਧਾ ਨਾਲ ਨਿਸਚਿਤ ਮਾਤਰਾ ਵਿਚ ਰਕਮ ਦੇ ਦੇਂਦੇ ਸਨ। ਅਸਲ ਵਿਚ ਦਸਵੰਧ ਦੀ ਉਗਰਾਹੀ ਮੁਗ਼ਲ ਸਰਕਾਰ ਦੀ ਆਮਦਨ ਨਾਲੋਂ ਵੀ ਵੱਧ ਯਕੀਨੀ ਹੁੰਦੀ ਸੀ। ਇਸ ਤੋਂ ਇਲਾਵਾ ਸਿੱਖ ਇਸ ਸੰਸਥਾ ਦੇ ਕਾਰਨ ਇਕ ਤਰ੍ਹਾਂ ਦੀ ਸਰਕਾਰ ਦੇ ਅਧੀਨ ਹੋ ਗਏ ਤੇ ਉਹਨਾਂ ਨੇ ਆਪਣੇ ਆਪ ਨੂੰ ਇਕ ਮਜ਼ਬੂਤ ਪਾਰਟੀ ਦੇ ਤੌਰ 'ਤੇ ਸੰਗਠਿਤ ਕਰ ਲਿਆ।''

ਸਿੱਖ ਧਰਮ ਦੀ ਪ੍ਰਸਿੱਧਤਾ ਦੇ ਕਾਰਨ ਗੁਰੂ ਸਾਹਿਬ ਦਾ ਸਤਿਕਾਰ ਬਹੁਤ ਵੱਧ ਗਿਆ ਤੇ ਹੌਲੀ-ਹੌਲੀ ਦਸਵੰਧ ਦੀ ਰਕਮ ਵੀ ਵਧਦੀ ਗਈ। ਜਦੋਂ ਉਹ ਮਸੰਦ ਸਿੱਖਾਂ ਵੱਲੋਂ ਗੁਰੂ ਜੀ ਲਈ ਭੇਟਾ ਲੈ ਕੇ ਆਉਂਦੇ ਤੇ ਗੁਰੂ ਸਾਹਿਬ ਅੱਗੇ ਮੱਥਾ ਟੇਕ ਕੇ ਭੇਟਾ ਪੇਸ਼ ਕਰਦੇ ਤਾਂ ਗੁਰੂ ਜੀ ਦਾ ਦਰਬਾਰ ਭੀ ਇਕ ਸ਼ਾਹੀ ਦਰਬਾਰ ਦਾ ਰੂਪ ਧਾਰਨ ਕਰਦਾ ਗਿਆ। ਹੁਣ ਸਿੱਖ ਗੁਰੂ ਜੀ ਨੂੰ 'ਸੱਚਾ ਪਾਤਸ਼ਾਹ' ਕਹਿਣ ਲੱਗ ਪਏ ਸਨ।

ਪਰੰਤੂ ਕੁਝ ਚਿਰ ਪਿੱਛੋਂ ਮਸੰਦਾਂ ਨੇ ਹੌਲੀ-ਹੌਲੀ ਇਸ ਕੰਮ ਵਿਚ ਵੀ ਤਰੁੱਟੀਆਂ ਪੈਦਾ ਕਰ ਦਿੱਤੀਆਂ ਜਿਵੇਂ ਕਿ ਕਾਰ-ਭੇਟਾ ਦੀ ਰਕਮ ਨੂੰ ਨਿੱਜੀ ਕੰਮਾਂ ਵਿਚ ਵਰਤਣ ਲੱਗ ਪਏ ਤੇ ਆਪਣੀ ਪੂਜਾ ਕਰਾਉਣ ਲੱਗ ਪਏ। ਹੌਲੀ-ਹੌਲੀ ਉਹ ਹੰਕਾਰੀ ਤੇ ਵਿਭਚਾਰੀ ਵੀ ਹੋ ਗਏ। ਇਥੋਂ ਤਕ ਕਿ ਗੁਰੂ ਸਾਹਿਬ ਦੇ ਵਿਰੁੱਧ ਕਈ ਸਾਜ਼ਿਸ਼ਾਂ ਵੀ ਘੜਨ ਲੱਗ ਪਏ ਤੇ ਜਦੋਂ ਗੁਰੂ ਤੇਗ਼ ਬਹਾਦਰ ਜੀ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਗਏ ਤਾਂ ਮਸੰਦਾਂ ਨੇ ਦਰਬਾਰ ਸਾਹਿਬ ਦੇ ਦਰਵਾਜ਼ੇ ਹੀ ਬੰਦ ਕਰ ਦਿੱਤੇ।

ਕਨਿੰਘਮ, ਲਤੀਫ਼ ਤੇ ਬੈਨਰਜੀ ਆਦਿ ਇਤਿਹਾਸਕਾਰ ਮਸੰਦ ਪ੍ਰਣਾਲੀ ਨੂੰ ਠੀਕ ਤਰ੍ਹਾਂ ਨਾ ਸਮਝ ਸਕੇ ਤੇ ਉਹਨਾਂ ਨੇ ਲਿਖਿਆ ਕਿ ਮਸੰਦ ਪ੍ਰਥਾ ਰਾਹੀਂ ਸਿੱਖਾਂ ਨੇ ਇਕ ਪ੍ਰਕਾਰ ਦੀ ਹਕੂਮਤ ਕਾਇਮ ਕਰ ਲਈ ਸੀ। ਇਹ ਗੱਲ ਬਿਲਕੁਲ ਨਿਰਮੂਲ ਹੈ, ਪਰ ਇਹ ਗੱਲ ਬਿਲਕੁਲ ਠੀਕ ਹੈ ਕਿ ਸਿੱਖ ਗੁਰੂ ਦੇ ਵੇਲੇ ਪੱਕੇ ਪੈਰਾਂ 'ਤੇ ਖੜੇ ਹੋ ਚੁੱਕੇ ਸਨ ਤੇ ਗੁਰੂ ਅਰਜਨ ਦੇਵ ਜੀ ਨੇ ਸਿੱਖ ਧਰਮ ਦੇ ਕੁਝ ਅਜਿਹੇ ਨਿਯਮ ਬਣਾ ਦਿੱਤੇ ਸਨ ਜਿਨ੍ਹਾਂ ਅਨੁਸਾਰ ਸਿੱਖਾਂ ਦੇ ਸਮਾਜੀ ਤੇ ਰਾਜਸੀ ਜੀਵਨ ਖ਼ਾਸ ਢੰਗ ਦੇ ਬਣ ਗਏ ਸਨ।

ਇਹ ਗੱਲ ਠੀਕ ਹੈ ਕਿ ਸਿੱਖ ਮੁਗ਼ਲ ਸਰਕਾਰ ਨੂੰ ਟੈਕਸ ਦੇਣ ਦੀ ਬਜਾਏ ਗੁਰੂ ਸਾਹਿਬ ਨੂੰ ਦਸਵੰਧ ਦੇਣ ਵਿਚ ਖ਼ੁਸ਼ੀ ਪ੍ਰਤੀਤ ਕਰਦੇ ਸਨ ਤੇ ਕਈ ਵਾਰੀ ਆਪਸੀ ਝਗੜਿਆਂ ਦਾ ਫ਼ੈਸਲਾ ਮੁਗ਼ਲਾਂ ਦੀ ਕਚਹਿਰੀ ਵਿਚ ਕਰਾਉਣ ਦੀ ਬਜਾਏ ਮਸੰਦਾਂ ਕੋਲੋਂ ਕਰਾ ਲੈਂਦੇ ਸਨ ਪਰ ਇਹ ਗੱਲ ਬਿਲਕੁਲ ਸਪੱਸ਼ਟ ਹੈ ਕਿ ਮਸੰਦਾਂ ਦਾ ਰਾਜਸੀ ਮਹੱਤਵ ਬਿਲਕੁਲ ਨਹੀਂ ਸੀ।

ਗੁਰੂ ਹਰਿਗੋਬਿੰਦ ਸਾਹਿਬ ਤੋਂ ਪਿੱਛੋਂ ਸਤਵੇਂ ਤੇ ਅੱਠਵੇਂ ਗੁਰੂ ਦੇ ਸਮੇਂ ਗੁਰੂ ਵਿਦਰੋਹੀਆਂ ਨੇ ਕੁਝ ਮਸੰਦ ਆਪਣੇ ਨਾਲ ਗੰਢ ਲਏ ਸਨ ਤੇ ਆਪਣੇ ਗੁਰੂ ਹੋਣ ਦਾ ਦਾਅਵਾ ਕਰਨ ਲਈ ਉਹਨਾਂ ਕੋਲੋਂ ਪ੍ਰਚਾਰ ਕਰਾਉਂਦੇ ਰਹਿੰਦੇ ਸਨ। ਜਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਦਿੱਲੀ ਵਿਚ ਜੋਤੀ ਜੋਤਿ ਸਮਾਉਣ ਸਮੇਂ 'ਬਾਬਾ ਬਕਾਲੇ' ਕਿਹਾ ਤਾਂ ੨੨ ਪਖੰਡੀ ਗੁਰੂਆਂ ਨੇ ਬਕਾਲੇ ਡੇਰੇ ਆ ਲਾਏ ਤੇ ਮੰਜੀਆਂ ਡਾਹ ਕੇ ਗੁਰੂ ਬਣ ਬੈਠੇ। ਜਦੋਂ ਗੁਰੂ ਤੇਗ਼ ਬਹਾਦਰ ਜੀ ਨੇ ਗੁਰਿਆਈ ਦੀ ਗੱਦੀ ਸੰਭਾਲੀ ਤਾਂ ਪਖੰਡੀ ਗੁਰੂਆਂ ਦੇ ਪਖੰਡ ਦੇ ਢੋਲ ਦਾ ਪੋਲ ਖੁੱਲ੍ਹ ਗਿਆ। ਗੁਰੂ ਤੇਗ਼ ਬਹਾਦਰ ਜੀ ਦੀ ਵੱਧ ਰਹੀ ਉਪਮਾ

ਨੂੰ ਵੇਖ ਕੇ ਧੀਰਮੱਲ ਸੜ-ਬੜ ਕੋਲੇ ਹੋ ਗਿਆ, ਉਸ ਨੇ ਆਪਣੇ ਇਕ ਮਸੰਦ ਸ਼ੀਹੇਂ ਕੋਲੋਂ ਗੁਰੂ ਸਾਹਿਬ 'ਤੇ ਬੰਦੂਕ ਦੀ ਗੋਲੀ ਚਲਵਾ ਦਿੱਤੀ। ਇਹ ਘਟਨਾ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਮਸੰਦ ਕਿਥੋਂ ਤਕ ਡਿੱਗ ਚੁੱਕੇ ਸਨ।

ਗੁਰੂ ਤੇਗ਼ ਬਹਾਦਰ ਸਾਹਿਬ ਤਾਂ ਤਿਆਗ ਦੇ ਧਾਰਨੀ ਸਨ ਤੇ ਕਿਸੇ ਵੈਰੀ ਨੂੰ ਵੀ ਦੁੱਖ ਦੇ ਕੇ ਰਾਜ਼ੀ ਨਹੀਂ ਸਨ ਪਰ ਗੁਰੂ ਗੋਬਿੰਦ ਸਿੰਘ ਜੀ ਦੀਆਂ ਫ਼ੌਜੀ ਕਾਰਵਾਈਆਂ ਵੇਖ ਕੇ ਮਸੰਦ ਬਹੁਤ ਘਬਰਾਏ ਤੇ ਉਹਨਾਂ ਨੇ ਗੁਰੂ ਸਾਹਿਬ ਨੂੰ ਨਵੇਂ ਰਸਤੇ 'ਤੇ ਚੱਲਣ ਤੋਂ ਰੋਕਣ ਲਈ ਮਾਤਾ ਜੀ ਕੋਲੋਂ ਵੀ ਅਖਵਾਇਆ ਪਰ ਗੁਰੂ ਜੀ ਦਾ ਮਤਲਬ ਕੋਈ ਰਾਜ ਕਾਇਮ ਕਰਨਾ ਜਾਂ ਕੋਈ ਹੋਰ ਸੁਆਰਥ ਸਿੱਧ ਕਰਨਾ ਨਹੀਂ ਸੀ, ਉਹਨਾਂ ਦਾ ਉਦੇਸ਼ ਤਾਂ ਦੁਸ਼ਟਾਂ ਦਾ ਦਮਨ ਕਰਨਾ ਤੇ ਸੰਤਾਂ ਨੂੰ ਉਭਾਰਨਾ ਸੀ। ਇਸੇ ਲਈ ਉਹਨਾਂ ਨੇ ਖ਼ਾਲਸੇ ਦੀ ਸਾਜਨਾ ਕੀਤੀ ਤੇ ਖ਼ਾਲਸੇ ਨੂੰ ਗੁਰੂ ਵਿਚ ਅਭੇਦ ਕਰ ਦਿੱਤਾ। ਉਹਨਾਂ ਦਾ ਮਨੋਰਥ ਵਹਿਮ-ਰਹਿਤ, ਜਾਤ-ਪਾਤ ਰਹਿਤ ਸਮਾਜ ਦਾ ਨਿਰਮਾਣ ਕਰਨਾ ਤੇ ਸੰਤ ਸਿਪਾਹੀਆਂ ਦੀ ਇਕ ਜਮਾਤ ਦਾ ਨਿਰਮਾਣ ਕਰਨਾ ਸੀ। ਉਹਨਾਂ ਨੂੰ ਕੇਵਲ ਅਕਾਲ ਪੁਰਖ ਦੀ ਕਿਰਪਾ 'ਤੇ ਵਿਸ਼ਵਾਸ ਸੀ। ਇੰਦੂ ਭੂਸ਼ਨ ਬੈਨਰਜੀ ਲਿਖਦਾ ਹੈ ਕਿ ਗੁਰੂ ਸਾਹਿਬ ਦਾ ਆਸ਼ਾ ਨਾ ਰਾਜਸੀ ਤਾਕਤ ਤੇ ਨਾ ਹੀ ਪਦਾਰਥਕ ਉੱਨਤੀ ਕਰਨਾ ਸੀ, ਉਹ ਤਾਂ ਸਿੱਖਾਂ ਵਿਚ ਆਤਮ ਵਿਸ਼ਵਾਸ ਪੈਦਾ ਕਰ ਕੇ ਉਹਨਾਂ ਨੂੰ ਉਸੇ ਰਸਤੇ ਤੋਰਨਾ ਚਾਹੁੰਦੇ ਸਨ ਜਿਸ ਰਸਤੇ ਉੱਤੇ ਪਹਿਲੇ ਗੁਰੂ ਤੋਰਦੇ ਆਏ ਸਨ। ਇਸੇ ਆਸ਼ੇ ਨੂੰ ਮੁੱਖ ਰੱਖ ਕੇ ਉਹਨਾਂ ਨੇ ਮਸੰਦਾਂ ਰਾਹੀਂ ਪ੍ਰਚਾਰ ਦਾ ਸਿਲਸਿਲਾ ਜਾਰੀ ਰੱਖਿਆ, ਪਰ ਜਦੋਂ ਗੁਰੂ ਸਾਹਿਬ ਦੇ ਨੋਟਿਸ ਵਿਚ ਆਇਆ ਕਿ ਕਈ ਮਸੰਦ ਦਸਵੰਧ ਦੀ ਰਕਮ ਵਿਚੋਂ ਗ਼ਬਨ ਕਰਨ ਲੱਗ ਪਏ ਹਨ ਤੇ ਉਹਨਾਂ ਵਿਚ ਅਨੇਕਾਂ ਮਾਨਸਿਕ ਤੇ ਆਤਮਿਕ ਕਮਜ਼ੋਰੀਆਂ ਵੀ ਆ ਗਈਆਂ ਹਨ ਤਾਂ ਉਹਨਾਂ ਨੇ ਇਸ ਪਾਸੇ ਗੰਭੀਰਤਾ ਨਾਲ ਸੋਚਣਾ ਸ਼ੁਰੂ ਕਰ ਦਿੱਤਾ।

ਇਕ ਦਿਨ ਅਨੰਦਪੁਰ ਵਿਚ ਕੁਝ ਭੰਡ ਆਏ ਤੇ ਉਹਨਾਂ ਨੇ ਭਰੇ ਦੀਵਾਨ ਵਿਚ ਗੁਰੂ ਜੀ ਦੇ ਸਾਹਮਣੇ ਮਸੰਦਾਂ ਦੀ ਨਕਲ ਲਾਈ। ਉਹਨਾਂ ਨੇ ਬੜਾ ਭਿਆਨਕ ਨਕਸ਼ਾ ਖਿੱਚਿਆ। ਸ਼ਰਾਬ ਸੇਵਨ, ਵੇਸਵਾ ਗਮਨ, ਸਿੱਖਾਂ ਨੂੰ ਗਾਲ੍ਹ-ਮੰਦਾ ਤੇ ਸਰਾਪ ਆਦਿ ਦੇ ਡਰਾਵੇ ਕੁਝ ਅਜਿਹੇ ਦ੍ਰਿਸ਼ ਸਨ, ਜੋ ਗੁਰੂ ਸਾਹਿਬ ਵੇਖ ਕੇ ਸਹਿਣ ਨਾ ਕਰ ਸਕੇ। ਇਹ ਜ਼ਿਕਰ ਇਕ ਵਿਸਾਖੀ[1] ਸੰਮਤ ੧੭੫੮ (ਸੰਨ ੧੭੦੧) ਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਇਸ ਤੋਂ ਪਹਿਲਾਂ ਖ਼ਾਲਸਾ ਸਾਜ ਚੁੱਕੇ ਸਨ ਤੇ ਕੌਮ ਹੁਣ ਪੱਕੇ ਤੌਰ 'ਤੇ ਆਪਣੇ ਪੈਰਾਂ ਉੱਤੇ ਖਲੋ ਚੁੱਕੀ ਸੀ। ਸੋ ਗੁਰੂ ਸਾਹਿਬ ਨੇ ਮਸੰਦ ਪ੍ਰਥਾ ਖ਼ਤਮ ਕਰਨ ਦਾ ਫ਼ੈਸਲਾ ਕਰ ਲਿਆ ਤੇ ਸਾਰੀ ਸੰਗਤ ਨੂੰ ਦੱਸ ਦਿੱਤਾ ਕਿ ਅੱਗੋਂ ਤੋਂ ਮਸੰਦਾਂ ਦੀਆਂ ਗੱਦੀਆਂ ਖ਼ਤਮ ਕਰ ਦਿੱਤੀਆਂ ਗਈਆਂ ਹਨ। ਸਿੱਖਾਂ ਦਾ ਸਿੱਧਾ ਸੰਬੰਧ ਗੁਰੂ ਨਾਲ ਹੋਵੇਗਾ। ਕਿਸੇ ਵਿਚੋਲੇ ਦੀ ਲੋੜ ਹੁਣ ਨਹੀਂ ਰਹੀ।

## *ਹਵਾਲੇ ਤੇ ਟਿਪਣੀਆਂ*

੧. ਪ੍ਰੋ. ਸਾਹਿਬ ਸਿੰਘ, *ਜੀਵਨ ਬਿਰਤਾਂਤ ਗੁਰੂ ਗੋਬਿੰਦ ਸਿੰਘ ਜੀ,* ਪੰਨਾ ੧੪੯.

(੧੨/੧੯੭੯)



# ਧੂਣੇ ਤੇ ਬਖ਼ਸ਼ਿਸ਼ਾਂ

ਉਦਾਸੀ ਸੰਪ੍ਰਦਾ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਵੱਲੋਂ ਕੀਤਾ ਗਿਆ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਬਾਬਾ ਗੁਰਦਿੱਤਾ ਜੀ ਇਹਨਾਂ ਦੇ ਪਹਿਲੇ ਚੇਲੇ ਬਣੇ ਅਤੇ ਅੱਗੇ ਬਾਬਾ ਗੁਰਦਿੱਤਾ ਜੀ ਦੇ ਚਾਰ ਪ੍ਰਸਿੱਧ ਸੇਵਕ ਹੋਏ, ਜਿਨ੍ਹਾਂ ਨੇ ਚਾਰ ਧੂਣਿਆਂ ਦੀ ਸਥਾਪਨਾ ਕੀਤੀ। ਬਾਬਾ ਗੁਰਦਿੱਤਾ ਜੀ ਦੇ ਬਾਰੇ ਉਦਾਸੀ ਸਾਧੂ ਗੁਰਦਾਸ ਦੱਖਣੀ ਆਪਣੀ ਮਾਤ੍ਰਾ ਵਿਚ ਇਉਂ ਜ਼ਿਕਰ ਕਰਦਾ ਹੈ :

*ਗੁਰ ਖਸਟ ਸੁਤ ਬਾਬਾ ਗੁਰਦਿਤਾ। ਦੀਨ ਦੁਨੀ ਕਾ ਤਿਨ ਸਿਰ ਟਿਕਾ।*
*ਸ੍ਰੀ ਚੰਦ ਸੋਂ ਉਪਦੇਸ ਕੋ ਪਾਯੋ। ਉਦਾਸੀਨ ਸੰਪ੍ਰਦਾ ਚਲਾਯੋ।*

ਗੁਰੂ ਹਰਿਗੋਬਿੰਦ ਸਾਹਿਬ ਜੀ ਜੰਗਾਂ-ਯੁੱਧਾਂ ਤੋਂ ਬਾਅਦ ਕੀਰਤਪੁਰ ਸਾਹਿਬ ਵਿਖੇ ਚਲੇ ਗਏ। ਉਥੇ ਜਾਣ ਸਾਰ ਹੀ ਆਪ ਜੀ ਨੇ ਧਰਮ ਪ੍ਰਚਾਰ ਦੇ ਕਾਰਜ ਨੂੰ ਮੁੜ ਪਹਿਲੀਆਂ ਲੀਹਾਂ ਉਪਰ ਲਿਆਉਣ ਲਈ ਉਚੇਚੇ ਯਤਨ ਆਰੰਭ ਦਿੱਤੇ। ਧਰਮ ਪ੍ਰਚਾਰ ਦੇ ਖੇਤਰ ਵਿਚ ਆਈ ਖੜੋਤ ਨੂੰ ਦੂਰ ਕਰਨ ਲਈ ਆਪ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ ਇਸ ਕਾਰਜ ਦੀ ਜ਼ਿੰਮੇਵਾਰੀ ਸੌਂਪੀ। ਬਾਬਾ ਸ੍ਰੀ ਚੰਦ ਜੀ ਵੱਲੋਂ ੧੬੨੯ ਈ. ਵਿਚ ਆਪਣੇ ਦੇਹਾਂਤ ਤੋਂ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਉਹਨਾਂ ਦੇ ਇਕ ਸਪੁੱਤਰ ਦੀ ਕੀਤੀ ਮੰਗ ਦੇ ਆਧਾਰ 'ਤੇ ਬਾਬਾ ਗੁਰਦਿੱਤਾ ਜੀ ਨੂੰ ਉਹਨਾਂ ਦੇ ਹਵਾਲੇ ਕਰ ਦਿੱਤਾ ਗਿਆ ਤੇ ਬਾਬਾ ਸ੍ਰੀ ਚੰਦ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ ਆਪਣਾ ਉੱਤਰਾਧਿਕਾਰੀ ਨਿਯਤ ਕਰ ਦਿੱਤਾ।

ਆਪਣੇ ਪਿਤਾ ਵੱਲੋਂ ਧਰਮ ਪ੍ਰਚਾਰ ਦੇ ਕਾਰਜ ਦੀ ਸੌਂਪਣਾ ਤੋਂ ਬਾਅਦ ਬਾਬਾ ਗੁਰਦਿੱਤਾ ਜੀ ਨੇ ਯੋਜਨਾਬੱਧ ਉਪਰਾਲੇ ਸ਼ੁਰੂ ਕਰ ਦਿੱਤੇ। ਜਿਥੇ ਬਾਬਾ ਗੁਰਦਿੱਤਾ ਜੀ ਨੇ ਪੰਜਾਬ ਦੇ ਖੇਤਰ ਵਿਚ ਪ੍ਰਚਾਰ ਦਾ ਕੰਮ ਤੇਜ਼ ਕੀਤਾ, ਉਥੇ ਨਾਲ ਹੀ ਉਹਨਾਂ ਨੇ ਦੇਸ਼ ਦੇ ਵੱਖ-ਵੱਖ ਇਲਾਕਿਆਂ ਵਿਚ ਗੁਰਮਤਿ ਦਾ ਪ੍ਰਚਾਰ ਕਰਨ ਦੀਆਂ ਯੋਜਨਾਵਾਂ ਵੀ ਬਣਾਈਆਂ, ਇਸ ਸੰਬੰਧੀ ਉਹਨਾਂ ਨੇ ੧੬੩੬ ਈ. ਨੂੰ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਚਾਰ ਪ੍ਰਮੁੱਖ ਪ੍ਰਚਾਰਕ ਨਿਯੁਕਤ ਕੀਤੇ ਤਾਂ ਕਿ ਸਿੱਖੀ ਦਾ ਪ੍ਰਚਾਰ ਦੂਰ-ਦੁਰਾਡੇ ਇਲਾਕਿਆਂ ਵਿਚ ਵੀ ਠੀਕ ਢੰਗ ਨਾਲ ਕੀਤਾ ਜਾ ਸਕੇ। ਬਾਬਾ ਗੁਰਦਿੱਤਾ ਜੀ ਤੇ ਉਹਨਾਂ ਦੁਆਰਾ ਨਿਯੁਕਤ ਕੀਤੇ ਚਾਰ ਪ੍ਰਚਾਰਕਾਂ ਸੰਬੰਧੀ ਸੰਤ ਰੇਣ ਉਦਾਸੀ ਆਪਣੀ ਮਾਤ੍ਰਾ ਵਿਚ ਇਸ ਪ੍ਰਕਾਰ ਲਿਖਦਾ ਹੈ :

*ਗੁਰੂ ਨਾਨਕ ਸੁਤ ਸ੍ਰੀ ਚੰਦ ਭਏ ਰੂਪ ਦਿਗੰਬਰ ਮਾਨ।*
*ਗੁਰਦਿਤਾ ਚੇਲੇ ਤਾਸ ਕੇ ਗੁਰ ਖਸਟਮ ਸੁਤ ਜਾਨ।*

*ਗੁਰਦਿਤਾ ਚੇਲੇ ਚਾਰ ਕਰ ਸਾਖ ਚਲਾਈ ਚਾਰ।*

*ਅਲਮਸਤ ਬਾਲੂ ਹਸਨੇ ਭਯੋ ਗੋਇੰਦ ਫੂਲ ਬੀਚਾਰ।*

ਇਹਨਾਂ ਚਾਰੇ ਉਦਾਸੀ ਪ੍ਰਚਾਰਕਾਂ ਨੇ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ ਤੇ ਇਹਨਾਂ ਨੇ ਸਿੱਖੀ ਦੇ ਪ੍ਰਚਾਰ ਵਿਚ ਉੱਘਾ ਯੋਗਦਾਨ ਪਾਇਆ। ਇਹਨਾਂ ਦੁਆਰਾ ਗੁਰਮਤਿ ਦੇ ਪ੍ਰਚਾਰ ਹਿਤ ਸਥਾਪਿਤ ਪ੍ਰਚਾਰ ਕੇਂਦਰ ਧੂਣਿਆਂ ਦੇ ਨਾਮ ਹੇਠ ਪ੍ਰਸਿੱਧ ਹੋਏ, ('ਮਹਾਨ ਕੋਸ਼' ਅਨੁਸਾਰ ਧੂਣੇ ਦਾ ਅਰਥ ਹੈ ਧੂਮ ਅਸਥਾਨ, ਧੂੰਆਂ, ਧੂਣੀ ਆਦਿ। ਤਪੱਸਵੀ ਸਾਧੂ ਦੀ ਗੱਦੀ ਦਾ ਅਸਥਾਨ ਜਿਵੇਂ ਉਦਾਸੀਨ ਸਾਧੂ ਦੇ ਚਾਰ ਧੂੰਏਂ) ਜਿਨ੍ਹਾਂ ਦਾ ਸੰਖੇਪ ਵੇਰਵਾ ਹੇਠ ਲਿਖੇ ਅਨੁਸਾਰ ਹੈ :

### (੧) ਅਲਮਸਤ ਜੀ

ਆਪ ਜੀ ਦਾ ਜਨਮ ਕਸ਼ਮੀਰ ਪ੍ਰਾਂਤ ਵਿਚ ਗੌੜ ਬ੍ਰਾਹਮਣ ਦੇ ਘਰ ੧੬੧੦ ਸੰਮਤ (੧੫੫੩ ਈ.) ਨੂੰ ਹੋਇਆ। ਅਲਮਸਤ ਤੋਂ ਇਲਾਵਾ ਆਪ ਦੇ ਕਮਲੀਆ ਤੇ ਗੋਦੜੀਆ ਦੇ ਹੋਰ ਉਪਨਾਮ ਭੀ ਪ੍ਰਸਿੱਧ ਹਨ। ਬਾਲੂ ਹਸਨਾ ਜਿਸ ਨੂੰ ਹੋਰ ਪ੍ਰਚਾਰ ਕੇਂਦਰ ਦਾ ਮੁਖੀ ਥਾਪਿਆ ਗਿਆ, ਆਪ ਦਾ ਛੋਟਾ ਭਾਈ ਸੀ। ਆਪ ਜੀ ਨੂੰ ਯੂ.ਪੀ. ਰਾਜ ਵਿਚ ਨਾਨਕ ਮਤੇ ਦੇ ਇਲਾਕੇ ਵਿਚ ਗੁਰਸਿੱਖੀ ਦੇ ਪ੍ਰਚਾਰ ਦੀ ਜ਼ਿੰਮੇਵਾਰੀ ਸੌਂਪੀ ਗਈ। ਨਾਨਕ ਮਤੇ ਵਿਖੇ ਹੀ ੧੭੦੦ ਸੰਮਤ (੧੬੪੩ ਈ.) ਨੂੰ ਆਪ ਦਾ ਦੇਹਾਂਤ ਹੋਇਆ।

ਅਲਮਸਤ ਜੀ ਦੇ ਧੂਣੇ ਦੇ ਉਘੇ ਉਦਾਸੀ ਪ੍ਰਚਾਰਕਾਂ ਸੰਬੰਧੀ ਉਦਾਸੀ ਸਾਧੂ ਗੁਰਦਾਸ ਦੱਖਣੀ ਦੀ ਮਾਤ੍ਰਾ ਵਿਚ ਜ਼ਿਕਰ ਕੀਤਾ ਮਿਲਦਾ ਹੈ, ਜਿਸ ਵਿਚ ਉਹਨਾਂ ਦੇ ਪ੍ਰਸਿੱਧ ਅੱਠ ਸ਼ਿਸ਼ਾਂ ਵੱਲ ਇਸ਼ਾਰਾ ਕੀਤਾ ਗਿਆ ਹੈ, ਜਿਨ੍ਹਾਂ ਵਿਚੋਂ ਕੁਝ ਦੇ ਨਾਮ ਵੀ ਲਿਖੇ ਹਨ। ਇਹਨਾਂ ਵਿਚ ਪਹਿਲਾ ਨਾਮ ਮਖੂਚੰਦ ਦਾ ਆਉਂਦਾ ਹੈ, ਜਿਨ੍ਹਾਂ ਨੇ ਅਲਮਸਤ ਜੀ ਦੇ ਦੇਹਾਂਤ ਤੋਂ ਬਾਅਦ ਨਾਨਕ ਮਤੇ ਵਾਲੇ ਧੂਣੇ ਦੇ ਪ੍ਰਚਾਰ ਦਾ ਕੰਮ ਸੰਭਾਲਿਆ ਹੈ :

*ਸ੍ਰੀ ਅਲਮਸਤ ਸਾਖ ਸੁਨਾਵੋ। ਅਸਟ ਸਿਸਯ ਤਿਨ ਕੇ ਭੀ ਗਿਨਾਵੋ।*

*ਸਬ ਸੇ ਜੇਠ ਮਖੂ ਚੰਦ ਭਏ। ਨਾਨਕ ਮਤੇ ਗਦੀ ਨਿਰਮਏ।*

*ਮਿਠਾ ਰਾਮ ਤਿਨ ਕੇ ਅਧਿਕਾਰੀ। ਗੁਰਦਾਸ ਦਾਸ ਭੇ ਆਗਿਆਕਾਰੀ।*

ਬਾਵਾ ਨੰਦ, ਬਾਵਾ ਨਥਾ, ਬਾਬਾ ਕ੍ਰਿਪਾਲ ਦਾਸ, ਨਿਰਬਾਣ ਦਾਸ, ਬਾਵਾ ਦਾਸ, ਕਰਣ ਦਾਸ, ਆਤਮ ਦਾਸ, ਗੋਬਿੰਦ ਰਾਮ, ਬਾਵਾ ਨਾਰਾਯਣ ਦਾਸ ਆਦਿ (ਇਸ ਧੂਣੇ ਦੇ) ਪ੍ਰਸਿੱਧ ਉਦਾਸੀ ਹੋਏ ਹਨ, ਜਿਨ੍ਹਾਂ ਨੇ ਗੁਰਸਿੱਖੀ ਦਾ ਪ੍ਰਚਾਰ ਕੀਤਾ। ਸੁਥਰਾ ਸ਼ਾਹ ਦਾ ਸੰਬੰਧ ਵੀ ਇਸ ਧੂਣੇ ਨਾਲ ਜੁੜਦਾ ਹੈ, ਜਿਨ੍ਹਾਂ ਦੇ ਨਾਮ ਉੱਤੇ ਸੁਥਰਾ ਸ਼ਾਹੀ ਬਖ਼ਸ਼ੀਸ਼ ਪ੍ਰਚਲਤ ਹੋਈ।

ਜਦੋਂ ਸਿੱਧਾਂ ਅਤੇ ਜੋਗੀਆਂ ਨੇ ਅਲਮਸਤ ਜੀ ਨੂੰ ਤੰਗ-ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ ਅਤੇ ਧਰਮ ਪ੍ਰਚਾਰ ਦੇ ਕਾਰਜਾਂ ਵਿਚ ਰੁਕਾਵਟਾਂ ਪਾਈਆਂ ਜਾਣ ਲੱਗੀਆਂ ਤਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਨਾਨਕ ਮਤੇ ਜਾ ਕੇ ਜੋਗੀਆਂ ਨੂੰ ਸੋਧਾ ਲਾਇਆ ਤੇ ਅਲਮਸਤ ਜੀ ਦੀ ਸਹਾਇਤਾ ਕੀਤੀ। ਇਸ ਪ੍ਰਸੰਗ ਦਾ ਜ਼ਿਕਰ 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਤੇ 'ਸੂਰਜ ਪ੍ਰਕਾਸ਼ ਗ੍ਰੰਥ' ਵਿਚ ਕੀਤਾ ਮਿਲਦਾ ਹੈ :

*ਸਿਧ ਈਰਖਾ ਬਹੇ ਕਰੈਂ ਦੇਵੈਂ ਖੇਦ ਅਪਾਰ।*

*ਨਿਸ ਕੌਂ ਆਂਧੀ ਬਹੁ ਕਰੈ ਪਾਥਰ ਬਰਖਾ ਧਾਰ।...*

*ਹੇ ਗੁਰ ਨਾਨਕ ਕਰੋ ਸਹਾਇ। ਛਠਮ ਰੂਪ ਧਰਿਓ ਤੁਮ ਆਇ।*

### ੨. ਬਾਲੂ ਹਸਨਾ ਜੀ

ਆਪ ਅਲਮਸਤ ਜੀ ਦੇ ਛੋਟੇ ਭਾਈ ਸਨ। ਬਾਲੂ ਹਸਨਾ ਜੀ ਦਾ ਜਨਮ ੧੬੨੧ ਸੰਮਤ (੧੫੬੪ ਈ.) ਨੂੰ ਕਸ਼ਮੀਰ ਪ੍ਰਾਂਤ ਵਿਖੇ ਹੀਂ ਹੋਇਆ। ਆਪ ਗੁਰੂ ਹਰਿਗੋਬਿੰਦ ਸਾਹਿਬ ਜੀ ਕੋਲ ਰਹਿ ਕੇ ਘੋੜਿਆਂ ਦੇ ਦਾਣੇ-ਪਾਣੀ ਆਦਿ ਦੀ ਸੇਵਾ ਕਰਿਆ ਕਰਦੇ ਸਨ। ਬਾਬਾ ਗੁਰਦਿੱਤਾ ਜੀ ਨੇ ਆਪ ਨੂੰ ਗੁਰਸਿੱਖੀ ਦੇ ਪ੍ਰਚਾਰ ਦੇ ਯੋਗ ਜਾਣ ਕੇ ਦੇਹਰਾਦੂਨ ਵਿਖੇ ਭੇਜਿਆ, ਜਿਥੇ ਆਪ ਨੇ ਧੂਣੇ ਦੀ ਸਥਾਪਨਾ ਕੀਤੀ। ੧੭੧੭ ਸੰਮਤ (੧੬੬੦ ਈ.) ਨੂੰ ਇਸ ਸਥਾਨ ਉੱਤੇ ਹੀ ਆਪ ਜੀ ਦਾ ਦੇਹਾਂਤ ਹੋਇਆ। ਇਸ ਧੂਣੇ ਦੇ ਬਾਵਾ ਗੋਦੜੀ ਦਾਸ, ਬਾਵਾ ਰੂਪ ਥਲ, ਜਾਦੋ ਰਾਇ, ਪੂਰਣ ਦਾਸ, ਸੇਵਾ ਦਾਸ, ਲਾਲ ਦਾਸ ਦਰਯਾਈ, ਬੁੱਢਾ ਜੀ, ਪ੍ਰਮੇਸ਼ਵਰ ਦਾਸ ਇਤਿਆਦਿ ਪ੍ਰਮੁੱਖ ਉਦਾਸੀ ਸਾਧੂ ਹੋਏ ਹਨ, ਜਿਨ੍ਹਾਂ ਨੇ ਦੇਸ਼ ਦੇ ਵੱਖ-ਵੱਖ ਭਾਗਾਂ ਵਿਚ ਗੁਰਮਤਿ ਦਾ ਪ੍ਰਚਾਰ ਕੀਤਾ।

### ੩. ਗੋਇੰਦ ਜੀ

ਆਪ ਜੀ ਦਾ ਦੂਜਾ ਨਾਮ ਗੋਂਦਾ ਵੀ ਹੈ। ਆਪ ਜੀ ਦਾ ਜਨਮ ਕਸ਼ਮੀਰ ਪ੍ਰਾਂਤ ਵਿਖੇ ੧੬੨੬ ਸੰਮਤ (੧੫੬੯ ਈ.) ਨੂੰ ਹੋਇਆ। ਆਪ ਜੀ ਨੂੰ ਵੀ ਬਾਬਾ ਗੁਰਦਿੱਤਾ ਜੀ ਨੇ ਸਿੱਖੀ ਦੇ ਪ੍ਰਚਾਰ ਦੀ ਜ਼ਿੰਮੇਵਾਰੀ ਸੌਂਪੀ ਤੇ ਆਪ ਜੀ ਦੇ ਨਾਮ ਹੇਠ ਧੂਣੇ ਦੀ ਸਥਾਪਨਾ ਕੀਤੀ। ਆਪ ਜੀ ਦਾ ਦੇਹਾਂਤ ੧੭੦੬ ਸੰਮਤ (੧੬੪੯ ਈ.) ਨੂੰ ਫ਼ਿਲੌਰ (ਜ਼ਿਲਾ ਜਲੰਧਰ) ਵਿਖੇ ਹੋਇਆ। ਇਸ ਧੂਣੇ ਦੇ ਵੀ ਕਈ ਪ੍ਰਸਿੱਧ ਉਦਾਸੀ ਹੋਏ ਹਨ ਜਿਨ੍ਹਾਂ ਵਿਚੋਂ ਬਾਵਾ ਕਮਲਨੈਨ, ਬਾਵਾ ਗੁਰਮੁਖੀਆ, ਬਾਵਾ ਸੁਰਤ ਰਾਮ, ਬਾਵਾ ਚਿੰਤਾਮਣੀ, ਬਾਵਾ ਨੰਦ ਲਾਲ ਸੋਹਣਾ, ਬਾਵਾ ਸੰਤ ਰਾਮ, ਬਾਵਾ ਰਾਮ ਸਰੂਪ ਇਤਿਆਦਿ ਦੇ ਨਾਮ ਵਰਣਨਯੋਗ ਹਨ। ਇਸ ਧੂਣੇ ਦੇ ਬਾਵਾ ਨੰਦ ਲਾਲ ਸੋਹਣਾ ਜੀ ਦੇ ਪੁੱਤਰ ਮੀਹਾਂ ਸਾਹਿਬ ਦੇ ਨਾਮ ਹੇਠ ਮੀਹਾਂ ਸ਼ਾਹੀਏ ਬਖ਼ਸ਼ਿਸ਼ ਚੱਲੀ।

### ੪. ਫੂਲ ਸ਼ਾਹ ਜੀ

ਫੂਲ ਸ਼ਾਹ ਜੀ ਦਾ ਜਨਮ ੧੬੨੦ ਸੰਮਤ (੧੫੬੩ ਈ.) ਨੂੰ ਕਸ਼ਮੀਰ ਵਿਖੇ ਖੱਤਰੀ ਖ਼ਾਨਦਾਨ ਵਿਚ ਹੋਇਆ। ਗੋਇੰਦ ਜੀ ਦੇ ਆਪ ਵੱਡੇ ਭਰਾ ਸਨ। ਆਪ ਵੀ ਛੇਵੇਂ ਪਾਤਸ਼ਾਹ ਦੇ ਹਜ਼ੂਰ ਰਹਿ ਕੇ ਸੇਵਾ ਕਰਿਆ ਕਰਦੇ ਸਨ। ਬਾਬਾ ਗੁਰਦਿੱਤਾ ਜੀ ਨੇ ਇਕ ਧੂਣੇ ਦਾ ਮੁਖੀਆ ਬਣਾ ਕੇ ਆਪ ਜੀ ਨੂੰ ਪ੍ਰਚਾਰ ਦੀ ਜ਼ਿੰਮੇਵਾਰੀ ਸੌਂਪੀ। ਆਪ ਜੀ ਦਾ ਦੇਹਾਂਤ ੧੭੩੦ ਸੰਮਤ (੧੬੭੩ ਈ.) ਨੂੰ ਬਹਾਦਰਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਹੋਇਆ। ਆਪ ਨੇ ੧੬੯੪ ਸੰਮਤ (੧੬੩੭ ਈ.) ਨੂੰ ਬਹਾਦਰਪੁਰ ਵਿਖੇ ਧੂਣੇ ਦੀ ਸਥਾਪਨਾ ਕੀਤੀ ਤੇ ਦੋਆਬੇ ਦੇ ਇਲਾਕੇ ਵਿਚ ਸਿੱਖ ਧਰਮ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕੀਤਾ। ਆਪ ਤੋਂ ਬਾਅਦ ਚਰਨ ਸ਼ਾਹ ਇਸ ਧੂਣੇ ਦੇ ਪ੍ਰਮੁੱਖ ਪ੍ਰਚਾਰਕ ਹੋਏ।

ਉਪਰੋਕਤ ਚਾਰ ਧੂਣਿਆਂ ਤੋਂ ਇਲਾਵਾ ਛੇ ਬਖ਼ਸ਼ਿਸ਼ਾਂ ਵੀ ਪ੍ਰਸਿੱਧ ਹਨ। ਧੂਣਿਆਂ ਵਾਂਗ ਹੀ ਬਖ਼ਸ਼ਿਸ਼ਾਂ ਦੇ ਮੁਖੀ ਵੀ ਉਦਾਸੀ ਸਾਧੂ ਹੋਏ ਹਨ, ਜਿਹੜੇ ਗੁਰਮਤਿ ਦਾ ਪ੍ਰਚਾਰ ਦੇਸ਼ ਦੇ ਦੂਰ-ਦੁਰਾਡੇ ਤੇ ਉਹਨਾਂ ਬਿਖਮ ਇਲਾਕਿਆਂ ਵਿਚ ਕਰਿਆ ਕਰਦੇ ਸਨ, ਜਿਥੇ ਆਮ ਗ੍ਰਹਿਸਥੀ ਸਿੱਖ ਨਹੀਂ ਪਹੁੰਚ ਸਕਦੇ ਸਨ। ਇਹਨਾਂ ਬਖ਼ਸ਼ਿਸ਼ਾਂ ਦੇ ਉਦਾਸੀ ਸਾਧੂਆਂ ਨੇ ਸਿੱਖ ਧਰਮ ਦੇ ਨਿਯਮਾਂ ਦੇ ਪ੍ਰਚਾਰ ਵਿਚ ਕਾਫ਼ੀ ਯੋਗਦਾਨ ਪਾਇਆ। ਇਹਨਾਂ ਬਖ਼ਸ਼ਿਸ਼ਾਂ ਸੰਬੰਧੀ 'ਮਹਾਨ ਕੋਸ਼' ਵਿਚ ਇਉਂ ਲਿਖਿਆ ਮਿਲਦਾ ਹੈ :

੧.ਸੁਥਰੇ ਸ਼ਾਹ—ਬਖ਼ਸ਼ਿਸ਼ ਗੁਰੂ ਹਰਿ ਰਾਇ ਸਾਹਿਬ।
੨.ਸੰਗਤ ਸਾਹਿਬੀਏ—ਬਖ਼ਸ਼ਿਸ਼ ਗੁਰੂ ਹਰਿ ਰਾਇ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਸਾਹਿਬ।
੩.ਜੀਤ ਮੱਲੀਏ—ਬਖ਼ਸ਼ਿਸ਼ ਗੁਰੂ ਗੋਬਿੰਦ ਸਿੰਘ ਸਾਹਿਬ।
੪.ਬਖਤ ਮੱਲੀਏ—ਬਖ਼ਸ਼ਿਸ਼ ਗੁਰੂ ਗੋਬਿੰਦ ਸਿੰਘ ਸਾਹਿਬ।
੫.ਭਗਤ ਭਗਵਾਨੀਏ—ਬਖ਼ਸ਼ਿਸ਼ ਗੁਰੂ ਹਰਿ ਰਾਇ ਸਾਹਿਬ।
੬.ਮੀਹਾਂ ਸ਼ਾਹੀਏ—ਬਖ਼ਸ਼ਿਸ਼ ਗੁਰੂ ਤੇਗ਼ ਬਹਾਦਰ ਸਾਹਿਬ।

### ੧. *ਬਖ਼ਸ਼ਿਸ਼ ਸੁਥਰੇ ਸ਼ਾਹੀ*

ਭਾਈ ਸੁਥਰਾ ਜੀ ਇਸ ਬਖ਼ਸ਼ਿਸ਼ ਦੇ ਮੋਢੀ ਸਨ। ਆਪ ਜੀ ਦਾ ਜਨਮ ੧੬੭੨ ਸੰਮਤ (੧੬੧੫ ਈ.) ਨੂੰ ਬਹਿਰਾਮਪੁਰ ਵਿਖੇ ਨੰਦੇ ਖੱਤਰੀ ਦੇ ਘਰ ਹੋਇਆ। ਪ੍ਰਚਲਤ ਰਵਾਇਤ ਅਨੁਸਾਰ ਭਾਈ ਸੁਥਰਾ ਜੀ ਦੇ ਜਨਮ ਸਮੇਂ ਹੀ ਮੂੰਹ ਵਿਚ ਦੰਦ ਸਨ, ਜਿਸ ਕਰਕੇ ਆਪ ਦੇ ਮਾਤਾ-ਪਿਤਾ ਬ੍ਰਾਹਮਣ ਦੇ ਕਹਿਣ 'ਤੇ ਆਪ ਨੂੰ ਜੰਗਲ ਵਿਚ ਛੱਡ ਆਏ। ਪਰ ਗੁਰੂ ਹਰਿਗੋਬਿੰਦ ਸਾਹਿਬ ਜੀ ਜਦੋਂ ਸ਼ਿਕਾਰ ਖੇਡਦੇ ਉਧਰ ਦੀ ਲੰਘੇ ਤਾਂ ਭਾਈ ਸੁਥਰਾ ਜੀ ਨੂੰ ਜੰਗਲ ਵਿਚੋਂ ਚੁਕਵਾ ਕੇ ਨਾਲ ਲੈ ਗਏ। ਬਾਅਦ ਵਿਚ ਆਪ ਬਾਰੇ ਪਤਾ ਲੱਗਣ ਉੱਤੇ ਮਾਤਾ-ਪਿਤਾ, ਆਪ ਜੀ ਨੂੰ ਘਰ ਲੈ ਆਏ ਪਰ ਆਪ ਬਹੁਤਾ ਸਮਾਂ ਘਰ ਨਹੀਂ ਟਿਕੇ ਤੇ ਮੁੜ ਗੁਰ-ਦਰਬਾਰ ਵਿਚ ਜਾ ਕੇ ਰਹਿਣ ਲੱਗ ਪਏ। ਭਾਈ ਸੁਥਰਾ ਜੀ ਦੇ ਪ੍ਰਚਾਰ ਕਰਨ ਦਾ ਢੰਗ ਬੜਾ ਹੀ ਅਨੋਖਾ ਸੀ। ਆਪ ਜੀ ਦੇ ਜੀਵਨ ਨਾਲ ਸੰਬੰਧਿਤ ਅਨੇਕਾਂ ਹੀ ਘਟਨਾਵਾਂ ਪ੍ਰਸਿੱਧ ਹਨ। ਭਾਈ ਸੁਥਰਾ ਜੀ ਤੇ ਇਸ ਬਖ਼ਸ਼ਿਸ਼ ਦੇ ਦੂਜੇ ਉਦਾਸੀ ਸਾਧੂਆਂ ਨੇ ਗੁਰਮਤਿ ਦੇ ਆਸ਼ੇ ਅਨੁਸਾਰ ਹੀ ਸੰਗਤਾਂ ਵਿਚ ਪ੍ਰਚਾਰ ਕੀਤਾ। ਗੁਰੂ-ਘਰ ਦੀ ਮਰਯਾਦਾ ਅਨੁਸਾਰ ਹੀ ਆਪ ਜੀਵਨ ਬਸਰ ਕਰਦੇ ਸਨ ਤੇ ਸੰਗਤਾਂ ਵਿਚ ਉਸ ਜੀਵਨ-ਜਾਚ ਦਾ ਪ੍ਰਚਾਰ ਕਰਦੇ ਸਨ :

*ਰੀਤਿ ਅਹੇ ਗੁਰ ਘਰ ਕੀ ਜੇਤੀ। ਫੱਕਰ ਸੁਥਰੇ ਰਾਖਤ ਤੇਤੀ।*
*ਸਤਿਨਾਮ ਉਪਦੇਸ ਦਿਢਾਵਤ। ਪਗ ਪਾਹੁਲ ਚੇਲੇ ਕੋ ਪਿਖਾਵਤ।*
*ਬਾਨੀ ਗੁਰ ਕੀ ਜਪੁਜੀ ਆਦਿਕ। ਪਢਤ ਗ੍ਰੰਥ ਗੁਰ ਲਖ ਸੁਖ ਸਾਧਕ।*

*(ਪੰਥ ਪ੍ਰਕਾਸ਼)*

ਆਪ ਦਾ ਦੇਹਾਂਤ ੧੭੩੮ ਸੰਮਤ (੧੬੮੧ ਈ.) ਨੂੰ ਹੋਇਆ। ਇਸ ਬਖ਼ਸ਼ਿਸ਼ ਦੇ ਲੂੰਜਾ ਸ਼ਾਹ, ਰਜਾਲ ਸ਼ਾਹ, ਅੰਧੇਰ ਸ਼ਾਹ, ਨਿਰਬਾਣ ਸੋਹਜਾ ਨੰਦ, ਦੀਦਾਰ ਸ਼ਾਹ, ਮੁਸਤਾਕ ਸ਼ਾਹ, ਮਹਿਬੂਬ ਸ਼ਾਹ, ਬਹਾਦਰ ਸ਼ਾਹ, ਹਰੇ ਸ਼ਾਹ, ਬ੍ਰਹਮ ਸ਼ਾਹ, ਸੰਗਤ ਸਾਹਿਬ ਆਦਿ ਪ੍ਰਮੁੱਖ ਉਦਾਸੀ ਫ਼ਕੀਰ ਹੋਏ, ਜਿਨ੍ਹਾਂ ਨੇ ਸਿਆਲਕੋਟ, ਲਾਹੌਰ ਤੇ ਹੋਰ ਅਨੇਕਾਂ ਸਥਾਨਾਂ ਉੱਪਰ ਗੁਰਸਿੱਖੀ ਦਾ ਪ੍ਰਚਾਰ ਕੀਤਾ।

### ੨. *ਬਖ਼ਸ਼ਿਸ਼ ਸੰਗਤ ਸਾਹਿਬੀਏ*

ਸੰਗਤ ਸਾਹਿਬ ਜੀ ਦਾ ਜਨਮ ੧੬੯੭ ਸੰਮਤ (੧੬੪੦ ਈ.) ਨੂੰ ਡਰੋਲੀ ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਹੋਇਆ। ਆਪ ਸੰਮਤ ੧੭੧੩ (੧੬੫੬ ਈ.) ਨੂੰ ਗੁਰੂ ਹਰਿਰਾਇ ਜੀ ਦੀ ਸੰਗਤ ਵਿਚ ਆਏ ਤੇ ਸੇਵਾ ਕਰਨ ਲੱਗੇ। ਆਪ ਦੀ ਸੇਵਾ ਤੋਂ ਪ੍ਰਸੰਨ ਹੋ ਕੇ ੧੭੧੫ ਸੰਮਤ (੧੬੫੮ ਈ.) ਨੂੰ ਨਗਾਰਾ, ਦਸਤਾਰ ਤੇ ਸੇਲੀ ਦੇ ਕੇ ਗੁਰੂ ਹਰਿਰਾਇ ਜੀ ਨੇ ਆਪ ਨੂੰ ਲਾਹੌਰ ਭੇਜਿਆ, ਜਿਥੇ ਜਾ ਕੇ ਆਪ ਨੇ ਪ੍ਰਚਾਰ ਦਾ ਕੰਮ ਕਰਨਾ ਸ਼ੁਰੂ ਕਰ ਦਿੱਤਾ। ਆਪ ਜੀ ਵੱਲੋਂ ਗੁਰਸਿੱਖੀ ਦੇ ਕੀਤੇ ਪ੍ਰਚਾਰ ਦੇ ਕਾਰਜਾਂ 'ਤੇ ਪ੍ਰਸੰਨ ਹੋ ਕੇ ੧੭੫੮ ਸੰਮਤ (੧੭੦੧ ਈ.) ਦੀ ਵਿਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪ

ਨੂੰ ਬਖ਼ਸ਼ਿਸ਼ ਕੀਤੀ। ੧੭੭੮ ਸੰਮਤ (੧੭੨੧ ਈ.) ਨੂੰ ਆਪ ਦਾ ਦੇਹਾਂਤ ਹੋਇਆ। ਇਸ ਬਖ਼ਸ਼ਿਸ਼ ਦੇ ਬ੍ਰਿੰਦਾਬਨ, ਚਰਨ ਦਾਸ, ਖਾਨੇਸ਼ਾਹ ਦਾਸ, ਚੂਖਾ ਦਾਸ ਆਦਿ ਪ੍ਰਸਿੱਧ ਉਦਾਸੀ ਸਾਧੂ ਹੋਏ ਹਨ, ਜਿਨ੍ਹਾਂ ਨੇ ਪ੍ਰਚਾਰ ਦੀ ਸੇਵਾ ਨਿਭਾਈ।

### ੩. ਬਖ਼ਸ਼ਿਸ਼ ਜੀਤ ਮੱਲੀਏ

ਭਾਈ ਜੀਤ ਮੱਲ ਦਾ ਦੂਜਾ ਨਾਮ ਅਜੀਤ ਮੱਲ ਵੀ ਪ੍ਰਚਲਿਤ ਹੈ। ਆਪ ਜੀ ਦਾ ਜਨਮ ੧੬੫੨ ਸੰਮਤ (੧੫੯੫ ਈ.) ਨੂੰ ਹੋਇਆ। ਗੁਰੂ ਗੋਬਿੰਦ ਸਿੰਘ ਜੀ ਨੇ ੧੭੩੨ ਸੰਮਤ (੧੬੭੫ ਈ.) ਨੂੰ ਭਾਈ ਜੀਤ ਮੱਲ ਨੂੰ ਬਖ਼ਸ਼ਿਸ਼ ਕੀਤੀ। 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਆਪ ਨੂੰ ਭਾਈ ਸਾਲ੍ਹੋ ਦਾ ਪੋਤਰਾ ਲਿਖਿਆ ਹੈ। ੧੭੪੪ ਸੰਮਤ (੧੬੮੭ ਈ.) ਨੂੰ ਆਪ ਜੀ ਦਾ ਦੇਹਾਂਤ ਹੋਇਆ। ਆਪਣੀ ਮਾਤ੍ਰਾ ਵਿਚ ਉਹ ਆਪਣੇ ਆਪ ਨੂੰ ਜਿਥੇ ਅਲਮਸਤ ਜੀ ਦੇ ਧੂਣੇ ਨਾਲ ਜੋੜਦੇ ਹਨ, ਉਥੇ ਨਾਲ ਹੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕੀਤੀ ਬਖ਼ਸ਼ਿਸ਼ ਦਾ ਜ਼ਿਕਰ ਵੀ ਕਰਦੇ ਹਨ :

*ਸ੍ਰੀ ਅਲਮਸਤ ਗੁਰੂ ਸੁਖਦਾਇਕ। ਸਦਾ ਦਯਾਲ ਭਗਤਿ ਕੇ ਨਾਯਕ।*
*ਜੋ ਸਤਿਗੁਰ ਮੋਹਿ ਦਾਯਾ। ਜਨਮ ਮਰਣ ਕੋ ਫੰਦ ਛੁਡਾਯਾ।*
*ਕਹੈ ਅਜੀਤ ਮਲ ਇਹ ਬਾਨੀ। ਦਸਮ ਗੁਰੂ ਕੇ ਹਮ ਬਰਦਾਨੀ।*

### ੪. ਬਖ਼ਸ਼ਿਸ਼ ਬਖਤ ਮੱਲੀਏ

ਬਖਤ ਮੱਲ ਜੀ ਦਾ ਜਨਮ ੧੬੯੧ ਸੰਮਤ (੧੬੩੪ ਈ.) ਨੂੰ ਡਰੋਲੀ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਹੋਇਆ। ਆਪ ਨੂੰ ਕਾਬਲ ਵਿਖੇ ਮਸੰਦ ਥਾਪਿਆ ਗਿਆ, ਜਿਥੇ ਆਪ ਗੁਰਸਿੱਖੀ ਦੇ ਪ੍ਰਚਾਰ ਦੇ ਨਾਲ-ਨਾਲ ਕਾਰ-ਭੇਟ ਇਕੱਠੀ ਕਰ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਪਹੁੰਚਾਇਆ ਕਰਦੇ ਸਨ। ਮਸੰਦ ਪ੍ਰਥਾ ਨੂੰ ਖ਼ਤਮ ਕਰਨ ਸਮੇਂ ਆਪ ਨੇ ਗੁਰੂ ਸਾਹਿਬ ਪਾਸੋਂ ਆਪਣੀ ਭੁੱਲ ਬਖ਼ਸ਼ਾ ਲਈ। ੧੭੫੮ ਸੰਮਤ (੧੭੦੧ ਈ.) ਨੂੰ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਪ ਨੂੰ ਬਖ਼ਸ਼ਿਸ਼ ਹੋਈ। ੧੭੮੧ ਸੰਮਤ (੧੭੨੪ ਈ.) ਨੂੰ ਆਪ ਦਾ ਦੇਹਾਂਤ ਹੋਇਆ।

### ੫. ਬਖ਼ਸ਼ਿਸ਼ ਭਗਤ ਭਗਵਾਨੀਏ

ਇਹਨਾਂ ਨੂੰ ਬਖ਼ਸ਼ਿਸ਼ ਗੁਰੂ ਹਰਿ ਰਾਇ ਜੀ ਵੱਲੋਂ ਕੀਤੀ ਗਈ। ਭਗਤ ਭਗਵਾਨ ਦਾ ਜਨਮ ਸਥਾਨ ਬੋਧ-ਗਯਾ ਬਿਹਾਰ ਦੱਸਿਆ ਜਾਂਦਾ ਹੈ। ਭਗਤ ਗਿਰਜੀ ਦੇ ਚਾਰੇ ਗੁਰਭਾਈ ਭਗਤ ਭਗਵਾਨ ਦੇ ਚਾਰ ਪ੍ਰਸਿੱਧ ਉਦਾਸੀ ਸਾਧੂ ਹੋਏ, ਜਿਨ੍ਹਾਂ ਨੇ ਸਿੱਖੀ ਦਾ ਪ੍ਰਚਾਰ ਕੀਤਾ। ਇਸ ਬਖ਼ਸ਼ਿਸ਼ ਦੇ ਉਦਾਸੀ ਸਾਧੂਆਂ ਦੀ ਗਿਣਤੀ ੩੬੦ ਤਕ ਦੱਸੀ ਜਾਂਦੀ ਹੈ, ਪਰ ਇਹਨਾਂ ਵਿਚੋਂ ਕਿਸੇ ਨੇ ਵੀ ਇਕ ਥਾਂ ਟਿਕ ਕੇ ਪ੍ਰਚਾਰ ਦਾ ਕੰਮ ਨਹੀਂ ਕੀਤਾ, ਸਗੋਂ ਇਹ ਘੁੰਮ-ਫਿਰ ਕੇ ਵੱਖ-ਵੱਖ ਇਲਾਕਿਆਂ ਵਿਚ ਸਿੱਖੀ ਪ੍ਰਚਾਰ ਦੀ ਸੇਵਾ ਨਿਭਾਉਂਦੇ ਰਹੇ। ਟਿੱਕਾ ਰਾਮ ਵੀ ਇਸ ਬਖ਼ਸ਼ਿਸ਼ ਦਾ ਇਕ ਉੱਘਾ ਉਦਾਸੀ ਹੋਇਆ ਹੈ।

### ੬. ਬਖ਼ਸ਼ਿਸ਼ ਮੀਹਾਂ ਸ਼ਾਹੀਏ

ਮੀਹਾਂ ਸਾਹਿਬ ਨੰਦ ਲਾਲ ਸੋਹਣੇ ਦੇ ਪੁੱਤਰ ਸਨ। ਇਹਨਾਂ ਦਾ ਜਨਮ ਨਗਰ ਧਮਧਾਨ, ਜ਼ਿਲ੍ਹਾ ਪਟਿਆਲਾ ਹੈ। ਆਪ ਜੀ ਦਾ ਪਹਿਲਾ ਨਾਮ ਰਾਮ ਦੇਵਾ ਸੀ। ਆਪ ਗੁਰੂ ਤੇਗ ਬਹਾਦਰ ਜੀ ਦੇ ਕੋਲ ਰਹਿ ਕੇ ਜਲ ਛਕਾਉਣ ਦੀ ਸੇਵਾ ਕਰਿਆ ਕਰਦੇ ਸਨ। ਇਕ ਦਿਨ ਗੁਰੂ ਤੇਗ ਬਹਾਦਰ ਜੀ ਦੇ ਜਾਣ ਵਾਲੇ ਰਸਤੇ ਉੱਪਰ ਆਪ ਨੇ ਪਾਣੀ ਦਾ ਛਿੜਕਾਉ ਇਸ ਤਰ੍ਹਾਂ ਕੀਤਾ ਕਿ ਗੁਰੂ ਜੀ ਦੇਖ

ਕੇ ਬਹੁਤ ਪ੍ਰਸੰਨ ਹੋਏ ਤੇ ਮੁੱਖੋਂ ਉਚਾਰਿਆ, "ਤੂੰ ਤਾਂ ਮੀਂਹ ਹੀ ਵਰ੍ਹਾ ਦਿੱਤਾ ਹੈ ਅਤੇ ਤੂੰ ਮੀਹਾਂ ਹੈਂ ਜੋ ਸਾਡੇ ਮਨ ਨੂੰ ਬਹੁਤ ਭਾਉਂਦਾ ਹੈਂ।" ਇਸ ਪ੍ਰਸੰਗ ਨੂੰ 'ਪੰਥ ਪ੍ਰਕਾਸ਼' ਵਿਚ ਇਉਂ ਬਿਆਨਿਆ ਗਿਆ ਹੈ :

*ਔਰ ਏਕ ਰਾਮਦੇਵਾ ਮਾਸਕੀ ਥਾ ਸਿਖ ਗੁਰ ਘੋੜੇ ਔਰ ਸਿਖਨ ਕੋ ਪਾਨੀ ਥਾ ਪਿਲਾਵਤਾ।*
*ਰੈਨ ਦਿਨ ਮਨ ਤਨ ਲਾਇ ਕੇ ਪ੍ਰੇਮ ਯੁਤ ਚਰੰਕਾਲ ਸੇਵ ਰਹਯੋ ਕਰਤ ਯਥਾਵਤਾ।*
*ਸ੍ਰੀ ਗੁਰੂ ਨੌਮ ਆਗੇ ਏਕ ਦਿਨ ਮਾਲਵੇ ਮੈ ਕਰਯੋ ਛਿਰਕਾਣ ਤਿਨ ਅਧਿਕ ਸੁਹਾਵਤਾ।*
*ਪੇਖ ਗੁਰ ਕਹਯੋ ਤੈ ਤੇ ਮੀਹ ਵਰਸਾਇ ਦਯੋ ਤੂੰ ਤਾਂ ਮਾਨੋ ਮੀਹਾਂ ਹੈ ਹਮਾਰੇ ਮਨ ਭਾਵਤਾ।*

ਬਾਵਾ ਮੱਲ, ਬਾਵਾ ਲਖਮੀਰ ਸਾਹਿਬ, ਬਾਵਾ ਨਾਨਕ ਬਖ਼ਸ਼ ਜੀ, ਬਾਵਾ ਸਿਦਕੀ, ਬਾਵਾ ਹਰ ਧਿਆਨ ਦਾਸ, ਬਾਵਾ ਰਾਮਦਾਸ, ਬਾਵਾ ਦੇਸ ਰਾਜ, ਬਾਵਾ ਜਗਤ ਰਾਮ ਮਜਨੂੰ, ਬਾਵਾ ਮਿੱਠਾ ਰਾਮ,. ਬਾਵਾ ਕਾਨ੍ਹ ਦਾਸ, ਬਾਵਾ ਗੁਰਦਯਾਲ ਆਦਿ ਪ੍ਰਸਿੱਧ ਉਦਾਸੀ ਹੋਏ ਹਨ, ਜਿਨ੍ਹਾਂ ਨੇ ਗੁਰਮਤਿ ਦੇ ਪ੍ਰਚਾਰ ਵਿਚ ਯੋਗਦਾਨ ਪਾਇਆ।

ਉਪਰੋਕਤ ਚਾਰ ਧੂਣੇ ਤੇ ਛੇ ਬਖ਼ਸ਼ਿਸ਼ਾਂ ਦੇ ਉਦਾਸੀ ਸਾਧੂਆਂ ਨੇ ਸਿੱਖੀ ਦੇ ਪ੍ਰਚਾਰ ਤੇ ਪਾਸਾਰ ਵਿਚ ਆਰੰਭਿਕ ਦੌਰ ਵਿਚ ਬਹੁਤ ਹੀ ਉਸਾਰੂ ਤੇ ਸ਼ਲਾਘਾਯੋਗ ਭੂਮਿਕਾ ਨਿਭਾਈ। ਇਹਨਾਂ ਧੂਣਿਆਂ ਤੇ ਬਖ਼ਸ਼ਿਸ਼ਾਂ ਦੇ ਉਦਾਸੀਆਂ ਵੱਲੋਂ ਗੁਰਮਤਿ ਸਿਧਾਂਤਾਂ ਦੇ ਅਨੁਸਾਰ ਹੀ ਪ੍ਰਚਾਰ ਕੀਤਾ ਜਾਂਦਾ ਸੀ ਤੇ ਇਹ ਅਜਿਹਾ ਕੋਈ ਕਾਰਜ ਨਹੀਂ ਕਰਦੇ ਸਨ, ਜਿਹੜਾ ਗੁਰਮਤਿ ਦੇ ਸਿਧਾਂਤਾਂ ਤੋਂ ਉਲਟ ਜਾਂ ਸਿੱਖੀ ਅਸੂਲਾਂ ਦੇ ਵਿਰੁੱਧ ਹੋਵੇ। ਇਸ ਕਾਰਨ ਹੀ ਇਹਨਾਂ ਨੂੰ ਗੁਰੂ ਸਾਹਿਬਾਨ ਵੱਲੋਂ ਬਖ਼ਸ਼ਿਸ਼ਾਂ ਹੋਈਆਂ। ਜੇਕਰ ਉਦਾਸੀ ਸਾਧੂ ਸਿੱਖ ਧਰਮ ਦੀਆਂ ਸਿੱਖਿਆਵਾਂ ਤੋਂ ਉਲਟ ਪ੍ਰਚਾਰ ਕਰਦੇ ਹੁੰਦੇ ਤਾਂ ਇਹਨਾਂ ਨੂੰ ਸਿੱਖੀ ਦਾ ਪ੍ਰਚਾਰ ਕਰਨ ਦੀ ਆਗਿਆ ਹਰਗਿਜ਼ ਨਹੀਂ ਸੀ ਮਿਲ ਸਕਦੀ। ਆਪਣੇ ਦੇਹਾਂਤ ਤੋਂ ਪਹਿਲਾਂ ਬਾਬਾ ਗੁਰਦਿੱਤਾ ਜੀ ਨੂੰ ਆਪਣੀ ਸੇਲੀ ਤੇ ਟੋਪੀ ਦੇਂਦੇ ਹੋਏ ਬਾਬਾ ਸ੍ਰੀ ਚੰਦ ਜੀ ਨੇ ਕਿਹਾ ਸੀ, 'ਗੁਰਿਆਈ ਤਾਂ ਪਹਿਲਾਂ ਹੀ ਤੁਹਾਡੇ ਪਾਸ ਹੈ। ਮੇਰੇ ਪਾਸ ਕੇਵਲ ਫ਼ਕੀਰੀ ਦੀ ਟੋਪੀ ਹੈ ਸੀ। ਹੁਣ ਉਹ ਵੀ ਤੁਹਾਡੇ ਪਰਿਵਾਰ ਦੇ ਹੀ ਸਪੁਰਦ ਕਰ ਦਿੱਤੀ ਹੈ।

ਇਸ ਤਰ੍ਹਾਂ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਘਰ ਦਾ ਵਿਰੋਧ ਛੱਡ ਕੇ ਸਿੱਖੀ ਦੇ ਅਸੂਲਾਂ ਨੂੰ ਪ੍ਰਵਾਨ ਕਰ ਲਿਆ ਸੀ ਤੇ ਬਾਬਾ ਗੁਰਦਿੱਤਾ ਜੀ ਵੱਲੋਂ ਜਿਨ੍ਹਾਂ ਸਿੱਖਾਂ ਨੂੰ ਗੁਰਮਤਿ ਦੇ ਪ੍ਰਚਾਰ ਦਾ ਕਾਰਜ ਸੌਂਪਿਆ, ਉਸ ਨੂੰ ਉਹਨਾਂ ਨੇ ਪੂਰੀ ਲਗਨ ਤੇ ਤਨ-ਦੇਹੀ ਨਾਲ ਸਿਰੇ ਚੜ੍ਹਾਇਆ। ਪਰ ਸਮਾਂ ਬੀਤਣ ਨਾਲ ਇਹਨਾਂ ਵਿਚ ਕਚਿਆਈ ਆਉਂਦੀ ਗਈ ਤੇ ਉਦਾਸੀ ਸਾਧੂ ਜਿਹੜੇ ਦੂਰ-ਦੁਰਾਡੇ ਇਲਾਕਿਆਂ ਵਿਚ ਸਿੱਖੀ ਪ੍ਰਚਾਰ ਦੇ ਅਲੰਬਰਦਾਰ ਸਨ, ਉਹ ਗੁਰਮਤਿ ਤੋਂ ਦੂਰ ਹੁੰਦੇ ਗਏ ਤੇ ਅੱਜ ਇਹ ਆਪਣੇ ਆਪ ਨੂੰ ਸਿੱਖ ਧਰਮ ਤੋਂ ਬਿਲਕੁਲ ਹੀ ਵੱਖਰੀ ਸੰਪਰਦਾ ਸਮਝ ਰਹੇ ਹਨ। ਪੰਥ ਦੇ ਇਸ ਮਹਾਨ ਵਰਗ ਨੂੰ ਉਹਨਾਂ ਦੇ ਗੌਰਵਸ਼ਾਲੀ ਇਤਿਹਾਸ ਦੀ ਸੂਝ ਕਰਵਾ ਕੇ ਉਹਨਾਂ ਨੂੰ ਮੁੜ ਪੰਥਕ ਮੁੱਖ-ਧਾਰਾ ਵਿਚ ਸ਼ਾਮਲ ਕਰਾਉਣ ਲਈ ਠੋਸ ਉਪਰਾਲਿਆਂ ਦੀ ਲੋੜ ਹੈ।

(੬/੧੯੯੪)



# ਅਕਾਲ ਤਖ਼ਤ : ਸਥਾਪਨਾ, ਮੰਤਵ ਅਤੇ ਇਤਿਹਾਸਕ ਮਹੱਤਵ

ਸ੍ਰੀ ਅਕਾਲ ਤਖ਼ਤ ਸਿੱਖਾਂ ਦੀ ਅਹਿਮ ਰਾਜਨੀਤਕ ਸੰਸਥਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਮਹੱਤਵਪੂਰਨ ਸੰਸਥਾ ਦੀ ਬੁਨਿਆਦ ਰੱਖੀ ਅਤੇ ਇਸ ਨੂੰ ਇਕ ਮੁਕੰਮਲ ਰਾਜਨੀਤਕ ਮੰਤਵ ਪ੍ਰਦਾਨ ਕੀਤਾ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਪਣੇ ਤੋਂ ਪਹਿਲੇ ਗੁਰੂ ਸਾਹਿਬਾਨ ਦੁਆਰਾ ਆਰੰਭੇ ਸਿਖ ਪੰਥ ਦੀ ਪ੍ਰਗਤੀ ਅਤੇ ਵਿਕਾਸ ਦੇ ਕਾਰਜਾਂ ਨੂੰ ਠੋਸ ਤੇ ਨਿਸਚਿਤ ਰੂਪ ਦੇ ਦਿੱਤਾ ਸੀ। ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਨਾਲ ਸਿੱਖ ਪੰਥ ਨੂੰ ਜਥੇਬੰਦ ਕਰਨ ਵਿਚ ਬਹੁਤ ਮਦਦ ਮਿਲੀ ਅਤੇ ਸਿੱਖ ਪੰਥ ਦਾ ਜਥੇਬੰਦਕ ਅਤੇ ਸੰਸਥਾਤਮਕ ਰੂਪ ਉਭਰ ਕੇ ਸਾਹਮਣੇ ਆ ਗਿਆ। ਸ੍ਰੀ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਤੋਂ ਬਾਅਦ ਸਿੱਖ ਪੰਥ ਦੇ ਜਥੇਬੰਦਕ ਅਤੇ ਸੰਸਥਾਤਮਕ ਰੂਪ ਨੂੰ ਸੰਪੂਰਨਤਾ ਵੱਲ ਲੈ ਜਾਣ ਦੀ ਜ਼ਿੰਮੇਵਾਰੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ 'ਤੇ ਆ ਗਈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਸਮੇਂ ਹੀ ਮੀਰੀ-ਪੀਰੀ ਦੀਆਂ ਦੋ ਕ੍ਰਿਪਾਨਾਂ ਪਹਿਨ ਲਈਆਂ ਅਤੇ ਹੋਰ ਬਹੁਤ ਸਾਰੇ ਰਾਜਸੀ ਚਿਹਨਾਂ ਨੂੰ ਅਪਣਾ ਲਿਆ, ਪਰ ਸ੍ਰੀ ਅਕਾਲ ਤਖ਼ਤ ਦੀ ਸਥਾਪਨਾ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਦੀ ਸਭ ਤੋਂ ਵੱਡਮੁੱਲੀ ਉਪਲਬਧੀ ਸੀ। ਅਸਲ ਵਿਚ ਸ੍ਰੀ ਅਕਾਲ ਤਖ਼ਤ ਦੀ ਸਿਰਜਨਾ ਨਾਲ ਅਤੇ ਫਿਰ ਸ੍ਰੀ ਅਕਾਲ ਤਖ਼ਤ ਉੱਤੇ ਹੋਣ ਵਾਲੀਆਂ ਗਤੀਵਿਧੀਆਂ ਨਾਲ ਸਿੱਖ ਪੰਥ ਸਿੱਧੇ ਰੂਪ ਵਿਚ ਇਕ ਰਾਜਨੀਤਕ ਇਕਾਈ ਬਣ ਗਿਆ। ਇਥੇ ਇਹ ਸਪੱਸ਼ਟ ਕਰਨ ਦੀ ਲੋੜ ਹੈ ਕਿ ਸਿਧਾਂਤਕ ਰੂਪ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਹੀ ਸਾਰੇ ਗੁਰੂ ਸਾਹਿਬਾਨ ਆਪਣੇ ਆਲੇ-ਦੁਆਲੇ ਦੀ ਤੱਤਕਾਲੀਨ ਰਾਜਨੀਤੀ ਪ੍ਰਤੀ ਪੂਰੀ ਤਰ੍ਹਾਂ ਜਾਗਰੂਕ ਸਨ ਅਤੇ ਰਾਜ ਦੇ ਇਕ ਨਿਸਚਿਤ ਸੰਕਲਪ ਦੀ ਉਸਾਰੀ ਵਿਚ ਭਾਈਵਾਲ ਸਨ। ਤਖ਼ਤ ਦਾ ਸੰਕਲਪ ਵੀ ਗੁਰੂ-ਪਰੰਪਰਾ ਵਿਚ ਸ਼ੁਰੂ ਤੋਂ ਮੌਜੂਦ ਸੀ। ਪਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਦੀ ਸਿਰਜਨਾ ਕਰ ਕੇ ਸਿੱਖ ਪੰਥ ਦੀ ਰਾਜਨੀਤਕ ਪਹਿਚਾਣ ਕਾਇਮ ਕੀਤੀ ਅਤੇ ਰਾਜ ਦੇ ਸਿੱਖ ਸੰਕਲਪ ਨੂੰ ਇਕ ਮਜ਼ਬੂਤ ਆਧਾਰ ਪ੍ਰਦਾਨ ਕੀਤਾ। ਇਥੇ ਅਸੀਂ ਇਤਿਹਾਸਕ ਲਿਖਤਾਂ ਦੇ ਆਧਾਰ 'ਤੇ ਸ੍ਰੀ ਅਕਾਲ ਤਖ਼ਤ ਦੀ ਸਥਾਪਨਾ, ਮੰਤਵ ਅਤੇ ਇਤਿਹਾਸਕ ਮਹੱਤਵ ਦੀ ਵਿਚਾਰ ਕਰ ਰਹੇ ਹਾਂ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਸ੍ਰੀ ਅਕਾਲ ਤਖ਼ਤ ਦੀ ਸਿਰਜਨਾ ਅਤੇ ਮੰਤਵ ਦੀ ਵਿਆਖਿਆ ਕਰਦਿਆਂ ਲਿਖਿਆ ਹੈ, ''ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਮਤ ੧੬੬੫ ਵਿਚ ਅੰਮ੍ਰਿਤਸਰ ਹਰਿਮੰਦਰ ਦੇ ਸਾਮ੍ਹਣੇ ਇਕ ਉੱਚਾ ਰਾਜ-ਸਿੰਘਾਸਨ (ਸ਼ਾਹੀ-ਤਖ਼ਤ) ਤਿਆਰ ਕਰਵਾ

ਕੇ ਉਸ ਦਾ ਨਾਉਂ 'ਅਕਾਲ ਬੁੰਗਾ' ਰੱਖਿਆ, ਜਿਸ ਥਾਂ ਸਵੇਰੇ ਅਤੇ ਸੰਝ ਨੂੰ ਦੀਵਾਨ ਲਗਾ ਕੇ ਸੰਗਤਾਂ ਨੂੰ ਨਿਹਾਲ ਕਰਦੇ ਸਨ, ਅਕਾਲ ਬੁੰਗਾ ਪੰਥਕ ਜਥੇਬੰਦੀ ਦਾ ਕੇਂਦਰ ਹੈ, ਪੰਥ ਇਸ ਥਾਂ 'ਤੇ ਮੁੱਢ ਤੋਂ ਗੁਰਮਤੇ ਸੋਧਦਾ ਆਇਆ ਹੈ, ਇਹ ਗੁਰਦੁਆਰਾ ਸਿੱਖਾਂ ਦਾ ਪਹਿਲਾ ਤਖ਼ਤ ਹੈ।" (ਮਹਾਨ ਕੋਸ਼, ਪੰਨਾ ੩੬)

ਸੋਹਨ ਕਵੀ ਦੁਆਰਾ ਰਚਿਤ 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸੰਪੂਰਨ ਜੀਵਨ ਕਾਲ ਦੀਆਂ ਘਟਨਾਵਾਂ ਦਾ ਵਿਸਥਾਰ ਨਾਲ ਜ਼ਿਕਰ ਮਿਲਦਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਦਾ ਵਿਸਤ੍ਰਿਤ ਵਰਣਨ ਕਰਦਿਆਂ ਜਿਥੇ ਇਕ ਪਾਸੇ ਕਵੀ ਨੇ ਇਤਿਹਾਸ ਦੀ ਸਿਰਜਨਾ ਕੀਤੀ ਹੈ, ਉਥੇ ਦੂਜੇ ਪਾਸੇ ਕਿਤੇ-ਕਿਤੇ ਗੁਰੂ ਸਾਹਿਬ ਪ੍ਰਤੀ ਅਥਾਹ ਸ਼ਰਧਾ ਦਾ ਪ੍ਰਗਟਾਵਾ ਕਰਦਿਆਂ ਕਾਵਿਕ ਉਡਾਰੀਆਂ ਦੇ ਸਹਾਰੇ ਉਹ ਕਲਪਨਾ ਦੇ ਖੇਤਰ ਵਿਚ ਪ੍ਰਵੇਸ਼ ਕਰ ਗਿਆ ਜਾਪਦਾ ਹੈ। ਸ੍ਰੀ ਅਕਾਲ ਤਖ਼ਤ ਦੀ ਸਿਰਜਨਾ ਦੇ ਸੰਬੰਧ ਵਿਚ ਕਵੀ ਸੋਹਨ ਦੇ 'ਗੁਰ ਬਿਲਾਸ' ਦਾ ਮੱਤ ਹੈ ਕਿ ਇਹ ਅਕਾਲ ਪੁਰਖ ਦੇ ਹੁਕਮ ਵਿਚ ਹੋਈ ਹੈ। ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਅਕਾਲ ਪੁਰਖ ਨੇ ਆਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਇਹ ਬਚਨ ਕਹੇ, "ਤੇਰੇ ਅਤੇ ਮੇਰੇ ਵਿਚ ਕੋਈ ਭੇਦ ਨਹੀਂ ਹੈ ਅਤੇ ਤੇਰੇ ਪਿਤਾ ਨੂੰ ਅਸੀਂ ਇਹ ਬਚਨ ਕੀਤਾ ਸੀ ਕਿ ਤੁਹਾਡਾ ਪੁੱਤਰ ਤੁਹਾਡੇ ਦਰਬਾਰ ਦੇ ਪਾਸ ਮੇਰਾ ਤਖ਼ਤ ਬਣਾਵੇਗਾ। ਇਸ ਲਈ ਪਹਿਲਾਂ ਇਸ ਥਾਂ ਤਖ਼ਤ ਦੀ ਰਚਨਾ ਕਰੋ, ਅਤੇ ਮੀਰੀ-ਪੀਰੀ ਦੀਆਂ ਦੋ ਕ੍ਰਿਪਾਨਾਂ ਧਾਰਨ ਕਰੋ" :

*ਅਕਾਲ ਪੁਰਖ ਪੁਨਿ ਬਚਨਿ ਉਚਾਰੇ।*
*ਹਰਿ ਗੁਬਿੰਦ ਸੁਨੀਐ ਨਿਰਧਾਰੇ।*
*ਤੁਮ ਹਮਰੈ ਮਹਿ ਭੇਦ ਨ ਕੋਈ।*
*ਤੋਹਿ ਅਵਤਾਰ ਹੇਤ ਇਹ ਹੋਈ।*
*ਤੋਰ ਪਿਤਾ ਕੋ ਬਚ ਕਹੈ ਪਾਛੇ ਮੁਹਿ ਇਹ ਭਾਇ।*
*ਸੁਤ ਤੁਮਰਾ ਤੁਮਰੇ ਨਿਕਟਿ ਮੇਰੋ ਤਖਤ ਬਨਾਇ।*
*ਔਰ ਸੰਤ ਬਚ ਅਟਲ ਪਛਾਨੋ।*
*ਬੁੱਢੇ ਮੁਝ ਮੇਂ ਭੇਦ ਨ ਮਾਨੋ।*
*ਪ੍ਰਿਥਮੈ ਇਹ ਥਾਂ ਤਖਤ ਸਵਾਰੋ।*
*ਮੀਰੀ ਪੀਰੀ ਅਸਿ ਦੋ ਧਾਰੋ।* *(ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਪੰਨਾ ੧੪੭)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੁਆਰਾ ਰਚੇ ਜਾਣ ਵਾਲੇ ਤਖ਼ਤ ਦੇ ਨਾਂ ਦੀ ਚੋਣ ਵੀ ਅਕਾਲ ਪੁਰਖ ਨੇ ਆਪ ਕੀਤੀ ਅਤੇ ਹੁਕਮ ਕੀਤਾ ਕਿ ਤਖ਼ਤ ਦਾ ਨਾਂ 'ਅਕਾਲ ਤਖ਼ਤ' ਰੱਖਿਆ ਜਾਵੇ :

*ਤਾਂਤੇ ਇਹੁ ਠਾਂ ਤਖਤ ਸਵਾਰੋ।*
*ਮੇਰੇ ਨਾਮ ਤਾਂਹਿ ਮੈਂ ਧਾਰੋ।*
*ਤਖਤ ਅਕਾਲ ਨਾਮ ਤਿੰਹ ਕੀਜੈ।*
*ਤਾਂਹਿ ਬੈਠ ਪਿਤ ਬਦਲਾ ਲੀਜੈ।*
*ਮੀਰੀ ਪੀਰੀ ਦੋਊ ਧਾਰੋ।*
*ਧਰਾ ਭਾਰ ਸਭ ਦੂਰ ਨਿਵਾਰੋ।*

*ਅਸ ਕਹਿ ਪ੍ਰਭ ਭਏ ਅੰਤ੍ਰ ਧਿਆਨਾ।*
*ਤਬ ਸਭ ਮਨ ਮੈਂ ਬਿਸਮੈਂ ਠਾਨਾ।* (ਉਹੀ, ਪੰਨਾ ੧੪੭)

ਸੋਹਨ ਕਵੀ ਅਨੁਸਾਰ ਅਕਾਲ ਤਖ਼ਤ ਦੀ ਉਸਾਰੀ ਉਸੇ ਥਾਂ 'ਤੇ ਕੀਤੀ ਗਈ ਜਿਹੜੀ ਅਕਾਲ ਪੁਰਖ ਨੇ ਆਪ ਨਿਸ਼ਚਿਤ ਕੀਤੀ ਸੀ :

*ਗੁਰਦਾਸ ਬੁੱਢੇ ਕੋ ਲੈ ਨਿਜ ਸਾਥ।*
*ਤਖਤ ਅਰੰਭ ਕਰ ਦੀਨਾ ਨਾਥ।*
*ਜਹ ਭਗਵਤ ਥੀ ਆਗਿਆ ਦਈ।*
*ਤਹਾਂ ਅਰੰਭ ਗੁਰੂ ਜੀ ਕਈ।* (ਉਹੀ, ਪੰਨਾ ੧੫੧)

'ਗੁਰ ਬਿਲਾਸ' ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਅਕਾਲ ਪੁਰਖ ਨੇ ਅਕਾਲ ਤਖ਼ਤ ਦੀ ਜ਼ਿੰਮੇਵਾਰੀ ਸੌਂਪਦਿਆਂ ਆਪ ਉਹਨਾਂ ਦੀ ਬਾਂਹ ਫੜ ਕੇ ਸ੍ਰੀ ਅਕਾਲ ਤਖ਼ਤ 'ਤੇ ਬਿਰਾਜਮਾਨ ਕੀਤਾ :

*ਐਸੇ ਕਹਿ ਗੁਰ ਭੁਜਾ ਗਹਾਏ।*
*ਅਕਾਲ ਪੁਰਖ ਮਨ ਮੈਂ ਹਰਖਾਏ।*
*ਸ੍ਰੀ ਗੁਰ ਊਪਰ ਤਖਤ ਬਹਾਯੋ।*
*ਸੁਰ ਨਰ ਜੈ ਜੈ ਕਾਰ ਬੁਲਾਯੋ।* (ਉਹੀ, ਪੰਨਾ ੧੫੨)

ਸ੍ਰੀ ਅਕਾਲ ਤਖ਼ਤ ਦੀ ਨੀਂਹ ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਆਪਣੇ ਹੱਥਾਂ ਨਾਲ ਰੱਖੀ ਅਤੇ ਸ੍ਰੀ ਅਕਾਲ ਤਖ਼ਤ ਦੀ ਉਸਾਰੀ ਵਿਚ ਕਿਸੇ ਰਾਜ ਜਾਂ ਮਿਸਤਰੀ ਦੀ ਸਹਾਇਤਾ ਨਹੀਂ ਲਈ ਗਈ। ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਆਪ ਅਕਾਲ ਤਖ਼ਤ ਦੀ ਉਸਾਰੀ ਦੀ ਅਗਵਾਈ ਕੀਤੀ ਸੀ :

*ਕਰ ਅਰਦਾਸ ਸ੍ਰੀ ਸਤਿ ਗੁਰੂ ਪੁਨ ਪ੍ਰਸਾਦਿ ਵਰਤਾਇ।*
*ਪ੍ਰਿਥਮ ਨੀਂਵ ਸ੍ਰੀ ਗੁਰੁ ਰਖੀ ਅਬਚਲ ਤਖਤ ਸੁਹਾਇ।*
*ਕਿਸੀ ਰਾਜ ਨਹਿ ਹਾਥ ਲਗਾਯੋ।*
*ਬੁੱਢੈ ਔ ਗੁਰਦਾਸ ਬਨਾਯੋ।* (ਉਹੀ, ਪੰਨਾ ੧੫੧)

ਸ੍ਰੀ ਅਕਾਲ ਤਖ਼ਤ ਦੀ ਸਾਰੀ ਮਰਯਾਦਾ ਵੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪ ਨਿਸ਼ਚਿਤ ਕੀਤੀ। ਸ੍ਰੀ ਅਕਾਲ ਤਖ਼ਤ ਦੀ ਸੇਵਾ-ਸੰਭਾਲ ਲਈ ਗੁਰੂ ਸਾਹਿਬ ਨੇ ਭਾਈ ਗੁਰਦਾਸ ਦੀ ਨਿਯੁਕਤੀ ਕੀਤੀ ਅਤੇ ਉਹਨਾਂ ਨੂੰ ਤਖ਼ਤ ਦਾ ਸਾਰਾ ਕੰਮ-ਕਾਜ ਸੌਂਪ ਦਿੱਤਾ :

*ਤਖਤ ਪੂਜ ਕਰਬੇ ਨਮਿਤ ਗੁਰਦਾਸ ਭਾਈ ਠਹਿਰਾਇ।*
*ਨਿੱਤ ਕਰਾਇ ਸਨਾਨ ਸੋ ਪੁਸ਼ਪ ਸੁਗੰਧ ਲਗਾਇ।* (ਉਹੀ, ਪੰਨਾ ੧੫੪)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਉੱਤੇ ਬੀਰ-ਰਸ ਵਾਰਾਂ ਦੇ ਗਾਇਨ ਦੀ ਪ੍ਰਥਾ ਆਰੰਭ ਕੀਤੀ। 'ਗੁਰ ਬਿਲਾਸ' ਵਿਚ ਬਹੁਤ ਥਾਵਾਂ 'ਤੇ ਗੁਰੂ ਸਾਹਿਬ ਵੱਲੋਂ ਸੂਰਮਿਆਂ ਦੀਆਂ ਵਾਰਾਂ ਗਾਇਨ ਕਰਨ ਵਾਲੇ ਢਾਡੀਆਂ ਨੂੰ ਸ੍ਰੀ ਅਕਾਲ ਤਖ਼ਤ 'ਤੇ ਸੱਦਾ ਦੇਣ ਦੇ ਪ੍ਰਮਾਣ ਮਿਲਦੇ ਹਨ। ਢਾਡੀ ਮੀਰ ਅਬਦੁੱਲ ਤੇ ਨੱਥਾ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਉਚੇਚੇ ਤੌਰ 'ਤੇ ਸੱਦਾ ਘੱਲ ਕੇ ਸ੍ਰੀ ਅਕਾਲ ਤਖ਼ਤ 'ਤੇ ਬੁਲਵਾਇਆ ਅਤੇ ਉਹਨਾਂ ਨੂੰ ਰੋਜ਼ ਸੂਰਮਿਆਂ ਦੀਆਂ ਵਾਰਾਂ ਸੁਣਾਉਣ ਲਈ ਕਿਹਾ :

(ੳ) ਸਾਹਿਬ ਬੁੱਢੇ ਅਸ ਕਹਾ ਸੁਨੋ ਪ੍ਰਭੁ ਸੁਖ ਪਾਇ।
ਸ਼ੁਤਰੀ ਔਰ ਨਿਸ਼ਾਨ ਕੇ ਢਾਢੀ ਲੇਹੁ ਮੰਗਾਇ।
ਢਾਢੀ ਲੇਹੁ ਮੰਗਾਇ ਰਹੈ ਸੁਰ ਸਿੰਘ ਗੁਨ ਸਦਨਾ।
ਅਬਦੁਲ ਤਾਂ ਕਾ ਨਾਮ ਤਾਂਹਿ ਮਨ ਮੋਹੁ ਸੁ ਮਦਨਾ।
ਬੁੱਢੇ ਬਚ ਸੁਨ ਸਿਖ ਪਠਜੋ ਗੁਰੂ ਪ੍ਰਭੁ ਸੁਖ ਪਾਇ।
ਸ਼ੁਤਰੀ ਨਿਸ਼ਾਨ ਮੰਗਾਯੋ ਅਬਦੁਲ ਲੀਓ ਮੰਗਾਇ। (ਉਹੀ, ਪੰਨਾ ੧੫੧)

(ਅ) ਪੁਨ ਢਾਢੀ ਕੋ ਬਚਨ ਸੁਨਾਏ।
ਰਹੋ ਨਿਕਟ ਹਮਰੇ ਸੁਖ ਪਾਏ।
ਵਾਰ ਸਭੀ ਸੂਰਨ ਕੀ ਗਾਵੋ।
ਠਾਢੇ ਆਗੇ ਨਿੱਤ ਸੁਨਾਵੋ। (ਉਹੀ, ਪੰਨੇ ੧੫੨-੫੩)

(ੲ) ਹਰਿਗੋਬਿੰਦ ਗੁਰੁ ਪਰ ਉਪਕਾਰੀ।
ਢਾਢੀ ਅਬਦੁਲ ਲੀਓ ਹਕਾਰੀ।
ਇਹੁ ਬਿਧ ਤਾਕੋ ਬਚਨ ਸੁਨਾਏ।
ਸੁਨਾਵੋ ਵਾਰ ਅਧਕ ਮਨ ਲਾਏ। (ਉਹੀ, ਪੰਨਾ ੧੫੪)

ਸ੍ਰੀ ਅਕਾਲ ਤਖ਼ਤ ਦੀ ਰਚਨਾ ਦਾ ਮੰਤਵ ਸੋਹਨ ਕਵੀ ਨੇ 'ਗੁਰ ਬਿਲਾਸ' ਵਿਚ ਸਪੱਸ਼ਟ ਕੀਤਾ ਹੈ। ਉਸ ਅਨੁਸਾਰ ਸ੍ਰੀ ਅਕਾਲ ਤਖ਼ਤ ਦੀ ਸਥਾਪਨਾ ਜਗਤ ਨੂੰ ਤਾਰਨ ਲਈ ਅਤੇ ਸ਼ਤਰੂਆਂ ਦਾ ਨਾਸ਼ ਕਰਨ ਲਈ ਕੀਤੀ ਗਈ ਹੈ। ਹੇਠਲੀਆਂ ਸਤਰਾਂ ਸ੍ਰੀ ਅਕਾਲ ਤਖ਼ਤ ਉਸਾਰਨ ਦੇ ਮੰਤਵ ਨੂੰ ਦਰਸਾਉਂਦੀਆਂ ਹਨ :

(ੳ) ਇਹ ਬਿਧ ਤਖਤ ਬਨਾਇਓ ਸ੍ਰੀ ਗੁਰ ਅਪਨੈ ਹਾਥ।
ਜਨੁ ਜਹਾਜ ਜਗੁ ਤਰਨ ਕੋ ਰਚਜੋ ਸੁ ਦੀਨਾ ਨਾਥ। (ਉਹੀ, ਪੰਨਾ ੧੫੧)

(ਅ) ਕਹਿ ਭਗਵਤ ਯਾ ਪਰ ਪਗ ਧਾਰੋ।
ਬੈਠ ਤਖਤ ਨਿਜ ਸਤ੍ਰਨ ਮਾਰੋ। (ਉਹੀ, ਪੰਨਾ ੧੫੧)

ਸੋਹਨ ਕਵੀ ਦੇ 'ਗੁਰ ਬਿਲਾਸ' ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਮਹੱਤਵਪੂਰਨ ਫ਼ੈਸਲੇ ਲੈਣ ਤੋਂ ਪਹਿਲਾਂ ਅਕਾਲ ਤਖ਼ਤ 'ਤੇ ਆਪਣੇ ਸਿੱਖਾਂ-ਸੇਵਕਾਂ ਨਾਲ ਸਲਾਹ-ਮਸ਼ਵਰਾ ਕਰਿਆ ਕਰਦੇ ਸਨ। ਜਹਾਂਗੀਰ ਵੱਲੋਂ ਦਿੱਲੀ ਆਉਣ ਦੇ ਸੱਦੇ ਦੇ ਸੰਬੰਧ ਵਿਚ ਕੋਈ ਵੀ ਫ਼ੈਸਲਾ ਲੈਣ ਤੋਂ ਪਹਿਲਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ 'ਤੇ ਸਿੱਖ ਸੰਗਤਾਂ ਦੀ ਉਚੇਚੀ ਇਕੱਤਰਤਾ ਬੁਲਾਈ ਅਤੇ ਇਹ ਮਹੱਤਵਪੂਰਨ ਮਸਲਾ ਉਹਨਾਂ ਦੇ ਸਨਮੁਖ ਵਿਚਾਰ ਲਈ ਰੱਖ ਦਿੱਤਾ :

ਜਾਇ ਧਾਮ ਫਿਰ ਤੁਰਤੈ ਆਵੋ। ਨਿਜ ਨਿਜ ਸਭੈ ਸਲਾਹ ਬਤਾਵੋ।
ਬਾਦਸ਼ਾਹ ਮੁਹਿ ਨਿਕਟ ਬੁਲਾਯੋ। ਜਾਵਨ ਬਨੈ ਕਿ ਨਹੀ ਸੁਹਾਯੋ।
ਇਹ ਸੁਨ ਨਿਜ ਨਿਜ ਗ੍ਰਿਹ ਸਿਧਾਏ। ਨਿਜ ਮਨ ਗਿਨਤੀ ਸਭ ਪਾਏ।
ਚਾਰ ਘਰੀ ਨਿਸ ਜਬੈ ਬਿਹਾਈ। ਆਏ ਸਭੈ ਗੁਰੂ ਨਿਕਟਾਈ।
ਬੁੱਢੇ ਆਦਿਕ ਸਭ ਆਏ ਮਾਤਾ ਲਈ ਬੁਲਾਇ।
ਦੀਵਾਲ ਆਇ ਲਾਗੋ ਸਭਲ ਸ੍ਰੀ ਗੁਰੁ ਕਹੀ ਸੁਨਾਇ। (ਉਹੀ, ਪੰਨਾ ੧੬੨)

ਫਿਰ ਗੁਰੂ ਸਾਹਿਬ ਨੇ ਸਾਰਿਆਂ ਨੂੰ ਦੀਵਾਨ ਵਿਚ ਆਪਣਾ-ਆਪਣਾ ਮੱਤ ਪ੍ਰਗਟਾਉਣ ਲਈ ਕਿਹਾ ਅਤੇ ਵਿਸਥਾਰ ਨਾਲ ਸਲਾਹ-ਮਸ਼ਵਰੇ ਤੋਂ ਬਾਅਦ ਦਿੱਲੀ ਰਵਾਨਾ ਹੋਣ ਦਾ ਫ਼ੈਸਲਾ ਕੀਤਾ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਨੂੰ ਸਿੱਖ ਪੰਥ ਦੀਆਂ ਜਥੇਬੰਦਕ ਅਤੇ ਸੈਨਿਕ ਗਤੀਵਿਧੀਆਂ ਦਾ ਕੇਂਦਰ ਬਣਾ ਦਿੱਤਾ। ਸ੍ਰੀ ਅਕਾਲ ਤਖ਼ਤ ਉੱਤੇ ਦੇਸ਼ ਦੇ ਵੱਖ-ਵੱਖ ਹਿੱਸਿਆਂ ਤੋਂ ਸਿੱਖ ਹਥਿਆਰ ਅਤੇ ਘੋੜੇ ਲੈ ਕੇ ਗੁਰੂ ਸਾਹਿਬ ਨੂੰ ਭੇਟ ਕਰਨ ਲਈ ਪਹੁੰਚਣ ਲੱਗ ਪਏ ਅਤੇ ਇਸ ਪ੍ਰਕਾਰ ਸ੍ਰੀ ਅਕਾਲ ਤਖ਼ਤ ਸਿੱਖ ਸੈਨਾ ਲਈ ਹਥਿਆਰਾਂ ਤੇ ਜੰਗੀ ਅਭਿਆਸ ਦਾ ਮੁਕਾਮ ਬਣ ਗਿਆ। ਸੋਹਨ ਕਵੀ ਦੇ 'ਗੁਰ ਬਿਲਾਸ' ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਗੱਦੀ ਸੰਭਾਲਦਿਆਂ ਹੀ ਸਿੱਖਾਂ ਦੇ ਨਾਂ ਹੁਕਮਨਾਮੇ ਜਾਰੀ ਕਰ ਕੇ ਸ੍ਰੀ ਅਕਾਲ ਤਖ਼ਤ 'ਤੇ ਹਥਿਆਰ ਭੇਟਾ ਕਰਨ ਲਈ ਕਿਹਾ :

*ਹਾੜ ਪ੍ਰਿਥਮ ਏਕਮ ਥਿਤ ਮਾਹੀਂ।*
*ਹਰਿ ਗੁਬਿੰਦ ਗੁਰੁ ਪਾਗ ਬੰਧਾਹੀਂ।*
*ਹੁਕਮ ਨਾਵੇਂ ਦਿਨ ਦੁਤੀਅ ਲਖਾਏ।*
*ਸ੍ਰੀ ਗੁਰੁ ਦੇਸਨਿ ਦੇਸ ਪਠਾਏ।*
*ਐਸੇ ਬਚਨ ਯਾ ਮੈਂ ਲਿਖੇ ਭੇਟ ਸ਼ਸਤ੍ਰ ਹੈ ਲਿਆਇ।*
*ਪੱਖ ਦਿਵਸ ਮੈਂ ਆਇ ਸਭ ਯਾ ਮੈਂ ਦੇਰ ਨ ਲਾਇ।* (ਉਹੀ, ਪੰਨਾ ੧੫੦)

ਸ੍ਰੀ ਅਕਾਲ ਤਖ਼ਤ 'ਤੇ ਹੀ ਸਿੱਖ ਸੈਨਾ ਨੂੰ ਸੰਗਠਿਤ ਕਰਨ ਦਾ ਕੰਮ ਆਰੰਭਿਆ ਗਿਆ। ਸ਼ੁਰੂ ਵਿਚ ਚਾਰ ਸੌ ਸਿੱਖਾਂ ਨੂੰ ਭਰਤੀ ਕੀਤਾ ਗਿਆ ਅਤੇ ਉਹਨਾਂ ਨੂੰ ਦ੍ਰਿੜ੍ਹ ਕਰਾਇਆ ਗਿਆ ਕਿ ਉਹ ਧਰਮ ਲਈ ਆਪਣਾ ਸੀਸ ਵਾਰਨ ਲਈ ਤਿਆਰ ਹਨ। ਇਥੋਂ ਇਹ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸੈਨਾ ਵਿਚ ਭਰਤੀ ਸੈਨਿਕਾਂ ਨੂੰ ਕਿਸੇ ਨਿਸ਼ਚਿਤ ਤਨਖ਼ਾਹ 'ਤੇ ਨਹੀਂ ਸੀ ਰੱਖਿਆ ਜਾਂਦਾ ਸਗੋਂ ਇਹ ਮਰਜੀਵੜੇ ਧਰਮ ਲਈ ਖ਼ੁਦ ਆਪਾ ਕੁਰਬਾਨ ਕਰਨ ਲਈ ਸਿੱਖ ਸੈਨਾ ਵਿਚ ਸ਼ਾਮਲ ਹੁੰਦੇ ਸਨ :

*ਦੀਨ ਹੇਤ ਸਿਰ ਦੇਹਿੰਗੇ ਐਸ ਬਾਤ ਦ੍ਰਿੜ੍ਹ ਕੀਨ।*
*ਚਾਰ ਸਹਿਸ ਸੂਰਾ ਬਲੀ ਕ੍ਰਿਪਾ ਸਿੰਧੁ ਮਨ ਚੀਨ।* (ਉਹੀ, ਪੰਨਾ ੧੫੩)

ਸਿੱਖ ਸੈਨਾ ਦੀ ਇਕ ਮਹੱਤਵਪੂਰਨ ਵਿਸ਼ੇਸ਼ਤਾ ਇਹ ਸੀ ਕਿ ਇਸ ਵਿਚ ਸਾਰੀਆਂ ਜਾਤਾਂ ਦੇ ਲੋਕ ਸ਼ਾਮਲ ਸਨ। ਖ਼ਾਸ ਤੌਰ 'ਤੇ ਉਹਨਾਂ ਜਾਤੀਆਂ ਦੇ ਲੋਕ ਸਿੱਖ ਸੈਨਾ ਵੱਲ ਵੱਧ ਆਕਰਸ਼ਿਤ ਹੋਏ ਜਿਨ੍ਹਾਂ ਨਾਲ ਵਕਤ ਦੇ ਰਾਜ ਅਤੇ ਸਮਾਜ ਨੇ ਭਰਪੂਰ ਵਿਤਕਰਾ ਕੀਤਾ ਸੀ :

*ਛੀਂਪੇ ਝੀਵਰ ਔਰ ਤਖਾਨ। ਨਾਈ ਗ੍ਰਹ ਉਤਰੇ ਸਭ ਆਣ।*
*ਸੋ ਗੁਰ ਆਗੇ ਖਰੇ ਨਿਹਾਰੇ। ਗਰੀਬ ਨਿਵਾਜ ਬਿਰਦ ਜਿਹ ਭਾਰੇ।* (ਉਹੀ)

ਸ੍ਰੀ ਅਕਾਲ ਤਖ਼ਤ 'ਤੇ ਸਿੱਖਾਂ ਵੱਲੋਂ ਭੇਟ ਚੜ੍ਹਾਏ ਹੋਏ ਸ਼ਸਤਰਾਂ ਦਾ ਅਪਾਰ ਭੰਡਾਰ ਸੀ, ਇਸੇ ਲਈ ਭਰਤੀ ਕੀਤੇ ਗਏ ਚਾਰ ਸੌ ਸੈਨਿਕਾਂ ਨੂੰ ਗੁਰੂ ਸਾਹਿਬ ਨੇ ਬਹੁਤ ਸਾਰੇ ਸ਼ਸਤਰ ਦਿੱਤੇ ਅਤੇ ਹਰ ਸੈਨਿਕ ਨੂੰ ਇਕ-ਇਕ ਘੋੜਾ ਵੀ ਦਿੱਤਾ। ਫਿਰ ਸੈਨਾ ਦੇ ਸੰਗਠਨ ਨੂੰ ਹੋਰ ਮਜ਼ਬੂਤ ਕਰਨ ਲਈ ਚਾਰ ਸੈਨਾਪਤੀਆਂ (ਬਿਧੀਆ, ਪੈੜਾ, ਪਿਰਾਣਾ ਅਤੇ ਜੇਠਾ) ਨਿਯੁਕਤ ਕੀਤੇ ਅਤੇ ਇਹਨਾਂ ਨੂੰ ਸੌ-ਸੌ ਸੈਨਿਕਾਂ ਦੀ ਜ਼ਿੰਮੇਵਾਰੀ ਸੌਂਪ ਦਿੱਤੀ :

*ਮੁਖ ਸੋ ਧਨ ਧਨ ਬਚਨ ਉਚਾਰੇ। ਦੀਏ ਅਸ੍ਰ ਪੁਨ ਸ਼ਸਤ੍ਰ ਅਪਾਰੇ।*
*ਚਾਰ ਸਹਿਸ ਹੈ ਦੀਏ ਅਮੋਲਾ। ਇਛਾ ਚਾਰੀ ਸੂਰ ਅਡੋਲਾ।*
*ਬਿਧੀਆ ਪੈੜਾ ਔਰ ਪਿਰਾਣਾ। ਚੌਥਾ ਜੇਠਾ ਕਹੈ ਬਖਾਣਾ।*
*ਸਹਸ ਸਹਸ ਤਾਬਿਆ ਇਨ ਦੀਏ। ਚਾਰੋਂ ਸਿਖ ਸੈਨਾਪਤਿ ਕੀਏ।* *(ਉਹੀ)*

ਇਸ ਪ੍ਰਕਾਰ ਸੈਨਾ ਦੇ ਸੰਗਠਿਤ ਹੋਣ ਨਾਲ ਸ੍ਰੀ ਅਕਾਲ ਤਖ਼ਤ ਇਕ ਪੂਰਨ ਰਾਜਸੀ ਸੰਸਥਾ ਦੇ ਰੂਪ ਵਿਚ ਸਥਾਪਿਤ ਹੋ ਗਿਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੀ ਸ੍ਰੀ ਅਕਾਲ ਤਖ਼ਤ ਉੱਤੇ ਰਾਜਸੀ ਅਤੇ ਸੰਸਾਰਕ ਸੱਤਾ ਦੇ ਪ੍ਰਤੀਕ ਬਣ ਕੇ ਬੈਠਿਆ ਕਰਦੇ ਸਨ। ਸੋਹਨ ਕਵੀ ਦੇ ਕਥਨ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜਦੋਂ ਸ੍ਰੀ ਹਰਿਮੰਦਰ ਸਾਹਿਬ ਵਿਚ ਹੁੰਦੇ ਹਨ, ਉਦੋਂ ਉਹ ਸ਼ਾਂਤ ਰੂਪ ਹਨ, ਜਦੋਂ ਉਹ ਸ੍ਰੀ ਅਕਾਲ ਤਖ਼ਤ 'ਤੇ ਬੈਠਦੇ ਹਨ, ਉਦੋਂ ਉਹਨਾਂ ਦਾ ਰੂਪ ਰਾਜਸੀ ਹੁੰਦਾ ਹੈ :

*ਸ਼ਾਤ ਰੂਪ ਹ੍ਵੈ ਮੈ ਰਹੋਂ ਹਰਿ ਮੰਦਰ ਕੈ ਮਾਹਿਂ।*
*ਰਜੋ ਰੂਪ ਇਹ ਠਾਂ ਰਹੋਂ ਅਕਾਲ ਤਖਤ ਸੁਖ ਪਾਇ।* *(ਉਹੀ, ਪੰਨਾ ੧੫੪)*

ਭਾਈ ਰਤਨ ਸਿੰਘ ਭੰਗੂ ਨੇ ਸ੍ਰੀ ਅਕਾਲ ਤਖ਼ਤ ਦੀ ਇਤਿਹਾਸਕ ਮਹੱਤਤਾ ਉੱਤੇ ਜ਼ੋਰ ਦਿੱਤਾ ਹੈ ਅਤੇ ਸਿੱਖ ਇਤਿਹਾਸ ਦੇ ਵੱਖ-ਵੱਖ ਪੜਾਵਾਂ 'ਤੇ ਸ੍ਰੀ ਅਕਾਲ ਤਖ਼ਤ ਉੱਤੇ ਹੁੰਦੀਆਂ ਰਹੀਆਂ ਗਤੀਵਿਧੀਆਂ ਦਾ ਜ਼ਿਕਰ ਕੀਤਾ ਹੈ। ਉਹਨਾਂ ਅਨੁਸਾਰ ਸਾਲ ਵਿਚ ਦੋ ਵਾਰੀ—ਦੀਵਾਲੀ ਅਤੇ ਵਿਸਾਖੀ ਦੇ ਅਵਸਰ 'ਤੇ ਸ੍ਰੀ ਅੰਮ੍ਰਿਤਸਰ ਵਿਚ ਸਿੱਖਾਂ ਦਾ ਵੱਡਾ ਇਕੱਠ ਹੁੰਦਾ ਸੀ ਅਤੇ ਸ੍ਰੀ ਅਕਾਲ ਤਖ਼ਤ 'ਤੇ ਦੀਵਾਨ ਲਾ ਕੇ ਗੁਰਮਤੇ ਕੀਤੇ ਜਾਂਦੇ ਸਨ। ਸਰਬੱਤ ਖ਼ਾਲਸਾ ਵੀ ਸ੍ਰੀ ਅਕਾਲ ਤਖ਼ਤ 'ਤੇ ਹੀ ਜੁੜਦਾ ਸੀ ਅਤੇ ਉਸੇ ਵਿਚ ਮਹੱਤਵਪੂਰਨ ਫ਼ੈਸਲੇ ਲਏ ਜਾਂਦੇ ਸਨ :

*ਮੁਲਕ ਲੂਟ ਅੰਮ੍ਰਿਤਸਰ ਆਵੈਂ। ਦੀਵਾਲੀ ਬਿਸਾਖੀ ਮੇਲਾ ਲਾਵੈਂ।*
*ਬੈਠ ਹਰਿਮੰਦਰ ਸੁਨੈਂ ਸੁ ਗਯਾਨ। ਗੁਰ ਬਚਨਨ ਪਰ ਲਾਵੈ ਧਯਾਨ।*
*ਅਕਾਲ ਬੁੰਗੇ ਚੜ੍ਹ ਤਖਤੇ ਬਹਿ ਹੈਂ। ਲਾਇ ਦੀਵਾਨ ਗੁਰਮਤੇ ਮਤੈ ਹੈਂ।*
*ਸੁਬਤ ਖਾਲਸੈ ਹੋਇ ਅਦਾਲਤ। ਅਸਿਖਨ ਗਾਰ ਸਿੰਘਨ ਪ੍ਰਤਿਪਾਲਤ।*
*(ਸ੍ਰੀ ਗੁਰ ਪੰਥ ਪ੍ਰਕਾਸ਼, ਪੰਨੇ ੪੧੭-੧੮)*

ਇਕ ਅਦਾਲਤ ਦੇ ਰੂਪ ਵਿਚ ਸ੍ਰੀ ਅਕਾਲ ਤਖ਼ਤ ਦੀ ਭੂਮਿਕਾ ਇਤਿਹਾਸਕ ਦ੍ਰਿਸ਼ਟੀ ਨਾਲ ਬਹੁਤ ਮਹੱਤਵਪੂਰਨ ਹੈ। ਸਿੱਖਾਂ ਵਿਚ ਉਤਪੰਨ ਹੋਏ ਆਪਸੀ ਝਗੜਿਆਂ ਦਾ ਨਿਪਟਾਰਾ ਕਰਨ ਲਈ ਸ੍ਰੀ ਅਕਾਲ ਤਖ਼ਤ ਇਕ ਅਦਾਲਤ ਦੀ ਭੂਮਿਕਾ ਨਿਭਾਉਂਦਾ ਰਿਹਾ ਹੈ ਅਤੇ ਇਨਸਾਫ਼ ਕਰਦਾ ਰਿਹਾ ਹੈ :

*ਲੂਟੋ ਖੋਹੇ ਹੋਇ ਜੋਊ ਤਿਨ ਕੋ ਮਿਲੈ ਨਸਾਫ।*
*ਝੂਠਨ ਕੋ ਤਨਖਾਹ ਕਰੈਂ ਔ ਸੱਚਨ ਕਰਾਵੈਂ ਮਾਫ।* *(ਉਹੀ, ਪੰਨਾ ੪੧੮)*

ਭਾਈ ਰਤਨ ਸਿੰਘ ਭੰਗੂ ਅਨੁਸਾਰ ਨਵਾਬ ਕਪੂਰ ਸਿੰਘ ਦੀ ਅਗਵਾਈ ਸਮੇਂ ਸਿੱਖ ਪੰਥ ਸ੍ਰੀ ਅਕਾਲ ਤਖ਼ਤ ਉੱਤੇ ਦੀਵਾਨ ਲਾਉਂਦਾ ਸੀ ਅਤੇ ਉਥੇ ਹੀ ਲਾਹੌਰ ਵੱਲੋਂ ਆਈ ਮਾਇਆ ਨੂੰ ਪੰਥ ਵਿਚ ਵੰਡਿਆ ਜਾਂਦਾ ਸੀ :

*ਫੇਰ ਬਾਤ ਸਿੰਘਨ ਪਰ ਆਈ, ਸੁਨੋਂ ਸੰਤ ਔ ਗੁਰਮੁਖ ਭਾਈ।*
*ਪੰਥ ਡੇਰਾ ਆਇ ਗੁਰ ਚੱਕ ਪਾਯੋ, ਨਿਤ ਨਿਤ ਖਾਲਸੇ ਹੁਵੈ ਸਵਾਯੋ।*
*ਨਿਤਪ੍ਰਤਿ ਆਵਹਿਂ ਟਕੇ ਲਾਹੌਰ, ਨਿਬਾਬ ਵਰਤਾਵਹਿ ਪੰਥਹਿ ਕੋਰ।*

*ਅਕਾਲ ਬੁੰਗੈ ਬਹਿ ਲਗੇ ਦਿਵਾਨ, ਕਰੈਂ ਪ੍ਰਾਤਿ ਸਰ ਅੰਮ੍ਰਿਤ ਸ਼ਨਾਨ।*

*(ਸ੍ਰੀ ਗੁਰ ਪੰਥ ਪ੍ਰਕਾਸ਼, ਪੰਨਾ ੨੮੭)*

ਹੋਰ ਵੀ ਇਧਰੋਂ-ਉਧਰੋਂ ਆਈ ਹੋਈ ਮਾਇਆ ਸ੍ਰੀ ਅਕਾਲ ਤਖ਼ਤ 'ਤੇ ਹੀ ਇਕੱਤਰ ਹੁੰਦੀ ਸੀ ਅਤੇ ਉਸ ਨੂੰ ਖ਼ਾਲਸੇ ਵਿਚ ਵੰਡ ਦਿੱਤਾ ਜਾਂਦਾ ਸੀ :

*ਟਕੇ ਜੁ ਆਵੈ ਇਤ ਉਤੈ, ਸੋ ਧਰੈ ਦਿਵਾਨਹਿ ਪਾਸ।*
*ਦਿਵਾਨ ਬ੍ਰਤਾਵੈ ਖਾਲਸੈ, ਕਰ ਕਰ ਨਿਤ ਅਰਦਾਸ।* *(ਉਹੀ)*

ਭਾਈ ਰਤਨ ਸਿੰਘ ਭੰਗੂ ਦੇ 'ਪੰਥ ਪ੍ਰਕਾਸ਼' ਵਿਚ ਇਸ ਗੱਲ ਦੇ ਪ੍ਰਮਾਣ ਮਿਲਦੇ ਹਨ ਕਿ ਖ਼ਾਲਸਾ ਪੰਥ ਜਥੇਬੰਦ ਕਰਨ ਲਈ ਜ਼ਰੂਰੀ ਵਿਚਾਰਾਂ ਸ੍ਰੀ ਅਕਾਲ ਤਖ਼ਤ 'ਤੇ ਕੀਤੀਆਂ ਜਾਂਦੀਆਂ ਸਨ। ਨਵਾਬ ਕਪੂਰ ਸਿੰਘ ਦੇ ਸਮੇਂ ਜਦੋਂ ਖ਼ਾਲਸਾ ਪੰਥ ਵਿਚ ਬਹੁਤ ਵਾਧਾ ਹੋ ਗਿਆ ਅਤੇ ਠੀਕ ਸੰਭਾਲ ਕਰਨ ਲਈ ਪੰਥ ਨੂੰ ਨਵੀਂ ਤਰ੍ਹਾਂ ਜਥੇਬੰਦ ਕਰਨ ਦੀ ਲੋੜ ਮਹਿਸੂਸ ਕੀਤੀ ਗਈ ਤਾਂ ਇਸ ਜਥੇਬੰਦਕ ਮਸਲੇ ਦੇ ਹੱਲ ਲਈ ਨਵਾਬ ਕਪੂਰ ਸਿੰਘ ਨੇ ਖ਼ਾਲਸੇ ਦੀ ਇਕੱਤਰਤਾ ਸ੍ਰੀ ਅਕਾਲ ਤਖ਼ਤ 'ਤੇ ਬੁਲਾ ਲਈ :

*ਬਹੁਤ ਪੰਥ ਕੋ ਬਾਧਾ ਹੁਯੋ।*
*ਇਕ ਥਾਂ ਬਹੁਤੇ ਥੰਭਿ ਨ ਭਯੋ।*
*ਤਉ ਨਿਬਾਬ ਚਿਤ ਕੀਯੋ ਬਿਚਾਰ।*
*ਕੋਊ ਜੁਗਤ ਬਣਾਈਐ ਜਿਤ ਹੋਇ ਸੰਭਾਰ।*
*ਉਸੀ ਦਿਨ ਸੱਦ ਖਾਲਸੋ ਅਕਾਲ ਬੁੰਗੈ ਤਖਤ ਮਕਾਨ।*
*ਦੀਨੋ ਸਭਨ ਉਚਾਰ ਢਿਗ ਨਿਬਾਬੈ ਸਿੰਘ ਸੁਜਾਨ।* *(ਉਹੀ, ਪੰਨਾ ੨੮੮)*

ਇਸ ਤਰ੍ਹਾਂ ਸ੍ਰੀ ਅਕਾਲ ਤਖ਼ਤ ਤੋਂ ਸਿੱਖਾਂ ਨੂੰ ਆਪਸੀ ਸਹਿਮਤੀ ਦੇ ਆਧਾਰ 'ਤੇ ਇਕ ਸੁਚੱਜੀ ਜਥੇਬੰਦਕ ਵਿਵਸਥਾ ਕਾਇਮ ਕਰਨ ਦੀ ਪ੍ਰੇਰਨਾ ਮਿਲਦੀ ਰਹੀ ਹੈ। ਇਤਿਹਾਸ ਇਸ ਤੱਥ ਦਾ ਵੀ ਸਾਖੀ ਹੈ ਕਿ ਵੱਡੀਆਂ ਮੁਹਿੰਮਾਂ ਅਤੇ ਜੰਗਾਂ ਦੀਆਂ ਤਿਆਰੀਆਂ ਵੀ ਸ੍ਰੀ ਅਕਾਲ ਤਖ਼ਤ ਉੱਤੇ ਕੀਤੀਆਂ ਜਾਂਦੀਆਂ ਸਨ। ਭਾਈ ਰਤਨ ਸਿੰਘ ਭੰਗੂ ਅਨੁਸਾਰ ਅਹਿਮਦਸ਼ਾਹ ਅਬਦਾਲੀ ਦੀ ਫ਼ੌਜ ਦਾ ਮੁਕਾਬਲਾ ਕਰਨ ਲਈ ਸ਼ਹੀਦ ਗੁਰਬਖ਼ਸ਼ ਸਿੰਘ ਨਿਹੰਗ ਨੇ ਸ੍ਰੀ ਅਕਾਲ ਤਖ਼ਤ 'ਤੇ ਦੀਵਾਨ ਕੀਤਾ ਅਤੇ ਉਥੇ ਹੀ ਗੁਰਮਤਾ ਕਰ ਕੇ ਖ਼ਾਲਸਾ ਫ਼ੌਜ ਨੂੰ ਹਦਾਇਤਾਂ ਦਿੱਤੀਆਂ :

*ਪੜ੍ਹੈ ਰਹੁਰਾਸ ਲਗਯੋ ਪੰਥ ਦੀਵਾਨ,*
*ਅਕਾਲ ਬੁੰਗੈ ਢਿਗ ਤਕਤ ਮਕਾਨ।*
*ਕਰ ਗੁਰਮਤੇ ਦੀਯੋ ਬਹੀਰ ਤੁਰਾਇ,*
*ਛੜੀ ਫੌਜ ਕਿਸ ਰਹੀ ਉਸ ਥਾਇ।* *(ਉਹੀ, ਪੰਨਾ ੫੧੩)*

ਸ੍ਰੀ ਅਕਾਲ ਤਖ਼ਤ ਦੇ ਸਨਮੁਖ ਖ਼ਾਲਸਾ ਫ਼ੌਜ ਦੀਆਂ ਤਿਆਰੀਆਂ ਦਾ ਬੜਾ ਸੁੰਦਰ ਦ੍ਰਿਸ਼ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਖਿੱਚਿਆ ਹੈ :

*ਕਿਸੈ ਪੁਸ਼ਾਕ ਥੀ ਨੀਲੀ ਸਜਾਈ,*
*ਕਿਨੈ ਸੇਤ ਕਿਸੈ ਕੇਸਰੀ ਰੰਗਵਾਈ।* *(ਸ੍ਰੀ ਗੁਰ ਪੰਥ ਪ੍ਰਕਾਸ਼, ਪੰਨਾ ੫੧੫)*

ਸ਼ਹੀਦ ਗੁਰਬਖ਼ਸ਼ ਸਿੰਘ ਨਿਹੰਗ ਦੇ ਜੰਗੀ ਬਾਣਾ ਪਹਿਨ ਕੇ ਸ੍ਰੀ ਅਕਾਲ ਤਖ਼ਤ ਤੋਂ ਖ਼ਾਲਸਾ ਫ਼ੌਜ ਦੀ ਅਗਵਾਈ ਲਈ ਤਿਆਰ ਹੋਣ ਦਾ ਜ਼ਿਕਰ ਵੀ ਭਾਈ ਰਤਨ ਸਿੰਘ ਭੰਗੂ ਨੇ ਬੜੇ ਰੌਚਕ

ਢੰਗ ਨਾਲ ਕੀਤਾ ਹੈ :

*ਉਠ ਅੰਮ੍ਰਿਤਸਰ ਸਿੰਘ ਜੀ ਨ੍ਹਾਯੋ, ਅਕਾਲ ਬੁੰਗੈ ਪਰ ਤਖਤ ਬਹਾਯੋ।*
*ਨਈ ਪੁਸ਼ਾਕ ਸਿੰਘ ਪਹਿਰ ਸੁਧਾਯੋ, ਜੰਘ ਕੱਛ ਗਲ ਚੋਲਾ ਪਾਯੋ।*
*ਸੀਸ ਪੱਗ ਲਈ ਖੂਬ ਛਿਕਾਇ, ਧਰੈ ਚਕ੍ਰ ਸਿਰ ਪੇਚੇ ਦਾਇ।*
*ਚੱਕ੍ਰਨ ਕੈ ਮਧ ਕਰਦ ਗਡੋਈ, ਜਨੁ ਲਾੜੈ ਸਿਰ ਕਲਗੀ ਸੋਹੀ।*

*(ਸ੍ਰੀ ਗੁਰ ਪੰਥ ਪ੍ਰਕਾਸ਼, ਪੰਨਾ ੫੧੫)*

'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਸ੍ਰੀ ਅਕਾਲ ਤਖ਼ਤ ਦੀ ਸਥਾਪਨਾ ਬਾਰੇ ਲਿਖਿਆ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ 'ਪੰਜ ਹਾੜ ਐਤਵਾਰ ਸੰਮਤ ੧੬੬੬ ਬਿ. ਨੂੰ ਅਕਾਲ ਬੁੰਗੇ ਦੀ ਨੀਉਂ ਰੱਖ ਕੇ ਉਥੇ ਬੈਠ ਕੇ ਸਭਾ ਲਾਉਣ ਲੱਗੇ ਤੇ ਗਯਾਨ ਉਪਦੇਸ਼ ਕਰਨ ਲੱਗੇ। ਗੁਰੂ ਸਾਹਿਬ ਪਾਸ ਜਿਉਂ-ਜਿਉਂ ਦੌਲਤ ਆਵਣ ਲੱਗੀ ਤਿਉਂ-ਤਿਉਂ ਸੈਨਾ ਰੱਖਣੀ ਆਰੰਭ ਕਰ ਦਿੱਤੀ। ਸੈਂਕੜੇ ਮੁਸਲਮਾਨ ਭੀ ਆ ਭਰਤੀ ਹੋਏ। ਗੁਰੂ ਜੀ ਹਮੇਸ਼ਾ ਢਾਡੀਆਂ ਤੋਂ ਸੂਰਮਿਆਂ ਦੀਆਂ ਵਾਰਾਂ ਸੁਣਦੇ, ਢਾਡੀ ਭੀ ਐਸੇ ਜੋਸ਼ ਨਾਲ ਪੜ੍ਹਦੇ ਕਿ ਕਾਇਰ ਭੀ ਸੁਣ ਕੇ ਸੂਰਮਾ ਹੋ ਜਾਂਦਾ ਸੀ। ਰਹਿਰਾਸ ਪੜ੍ਹ ਕੇ ਅਰਦਾਸ ਕਰਨੇ, ਸ਼ਬਦ ਪੜ੍ਹਨੇ, ਚੌਕੀ ਚੜ੍ਹਨੇ ਦੀ ਰੀਤੀ ਇਹਨਾਂ ਗੁਰੂ ਸਾਹਿਬ ਨੇ ਸੰਮਤ ੧੬੬੯ ਬਿ. ਵਿਚ ਚਲਾਈ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਰੋਜ਼ਾਨਾ ਜੀਵਨ ਦੀ ਇਕ ਝਲਕ ਪੇਸ਼ ਕਰਦਿਆਂ 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਦੱਸਿਆ ਹੈ ਕਿ ਗੁਰੂ ਸਾਹਿਬ 'ਪਹੁ ਫੁੱਟੀ ਤੋਂ ਬਸਤ੍ਰ, ਸ਼ਸਤਰ, ਜਿਗ੍ਹਾ ਕਲਗੀ ਸਜਾ ਕੇ ਸਿੱਖਾਂ ਸੇਵਕਾਂ ਸਮੇਤ ਮਹਿਲਾਂ ਤੋਂ ਆ ਕੇ ਪਹਿਲੇ ਦਰਸ਼ਨੀ ਦਰਵਾਜ਼ੇ ਅੱਗੇ ਮੱਥਾ ਟੇਕਦੇ, ਫੇਰ ਹਰਿਮੰਦਰ ਜੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੰਦਨਾ ਕਰ ਕੇ ਛੋਟੀ ਤੇ ਵੱਡੀ ਪਰਕਰਮਾ ਕਰ ਕੇ ਅਕਾਲ ਬੁੰਗੇ ਸਿੰਘਾਸਨ ਉਪਰ ਆ ਬੈਠਦੇ, ਸਭਾ ਲੱਗ ਜਾਂਦੀ। ਸੱਤੇ ਬਲਵੰਡ ਤੋਂ ਆਸਾ ਦੀ ਵਾਰ ਤੇ ਹੋਰ ਧਰਮ ਯੁੱਧ ਦੇ ਸਾਕੇ ਤੇ ਵਾਰਾਂ ਸੁਣਦੇ।' (ਸ੍ਰੀ ਗੁਰ ਪੰਥ ਪ੍ਰਕਾਸ਼, ਪੰਨਾ ੪੧੬)

'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਗਿਆਨੀ ਗਿਆਨ ਸਿੰਘ ਨੇ ਸ੍ਰੀ ਅਕਾਲ ਤਖ਼ਤ ਦੀ ਰਚਨਾ ਬਾਰੇ ਵਿਸਥਾਰ ਨਾਲ ਵਰਣਨ ਕਰਦਿਆਂ ਦੱਸਿਆ ਹੈ ਕਿ ਸ੍ਰੀ ਗੁਰੂ ਅਰਜਨ ਸਾਹਿਬ ਦੇ ਪੁੱਤਰ ਸ੍ਰੀ ਹਰਿਗੋਬਿੰਦ ਸਾਹਿਬ ਪਾਸ ਅਥਾਹ ਦੌਲਤ ਹੈ, ਉਹਨਾਂ ਨੇ ਫ਼ੌਜ ਵੀ ਆਪਣੇ ਪਾਸ ਰੱਖ ਲਈ ਹੈ, ਉਹ ਰੋਜ਼ ਸ਼ਿਕਾਰ ਨੂੰ ਵੀ ਜਾਂਦੇ ਹਨ ਅਤੇ ਉਹਨਾਂ ਸ੍ਰੀ ਅਕਾਲ ਤਖ਼ਤ ਦੀ ਰਚਨਾ ਵੀ ਕਰ ਲਈ ਹੈ। ਸਾਰਿਆਂ ਸਿੱਖਾਂ ਵਿਚ ਆਮ ਪ੍ਰਚੱਲਤ ਚਰਚਾ ਹੈ ਕਿ ਹੁਣ ਗੁਰੂ ਦਾ ਰਾਜ ਹੋਵੇਗਾ :

*ਅਬ ਉਸਕਾ ਸੁਤ ਹੈ ਹਰਿਗੋਬਿੰਦ। ਜਿਸਕੇ ਢਿਗ ਦੌਲਤ ਹੈ ਬੁਲੰਦ।*
*ਬਹੁਤ ਫੌਜ ਲਈ ਉਨ ਰੱਖ ਪਾਸ। ਨਿਤ ਖੇਲਨ ਜਾਤ ਸ਼ਿਕਾਰ ਖਾਸ।*
*ਰਚ ਲਯੋ ਤਖਤ ਅਕਾਲ ਨਾਮ। ਸਾਚੇ ਪਾਤਸ਼ਾਹਿ ਸਦਾ ਇਮਾਮ।*
*ਕਰਵਾਵਤ ਪੁਨਾ ਚੌਰ ਸੀਸ। ਸਿਖ ਤਾਂਹਿ ਕਹਿਤ ਅਵਤਾਰ ਈਸ।*
*ਅਬ ਰਾਜ ਹੋਇ ਹੈ ਗੁਰੁ ਕੇਰ। ਸਬ ਆਪਸ ਮੇ ਸਿੱਖ ਰਹੇ ਟੇਰ।*

*(ਸ੍ਰੀ ਗੁਰ ਪੰਥ ਪ੍ਰਕਾਸ਼, ਪੰਨਾ ੧੨੧)*

ਸ੍ਰੀ ਅਕਾਲ ਤਖ਼ਤ ਉੱਤੇ ਜੁੜਨ ਵਾਲੇ ਸਿੰਘਾਂ ਦੇ ਦੀਵਾਨਾਂ ਅਤੇ ਨਿੱਤ ਦੀ ਮਰਯਾਦਾ ਦਾ ਜ਼ਿਕਰ ਵੀ ਗਿਆਨੀ ਗਿਆਨ ਸਿੰਘ ਨੇ ਆਪਣੀ ਰਚਨਾ ਵਿਚ ਕੀਤਾ ਹੈ। ਉਸ ਅਨੁਸਾਰ ਜਦ ਪੰਥ ਨੇ ਨਵਾਬੀ ਕਪੂਰ ਸਿੰਘ ਨੂੰ ਬਖ਼ਸ਼ ਦਿੱਤੀ ਤਾਂ ਉਸ ਨੇ ਨਿੱਤ ਸ੍ਰੀ ਅਕਾਲ ਤਖ਼ਤ 'ਤੇ ਦੀਵਾਨ ਲਾਉਣਾ ਆਰੰਭ

ਕੀਤਾ। ਸ੍ਰੀ ਅਕਾਲ ਤਖ਼ਤ ਦੀ ਨਿੱਤ ਦੀ ਇਕੱਤਰਤਾ ਵਿਚ ਰਾਗੀ ਕੀਰਤਨ ਕਰਦੇ ਸਨ ਅਤੇ ਢਾਡੀ ਸਾਕੇ ਅਤੇ ਵਾਰਾਂ ਗਾਉਂਦੇ ਸਨ :

*ਮਾਨਤ ਪੰਥ ਹੁਕਮ ਤਬ ਤਿਸ ਕਾ ਵਹਿ ਦਿਵਾਨ ਨਿਤ ਲਾਵੈ।*
*ਬੁੰਗੇ ਤਖਤ ਅਕਾਲ ਅਗਾਰੀ ਦੇਵਨ ਜਯੋ ਛਬ ਛਾਵੈ।*
*ਰਾਗੀ ਔਰ ਰਬਾਬੀ ਕੀਰਤਨ ਗੰਧ੍ਰਬ ਕੇ ਸਮ ਕਰਹੀਂ।*
*ਢਾਡੀ ਸਾਕੇ ਵਾਰਾਂ ਗਾਵੈਂ ਜੋ ਸੁਨ ਕਾਇਰ ਲਰਹੀਂ।* (ਉਹੀ, ਪੰਨੇ ੬੫੮-੫੯)

ਸ੍ਰੀ ਅਕਾਲ ਤਖ਼ਤ ਵੱਲੋਂ ਤਨਖ਼ਾਹ ਲਾਏ ਜਾਣ ਦਾ ਜ਼ਿਕਰ ਵੀ ਗਿਆਨੀ ਗਿਆਨ ਸਿੰਘ ਦੇ 'ਪੰਥ ਪ੍ਰਕਾਸ਼' ਵਿਚ ਮਿਲਦਾ ਹੈ। ਨਵਾਬ ਕਪੂਰ ਸਿੰਘ ਦੇ ਸਮੇਂ ਸ੍ਰੀ ਅਕਾਲ ਤਖ਼ਤ 'ਤੇ ਪੰਥਕ ਜਥੇਬੰਦੀ ਇਤਨੀ ਮਜ਼ਬੂਤ ਸੀ ਕਿ ਜਥੇਬੰਦਕ ਅਸੂਲਾਂ ਦੀ ਉਲੰਘਣਾ ਕਰਨ ਵਾਲੇ ਨੂੰ ਤਨਖ਼ਾਹ ਲਾਈ ਜਾਂਦੀ ਸੀ ਅਤੇ ਜਦ ਤਕ ਉਹ ਭੁੱਲ ਨਾ ਬਖ਼ਸ਼ਾਏ ਉਸ ਨੂੰ ਪੰਥ ਵਿਚ ਵਾਪਸ ਸ਼ਾਮਲ ਨਹੀਂ ਕੀਤਾ ਜਾਂਦਾ ਸੀ :

*ਸਿੰਘ ਜੁ ਰਹੇ ਰਾਤ ਇਕ ਬਾਹਰ ਕੈ ਬਿਨ ਪੂਛੈ ਜਾਵੈ।*
*ਬਿਨ ਤਨਖਾਹ ਲਗਾਏ ਕੋਊ ਮਿਲਣ ਪੰਥ ਨਹਿ ਪਾਵੈ।* (ਉਹੀ, ਪੰਨਾ ੬੫੯)

ਇਸ ਪ੍ਰਕਾਰ ਉਪਰੋਕਤ ਸਾਰੀ ਵਿਆਖਿਆ ਤੋਂ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਿੱਖਾਂ ਦੀ ਇਕ ਪ੍ਰਮੁੱਖ ਰਾਜਨੀਤਕ ਸੰਸਥਾ ਦੇ ਰੂਪ ਵਿਚ ਇਤਿਹਾਸ ਦੇ ਹਰ ਦੌਰ ਵਿਚ ਮਹੱਤਵਪੂਰਣ ਭੂਮਿਕਾ ਨਿਭਾਉਂਦਾ ਰਿਹਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਹੱਥੀਂ ਇਸ ਸੰਸਥਾ ਦੀ ਸਥਾਪਨਾ ਕਰ ਕੇ ਸਿੱਖਾਂ ਨੂੰ ਜਥੇਬੰਦ ਕੀਤਾ ਅਤੇ ਸਿੱਖ ਪੰਥ ਦੀ ਸਮੁੱਚੀ ਰਾਜਸੀ ਇੱਛਾ ਦਾ ਪ੍ਰਗਟਾਵਾ ਕੀਤਾ। ਪਰ ਇਥੇ ਦੋ ਤੱਥ ਵਿਸ਼ੇਸ਼ ਧਿਆਨ ਦੇਣ ਵਾਲੇ ਹਨ। ਪਹਿਲਾ, ਮੀਰੀ-ਪੀਰੀ ਦੀਆਂ ਦੋ ਕ੍ਰਿਪਾਨਾਂ ਦੇ ਧਾਰਨੀ, ਅਧਿਆਤਮਕ ਅਤੇ ਸੰਸਾਰਕ ਪ੍ਰਭੁਸੱਤਾ ਦੇ ਪ੍ਰਤੀਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਤਖ਼ਤ ਦੀ ਰਚਨਾ ਅਕਾਲ ਪੁਰਖ ਦੇ ਨਾਂ 'ਤੇ ਕੀਤੀ ਹੈ ਕਿਉਂਕਿ ਗੁਰੂ ਸਾਹਿਬ ਅਧਿਆਤਮਕ ਅਤੇ ਸੰਸਾਰਕ ਦੋਹਾਂ ਸ਼ਕਤੀਆਂ ਦਾ ਸ੍ਰੋਤ ਅਕਾਲ ਪੁਰਖ ਨੂੰ ਮੰਨਦੇ ਹਨ। ਦੂਜਾ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ 'ਤੇ ਸਿੱਖਾਂ ਦੇ ਇਕੱਠ ਕਰਨ ਦੀ ਪਰੰਪਰਾ ਆਰੰਭ ਕੀਤੀ ਅਤੇ ਗੁਰੂ ਸਾਹਿਬ ਨੇ ਹਰ ਮਹੱਤਵਪੂਰਣ ਫ਼ੈਸਲਾ ਸ੍ਰੀ ਅਕਾਲ ਤਖ਼ਤ 'ਤੇ ਦੀਵਾਨ ਸਜਾ ਕੇ ਸਿੱਖਾਂ ਦੇ ਸਲਾਹ-ਮਸ਼ਵਰੇ ਅਨੁਸਾਰ ਪੂਰਨ ਲੋਕਤਾਂਤ੍ਰਿਕ ਢੰਗ ਨਾਲ ਕਰਨ ਦੀ ਪ੍ਰਥਾ ਨਿਸ਼ਚਿਤ ਕੀਤੀ। ਇਹਨਾਂ ਦੋਹਾਂ ਗੱਲਾਂ ਦਾ ਪ੍ਰਭਾਵ ਗੁਰੂ ਸਾਹਿਬਾਨ ਦੇ ਬਾਅਦ ਦੇ ਸਿੱਖ ਇਤਿਹਾਸ ਦੇ ਅਧਿਐਨ ਤੋਂ ਸਪੱਸ਼ਟ ਨਜ਼ਰ ਆਉਂਦਾ ਹੈ। ਇਤਿਹਾਸ ਦੇ ਹਰ ਔਖੇ ਪੜਾਅ 'ਤੇ ਸ੍ਰੀ ਅਕਾਲ ਤਖ਼ਤ ਨੂੰ ਅਕਾਲ ਪੁਰਖ ਦਾ ਸਥਾਨ ਮੰਨ ਕੇ ਸਿੱਖ ਆਪਣੀਆਂ ਜ਼ਾਤੀ ਰੰਜਸ਼ਾਂ ਅਤੇ ਆਪਣੇ ਜ਼ਾਤੀ ਮੁਫ਼ਾਦ ਤਿਆਗ ਕੇ ਇਕੱਠੇ ਹੁੰਦੇ ਰਹੇ ਹਨ ਅਤੇ ਆਪਸੀ ਸਲਾਹ-ਮਸ਼ਵਰੇ ਨਾਲ ਲੋਕਤਾਂਤ੍ਰਿਕ ਆਧਾਰ 'ਤੇ ਪੰਥ ਦੇ ਭਵਿੱਖ ਲਈ ਫ਼ੈਸਲੇ ਲੈਂਦੇ ਰਹੇ ਹਨ।

(੬/੧੯੯੫)



# ਸ੍ਰੀ ਅਕਾਲ ਤਖ਼ਤ ਸਾਹਿਬ
# ਸਦੀਵੀ ਸਾਰਥਕਤਾ ਅਤੇ ਸਮਕਾਲੀ ਪ੍ਰਾਸੰਗਿਕਤਾ

ਅਖ਼ਬਾਰਾਂ, ਰਸਾਲਿਆਂ ਅਤੇ ਗੋਸ਼ਟੀਆਂ ਵਿਚ ਪਿਛਲੇ ਇਕ ਦਹਾਕੇ ਤੋਂ ਜਿਹੜਾ ਵਿਸ਼ਾ ਬੜਾ ਚਰਚਿਤ ਰਿਹਾ ਹੈ ਤੇ ਦੇਸ਼-ਪ੍ਰਦੇਸ਼ ਵਿਚ ਜਿਸ ਉੱਤੇ ਅਜੇ ਭਖਵੀਂ ਵਿਚਾਰ-ਚਰਚਾ ਚੱਲ ਰਹੀ ਹੈ, ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਵਰਤਮਾਨ ਸਥਿਤੀ ਬਾਰੇ ਹੈ। ਵਿਦਵਾਨਾਂ ਦੇ ਮੰਥਨ ਵਿਚੋਂ ਜੋ ਕੁਝ ਨਿੱਖਰ ਕੇ ਸਾਹਮਣੇ ਆਇਆ ਹੈ, ਉਸ ਅਨੁਸਾਰ :

(੧) ਸ੍ਰੀ ਅਕਾਲ ਤਖ਼ਤ ਨਾ ਕਦੀ ਤਖ਼ਤ ਦੇ ਰੂਪ ਵਿਚ ਸਿਰਜਿਆ ਗਿਆ, ਨਾ ਇਸ ਦੀ ਵਰਤੋਂ ਗੁਰੂ ਸਾਹਿਬਾਨ ਦੇ ਵੇਲੇ ਤੋਂ ਸਿਆਸੀ ਮਸਲਿਆਂ ਹਿਤ ਕੀਤੀ ਗਈ। ਇਸ ਦਾ ਨਾਮ ਵੀ ਅਕਾਲ ਤਖ਼ਤ ਨਹੀਂ ਸੀ। ਪਹਿਲੋਂ ਇਸ ਨੂੰ ਥੜ੍ਹਾ ਸਾਹਿਬ ਕਿਹਾ ਗਿਆ, ਫਿਰ ਇਸ ਦਾ ਨਾਂ ਅਕਾਲ ਬੁੰਗਾ ਪੈ ਗਿਆ।

(੨) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਹਿਮੀਅਤ ਗੁਰੂ ਸਾਹਿਬਾਨ ਜੀ ਦੇ ਸਮੇਂ ਵਿਚ ਰਹੀ ਹੁੰਦੀ ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਇਥੋਂ ਹੁਕਮਨਾਮੇ ਜਾਰੀ ਕਰਦੇ। ਨੌਵੇਂ ਅਤੇ ਦਸਮ ਪਾਤਸ਼ਾਹ ਨੇ ਤਾਂ ਜੀਵਨ ਭਰ ਇਥੇ ਆਉਣਾ ਵੀ ਮੁਨਾਸਬ ਨਹੀਂ ਸਮਝਿਆ। ਅਜਿਹੀਆਂ ਪ੍ਰਸਥਿਤੀਆਂ ਵਿਚ ਕਿਵੇਂ ਕਿਹਾ ਜਾ ਸਕਦਾ ਹੈ ਕਿ ਸ੍ਰੀ ਅਕਾਲ ਤਖ਼ਤ ਇਕ ਸਨਮਾਨਯੋਗ ਸੰਸਥਾ ਰਹੀ ਹੈ ? ਜੇ ਗੁਰੂ-ਕਾਲ ਵਿਚ ਇਸ ਦੀ ਕੋਈ ਮਹੱਤਤਾ ਨਹੀਂ ਰਹੀ ਤਾਂ ਹੁਣ ਇਸ ਨੂੰ ਮਹੱਤਵਪੂਰਨ ਸਮਝਣ ਦੀ ਕੀ ਤੁਕ ਹੈ ?

(੩) ਭਾਰਤ ਸਰਕਾਰ ਇਸ ਮੱਤ ਦੀ ਸਮਰਥਕ ਹੈ ਕਿ ਧਰਮ ਅਤੇ ਰਾਜਨੀਤੀ ਦੋ ਵੱਖੋ-ਵੱਖਰੀਆਂ ਸਮਾਜਕ ਸ਼ਕਤੀਆਂ ਹਨ ਤੇ ਇਹਨਾਂ ਨੂੰ ਆਪਸ ਵਿਚ ਰਲ-ਗੱਡ ਨਹੀਂ ਕਰਨਾ ਚਾਹੀਦਾ। ਪਾਰਲੀਮੈਂਟ ਵਿਚ ਕਾਨੂੰਨਾਂ ਦੀ ਸੋਧ ਕਰਕੇ ਧਰਮ ਨੂੰ ਰਾਜਨੀਤੀ ਤੋਂ ਵੱਖਰਿਆਂ ਕਰਨ ਦਾ ਫ਼ੈਸਲਾ ਕਰ ਲਿਆ ਹੋਇਆ ਹੈ। ਜੋ ਪਾਰਟੀ ਧਰਮ ਉੱਤੇ ਆਧਾਰਤ ਸਿਆਸਤ ਰਾਹੀਂ ਸੱਤਾ ਵਿਚ ਆਉਣ ਦਾ ਯਤਨ ਕਰੇਗੀ, ਉਸ ਉੱਤੇ ਪਾਬੰਦੀ ਲਾ ਦਿੱਤੀ ਜਾਵੇਗੀ। ਅਜਿਹੀ ਸੂਰਤ ਵਿਚ ਸ੍ਰੀ ਅਕਾਲ ਤਖ਼ਤ, ਅਕਾਲੀ ਦਲ ਨੂੰ ਕੋਈ ਸਾਰਥਕ ਸੇਧ ਦੇਣ ਦੀ ਥਾਂ ਪਾਰਟੀ ਗਤੀਵਿਧੀਆਂ ਉੱਤੇ ਕਾਨੂੰਨੀ ਰੋਕ ਲੁਆਉਣ ਦਾ ਕਾਰਨ ਬਣ ਸਕਦਾ ਹੈ।

(੪) ਉਪਰੋਕਤ ਤਿੰਨ ਨੁਕਤੇ ਅਕਸਰ ਗ਼ੈਰ-ਸਿੱਖ ਚਿੰਤਕਾਂ ਵੱਲੋਂ ਉਠਾਏ ਜਾਂਦੇ ਰਹੇ ਹਨ। ਦੂਜੇ ਪਾਸੇ ਸਿੱਖਾਂ ਦੇ ਕੁਝ ਧੜਿਆਂ ਵਿਚੋਂ ਇਹ ਆਵਾਜ਼ ਉੱਠਦੀ ਰਹੀ ਹੈ ਕਿ ਸ੍ਰੀ ਅਕਾਲ ਤਖ਼ਤ ਦਾ ਜਥੇਦਾਰ ਨੁਕਤਾਚੀਨੀ ਤੋਂ ਉਪਰ ਸਰਬ-ਪ੍ਰਵਾਨਿਤ ਹੋਣਾ ਚਾਹੀਦਾ ਹੈ। ਉਹ ਕੋਈ ਅਜਿਹੀ

ਵਿਲੱਖਣ ਸ਼ਖ਼ਸੀਅਤ ਹੋਵੇ ਜਿਸ ਬਾਰੇ ਕਿਸੇ ਨੂੰ ਸ਼ੱਕ-ਸ਼ੁਬ੍ਹਾ ਜਾਂ ਕਿੰਤੂ-ਪਰੰਤੂ ਨਾ ਹੋਵੇ।

(੫) ਇਹ ਵੀ ਮੁੱਦਾ ਵਕਤ-ਬੇਵਕਤ ਉਠਾਇਆ ਜਾਂਦਾ ਰਿਹਾ ਹੈ ਕਿ ਗੁਰਮਤਿ ਵਿਚ ਰਾਜਨੀਤੀ ਦਾ ਕੋਈ ਸਥਾਨ ਨਹੀਂ। ਗੁਰੂ ਸਾਹਿਬਾਨ ਨੇ ਨਾ ਖ਼ੁਦ ਰਾਜਨੀਤੀ ਵਿਚ ਹਿੱਸਾ ਲਿਆ ਤੇ ਨਾ ਗੁਰਬਾਣੀ ਵਿਚ ਰਾਜ-ਭਾਗ ਪ੍ਰਾਪਤੀ ਦਾ ਕੋਈ ਸੰਕੇਤ ਹੈ। ਗੁਰੂ ਸਾਹਿਬਾਨ ਨੇ ਨਾ ਆਪ ਕੋਈ ਸਟੇਟ ਕਾਇਮ ਕੀਤੀ ਤੇ ਨਾ ਸਿੱਖਾਂ ਨੂੰ ਸਟੇਟ ਕਾਇਮ ਕਰਨ ਲਈ ਆਖਿਆ। ਸੋ ਜੇ ਸ੍ਰੀ ਅਕਾਲ ਤਖ਼ਤ ਰਾਜਨੀਤਕ ਚੇਤਨਤਾ ਦਾ ਕੇਂਦਰ ਹੈ ਤਾਂ ਹੋਰ ਵੀ ਬੁਰੀ ਗੱਲ ਹੋਈ ਕਿਉਂਕਿ ਇਹ ਉਸ ਪਾਲਿਸੀ ਪ੍ਰੋਗਰਾਮ ਦਾ ਕੇਂਦਰ ਹੈ ਜੋ ਪਾਲਿਸੀ ਗੁਰਮਤਿ ਵਿਚ ਹੈ ਹੀ ਨਹੀਂ। ਭਾਵ ਰਾਜਨੀਤਕ ਸਰਗਰਮੀਆਂ ਵਿਚ ਸਰਗਰਮ ਸ਼ਮੂਲੀਅਤ ਵਰਜਿਤ ਹੈ। ਸਾਬਕਾ ਵਾਈਸ-ਚਾਂਸਲਰ ਜੋਧ ਸਿੰਘ ਅਤੇ ਸ੍ਰੀ ਐਸ.ਐਸ. ਧਨੋਆ ਇਸ ਥੀਸਿਸ ਦੇ ਸਮਰਥਕ ਸਨ।

ਉਪਰੋਕਤ ਪੰਜ ਨੁਕਤਿਆਂ ਉੱਤੇ ਸੰਖੇਪ ਵਿਚਾਰ ਇਸ ਲੇਖ ਦਾ ਮੁੱਖ ਮਨੋਰਥ ਹੈ। ਏਨੀ ਕੁ ਥਾਂ ਵਿਚ ਵਿਸਤ੍ਰਿਤ ਪ੍ਰਮਾਣ/ਹਵਾਲੇ ਦੇਣੇ ਸੰਭਵ ਨਹੀਂ ਪਰ ਕੁਝ ਤੱਥ ਏਨੇ ਸਪੱਸ਼ਟ ਹਨ ਕਿ ਵਿਆਖਿਆ ਦੇ ਮੁਥਾਜ ਨਹੀਂ ਅਤੇ ਪ੍ਰਤੱਖ ਨੂੰ ਪ੍ਰਮਾਣ ਦੀ ਮੁਥਾਜੀ ਕਦੋਂ ਹੋਈ ਹੈ ?

### *੧. ਨਾਮਕਰਣ*

ਤਖ਼ਤ ਚਵਰ (ਚੌਰ) ਅਤੇ ਚਾਨਣੀ, ਇਹ ਤਿੰਨੇ ਨਿਸ਼ਾਨੀਆਂ ਬਾਦਸ਼ਾਹੀ ਦੀਆਂ ਹਨ। ਸਿੱਖਾਂ ਦਾ ਵਿਸ਼ਵਾਸ ਹੈ ਕਿ ਦੋਨਾਂ ਜਹਾਨਾਂ ਵਿਚ ਹਕੂਮਤ ਗੁਰੂ ਮਹਾਰਾਜ ਦੀ ਹੈ, ਸੋ ਫਿਰ ਅਕਾਲ ਬੁੰਗੇ ਦਾ ਨਾਂ ਅਕਾਲ ਤਖ਼ਤ ਬੁਰਾ ਕਿਵੇਂ ਹੋਇਆ ?

ਵੈਸੇ ਵੀ ਕਿਸੇ ਸੰਸਥਾ ਜਾਂ ਕਿਸੇ ਵਸਤੂ ਦਾ ਨਾਮ ਕੀ ਰੱਖਣਾ ਹੈ, ਸਤਿਕਾਰ ਕਿਵੇਂ ਕਰਨਾ ਹੈ ? ਕਿਉਂ ਜੁ ਸੰਸਥਾ ਸਿੱਖਾਂ ਦੀ ਹੈ, ਇਸ ਬਾਰੇ ਫ਼ੈਸਲਾ ਸਿੱਖਾਂ ਨੇ ਹੀ ਕਰਨਾ ਹੈ। ਇਕ ਵਕਤ ਸੀ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਾਮ ਪੋਥੀ ਸੀ, ਜਾਂ ਪੋਥੀ ਸਾਹਿਬ ਸੀ, ਪਰ ਪੰਥ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਮ ਪ੍ਰਵਾਨ ਕੀਤਾ। ਬੁੰਗਾ ਸ਼ਹੀਦਾਂ, ਬੁੰਗਾ ਰਾਮਗੜ੍ਹੀਆਂ ਆਦਿਕ ਟਿਕਾਣੇ ਅੱਜ ਤਕ ਕਾਇਮ ਹਨ। ਇਹਨਾਂ ਟਿਕਾਣਿਆਂ ਉੱਤੇ ਹਥਿਆਰ, ਰਸਦਾਂ ਅਤੇ ਧਨ ਆਦਿਕ ਅਮਾਨਤਾਂ ਰੱਖੀਆਂ ਜਾਂਦੀਆਂ ਸਨ, ਪਰ ਅਕਾਲ ਬੁੰਗਾ ਕਿਸੇ ਵਿਅਕਤੀ ਵਿਸ਼ੇਸ਼ ਜਾਂ ਮਿਸਲ ਆਦਿ ਨਾਲ ਸੰਬੰਧਤ ਨਹੀਂ। ਇਹ ਉਹ ਥਾਂ ਹੈ ਜਿਥੇ ਛੇਵੇਂ ਪਾਤਸ਼ਾਹ ਜੀ ਦਾ ਦਰਬਾਰ ਲੱਗਦਾ ਸੀ। ਇਸ ਥਾਂ ਉੱਤੇ ਮਹੱਤਵਪੂਰਨ ਫ਼ੈਸਲੇ ਵੀ ਹੁੰਦੇ ਸਨ ਅਤੇ ਬੀਰ-ਰਸੀ ਵਾਰਾਂ ਦਾ ਗਾਇਨ ਵੀ ਹੁੰਦਾ ਸੀ। ਇਥੇ ਹੀ ਇਹ ਇਤਿਹਾਸਕ ਵਾਰ ਪਹਿਲੀ ਵਾਰ ਗਾਈ ਗਈ ਸੀ :

*ਦੋ ਤਲਵਾਰਾਂ ਬੱਧੀਆਂ,*
*ਇਕ ਮੀਰ ਦੀ ਇਕ ਪੀਰ ਦੀ...*
*ਪੱਗ ਤੇਰੀ, ਕੀ ਜਹਾਂਗੀਰ ਦੀ ?*

ਸਪੱਸ਼ਟ ਹੈ ਕਿ ਸ੍ਰੀ ਅਕਾਲ ਤਖ਼ਤ ਦੀ ਸਥਾਪਨਾ ਸਿੱਖਾਂ ਦੇ ਰਾਜਨੀਤਕ ਪ੍ਰਬੰਧ ਨੂੰ ਸੂਝ-ਬੂਝ ਨਾਲ ਵਿਉਂਤਬੱਧ ਕਰਨ ਦੇ ਮਨੋਰਥ ਹਿੱਤ ਕੀਤੀ ਗਈ। ਬੀਰ-ਰਸੀ ਵਾਰਾਂ ਗਾਇਨ ਕਰਨ/ਸੁਣਨ ਨਾਲ ਸਿੱਖਾਂ ਦੇ ਮਨਾਂ ਵਿਚ ਮੁਗ਼ਲ ਹਕੂਮਤ ਵਿਰੁੱਧ ਲਾਮਬੰਦ ਹੋਣ ਦਾ ਉਮਾਹ ਤੇ ਜੋਸ਼ ਪੈਦਾ ਹੋ ਗਿਆ।

## ੨. ਨੌਵੇਂ ਅਤੇ ਦਸਮ ਪਾਤਸ਼ਾਹ ਦਾ ਨਾ ਆਉਣਾ

ਗੁਰੂ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਹੀਂ ਗਏ, ਇਸ ਕਰਕੇ ਇਸ ਦੀ ਮਹੱਤਤਾ ਨਹੀਂ; ਇਹ ਤਾਂ ਉਂਜ ਹੀ ਸਿੱਧ-ਪੱਧਰਾ ਤੇ ਮੂਰਖਤਾ-ਪੂਰਨ ਕਥਨ ਹੈ। ਹਕੀਕਤ ਇਹ ਹੈ ਕਿ ਸਰਕਾਰੀ ਸ਼ਹਿ-ਪ੍ਰਾਪਤ ਪੁਜਾਰੀ ਦਰਬਾਰ ਸਾਹਿਬ ਵਿਖੇ ਕਾਬਜ਼ ਹੋ ਚੁੱਕੇ ਸਨ। ਜਦੋਂ ਨੌਵੇਂ ਪਾਤਸ਼ਾਹ ਇਸ ਸਥਾਨ ਦੇ ਦਰਸ਼ਨ ਕਰਨ ਹਿੱਤ ਆਏ ਤਾਂ ਪੁਜਾਰੀਆਂ ਨੇ ਦਰਵਾਜ਼ੇ ਬੰਦ ਕਰ ਲਏ। ਇਕ ਪਾਸੇ ਸਰਕਾਰ ਨਾਲ ਟੱਕਰ ਸੀ ਤੇ ਦੂਜੇ ਪਾਸੇ ਆਪਣੇ ਬੰਦੇ ਵਿੱਟਰ ਬੈਠੇ ਸਨ। ਗੁਰੂ ਜੀ ਨੇ ਖ਼ਾਨਾਜੰਗੀ ਵਿਚ ਉਲਝਣਾ ਮੁਨਾਸਿਬ ਨਹੀਂ ਸਮਝਿਆ ਅਤੇ ਵਾਪਸ ਪਰਤ ਗਏ। ਸ਼ਹਿਰ ਦੀ ਸੰਗਤ ਨੇ ਆਪ ਜੀ ਨੂੰ ਮਨਾ ਕੇ ਸ਼ਹਿਰ ਵਿਚ ਤਾਂ ਰੱਖ ਲਿਆ ਪਰ ਆਪ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਨਾ ਕਰ ਸਕੇ। ਗੁਰੂ ਗੋਬਿੰਦ ਸਿੰਘ ਜੀ ਨੂੰ ਅੰਮ੍ਰਿਤਸਰ ਦੇ ਹਾਲਾਤ ਅਤੇ ਪੁਜਾਰੀਆਂ ਦੇ ਇਰਾਦਿਆਂ ਦੀ ਵਾਕਫ਼ੀਅਤ ਸੀ। ਉਹ ਹਰ ਕਿਸਮ ਦੇ ਹਿੰਸਕ ਟਕਰਾਅ ਦੀ ਸੰਭਾਵਨਾ ਨੂੰ ਟਾਲਦੇ ਹੋਏ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਨਾ ਗਏ। ਜੇ ਗੁਰੂ ਜੀ ਇਹਨਾਂ ਕਾਰਨਾਂ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਹੀਂ ਜਾ ਸਕੇ ਤਾਂ ਇਸ ਸਥਾਨ ਦੀ ਪਵਿੱਤਰਤਾ/ਮਹੱਤਤਾ ਕਿਵੇਂ ਘੱਟ ਗਈ ? ਪਰ ਚੇਤੇ ਰਹੇ ਕਿ 'ਵਿਦਵਾਨ' ਲੋਕ ਬਾਰ-ਬਾਰ ਗੁਰੂ ਸਾਹਿਬਾਨ ਦਾ ਅਕਾਲ ਤਖ਼ਤ ਵਿਖੇ ਨਾ ਜਾਣਾ ਬਿਆਨ ਕਰਦੇ ਹਨ ਜਦੋਂ ਕਿ ਉਹ ਤਾਂ ਸ੍ਰੀ ਦਰਬਾਰ ਸਾਹਿਬ ਵਿਖੇ ਵੀ ਨਹੀਂ ਗਏ ਸਨ, ਤਾਂ ਕੀ ਸਿੱਖਾਂ ਨੂੰ ਹੁਣ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਹਿੱਤ ਨਹੀਂ ਜਾਣਾ ਚਾਹੀਦਾ ਕਿਉਂਕਿ ਮਹਾਰਾਜ ਉਥੇ ਨਹੀਂ ਜਾ ਸਕੇ ਸਨ ? ਪਰ ਇਹ 'ਵਿਦਵਾਨ' ਅਜਿਹੀ ਗ਼ਲਤ ਗੱਲ ਕਹਿਣ/ਲਿਖਣ ਦੀ ਦਲੇਰੀ ਨਹੀਂ ਕਰ ਸਕਦੇ। ਹਕੀਕਤ ਇਹ ਹੈ ਕਿ ਜਦੋਂ ਤਕ ਗੁਰੂ ਮਹਾਰਾਜ ਜਿਸਮਾਨੀ ਤੌਰ 'ਤੇ ਸਾਡੇ ਵਿਚ ਵਿਚਰ ਰਹੇ ਸਨ, ਉਦੋਂ ਜਿਸ ਸਥਾਨ ਉੱਤੇ ਉਹ ਸਨ, ਉਥੇ ਹੀ ਸਾਡਾ ਦਰਬਾਰ ਸੱਜਦਾ ਸੀ ਅਤੇ ਉਹੀ ਸ੍ਰੀ ਅਕਾਲ ਤਖ਼ਤ ਹੁੰਦਾ ਸੀ। ਪੈਗ਼ੰਬਰ ਮੂਸਾ ਯਹੂਦੀਆਂ ਦੇ ਲਸ਼ਕਰ ਨੂੰ ਚਾਲੀ ਸਾਲ ਨਾਲ ਲਈ ਫਿਰਦੇ ਰਹੇ, ਉਹਨਾਂ ਨੇ ਦਹਾਕਿਆਂ-ਬੱਧੀ ਭੁੱਖਮਰੀ ਦਾ ਸਾਹਮਣਾ ਕੀਤਾ ਅਤੇ ਧਰਤੀ ਉੱਤੇ ਅਜਿਹਾ ਕੋਈ ਥਾਂ ਨਹੀਂ ਸੀ, ਜਿਥੇ ਉਹ ਆਪਣਾ ਰਾਜ ਕਾਇਮ ਕਰ ਸਕੇ ਹੋਣ। ਪਰ ਮੂਸਾ ਨੂੰ ਯਹੂਦੀ ਲੋਕ ਅੱਜ ਤਕ ਆਪਣਾ ਆਦਰਸ਼ਕ ਬਾਦਸ਼ਾਹ ਅਤੇ ਪੈਗ਼ੰਬਰ ਮੰਨਦੇ ਹਨ।

## ੩. ਧਰਮ : ਰਾਜਨੀਤੀ

ਭਾਰਤ ਸਰਕਾਰ ਨੇ ਧਰਮ ਨੂੰ ਰਾਜਨੀਤੀ ਤੋਂ ਪਰੇ ਰੱਖਣ ਲਈ ਕਾਨੂੰਨ ਤਾਂ ਬਣਾ ਦਿੱਤੇ ਪਰ ਸਰਕਾਰਾਂ ਆਪ ਇਹਨਾਂ ਕਾਨੂੰਨਾਂ ਦੀ ਪਾਲਣਾ ਨਹੀਂ ਕਰਦੀਆਂ। ਆਪਣੀ ਸਰਕਾਰ ਦੀ ਚੌਥੀ ਵਰ੍ਹੇ-ਗੰਢ ਉੱਤੇ ਪਬਲਿਕ ਵਿਚ ਪ੍ਰਧਾਨ ਮੰਤਰੀ ਸ੍ਰੀ ਨਰਸਿਮ੍ਹਾ ਰਾਓ ਸੰਤਾਂ ਤੋਂ ਆਸ਼ੀਰਵਾਦ ਲੈ ਰਹੇ ਹਨ। ਆਕਾਸ਼ ਵਿਚ ਉਪਗ੍ਰਹਿ ਛੱਡਣ ਤੋਂ ਪਹਿਲਾਂ ਯੱਗ ਕਰਵਾਏ ਜਾਂਦੇ ਹਨ ਤੇ ਵੇਦ-ਮੰਤਰਾਂ ਦਾ ਪਾਠ ਹੁੰਦਾ ਹੈ। ਇਹ ਦੰਭ ਅਤੇ ਰਾਜਨੀਤੀ ਦਾ ਮੇਲ ਹੈ ਜੋ ਦਿੱਸਣ ਨੂੰ ਧਰਮ ਲੱਗਾ ਹੈ ਤੇ ਸਰਕਾਰ ਇਸ ਚੱਕਰ ਵਿਚੋਂ ਬਰੀ ਨਹੀਂ ਹੋ ਸਕਦੀ।

ਗੁਰਮਤਿ ਅਨੁਸਾਰ ਧਰਮ ਬਗ਼ੈਰ ਰਾਜਨੀਤੀ ਅੰਨ੍ਹੀ ਹੈ। ਭ੍ਰਿਸ਼ਟਾਚਾਰ ਅਤੇ ਹਿੰਸਾ ਦਾ ਜੋ ਹਾਲ ਅਸੀਂ ਵਰਤਮਾਨ ਭਾਰਤੀ ਰਾਜਨੀਤੀ ਵਿਚ ਦੇਖ ਰਹੇ ਹਾਂ, ਉਸ ਵਰਗੀਆਂ ਕਰੂਰ ਉਦਾਹਰਣਾਂ ਘੱਟ ਹੀ ਕਿਤੇ ਮਿਲਣਗੀਆਂ। ਜੇ ਸਾਡੀ ਸਿਆਸਤ ਧਰਮ ਦੇ ਉੱਚ ਆਦਰਸ਼ਾਂ ਤੋਂ ਪ੍ਰੇਰਿਤ ਹੁੰਦੀ ਤਾਂ ਭਾਰਤ

ਦੀ ਜੋ ਹੱਤਕ ਅੱਜ ਅੰਤਰ-ਰਾਸ਼ਟਰੀ ਪੱਧਰ ਉੱਤੇ ਹੋ ਰਹੀ ਹੈ, ਉਸ ਤੋਂ ਬਚਾਅ ਹੋ ਜਾਂਦਾ। ਰਹੀ ਗੱਲ ਇਹ ਕਿ ਸ੍ਰੀ ਅਕਾਲ ਤਖ਼ਤ ਦੀ ਦਖ਼ਲ-ਅੰਦਾਜ਼ੀ ਸਿਆਸਤ ਉੱਤੇ ਸਿੱਧੀ ਪਾਬੰਦੀ ਲੁਆ ਸਕਦੀ ਹੈ। ਉਸ ਬਾਰੇ ਇੰਨਾ ਹੀ ਕਹਿਣਾ ਕਾਫ਼ੀ ਹੈ ਕਿ ਅਜਿਹੇ ਕਾਨੂੰਨ ਸਦਕਾ ਹੀ ਅੱਜ ਇਸ ਦੇਸ਼ ਵਿਚ ਘੱਟ-ਗਿਣਤੀਆਂ ਆਪਣੇ ਆਪ ਨੂੰ ਅਸੁਰੱਖਿਅਤ ਮਹਿਸੂਸ ਕਰ ਰਹੀਆਂ ਹਨ। ਇਹ ਕਾਨੂੰਨ ਘੱਟ-ਗਿਣਤੀਆਂ ਵਾਲੀਆਂ ਕੌਮਾਂ ਉੱਤੇ ਤਲਵਾਰ ਵਾਂਗ ਲਟਕਾ ਦਿੱਤਾ ਗਿਆ ਹੈ। ਘੱਟ-ਗਿਣਤੀ ਦੇ ਗਰੁੱਪ ਧਰਮ ਦੇ ਬੰਧਨ ਵਿਚ ਹੀ ਇਕ-ਜੁੱਟ ਹੋ ਕੇ ਰਹਿ ਸਕਦੇ ਹਨ ਤੇ ਉਹਨਾਂ ਦਾ ਇਕੱਠੇ ਰਹਿਣਾ ਸਰਕਾਰੀ ਨੀਤੀਆਂ ਲਈ ਮਨਭਾਉਂਦਾ ਦ੍ਰਿਸ਼ ਨਹੀਂ। ਇਸ ਕਰਕੇ ਅਜਿਹੇ ਕਾਨੂੰਨ ਹੋਂਦ ਵਿਚ ਆਉਂਦੇ ਹਨ। ਸ੍ਰੀ ਅਕਾਲ ਤਖ਼ਤ ਪੰਥਕ ਸਰਗਰਮੀਆਂ ਦਾ ਸ਼ਕਤੀਸ਼ਾਲੀ ਰਾਜਸੀ ਕੇਂਦਰ ਬਣ ਚੁੱਕਾ ਹੈ। ਜਿੰਨੀ ਮਹਾਨਤਾ ਦਰਬਾਰ ਸਾਹਿਬ ਦੀ ਸਾਡੀ ਰੂਹਾਨੀ ਖ਼ੁਰਾਕ ਦੇ ਸਰੋਤ ਵਜੋਂ ਹੈ, ਓਨੀ ਹੀ ਮਹਾਨਤਾ ਕੌਮੀ ਜ਼ਿੰਮੇਵਾਰੀਆਂ ਨਿਭਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹੈ ਤੇ ਇਹ ਦੋਵੇਂ ਸਥਾਨ ਇਕੋ ਜਗ੍ਹਾ ਬਣਾਏ ਜਾਣ ਦਾ ਉਦੇਸ਼ ਵੀ ਇਹੀ ਸੀ ਕਿ ਧਰਮ ਅਤੇ ਰਾਜਸੀ ਸ਼ਕਤੀਆਂ ਇਕ-ਦੂਜੇ ਤੋਂ ਪ੍ਰੇਰਨਾ ਲੈਣ।

## ੪. ਸਰਬ-ਪ੍ਰਵਾਨਤ ਜਥੇਦਾਰ

ਸ਼ਬਦ 'ਸਰਬ-ਪ੍ਰਵਾਨਤ' ਬੜਾ ਭੁਲੇਖਾ ਪਾਊ ਹੈ ਤੇ ਸਾਧਾਰਨ ਬੰਦਾ ਇਸ ਤੋਂ ਬੜਾ ਜਲਦੀ ਗੁੰਮਰਾਹ ਹੋ ਜਾਂਦਾ ਹੈ। ਇਸ ਸੰਸਾਰ ਉੱਤੇ ਕੀ ਕੋਈ ਅਜਿਹਾ ਬੰਦਾ ਪੈਦਾ ਹੋਇਆ ਹੈ ਜਾਂ ਹੋ ਸਕਦਾ ਹੈ ਜੋ ਸਭ ਨੂੰ ਪ੍ਰਵਾਨ ਹੋਵੇ ? ਗੁਰੂ ਸਾਹਿਬਾਨ ਦਾ ਵਿਰੋਧ ਪਰਿਵਾਰ ਦੇ ਜੀਆਂ ਵਿਚੋਂ ਹੀ ਹੋਇਆ, ਸਰਕਾਰ ਵੱਲੋਂ ਤੇ ਪੁਜਾਰੀਆਂ ਵੱਲੋਂ ਹੋਣਾ ਤਾਂ ਸੁਭਾਵਿਕ ਹੀ ਸੀ। ਸੋ ਸਰਬ-ਪ੍ਰਵਾਨਤ ਤਾਂ ਉਹ ਵੀ ਨਹੀਂ ਸਨ। ਸਰਬ-ਪ੍ਰਵਾਨਤ ਤਾਂ ਰੱਬ ਵੀ ਨਹੀਂ ਹੈ ਕਿਉਂਕਿ ਲੱਖਾਂ ਲੋਕ ਉਸ ਦੀ ਹੋਂਦ ਤੋਂ ਹੀ ਮੁਨਕਰ ਹਨ। ਸਰਬ-ਪ੍ਰਵਾਨਤ ਸ਼ਬਦ ਵਾਸਤਵ ਵਿਚ ਇਕ ਸ਼ੋਸ਼ਾ ਹੈ, ਜੋ ਸਾਰਥਕ ਅਮਲ ਦਾ ਵਿਰੋਧ ਕਰਨ ਲਈ ਛੱਡਿਆ ਗਿਆ ਹੈ। ਕਹਿਣਾ ਇਹ ਚਾਹੀਦਾ ਹੈ ਕਿ ਜਥੇਦਾਰ ਸ੍ਰੀ ਅਕਾਲ ਤਖ਼ਤ ਧਾਰਮਕ ਅਤੇ ਰਾਜਨੀਤਕ ਚੇਤਨਾ ਵਿਚ ਨਿਪੁੰਨ ਸਾਫ਼ ਸ਼ਖ਼ਸੀਅਤ ਦਾ ਮਾਲਕ ਹੋਵੇ।

## ੫. ਰਾਜ-ਭਾਗ ਦੀ ਪ੍ਰਾਪਤੀ

ਅਜਿਹਾ ਸੋਚਣਾ ਅਤੇ ਆਖਣਾ ਕਿ ਗੁਰੂ ਸਾਹਿਬਾਨ ਨੇ ਰਾਜਨੀਤੀ ਨੂੰ ਚਿਮਟੇ ਨਾਲ ਵੀ ਕਦੀ ਨਹੀਂ ਸੀ ਪਕੜਿਆ ਜਾਂ ਤਾਂ ਮੂਰਖਤਾ ਹੈ ਤੇ ਜਾਂ ਜੇ ਕੋਈ ਵਿਦਵਾਨ ਅਜਿਹਾ ਕਹਿ ਰਿਹਾ ਹੈ ਤਾਂ ਉਸ ਦਾ ਕਥਨ ਕਿਸੇ ਖ਼ਾਸ ਕਿਸਮ ਦੀ ਬੇਈਮਾਨੀ ਤੇ ਸਵਾਰਥ ਦਾ ਸਿੱਟਾ ਹੈ। ਸਵਾਰਥ ਸਿੱਧੀ ਲਈ ਕੰਨ ਜਾਂ ਅੱਖਾਂ ਬੰਦ ਕਰ ਲੈਣੀਆਂ ਵਿਦਵਾਨਾਂ ਲਈ ਮੁਸ਼ਕਿਲ ਕੰਮ ਨਹੀਂ ਹੁੰਦਾ। ਗੁਰਮਤਿ ਦਰਸ਼ਨ ਜੀਵਨ ਦਾ ਹਰ ਪੱਖ ਰੌਸ਼ਨ ਕਰਦਾ ਹੈ ਤੇ ਸਮਾਜਕ ਜੀਵਨ ਦਾ ਕੋਈ ਉਸਾਰੂ ਪੱਖ ਨਹੀਂ ਜਿਥੇ ਸਿੱਖਾਂ ਦਾ ਦਾਖ਼ਲਾ ਵਰਜਿਤ ਹੋਵੇ। ਗੁਰਮਤਿ ਦਰਸ਼ਨ ਜੀਵਨ ਦਾ ਸੰਪੂਰਨ ਵਿਧਾਨ ਪੇਸ਼ ਕਰਦਾ ਹੈ, ਅੰਸ਼ਿਕ ਨਹੀਂ। ਰਾਜਨੀਤੀ, ਸਮਾਜ ਦਾ ਅਹਿਮ ਅੰਗ ਹੈ ਤੇ ਇਸ ਤੋਂ ਸਿੱਖਾਂ ਨੂੰ ਵਰਜਿਤ ਕਰਨਾ ਉਹਨਾਂ ਨੂੰ ਅੰਗਹੀਣ ਬਣਾਉਣਾ ਹੈ। ਜੇ ਗੁਰੂ ਸਾਹਿਬਾਨ ਦੇ ਜੀਵਨ ਵਿਚੋਂ ਰਾਜਨੀਤਕ ਫ਼ੈਸਲਿਆਂ ਦਾ ਵੇਰਵਾ ਦੇਣ ਲੱਗੀਏ ਤਾਂ ਇਕ ਥੀਸਿਸ ਪੂਰਾ ਹੋ ਜਾਂਦਾ ਹੈ। ਗੁਰੂ ਸਾਹਿਬਾਨ ਨੇ ਹਥਿਆਰਬੰਦ

ਸੈਨਾਵਾਂ ਰੱਖੀਆਂ, ਕਲਗੀਆਂ ਸਜਾਈਆਂ, ਰਣਜੀਤ ਨਗਾਰਿਆਂ ਉੱਤੇ ਚੋਟ ਲਗਾਈ, ਸਿੰਘਾਸਨ 'ਤੇ ਬਿਰਾਜਮਾਨ ਹੋਏ ਤੇ ਹੁਕਮਨਾਮੇ ਜਾਰੀ ਕੀਤੇ। ਦਸਮ ਪਾਤਸ਼ਾਹ ਹਜ਼ੂਰ ਨੂੰ ਭਾਈ ਨੰਦ ਲਾਲ ਜੀ ਵੱਲੋਂ 'ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ' ਆਖਣਾ ਸਭ ਤੋਂ ਢੁਕਵਾਂ ਬਿਆਨ ਹੈ। ਜੇ ਗੁਰੂ ਸਾਹਿਬਾਨ ਨਿਰੋਲ ਧਾਰਮਿਕ ਸ਼ਖ਼ਸੀਅਤਾਂ ਹੁੰਦੀਆਂ ਤਾਂ ਸਰਕਾਰਾਂ ਉਹਨਾਂ ਨੂੰ ਪਰਿਵਾਰਾਂ ਅਤੇ ਸ਼ਰਧਾਲੂਆਂ ਸਮੇਤ ਮਿਟਾਉਣ ਦਾ ਯਤਨ ਨਾ ਕਰਦੀਆਂ।

(੭/੧੯੯੯)



# ਪੰਜ ਪਿਆਰੇ : ਗੁਰ ਖ਼ਾਲਸਾ ਪੰਥ ਦਾ ਪਰਗਾਸ

'ਗੁਰੂ ਖ਼ਾਲਸਾ ਪੰਥ' ਦਾ ਪਰਗਾਸ ਪੰਜ ਪਿਆਰਿਆਂ ਦੇ ਰੂਪ ਵਿਚ ਹੋਇਆ। ਗੁਰੂ ਖ਼ਾਲਸਾ ਪੰਥ ਸ੍ਰੀ ਗੁਰੂ ਨਾਨਕ ਦੇਵ ਜੀ ਦੇ 'ਗੁਰਮੁਖ-ਪੰਥ' ਜਾਂ ਗੁਰਮਤਿ ਦੀ ਨਿਰੰਤਰਤਾ ਦੀ ਸਿਖ਼ਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਰਬ੍ਰਹਮ ਦੀ ਆਗਿਆ ਪਾ ਕੇ ਸੰਪੂਰਨ ਸੱਚ ਤੇ ਦੈਵੀ ਗੁਣਾਂ ਭਰਪੂਰ, ਨਾਮ-ਪ੍ਰਧਾਨ, ਵਡ-ਪ੍ਰਤਾਪੀ 'ਗੁਰਮੁਖ-ਪੰਥ' ਧਰਮ ਦਾ ਰਾਜ ਚਲ੍ਹਾਉਣ ਲਈ ਸਥਾਪਿਤ ਕੀਤਾ :

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥* (ਪੰਨਾ ੯੬੬)

*ਚਾਰਿ ਵਰਨਿ ਇਕ ਵਰਨਿ ਕਰਿ ਵਰਨ ਅਵਰਨ ਸਾਧਸੰਗੁ ਜਾਪੈ।*
*ਛਿਅ ਰੁਤੀ ਛਿਅ ਦਰਸਨਾ ਗੁਰਮੁਖਿ ਦਰਸਨੁ ਸੂਰਜੁ ਥਾਪੈ।*
*ਬਾਰਹ ਪੰਥ ਮਿਟਾਇ ਕੈ ਗੁਰਮੁਖਿ ਪੰਥ ਵਡਾ ਪਰਤਾਪੈ।*
*ਵੇਦ ਕਤੇਬਹੁ ਬਾਹਰਾ ਅਨਹਦ ਸਬਦੁ ਅਗੰਮ ਅਲਾਪੈ।*
*ਪੈਰੀ ਪੈ ਪਾ ਖਾਕ ਹੋਇ ਗੁਰਸਿਖਾ ਰਹਰਾਸਿ ਪਛਾਪੈ।*
*ਮਾਇਆ ਵਿਚਿ ਉਦਾਸੁ ਕਰਿ ਆਪੁ ਗਵਾਏ ਜਪੈ ਅਜਾਪੈ।*
*ਲੰਘਿ ਨਿਕਥੈ ਵਰੈ ਸਰਾਪੈ॥* (ਵਾਰ ੨੩/੧੯)

ਰਜ਼ਾ ਦੇ ਮਾਲਕ ਦੇ ਹੁਕਮ ਵਿਚ ਚੱਲ ਕੇ, ਸਨਮੁੱਖ ਹੋਣ ਲਈ ਸਹਿਜ ਵਿਚ ਵਿਚਰਨ ਲਈ ਇਹ ਨਿਰਮਲ ਤੇ ਨਿਰਾਲਾ ਪੰਥ ਹੈ :

*ਗੁਰਮੁਖਿ ਪੰਥ ਨਿਰੋਲੁ ਨ ਰਲੇ ਰਲਾਈਐ।... ...*
*ਗੁਰਮੁਖਿ ਪੰਥੁ ਅਲੋਲੁ ਸਹਜਿ ਸਮਾਈਐ।* (ਵਾਰ ੩/੫)

ਇਸ ਵਿਚ ਜਿਸ ਸ਼ਬਦ ਦਾ ਵਰਤਾਰਾ ਹੈ ਉਹ ਅੰਤਮ ਸਿਖਰਾਂ ਦਾ ਹੈ। ਇਸ ਦਾ ਬੋਲ ਅਤਿ ਦਰਜੇ ਦਾ ਉੱਚਾ ਤੇ ਸੱਚਾ-ਸੁੱਚਾ ਹੈ ਅਤੇ ਇਸ ਦੇ ਮੁਕਾਬਲੇ ਦੋਵੇਂ ਵੇਦਿਕ ਤੇ ਕਤੇਬਕ ਵਿਚਾਰਧਾਰਾਵਾਂ ਪਿਛਾਂਹ ਰਹਿ ਜਾਂਦੀਆਂ ਹਨ :

*ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ॥* (ਪੰਨਾ ੯੬੭)

ਸੰਪੂਰਨ ਸੱਤਾ ਇਸ ਦੇ ਕਲਾਵੇ ਵਿਚ ਹੈ, ਜਿਸ ਪ੍ਰਤੀ ਇਹ ਮਨੁੱਖ ਨੂੰ ਚੇਤੰਨ ਕਰਦਾ ਹੈ। ਇਹ ਅਜਿਹਾ ਗਾਡੀ ਰਾਹ ਹੈ ਜੋ ਸਾਰੀ ਮਨੁੱਖਤਾ ਲਈ ਹੈ। ਇਹ ਮਨੁੱਖ ਨੂੰ ਉਸ ਦੇ ਹੁਕਮ ਵਿਚ ਚੱਲਣ ਲਈ ਪ੍ਰੇਰਦਾ ਹੈ, ਜਿਸ ਦੇ ਹੁਕਮ ਵਿਚ ਸਭ ਕੁਝ ਚੱਲ ਰਿਹਾ ਹੈ, ਸ਼ਬਦ ਰਾਹੀਂ ਸੱਚ ਦਾ ਪ੍ਰਕਾਸ਼ ਉਸ ਦੇ ਹਿਰਦੇ ਵਿਚ ਕਰ ਕੇ 'ਸਚਿਆਰ' ਬਣਾਉਂਦਾ ਹੈ ਅਤੇ ਪਰਮ ਸੱਤਾ ਦੀ ਸਦੀਵੀ ਜਗਦੀ ਜੋਤ, ਸ਼ਬਦ ਸੁਰਤਿ ਦੇ ਮੇਲ ਰਾਹੀਂ, ਮਨੁੱਖ ਅੰਦਰ ਜਗਾ ਕੇ ਹਉਮੈ ਰੂਪੀ ਮੈਲ ਧੋ ਕੇ ਹਿਰਦੇ

ਨੂੰ ਨਿਰਮਲ ਕਰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਗੁਰ-ਜੋਤ ਉਤਰਾਧਿਕਾਰੀ ਗੁਰੂਆਂ ਰਾਹੀਂ ਗੁਰਮੁਖ-ਪੰਥ ਦੀ ਮਰਯਾਦਾ ਨੂੰ ਅੱਗੇ ਤੋਰਦੀ ਗਈ, ਵਧਾਉਂਦੀ ਗਈ ਤੇ ਪ੍ਰਫੁੱਲਤ ਕਰਦੀ ਗਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਅਕਾਲ ਪੁਰਖ ਵੱਲੋਂ ਇਸ ਪੰਥ ਦੇ ਕਾਰਜ ਹਿੱਤ ਆਏ :

*ਗੁਰੂ ਗੋਬਿੰਦ ਸਿੰਘ ਗੁਰ ਨਾਨਕ ਮੇ ਭੇਦ ਨ ਰਾਈ।*
*ਜਾਮੇ ਦਸ ਇਕ ਜੋਤ ਸਮਾਈ।*

*(ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਪੰਨਾ ੫)*

ਸੋ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੀ ਜੋਤ ਰੂਪ ਵਿਚ ਇਸ ਦਾ ਵਿਸਥਾਰ ਕੀਤਾ ਅਤੇ ਇਸ ਨੂੰ ਪੂਰਨ ਤੇ ਨਿਰੋਲ ਰੂਪ ਵਿਚ ਪ੍ਰਗਟ ਕਰ ਦਿੱਤਾ :

*ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥੁ ਪ੍ਰਚੁਰ ਕਰਬੇ ਕਉ ਸਾਜਾ॥*
*ਜਾਇ ਤਹਾਂ ਤੈ ਧਰਮੁ ਚਲਾਇ॥ ਕੁਬੁਧਿ ਕਰਨ ਤੇ ਲੋਕ ਹਟਾਇ॥*

*(ਬਚਿਤ੍ਰ ਨਾਟਕ, ੭/੨੯)*

*ਤੁਝੈ ਜੋ ਬਨਾਇਆ। ਸੋ ਏਹੀ ਉਪਾਇਆ।*
*ਕਰੋ ਪੰਥ ਮੇਰਾ। ਧਰਮ ਕਾਜ ਕੇਰਾ।*
*ਯਹੈ ਕਹਿ ਪਠਾਯੋ। ਤਬੈ ਸਿਸ਼ਟਿ ਆਯੋ।*
*ਭਏ ਕੇਸ ਧਾਰੀ। ਧਰੀ ਫੇਰ ਸਾਰੀ।* *(ਸ੍ਰੀ ਗੁਰੁ ਸੋਭਾ, ੧:੩੦,੩੧)*

ਵਿਸਾਖ ਸੰਮਤ ੧੭੫੬ ਬਿ. ਨੂੰ ਗੁਰੂ ਨਾਨਕ ਜੋਤਿ ਨੇ ਖ਼ਾਲਸਾ ਪ੍ਰਗਟ ਕਰ ਕੇ ਗੁਰਮੁਖ-ਪੰਥ ਨੂੰ ਅੰਤਮ ਰੂਪ ਦੇ ਦਿੱਤਾ ਪਰ ਪਰਖ ਲਈ ਕਸਵੱਟੀ ਉਹੋ ਹੀ ਰੱਖੀ, ਜੋ ਪਹਿਲੇ ਸਰੂਪ ਵਿਚ ਨਿਸਚਿਤ ਕੀਤੀ ਸੀ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਖ਼ਾਲਸਾ ਪ੍ਰਗਟ ਕਰਨ ਤੋਂ ਪਹਿਲਾਂ ਦਸਵੇਂ ਪਾਤਸ਼ਾਹ ਪ੍ਰੇਮ ਖੇਲਣ ਦੇ ਚਾਉ ਲਈ ਗੁਰੂ ਨਾਨਕ ਦੇ ਘਰ ਦਾ ਸਭ ਕੁਝ ਆਪਣੇ ਸਿਰ ਸਮੇਤ ਸਿੱਖਾਂ ਨੂੰ ਦੇਣ ਦਾ ਬਚਨ ਕਰ ਚੁੱਕੇ ਸਨ ਅਤੇ ਦੇ ਰਹੇ ਸਨ :

*ਮੋ ਗ੍ਰਹ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ ਸਬ ਹੀ ਇਨਹੀ ਕੋ॥*

*(ਦਸਮ ਗ੍ਰੰਥ, ਪੰਨਾ ੭੧੭)*

ਜਦੋਂ ਖ਼ਾਲਸਾ ਪੈਦਾ ਕੀਤਾ ਗਿਆ ਤਾਂ ਖ਼ਾਲਸੇ ਦਾ ਪਰਗਾਸ ਉਹਨਾਂ ਪਹਿਲੇ ਪੰਜ ਗੁਰਸਿੱਖਾਂ ਵਿਚ ਹੋਇਆ ਜੋ ਧਰਮ ਦੀ ਖ਼ਾਤਰ 'ਸਿਰੁ ਧਰਿ ਤਲੀ' ਅੱਗੇ ਆਏ। ਇਹਨਾਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਗਿਆ, ਪੰਥ ਦੀ ਮਰਯਾਦਾ ਦੱਸੀ ਗਈ ਤੇ ਉਪਦੇਸ਼ ਦਿੱਤਾ ਗਿਆ। ਇਹਨਾਂ ਨੂੰ 'ਪੰਜ ਪਿਆਰਿਆਂ' ਦਾ ਨਾਂ (ਪਦਵੀ) ਦੇ ਕੇ ਸਤਿਕਾਰਿਆ ਗਿਆ, ਜੋ ਗੁਰੂ ਦਾ ਖ਼ਾਲਸਾ ਹੈ। ਫਿਰ ਗੁਰੂ ਜੀ ਨੇ ਪੰਜ ਪਿਆਰਿਆਂ ਤੋਂ ਆਪ ਖੰਡੇ ਦਾ ਅੰਮ੍ਰਿਤ ਛਕਿਆ ਤੇ ਖ਼ਾਲਸੇ ਦੀ ਰਹਿਤ ਵਿਚ ਰਹਿਣ ਦਾ ਪ੍ਰਣ ਕੀਤਾ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਨੂੰ ਗੁਰਤਾ ਦਾ ਅਧਿਕਾਰ ਵੀ ਦੇ ਦਿੱਤਾ। ਸੋ ਇਹ ਪੰਜ ਪਿਆਰੇ ਗੁਰੂ-ਖ਼ਾਲਸਾ ਹੋ ਗਏ, ਗੁਰਤਾ ਦੀ ਬਖ਼ਸ਼ਿਸ਼ ਪ੍ਰਾਪਤ ਕਰ ਕੇ। ਇਹ ਗੁਰੂ ਦਾ ਸਰੂਪ ਬਣ ਗਏ, ਗੁਰੂ ਇਹਨਾਂ ਵਿਚ ਅਭੇਦ ਹੋ ਗਿਆ। ਇਸ ਤੋਂ ਪਿੱਛੋਂ ਖ਼ਾਲਸਾ

ਪੰਥ ਵਿਚ ਸਿੱਖ ਬਣਾਉਣ (ਸਿੰਘ ਸਜਾਉਣ) ਦੀ ਰਸਮ ਕੇਵਲ ਪੰਜਾਂ ਪਿਆਰਿਆਂ ਦੁਆਰਾ ਖੰਡੇ ਨਾਲ ਤਿਆਰ ਕੀਤੇ ਅੰਮ੍ਰਿਤ ਰਾਹੀਂ ਅਮਲ ਵਿਚ ਲਿਆਂਦੀ ਗਈ।

### ਪੰਜ ਪਿਆਰੇ : ਗੁਰੂ ਖ਼ਾਲਸਾ

ਪੰਜ ਪਿਆਰੇ ਪਹਿਲਾਂ ਸਿੱਖ ਸਨ। ਉਹਨਾਂ ਦਾ ਗੁਰੂ-ਖ਼ਾਲਸਾ ਬਣ ਜਾਣਾ ਗੁਰਮੁਖ-ਪੰਥ ਵਿਚ ਉਤਰਾਧਿਕਾਰੀ ਦੀ ਚੋਣ ਸੰਬੰਧੀ ਚੱਲ ਰਹੀ ਮਰਯਾਦਾ ਅਨੁਸਾਰ ਹੈ। ਗੁਰੂ ਖ਼ੁਦ ਆਪਣੇ ਸਿੱਖਾਂ ਵਿਚੋਂ ਪਰਖ ਕਰ ਕੇ ਚੋਣ ਕਰਦਾ ਹੈ, ਉਸ ਨੂੰ ਗੁਰੂ ਥਾਪ ਕੇ ਉਸ ਦੇ ਚਰਨੀਂ ਪੈਂਦਾ ਹੈ। ਗੁਰੂ-ਜੋਤਿ ਉਹੋ ਹੀ ਕ੍ਰਿਆਸ਼ੀਲ ਰਹਿੰਦੀ ਹੈ, ਕੇਵਲ ਸਰੀਰਕ ਰੂਪ ਹੀ ਬਦਲਦਾ ਹੈ :

*ਗੁਰਸਿਖੁ ਸਿਖੁ ਗੁਰ ਹੋਇ ਅਚਰਜੁ ਦਿਖਾਇਆ।*
*ਜੋਤੀ ਜੋਤਿ ਜਗਾਇ ਦੀਪੁ ਦੀਪਾਇਆ।*
*ਨੀਰੈ ਅੰਦਰਿ ਨੀਰੁ ਮਿਲੈ ਮਿਲਾਇਆ॥* (ਵਾਰ ੨੦/੨)

ਇਹ 'ਖੇਲ ਖਸੰਮ ਕਾ' ਪਹਿਲੇ ਗੁਰੂ ਸਾਹਿਬਾਨ ਤੋਂ ਹੀ ਚੱਲਦਾ ਆ ਰਿਹਾ ਹੈ। ਭਾਈ ਗੁਰਦਾਸ ਜੀ ਸਪੱਸ਼ਟ ਸ਼ਬਦਾਂ ਵਿਚ ਦੱਸਦੇ ਹਨ :

*ਸਤਿਗੁਰ ਨਾਨਕ ਦੇਉ ਆਪੁ ਉਪਾਇਆ।*
*ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ।*
*ਗੁਰਸਿਖੁ ਹੈ ਗੁਰ ਅਮਰੁ ਸਤਿਗੁਰ ਭਾਇਆ।*
*ਰਾਮਦਾਸੁ ਗੁਰਸਿਖੁ ਗੁਰੁ ਸਦਵਾਇਆ।*
*ਗੁਰੁ ਅਰਜਨੁ ਗੁਰਸਿਖੁ ਪਰਗਟੀ ਆਇਆ।*
*ਗੁਰਸਿਖੁ ਹਰਿਗੋਵਿੰਦੁ ਨ ਲੁਕੈ ਲੁਕਾਇਆ॥* (ਵਾਰ ੨੦/੧)

ਇਸ ਤਰ੍ਹਾਂ ਹੀ ਪੰਜ ਪਿਆਰੇ ਪਹਿਲਾਂ ਗੁਰਸਿੱਖ ਸਨ। ਉਹਨਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ-ਖ਼ਾਲਸਾ ਬਣ ਦਿੱਤਾ ਗਿਆ। ਉਹ ਗੁਰੂ ਦੀ ਹੈਸੀਅਤ ਵਿਚ ਖੰਡੇ ਦਾ ਅੰਮ੍ਰਿਤ ਛਕਾਉਣ ਦੀ ਮਰਯਾਦਾ ਅੱਗੇ ਤੋਰਦੇ ਚਲੇ ਆ ਰਹੇ ਹਨ। ਫ਼ਰਕ ਕੇਵਲ ਇਤਨਾ ਹੈ ਕਿ ਪਹਿਲੀ ਮਰਯਾਦਾ ਵਾਂਗ ਉਹਨਾਂ ਵਿਚੋਂ ਇਕੱਲਾ ਅੰਮ੍ਰਿਤ ਦੀਖਿਆ ਨਹੀਂ ਦੇ ਸਕਦਾ ਕਿਉਂਕਿ ਹੁਣ ਇਹ ਅਧਿਕਾਰ ਪੰਜਾਂ ਦੇ ਸਮੂਹ ਨੂੰ ਹੈ।

ਗੁਰਮੁਖ-ਪੰਥ ਵਿਚ ਪੰਜ ਗੁਰਸਿੱਖਾਂ ਦੀ ਪ੍ਰਧਾਨਤਾ ਸ਼ੁਰੂ ਤੋਂ ਹੀ ਚਲੀ ਆਉਂਦੀ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਜਿਥੇ ਪੰਜ ਗੁਰਸਿੱਖ ਹੋਣ, ਉਥੇ ਪਰਮੇਸ਼ਰ ਆਪ ਵਰਤਦਾ ਹੈ। ਪੰਜਾਂ ਦਾ ਕੀਤਾ ਹੋਇਆ ਫ਼ੈਸਲਾ ਜਾਂ ਕੰਮ ਪਰਮੇਸ਼ਰ ਦਾ ਮੰਨ ਕੇ ਸਵੀਕਾਰ ਕਰ ਲਿਆ ਜਾਂਦਾ ਹੈ :

*ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰ।* (ਵਾਰ ੧੩/੧੯)

ਗੁਰੂ ਨਾਨਕ ਪੰਥ ਵਿਚ ਪੰਚ ਉਹ ਹਨ ਜੋ ਸਨਮੁੱਖ ਹੋ ਕੇ ਮਿਲਣ ਵਾਲੇ ਹੋਣ, ਜਿਨ੍ਹਾਂ ਨੇ ਗੁਰਮੁਖਾਂ ਦਾ ਧਰਮ ਧਾਰਨ ਕੀਤਾ ਹੋਵੇ ਤੇ ਪਰਮੇਸ਼ਰ ਦੇ ਪਾਸ ਰਹਿੰਦੇ ਹੋਣ। ਭਾਵ ਇਹ ਕਿ ਉਹ ਪ੍ਰੀਤਵਾਨ, ਨਾਮ ਵਿਚ ਸੁਰਤਿ ਜੋੜ ਕੇ, ਚਿੰਤਨ ਕਰ ਕੇ ਉਸ ਵਿਚ ਸਹਿਜ-ਸੁਭਾਏ ਸਮਾਏ ਰਹਿੰਦੇ ਹੋਣ। ਅਜਿਹੇ ਗੁਰਮੁਖਾਂ ਦੇ ਮੇਲ ਕਰਕੇ ਹੀ ਪੰਚ ਪਰਵਾਣ ਹੁੰਦੇ ਹਨ ਅਤੇ ਸਾਧ ਸੰਗਤ ਵਿਚ ਨਾਮ ਦਾ ਆਨੰਦ ਮਾਣਦੇ ਹਨ। ਗੁਰੂ ਸ਼ਬਦ ਰੂਪੀ ਦਰਸ਼ਨ ਦੇ ਧਾਰਨੀ ਹੁੰਦੇ ਹਨ। ਪ੍ਰੇਮਾ-ਭਗਤੀ ਦੇ ਸੱਚੇ ਰਸਤੇ 'ਤੇ

## ਪੰਜ ਪਿਆਰੇ : ਸਰੂਪ ਤੇ ਅਧਿਕਾਰ

ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਹਿਨੁਮਾਈ ਵਿਚ ਰਹਿਣ ਵਾਲੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਗਟ ਸਰੂਪ ਗੁਰੂ ਖ਼ਾਲਸਾ ਹਨ ਜੋ ਗੁਰ-ਸ਼ਬਦ ਰਾਹੀਂ ਅਕਾਲ ਪੁਰਖ ਦਾ ਧਿਆਨ ਧਰਦੇ ਹਨ। ਖ਼ਾਲਸਾ ਪੰਥ ਦਾ ਸਿੱਖ ਬਣਾਉਣ ਲਈ ਖੰਡੇ ਦਾ ਅੰਮ੍ਰਿਤ ਛਕਾਉਣਾ, ਪੰਥ ਦੀ ਧਾਰਮਿਕ ਤੇ ਸਮਾਜਕ ਖੇਤਰਾਂ 'ਚ ਨਿਰਣੇ ਕਰ ਕੇ ਅਗਵਾਈ ਕਰਨਾ, ਇਹਨਾਂ ਦੇ ਵਿਸ਼ੇਸ਼ ਅਧਿਕਾਰ ਹਨ।

## ਗੁਰੂ ਗੋਬਿੰਦ ਸਿੰਘ ਜੀ ਦਾ ਪੰਜ ਪਿਆਰਿਆਂ ਨੂੰ ਸੰਬੋਧਨ

ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਨੂੰ ਖੰਡੇ ਨਾਲ ਤਿਆਰ ਕੀਤਾ ਅੰਮ੍ਰਿਤ ਛਕਾਇਆ। ਉਸ ਪਿੱਛੋਂ ਉਹਨਾਂ ਨੂੰ ਖ਼ਾਲਸਾ ਪੰਥ ਦੇ ਮਿਸ਼ਨ ਬਾਰੇ ਵਿਸਥਾਰ-ਪੂਰਵਕ ਜਾਣਕਾਰੀ ਦਿੱਤੀ ਤੇ ਆਪਣੇ ਪਿਆਰੇ ਸਿੱਖਾਂ ਨੂੰ ਆਖਿਆ :

"ਮੇਰੀ ਇੱਛਾ ਹੈ ਕਿ ਤੁਸੀਂ ਸਭ ਇਕ ਮਤਿ ਦੇ ਅਨੁਯਾਈ ਅਤੇ ਇਕੋ ਰਸਤੇ ਦੇ ਪਾਂਧੀ ਬਣ ਜਾਉ ਅਤੇ ਧਰਮ ਦੇ ਸਾਰੇ ਵਿਤਕਰਿਆਂ ਨੂੰ ਆਪਣੇ ਦਿਮਾਗ਼ ਵਿਚੋਂ ਕੱਢ ਦੇਵੋ। ਹਿੰਦੂਆਂ ਦੀਆਂ ਚਾਰੇ ਜਾਤਾਂ ਨੂੰ, ਜਿਨ੍ਹਾਂ ਪ੍ਰਤੀ ਸ਼ਾਸਤਰਾਂ ਵਿਚ ਵੱਖ-ਵੱਖ ਨਿਯਮ ਦਿੱਤੇ ਗਏ ਹਨ, ਪੂਰੀ ਤਰ੍ਹਾਂ ਤਿਆਗ ਦਿੱਤਾ ਜਾਏ ਅਤੇ ਮਿਲਵਰਤਣ ਦਾ ਰਾਹ ਧਾਰਨ ਕਰ ਕੇ ਇਕ ਦੂਸਰੇ ਨਾਲ ਖੁੱਲ੍ਹਮ-ਖੁੱਲ੍ਹਾ ਮਿਲਿਆ ਜਾਏ। ਕੋਈ ਵੀ ਆਪਣੇ ਆਪ ਨੂੰ ਦੂਸਰਿਆਂ ਨਾਲੋਂ ਚੰਗੇਰਾ ਨਾ ਸਮਝੇ। ਤੁਹਾਡੇ ਵਿਚੋਂ ਕੋਈ ਵੀ ਦਰਿਆ ਗੰਗਾ ਦੀ ਅਤੇ ਹੋਰ ਅਸਥਾਨਾਂ ਦੀ ਯਾਤਰਾ, ਜੋ ਹਿੰਦੂ ਧਰਮ ਵਿਚ ਪਵਿੱਤਰ ਗਿਣੇ ਜਾਂਦੇ ਹਨ, ਪ੍ਰਵਾਹ ਨਾ ਕਰੇ ਅਤੇ ਨਾ ਹੀ ਹਿੰਦੂ ਇਸ਼ਟਾਂ ਜਿਵੇਂ ਰਾਮ, ਕ੍ਰਿਸ਼ਨ, ਬ੍ਰਹਮਾ, ਦੁਰਗਾ ਆਦਿ ਦੀ ਪੂਜਾ ਕਰੇ। ਪਰ ਤੁਹਾਡੇ ਵਿਚੋਂ ਹਰ ਕੋਈ ਗੁਰੂ ਨਾਨਕ ਜੀ ਅਤੇ ਉਹਨਾਂ ਦੇ ਉਤਰਾਧਿਕਾਰੀਆਂ ਵਿਚ ਸ਼ਰਧਾ ਰੱਖੇ। ਚੌਹਾਂ ਵਰਣਾਂ ਦੇ ਲੋਕ ਮੇਰਾ ਅੰਮ੍ਰਿਤ ਪਾਨ ਕਰਨ, ਇਕੋ ਬਾਟੇ ਵਿਚੋਂ ਪ੍ਰਸ਼ਾਦ ਛਕਣ ਅਤੇ ਇਕ ਦੂਸਰੇ ਲਈ ਘ੍ਰਿਣਾ ਦੀ ਭਾਵਨਾ ਮਨ ਵਿਚ ਨਾ ਰੱਖੀ ਜਾਏ।"[੧]

## ਹਵਾਲੇ ਅਤੇ ਟਿਪਣੀਆਂ

੧. ਪ੍ਰਿੰਸੀਪਲ ਤੇਜਾ ਸਿੰਘ, ਗੰਡਾ ਸਿੰਘ, *ਸਿੱਖ ਇਤਿਹਾਸ,* ਪੰਨਾ ੮੨.

(੪/੧੯੯੪)



# ਖ਼ਾਲਸਾ : ਸੰਕਲਪ ਅਤੇ ਸੰਸਥਾ

ਕੋਈ ਵੀ ਵਿਚਾਰ ਜੋ ਵਿਚਾਰਧਾਰਾ ਦਾ ਆਧਾਰ ਹੋ ਜਾਣ ਦੀ ਸਮਰੱਥਾ ਰੱਖਦਾ ਹੈ, ਭਾਸ਼ਾਈ ਪ੍ਰਗਟਾਵੇ ਤੋਂ ਪਹਿਲਾਂ ਸੂਖ਼ਮ ਰੂਪ ਵਿਚ ਮਾਨਵ ਮਾਨਸਿਕਤਾ ਵਿਚ ਜਨਮ ਲੈ ਲੈਂਦਾ ਹੈ। ਸੋ ਸਿੱਖ ਧਰਮ ਚਿੰਤਨ ਦੇ ਪ੍ਰਸੰਗ ਵਿਚ ਖ਼ਾਲਸਾ ਦਾ ਸੰਕਲਪ ਸਥਾਪਿਤ ਵੀ ਹੈ ਅਤੇ ਇਸ ਦਾ ਪ੍ਰਗਟਾਵਾ ਵੀ ਹੋ ਚੁੱਕਾ ਹੈ। ਖ਼ਾਲਸਾ ਸੰਕਲਪ ਰੂਪ ਵਿਚ ਇਸ ਤੋਂ ਪਹਿਲਾਂ ਗੁਰੂ ਮਾਨਸਿਕਤਾ ਵਿਚ ਕਾਇਮ ਸੀ। ਗੁਰੂ ਮਾਨਸਿਕਤਾ ਇਕੋ ਹੀ ਜੋਤਿ ਜੁਗਤਿ ਦੀ ਨਿਰੰਤਰਤਾ ਹੋਣ ਕਰਕੇ ਗੁਰੂ ਨਾਨਕ ਦੇਵ ਜੀ ਨਾਲੋਂ ਬਾਕੀ ਨੌਂ ਗੁਰੂ ਸਾਹਿਬਾਨ ਨੂੰ ਨਿਖੇੜ ਕੇ ਨਹੀਂ ਵੇਖਿਆ ਜਾ ਸਕਦਾ। ਇਸ ਵਾਸਤੇ ਇਸ ਨਿਰਣੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ ਖ਼ਾਲਸਾ ਸੰਕਲਪਨ ਦੀ ਸੂਖ਼ਮ ਧਰਾਤਲ ਪਹਿਲਾਂ ਗੁਰਬਾਣੀ ਵਿਚ ਅਤੇ ਫਿਰ ਸਿੱਖ ਸਾਹਿਤ ਅਤੇ ਸਿੱਖ ਇਤਿਹਾਸ ਵਿਚ ਪ੍ਰਗਟ ਹੋ ਚੁੱਕੀ ਹੈ। ਖ਼ਾਲਸਾ, ਸੰਕਲਪ ਰੂਪ ਵਿਚ ਗੁਰੂ-ਜੋਤਿ ਦੀ ਜੁਗਤਿ ਨਾਲ ਜੁੜਿਆ ਹੋਇਆ ਹੋਣ ਕਰਕੇ ਡਿਕਸ਼ਨਰੀ ਅਰਥਾਂ ਦੀ ਕੈਦ ਤੋਂ ਬਰੀ ਹੈ। ਵਰਤਮਾਨ ਸਥਿਤੀ ਵਿਚ ਖ਼ਾਲਸਾ ਦੇ ਅਰਥ ਬਹੁਤ ਸਾਰੇ ਵੀ ਹੋ ਗਏ ਹਨ ਅਰਥਾਂ ਦੇ ਅਨਰਥ ਹੋ ਜਾਣ ਦਾ ਰਾਹ ਵੀ ਪੱਧਰਾ ਹੋ ਗਿਆ ਹੈ। ਖ਼ਾਲਸਾ ਆਪਣੇ ਮੂਲ ਪ੍ਰਸੰਗ ਵਿਚ ਜਨਮ ਤੇ ਜਾਤ ਤੋਂ ਮੁਕਤ ਸੰਕਲਪੀ ਪ੍ਰਕਾਸ਼ਨ ਸੀ ਪਰ ਜਦੋਂ ਤੋਂ ਖ਼ਾਲਸਾ ਸ਼ਬਦ ਦੀ ਵਰਤੋਂ ਜਾਤ ਜਾਂ ਗੋਤ ਵਾਂਗ ਸ਼ੁਰੂ ਹੋ ਗਈ ਹੈ ਤਾਂ ਇਸ ਦਾ ਯੋਗਤਾ ਮੂਲਕ ਰਹਿਣ ਦਾ ਬੰਧਨ ਤਕਰੀਬਨ ਮੁੱਕ ਗਿਆ ਪ੍ਰਤੀਤ ਹੋਣ ਲੱਗ ਪਿਆ ਹੈ। ਉਦਾਹਰਣ ਵਜੋਂ ਪਰਿਵਾਰ ਵਿਚ ਕੋਈ ਇਕ 'ਖ਼ਾਲਸਾ' ਲਿਖਣ ਲੱਗ ਪਿਆ ਅਤੇ ਹੌਲੀ-ਹੌਲੀ ਉਸ ਦੀ ਸੰਤਾਨ ਦਾ ਹੱਕ ਹੋ ਗਿਆ ਆਪਣੇ ਆਪ ਨੂੰ 'ਖ਼ਾਲਸਾ' ਲਿਖਣ ਦਾ। ਖ਼ਾਲਸਾ ਨੂੰ ਡੇਰੇਦਾਰੀ ਬਿਰਤੀ ਵਾਲਿਆਂ ਨੇ ਖ਼ਾਸ ਕਿਸਮ ਦੇ ਪਹਿਰਾਵੇ ਤਕ ਮਹਿਦੂਦ ਵੀ ਕੀਤਾ ਹੈ। ਇਸ ਤਰ੍ਹਾਂ ਖ਼ਾਲਸਾ ਸੰਕਲਪਨ ਪ੍ਰਸੰਗ ਵਿਚੋਂ ਨਿਕਲ ਕੇ ਡੇਰੇਦਾਰੀ ਦੀ ਢਾਲ ਹੁੰਦਾ ਜਾ ਰਿਹਾ ਹੈ। ਖ਼ਾਲਸਈ ਵਾਰਸਾਂ ਦੇ ਅਵੇਸਲੇਪਣ ਦਾ ਇਹ ਆਲਮ ਹੋ ਗਿਆ ਹੈ ਕਿ ਖ਼ਾਲਸਾ ਨੂੰ ਸਹੂਲਤ ਮੁਤਾਬਕ ਲਕਬ ਵਜੋਂ ਵਰਤਣ ਦਾ ਅਧਿਕਾਰ ਹਰ ਕਿਸੇ ਨੇ ਲੈ ਲਿਆ ਜਾਪਦਾ ਹੈ। ਖ਼ਾਲਸਾ ਸ਼ਬਦ ਦੀ ਇਸ ਆਮ ਅਤੇ ਬਹੁ-ਭਾਂਤੀ ਵਰਤੋਂ ਨਾਲ ਖ਼ਾਲਸਾ ਦਾ ਪ੍ਰਸੰਗ ਬਿਖਰਦਾ ਜਾ ਰਿਹਾ ਹੈ ਅਤੇ ਇਸ ਸ਼ਬਦ ਖ਼ਾਲਸਾ ਦੀ ਆੜ ਵਿਚ ਵਿਅਕਤੀਗਤ ਸੰਸਥਾਵਾਂ (ਡੇਰੇ) ਵੀ ਪੈਦਾ ਹੋਣ ਲੱਗ ਪਈਆਂ ਹਨ। ਇਸ ਨਾਲ ਇਹ ਲੋੜ ਸਾਹਮਣੇ ਆ ਗਈ ਹੈ ਕਿ ਖ਼ਾਲਸਾ ਦੇ ਪ੍ਰਸੰਗ ਸਥਾਪਨ ਲਈ ਲੋੜੀਂਦੀ ਅਕਾਦਮਿਕ ਜ਼ਿੰਮੇਵਾਰੀ ਨਿਭਾਈ ਜਾਵੇ।

ਖ਼ਾਲਸਾ ਸ਼ਬਦ ਦੀ ਕੌਮੀ ਪ੍ਰਸੰਗ ਵਿਚ ਵਰਤੋਂ ਆਮ ਤੌਰ 'ਤੇ ਦਸਮ ਪਾਤਸ਼ਾਹ ਹਜ਼ੂਰ ਵੱਲੋਂ ਕੀਤੀ ਗਈ ਪ੍ਰਵਾਨ ਕੀਤੀ ਜਾਂਦੀ ਹੈ। ਇਸ ਨਾਲ ਸਿਧਾਂਤਕ ਭ੍ਰਾਂਤੀਆਂ ਦੇ ਪੈਦਾ ਹੋ ਜਾਣ ਨੂੰ ਥਾਂ

ਪ੍ਰਾਪਤ ਹੋ ਗਈ ਕਿਉਂਕਿ ਸਿੱਖੀ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਰੱਖੀ ਅਤੇ ਉਸੇ ਨੀਂਹ 'ਤੇ ਖ਼ਾਲਸਈ ਮਹਿਲ ਬਾਕੀ ਗੁਰੂ ਸਾਹਿਬਾਨ ਨੇ ਉਸਾਰਿਆ। ਬਾਕੀ ਗੁਰੂ ਸਾਹਿਬਾਨ ਵਿਚ ਦਸਮ ਪਾਤਸ਼ਾਹ ਦੇ ਯੋਗਦਾਨ ਨੂੰ ਕਿਸੇ ਵੱਖਰੀ ਸੇਧ ਵਿਚ ਪ੍ਰਵਾਨ ਕਰ ਲੈਣ ਦੀ ਕੋਈ ਗੁੰਜਾਇਸ਼ ਹੀ ਨਹੀਂ ਹੈ। ਇਸ ਲਈ ਖ਼ਾਲਸੇ ਦੀ ਸਿਰਜਣਾ ਨਾਲ ਸੰਬੰਧਿਤ ੧੬੯੯ ਈ. ਦੀ ਵਿਸਾਖੀ ਨੂੰ ਆਨੰਦਪੁਰ ਸਾਹਿਬ ਵਿਖੇ ਹੋਏ ਅੰਮ੍ਰਿਤ-ਸੰਚਾਰ ਨੂੰ ਖ਼ਾਸ ਸਮੇਂ ਵਾਪਰੀ ਅਚਾਨਕ ਘਟਨਾ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਕਥਾ-ਕਹਾਣੀਆਂ ਵਿਚ ਸੱਚ ਨੂੰ ਵਲ੍ਹੇਟ ਕੇ ਪੇਸ਼ ਕਰਨ ਵਾਲਿਆਂ ਨੇ ਅਜਿਹਾ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਬਹੁਤ ਸਾਰੇ ਸਿਧਾਂਤ-ਵਿਰੋਧੀ ਬੋਲ ਦਸਮ ਪਾਤਸ਼ਾਹ ਜੀ ਦੇ ਮੂੰਹ ਵਿਚ ਵੀ ਪਾ ਦਿੱਤੇ ਹਨ। ਇਹ ਠੀਕ ਨਹੀਂ ਹੈ ਕਿਉਂਕਿ ਖ਼ਾਲਸਾ ਸ਼ਬਦ ਦਾ ਬਾਣੀ ਪ੍ਰਸੰਗ ਵੀ ਪ੍ਰਾਪਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖ਼ਾਲਸਾ ਸ਼ਬਦ ਦੀ ਵਰਤੋਂ ਭਗਤ ਕਬੀਰ ਜੀ ਨੇ ਕੀਤੀ ਹੋਈ ਹੈ :

*ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ ॥*
*ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥*
*ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ ॥*
*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥* (ਪੰਨੇ ੬੫੪-੫੫)

'ਜਨ ਭਏ ਖਾਲਸੇ' ਵਾਸਤੇ ਪ੍ਰੇਮ ਭਗਤੀ ਦੀ ਯੋਗਤਾ ਲਾਜ਼ਮੀ ਹੋਣ ਕਰਕੇ ਖ਼ਾਲਸਾ ਦਾ ਮੂਲ, ਜਨਮ ਤੋਂ ਜਾਂ ਜਾਤ ਤੋਂ ਨਹੀਂ ਚਿਤਵਿਆ ਜਾ ਸਕਦਾ। ਡਿਕਸ਼ਨਰੀ ਦ੍ਰਿਸ਼ਟੀ ਤੋਂ ਖ਼ਾਲਸਾ ਸ਼ਬਦ ਦਾ ਮੂਲ ਫ਼ਾਰਸੀ ਖ਼ਾਲਸ ਤੋਂ ਹੈ ਅਤੇ ਭਗਤ ਕਬੀਰ ਜੀ ਨੇ ਇਸ ਦੀ ਵਰਤੋਂ ਇਸੇ ਪ੍ਰਸੰਗ ਵਿਚ ਕੀਤੀ ਹੋਈ ਹੈ। ਇਸੇ ਮੂਲ ਤੋਂ ਖ਼ਾਲਸਾ ਦੇ ਇਕ ਅਰਥ ਉਸ ਜ਼ਮੀਨ ਜਾਂ ਮੁਲਕ ਦੇ ਵੀ ਹਨ, ਜੋ ਸਿੱਧੀ ਬਾਦਸ਼ਾਹ ਦੀ ਹੁੰਦੀ ਹੈ ਅਤੇ ਜਿਸ ਉੱਤੇ ਕਿਸੇ ਮਾਤਹਿਤ ਦਾ ਅਧਿਕਾਰ ਨਹੀਂ ਹੋ ਸਕਦਾ। ਇਸ ਆਧਾਰ ਉੱਤੇ ਖ਼ਾਲਸਾ ਦਾ ਸਿੱਖ-ਪ੍ਰਸੰਗ ਅਕਾਲ ਨਾਲ ਸਿੱਧਾ ਜੁੜਿਆ ਧਰਮ, ਅਕਾਲੀ ਧਰਮ, ਵਾਹਿਗੁਰੂ ਜੀ ਕਾ ਖ਼ਾਲਸਾ ਅਤੇ ਸਿੰਘ ਪੰਥ ਸਥਾਪਿਤ ਹੋ ਚੁੱਕਾ ਹੈ। ਇਸ ਦੀ ਵਿਆਖਿਆ ਦਸਮ ਪਾਤਸ਼ਾਹ ਹਜ਼ੂਰ ਨੇ ਕਰਦਿਆਂ ਦੱਸਿਆ ਹੈ ਕਿ ਖ਼ਾਲਸਾ ਨੂੰ ਕਰਮ-ਕਾਂਡਾਂ ਤੋਂ ਮੁਕਤ ਹੋ ਕੇ ਧਾਰਮਿਕ ਵਿਚੋਲਿਆਂ ਨੂੰ ਖ਼ਤਮ ਕਰ ਕੇ ਚੱਲਣਾ ਮੂਲ ਸ਼ਰਤ ਮੰਨੀ ਗਈ ਹੈ :

*ਜਾਗਤ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥* (ਦਸਮ ਗ੍ਰੰਥ, ਪੰਨਾ ੭੧੨)

ਇਸ ਤਰ੍ਹਾਂ ਖ਼ਾਲਸਾ ਸੰਸਥਾ ਦਾ ਨਿਰਮਾਣ ਅਜਿਹੇ ਯੋਗਤਾ-ਮੂਲਕ ਜਨ-ਸਮੂਹ ਵਜੋਂ ਸਾਹਮਣੇ ਆਇਆ ਹੈ, ਜਿਸ ਨੇ ਇਕ ਅਕਾਲ ਪੁਰਖ ਦੇ ਪ੍ਰੇਮ ਅਤੇ ਸਿਮਰਨ ਨੂੰ ਮੁੱਖ ਜਾਣਿਆ ਹੈ। ਸੋ ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰਮਤਿ ਮਾਰਤੰਡ' ਦੇ ਪੰਨਾ ੩੨੨ ਉੱਤੇ ਖ਼ਾਲਸਾ ਸ਼ਬਦ ਦੀ ਇਹ ਵਿਆਖਿਆ ਦਿੱਤੀ ਹੋਈ ਹੈ, "ਖ਼ਾਲਿਸ ਦਾ ਅਰਥ ਹੈ ਸ਼ੁੱਧ, ਨਿਰਮਲ ਅਤੇ ਬਿਨਾਂ ਮਿਲਾਵਟ, ਇਸੇ ਭਾਵ ਨੂੰ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅੰਮ੍ਰਿਤੀਏ ਸਿੱਖਾਂ (ਸਿੰਘਾਂ) ਦਾ ਨਾਉਂ ਖ਼ਾਲਸਾ ਰੱਖਿਆ ਹੈ, ਜੋ ਨਿਰਮਲ ਸ਼ਬਦ ਦਾ ਅਨੁਵਾਦ ਹੈ।" ਇਸ ਨਾਲ ਖ਼ਾਲਸਾ ਸੰਸਥਾ ਵੱਲ ਇਸ਼ਾਰਾ ਹੋ ਗਿਆ, ਜਿਹੜੇ ਲੋਕ ਖ਼ਾਲਸਾ ਨੂੰ ਇਕ ਖ਼ਾਸ ਪਹਿਰਾਵੇ ਵਾਲੇ ਵੱਖਰੇ ਬਾਣਾਧਾਰੀ ਸਿੰਘ ਮੰਨ ਕੇ

ਤੁਰਦੇ ਹਨ, ਉਹ ਖ਼ਾਲਸਾ ਸੰਸਥਾ ਨੂੰ ਖ਼ਾਲਸਾ ਸੰਕਲਪ ਨਾਲੋਂ ਬਿਲਕੁਲ ਤੋੜ ਕੇ ਵੇਖਣ ਅਤੇ ਪ੍ਰਗਟ ਕਰਨ ਦੀ ਗ਼ਲਤੀ ਕਰ ਰਹੇ ਕਹਿਣੇ ਚਾਹੀਦੇ ਹਨ। ਸਿੱਖ ਰਹਿਤ ਅਤੇ ਸਿੱਖ ਬਾਣਾ ਜੇ ਮੂਲ ਅਧਿਆਤਮਿਕਤਾ ਨਾਲੋਂ ਟੁੱਟਿਆ ਹੋਇਆ ਹੈ ਤਾਂ ਉਸ ਨੂੰ ਉਸੇ ਕਸਵੱਟੀ 'ਤੇ ਹੀ ਪਰਖਿਆ ਜਾਣਾ ਚਾਹੀਦਾ ਹੈ, ਜਿਸ ਉੱਤੇ ਗੁਰੂ ਨਾਨਕ ਦੇਵ ਜੀ ਨੇ ਜੰਞੂ ਨੂੰ ਪਰਖਣ ਲਈ ਆਸਾ ਦੀ ਵਾਰ ਵਿਚ ਇਕ ਸਿਧਾਂਤਕ ਆਧਾਰ ਮੁਹੱਈਆ ਕੀਤਾ ਹੋਇਆ ਹੈ :

*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥* (ਪੰਨਾ ੪੭੧)

ਖ਼ਾਲਸੇ ਦਾ ਸੰਕਲਪ ਸਥਾਪਨ ਇਸ ਲਈ ਵੀ ਜ਼ਰੂਰੀ ਹੋ ਗਿਆ ਹੈ ਕਿਉਂਕਿ ਠੀਕ ਪ੍ਰਸੰਗ ਤੋਂ ਅਣਜਾਣ ਆਮ ਲੋਕ ਜਾਂ ਲੇਖਕ ਅਤੇ ਪਾਠਕ ਖ਼ਾਲਸੇ ਨੂੰ ਅਜਿਹੀ ਫ਼ੌਜ ਸਮਝ ਲੈਂਦੇ ਹਨ ਜਿਸ ਦਾ ਕੰਮ ਦੂਜਿਆਂ ਦੀ ਰੱਖਿਆ ਹਿੱਤ ਜੰਗਾਂ-ਯੁੱਧਾਂ ਵਿਚ ਉਲਝੇ ਰਹਿਣਾ ਹੈ। ਇਸ ਦੇ ਸਮਰਥਨ ਵਿਚ ਉਹ 'ਖਾਲਸਾ ਸੋ ਜੋ ਕਰੇ ਨਿਤ ਜੰਗ' ਦਾ ਹਵਾਲਾ ਦੇ ਕੇ ਸੁਰਖ਼ਰੂ ਵੀ ਹੋਣ ਦੀ ਕੋਸ਼ਿਸ਼ ਕਰਦੇ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਖ਼ਾਲਸੇ ਨੇ ਲੋੜਵੰਦਾਂ ਅਤੇ ਕਮਜ਼ੋਰਾਂ ਦੀ ਮਦਦ ਕੀਤੀ ਵੀ ਹੈ ਅਤੇ ਕਰਦੇ ਵੀ ਰਹਿਣਾ ਚਾਹੀਦਾ ਹੈ। ਇਹੋ ਜਿਹੀ ਮਦਦ ਦੀ ਨੀਂਹ ਨਾਲ ਜੁੜੇ ਹੋਏ ਸਿਧਾਂਤ ਦਾ ਪ੍ਰਕਾਸ਼ਨ ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਦੂਜਿਆਂ ਦੇ ਧਰਮ ਦੀ ਰੱਖਿਆ ਕਰ ਕੇ ਸਾਹਮਣੇ ਲੈ ਆਂਦਾ ਸੀ। ਇਸ ਸਿਧਾਂਤਕ ਕਾਰਨਾਮੇ ਨੂੰ ਵਕਤੀ ਘਟਨਾ ਜਾਂ ਸਮਕਾਲੀਨ ਸਥਿਤੀ ਦੀ ਇਤਿਹਾਸਕਤਾ ਤਕ ਸੀਮਿਤ ਕਰ ਕੇ ਵੇਖੇ ਜਾਣ ਦੀ ਲੋੜ ਨਹੀਂ ਹੈ।

ਕਾਰਣ ਇਹ ਹੈ ਕਿ ਨੌਵੇਂ ਨਾਨਕ ਹਜ਼ੂਰ ਦਾ ਕਾਰਨਾਮਾ ਹਿੰਦੂ ਧਰਮ ਦੀ ਰੱਖਿਆ ਤਕ ਹੀ ਸੀਮਿਤ ਨਹੀਂ ਸੀ, ਸਗੋਂ ਧਾਰਮਿਕ ਆਜ਼ਾਦੀ ਦੀ ਰੱਖਿਆ ਵਾਸਤੇ ਅਜਿਹਾ ਸਿਧਾਂਤਕ ਫ਼ੈਸਲਾ ਸੀ, ਜਿਸ ਦੀ ਰੌਸ਼ਨੀ ਵਿਚ ਸਿੱਖ ਇਤਿਹਾਸ ਦੀ ਸਿਰਜਣਾ ਕੀਤੀ ਜਾਣੀ ਸੀ। ਸਿਧਾਂਤ ਦਾ ਇਤਿਹਾਸਕ ਪ੍ਰਕਾਸ਼ਨ ਇਹ ਹੈ ਕਿ 'ਖ਼ਾਲਸਾ ਸੋ ਨਿਰਧਨ ਕੋ ਪਾਲੈ॥ ਖਾਲਸਾ ਸੋਇ ਦੁਸ਼ਟ ਕਉ ਗਾਲੈ॥'' ਇਹ ਭਾਵਨਾ ''ਗ਼ਰੀਬ ਦੀ ਰੱਖਿਆ ਅਤੇ ਜਰਵਾਣੇ ਦੀ ਭਖਿਆ'' ਰਾਹੀਂ ਪ੍ਰਗਟ ਹੋ ਚੁੱਕੀ ਹੈ।

ਸਿੱਖ ਸਾਹਿਤ ਵਿਚ ਖ਼ਾਲਸੇ ਦਾ ਪ੍ਰਸੰਗ ਸਥਾਪਨ ਕਰਨ ਦੇ ਯਤਨ ਵਿਚ ਖ਼ਾਲਸੇ ਨੂੰ ਕਪਟ ਤੋਂ ਦੂਰ ਅਤੇ ਇਕ ਅਕਾਲ ਪੁਰਖ ਨੂੰ ਜਪਣ ਵਾਲਾ ਧਾਰਮਿਕ ਭਾਈਚਾਰਾ ਪ੍ਰਵਾਨ ਕੀਤਾ ਹੋਇਆ ਹੈ। ਸੰਕਲਪ ਰੂਪ ਵਿਚ ਖ਼ਾਲਸਾ ਸਿਧਾਂਤ ਹੈ ਅਤੇ ਇਸ ਨੂੰ ਕਿਸੇ ਤਰ੍ਹਾਂ ਦੀ ਸੀਮਾ ਵਿਚ ਨਹੀਂ ਵੇਖਿਆ ਜਾ ਸਕਦਾ। ਖ਼ਾਲਸਾ ਭਾਵਨਾ ਨੂੰ ਮਾਨਵ ਨੇ ਗ੍ਰਹਿਣ ਕਰਨਾ ਹੈ ਅਤੇ ਗ੍ਰਹਿਣ ਕਰਨ ਦੀ ਵਿਧੀ ਨੂੰ ਗੁਰਮਤਿ ਦੀ ਸੰਗਿਆ ਪ੍ਰਾਪਤ ਹੈ। ਵਿਧੀ ਉਹੀ ਹੈ, ਜਿਸ ਨੂੰ ਸਿੱਖ ਚਿੰਤਨ ਵਿਚ ਜੁਗਤਿ ਵਜੋਂ ਮਾਨਤਾ ਪ੍ਰਾਪਤ ਹੈ। 'ਗੁਰ ਸੋਭਾ' ਵਿਚੋਂ ਇਸ ਦੀ ਪੁਸ਼ਟੀ ਹੋ ਜਾਂਦੀ ਹੈ :

*ਹੁਕਮੁ ਨ ਮਾਨਹਿ ਖਸਮ ਕਾ ਜਿਨਿ ਰਾਹੁ ਬਤਾਇਆ।*
*ਜੀ ਓਇ ਕਪਟੀ ਹੋਇ ਨ ਖਾਲਸਾ ਕੇਤਾ ਸਮਝਾਇਆ॥੫੮॥੧੭੪॥... ...*
*ਬਿਨਸੈ ਸਗਲ ਕਲੇਸ਼ ਗਯੋ ਜੰਜਾਲਸਾ।*
*ਰੁਕਿਓ ਆਵਨ ਜਾਨ ਮਿਟੀ ਸਬ ਲਾਲਸਾ।*
*ਜੀ ਖਾਲਸਾ ਜਪਿ ਗੋਬਿੰਦ ਭਯੋ ਹੈ ਖਾਲਸਾ॥੭੧॥੧੮੭॥* (ਸ੍ਰੀ ਗੁਰੁ ਸੋਭਾ)

ਖ਼ਾਲਸੇ ਵਿਚ ਭਗਤੀ ਅਤੇ ਸ਼ਕਤੀ ਦੇ ਜੋੜ ਦੇ ਨਾਲ-ਨਾਲ ਸੰਤ ਅਤੇ ਸਿਪਾਹੀ ਦੀ ਇਕਸੁਰਤਾ ਵੀ ਜ਼ਰੂਰੀ ਹੈ। ਬਹਾਦਰੀ ਅਤੇ ਸਹਿਨਸ਼ੀਲਤਾ ਦੇ ਜਿਸ ਸੰਗਮ ਦੀ ਖ਼ਾਲਸੇ ਤੋਂ ਆਸ ਕੀਤੀ ਹੋਈ

ਹੈ, ਉਸ ਨੂੰ ਉਹੀ ਪ੍ਰਾਪਤੀ ਕਹਿਣੀ ਚਾਹੀਦੀ ਹੈ, ਜਿਸ ਨੂੰ ਪ੍ਰਾਪਤ ਕਰਨ ਦਾ ਅਧਿਕਾਰ ਅਤੇ ਸਮਰੱਥਾ ਖ਼ਾਲਸਾ ਭਾਵ ਸੰਬੰਧਿਤ ਸਿੱਖਾਂ ਨੇ ਆਪਣੇ ਅੰਦਰ ਪੈਦਾ ਕਰ ਲਈ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਪ੍ਰਸੰਗ ਦਾ ਪ੍ਰਗਟਾਵਾ ਇਸ ਤਰ੍ਹਾਂ ਕੀਤਾ ਹੋਇਆ ਹੈ :

*ਜਾਨੈ ਸਾਰ ਬਾਣੀ ਕੋ, ਅਸਾਰ ਕੋ ਤਿਆਗ ਕਰੈ,*
*ਮਾਯਾ ਜਾਲ ਮਾਹਿ, ਸਦਾ ਰਹਿਤ ਮਰਾਲ ਸਾ।*
*ਪਰਉਪਕਾਰੀ ਅਤਿ ਉਦਮੀ ਉਦਾਰ ਭਾਰੀ,*
*ਸੁੰਦਰ ਦੀਦਾਰੀ ਧਾਰੈ ਤਨਿਕ ਨ ਆਲਸਾ।*
*ਸਸਤ੍ਰਨ ਕੋ ਪ੍ਰੇਮੀ ਨੇਮੀ ਯੁੱਧ ਕਰਤੱਬਨ ਕੋ,*
*ਮਹਾਂ ਸੌਮਜ ਰੂਪ ਪਰ ਸ਼ਤ੍ਰਨ ਕਰਾਲ ਸਾ।*
*ਅਸ੍ਵ ਕੋ ਸਵਾਰ ਬੀਰ ਰਸ ਕੈ ਅਗਾਰ,*
*ਸਭ ਸੈਨਾ ਕੋ ਸਿੰਗਾਰ ਦਸਮੇਸ ਜੂ ਕੋ ਖਾਲਸਾ।* (ਗੁਰਮਤਿ ਮਾਰਤੰਡ, ਪੰਨਾ ੩੨੪)

ਖ਼ਾਲਸੇ ਦਾ ਇਤਿਹਾਸ ਨਿਰਸੰਦੇਹ ੧੬੯੯ ਈ. ਤੋਂ ਆਰੰਭ ਹੁੰਦਾ ਹੈ, ਪਰ ਇਸ ਦਾ ਸਿਧਾਂਤਕ ਆਗ਼ਾਜ਼ ਤਾਂ ੧੪੯੯ ਈ. ਵਿਚ ਵੇਈਂ ਨਦੀ ਪ੍ਰਵੇਸ਼ ਤੋਂ ਬਾਅਦ ਹੋ ਗਿਆ ਸੀ। ਖ਼ਾਲਸੇ ਦਾ ਵਰਤਮਾਨ ਸਰੂਪ ਕਕਾਰਧਾਰੀ ਖ਼ਾਲਸਾ ਦਾ ਹੈ। ਇਸ ਭਾਵਨਾ ਦਾ ਪ੍ਰਗਟਾਵਾ 'ਸ੍ਰੀ ਗੁਰੁ ਸੋਭਾ' ਵਿਚ ਵੀ ਹੋ ਚੁੱਕਾ ਹੈ :

*ਸੀਸ ਨ ਮੁੰਡਾਵ ਮੀਤ ਹੁਕਾ ਤਜਿ ਰੀਤਿ,*
*ਮਨ ਮੈਂ ਕਰਿ ਪ੍ਰੇਮ ਪ੍ਰੀਤਿ ਸੰਗਤਿ ਮੈਂ ਜਾਈਐ।*

ਸਪੱਸ਼ਟ ਹੋਇਆ ਕਿ ਦਸਮ ਪਾਤਸ਼ਾਹ ਜੀ ਨੇ ਸ਼ਬਦ ਦੀ ਕਮਾਈ ਵਾਲੇ ਭਾਵ ਦਾਗ਼ੇ ਹੋਏ ਸਿੱਖਾਂ ਨੂੰ ਅੰਮ੍ਰਿਤ ਪਾਨ ਕਰਵਾ ਕੇ ਸਿੰਘ ਸਜਾਇਆ। ਇਹ ਸੰਕਲਪ ਦਾ ਵਿਵਹਾਰ ਵਿਚੋਂ ਪ੍ਰਗਟ ਹੋਣਾ ਹੈ ਅਤੇ ਇਸ ਉੱਤੇ ਆਧਾਰਿਤ ਖ਼ਾਲਸਾ ਸੰਸਥਾ ਨੂੰ ਹੀ ਧਿਆਨ ਵਿਚ ਰੱਖ ਕੇ ਗੱਲ ਕੀਤੀ ਜਾ ਰਹੀ ਹੈ। ਸੋ ਖ਼ਾਲਸਾ ਸੰਸਥਾ ਨੂੰ ਸੰਕਲਪ ਨਾਲੋਂ ਤੋੜ ਕੇ ਨਹੀਂ ਵੇਖਿਆ ਜਾ ਸਕਦਾ। ਖ਼ਾਲਸਾ ਦਾ ਸੰਕਲਪ ਸਭ ਤੋਂ ਪਹਿਲਾਂ ਬਾਣੀ ਵਿਚ ਪ੍ਰਗਟ ਹੋਇਆ ਹੈ। ਬਾਣੀ ਵਿਚੋਂ ਪੁਸ਼ਟ ਹੋ ਸਕਣ ਵਾਲੀ ਖ਼ਾਲਸਾ ਸੰਸਥਾ ਬਾਰੇ ਨਿਰੰਤਰ ਵਿਚਾਰ ਚਰਚਾ ਹੁੰਦੀ ਰਹਿਣੀ ਚਾਹੀਦੀ ਹੈ। ਸਿੱਖ ਸਾਹਿਤ ਵਿਚੋਂ ਹੁਕਮਨਾਮਿਆਂ ਅਤੇ ਰਹਿਤਨਾਮਿਆਂ ਵਿਚ ਕਈ ਥਾਵਾਂ ਉੱਤੇ ਅਜਿਹੇ ਜ਼ਿਕਰ ਵੀ ਆ ਗਏ ਹਨ, ਜਿਨ੍ਹਾਂ ਵਿਚ ਖ਼ਾਲਸਾ ਸੰਸਥਾ ਨੂੰ ਸਿਧਾਂਤ ਦੀ ਥਾਂ ਪਰੰਪਰਾਵਾਂ ਦੇ ਆਸਰੇ ਖੜੇ ਰੱਖਣ ਦੀ ਕੋਸ਼ਿਸ਼ ਕੀਤੀ ਜਾ ਰਹੀ ਪ੍ਰਤੀਤ ਹੁੰਦੀ ਹੈ। ਇਸ ਲਈ ਸਿੱਖ ਸਾਹਿਤ ਵਾਸਤੇ ਬਾਣੀ ਦੀ ਕਸਵੱਟੀ 'ਤੇ ਪੂਰਾ ਉਤਰਨਾ ਲਾਜ਼ਮੀ ਹੈ। ਬਾਣੀ ਦੀ ਚੇਤਨਾ ਤੋਂ ਬਿਨਾਂ ਪਰੰਪਰਾਵਾਂ ਕਈ ਵਾਰ ਸਥਾਨਕ ਲੋੜਾਂ ਤਕ ਸੀਮਿਤ ਹੋ ਕੇ ਰਹਿ ਜਾਂਦੀਆਂ ਹਨ।

ਤਖ਼ਤ ਸਾਹਿਬਾਨ ਵਿਚੋਂ ਹਜ਼ੂਰ ਸਾਹਿਬ ਅਤੇ ਪਟਨਾ ਸਾਹਿਬ ਵਿਖੇ ਨਿਭਾਈ ਜਾ ਰਹੀ ਮਰਯਾਦਾ ਵਿਚ ਸਿਧਾਂਤ ਨਾਲੋਂ ਪਰੰਪਰਾ ਨੂੰ ਤਰਜੀਹ ਦਿੱਤੀ ਜਾ ਰਹੀ ਹੈ। ਗੁਰੂ ਕੀਆਂ ਲਾਡਲੀਆਂ ਫ਼ੌਜਾਂ ਨਿਹੰਗ ਸਿੰਘ ਜਥੇਬੰਦੀਆਂ ਮਹਿਜ਼ ਪਰੰਪਰਾ ਨੂੰ ਆਧਾਰ ਬਣਾ ਕੇ ਵੱਖਰੀ ਰਹਿਤ ਨਾਲ ਜੁੜੀਆਂ ਹੋਈਆਂ ਕਹੀਆਂ ਜਾ ਸਕਦੀਆਂ ਹਨ। ਖ਼ਾਲਸਾ ਪੰਥ ਦੀ ਸਿਧਾਂਤ ਮੂਲਕ ਇਕੋ ਹੀ ਰਹਿਤ ਹੋਣੀ ਚਾਹੀਦੀ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਾਪੀ ਹੋਈ ਸਿੱਖ ਰਹਿਤ ਮਰਯਾਦਾ ਨੂੰ ਪੰਥਕ ਰਹਿਤ ਵਜੋਂ ਪੰਥਕ ਮਾਨਤਾ ਪ੍ਰਾਪਤ ਹੈ। ਇਸ ਨਾਲ ਜਿਹੜੀਆਂ ਜਥੇਬੰਦੀਆਂ ਸਹਿਮਤ ਨਹੀਂ ਹਨ,

ਉਹ ਪੰਥਕ ਘੇਰੇ ਵਿਚ ਡੇਰੇਦਾਰੀ ਨੂੰ ਉਤਸ਼ਾਹਿਤ ਕਰਨ ਦੀ ਭੂਮਿਕਾ ਨਿਭਾ ਰਹੀਆਂ ਕਹੀਆਂ ਜਾਣੀਆਂ ਚਾਹੀਦੀਆਂ ਹਨ। ਸੋ ਖ਼ਾਲਸਾ ਸੰਸਥਾ ਨੂੰ ਧੜਿਆਂ ਦਾ ਏਕੀਕਰਣ ਨਹੀਂ ਕਹਿਣਾ ਚਾਹੀਦਾ ਕਿਉਂਕਿ ਨਾ ਹੀ ਖ਼ਾਲਸੇ ਨੂੰ ਵਕਤੀ ਪ੍ਰਾਪਤੀਆਂ ਵਾਸਤੇ ਵਸੀਲਾ-ਸੰਸਥਾ ਪ੍ਰਵਾਨ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਖ਼ਾਲਸਾ ਪੰਥ ਨੂੰ ਵਕਤੀ ਮਜਬੂਰੀਆਂ ਤਕ ਸੀਮਿਤ ਕੀਤਾ ਜਾ ਸਕਦਾ ਹੈ। ਗੁਰੂ ਕਾਲ ਵਿਚ ਸਿਧਾਂਤਕ ਅਤੇ ਇਤਿਹਾਸਕ ਦ੍ਰਿਸ਼ਟੀ ਤੋਂ ਏਕੋ ਨਾਮ ਨਾਲ ਜੁੜੀ ਹੋਈ ਸੰਗਤ ਨੂੰ ਹੀ ਖ਼ਾਲਸੇ ਵਜੋਂ ਗੁਰੂ ਜੁਗਤਿ ਰਾਹੀਂ ਪਰਿਵਰਤਿਤ ਕਰ ਦਿੱਤਾ ਗਿਆ ਸੀ। ਭਾਈ ਗੁਰਦਾਸ ਜੀ ਨੇ ਇਸ ਨੂੰ 'ਸੰਗਤਿ ਕੀਨੀ ਖਾਲਸਾ' ਦੇ ਪ੍ਰਸੰਗ ਰਾਹੀਂ ਪ੍ਰਗਟ ਕੀਤਾ ਹੋਇਆ ਹੈ। ਖ਼ਾਲਸਾ ਸੰਸਥਾ ਰਾਹੀਂ ਸਿਧਾਂਤ ਅਤੇ ਅਮਨ ਦੀ ਇਕਸੁਰਤਾ ਦੀ ਆਸ ਸਿੱਖ ਸਾਹਿਤ ਵਿਚ ਕੀਤੀ ਹੋਈ ਹੈ। 'ਸ੍ਰੀ ਗੁਰ ਸੋਭਾ' ਵਿਚ ਸੰਗਤ ਅਤੇ ਖ਼ਾਲਸਾ ਨੂੰ ਗੁਰੂ ਹੁਕਮ ਦੇ ਨਿਰੰਤਰ ਪ੍ਰਕਾਸ਼ਨ ਵਜੋਂ ਪ੍ਰਸਤੁਤ ਕੀਤਾ ਗਿਆ ਹੈ। ਹੁਕਮੀ ਬੰਦੇ ਹੀ ਖ਼ਾਲਸਾ ਭਾਈਚਾਰਾ ਹੋ ਸਕਣ ਦੀ ਯੋਗਤਾ ਦੇ ਮਾਲਕ ਮੰਨੇ ਗਏ ਹਨ। ਵਿਕਾਰਾਂ ਦੀ ਥਾਂ ਗੁਣਾਂ ਦੇ ਬੋਲਬਾਲੇ ਨੂੰ ਖ਼ਾਲਸਈ ਪ੍ਰਗਟਾਵਾ ਪ੍ਰਵਾਨ ਕੀਤਾ ਗਿਆ ਹੈ। ਖ਼ਾਲਸੇ ਦੀ ਰਹਿਤ ਵੱਲ ਸੰਕੇਤ ਕਰਨ ਦੇ ਬਾਵਜੂਦ ਖ਼ਾਲਸੇ ਨੂੰ ਅਕਾਲ ਪੁਰਖ ਦੀ ਫ਼ੌਜ ਵਜੋਂ ਹੀ ਪ੍ਰਗਟਾਇਆ ਗਿਆ ਹੈ :

*ਕੀਏ ਜਦਿ ਬਚਨਿ ਸਤਿਗੁਰੂ ਕਾਰਨ ਕਰਨ,*
*ਸਰਬ ਸੰਗਤਿ ਆਦਿ ਅੰਤਿ ਮੇਰਾ ਖਾਲਸਾ।*
*ਮਾਨੇਗਾ ਹੁਕਮੁ ਸੋ ਤੋ ਹੋਵੈਗਾ ਸਿਖ ਸਹੀ,*
*ਨ ਮਾਨੈਗਾ ਹੁਕਮ ਸੋ ਤੋ ਹੋਵੈਗਾ ਬਿਹਾਲਸਾ।*
*ਪਾਂਚ ਕੀ ਕੁਸੰਗਤਿ ਤਜਿ ਸੰਗਤਿ ਸੌ ਪ੍ਰੀਤਿ ਕਰੇ,*
*ਦਯਾ ਔਰ ਧਰਮ ਧਾਰ ਤਿਆਗੇ ਸਬ ਲਾਲਸਾ।*
*ਹੁੱਕਾ ਨ ਪੀਵੈ ਸੀਸ ਦਾੜ੍ਹੀ ਨ ਮੁੰਡਾਵੈ,*
*ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ॥* *(ਸ੍ਰੀ ਗੁਰੁ ਸੋਭਾ, ਅਧਿ. ੫)*

ਸੋ ਰਹਿਤ ਵਿਹੂਣੇ ਖ਼ਾਲਸੇ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ, ਕਿਉਂਕਿ ਗੁਰਬਾਣੀ ਵਿਚ ਸੰਗਤੀ ਅਵਸਥਾ ਵਿਚ ਵੀ, ਸਿੱਖ ਨੂੰ ਰਹਿਤ-ਵਿਹੂਣ ਜੀਵਨ ਦੀ ਆਗਿਆ ਨਹੀਂ ਦਿੱਤੀ ਗਈ ਸੀ। ਸਿੱਖ ਰਹਿਤ ਦਾ ਕੇਂਦਰੀ ਬਿੰਦੂ ਤਾਂ ਨਾਮ ਸਿਮਰਨ ਹੀ ਹੈ। ਗੁਰੂ ਰਾਮਦਾਸ ਜੀ ਗਉੜੀ ਦੀ ਵਾਰ ਵਿਚ ਸਿੱਖ ਦੀ ਰਹਿਤ ਦਾ ਵੇਰਵਾ ਦਿੰਦੇ ਹੋਏ ਦੱਸਦੇ ਹਨ ਕਿ ਗੁਰਸਿੱਖ ਅਖਵਾਉਣ ਲਈ ਲੋੜੀਂਦੀ ਯੋਗਤਾ ਪ੍ਰਾਪਤ ਕਰਨੀ ਪੈਂਦੀ ਹੈ। ਯੋਗਤਾ ਪ੍ਰਾਪਤ ਕਰਨ ਦੀ ਇਛਾ ਅਤੇ ਵਰਤਾਰਾ ਹੀ ਰਹਿਤ ਆਖਿਆ ਹੋਇਆ ਹੈ। ਰਹਿਤਵਾਨ ਸਿੱਖ ਨੂੰ ਮਿਸ਼ਨਰੀ ਵਜੋਂ ਪ੍ਰਵਾਨ ਕੀਤਾ ਹੋਇਆ ਹੈ ਕਿਉਂਕਿ ਉਸ ਨੇ ਦੂਸਰਿਆਂ ਤੋਂ ਉਹੀ ਆਸ ਰੱਖਣੀ ਹੈ, ਜਿਸ ਨੂੰ ਉਹ ਆਪ ਵਿਸ਼ਵਾਸ ਅਤੇ ਵਿਵਹਾਰ ਦੀ ਪੱਧਰ 'ਤੇ ਜ਼ਾਹਰਾ ਰੂਪ ਵਿਚ ਨਿਭਾ ਰਿਹਾ ਹੈ :

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥*
*ਫਿਰਿ ਚੜੈ ਦਿਵਸੁ ਗੁਰਬਾਨੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥*

*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥*
*(ਪੰਨਾ ੩੦੫-੦੬)*

ਸੋ 'ਰਹਿਤ' ਖ਼ਾਲਸਾ ਸੰਸਥਾ ਦਾ ਕੇਂਦਰੀ ਸਰੋਕਾਰ ਹੈ। ਹੁਣ ਜਦੋਂ ਸਿੱਖ ਧਰਮ ਨਿਰਪੇਖ ਸਿਆਸਤ ਦੇ ਰੂਬਰੂ ਹਨ ਤਾਂ ਇਹ ਧਿਆਨ ਵਿਚ ਰੱਖਣਾ ਪਵੇਗਾ ਕਿ ਸੁਤੰਤਰ ਖ਼ਾਲਸਈ ਤੱਤਾਂ ਨੂੰ ਸਿੱਖ ਮਾਨਸਿਕਤਾ ਵਿਚ ਸੁਰੱਖਿਅਤ ਕਿਵੇਂ ਰੱਖਣਾ ਹੈ ? ਭਾਰਤੀ ਰਾਸ਼ਟਰਵਾਦ ਵਿਚ ਸਿੱਖ ਅਕਾਂਖਿਆਵਾਂ ਨੂੰ ਵਲੂੰਦਰੇ ਜਾਣ ਤੋਂ ਬਚਾਅ ਦੇ ਸਾਧਨ ਸੋਚਣੇ ਪੈਣਗੇ ? ਅਜਿਹਾ ਸੋਚਦੇ ਵਕਤ ਇਹ ਧਿਆਨ ਵਿਚ ਰੱਖਣਾ ਪਵੇਗਾ ਕਿ ਭਾਰਤ ਦੀ ਆਜ਼ਾਦੀ ਤੋਂ ਪਹਿਲਾਂ ਪੰਡਤ ਰਾਮਾਬਾਈ (੧੮੫੮-੧੯੨੨ ਈ.) ਨੇ ਈਸਾਈ ਹਿੰਦੂ (Christian Hindu) ਦਾ ਸੰਕਲਪ ਸਾਹਮਣੇ ਲਿਆਂਦਾ ਸੀ। ਇਸੇ ਹੀ ਤਰਜ਼ 'ਤੇ ਮਲੇਸ਼ੀਆ ਵਿਚ 'ਈਸਾਈ ਸਿੱਖ' ਦੀ ਮੁਹਿੰਮ ਮੇਰੇ ਧਿਆਨ ਵਿਚ ਲਿਆਂਦੀ ਗਈ ਸੀ।

ਪਹਿਲਾਂ ਹੀ ਪੰਜਾਬ ਵਿਚ ਰਾਧਾ ਸਵਾਮੀ ਸਿੱਖ, ਨਿਰੰਕਾਰੀ ਸਿੱਖ ਅਤੇ ਕੂਕੇ ਸਿੱਖ ਨੂੰ ਪ੍ਰਚਲਿਤ ਕਰਨ ਦੀਆਂ ਕੋਸ਼ਿਸ਼ਾਂ ਜਾਰੀ ਹਨ। ਹੁਣ ਤਾਂ ਡੇਰੇਦਾਰੀਆਂ ਦੇ ਨਾਮ ਉੱਤੇ ਅੰਮ੍ਰਿਤ ਵੀ ਛਕਾਇਆ ਜਾ ਰਿਹਾ ਹੈ। ਇਸ ਹਾਲਤ ਵਿਚ ਖ਼ਾਲਸਾ ਸੰਸਥਾ ਨਾਲ ਜੁੜੇ ਹੋਏ ਸਿੱਖਾਂ ਨੂੰ ਧਿਆਨ ਰੱਖਣਾ ਪਵੇਗਾ ਕਿ ਅਕਾਦਮਿਕ ਖੇਤਰ ਵਿਚ ਸਿੱਖਾਂ ਨੂੰ ਹਿੰਦੂਆਂ ਨਾਲੋਂ ਨਿਖੇੜ ਕੇ ਵੇਖਣ ਵਾਲੇ ਨੂੰ ਸ਼ੱਕੀਆਂ ਨਿਗਾਹਾਂ ਨਾਲ ਵੇਖਿਆ ਜਾ ਰਿਹਾ ਹੈ। ਪਹਿਲਾਂ ਇਹ ਪ੍ਰਭਾਵ ਇੱਕੜ-ਦੁੱਕੜ ਵਿਦਵਾਨਾਂ ਵੱਲੋਂ ਦਿੱਤਾ ਜਾ ਰਿਹਾ ਸੀ ਪਰ ਹੁਣ ਸਿੱਖਾਂ ਨੂੰ 'ਹਿੰਦੂਆਂ ਦਾ ਰੱਖਿਅਕ' ਭਾਗ ਕਹਿਣ ਦੇ ਨਾਲ-ਨਾਲ ਸਿੱਖ ਨੂੰ 'ਖਾੜਕੂ ਭਾਸ਼ਾ ਵਾਲਾ ਹਿੰਦੂ' (Hindu in militant Sikh discourse) ਵੀ ਕਿਹਾ ਜਾ ਰਿਹਾ ਹੈ। ਇਹ ਸਭ ਇਸ ਲਈ ਠੀਕ ਨਹੀਂ ਹੈ ਕਿਉਂਕਿ ਖ਼ਾਲਸਾ ਸੰਕਲਪਨ ਦੀਆਂ ਜੜ੍ਹਾਂ ਕਿਸੇ ਪ੍ਰਾਪਤ ਸੰਕਲਪ ਦੀ ਨਿਰੰਤਰਤਾ ਵਿਚ ਨਹੀਂ ਹਨ। ਖ਼ਾਲਸਾ ਸੰਕਲਪਨ ਸੁਧਾਰਵਾਦੀ ਲਹਿਰ ਵੀ ਨਹੀਂ ਹੈ। ਖ਼ਾਲਸਾ ਦਾ ਆਧਾਰ ਬਾਣੀ ਮੂਲਕ ਅਧਿਆਤਮਿਕਤਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਾਗਤਿ ਜੋਤਿ ਅਤੇ ਜ਼ਾਹਰਾ ਜ਼ਹੂਰ ਸ਼ਬਦ ਗੁਰੂ ਵਜੋਂ ਮਾਨਤਾ ਪ੍ਰਾਪਤ ਹੈ। ਖ਼ਾਲਸਾ ਨੇ ਸੁਤੰਤਰ ਸੁਰ ਅਤੇ ਸਮਰੱਥ ਲੀਹਾਂ ਵਾਲਾ ਇਤਿਹਾਸ ਸਿਰਜਿਆ ਵੀ ਹੈ ਅਤੇ ਸੰਪਰਕ ਵਿਚ ਆਉਣ ਵਾਲਿਆਂ ਤੋਂ ਮੰਨਵਾਇਆ ਵੀ ਹੈ। ਖ਼ਾਲਸਾ ਸਿਰਜਣ ਸਮੇਂ ਪ੍ਰਾਪਤ ਅਧਿਆਤਮਕ ਪਰਤਾਂ ਨੂੰ ਧਿਆਨ ਵਿਚ ਰੱਖਣ ਦੇ ਨਾਲ-ਨਾਲ ਲੋਕ ਧਰਮ ਅਤੇ ਲੋਕ ਸਭਿਆਚਾਰ ਨੂੰ ਵੀ ਧਿਆਨ ਵਿਚ ਰੱਖਿਆ ਗਿਆ ਹੈ। ਇਹਨਾਂ ਵਿਚੋਂ ਪ੍ਰਾਪਤ ਅਧਿਆਤਮਕ ਪਰਤਾਂ ਤੋਂ ਅੱਗੇ ਤੁਰਦਿਆਂ ਸੁਤੰਤਰ ਅਧਿਆਤਮਿਕਤਾ ਸਿਰਜੀ ਗਈ ਹੈ। ਅਜਿਹਾ ਕਰਦੇ ਸਮੇਂ ਲੋਕ ਧਰਮ ਨਾਲ ਜੁੜੇ ਹੋਏ ਵਿਸ਼ਵਾਸਾਂ ਅਤੇ ਲੋਕ ਸਭਿਆਚਾਰ ਨਾਲ ਜੁੜੇ ਹੋਏ ਮੁਹਾਵਰੇ ਦੀ ਸਦ-ਪ੍ਰਸੰਗਕਤਾ ਸਥਾਪਤ ਕੀਤੀ ਗਈ ਹੈ। ਅਜਿਹਾ ਕਰ ਕੇ ਖ਼ਾਲਸਾ ਸੰਸਥਾ ਰਾਹੀਂ ਵਿਸ਼ਵਾਰਥੀ ਅਧਿਆਤਮਕ ਅਕਾਂਖਿਆਵਾਂ (Global aspirations) ਵਾਸਤੇ ਲੋੜੀਂਦੇ ਅਚੁੱਕ ਸਮਾਧਾਨ ਵਜੋਂ ਸ਼ਬਦ-ਮਾਡਲ ਨੂੰ ਖ਼ਾਲਸਾ ਪ੍ਰਕਾਸ਼ ਦੇ ਸ੍ਰੋਤ ਵਜੋਂ ਸਾਹਮਣੇ ਲੈ ਆਂਦਾ ਹੈ। ਇਸੇ ਵਿਚ ਸਿੱਖ ਮਾਨਸਿਕਤਾ ਵਿਚ ਘਰ ਕਰ ਗਏ 'ਛਿਆਨਵੇਂ ਕ੍ਰੋੜੀ' ਬੋਲੇ ਅਤੇ 'ਰਾਜ ਕਰੇਗਾ ਖ਼ਾਲਸਾ' ਦੀ ਅਰਦਾਸ ਨੂੰ ਸ਼ਾਮਲ ਮੰਨਿਆ ਜਾ ਸਕਦਾ ਹੈ।

(੪/੧੯੯੭)



# ਖ਼ਾਲਸਾ : ਆਦਰਸ਼ ਅਤੇ ਉਦੇਸ਼

ਖ਼ਾਲਸੇ ਦੀ ਸਿਰਜਣਾ ਭਾਰਤ ਹੀ ਨਹੀਂ ਵਿਸ਼ਵ ਇਤਿਹਾਸ ਦੀ ਇਕ ਵਿਲੱਖਣ ਘਟਨਾ ਹੈ। ਖ਼ਾਲਸੇ ਦੀ ਸਿਰਜਣਾ ਦੀ ਤੀਸਰੀ ਸ਼ਤਾਬਦੀ ਦੇ ਅਵਸਰ 'ਤੇ ਇਸ ਇਤਿਹਾਸਕ ਘਟਨਾ ਦੀ ਪ੍ਰਕਿਰਤੀ ਅਤੇ ਇਸ ਨਾਲ ਪੈਦਾ ਹੋਏ ਮਨੁੱਖ ਦੇ ਆਦਰਸ਼ਾਂ ਤੇ ਉਦੇਸ਼ਾਂ ਨੂੰ ਸਮਝਣਾ ਜ਼ਰੂਰੀ ਪ੍ਰਤੀਤ ਹੁੰਦਾ ਹੈ। ੧੬੯੯ ਈ. ਦੀ ਇਤਿਹਾਸਕ ਵੈਸਾਖੀ ਨੂੰ ਵਾਪਰਨ ਵਾਲੀ ਇਹ ਘਟਨਾ ਕੋਈ ਵਿਕੋਲਿਤਰਾ ਵਰਤਾਰਾ ਨਹੀਂ ਸੀ, ਇਹ ਗੁਰੂ ਨਾਨਕ ਸਾਹਿਬ ਦੁਆਰਾ ਲਗਭਗ ਦੋ ਸਦੀਆਂ ਪਹਿਲਾਂ ਸ਼ੁਰੂ ਕੀਤੇ ਗਏ ਮਿਸ਼ਨ ਦੀ ਪੂਰਤੀ ਸੀ। ਇਹ ਮਿਸ਼ਨ ਸੀ, ਅਧਿਆਤਮਕ ਸਰੋਕਾਰਾਂ ਨੂੰ ਮਨੁੱਖੀ ਅਸਤਿੱਤਵ ਦੇ ਵਿਵਹਾਰਕ ਸਰੋਕਾਰਾਂ ਨਾਲ ਜੋੜਨ ਦਾ। ਗੁਰੂ ਨਾਨਕ ਸਾਹਿਬ ਦੁਆਰਾ ਪੇਸ਼ ਵਿਸ਼ਵ-ਦ੍ਰਿਸ਼ਟੀ ਦਾ ਮੂਲ ਆਧਾਰ ਇਹ ਸੀ ਕਿ ਰੂਹਾਨੀ ਮੁਕਤੀ ਜਾਂ ਆਨੰਦ, ਜੀਵਨ ਤੋਂ ਕਿਨਾਰਾਕਸ਼ੀ ਜਾਂ ਸੰਨਿਆਸ ਦਾ ਨਾਮ ਨਹੀਂ—ਇਹ ਤਾਂ ਕਰਮਸ਼ੀਲ ਸਮਾਜਕ ਜੀਵਨ ਵਿਚ ਜ਼ਿੰਮੇਵਾਰ ਸ਼ਮੂਲੀਅਤ ਦਾ ਹੀ ਦੂਜਾ ਨਾਮ ਹੈ; ਸਰਬੱਤ ਦੇ ਭਲੇ ਲਈ ਜੀਣ ਦਾ ਨਾਮ ਹੈ। ਸਤਿ ਮਹੱਤਵਪੂਰਨ ਹੈ ਪਰ ਸਤਿ ਨਾਲ ਜੁੜ ਕੇ ਜੀਣਾ ਗੁਰਮਤਿ ਲਈ ਵਧੇਰੇ ਮਹੱਤਵਪੂਰਨ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਣਾ ਕਰ ਕੇ ਹਰ ਧਾਰਮਿਕ ਸਮਾਜਕ ਸਿਸਟਮ ਦੀ ਜਕੜ ਤੋਂ ਮੁਕਤ ਕਰ ਕੇ ਇਕ ਆਦਰਸ਼ ਮਨੁੱਖ ਦੀ ਸਿਰਜਣਾ ਕੀਤੀ। ਇਹ ਮਨੁੱਖ ਹਰ ਕਰਮ-ਕਾਂਡੀ ਮੁਥਾਜੀ ਤੋਂ ਮੁਕਤ ਹੈ। ਇਸ ਦੇ ਪੈਰਾਂ ਵਿਚ ਜਾਤ, ਵਰਣ ਜਾਂ ਮਜ਼ਹਬ ਦੀਆਂ ਬੇੜੀਆਂ ਨਹੀਂ। ਇਸ ਨੂੰ ਕੋਈ ਕਿਰਤ, ਧੰਦਾ ਜਾਂ ਕਾਰਜ ਕਰਨ ਵਿਚ ਸੰਕੋਚ ਨਹੀਂ। ਇਸ ਲਈ ਸਾਰੇ ਬਰਾਬਰ ਹਨ। ਅਮੀਰ-ਗ਼ਰੀਬ, ਉੱਚੇ-ਨੀਵੇਂ ਜਾਂ ਜਾਤ-ਨਸਲ ਦਾ ਕੋਈ ਭੇਦ ਇਸ ਲਈ ਮਹੱਤਵ ਨਹੀਂ ਰੱਖਦਾ।

ਇਸ ਨਵੇਂ ਮਨੁੱਖ ਲਈ ਧਰਮ ਕੋਈ ਦਾਰਸ਼ਨਿਕ ਗੋਰਖ ਧੰਦਾ ਨਹੀਂ। ਇਹ ਕੇਵਲ ਵਿਅਕਤੀਗਤ ਸਰੋਕਾਰ ਜਾਂ ਨਿੱਜੀ ਮੁਕਤੀ ਤਕ ਸੀਮਿਤ ਨਹੀਂ। ਰੂਹਾਨੀ ਪ੍ਰਾਪਤੀ ਸਾਥੀ ਸਮਾਜਕ ਜੀਵਾਂ ਦੀ ਸੇਵਾ ਤੇ ਉਹਨਾਂ ਦੇ ਦੁੱਖਾਂ ਸੁਖਾਂ ਵਿਚ ਸ਼ਮੂਲੀਅਤ ਬਿਨਾਂ ਸੰਭਵ ਨਹੀਂ। ਖ਼ਾਲਸਾ ਦੱਬਿਆਂ-ਕੁਚਲਿਆਂ, ਬੇਬਸਾਂ, ਨਿਤਾਣਿਆਂ, ਨਿਆਸਰਿਆਂ ਦਾ ਆਸਰਾ ਹੈ। ਉਹਨਾਂ ਦੇ ਹੱਕਾਂ ਲਈ ਲੜਨ ਸਮੇਂ ਇਸ ਦੇ ਸਾਹਮਣੇ ਭੂਗੋਲਿਕ, ਰਾਜਨੀਤਕ ਸੀਮਾਵਾਂ ਨਹੀਂ, ਧਾਰਮਿਕ ਭੇਦ-ਭਾਵ ਤੇ ਜ਼ਾਤੀ ਮੇਰ-ਤੇਰ ਵੀ ਨਹੀਂ। ਇਸ ਦਾ ਕਰਮ ਖੇਤਰ ਸਮੁੱਚੀ ਮਨੁੱਖਤਾ ਹੈ। ਅਕਾਲ ਪੁਰਖ ਦੀ ਫ਼ੌਜ ਦੇ ਰੂਪ ਵਿਚ ਇਸ ਦਾ ਉਦੇਸ਼ ਨਿਆਂ ਤੇ ਨੇਕੀ ਦੀ ਸਥਾਪਨਾ ਹੈ। ਹਰ ਜ਼ਾਲਮ ਦੇ ਜ਼ੁਲਮ ਸਿਤਮ ਤੋਂ ਨਿਰਭੈ ਹੋ ਕੇ ਇਸ ਕਾਰਜ ਦੀ ਪੂਰਤੀ ਲਈ ਯਤਨਸ਼ੀਲ ਹੋਣਾ ਹੀ ਖ਼ਾਲਸੇ ਦਾ ਆਦਰਸ਼ ਹੈ। ਪੂਰਬਲੀਆਂ ਧਰਮ-ਪਰੰਪਰਾਵਾਂ, ਦੁਨੀਆਂ ਤੋਂ ਮੁਕਤੀ ਦੇ ਰਾਹ ਤੋਰਦੀਆਂ ਹਨ। ਖ਼ਾਲਸਾ ਇਸ ਦੁਨੀਆਂ ਤੋਂ ਨਹੀਂ,

ਦੁਨੀਆਂ ਦੇ ਭੈਅ ਤੋਂ ਮੁਕਤ ਹੋਣ ਵੱਲ ਰੁਚਿਤ ਹੈ। ਇਸ ਦੀ ਅਸਲ ਮੁਕਤੀ ਤਾਂ ਹੱਕ, ਸੱਚ ਤੇ ਨਿਆਂ ਦੇ ਮਾਰਗ 'ਤੇ ਤੁਰਦੇ ਹੋਏ ਆਪਣੇ ਆਪੇ ਦਾ ਬਲੀਦਾਨ ਦੇਣਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਆਪਣੇ ਰੂਪ ਵਿਚ ਕਲਪਿਆ ਤੇ ਕਿਹਾ : ਖਾਲਸਾ ਮੇਰੋ ਰੂਪ ਹੈ ਖਾਸ। ਗੁਰੂ ਦਾ ਇਹ ਰੂਪ ਸੰਤ ਸਿਪਾਹੀ ਹੈ—ਰੂਹਾਨੀ ਤੌਰ 'ਤੇ ਪੂਰੀ ਤਰ੍ਹਾਂ ਜਾਗ੍ਰਿਤ, ਨੈਤਿਕ ਤੌਰ 'ਤੇ ਸ਼ੁੱਧ—ਨੇਕੀ ਤੇ ਨਿਆਂ ਲਈ ਹਰ ਕੁਰਬਾਨੀ ਵਾਸਤੇ ਤਤਪਰ।

ਦਸਮੇਸ਼ ਪਿਤਾ ਦੁਆਰਾ ਪੰਜਾਬ ਦੀ ਧਰਤੀ ਉੱਤੇ 'ਸ਼ੁਭ ਕਰਮਨ ਤੇ ਕਬਹੂੰ ਨ ਟਰੋਂ' ਵਿਚ ਵਿਸ਼ਵਾਸ ਰੱਖਣ ਵਾਲੇ ਖ਼ਾਲਸੇ ਦੀ ਸਿਰਜਣਾ ਨੇ 'ਗੀਤਾ' ਦੇ ਨਿਸ਼ਕਾਮ ਕਰਮ ਦੇ ਸੰਦੇਸ਼ ਨੂੰ ਭੁੱਲ ਕੇ ਸਾਹਸਤਹੀਣ ਤੇ ਨਿਤਾਣੇ ਹੋ ਚੁੱਕੇ ਭਾਰਤ ਵਾਸੀਆਂ ਨੂੰ ਮੁੜ ਵਿਸ਼ਵਾਸ ਤੇ ਹਿੰਮਤ ਬਖ਼ਸ਼ੀ। ਇਥੋਂ ਦੇ ਦਲਿਤਾਂ ਨੂੰ ਹਰ ਅਤਿ, ਹਰ ਬਦੀ ਨਾਲ ਟਕਰਾ ਜਾਣ ਦਾ ਸਾਹਸ ਦਿੱਤਾ। ਇਸ ਦੀ ਸ਼ੁਰੂਆਤ ਗੁਰੂ ਨਾਨਕ ਸਾਹਿਬ ਨੇ ਹੀ ਕੀਤੀ ਸੀ। ਉਹਨਾਂ ਦੇ ਸਮੇਂ ਧਾਰਮਿਕ ਨੇਤਾ ਤੇ ਧਰਮ ਦੇ ਨਾਂ 'ਤੇ ਜੀਣ ਵਾਲੇ ਲੋਕ ਆਪਣੇ ਅਸਤਿੱਤਵ ਨੂੰ ਪੇਸ਼ ਅਨਿਆਂ ਤੇ ਦਮਨ ਵਿਰੁੱਧ ਆਵਾਜ਼ ਉਠਾਉਣ ਤੋਂ ਭੈ ਖਾਂਦੇ ਸਨ। ਗੁਰੂ ਨਾਨਕ ਸਾਹਿਬ ਨੇ ਨਿਰਭੈਤਾ ਦਾ ਸਬੂਤ ਦਿੱਤਾ। ਬਾਬਰ ਨੇ ਭਾਰਤ 'ਤੇ ਹਮਲਾ ਕੀਤਾ, ਜ਼ੁਲਮ ਕੀਤੇ ਤਾਂ ਉਹਨਾਂ ਉਸ ਨੂੰ ਸਪੱਸ਼ਟ ਰੂਪ ਵਿਚ ਫਿਟਕਾਰਿਆ ਤੇ ਨਿੰਦਿਆ। ਬਾਬਰ-ਬਾਣੀ ਦੇ ਨਾਮ ਨਾਲ ਪ੍ਰਸਿੱਧ ਉਹਨਾਂ ਦੇ ਸ਼ਬਦ ਮੁਗ਼ਲ ਹਮਲਾਵਰਾਂ ਦੇ ਜ਼ੁਲਮ ਤੇ ਅਨਿਆਂ ਵਿਰੁੱਧ ਖੁੱਲ੍ਹਮ-ਖੁੱਲ੍ਹੀ ਬਗ਼ਾਵਤ ਹੀ ਤਾਂ ਸਨ। ਉਹਨਾਂ ਦੇ ਇਸ ਨਿਰਭੈ ਵਰਤਾਰੇ ਨੇ ਜਨ-ਸਾਧਾਰਨ ਨੂੰ ਇਹ ਵਿਸ਼ਵਾਸ ਦਿੱਤਾ ਕਿ ਇਹ ਨਵਾਂ ਧਾਰਮਿਕ ਨੇਤਾ ਪਲਤ ਜਾਂ ਪ੍ਰਲੋਕ ਵਿਚ ਵੀ ਨਹੀਂ ਹਲਤ ਭਾਵ ਇਸ ਲੋਕ ਵਿਚ ਵੀ ਉਹਨਾਂ ਦੀ ਬਾਂਹ ਫੜੇਗਾ। ਇਸੇ ਲਈ ਉਹਨਾਂ ਗੁਰੂ ਨਾਨਕ ਸਾਹਿਬ ਨੂੰ ਸੱਚਾ ਪਾਤਸ਼ਾਹ ਕਿਹਾ। ਉਹਨਾਂ ਦੇ ਵਿਚਾਰਾਂ ਨੂੰ ਅੱਗੇ ਤੋਰਨ ਵਾਲੇ ਗੁਰੂ ਸਾਹਿਬਾਨ ਨੇ ਇਸ ਵਿਸ਼ਵਾਸ ਨੂੰ ਸੱਚਾ ਸਾਬਤ ਕੀਤਾ। ਗੁਰੂ ਅਰਜਨ ਦੇਵ ਜੀ ਨੇ ਸੱਚ ਤੇ ਨਿਆਂ ਲਈ ਜਾਨ ਵਾਰ ਦਿੱਤੀ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਕਾਲ ਦਾ ਸਦੀਵੀ ਤਖ਼ਤ, ਅਕਾਲ ਤਖ਼ਤ ਕਾਇਮ ਕਰ ਕੇ ਜਾਬਰ ਤੇ ਜ਼ੁਲਮ ਦੇ ਵਿਰੁੱਧ ਸਿੱਧੇ ਹਥਿਆਰ ਉਠਾ ਲਏ। ਦਸਮ ਪਾਤਸ਼ਾਹ ਤਕ ਨਿਰੰਤਰ ਹਾਲਤ ਦੀ ਲੋੜ ਮੁਤਾਬਕ ਸਿੱਖ ਗੁਰੂ ਸਾਹਿਬਾਨ ਨੇ ਹੱਕ ਤੇ ਨਿਆਂ ਲਈ ਹਰ ਵੰਗਾਰ ਦਾ ਯੋਗ ਪ੍ਰਤਿਉੱਤਰ ਦਿੱਤਾ। ਇਸੇ ਪ੍ਰਤਿਉੱਤਰ ਦੀ ਸਿਖਰ ਸੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ।

ਸਪੱਸ਼ਟ ਹੈ ਕਿ ਗੁਰੂ ਨਾਨਕ ਸਾਹਿਬ ਨਾਲ ਆਰੰਭ ਹੋਈ ਵਿਚਾਰਧਾਰਾ ਦੀ ਸਿਖਰ ਹੀ ਖ਼ਾਲਸਾ ਹੈ। ਬਦੀ, ਜ਼ੁਲਮ ਤੇ ਅਨਿਆਂ ਦੇ ਸਰਗਰਮ ਵਿਰੋਧ ਦੇ ਬੀਜ ਗੁਰੂ ਨਾਨਕ ਸਾਹਿਬ ਤੇ ਉਹਨਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦੀ ਬਾਣੀ ਅਤੇ ਵਿਵਹਾਰ ਦੋਹਾਂ ਵਿਚ ਸਾਫ਼ ਪਛਾਣੇ ਜਾ ਸਕਦੇ ਹਨ। ੧੬੯੯ ਈ. ਦੀ ਵੈਸਾਖੀ ਨੇ ਤਾਂ ਇਸ ਨੂੰ ਇਕ ਸੰਸਥਾਗਤ ਸਰੂਪ ਵੀ ਪ੍ਰਦਾਨ ਕਰ ਦਿੱਤਾ। ਗੁਰੂ ਨਾਨਕ ਸਾਹਿਬ ਨੇ ਭਾਰਤੀ ਧਰਮ ਪਰੰਪਰਾ ਨੂੰ ਤਤਕਾਲੀਨ ਸਮਾਜਕ, ਆਰਥਿਕ, ਰਾਜਨੀਤਿਕ ਤੇ ਧਾਰਮਿਕ ਪ੍ਰਸਥਿਤੀਆਂ ਦੁਆਰਾ ਪੇਸ਼ ਵੰਗਾਰਾਂ ਕਾਰਨ ਪੈਦਾ ਹੋਏ ਸੰਕਟ ਨਾਲ ਸਿੱਧਾ ਦਸਤ-ਪੰਜਾ ਲੈਣ ਦਾ ਜੋ ਨਿਰਮਲ ਮਾਰਗ ਚਲਾਇਆ, ਖ਼ਾਲਸਾ ਉਸੇ ਦੀ ਮੰਜ਼ਿਲ ਹੈ। ਗੁਰਮਤਿ ਨੇ ਮਨੁੱਖੀ ਚੇਤਨਾ ਨੂੰ ਸਮਾਜਕ ਯਥਾਰਥ ਤੋਂ ਤੋੜਿਆ ਨਹੀਂ ਸਗੋਂ ਸਮਾਜ ਨੂੰ ਅਜਿਹੀ ਧਰਮਸਾਲ ਕਿਹਾ ਜੋ ਮਨੁੱਖੀ ਵਿਅਕਤਿਤਵ ਨੂੰ ਸੰਪੂਰਨਤਾ ਬਖ਼ਸ਼ਦੀ ਹੈ। ਮਨੁੱਖੀ ਸ਼ਖ਼ਸੀਅਤ ਦਾ ਸੰਪੂਰਨ ਵਿਕਾਸ ਓਨਾ ਚਿਰ ਸੰਭਵ ਹੀ ਨਹੀਂ ਜਿੰਨਾ ਚਿਰ ਇਹ ਸਮਾਜਕ ਸੰਬੰਧਾਂ ਵਿਚ ਨਹੀਂ ਬੱਝਦੀ।

ਦਸਮ ਪਿਤਾ ਦੁਆਰਾ ਖ਼ਾਲਸੇ ਦੀ ਸਿਰਜਣਾ ਲਈ ਰਚਿਆ ਕੌਤਕ ਮਨੁੱਖੀ ਸ਼ਖ਼ਸੀਅਤ ਦੀ ਸੰਪੂਰਨ ਸੁਤੰਤਰਤਾ ਦਾ ਵਿਵੇਕ ਪੇਸ਼ ਕਰਦਾ ਹੈ। ਸ਼ਖ਼ਸੀਅਤ ਦੇ ਖੇੜੇ ਭਰੇ ਸੁਤੰਤਰ ਵਿਕਾਸ ਲਈ ਜ਼ਰੂਰੀ ਹੈ ਕਿ ਮਨੁੱਖ ਮੌਤ ਦੇ ਭੈ ਤੋਂ ਸੁਤੰਤਰ ਹੋਵੇ। ਪ੍ਰਕਿਰਤਕ ਸ਼ਕਤੀਆਂ ਤੋਂ ਪੈਦਾ ਹੋਣ ਵਾਲੀ ਹਰ ਮੁਸੀਬਤ ਦੇ ਡਰ ਤੋਂ ਆਜ਼ਾਦ ਹੋਵੇ, ਜ਼ਾਲਮਾਂ ਦੇ ਅਨਿਆਂ ਤੇ ਜ਼ੁਲਮ ਤੋਂ ਨਿਰਭੈ ਹੋ ਕੇ ਜੀਉ ਸਕੇ। ਇਹ ਇਕ ਮੰਨਿਆ ਹੋਇਆ ਸਤਿ ਹੈ ਕਿ ਦੁਨੀਆਂ ਉੱਤੇ ਵਿਚਾਰ ਹੀ ਸ਼ਾਸਨ ਕਰਦੇ ਹਨ। ਸੱਚੇ ਹੋਣ ਜਾਂ ਝੂਠੇ, ਰਾਜ ਵਿਚਾਰਾਂ ਦਾ ਹੀ ਹੈ। ਵਿਚਾਰਾਂ ਵਿਚ ਇਤਿਹਾਸ ਨੂੰ ਸਿਰਜਣ ਵਾਲੀ ਸ਼ਕਤੀ ਹੁੰਦੀ ਹੈ। ਵਿਚਾਰ ਹੀ ਕੌਮਾਂ ਨੂੰ ਆਦਰਸ਼ ਦੇ ਰਾਹ 'ਤੇ ਤੋਰਦੇ ਹਨ। ਖ਼ਾਲਸਾ ਸਾਜਣ ਪਿੱਛੇ ਗੁਰੂ ਗੋਬਿੰਦ ਸਿੰਘ ਜੀ ਦਾ ਵਿਚਾਰ ਅਕਾਲ ਪੁਰਖ ਦੇ ਹੁਕਮ ਨੂੰ ਧਰਤੀ ਉੱਤੇ ਸਾਕਾਰ ਕਰਨਾ ਸੀ। ਇਸ ਵਿਚਾਰ ਪਿੱਛੇ ਮੂਲ ਵਿਵੇਕ ਇਹ ਸੀ ਕਿ ਵਿਅਕਤੀ ਨਿਰਭਉ ਤੇ ਨਿਰਵੈਰ ਹੋ ਕੇ ਸੁਤੰਤਰਤਾ ਦਾ ਆਨੰਦ ਮਾਣਦੇ ਹੋਏ ਪ੍ਰਕਿਰਤੀ, ਪ੍ਰਕਿਰਤਕ ਸ਼ਕਤੀਆਂ, ਸਾਥੀ ਮਨੁੱਖਾਂ ਤੇ ਸਮਾਜ ਨਾਲ ਇਕ-ਸੁਰ ਹੋ ਕੇ ਸਵੈ-ਮਾਣ ਭਰਪੂਰ ਜੀਵਨ ਜੀਉ ਸਕੇ।

ਗੁਰੂ ਗੋਬਿੰਦ ਸਿੰਘ ਜੀ ਦੀ ਸਿਰਜਣਾਤਮਕ ਪ੍ਰਤਿਭਾ ਨੇ ਖ਼ਾਲਸੇ ਦੀ ਸਿਰਜਣਾ ਕਰਦੇ ਹੋਏ ਪਰੰਪਰਾਗਤ ਭਾਰਤੀ ਵੈਦਿਕ ਸੰਸਕ੍ਰਿਤੀ ਦੀ ਪੁਨਰ ਵਿਆਖਿਆ ਕਰ ਕੇ ਇਸ ਦਾ ਮੂੰਹ-ਮੱਥਾ ਹੀ ਬਦਲ ਦਿੱਤਾ। ਹਿੰਦੂ ਧਰਮ-ਗ੍ਰੰਥ ਮਨੁੱਖੀ ਜੀਵਨ ਦਾ ਅੰਤਿਮ ਉਦੇਸ਼ ਮੋਖ ਜਾਂ ਮੁਕਤੀ ਹੀ ਮੰਨਦੇ ਸਨ। ਇਹ ਮੁਕਤੀ ਸੰਸਾਰ ਤੋਂ ਸੰਨਿਆਸ ਧਾਰਨ ਕਰਨ 'ਤੇ ਆਧਾਰਿਤ ਹੈ। ਇਹ ਨੈਤਿਕ ਰੂਹਾਨੀ ਆਦਰਸ਼ ਮਨੁੱਖ ਨੂੰ ਆਪਣੇ ਆਪੇ ਵਿਚ ਸੁੰਗੇੜਦਾ ਹੈ। ਸਿਧਾਂਤਕ ਰੂਪ ਵਿਚ ਗਤੀਸ਼ੀਲ ਭਾਰਤੀ ਸੰਸਕ੍ਰਿਤੀ ਮੱਧ ਕਾਲ ਵਿਚ ਪਲਾਇਨ ਤੇ ਭਾਂਜਵਾਦ ਦੀ ਨਿਰਾਸ਼ਾ ਵਿਚ ਗ੍ਰਸ ਚੁਕੀ ਸੀ। ਬ੍ਰਾਹਮਣ ਤੇ ਖੱਤਰੀ ਨੇ ਆਪਣੇ ਵਿਅਕਤਿੱਤਵ ਦੀ ਝੂਠੀ ਰਾਖੀ ਲਈ ਸੁਰੱਖਿਆ ਜੁਗਤਾਂ ਦਾ ਦੰਭ ਭਰਿਆ ਤਾਣਾ-ਬਾਣਾ ਸਿਰਜ ਰੱਖਿਆ ਸੀ। ਬਾਹਰੋਂ ਮਾਰ ਖਾ ਕੇ ਉਹ ਦਲਿਤ ਵਰਗ ਨੂੰ ਕਰਮ-ਕਾਂਡ ਦੇ ਕਰੜੇ ਨੇਮ-ਵਿਧਾਨ ਵਿਚ ਬੰਨ੍ਹੀ ਬੈਠੇ ਸਨ। ਗੁਰਮਤਿ ਨੇ 'ਮੈਂ ਤੋਂ ਤੂੰ' ਤਕ ਦੇ ਰੂਹਾਨੀ ਵਿਕਾਸ ਨੂੰ ਧਰਤੀ ਦੀ ਧਰਮਸਾਲ ਵਿਚ ਫੈਲਾ ਕੇ ਪੇਸ਼ ਕੀਤਾ। ਮਨੁੱਖੀ ਕਰਮ ਨੂੰ ਇਤਿਹਾਸ ਦੇ ਸੰਦਰਭਾਂ ਵਿਚ ਸਾਕਾਰ ਕੀਤਾ। ਇਸ ਵਾਸਤੇ ਮਨੁੱਖ ਅਕਾਲ ਪੁਰਖ ਦੇ ਹੁਕਮ ਨੂੰ ਧਰਤੀ ਉੱਤੇ ਵਰਤਾਉਣ ਤੇ ਲਾਗੂ ਕਰਨ ਦਾ ਇਕ ਵਸੀਲਾ ਮਾਤਰ ਹੈ।

ਹਰ ਜੀਉਂਦੇ-ਜਾਗਦੇ ਮਨੁੱਖ ਨੂੰ ਬਦੀ ਤੇ ਪੀੜਾ ਨਾਲ ਦੋ-ਚਾਰ ਹੋਣਾ ਹੀ ਪੈਂਦਾ ਹੈ। ਕਦਮ-ਕਦਮ 'ਤੇ ਅਨਿਆਂ, ਜਬਰ, ਜ਼ੁਲਮ, ਬਦੀ, ਝੂਠ ਤੇ ਪ੍ਰਕਿਰਤਕ ਜਾਂ ਸਮਾਜਕ ਮੁਸ਼ਕਿਲਾਂ ਹਨ। ਇਹਨਾਂ ਨਾਲ ਨਿਪਟਣ ਦੇ ਦੋ ਹੀ ਰਾਹ ਹਨ। ਪਹਿਲਾ ਇਹ ਕਿ ਦੁਨਿਆਵੀ ਜ਼ਿੰਮੇਵਾਰੀਆਂ ਤੋਂ ਅੱਖਾਂ ਹੀ ਮੀਟ ਲਈਆਂ ਜਾਣ। ਦੂਜਾ ਇਹ ਕਿ ਬਹਾਦਰ ਬਣ ਕੇ ਇਹਨਾਂ ਨਾਲ ਟੱਕਰ ਲਈ ਜਾਵੇ। ਟੱਕਰ ਲੈਣ ਵਾਸਤੇ ਜ਼ਰੂਰੀ ਹੈ ਕਿ ਮਨੁੱਖ ਮੌਤ ਦੇ ਡਰ ਤੋਂ ਮੁਕਤ ਹੋਵੇ। ਬਹਾਦਰ ਬੰਦੇ ਮੌਤ ਦੀਆਂ ਅੱਖਾਂ ਵਿਚ ਝਾਕਦੇ ਹਨ; ਇਸ ਤੋਂ ਡਰਦੇ ਨਹੀਂ। ਮੌਤ ਤੋਂ ਨਿਡਰ ਹੋ ਕੇ ਕੀਤਾ ਨਿਸ਼ਕਾਮ ਮਨੁੱਖੀ ਕਰਮ ਹਾਲਾਤ ਨੂੰ ਨਿਸ਼ਚੇ ਹੀ ਸੁਖਾਵਾਂ ਮੋੜ ਦੇ ਸਕਦਾ ਹੈ।

ਮਨੁੱਖ ਅਕਾਲ ਪੁਰਖ ਦੇ ਵਿਸ਼ਾਲ ਅਨੰਤ ਖਿਲਾਰੇ ਵਿਚ ਬਹੁਤ ਮਾਮੂਲੀ ਹਸਤੀ ਦਾ ਮਾਲਕ ਹੈ। ਪਰ ਇਹ ਹੋਣੀ ਹਰ ਇਕ ਦੀ ਹੈ। ਸਾਨੂੰ ਦਿੱਸਣ ਵਾਲੇ ਅਜਿੱਤ ਤੇ ਸ਼ਕਤੀਸ਼ਾਲੀ ਜਾਬਰ ਦੀ ਵੀ ਤੇ ਉਸ ਨੂੰ ਸਭ ਕੁਝ ਸਮਝ ਕੇ ਹਰ ਅਨਿਆਂ ਚੁੱਪ-ਚਾਪ ਸਹਿ ਜਾਣ ਵਾਲੇ ਨਿਮਾਣੇ ਨਿਤਾਣੇ ਦੀ ਵੀ।

ਜੇ ਨਿਤਾਣਾ ਜਾਂ ਜ਼ੁਲਮ ਸਹਿ ਰਿਹਾ ਵਿਅਕਤੀ ਸਮਾਜ ਵਿਚੋਂ ਜ਼ੁਲਮ ਤੇ ਅਨਿਆਂ ਮਿਟਾ ਦੇਣ ਦਾ ਰਾਹ ਫੜਦਾ ਹੈ ਤਾਂ ਉਹ ਅਕਾਲ ਪੁਰਖ ਦੇ ਹੁਕਮ ਨੂੰ ਧਰਤੀ 'ਤੇ ਵਰਤਾਉਣ ਦਾ ਕਾਰਜ ਕਰਨ ਕਰਕੇ ਅਕਾਲ ਪੁਰਖ ਦੀ ਹਰ ਬਖ਼ਸ਼ਿਸ਼, ਹਰ ਖ਼ੁਸ਼ੀ ਦਾ ਅਧਿਕਾਰੀ ਬਣ ਜਾਂਦਾ ਹੈ। ਉਸ ਦੇ ਇਸ ਰਾਹ ਦੀ ਇਕੋ ਰੁਕਾਵਟ ਹੈ ਮੌਤ ਦਾ ਭੈ। ਮੌਤ ਦਾ ਭੈ ਹੀ ਇਕੋ ਐਸੀ ਚੀਜ਼ ਹੈ ਜੋ ਬੰਦੇ ਨੂੰ ਸੁਤੰਤਰਤਾ ਦਾ ਸੰਪੂਰਨ ਆਨੰਦ ਨਹੀਂ ਮਾਣਨ ਦਿੰਦੀ। ਮੌਤ ਦੇ ਭੈ ਤੋਂ ਮੁਕਤ ਵਿਅਕਤੀ ਅਸੀਮ ਅਕਾਲ ਪੁਰਖ ਨਾਲ ਇਕ-ਸੁਰ ਹੋਣ ਦੇ ਰਾਹ ਪੈ ਜਾਂਦਾ ਹੈ। ਉਹ ਆਪਣੀਆਂ ਸੀਮਾਵਾਂ ਤੋਂ ਪਾਰ ਹੋ ਜਾਂਦਾ ਹੈ।

ਖ਼ਾਲਸੇ ਦੀ ਸਿਰਜਣਾ ਨਾਲ ਜੁੜੀ ਅਲੌਕਿਕ ਘਟਨਾ ਮੌਤ ਦੇ ਡਰ ਤੋਂ ਮੁਕਤ ਕਰਨ ਦੀ ਜੁਗਤ ਹੈ। ਇਸ ਘਟਨਾ ਵਿਚੋਂ ਗੁਜ਼ਰੇ ਪੰਜ ਪਿਆਰੇ ਅਤੀਤ ਦੇ ਭਾਰ ਤੋਂ ਮੁਕਤ, ਭਵਿੱਖ ਦੇ ਭੈ ਤੋਂ ਵੀ ਮੁਕਤ, ਵਰਤਮਾਨ ਨਾਲ ਨਿਡਰ ਹੋ ਕੇ ਦਸਤ-ਪੰਜਾ ਲੈਣ ਦੇ ਸਮਰੱਥ ਵਿਅਕਤੀ ਸਨ। ਉਹ ਵਕਤ ਦੀਆਂ ਅੱਖਾਂ ਵਿਚ ਸਹਿਜੇ ਹੀ ਝਾਕ ਸਕਦੇ ਸਨ। ਉਹ ਸਦੀਵ ਕਾਲ ਵਿਚ ਵਿਆਪਤ, ਅਨੰਤ, ਨਿਰੰਤਰ ਵਰਤਾਰੇ ਦੇ ਭਾਈਵਾਲ ਬਣ ਗਏ ਸਨ। ਜ਼ਿੰਦਗੀ, ਮੌਤ ਉਹਨਾਂ ਲਈ ਸਾਧਾਰਨ ਆਦਮੀ ਵਾਂਗ ਪਲਾਂ-ਛਿਣਾਂ ਜਾਂ ਸਾਲਾਂ ਤਕ ਸੀਮਿਤ ਨਹੀਂ ਸੀ ਰਹਿ ਗਈ। ਨਾਸ਼ਮਾਨ ਤੇ ਕਾਲਬੱਧ ਸੰਸਾਰ ਵਿਚ ਰਹਿ ਕੇ ਵੀ ਉਹ ਸਦੀਵ ਤੇ ਅਕਾਲ ਨਾਲ ਇਕ-ਸੁਰ ਹੋ ਗਏ ਸਨ। ਉਹਨਾਂ ਦਾ ਸੰਬੰਧ ਸਿੱਧਾ ਅਕਾਲ ਪੁਰਖ ਨਾਲ ਜੁੜ ਗਿਆ ਸੀ ਜਾਂ ਫਿਰ ਉਸ ਦੀ ਜੋਤਿ ਗੁਰੂ ਨਾਲ। ਗੁਰੂ ਸਾਹਿਬ ਨੇ ਇਸੇ ਲਈ ਉਹਨਾਂ ਨੂੰ ਖ਼ਾਲਸੇ ਦਾ ਨਾਮ ਦਿੱਤਾ।

ਅਰਬੀ ਬੋਲੀ ਦੇ ਮੂਲ ਸ਼ਬਦ 'ਖ਼ਾਲਸਾ' ਦੇ ਮੂਲ ਅਰਥ ਵੀ ਇਹੀ ਹਨ—ਸਿੱਧਾ ਹੀ ਸੱਤਾ ਨਾਲ ਜੁੜਿਆ ਹੋਇਆ। 'ਸਰਬ ਲੋਹ' ਗ੍ਰੰਥ ਅਨੁਸਾਰ ਖ਼ਾਲਸਾ ਸਿੱਧੀ ਅਕਾਲ ਪੁਰਖ ਦੀ ਫ਼ੌਜ ਹੈ ਜੋ ਉਸ ਨੇ ਆਪਣੀ ਮੌਜ ਵਿਚ ਹੀ ਸਾਜੀ ਹੈ:

*ਖਾਲਸਾ ਅਕਾਲ ਪੁਰਖ ਕੀ ਫੌਜ।*
*ਪ੍ਰਗਟਿਯੋ ਖਾਲਸਾ ਪਰਮਾਤਮ ਕੀ ਮੌਜ।*

ਸਪੱਸ਼ਟ ਹੀ ਖ਼ਾਲਸੇ ਦਾ ਉਦੇਸ਼ ਆਦਰਸ਼ ਜੀਵਨ ਜੀਣਾ ਅਤੇ ਅਜਿਹੀ ਜੀਵਨ-ਜਾਚ ਦਾ ਪ੍ਰਸਾਰ ਕਰਨਾ ਹੈ। ਖ਼ਾਲਸੇ ਨੂੰ ਸਿੱਧਾ ਅਕਾਲ ਪੁਰਖ ਨਾਲ ਜੁੜਨ ਤੇ ਹੋਰ ਹਰ ਪ੍ਰਕਾਰ ਦੇ ਕਰਮ-ਕਾਂਡ ਤੋਂ ਵਰਜਣ ਦੇ ਸਪੱਸ਼ਟ ਫ਼ੁਰਮਾਨ ੩੩ ਸਵੱਈਆਂ ਵਿਚ ਇਉਂ ਅੰਕਿਤ ਹਨ:

*ਜਾਗਤ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥*

*(ਦਸਮ ਗ੍ਰੰਥ, ਪੰਨਾ ੭੧੨)*

ਖ਼ਾਲਸੇ ਦੀ ਪਰਿਭਾਸ਼ਾ ਤੇ ਇਸ ਦੇ ਆਦਰਸ਼ਾਂ ਤੇ ਉਦੇਸ਼ਾਂ ਦੀ ਸੋਝੀ ਇਸ ਪ੍ਰਕਾਰ ਦਿੱਤੀ ਗਈ ਹੈ:

*ਖਾਲਸਾ ਖਾਸ ਕਹਾਵੈ ਸੋਈ।*
*ਜਾ ਕੈ ਹਿਰਦੈ ਭਰਮ ਨ ਹੋਈ।*
*ਭਰਮ ਭੇਖ ਤੇ ਰਹੈ ਨਿਆਰਾ।*
*ਸੋ ਖਾਲਸ ਸਤਿਗੁਰੂ ਹਮਾਰਾ।* *(ਸ੍ਰੀ ਗੁਰੁ ਸੋਭਾ)*

ਖ਼ਾਲਸੇ ਦੇ ਆਦਰਸ਼ਾਂ ਤੇ ਉਦੇਸ਼ਾਂ ਤੇ ਇਹਨਾਂ ਪਿੱਛੇ ਕਾਰਜਸ਼ੀਲ ਵਿਵੇਕ ਦੀ ਪਛਾਣ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਵਰੋਸਾਏ ਭਾਈ ਨੰਦ ਲਾਲ ਜੀ ਦੇ ਬਚਨ ਵੀ ਇਥੇ ਚੇਤੇ ਕਰਨੇ ਬਣਦੇ ਹਨ :

*ਖਾਲਸਾ ਸੋਇ ਜੋ ਨਿੰਦਾ ਤਿਆਗੈ।*
*ਖਾਲਸਾ ਸੋਇ ਲੜੈ ਹੁਇ ਆਗੈ।...*
*ਖਾਲਸਾ ਸੋ ਪਰਦ੍ਰਿਸ਼ਟਿ ਤਿਆਗੈ।*
*ਖਾਲਸਾ ਸੋਇ ਨਾਮ ਰਤ ਲਾਗੈ॥੨੮॥*
*ਖਾਲਸਾ ਸੋ ਬਾਣੀ ਹਿਤ ਲਾਇ।*
*ਖਾਲਸਾ ਸੋਇ ਸਾਰ ਮੁਹਿ ਖਾਹਿ।*
*ਖਾਲਸਾ ਸੋਇ ਨਿਰਧਨ ਕੋ ਪਾਲੈ।*
*ਖਾਲਸਾ ਸੋਇ ਦੁਸ਼ਟ ਕੋ ਗਾਲੈ॥੨੯॥*

ਇਹ ਉਦੇਸ਼ ਤੇ ਆਦਰਸ਼ ਨਿਸ਼ਚੇ ਹੀ ਸਰਵੋਤਮ ਜੀਵਨ-ਉਦੇਸ਼ ਹਨ। ਜਾਤ, ਵਰਣ, ਮਜ਼ਹਬ ਤੇ ਹਰ ਪ੍ਰਕਾਰ ਦੇ ਵਿਤਕਰੇ ਤੋਂ ਮੁਕਤ ਹੋ ਕੇ ਸਰਬੱਤ ਦੇ ਭਲੇ ਦੀ ਲੋਚਾ ਕਰਦੇ ਹੋਏ ਮੌਤ ਦੇ ਭੈ ਤੋਂ ਮੁਕਤ ਜੀਵਨ ਇਹੀ ਹੈ, ਖ਼ਾਲਸੇ ਦਾ ਆਦਰਸ਼ ਅਤੇ ਉਦੇਸ਼।

(੯/੧੯੯੮)



# ਖ਼ਾਲਸੇ ਦੀ ਗੁਰਤਾ

ਆਪਣੇ ਮੂਲ ਵਿਸ਼ੇ 'ਤੇ ਵਿਚਾਰ ਕਰਨ ਤੋਂ ਪਹਿਲਾਂ ਸੰਖਿਪਤ ਰੂਪ ਵਿਚ ਸਿੱਖ ਧਰਮ ਦੇ ਦ੍ਰਿਸ਼ਟੀਕੋਣ ਤੋਂ ਗੁਰੂ ਪਦ ਨੂੰ ਸਮਝ ਲੈਣਾ ਲਾਭਕਾਰੀ ਹੋਵੇਗਾ। ਸੰਸਕ੍ਰਿਤ ਵਿਦਵਾਨਾਂ ਨੇ 'ਗੁਰੂ' ਪਦ ਦੀ ਵਿਉਤਪਤੀ 'ਗ੍ਰੀ' ਧਾਤੂ ਉੱਤੇ 'ਕੁ' ਪ੍ਰਤਜਯ ਲੱਗਣ ਤੋਂ ਹੋਈ ਮੰਨੀ ਹੈ ਅਤੇ ਇਹ ਸ਼ਬਦ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ, ਜਿਵੇਂ : ਭਾਰੀ, ਵਿਸਤ੍ਰਿਤ, ਲੰਬਾ, ਮਹੱਤਵਪੂਰਨ, ਅਸਾਧਯ, ਪ੍ਰਚੰਡ, ਸਤਿਕਾਰਯੋਗ, ਅਪਚ ਭੋਜਨ, ਪਿਆਰਾ, ਅਹੰਕਾਰੀ, ਦੀਰਘ ਮਾਤਰਾ, ਪਿਤਾ, ਬ੍ਰਹਸਪਤਿ ਦੇਵਗੁਰੂ, ਬ੍ਰਹਸਪਤਿ ਨਛੱਤਰ, ਨਵੇਂ ਸਿਧਾਂਤਾਂ ਦਾ ਵਯਖਯਾਤਾ, ਪ੍ਰਭਾਕਰ (ਮੀਮਾਂਸਾ ਦਾ ਕਰਤਾ) ਆਦਿ। ਭਾਈ ਕਾਨ੍ਹ ਸਿੰਘ ਨਾਭਾ ਅਤੇ ਉਹਨਾਂ ਪਿੱਛੋਂ ਹੋਏ ਨਵੀਂ ਪੀੜ੍ਹੀ ਦੇ ਸਿੱਖ ਵਿਦਵਾਨ ਜੋ ਪਰੰਪਰਾ ਨਾਲੋਂ ਤੱਥਾਂ ਦੀ ਪੜਤਾਲ 'ਤੇ ਵਧੇਰੇ ਵਿਸ਼ਵਾਸ ਰੱਖਦੇ ਹਨ, 'ਗੁਰੂ' ਸ਼ਬਦ ਦੇ ਕੋਸ਼ਗਤ ਅਰਥ ਕਰਨ ਵੱਲ ਵਧੇਰੇ ਰੁਚਿਤ ਹਨ। ਪਰ ਸਮੱਸਿਆ ਇਹ ਹੈ ਕਿ ਉਪਰੋਕਤ ਅਰਥਾਂ ਵਿਚੋਂ ਕੋਈ ਭੀ ਸਿੱਖ ਧਰਮ ਦੀ ਭਾਵਨਾ ਦੇ ਅਨੁਰੂਪ ਗੁਰੂ ਪਦ ਦਾ ਵਿਸ਼ੇਸ਼ ਅਰਥ ਸਪੱਸ਼ਟ ਕਰਨ ਦੇ ਸਮਰੱਥ ਨਹੀਂ ਹੈ। ਇਸ ਕਰਕੇ ਸਿੱਖ ਧਰਮ ਵਿਚ ਗੁਰੂ ਪਦ ਨੂੰ ਸਮਝਣ ਵਾਸਤੇ ਪਰੰਪਰਾਵਾਦੀ ਸਿੱਖ ਸਾਹਿਤਿਕ ਲਿਖਤਾਂ ਦਾ ਹੀ ਆਸਰਾ ਸਹਾਈ ਹੋ ਸਕਦਾ ਹੈ। ਭਾਈ ਮਨੀ ਸਿੰਘ ਜੀ ਨੇ 'ਸਿੱਖਾਂ ਦੀ ਭਗਤਮਾਲਾ' ਵਿਚ 'ਵਾਹਿਗੁਰੂ' ਦੇ ਅਰਥ ਨਿਰਧਾਰਿਤ ਕਰਦਿਆਂ 'ਗੁਰੂ' ਸ਼ਬਦ ਸੰਬੰਧੀ ਕਿਹਾ ਹੈ, 'ਗੋਇ' ਨਾਮ ਅੰਧਕਾਰ ਦਾ ਹੈ ਤੇ 'ਰੋਇ' ਨਾਮ ਪ੍ਰਕਾਸ਼ ਦਾ ਹੈ, ਐਸੇ ਜੜ੍ਹ ਅਨਿੱਤ ਦੇਹ ਨੂੰ ਜੋ ਪ੍ਰਕਾਸ਼ ਦੇ ਰਿਹਾ ਹੈ (ਉਹ ਗੁਰੂ ਹੈ)। ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਇਸ ਸੰਬੰਧੀ ਲਿਖਦੇ ਹਨ :

*'ਗੋ' ਤਮ ਨਾਮ ਅਗਜਾਨ ਅਨਿੱਤ।*
*'ਰੋ' ਪ੍ਰਕਾਸ਼ ਕਿਯੋ ਜਿਨ ਚਿੱਤ।*
*ਇਉਂ ਸ੍ਰੀ ਨਾਨਕ ਨਾਮ ਬਨਾਯੋ।*
*ਸੁਨਿ ਸ ਤਿ ਸੰਤਨ ਚਿੱਤ ਸੁਖ ਪਾਯੋ।* *(ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ)*

ਇਸ ਤਰ੍ਹਾਂ ਗੁਰੂ ਕੇਵਲ ਪ੍ਰਕਾਸ਼-ਸ਼ਕਤੀ ਨੂੰ ਹੀ ਨਹੀਂ ਕਿਹਾ ਜਾਂਦਾ, ਸਗੋਂ ਗੁਰੂ ਉਹ ਹੈ ਜੋ ਆਪਣੀ ਪ੍ਰਕਾਸ਼ਮਾਨਤਾ ਨੂੰ ਅਨਵ-ਸਮੂਹ ਦੇ ਹਿਰਦੇ ਵਿਚ ਸਫਲਤਾ ਸਹਿਤ ਸੰਚਾਰਿਤ ਕਰਨ ਦੀ ਦੈਵੀ ਸਮਰੱਥਾ ਨਾਲ ਭੀ ਭਰਪੂਰ ਹੋਵੇ। 'ਸੁਖਮਨੀ' ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ 'ਸਤਿਗੁਰੂ' ਉਹ ਪਰਮ-ਪਵਿੱਤਰ ਹਸਤੀ ਹੈ, ਜਿਸ ਨੇ ਪਰਮ-ਜੋਤਿ ਪਾਰਬ੍ਰਹਮ ਦੇ ਅਦੁੱਤੀ ਅਤੇ ਅਸੀਮ ਪ੍ਰਕਾਸ਼ ਸਰੂਪ ਨਾਲ ਤਦਰੂਪਤਾ ਗ੍ਰਹਿਣ ਕਰ ਲਈ ਹੈ ਅਤੇ ਪਾਰਬ੍ਰਹਮ ਦੇ ਅਗੰਮੀ

ਪ੍ਰਕਾਸ਼ ਦੀਆਂ ਨਿਰਮਲ ਕਿਰਨਾਂ ਨੂੰ ਸਿੱਖ-ਸਮੁਦਾਇ ਦੇ ਹਿਰਦਿਆਂ ਵਿਚ ਸਥਾਪਿਤ ਕਰ ਕੇ, ਉਹਨਾਂ ਨੂੰ ਸੰਸਾਰ-ਭਵਜਲ ਤੋਂ ਪਾਰ ਉਤਾਰਨ ਦੀ ਸਮਰੱਥਾ ਰੱਖਦਾ ਹੈ। ਗੁਰਵਾਕ ਹੈ :

*ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥*
*ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥* (ਪੰਨਾ ੨੮੬)

ਸਤਿਗੁਰੂ ਹੀ ਗਿਆਨ-ਜੋਤਿ ਦੇ ਉਜਾਲੇ ਰਾਹੀਂ ਅਵਿਦਿਆ ਜਾਂ ਅਗਿਆਨ ਤੇ ਭਰਮ-ਅੰਧੇਰੇ ਦਾ ਬਿਨਾਸ ਕਰ ਕੇ ਦਿਲਾਂ ਵਿਚ ਪ੍ਰਕਾਸ਼ ਕਰਨ ਲਈ ਪਾਰਬ੍ਰਹਮ ਵੱਲੋਂ ਅਧਿਕ੍ਰਿਤ 'ਸੰਤ' ਪੁਰਖ ਹੈ।

*ਗਿਆਨੁ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥* (ਪੰਨਾ ੨੯੩)

ਸਿੱਖ ਦ੍ਰਿਸ਼ਟੀਕੋਣ ਅਨੁਸਾਰ ਭਗਤ ਅਤੇ ਗੁਰੂ ਪਦ ਵਿਚ ਇਹੀ ਪ੍ਰਮੁੱਖ ਅੰਤਰ ਹੈ ਕਿ ਜਿਥੇ ਭਗਤ ਕੇਵਲ ਪ੍ਰਕਾਸ਼ਮਾਨਤਾ ਦਾ ਧਾਰਨੀ ਭਾਵ ਜੋਤਿ-ਰੂਪ ਹੈ, ਉਥੇ ਗੁਰੂ ਆਪਣੇ ਸ਼ਾਸਵਤ-ਪ੍ਰਕਾਸ਼ ਦਾ ਪੂਰਨ ਧਾਰਨੀ ਅਤੇ ਗਿਆਨ-ਕਿਰਨਾਂ ਦੇ ਪ੍ਰਸਾਰ ਦਾ ਸਭ ਤੋਂ ਉੱਚਤਮ ਅਥਵਾ ਮੂਲ ਸੋਮਾ ਹੈ। ਉਹ ਪ੍ਰਕਾਸ਼ ਨੂੰ ਪ੍ਰਸਾਰਿਤ ਕਰਨ ਦੀ 'ਜੁਗਤਿ' ਵਿਚ ਭੀ ਪੂਰਾ ਹੈ। ਆਪਣੀ ਜੋਤਿਮਾਨਤਾ ਅਤੇ ਸਫਲ ਪ੍ਰਕਾਸ਼ਨਾ ਸ਼ਕਤੀ ਕਰਕੇ ਸਿੱਖ ਧਰਮ ਵਿਚ ਸਤਿਗੁਰੂ ਨੂੰ ਦੀਪਕ ਨਾਲ ਤੁਲਨਾ ਦਿੱਤੀ ਗਈ ਹੈ। ਭ੍ਰਿੰਗੀ, ਪਾਰਸ ਅਤੇ ਬਾਵਨ ਗੁਰੂ ਨਾਲੋਂ ਦੀਪਕ ਗੁਰੂ ਨੂੰ ਸਰਵੋਤਮ ਸਵੀਕਾਰ ਕਰਦਿਆਂ ਕਵਿ ਸੰਤੋਖ ਸਿੰਘ ਦੀਪਕ-ਗੁਰੂ ਦੇ ਲੱਛਣ ਦੱਸਦੇ ਲਿਖਦੇ ਹਨ :

*ਇਕ ਸਤਿਗੁਰ ਹੈ ਦੀਪ ਸਮਾਨ।*
*ਤਿਨ ਸੋ ਮਿਲਹਿੰ ਜਿ ਦੀਪਕ ਆਨ।*
*ਅਪਨੇ ਸਮ ਹੀ ਲੇਤਿ ਬਨਾਇ।*
*ਬਾਤੀ ਤੇਲ ਜਿ ਸਹਤਿ ਮਿਲਾਇ।* (ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)

ਜਿਸ ਤਰ੍ਹਾਂ 'ਇਬਨ-ਅਰਬੀ' ਅਤੇ 'ਮਨਸੂਰ' ਜਿਹੇ ਦਾਰਸ਼ਨਿਕ ਸੂਫ਼ੀਆਂ ਨੇ 'ਹਕੀਕਤ-ਏ-ਮੁਹੰਮਦੀਆ' ਜਾਂ 'ਨੂਰੇ-ਮੁਹੰਮਦੀਆ' ਦੇ ਸਿਧਾਂਤਾਂ ਰਾਹੀਂ ਮੁਹੰਮਦ ਸਾਹਿਬ ਨੂੰ ਸਦੀਵੀ ਜੋਤਿ ਅਥਵਾ ਸਾਰੇ ਪੈਗੰਬਰਾਂ ਨੂੰ ਪ੍ਰਕਾਸ਼ ਦੇਣ ਵਾਲਾ ਮੂਲ ਪ੍ਰਕਾਸ਼ ਕਿਹਾ ਹੈ, ਕੁਝ ਇਸੇ ਤਰ੍ਹਾਂ ਦੀ ਮਾਨਤਾ ਸਿੱਖ ਧਰਮ ਵਿਚ ਭੀ ਮਿਲਦੀ ਹੈ ਅਤੇ ਅਦ੍ਵੈਤਵਾਦੀ ਵਿਚਾਰਧਾਰਾ ਵਿਚ ਇਸ ਖ਼ਿਆਲ ਦਾ ਹੋਣਾ ਕੁਦਰਤੀ ਗੱਲ ਹੈ। ਗੁਰਬਾਣੀ ਵਿਚ 'ਤੂੰ ਸਤਿਗੁਰੂ ਚਹੁ ਜੁਗੀ' 'ਨਾਨਕ ਜੁਗਿ ਜੁਗਿ ਗੁਰ ਗੋਪਾਲਾ' ਆਦਿ ਤੁਕਾਂ ਰਾਹੀਂ ਗੁਰੂ-ਜੋਤਿ ਦੀ ਸਦੈਵਤਾ 'ਤੇ ਭਰੋਸਾ ਕੀਤਾ ਗਿਆ ਹੈ। ਗਹੁ ਨਾਲ ਪੜਚੋਲ ਕਰਨ 'ਤੇ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਸਿੱਖ ਧਰਮ ਵਿਚ ਪਾਰਬ੍ਰਹਮ ਦੀ ਸਮੁੱਚੀ ਪ੍ਰਕਾਸ਼ਨਾ-ਸ਼ਕਤੀ ਨੂੰ ਹੀ ਗੁਰੂ-ਜੋਤਿ ਸਵੀਕਾਰ ਕੀਤਾ ਗਿਆ ਹੈ। ਗੁਰੂ-ਸ਼ਕਤੀ ਪ੍ਰਕਾਸ਼ ਦੇ ਸੂਖਮ ਅਤੇ ਸਥੂਲ ਸੋਮਿਆਂ ਦਾ ਅੰਤਿਮ ਆਧਾਰ ਹੈ। ਇਹ ਮੂਲ ਪ੍ਰਕਾਸ਼ ਜਦੋਂ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਸਥਿਤ ਹੋ ਗਿਆ ਤਾਂ ਪਾਰਬ੍ਰਹਮ ਦੀ ਜੋਤਿ ਜਾਂ ਗੁਰੂ-ਸ਼ਕਤੀ ਸਰਗੁਣ ਸਰੂਪ ਵਿਚ ਪ੍ਰਗਟ ਹੋ ਗਈ, ਕਿਉਂ ਜੁ ਮਾਇਆ ਦੁਆਰਾ ਅੰਧਾ ਕੀਤਾ ਮਨੁੱਖ ਸਿਰਫ਼ ਸਥੂਲ ਨੇਤਰਾਂ ਨਾਲ ਸਰਗੁਣ ਸਰੂਪ ਹੀ ਦੇਖ ਸਕਦਾ ਹੈ। ਗੁਰੂ ਦੇ ਭਿੰਨ-ਭਿੰਨ ਸਰੂਪਾਂ ਰਾਹੀਂ ਇਸ ਪ੍ਰਕਾਸ਼ ਦੀਆਂ ਪ੍ਰਾਪਤੀਆਂ ਨੇ ਵਿਸ਼ਵ ਵਿਚੋਂ ਮਾਨਵੀ-ਮਨਾਂ 'ਤੇ ਸਥਿਤ ਅਤਿ ਸੂਖਮ, ਅੰਧਕਾਰ ਦੀਆਂ ਪਰਤਾਂ ਨੂੰ ਹਟਾ ਕੇ ਗਿਆਨ-ਜੋਤਿ ਦੀ ਅੰਧਕਾਰ ਉੱਤੇ ਉੱਤਮਤਾ ਸਥਾਪਿਤ ਕੀਤੀ।

ਰਾਮਕਲੀ ਰਾਗ ਵਿਚ ਰਾਇ ਬਲਵੰਡ ਅਤੇ ਸੱਤੇ ਡੂਮ ਦੀ ਉਚਾਰਣ ਕੀਤੀ ਵਾਰ ਵਿਚ ਗੁਰੂ ਅੰਗਦ ਸਾਹਿਬ ਦੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਦਾ ਉਲੇਖ ਕਰਦਿਆਂ ਕਿਹਾ ਗਿਆ ਹੈ :

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* *(ਪੰਨਾ ੯੬੬)*

ਇਸ ਤੁਕ ਤੋਂ ਇਹ ਸੰਕੇਤ ਮਿਲਦਾ ਹੈ ਕਿ ਗੁਰੂ ਦੇ ਕਾਇਆ ਬਦਲਣ ਸਮੇਂ ਜੋ ਵਸਤਾਂ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਹੋਈਆਂ ਉਹ 'ਜੋਤਿ' ਤੇ 'ਜੁਗਤਿ' ਸਨ। ਇਸ ਤਰ੍ਹਾਂ ਗੁਰਤਾ ਦੇ ਦੋ ਪ੍ਰਮੁੱਖ ਅੰਗ ਸਪੱਸ਼ਟ ਹੁੰਦੇ ਹਨ। 'ਜੋਤਿ' ਦਾ ਸੰਬੰਧ ਸ਼ਬਦ ਦੀਆਂ ਗਿਆਨ-ਕਿਰਨਾਂ ਨਾਲ ਹੈ ਅਤੇ ਜੁਗਤਿ ਦਾ ਸੰਬੰਧ ਗੁਰੂ ਦੇ ਸਰਗੁਣ ਸਰੀਰ ਨਾਲ ਹੈ। ਭਾਈ ਨੰਦ ਲਾਲ ਜੀ ਆਪਣੀ ਰਚਨਾ 'ਰਹਿਤਨਾਮਾ' ਵਿਚ ਸ੍ਰੀ ਗੁਰੂ ਬਚਨਾਂ ਨੂੰ ਆਧਾਰ ਬਣਾ ਕੇ ਗੁਰੂ ਦੇ ਤਿੰਨ ਰੂਪਾਂ ਦਾ ਵਰਣਨ ਕਰਦੇ ਲਿਖਦੇ ਹਨ :

*ਤੀਨ ਰੂਪ ਹੋ ਮੋਹਿ ਕੇ ਸੁਨਹੁ ਨੰਦ ਚਿੱਤ ਲਾਇ।*
*ਨਿਰਗੁਣ ਸਰਗੁਣ ਗੁਰਸ਼ਬਦ ਹੈ ਕਹੇ ਤੋਹਿ ਸਮਝਾਇ।*

ਇਹਨਾਂ ਤੁਕਾਂ ਤੋਂ ਗੁਰੂ ਦੇ ਤਿੰਨ ਰੂਪ ਸਾਹਮਣੇ ਆਏ :

ੳ) ਗੁਰੂ ਦਾ ਪਰਮੇਸ਼ਰ ਰੂਪ
ਅ) ਗੁਰੂ ਦਾ ਸ਼ਬਦ ਰੂਪ
ੲ) ਗੁਰੂ ਦਾ ਸਰਗੁਣ ਜਾਂ ਸਰੀਰਕ ਰੂਪ।

(ੳ) **ਗੁਰੂ ਦਾ ਪਰਮੇਸ਼ਰ ਰੂਪ** : ਇਹ ਤ੍ਰਿਗੁਣੀ ਮਾਇਆ ਦੇ ਪ੍ਰਭਾਵ ਤੋਂ ਅਲੇਪ ਪਾਰਬ੍ਰਹਮ ਦੀ ਉਹ ਸਦੀਵੀ ਪ੍ਰਕਾਸ਼ਮਾਨਤਾ ਹੈ, ਜਿਸ ਰਾਹੀਂ ਰਚਨਾ ਤੋਂ ਪਹਿਲਾਂ ਪਰਮੇਸ਼ਰ ਆਪਣੇ ਅਸਤਿੱਤਵ ਅਤੇ ਅਵਸਥਾ ਨੂੰ ਭਲੀ-ਭਾਂਤ ਜਾਣਦਾ ਸੀ। ਪਾਰਬ੍ਰਹਮ ਦੀ ਇਹੀ ਪ੍ਰਕਾਸ਼-ਸ਼ਕਤੀ ਪਾਰਬ੍ਰਹਮ ਦੇ ਰਚਨਾ ਸੰਬੰਧੀ ਪਹਿਲੇ ਫੁਰਨੇ ਅਤੇ ਉਸ ਫੁਰਨੇ ਦੀ ਜਗਤ-ਰਚਨਾ ਵਿਚ ਪੂਰਨਤਾ ਦਾ ਆਧਾਰ ਹੈ। ਪਾਰਬ੍ਰਹਮ ਦੀ ਇਸ ਪ੍ਰਕਾਸ਼ਨਾ-ਸ਼ਕਤੀ ਨੂੰ ਸ਼ਬਦ-ਬ੍ਰਹਮ ਜਾਂ ਸਦੀਵੀ ਗੁਰੂ ਭੀ ਕਿਹਾ ਜਾ ਸਕਦਾ ਹੈ। ਪਾਰਬ੍ਰਹਮ ਇਸੇ ਜੋਤਿ-ਮਾਨਤਾ ਦੇ ਸੂਤਰ ਰਾਹੀਂ ਪੂਰੇ ਵਿਸ਼ਵ ਨੂੰ ਧਾਰਨ ਕਰ ਕੇ ਘਟ-ਘਟ ਵਾਸੀ ਅਤੇ ਅੰਤਰਜਾਮੀ ਹੋਇਆ ਹੈ। ਇਸੇ ਜੋਤਿ-ਸ਼ਕਤੀ ਰਾਹੀਂ ਹੀ ਜੀਵਾਤਮਾ, ਮਨ, ਬੁੱਧੀ, ਚਿੱਤ ਆਦਿ ਪ੍ਰਕਾਸ਼ਮਾਨ ਹਨ ਅਤੇ ਇਸੇ ਦੇ 'ਤੇਜਸ' ਦੀ ਊਰਜਾ-ਸ਼ਕਤੀ ਇੰਦਰਿਆਵੀ ਸਰੀਰ ਨੂੰ ਕ੍ਰਿਆਸ਼ੀਲ ਕਰਦੀ ਹੈ। ਇੰਜ ਜਗਤ ਰਚਨਾ ਤੋਂ ਪਹਿਲਾਂ ਨਿਰਸੰਕਲਪ ਪਰਮੇਸ਼ਰ ਅਤੇ ਰਚਨਾ ਵਿਚ ਸਕਿਰਿਆ ਪਾਰਬ੍ਰਹਮ ਦਾ ਉੱਤਮ ਸਰੂਪ-ਲੱਛਣ ਉਸ ਦੀ ਪ੍ਰਕਾਸ਼ਮਾਨਤਾ ਜਾਂ ਜੋਤਿ-ਰੂਪਤ ਹੈ, ਸ਼ਾਇਦ ਇਸੇ ਕਾਰਨ ਵਿਭਿੰਨ ਧਰਮਾਂ ਵਿਚ ਪਰਮ-ਸੱਤਾ ਨੂੰ ਦਿੱਤੇ ਪ੍ਰਮੁੱਖ ਨਾਵਾਂ ਦਾ ਸੰਬੰਧ ਪ੍ਰਕਾਸ਼ ਨਾਲ ਹੈ। ਪਾਰਬ੍ਰਹਮ ਦੇ ਇਸੇ ਸਰੂਪ-ਲੱਛਣ ਕਰਕੇ ਸਿੱਖ ਧਰਮ ਵਿਚ ਪਰਮ-ਹਸਤੀ ਨੂੰ 'ਵਾਹਿਗੁਰੂ' ਨਾਮ ਨਾਲ ਸੰਬੋਧਨ ਕਰਨ ਦੀ ਪਰੰਪਰਾ ਹੈ। ਭਾਈ ਨੰਦ ਲਾਲ ਜੀ 'ਗੁਰੂ' ਦੇ ਪਾਰਬ੍ਰਹਮ ਰੂਪ ਬਾਰੇ ਕਹਿੰਦੇ ਹਨ :

*ਏਕ ਰੂਪ ਤਿਹ ਗੁਣ ਤੇ ਪਰੇ।*
*ਨੇਤ ਨੇਤ ਜਿਹ ਨਿਗਮ ਉਚਰੇ।*
*ਘਟਿ ਘਟਿ ਬਿਆਪਕ ਅੰਤਰਜਾਮੀ।*
*ਪੂਰ ਰਹਿਓ ਜਿਉ ਜਲ ਘਟ ਪਾਨੀ।*

(ਅ) **ਗੁਰੂ ਦਾ ਸ਼ਬਦ ਰੂਪ** : ਭਾਵੇਂ ਪਾਰਬ੍ਰਹਮ ਦੀ ਜੋਤਿ-ਸ਼ਕਤੀ ਜਗਤ ਦੇ ਧੁਰ ਅੰਦਰ ਵਿਦਮਾਨ

ਹੋਣ ਕਰਕੇ ਜੀਵਾਂ ਨੂੰ ਹਮੇਸ਼ਾਂ ਪ੍ਰਕਾਸ਼ ਵੱਲ ਪ੍ਰੇਰਿਤ ਕਰਦੀ ਹੈ। ਫਿਰ ਭੀ ਤ੍ਰਿਗੁਣੀ ਮਾਇਆ ਦੇ ਅਵਿਦਿਆ, ਅਗਿਆਨ ਕਾਰਨ, ਅੰਧਕਾਰੀ ਭਾਸਦੀ ਪਦਾਰਥਕ ਸੰਸਾਰ-ਲੀਲ੍ਹਾ ਵਿਚ ਜੀਵ ਇੰਦਰੀਆਂ ਦੇ ਸੰਪਰਕ ਵਿਚ ਆਉਣ ਵਾਲੇ ਰੂਪ, ਰਸ, ਗੰਧ, ਸਪਰਸ਼, ਸ਼ਬਦ ਆਦਿ ਵਿਸ਼ਿਆਂ ਵਿਚ ਆਪਣੇ ਚਿੱਤ ਨੂੰ ਉਲਝਾ ਕੇ ਪਰਮ-ਸੁਰਤਿ ਦੇ ਇਕਾਗਰ ਪ੍ਰਕਾਸ਼ ਨਾਲੋਂ ਟੁੱਟਿਆ ਹੋਇਆ, ਭ੍ਰਾਂਤੀ ਦੇ ਘੁੱਪ ਹਨੇਰੇ ਦਾ ਸ਼ਿਕਾਰ ਹੋ ਜਾਂਦਾ ਹੈ। ਅੰਧਕਾਰ ਦੀ ਨਿਰੰਤਰ ਪੀੜਾ ਸਹਿਣ ਪਿੱਛੋਂ ਜਦੋਂ ਜੀਵ ਇਸ ਦੇ ਸੰਤਾਪ ਤੋਂ ਮੁਕਤ ਹੋਣ ਦੀ ਚਾਹਨਾ ਨਾਲ ਪ੍ਰਕਾਸ਼ਮਾਨਤਾ ਵਾਸਤੇ ਪੁਕਾਰ ਕਰਦੇ ਹਨ ਤਾਂ ਅਭਿਲਾਸ਼ੀਆਂ ਦੀ ਸਮਰੱਥਾ ਅਥਵਾ ਗ੍ਰਹਿਣ-ਸ਼ਕਤੀ ਜਾਂ ਦੇਸ਼-ਕਾਲ ਤੋਂ ਪ੍ਰਭਾਵਿਤ ਪ੍ਰਸਥਿਤੀਆਂ ਅਨੁਰੂਪ 'ਗੋਬਿੰਦ ਗੁਰੂ' ਰੂਪ ਬਦਲ ਕੇ ਜੀਵਾਂ ਨਾਲ, ਜੁਗਤਿ ਰਾਹੀਂ ਸੰਪਰਕ ਕਰ ਕੇ ਪ੍ਰਕਾਸ਼ ਦੀ ਉਤਮਤਾ ਸਥਾਪਿਤ ਕਰਦਾ ਹੈ। ਜੀਵਾਂ ਦੀ ਮੁਕਤੀ ਵਾਸਤੇ ਗੋਬਿੰਦ-ਗੁਰੂ ਜਾਂ ਸ਼ਬਦ-ਬ੍ਰਹਮ ਨੇ ਆਦਿ ਕਾਲ ਤੋਂ ਅਨਿਕ ਰੂਪਧਾਰੀ ਹੋ ਕੇ ਪ੍ਰਕਾਸ਼ਮਾਨਤਾ ਪ੍ਰਗਟ ਕੀਤੀ ਹੈ, ਪਰ ਇਹਨਾਂ ਸਾਰੇ ਸਰੂਪਾਂ ਵਿਚ ਪ੍ਰਕਾਸ਼ ਦੀ ਮਿਕਦਾਰ ਅਭਿਲਾਸ਼ੀਆਂ ਦੀ ਗ੍ਰਹਿਣ-ਸ਼ਕਤੀ ਦੇ ਅਨੁਸਾਰ ਹੀ ਪ੍ਰਗਟ ਹੋਈ ਹੈ।

ਸਿੱਖ ਨਿਸ਼ਚਾ ਹੈ ਕਿ ਪਾਰਬ੍ਰਹਮ ਦੀ ਇਸ 'ਸ਼ਬਦ-ਬ੍ਰਹਮ' ਗੁਰੂ-ਜੋਤਿ ਨੇ ਪੂਰਵ-ਵਰਤੀ ਪੈਗੰਬਰਾਂ, ਅਵਤਾਰਾਂ ਅਤੇ ਹੋਰ ਧਾਰਮਿਕ ਮਹਾਂਪੁਰਖਾਂ ਨੂੰ ਪ੍ਰਕਾਸ਼ਮਾਨ ਕੀਤਾ, ਪਰ ਗੁਰੂ ਨਾਨਕ ਕਾਇਆ ਵਿਚੋਂ ਇਹ ਪ੍ਰਕਾਸ਼ ਅੰਸ਼-ਰੂਪ ਵਿਚ ਨਹੀਂ, ਪੂਰਨ ਪ੍ਰਕਾਸ਼ਮਾਨਤਾ ਸਾਹਿਤ ਅਵਤ੍ਰਿਤ ਹੋਇਆ। ਗੁਰੂ ਕਾਇਆ ਰਾਹੀਂ ਪਾਰਬ੍ਰਹਮ ਦੀ ਨਿਰਾਕਾਰ ਸ਼ਬਦ-ਪ੍ਰਕਾਸ਼ਰੂਪਤਾ ਨੂੰ, ਮਨੁੱਖਾਂ ਦੇ ਸੰਪਰਕ ਵਿਚ ਲਿਆਉਣ ਵਾਸਤੇ ਅਕਾਰਧਾਰੀ ਅੱਖਰੀ ਸਰੂਪ ਪ੍ਰਦਾਨ ਕਰਨਾ ਪੈਂਦਾ ਹੈ। ਮਨੁੱਖ ਆਪਣੀਆਂ ਧੁਰ ਅੰਦਰਲੀਆਂ ਭਾਵਨਾਵਾਂ ਨੂੰ ਸੰਗੀ-ਸਾਥੀਆਂ ਨਾਲ ਸਾਂਝਾ ਕਰਨ ਦੀ ਇੱਛਾ ਨਾਲ ਜੋ ਧੁਨੀ ਕਰਦਾ ਹੈ, ਉਹ ਧੁਨੀ ਹੀ ਸ਼ਬਦ ਹੈ। ਇਹ ਧੁਨੀ ਮਨੁੱਖੀ-ਭਾਖਾ ਦਾ ਆਧਾਰ ਹੈ ਅਤੇ ਭਾਖਾ ਨੂੰ ਹੋਰ ਗਤੀਮਾਨ ਕਰਨ ਹਿੱਤ ਮਨੁੱਖ ਨੇ ਪਾਰਬ੍ਰਹਮ ਦੁਆਰਾ ਦਿੱਤੇ ਬੁਧਿ-ਪ੍ਰਕਾਸ਼ ਰਾਹੀਂ ਅੱਖਰ ਰੂਪੀ ਸੰਕੇਤ ਨਿਸ਼ਚਿਤ ਕੀਤੇ ਹਨ, ਜਿਸ ਤੋਂ ਸਥੂਲ ਆਕਾਰਧਾਰੀ ਸ਼ਬਦ ਹੋਂਦ ਵਿਚ ਆਉਂਦਾ ਹੈ। ਇਸ ਤਰ੍ਹਾਂ ਸ਼ਬਦ ਅਸਲ ਵਿਚ ਸੂਖਮ ਭਾਵਨਾਵਾਂ ਦਾ ਆਕਾਰ ਰੂਪ ਹੈ। ਲਿਖਿਤ ਸ਼ਬਦ ਦੀ ਕਾਲੀ ਸਿਆਹੀ ਅਤੇ ਸਥੂਲ ਆਕਾਰ ਅਥਵਾ ਸਫ਼ੈਦ ਗਿਆਨ-ਪ੍ਰਕਾਸ਼ ਤੇ ਸੂਖਮ ਨਿਰਾਕਾਰ ਭਾਵ-ਰੂਪਤਾ ਇਸ ਗੱਲ ਦੇ ਸੂਚਕ ਹਨ ਕਿ ਸ਼ਬਦ ਨਿਰਾਕਾਰ ਤੇ ਆਕਾਰ, ਰੋਸ਼ਨੀ ਤੇ ਅੰਧਕਾਰ, ਸਰਗੁਣ ਤੇ ਨਿਰਗੁਣ ਵਿਚ ਇਕ ਕੜੀ ਦਾ ਕੰਮ ਕਰਦਾ ਹੈ। ਕਾਲੇ ਅੱਖਰਾਂ ਵਿਚ ਲੁਪਿਤ ਉੱਜਵਲ ਗਿਆਨ-ਕਿਰਨਾਂ ਨੂੰ ਪਛਾਣੇ ਬਿਨਾਂ ਇਸ ਦਾ ਮਕੈਨੀਕਲ ਪਾਠ-ਰਟਨ, ਕਰਮ-ਕਾਂਡ ਦੀ ਅਵਿਦਿਆ ਰੂਪੀ ਕਾਲਖ ਉਤਪੰਨ ਕਰਦਾ ਹੈ ਅਤੇ ਜੇ ਇਸ ਦੀ ਗਿਆਨ ਜੋਤਿ ਇੰਦਰੀਆਂ ਰਾਹੀਂ ਕਾਇਆ ਵਿਚ ਪ੍ਰਵੇਸ਼ ਕਰ ਕੇ ਅੰਦਰਲੇ ਤੇ ਬਾਹਰਲੇ ਪ੍ਰਕਾਸ਼ ਨੂੰ ਅਭੇਦ ਕਰ ਦੇਵੇ ਤਾਂ ਮਨੁੱਖ ਅਦ੍ਵੈਤ ਦੇ ਚਾਨਣ ਵਿਚ ਮਾਇਆ ਦੀਆਂ ਭਰਮ-ਭ੍ਰਾਂਤੀਆਂ ਤੋਂ ਉੱਚਾ ਉੱਠ ਕੇ ਸ਼ਬਦ-ਬ੍ਰਹਮ ਦੀ ਪ੍ਰਕਾਸ਼ਮਾਨਤਾ ਦਾ ਅਸੀਮ ਆਨੰਦ ਪ੍ਰਾਪਤ ਕਰ ਕੇ ਜੀਵਨ-ਮਨੋਰਥ ਨੂੰ ਸਫਲ ਕਰ ਸਕਦਾ ਹੈ।

ਇਸ ਤਰ੍ਹਾਂ ਸ਼ਬਦ-ਬ੍ਰਹਮ ਜਦੋਂ ਅੱਖਰੀ ਰੂਪ ਵਿਚ ਆਉਂਦਾ ਹੈ ਤਾਂ ਇਸ ਨੂੰ ਗੁਰਬਾਣੀ ਜਾਂ ਸ਼ਬਦ ਕਿਹਾ ਜਾਂਦਾ ਹੈ। ਇਹ ਸ਼ਬਦ-ਜੋਤਿ ਹੀ ਗੁਰੂ ਦੀ ਜੋਤਿ ਹੈ। ਗੁਰੂ ਦਾ ਇਹ ਦੂਸਰਾ ਰੂਪ ਹੈ। ਸਾਰੇ ਧਰਮ ਗ੍ਰੰਥ ਅਤੇ ਮਹਾਂਪੁਰਖਾਂ ਦੇ ਪਾਵਨ ਬਚਨ ਇਸੇ ਸ਼ਬਦ-ਜੋਤਿ ਤੋਂ ਪ੍ਰਕਾਸ਼ਮਾਨ ਹਨ। ਉਹਨਾਂ ਦੀ ਸ਼ੁੱਧਤਾ ਇਸ ਗੱਲ 'ਤੇ ਨਿਰਭਰ ਕਰਦੀ ਹੈ ਕਿ ਉਚਾਰਨ ਕਰਤਾ ਸ਼ਬਦ-ਬ੍ਰਹਮ ਨਾਲ

ਕਿਸ ਪੱਧਰ 'ਤੇ ਅਭੇਦ ਸੀ ਅਤੇ ਸ਼ਬਦ ਦੀ ਸਾਂਭ-ਸੰਭਾਲ ਸਮੇਂ ਕਿਤਨੀ ਸਾਵਧਾਨੀ ਵਰਤੀ ਗਈ। ਇਸ ਪੱਖੋਂ ਸਿੱਖ ਧਰਮ ਗ੍ਰੰਥ 'ਗੁਰੂ ਗ੍ਰੰਥ ਸਾਹਿਬ' ਗੁਰੂ ਦੀ ਪੂਰਨ ਸ਼ੁੱਧ ਜੋਤਿ ਨਾਲ ਪ੍ਰਕਾਸ਼ਮਾਨ ਸਰਵੋਤਮ ਧਰਮ ਗ੍ਰੰਥ ਹੈ। ਭਾਈ ਨੰਦ ਲਾਲ ਜੀ ਗੁਰੂ ਜੀ ਦੇ ਇਸ ਦੂਸਰੇ ਰੂਪ ਬਾਰੇ ਕਹਿੰਦੇ ਹਨ :

*ਮੇਰਾ ਰੂਪ ਗ੍ਰੰਥ ਜੀ ਜਾਨ।*
*ਇਸ ਮੇਂ ਭੇਦ ਨਹੀ ਕੁਝ ਮਾਨ।*

(ੲ) **ਗੁਰੂ ਦਾ ਸਰਗੁਣ ਜਾਂ ਸਰੀਰਕ ਰੂਪ :** ਉਪਰ ਅਸੀਂ ਗੁਰੂ ਦੇ ਦੋ ਰੂਪਾਂ ਦਾ ਵਰਣਨ ਕਰਦਿਆਂ ਇਹ ਸਥਾਪਿਤ ਕੀਤਾ ਹੈ ਕਿ ਸ਼ਬਦ-ਬ੍ਰਹਮ ਕਿਵੇਂ ਸੂਖਮ ਤੋਂ ਅਕਾਰਧਾਰੀ ਸ਼ਬਦ ਵਿਚ ਪਰਿਵਰਤਿਤ ਹੁੰਦਾ ਹੈ। ਪਰ ਬ੍ਰਹਮ-ਪ੍ਰਕਾਸ਼ ਦੀ ਸ਼ਬਦ-ਜੋਤਿ ਦਾ ਗ੍ਰੰਥ ਰੂਪ ਧਾਰਨ ਕਰ ਲੈਣਾ ਕਾਫ਼ੀ ਨਹੀਂ। ਇਕ ਤਾਂ ਇਹ ਅਕਾਰਧਾਰੀਆਂ ਦੇ ਮਾਧਿਅਮ ਨਾਲ ਹੀ ਇਸ ਰੂਪਧਾਰੀ ਸਰੂਪ ਵਿਚ ਆਉਂਦਾ ਹੈ, ਦੂਜੇ ਇਸ ਦੇ ਪ੍ਰਕਾਸ਼ ਨੂੰ ਪ੍ਰਸਾਰਿਤ ਕਰਨ ਲਈ ਭੀ ਸਫਲ ਵਿਧੀ ਅਤੇ ਸਰੀਰ-ਧਾਰੀਆਂ ਦੇ ਸਾਰਥਕ ਯਤਨ ਚਾਹੀਦੇ ਹਨ। ਇਸ ਤਰ੍ਹਾਂ ਭਾਵੇਂ ਮਾਨਵੀ ਹਿਰਦੇ ਨੂੰ ਪ੍ਰਕਾਸ਼ਮਾਨ ਤਾਂ ਗੁਰੂ ਗ੍ਰੰਥ ਵਿਚ ਪ੍ਰਕਾਸ਼ਿਤ ਸ਼ਬਦ-ਜੋਤਿ ਨੇ ਹੀ ਕਰਨਾ ਹੈ, ਪਰ ਇਸ ਪ੍ਰਕਾਸ਼ ਦੇ ਪ੍ਰਗਟ ਕਰਨ ਲਈ ਗੁਰੂ ਦਾ ਸਰਗੁਣ ਜਾਂ ਸਰੀਰਕ ਰੂਪ ਹੀ ਮਾਧਿਅਮ ਹੈ। ਮੌਜੂਦਾ ਸਮੇਂ ਵਿਚ ਦੇਹ-ਪੂਜਾ ਦੁਆਰਾ ਉਤਪੰਨ ਕੀਤੀ ਉਤੇਜਨਾ ਅਧੀਨ ਸਿੱਖ ਪ੍ਰਚਾਰਕਾਂ ਨੇ ਸ਼ਬਦ-ਗੁਰੂ ਦਾ ਪ੍ਰਚਾਰ ਕਰਦਿਆਂ ਸਰੀਰ ਦੇ ਮਹੱਤਵ ਨੂੰ ਪੂਰੀ ਤਰ੍ਹਾਂ ਨਕਾਰ ਦਿੱਤਾ ਹੈ। ਫਿਰ ਭੀ ਇਸ ਸੰਬੰਧੀ ਕੋਈ ਸੰਦੇਹ ਨਹੀਂ ਕਿ ਦਸ ਗੁਰੂ ਸਰੀਰਾਂ ਦੀ ਜੁਗਤਿ ਵਿਧੀ ਪਵਿੱਤਰਤਾ ਤੋਂ ਸਿੱਖ ਇਨਕਾਰੀ ਨਹੀਂ ਹੋ ਸਕਦਾ। ਗੁਰਬਾਣੀ ਵਿਚ ਗੁਰੂ ਦੀ ਕਾਇਆ ਤਾਂ ਕੀ, ਗੁਰੂ ਦੇ ਮਾਤਾ-ਪਿਤਾ, ਗੁਰੂ ਦੇ ਸੰਗੀ ਸਿੱਖਾਂ ਅਤੇ ਗੁਰੂ-ਕੁਲ ਦੀ ਪਵਿੱਤਰਤਾ ਸਵੀਕਾਰ ਕੀਤੀ ਹੈ। ਗੁਰੂ ਰਾਮਦਾਸ ਜੀ ਦਾ ਕਥਨ ਹੈ :

*ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥*
*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥*
*ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥*

*(ਪੰਨਾ ੩੧੦)*

ਅਸੀਂ ਪਿੱਛੇ ਇਹ ਕਹਿ ਆਏ ਹਾਂ ਕਿ ਗੁਰੂ ਪਦ ਕੇਵਲ ਗਿਆਨ-ਜੋਤਿ ਨਾਲ ਹੀ ਸੰਬੰਧਿਤ ਨਹੀਂ ਬਲਕਿ ਗਿਆਨ-ਜੋਤਿ ਅਤੇ ਇਸ ਦੇ ਪ੍ਰਕਾਸ਼ਨ ਦੀ ਸਫਲ ਜੁਗਤਿ ਜਾਂ ਵਿਧੀ, ਇਹਨਾਂ ਦੋਹਾਂ ਅੰਗਾਂ ਜਾਂ ਗੁਰੂ-ਸਰੂਪਾਂ ਦਾ ਸੁਮੇਲ ਗੁਰੂ ਪਦ ਨਿਰਧਾਰਿਤ ਕਰਨ ਲਈ ਅਤਿ ਆਵੱਸ਼ਕ ਹੈ। ਜਿਥੇ ਗੁਰੂ-ਜੋਤਿ ਗੁਰਬਾਣੀ ਵਿਚ ਵਿਦਮਾਨ ਹੈ, ਉਥੇ ਜੁਗਤਿ, ਜੋ ਸਮੇਂ ਅਨੁਸਾਰ ਨਿਰਧਾਰਿਤ ਕਰਨੀ ਪੈਂਦੀ ਹੈ, ਗੁਰੂ ਸਰੀਰ ਨਾਲ ਸੰਬੰਧਿਤ ਹੈ। ਜਿਵੇਂ ਸ਼ਬਦ-ਜੋਤਿ ਨੂੰ ਸਦੀਵੀ ਪ੍ਰਦੀਪਿਤ ਕਰਨ ਹਿੱਤ ਗੁਰੂ-ਪਾਤਸ਼ਾਹਾਂ ਨੇ ਪ੍ਰਮਾਣਿਕ ਗ੍ਰੰਥ ਸੰਕਲਿਤ ਕਰਨ ਪ੍ਰਤੀ ਚੇਤੰਨਤਾ ਵਰਤੀ, ਉਸੇ ਤਰ੍ਹਾਂ ਗੁਰੂ ਦੀ ਸਰੀਰ-ਆਸ਼ਿ੍ਤ ਜੁਗਤਿ ਜਾਂ ਸ਼ਬਦ-ਪ੍ਰਸਾਰਨ ਵਿਧੀ ਨੂੰ ਸਥਾਈ ਕਰਨ ਸੰਬੰਧੀ ਭੀ ਉਹਨਾਂ ਇਕ ਦੋਸ਼-ਰਹਿਤ ਪ੍ਰਬੰਧ ਕਰਨ ਦੇ ਉਚੇਚੇ ਉਪਰਾਲੇ ਕੀਤੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਨ-ਕਲਿਆਣ ਹਿਤ ਧਰਮ ਉਪਦੇਸ਼ ਕਰਨ ਲਈ ਭ੍ਰਮਣ ਕਰਦਿਆਂ ਸੰਪਰਕ ਵਿਚ ਆਏ ਲੋਕਾਂ ਨੂੰ ਸੰਗਤ ਦੀ ਮਹਾਨਤਾ ਦੱਸ ਕੇ ਸੰਗਤਾਂ ਕਾਇਮ ਕਰਨ ਲਈ ਪ੍ਰੇਰਿਤ ਕੀਤਾ। ਸਿੱਧਾਂ ਦੇ ਇਕਾਂਤਵਾਦੀ ਧਰਮ ਨਾਲੋਂ ਸੰਗਤੀ ਧਰਮ ਦੀ ਉਤਮਤਾ ਦੱਸਦਿਆਂ ਉਹਨਾਂ ਸਿੱਖਾਂ ਨੂੰ ਕਿਹਾ, ''ਗੁਰ ਸੰਗਤਿ ਬਾਣੀ ਬਿਨਾਂ ਦੂਜੀ ਓਟ

ਨਹੀ ਹਹਿ ਰਾਈ'। ਕਰਤਾਰਪੁਰ ਵਿਚ ਧਰਮਸਾਲ ਕਾਇਮ ਕਰ ਕੇ ਸਾਧ-ਸੰਗਤਿ ਨੂੰ ਪਾਰਬ੍ਰਹਮ ਦੇ ਨਿਜ ਸਥਾਨ, ਸੱਚਖੰਡ ਦਾ ਦਰਜਾ ਦਿੱਤਾ :

*ਧਰਮਸਾਲ ਕਰਤਾਰਪੁਰੁ ਸਾਧਸੰਗਤਿ ਸਚ ਖੰਡ ਵਸਾਇਆ।* (ਵਾਰ ੨੪/੧)

ਗੁਰਬਾਣੀ ਅਤੇ ਹੋਰ ਮੁੱਢਲੇ ਸਿੱਖ ਗ੍ਰੰਥਾਂ ਵਿਚ ਸੰਗਤਿ ਦੀ ਉਸਤਤਿ ਸਿਰਫ਼ ਇਸ ਉਦੇਸ਼ ਨਾਲ ਨਹੀਂ ਕੀਤੀ ਗਈ ਕਿ ਸਾਧ ਸੰਗਤ, ਸੇਵਾ ਸਿਮਰਨ ਦੇ ਪ੍ਰਵਾਹ ਦਾ ਕੇਂਦਰ ਸੀ, ਬਲਕਿ ਇਸੇ ਸੰਗਤ ਨੇ ਵਿਕਸਿਤ ਹੋ ਕੇ ਗੁਰੂ ਦਾ ਸਰੀਰਕ ਸਥਾਨ ਜਾਂ ਗੁਰੂ-ਜੁਗਤਿ ਦਾ ਧਾਰਨੀ ਹੋਣਾ ਸੀ। ਭਾਈ ਨੰਦ ਲਾਲ ਜੀ 'ਸੰਗਤ' ਦੀ ਵਡਿਆਈ ਕਰਦਿਆਂ ਕਹਿੰਦੇ ਹਨ, ''ਅਸਾਂ ਹਰ ਥਾਂ ਰੱਬ ਦੇ ਨੂਰ ਨੂੰ ਮਹਾਂਪੁਰਖਾਂ ਦੀ 'ਸੰਗਤ' ਵਿਚ ਜਜ਼ਬ ਹੁੰਦਿਆਂ ਵੇਖਿਆ।'' ਭਾਈ ਮਨੀ ਸਿੰਘ ਜੀ ਦਾ ਕਥਨ ਹੈ, ''ਗੁਰਮੁਖ ਸਾਧ ਸੰਗਤ ਨੂੰ ਨਿਰੰਕਾਰ ਦਾ ਆਸਣ ਜਾਣਦੇ ਹੈਨ।'' ਗੁਰੂ ਕਾਲ ਵਿਚ ਸੰਗਤ ਦੀ ਅੱਖੀਂ ਡਿੱਠੀ ਵਡਿਆਈ ਬਾਰੇ ਮੁਹਸਿਨ ਫ਼ਾਨੀ ਲਿਖਦਾ ਹੈ, ''ਜਦੋਂ ਸਿੱਖ ਇਕੱਤਰ ਹੁੰਦੇ ਹਨ ਤਾਂ ਗੁਰੂ ਭੀ ਆਪਣੀ ਮਨੋਕਾਮਨਾ ਦੀ ਪੂਰਤੀ ਲਈ ਸੰਗਤ ਨੂੰ ਅਰਦਾਸ ਕਰਨ ਹਿੱਤ ਬੇਨਤੀ ਕਰਦਾ ਹੈ। ਸਿੱਖਾਂ ਦਾ ਵਿਸ਼ਵਾਸ ਹੈ ਕਿ ਜਦੋਂ ਸੰਗਤ ਇਕਾਗਰ ਚਿੱਤ ਹੋ ਕੇ ਕਿਸੇ ਕਾਰਜ ਲਈ ਅਰਦਾਸ ਕਰਦੀ ਹੈ ਤਾਂ ਉਹ ਕਾਰਜ ਸਫਲ ਹੋ ਜਾਂਦਾ ਹੈ।'' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤ ਨੂੰ ਉਸ ਸਮੇਂ ਇਕ ਨਵੀਂ, ਪਰ ਪੂਰਵ-ਨਿਰਧਾਰਿਤ ਰੂਪ-ਰੇਖਾ ਪ੍ਰਦਾਨ ਕਰ ਦਿੱਤੀ, ਜਦੋਂ ੧੬੯੯ ਈ. ਦੀ ਵੈਸਾਖੀ ਵਾਲੇ ਦਿਨ ਖੰਡੇ ਦੀ ਪਾਹੁਲ ਦੇ ਕੇ ਸੰਗਤ ਨੂੰ ਗੁਰੂ-ਖ਼ਾਲਸੇ ਵਿਚ ਰੂਪਾਂਤ੍ਰਿਤ ਕਰ ਦਿੱਤਾ। ਗੁਰੂ ਜੀ ਨੇ ਸਮੇਂ ਮੁਤਾਬਿਕ ਜੁਗਤਿ ਬਦਲ ਕੇ ਗੁਰੂ ਚੇਲੇ ਦੀ ਸਿਧਾਂਤਕ ਜਾਂ ਸੀਮਿਤ ਪਰੰਪਰਾ ਨੂੰ ਇਕ ਵਿਸਤ੍ਰਿਤ ਕ੍ਰਿਆਤਮਿਕ ਰੂਪ ਦੇ ਦਿੱਤਾ। ਭਾਈ ਗੁਰਦਾਸ ਜੀ (ਦੂਜੇ) ਨੇ ਇਸ ਪਰਿਵਰਤਨ ਦੀ ਵਾਸਤਵਿਕਤਾ ਨੂੰ ਇਕ ਸਤਰ ਵਿਚ ਪ੍ਰਸਤੁਤ ਕਰਦਿਆਂ ਲਿਖਿਆ ਹੈ :

*ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।*

ਸਿੱਖ ਲਿਖਾਰੀਆਂ ਅਨੁਸਾਰ ਖ਼ਾਲਸੇ ਨੂੰ ਗੁਰਤਾ ਦੇਣਾ ਉਸੇ ਤਰ੍ਹਾਂ ਦੀ ਕਿਰਿਆ ਸੀ, ਜਿਵੇਂ ਗੁਰੂ ਨਾਨਕ ਜੀ ਦੁਆਰਾ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਸੌਂਪਣਾ। ਭਾਈ ਰਤਨ ਸਿੰਘ 'ਭੰਗੂ' ਤੋਂ ਉਲਿਖਿਤ ਹੈ :

*ਕਰੀ ਜੁ ਸਤਿਗੁਰ ਪ੍ਰਥਮ ਬਿਧ ਸੋਈ ਪੁਨ ਬਿਧ ਕੀਨ।*
*ਪੰਜ ਭੁਜੰਗੀ ਜੋ ਦਏ ਗੁਰ ਉਨ ਤੇ ਪਾਹੁਲ ਲੀਨ।...*
*ਯਹੀ ਆਦ ਹੁਤ ਆਯੋ ਵਰਤਾਰਾ।*
*ਜਿਮ ਨਾਨਕ ਗੁਰ ਅੰਗਦ ਧਾਰਾ।* (ਪ੍ਰਾਚੀਨ ਪੰਥ ਪ੍ਰਕਾਸ਼)

ਆਮ ਤੌਰ 'ਤੇ ਖ਼ਾਲਸੇ ਦਾ ਅਰਥ ਸ਼ੁੱਧ, ਪਵਿੱਤਰ, ਖ਼ਾਲਸ, ਨਿਰਮਲ ਆਦਿ ਕਰਨ ਦੀ ਰੀਤ ਤੁਰ ਪਈ ਹੈ, ਪਰ ਸਿੱਖ ਪਰੰਪਰਾ ਅਨੁਸਾਰ 'ਖ਼ਾਲਸਾ' ਉਹ ਹੈ ਜੋ ਕਿਸੇ ਵਿਅਕਤੀ ਵਿਸ਼ੇਸ਼ ਦੀ ਵਿਚੋਲਗੀ ਬਿਨਾਂ, ਸਿੱਧਾ ਗੁਰੂ ਨਾਨਕ ਜੋਤਿ ਦੀ ਅਗਵਾਈ ਸਵੀਕਾਰ ਕਰਦਾ ਹੈ। ਇਤਿਹਾਸ ਅਨੁਸਾਰ ਸਿੱਖ ਪੰਥ ਦੀ ਵ੍ਰਿਧੀ ਹਿੱਤ ਮਸੰਦ ਪ੍ਰਥਾ ਹੋਂਦ ਵਿਚ ਆਈ। ਸੰਗਤਾਂ ਮਸੰਦਾਂ ਦੀ ਅਗਵਾਈ ਵਿਚ ਕੰਮ ਕਰਦੀਆਂ ਸਨ, ਪਰ ਜਿਨ੍ਹਾਂ ਥਾਵਾਂ 'ਤੇ ਮਸੰਦਾਂ ਦੀ ਨਿਯੁਕਤੀ ਨਹੀਂ ਕੀਤੀ ਗਈ, ਭਾਵ ਜੋ ਸੰਗਤਾਂ ਸਿੱਧੀਆਂ ਗੁਰੂ ਸਾਹਿਬ ਦੇ ਅਧੀਨ ਸਨ, ਉਹਨਾਂ ਨੂੰ ਖ਼ਾਲਸੇ ਦੀ ਵਿਧੀਵਤ ਸਥਾਪਨਾ ਤੋਂ ਪਹਿਲਾਂ ਹੀ 'ਖ਼ਾਲਸਾ' ਹੋਣ ਦਾ ਮਾਣ ਪ੍ਰਾਪਤ ਸੀ। ਗੁਰੂ ਪਾਤਸ਼ਾਹਾਂ ਦੇ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ

ਜੀ ਤੋਂ ਲੈ ਕੇ ਲਿਖੇ ਹੁਕਮਨਾਮੇ ਇਸ ਵਿਚਾਰ ਦੀ ਪੁਸ਼ਟੀ ਕਰਦੇ ਹਨ। ਇਸ ਪ੍ਰਕਾਰ ਇਹ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ 'ਖ਼ਾਲਸਾ' ਉਹ ਹੈ ਜੋ ਸਿੱਧਾ ਗੁਰੂ ਪਾਤਸ਼ਾਹ ਦੇ ਅਧੀਨ ਹੈ। ਕਵਿ ਸੈਨਾਪਤਿ ਸਪੱਸ਼ਟ ਲਿਖਦਾ ਹੈ :

*ਸੋ (ਮਸੰਦ) ਸਤਿਗੁਰ ਕੀਏ ਦੂਰਿ ਸਬ ਪਰਮ ਜੋਤਿ ਨਿਜ ਧਾਰਿ।*
*ਸਗਲ ਸਿੱਖ ਭਏ ਖਾਲਸਾ ਸੁਨੀਐ ਸਾਚ ਬਿਚਾਰਿ।* *(ਸ੍ਰੀ ਗੁਰੁ ਸੋਭਾ)*

ਭਾਈ ਸੁੱਖਾ ਸਿੰਘ ਦਾ ਕਥਨ ਹੈ :

*ਜਹਾਂ ਤਹਾਂ ਸੰਗਤ ਗੁਰ ਪਯਾਰੀ।*
*ਭਈ ਖਾਲਸਾ ਸਰਬ ਸੁ ਸਾਰੀ।* *(ਗੁਰ ਬਿਲਾਸ ਪਾ. ੧੦)*

੩੦ ਮਾਰਚ, ੧੬੯੯ ਨੂੰ ਸ੍ਰੀ ਗੁਰੂ ਜੀ ਨੇ ਅਕਾਲ ਪੁਰਖ ਦੀ ਆਗਿਆ ਅਨੁਸਾਰ ਨਿਮਰਤਾ ਸਹਿਤ ਪੰਜ ਪਿਆਰਿਆਂ ਤੋਂ ਪਾਹੁਲ ਦੀ ਯਾਚਨਾ ਕਰ ਕੇ ਆਪਣਾ ਸਰੀਰਕ ਰੂਪ ਅਤੇ ਗੁਰੂ ਕਾਇਆ ਨਾਲ ਸੰਬੰਧਿਤ 'ਜੁਗਤਿ' ਦਾ ਅਧਿਕਾਰ ਖਾਲਸੇ ਵਿਚ ਵਿਲੀਨ ਕਰ ਕੇ ਖ਼ਾਲਸੇ ਨੂੰ ਆਪਣਾ ਸਤਿਗੁਰੂ ਕਹਿ ਦਿੱਤਾ। ਉਹਨਾਂ ਕਈ ਹੋਰ ਘਟਨਾਵਾਂ ਰਾਹੀਂ ਖਾਲਸੇ ਦੀ ਗੁਰਤਾ ਦਾ ਅਧਿਕਾਰ ਸੁਦ੍ਰਿੜ੍ਹ ਕਰਨ ਹਿੱਤ ਕੌਤਕ ਵਰਤਾਏ।

ਸਿੱਖ ਇਤਿਹਾਸਕਾਰਾਂ ਦੀ ਧਾਰਨਾ ਹੈ ਕਿ ਚਮਕੌਰ ਦੀ ਗੜ੍ਹੀ ਤਿਆਗਣ ਸਮੇਂ ਪੰਜ ਸਿੱਖਾਂ ਨੇ ਆਪਣੇ ਵਿਸ਼ੇਸ਼ ਅਧਿਕਾਰ ਦੀ ਵਰਤੋਂ ਕੀਤੀ। ਕਵੀ ਸੰਤੋਖ ਸਿੰਘ ਤੋਂ ਉਲਿਖਿਤ ਹੈ :

*ਦਯਾ ਸਿੰਘ ਅਰੁ ਧਰਮ ਸਿੰਘ ਜੀ ਮਾਨ ਸਿੰਘ ਤੀਜੇ ਬਰ ਬੀਰ।*
*ਸੰਗਤ ਸਿੰਘ ਸੰਤ ਸਿੰਘ ਪੰਚਮ ਤਿਨਹੁੰ ਬਿਠਾਯੋ ਦੇ ਕਰਿ ਧੀਰ।*
*ਗੁਰਤਾ ਅਰਪਨਿ ਲਗੇ ਖਾਲਸੇ ਪੰਚ ਸਿੰਘ ਤਹਿਂ ਸੋਹਿਂ ਸ਼ਰੀਰ।*
*ਪੰਚਹੁੰ ਮਹਿਂ ਨਿਤ ਵਰਤਤਿ ਮੈਂ ਹੌਂ ਪੰਚ ਮਿਲਹਿਂ ਸੇ ਪੀਰਨਿ ਪੀਰ॥੨॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੬, ਅੰਸੂ ੪੧)*

ਦਾਦੂ ਦੁਆਰੇ ਸਮਾਧ ਨੂੰ ਤੀਰ ਨਾਲ ਨਮਸਕਾਰ ਕਰਾ ਕੇ ਖਾਲਸੇ ਤੋਂ ਪ੍ਰਸੰਨਤਾ ਸਹਿਤ ਤਨਖ਼ਾਹ ਲਗਵਾਉਣੀ ਜੀਵਨ-ਕਾਲ ਵਿਚ ਹੀ ਮਜ਼ਬੂਤ ਆਧਾਰ ਪ੍ਰਦਾਨ ਕਰਨ ਦੇ ਯਤਨ ਸਨ।

ਗ੍ਰੰਥ-ਪੰਥ ਦੀ ਗੁਰਤਾ ਦਾ ਭਾਵ ਇਹ ਹੈ ਕਿ ਗੁਰੂ ਦਾ ਜੋਤਿ-ਅੰਗ ਸ਼ਬਦ ਰੂਪ ਧਾਰ ਕੇ ਗ੍ਰੰਥ ਵਿਚ ਸੁਸ਼ੋਭਿਤ ਹੈ, ਪਰ ਇਸ ਸ਼ਬਦ-ਜੋਤਿ ਦੇ ਪ੍ਰਕਾਸ਼ ਨੂੰ ਵਿਸ਼ਵ ਵਿਚ ਦੀਪਤਿਮਾਨ ਕਰਨ ਵਾਸਤੇ ਜੁਗਤਿ ਦਾ ਜੋ ਯੋਗਦਾਨ ਆਵੱਸ਼ਕ ਹੈ, ਉਹ ਜ਼ਰੂਰਤ 'ਖ਼ਾਲਸਾ ਪੰਥ' ਪੂਰੀ ਕਰਦਾ ਹੈ। 'ਗੁਰੂ-ਪੰਥ' ਸਿੱਖ ਇਤਿਹਾਸ, ਸ਼ਬਦ-ਜੋਤਿ ਅਤੇ ਬਦਲੇ ਹਾਲਾਤਾਂ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਗੁਰੂ-ਗਿਆਨ ਦੀ ਪ੍ਰਕਾਸ਼ਮਾਨਤਾ ਦਾ ਵਿਸਤਾਰ ਕਰਨ ਵਾਸਤੇ 'ਜੁਗਤਿ' ਦੇ ਪੁਨਰ-ਨਿਰਧਾਰਣ ਲਈ ਅਧੀਕ੍ਰਿਤ ਹੈ। ਖਾਲਸੇ ਦੀ ਗੁਰਤਾ ਦਾ ਮਤਲਬ ਇਹ ਹੈ ਕਿ ਪੰਥ ਵਿਚ ਕਿਸੇ ਵੀ ਵਿਅਕਤੀ ਲਈ ਕੋਈ ਵਿਸ਼ੇਸ਼ ਦਰਜਾ ਨਹੀਂ ਹੈ, ਸਗੋਂ ਸਾਰੇ ਸਿੱਖਾਂ ਵਿਚ ਭਰਾ-ਭਰਾ ਵਾਲੀ ਸਮਾਨਤਾ ਹੈ।

੧੭੦੮ ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਪਿੱਛੋਂ ਖਾਲਸੇ ਦੀ ਗੁਰਤਾ ਦਾ ਵਿਚਾਰ ਕਿਤਨਾ ਕੁ ਪ੍ਰਭਾਵਸ਼ਾਲੀ ਸੀ, ਇਸ ਵਾਸਤੇ ਕੁਝ ਮਹੱਤਵਪੂਰਣ ਪ੍ਰਮਾਣਾਂ ਦੀ ਪ੍ਰਸਤੁਤੀ ਹੈ :

ਕਵੀ ਸੈਨਾਪਤਿ :

*ਖਾਲਸ ਮੇਰੋ ਰੂਪ ਹੈ ਹੌਂ ਖਾਲਸ ਕੇ ਪਾਸਿ।*

*ਆਦਿ ਅੰਤਿ ਹੀ ਹੋਤ ਹੈ ਖਾਲਸ ਮੈਂ ਪ੍ਰਗਾਸ।...*

*ਭਰਮ ਭੇਖ ਤੇ ਰਹੈ ਨਿਆਰਾ।*

*ਸੋ ਖਾਲਸ ਸਤਿਗੁਰੂ ਹਮਾਰਾ।*

ਭਾਈ ਕੋਇਰ ਸਿੰਘ :

*ਮੁਹ ਦਰਸਨ ਪੰਥ ਬਿਖੈ ਕਰ ਹੈ ਗੁਰੂ ਖਾਲਸਾ ਜਾਨ ਲਿਜੈ ਮਨ ਮਾਹੀ।*

*ਸ੍ਰੀ ਗੁਰ ਆਪ ਸਮਾਨ ਕਰਯੋ ਯਹ ਪੰਥ ਅਨੂਪ ਲਥੈ ਆਪ ਜਾਹੀ।*

ਭਾਈ ਸੁੱਖਾ ਸਿੰਘ :

*ਏਹੋ ਗੁਰੂ ਖਾਲਸਾ ਆਦੀ।*

*ਹੋਵਤ ਆਯੋ ਆਦਿ ਜੁਗਾਦੀ।*

ਭਾਈ ਪ੍ਰਹਿਲਾਦ ਸਿੰਘ :

*ਗੁਰੂ ਖਾਲਸਾ ਮਾਨੀਅਹਿ ਪਰਗਟ ਗੁਰੂ ਕੀ ਦੇਹ।*

*ਜੋ ਸਿੱਖ ਮੋ ਮਿਲਬੋ ਚਹਹਿ ਖੋਜ ਇਨਹੁ ਮਹਿ ਲੇਹ।* *(ਰਹਿਤਨਾਮਾ)*

ਭਾਈ ਦੇਸਾ ਸਿੰਘ :

*ਗੁਰੂ ਸਰੂਪ ਖਾਲਸਾ ਕਈਏ।*

*ਜਿਨ ਕੀ ਟਹਿਲ ਪਰਮ ਸੁਖ ਲਹੀਏ।*

ਬਾਵਾ ਸੁਮੇਰ ਸਿੰਘ :

*ਸ੍ਰੀ ਗੁਰੂ ਨਾਨਕ ਰੂਪ ਦਸ ਪੰਥ ਖਾਲਸਾ ਖਾਸ।*

*ਕਰ ਪ੍ਰਣਾਮ ਸੁਮੇਰ ਹਰਿ ਕਰਤ ਪਚਾਸਾ ਰਾਸ।*

ਭਾਈ ਬੁੱਧ ਸਿੰਘ :

*ਪੰਚ ਖਾਲਸਾ ਰੂਪ ਗੁਰ ਤਾਂ ਕੋ ਕਾਰਨ ਰੂਪ।*

*ਲੱਛਣ ਫਲ ਰਹਿਤ ਕਹੋ ਕਰਉ ਸਹਾਇ ਅਨੂਪ।*

ਭਾਈ ਰਤਨ ਸਿੰਘ ਭੰਗੂ :

*ਯੌਂ ਸਤਿਗੁਰ ਕੰਮ ਸਭ ਖਾਲਸੈ ਦੀਯੋ।*

*ਮੁਖਤਯਾਰ ਖਾਲਸਾ ਸਭ ਥਾਂ ਕੀਯੋ।*

ਕਵਿ ਸੰਤੋਖ ਸਿੰਘ :

*ਗੁਰੂ ਖਾਲਸਾ ਖਾਲਸਾ ਗੁਰੂ। ਅਬ ਤੇ ਹੋਇ ਐਸੀ ਬਿਧ ਸ਼ੁਰੂ।*

*ਅਪਨੀ ਜੋਤਿ ਖਾਲਸੇ ਬਿਖੈ। ਹਮ ਨੇ ਧਰੀ ਸਕਲ ਜਗ ਪਿਖੈ।*

ਸਰਬ ਲੋਹ ਗ੍ਰੰਥ :

*ਪ੍ਰਤਖਯ ਕਲਾ ਪਾਰਬ੍ਰਹਮ ਧਣੀਛੈ ਗ੍ਰੰਥਿ ਪੰਥ ਖਾਲਸ ਵਰਤੰਤਾ।*

*ਦਾਸ ਗੋਬਿੰਦ ਫ਼ਤਹਿ ਸਤਿਗੁਰੂ ਕੀ ਖਾਸ ਗ੍ਰੰਥ ਗੁਰੂ ਰੂਪ ਬਦੰਤਾ।*

ਮਹਾਰਾਜਾ ਰਣਜੀਤ ਸਿੰਘ ਨੇ ਅਧਿਨਾਇਕਵਾਦੀ ਰਾਜ ਕਾਇਮ ਕਰ ਕੇ 'ਗੁਰਮਤੇ' ਵਰਗੀਆਂ ਪਰੰਪਰਾਵਾਂ ਨੂੰ ਖ਼ਤਮ ਕਰ ਖ਼ਾਲਸੇ ਦੀ ਉੱਚਤਾ ਨੂੰ ਪ੍ਰਭਾਵਿਤ ਕੀਤਾ। ਅੰਗਰੇਜ਼ੀ ਰਾਜ ਸਮੇਂ ਮਹੰਤਾਂ ਦੀ ਡੇਰੇਦਾਰੀ ਵਿਰੁੱਧ ਪੰਥਕ ਭਾਵਨਾਵਾਂ ਫਿਰ ਪ੍ਰਬਲ ਹੋਈਆਂ, ਨਤੀਜੇ ਵਜੋਂ ਮਜ਼ਬੂਤ ਸਿੱਖ ਸੰਸਥਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਕ੍ਰਿਆਸ਼ੀਲ ਹੋ ਗਿਆ। ਪਰ ਆਜ਼ਾਦੀ ਪਿੱਛੋਂ ਸੰਤ-ਪ੍ਰਥਾ ਅਤੇ ਡੇਰੇਦਾਰਾਂ ਦਾ ਅਮਰ ਵੇਲ ਵਾਂਗ ਵਿਸਥਾਰ ਹੋਣ ਕਰਕੇ ਪੰਥਕ-ਉੱਚਤਾ ਉੱਤੇ ਵਿਅਕਤੀਵਾਦੀ-ਉੱਚਤਾ ਹਾਵੀ ਹੋ ਗਈ ਹੈ, ਜਿਸ ਨੇ ਸਿੱਖ ਸੰਗਠਨ ਨੂੰ ਧੜਿਆਂ ਵਿਚ ਵਿਭਾਜਿਤ ਕਰ ਕੇ ਪੰਥ ਦੀ ਸ਼ਕਤੀ ਨੂੰ ਖੀਣ ਕੀਤਾ ਹੈ। 'ਗ੍ਰੰਥ-ਗੁਰਤਾ' ਤਾਂ ਜ਼ੋਰ ਨਾਲ ਪ੍ਰਚਾਰੀ ਗਈ ਹੈ, ਪਰ 'ਪੰਥ-ਗੁਰਤਾ' ਦਾ ਵਿਚਾਰ ਧੁੰਦਲਾ ਹੋ ਗਿਆ ਹੈ। ਗੁਰੂ-ਪਦਵੀ ਨੂੰ ਠੀਕ ਸਮਝਣ ਅਤੇ ਸੰਗਠਨ ਦੀ ਭਲਾਈ ਲਈ ਪੰਥ ਤੇ ਗ੍ਰੰਥ ਦੀ ਗੁਰਤਾ ਵਿਚ ਸੰਤੁਲਨ ਰੱਖਣ ਦੀ ਲੋੜ ਹੈ।

(੪/੧੯੯੮)



# ਪੰਥ

*ਮੰਨੈ ਮਾਰਗਿ ਠਾਕ ਨ ਪਾਇ ॥*
*ਮੰਨੈ ਪਤਿ ਸਿਉ ਪਰਗਟੁ ਜਾਇ ॥*
*ਮੰਨੈ ਮਗੁ ਨ ਚਲੈ ਪੰਥੁ ॥*
*ਮੰਨੈ ਧਰਮ ਸੇਤੀ ਸਨਬੰਧੁ ॥* (ਪੰਨਾ ੩)

ਪੰਥ ਦਾ ਅਰਥ ਹੈ ਸ਼ਾਹੀ ਰਾਹ, ਭਾਵ ਐਡੀ ਵੱਡੀ ਖੁੱਲ੍ਹੀ ਚੌੜੀ ਸੜਕ ਜਿਸ 'ਤੇ ਕਿਸੇ ਪੰਥੀ ਦੇ ਭੁੱਲਣ ਦੀ ਸੰਭਾਵਨਾ ਨਹੀਂ ਤੇ ਜਿਹੜੀ ਤੋੜ ਮੰਜ਼ਲ ਤੀਕ ਜਾਂਦੀ ਹੈ, ਵਿਚਾਲੇ ਹੀ ਗੁੰਮ ਨਹੀਂ ਹੋ ਜਾਂਦੀ, ਜਿਸ ਦੀ ਹਸਤੀ ਸੁਤੰਤਰ ਹੈ, ਜਿਸ ਵਿਚ ਹੋਰ ਨਿੱਕੇ-ਮੋਟੇ ਰਾਹ ਆ ਕੇ ਮਿਲਦੇ ਹਨ ਤੇ ਖ਼ਤਮ ਹੋ ਜਾਂਦੇ ਹਨ, ਜਿਸ 'ਤੇ ਪੰਥੀ ਦੀ ਰਖਵਾਲੀ ਸਰਕਾਰ ਦੀ ਵਿਸ਼ੇਸ਼ ਜ਼ਿੰਮੇਵਾਰੀ ਹੈ, ਜਿਸ 'ਤੇ ਪੰਥੀ ਦੇ ਉਤਸ਼ਾਹ-ਭਰਪੂਰ ਰਹਿਣ ਲਈ ਪੂਰਨ ਅਗਵਾਈ ਪ੍ਰਾਪਤ ਹੈ, ਜਿਸ 'ਤੇ ਮੀਲ-ਪੱਥਰ ਲੱਗੇ ਹੋਏ ਹਨ ਤੇ ਆਰਾਮ ਲਈ ਛਾਇਆਦਾਰ ਬ੍ਰਿਛ ਹਨ, ਜਿਸ 'ਤੇ ਕੁਵੇਲਾ ਹੋਣ 'ਤੇ ਸਰਾਂ ਵਿਚ ਮੁਸਾਫ਼ਰ ਟਿਕ ਸਕਦਾ ਹੈ, ਜਿਸ 'ਤੇ ਸਦਾ ਚਾਨਣ ਰੱਖਣਾ ਰਾਜੇ ਦਾ ਫ਼ਰਜ਼ ਹੈ, ਹਨੇਰੀ ਘੁੱਪ ਰਾਤ ਵਿਚ ਵੀ ਉਸ 'ਤੇ ਅਗਵਾਈ ਦਾ ਕੁਝ ਨਾ ਕੁਝ ਪ੍ਰਬੰਧ ਰਹਿੰਦਾ ਹੈ। ਪੰਥ ਥਿਰ ਰਹਿਣ ਵਾਲੀ ਚੀਜ਼ ਹੈ ਤੇ ਜਿਤਨੇ ਤੀਕ ਉਹ ਪੰਥ ਹੈ, ਉਸ 'ਤੇ ਪੰਥੀ ਵੀ ਸਦਾ ਤੁਰਦੇ ਰਹਿਣਗੇ। ਫ਼ਰਕ ਇੰਨਾ ਹੈ ਕਿ ਅੱਜ ਜੋ ਪੰਥੀ ਕਿਸੇ ਪੰਥ 'ਤੇ ਪੈਂਡਾ ਮਾਰਦੇ ਆਪਣੀ ਮੰਜ਼ਲ 'ਤੇ ਪੁੱਜ ਗਏ ਹਨ, ਉਹ ਮੁੜ ਉਸ ਪੰਥ 'ਤੇ ਨਹੀਂ ਆਉਣਗੇ, ਉਹ ਮੰਜ਼ਲ 'ਤੇ ਪੁੱਜ ਕੇ ਹੋਰ ਪੰਥੀਆਂ ਤੇ ਸਦੀਵੀ ਅਟੱਲ 'ਬੇਗ਼ਮਪੁਰੇ' ਵਿਚ ਮਿਲ ਜਾਣਗੇ, ਪਰ ਤਾਂ ਵੀ ਪੰਥੀ ਸਦੀਵੀ ਹਨ ਕਿਉਂਕਿ ਹੋਰ ਪੰਥੀ ਉਸੇ ਰਾਹ 'ਤੇ ਆਪਣੀ ਮੰਜ਼ਲ ਤੀਕ ਪੁੱਜਣ ਲਈ ਤੁਰ ਰਹੇ ਹੋਣਗੇ ਤੇ ਕੁਝ ਤੁਰ ਪੈਣਗੇ। ਇਸ ਲਈ ਪੰਥ ਤੇ ਪੰਥੀ ਦੋਵੇਂ ਸਦੀਵੀ ਹੋ ਜਾਂਦੇ ਹਨ। ਅਸਲ ਵਿਚ ਦੋਵੇਂ ਇਕੋ ਚੀਜ਼ ਹੀ ਹਨ, ਪੰਥ ਪੰਥੀਆਂ ਲਈ ਹੈ ਤੇ ਪੰਥੀ ਪੰਥ ਲਈ ਹਨ। ਜਿਤਨੇ ਤੀਕ ਪੰਥੀ ਪੰਥ 'ਤੇ ਤੁਰ ਰਹੇ ਹਨ, ਉਹਨਾਂ ਵਿਚ ਅਦੁੱਤੀ ਸਾਂਝ ਰਹਿੰਦੀ ਹੈ ਤੇ ਰਹਿਣੀ ਚਾਹੀਦੀ ਹੈ, ਪਰ ਇਹ ਸਾਂਝ ਉਹਨਾਂ ਵਿਚ ਇਸ ਕਰਕੇ ਹੀ ਹੈ ਕਿ ਉਹ ਇਕ ਪੰਥ 'ਤੇ ਤੁਰ ਰਹੇ ਹਨ। ਪੰਥ ਹੀ ਉਹਨਾਂ ਦੀ ਸਾਂਝ ਜਾਂ ਜਥੇਬੰਦੀ ਦਾ ਕਾਰਨ ਹੈ। ਜਿਵੇਂ ਇਕੋ ਗੱਡੀ ਵਿਚ ਬੈਠੇ ਸਾਰੇ ਮੁਸਾਫ਼ਰਾਂ ਦੀ ਸਾਂਝ ਹੁੰਦੀ ਹੈ।

ਸਿੱਖ-ਪੰਥ ਪਰਮਾਤਮਾ ਰਾਜੇ ਦੀ ਆਪਣੀ ਸੜਕ ਹੈ, ਜਿਸ 'ਤੇ ਤੁਰਨ ਵਾਲੇ ਪੰਥੀਆਂ ਦੀ ਅਗਵਾਈ ਲਈ ਤੇ ਸੜਕ ਨੂੰ ਰੌਸ਼ਨ ਰੱਖਣ ਲਈ ਉਸ ਨੇ ਗੁਰੂ ਨੂੰ ਮੁਕੱਰਰ ਕੀਤਾ ਹੋਇਆ ਹੈ। ਇਸ ਸੜਕ 'ਤੇ ਤੁਰਨ ਵਾਲਿਆਂ ਦੀ ਰਖਵਾਲੀ ਤੇ ਦੇਖ-ਭਾਲ ਗੁਰੂ ਨੇ ਕਰਨੀ ਹੈ :

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥*
*ਸੇਵਕ ਕਉ ਗੁਰੁ ਸਦਾ ਦਇਆਲ॥* (ਪੰਨਾ ੨੮੬)

ਤੇ ਗੁਰੂ ਨੇ ਹੀ ਪੰਥੀਆਂ ਲਈ ਹੋਣਾ ਹੈ:

*ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥* (ਪੰਨਾ ੧੩੭)

ਪੰਥੀਆਂ ਦੀਆਂ ਸਾਰੀਆਂ ਸਰੀਰਕ, ਮਾਨਸਿਕ, ਬੌਧਿਕ ਤੇ ਆਤਮਕ ਲੋੜਾਂ ਉਸ ਸ਼ਾਹੀ ਸੜਕ 'ਤੇ ਗੁਰੂ ਨੇ ਹੀ ਪੂਰੀਆਂ ਕਰਨੀਆਂ ਹਨ ਪਰ ਮਹਾਨ ਚੀਜ਼ ਫਿਰ ਵੀ ਉਹ ਪੰਥ ਹੀ ਹੈ। ਪੰਥ ਤੇ ਪਰਮਾਤਮਾ ਦਾ ਆਪਣਾ ਹੈ ਤੇ ਗੁਰੂ ਉਸ ਪੰਥ ਨੂੰ ਬਣਾਉਣ ਲਗਾਇਆ ਜਾਂਦਾ ਹੈ ਤੇ ਉਸ ਦੀ ਰਾਖੀ ਤੇ ਪੰਥੀਆਂ ਦੀ ਦੇਖ-ਭਾਲ ਲਈ ਉਸ ਨੂੰ ਸੌਂਪਣਾ ਕੀਤੀ ਜਾਂਦੀ ਹੈ। ਤਾਂ ਵੀ ਬਾਦਸ਼ਾਹ, ਪੰਥ, ਪੰਥੀ ਤੇ ਪੰਥ ਦਾ ਰਾਖਾ ਸਾਰੇ ਹੀ ਬੜੀ ਮਹਾਨਤਾ ਰੱਖਦੇ ਹਨ। ਪਰਮਾਤਮਾ ਸਭ ਤੋਂ ਵੱਡਾ ਹੈ ਜਿਸ ਵੱਲ ਪੰਥ ਲੈ ਜਾ ਰਿਹਾ ਹੈ, ਪੰਥ ਉਸ ਤੋਂ ਥੱਲੇ ਹੈ, ਪੰਥ ਦੀ ਰਖਵਾਲੀ ਵਾਲਾ ਉਸ ਤੋਂ ਥੱਲੇ ਹੈ ਤੇ ਪੰਥੀ ਉਸ ਤੋਂ ਥੱਲੇ ਹੈ। ਪਰ ਪਹਿਲੀਆਂ ਤਿੰਨੇ ਚੀਜ਼ਾਂ ਹਨ ਪੰਥੀ ਦੇ ਕਲਿਆਣ ਤੇ ਸੁਖ ਸ਼ਾਂਤੀ ਲਈ ਹੀ। ਮਨੁੱਖ ਨੇ ਆਪਣੀ ਅੰਤਮ ਸ਼ਾਂਤ ਹੋਣ ਤੀਕ ਇਸ ਪੰਥ 'ਤੇ ਤੁਰ ਕੇ ਪੁੱਜਣਾ ਹੈ।

ਪੰਥ ਦਾ ਹੀ ਸਮਾਨ ਸ਼ਬਦ ਧਰਮ ਹੈ। ਸਿੱਖ ਧਰਮ ਜਾਂ ਪੰਥ ਸ਼ਾਹੀ ਮਾਰਗ ਹੈ, ਇਸ ਮਾਰਗ 'ਤੇ ਤੁਰਨ ਵਾਲਿਆਂ ਸਾਰਿਆਂ ਨੂੰ ਮਜਮੂਈ ਤੌਰ 'ਤੇ ਪੰਥ ਹੀ ਕਹਿ ਦਿੱਤਾ ਜਾਂਦਾ ਹੈ। ਜਿਵੇਂ ਗੱਡੀ ਵਿਚ ਬੈਠੇ ਸਾਰੇ ਮੁਸਾਫ਼ਰਾਂ ਨੂੰ ਗੱਡੀ ਹੀ ਕਹਿ ਦਿੱਤਾ ਜਾਂਦਾ ਹੈ—ਭਰੀ ਹੋਈ ਗੱਡੀ ਅੱਜ ਪੁੱਜੀ ਹੈ। ਪੰਥ ਤੇ ਪੰਥੀ ਨੂੰ ਸਮਾਨ ਅਰਥਾਂ ਵਿਚ ਵਰਤਿਆ ਜਾਂਦਾ ਹੈ।

ਇਹ ਸਾਰੇ ਪੰਥੀ ਜਾਂ ਸਿੱਖ-ਪੰਥ ਸੁਖੀ ਤਦ ਹੀ ਰਹਿ ਸਕਦਾ ਹੈ ਜੇ ਸਾਰੇ ਮੁਕੱਰਰ ਗੁਰ-ਪੰਥ ਜਾਂ ਮਾਰਗ 'ਤੇ ਤੁਰਦੇ ਰਹਿਣ। ਜੇ ਕੋਈ ਇਕ ਸਮੁੱਚੇ ਸਾਥ ਜਾਂ ਵਹੀਰ ਵਿਚੋਂ ਨਿਕਲ ਜਾਣ 'ਤੇ ਔਕੜ ਵਿਚ ਪੈ ਜਾਵੇ ਤਾਂ ਉਹ ਜ਼ਰੂਰ ਦੁਖੀ ਹੋਵੇਗਾ। ਅਸਲ ਵਿਚ ਪੰਥ ਹੀ ਸਾਰਿਆਂ ਨੂੰ ਸਾਂਝੇ ਰੱਖਣ ਵਾਲੀ ਚੀਜ਼ ਹੈ। ਭਾਵ ਸਿੱਖਾਂ ਨੂੰ ਕੇਵਲ ਸਿੱਖੀ-ਆਚਰਣ ਜਾਂ ਸਿੱਖੀ-ਆਦਰਸ਼ ਦਾ ਪਿਆਰ ਹੀ ਸੰਗਠਤ ਰੱਖ ਸਕਦਾ ਹੈ, ਕੋਈ ਰਾਜਸੀ ਜਾਂ ਸਮਾਜਕ ਜਾਂ ਤਾਲੀਮੀ ਪ੍ਰੋਗਰਾਮ ਉਹਨਾਂ ਨੂੰ ਇਕੱਠਿਆਂ ਨਹੀਂ ਰੱਖ ਸਕਦੇ। ਇਹ ਪ੍ਰੋਗਰਾਮ ਨਿੱਕੇ-ਨਿੱਕੇ ਮਾਰਗ ਹਨ, ਜੋ ਪੰਥ ਵਿਚ ਆ ਕੇ ਚੱਲਦੇ ਹਨ, ਪਰ ਮਾਰਗ-ਪੰਥ ਦੀ ਥਾਂ ਨਹੀਂ ਲੈ ਸਕਦੇ। ਨਿੱਕੀਆਂ ਨਦੀਆਂ ਸਾਗਰ ਵਿਚ ਆ ਕੇ ਰਲਦੀਆਂ ਹਨ ਪਰ ਕੋਈ ਨਦੀ ਸਾਗਰ ਦੀ ਥਾਂ ਨਹੀਂ ਹੈ। ਜਿਥੇ ਕੇਵਲ ਸਿੱਖੀ ਦੇ ਪਿਆਰ ਨਾਲ ਹੀ ਇਕੱਠੇ ਰਹਿ ਸਕਦੇ ਹਨ। ਭਾਵ ਪੰਥ ਹੀ ਪੰਥ ਨੂੰ ਇਕੱਠਾ ਰੱਖ ਸਕਦਾ ਹੈ।

ਸਿੱਖ ਗੁਰੂ ਸਾਹਿਬਾਨ ਨੇ ਪੰਥੀਆਂ ਨੂੰ ਇਕੋ ਪੰਥ 'ਤੇ ਰੱਖਣ ਲਈ ਹੋਰ ਭੀ ਕਈ ਮਨੋਵਿਗਿਆਨਕ ਤਰੀਕੇ ਵਰਤੇ ਹਨ। ਇਸ ਪੰਥ ਤੋਂ ਭਾਵ ਮਨੁੱਖ ਨੂੰ ਜਥੇਬੰਦ ਕਰਨ ਦੇ ਪੱਖ ਤੋਂ ਗੁਰ ਇਤਿਹਾਸ ਸੰਸਾਰ ਵਿਚ ਇਕ ਮਹਾਨ ਤਜਰਬਾ ਹੈ। ਸਿੱਖਾਂ ਨੂੰ ਪੰਥ ਬਣਾਉਣ ਲਈ ਹਰ ਗੁਰ-ਵਿਅਕਤੀ ਨੇ ਪੂਰਾ ਯਤਨ ਕੀਤਾ ਹੈ। ਵੱਡੀਆਂ ਗੱਲਾਂ ਇਸ ਜਥੇਬੰਦੀ ਲਈ, ਆਦਰਸ਼ ਤੇ ਗੁਣਾਂ ਦੀ ਸਾਂਝ ਹੀ ਸਨ ਤੇ ਗੁਰੂ ਦੀ ਅਗਵਾਈ ਨੂੰ ਸਤਿਕਾਰ ਸਹਿਤ ਕਬੂਲ ਕਰਨਾ ਜਿਵੇਂ ਗੱਡੀ ਵਿਚ ਬੈਠੇ ਮੁਸਾਫ਼ਰ ਡਰਾਈਵਰ ਦੀ ਅਗਵਾਈ ਨੂੰ ਕਬੂਲਦੇ ਹਨ ਤੇ ਜਹਾਜ਼ ਵਿਚ ਬੈਠੇ ਮਲਾਹ ਦੀ ਅਗਵਾਈ ਨੂੰ। ਗੁਰੂ ਸਾਹਿਬਾਨ ਨੇ ਪੰਥੀਆਂ ਨੂੰ ਜਥੇਬੰਦ ਰੱਖਣ ਲਈ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ ਹਨ, ਪੰਥ ਨੂੰ ਸਦਾ ਜਥੇਬੰਦ ਰੱਖਣ ਦਾ ਮੰਤਵ ਗੁਰੂ ਸਾਹਿਬਾਨ ਦੇ ਸਾਹਮਣੇ ਰਿਹਾ ਹੈ:

**ਗੁਰੂ ਨਾਨਕ ਦੇਵ ਜੀ:**

*ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥੧੦॥ (ਪੰਨਾ ੭੨)*
*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥*
*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥੫॥ (ਪੰਨਾ ੭੨)*
*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*
*ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥*
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥*
*ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥*
*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥ (ਪੰਨਾ ੭੬੫-੬੬)*
*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥*
*ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥*
*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥*
*ਆਦੇਸੁ ਤਿਸੈ ਆਦੇਸੁ॥*
*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੮॥ (ਪੰਨਾ ੬)*

**ਗੁਰੂ ਅਮਰਦਾਸ ਜੀ:**

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*
*ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥*
*ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥*
*ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥੨੩॥ (ਪੰਨਾ ੯੨੦)*

**ਗੁਰੂ ਰਾਮਦਾਸ ਜੀ:**

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥... ...*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥ (ਪੰਨਾ ੩੦੫)*

**ਗੁਰੂ ਅਰਜਨ ਦੇਵ ਜੀ:**

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥*
*ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ॥*

ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥ (ਪੰਨਾ ੭੬੩)
ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥੨॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥ (ਪੰਨਾ ੧੨੯੯)

**ਗੁਰੂ ਤੇਗ਼ ਬਹਾਦਰ ਜੀ :**

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥ (ਪੰਨਾ ੧੪੨੭)

**ਗੁਰੂ ਗੋਬਿੰਦ ਸਿੰਘ ਜੀ :**

ਮੈ ਅਪਨਾ ਸੁਤ ਤੋਹਿ ਨਿਵਾਜਾ॥
ਪੰਥੁ ਪ੍ਰਚੁਰ ਕਰਬੇ ਕਹੁ ਸਾਜਾ॥
ਜਾਹਿ ਤਹਾਂ ਤੈ ਧਰਮੁ ਚਲਾਇ॥
ਕਬੁਧਿ ਕਰਨ ਤੇ ਲੋਕ ਹਟਾਇ॥੨੯॥...
ਯਾਹੀ ਕਾਜ ਧਰਾ ਹਮ ਜਨਮੰ॥
ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਨਿ॥੪੩॥ (ਦਸਮ ਗ੍ਰੰਥ, ਪੰਨਾ ੫੭)
ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਭੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥੮੬॥ (ਦਸਮ ਗ੍ਰੰਥ, ਪੰਨਾ ੧੯)
ਜੁੱਧ ਜਿਤੇ ਇਨਹੀ ਕੇ ਪ੍ਰਸਾਦਿ
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥
ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ
ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥
ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ
ਇਨਹੀ ਕੀ ਕ੍ਰਿਪਾ ਸਭ ਸਤ੍ਰੂ ਮਰੇ॥
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ

*ਨਹੀ ਮੋਸੇ ਗਰੀਬ ਕਰੋਰ ਪਰੇ॥੨॥* *(ਦਸਮ ਗ੍ਰੰਥ, ਪੰਨਾ ੭੧੯)*

*ਸਰਬੱਤ ਖ਼ਾਲਸਾ ਜੀ!*
*ਜਹਾਂ ਜਹਾਂ ਖਾਲਸਾ ਜੀ ਸਾਹਿਬ,*
*ਤਹਾਂ ਤਹਾਂ ਰੱਛਿਆ ਰਿਆਇਤ, ਦੇਗ ਤੇਗ ਫ਼ਤਹ।*
*ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ।*
*ਖ਼ਾਲਸੇ ਜੀ ਕੇ ਬੋਲ ਬਾਲੇ।... ...*
*ਹੇ ਅਕਾਲ ਪੁਰਖ! ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ!*
*ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ,*
*ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ ਦੀਦਾਰ*
*ਤੇ ਸੇਵਾ-ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।...*
*ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।*
*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।* *(ਅਰਦਾਸ)*

ਇਹਨਾਂ ਮਹਾਂਵਾਕਾਂ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਪੰਥ ਇਕੱਠਾ ਤਦ ਹੀ ਰਹਿ ਸਕਦਾ ਹੈ ਜੇ ਸਾਰੇ ਸਿੱਖ ਤਿੰਨ ਸਾਂਝਾਂ ਪੂਰੀਆਂ ਰੱਖਣ :

(ੳ) **ਆਦਰਸ਼ ਦੀ ਸਾਂਝ :** ਸਾਰਿਆਂ ਦਾ ਆਦਰਸ਼ ਸਾਂਝਾ ਹੋਵੇ ਤੇ ਆਦਰਸ਼ ਪ੍ਰਭੂ ਮਿਲਾਪ ਹੋਵੇ, ਸਿੱਖੀ ਜਾਂ ਆਚਰਣ ਉਸਾਰੀ ਆਦਰਸ਼ ਹੋਵੇ।

(ਅ) **ਪੰਥ ਦੀ ਸਾਂਝ :** ਆਦਰਸ਼ ਤੀਕ ਪੁੱਜਣ ਲਈ ਸਾਰੇ ਇਕੋ ਜਹਾਜ਼ 'ਤੇ ਚੜ੍ਹਨ, ਇਕੋ ਪੰਥ ਜਾਂ ਸ਼ਾਹ-ਰਾਹ ਨੂੰ ਚੁਣਨ। ਉਹ ਗੁਰੂ ਹੈ, ਗੁਰੂ ਗ੍ਰੰਥ ਸਾਹਿਬ, ਗੁਰੂ ਪੰਥ, ਗੁਰੂ ਗ੍ਰੰਥ ਦੇ ਅਧੀਨ ਰਹਿ ਕੇ ਜਥੇਬੰਦ ਰਹਿ ਸਕਦਾ ਹੈ।

(ੲ) **ਪਰਸਪਰ ਸਾਂਝ :** ਮੰਜ਼ਲ ਸਾਂਝੀ ਹੋਵੇ, ਸੜਕ ਜਾਂ ਪੰਥ ਵੀ ਇਕੋ ਹੋਵੇ ਪਰ ਜੇ ਸਾਰੇ ਰਾਹੀ ਆਪੋ ਵਿਚ ਜਥੇਬੰਦ ਨਾ ਰਹਿਣ ਤਦ ਵੀ ਬਹੁਤ ਕਠਨਾਈ ਦਾ ਸਾਹਮਣਾ ਕਰਨਾ ਪਵੇਗਾ। ਪੰਥੀਆਂ ਦੀ ਪਰਸਪਰ ਮਿਲਵਰਤਣ ਜਥੇਬੰਦੀ ਤੇ ਸਾਂਝ ਬੜੀ ਲੋੜੀਂਦੀ ਹੈ।

ਇਹ ਤਿੰਨ ਸਾਂਝਾਂ ਨਾਮ, ਗੁਰੂ ਤੇ ਮਨਾਂ ਦੀਆਂ ਸਾਂਝਾਂ ਵੀ ਕਹੀਆਂ ਜਾ ਸਕਦੀਆਂ ਹਨ, ਇਹ ਤਿੰਨੇ ਸਾਂਝਾਂ ਰਲ ਕੇ ਹੀ ਪੰਥ ਅਖਵਾਉਂਦੀਆਂ ਹਨ। ਜਿੰਨੇ ਤੀਕ ਸਾਰੇ ਸਿੱਖ ਇਹ ਤਿੰਨੇ ਸਾਂਝਾਂ ਰੱਖਦੇ ਹਨ, ਉਹ ਪੰਥ ਹਨ। ਗੁਰੂ ਸਾਹਿਬਾਨ ਨੇ ੧੪੬੯ ਤੋਂ ਲੈ ਕੇ ੧੭੦੮ ਈ. ਤੀਕ ਆਪ ਸਾਡੇ ਨਾਲ ਰਹਿ ਕੇ ਇਹ ਤਿੰਨੇ ਸਾਂਝਾਂ ਪੈਦਾ ਕੀਤੀਆਂ ਤੇ ਸਾਨੂੰ ਪੰਥ ਬਣਾਇਆ ਜਾਂ ਸਾਡਾ ਪੰਥ ਬਣਾਇਆ। ਹੁਣ ਵੀ ਇਹ ਤਿੰਨੇ ਸਾਂਝਾਂ ਰਹਿਣ ਨਾਲ ਪੰਥ ਰਹਿ ਸਕਦਾ ਹੈ, ਇਹਨਾਂ ਸਾਂਝਾਂ ਦਾ ਭਾਵ ਥੋੜ੍ਹੇ ਜਿਹੇ ਵਿਸਥਾਰ ਨਾਲ ਵੇਖਣ ਦਾ ਯਤਨ ਕਰਦੇ ਹਾਂ।

### (ੳ) ਆਦਰਸ਼ ਦੀ ਸਾਂਝ

ਗੁਰੂ ਨਾਨਕ ਸਾਹਿਬ ਦਾ ਯਤਨ ਇਕ ਫ਼ਿਰਕਾ ਬਣਾਉਣਾ ਨਹੀਂ ਸੀ, ਸਗੋਂ ਇਕ ਖ਼ਾਸ ਪ੍ਰਕਾਰ ਦਾ ਮਨੁੱਖ ਬਣਾਉਣਾ ਸੀ। ਉਹ ਮਨੁੱਖ ਦੇ ਮਨ ਦੀ ਇਕ ਖ਼ਾਸ ਦਸ਼ਾ ਪੈਦਾ ਕਰਨਾ ਚਾਹੁੰਦੇ ਸਨ, ਫ਼ਿਰਕਾ ਭਾਵੇਂ ਉਸ ਦਾ ਕੋਈ ਹੋਵੇ। ਮਨੁੱਖ ਇਕ ਖ਼ਾਸ ਸਦਾਚਾਰਕ ਪੱਧਰ ਵਾਲਾ ਹੋਵੇ, ਕੰਮ ਭਾਵੇਂ

ਉਹ ਕੋਈ ਕਰਦਾ ਹੋਵੇ। ਮਨੁੱਖ ਕਿਸੇ ਫ਼ਿਰਕੇ ਦਾ ਹੋਵੇ, ਕਿਸੇ ਪੰਥ ਦਾ ਹੋਵੇ, ਕਿਸੇ ਕਿੱਤੇ ਦਾ ਹੋਵੇ, ਗੁਰੂ ਨਾਨਕ ਸਾਹਿਬ ਉਸ ਵਿਚ ਇਕ ਵਿਸ਼ੇਸ਼ ਸਦਾਚਾਰਕ ਦਸ਼ਾ ਦਾ ਮਨੁੱਖ ਵੇਖਣਾ ਚਾਹੁੰਦੇ ਸਨ। ਜੋ ਸ਼ਬਦ ਉਹਨਾਂ ਨੇ ਜੋਗੀਆਂ ਲਈ ਸੂਹੀ ਤੇ ਰਾਮਕਲੀ ਰਾਗਾਂ ਵਿਚ ਫ਼ੁਰਮਾਏ ਹਨ, ਜੋ ਸਲੋਕ ਉਹਨਾਂ ਮੁਸਲਮਾਨਾਂ ਲਈ ਮਾਝ ਦੀ ਵਾਰ ਵਿਚ ਤੇ ਜੋ ਸਲੋਕ ਜੈਨੀਆਂ ਲਈ ਮਾਝ ਦੀ ਵਾਰ ਵਿਚ ਤੇ ਜੋ ਸਲੋਕ ਉਹਨਾਂ ਹਿੰਦੂਆਂ ਲਈ ਆਸਾ ਦੀ ਵਾਰ ਵਿਚ ਤੇ ਜੋ ਸ਼ਬਦ ਵੈਸ਼ਨਵਾਂ ਲਈ ਰਾਗ ਆਸਾ ਵਿਚ ਤੇ ਜੋ ਸ਼ਬਦ ਵੱਖੋ-ਵੱਖ ਕਿੱਤੇ ਦੇ ਲੋਕਾਂ ਲਈ ਸੋਰਠਿ ਵਿਚ ਫ਼ੁਰਮਾਏ ਹਨ, ਉਹ ਪੜ੍ਹਨ ਤੋਂ ਉਪਰਲਾ ਕਥਨ ਸਪੱਸ਼ਟ ਹੋ ਜਾਂਦਾ ਹੈ। ਇਕ ਸਦਾਚਾਰਕ ਮਿਆਰ ਮਨੁੱਖਤਾ ਦਾ ਆਦਰਸ਼ ਹੈ। ਇਹੋ ਹੀ ਸਿੱਖ ਦਾ ਆਦਰਸ਼ ਹੈ, ਇਸ ਆਦਰਸ਼ ਦਾ ਪਿਆਰ ਹੀ ਪੰਥ ਨੂੰ ਇਕੱਠਾ ਰੱਖ ਸਕਦਾ ਹੈ, ਭਾਵ ਇਹ ਅਨੁਭਵ ਕਿ ਅਸੀਂ ਸਾਰੇ ਇਕ ਮੰਜ਼ਲ ਵੱਲ ਜਾਣਾ ਚਾਹੁੰਦੇ ਹਾਂ ਤੇ ਜਾ ਰਹੇ ਹਾਂ। ਕੋਈ ਸਿੱਖ ਜਿਸ ਵਿਚ ਇਸ ਆਦਰਸ਼ ਦਾ ਪਿਆਰ ਹੈ ਤੇ ਇਸ ਦੀ ਪ੍ਰਾਪਤੀ ਲਈ ਯਤਨ ਕਰਦਾ ਹੈ, ਉਹ ਸਿੱਖਾਂ ਵਿਚ ਤੇ ਗ਼ੈਰ-ਸਿੱਖਾਂ ਵਿਚ ਸਦਾ ਸਤਿਕਾਰਿਆ ਜਾਂਦਾ ਹੈ। ਉਸ ਦੇ ਕੇਸ ਦਾਹੜਾ ਉਸ ਲਈ ਕਿਸੇ ਥਾਂ ਘ੍ਰਿਣਾ ਨਹੀਂ ਉਪਜਾਉਂਦੇ, ਜਿਵੇਂ ਕਈ ਵਾਰ ਗ਼ਲਤ ਤੌਰ ’ਤੇ ਕਿਹਾ ਜਾਂਦਾ ਹੈ। ਮਨੁੱਖੀ ਸਭਿਅਤਾ ਦਾ ਮਿਆਰ ਸਦਾਚਾਰ ਹੈ ਨਾ ਕਿ ਉਸ ਦਾ ਰੂਪ। ਫਿਰ ਜਿਉਂ-ਜਿਉਂ ਕਿਸੇ ਵਿਚ ਸਦਾਚਾਰ ਪ੍ਰਵੇਸ਼ ਕਰਦਾ ਹੈ, ਉਸ ਦਾ ਰੂਪ ਆਪਣੇ ਆਪ ਹੀ ਸੁੰਦਰ ਹੁੰਦਾ ਜਾਂਦਾ ਹੈ ਤੇ ਉਸ ਦੇ ਕੇਸ ਉਸ ਦੀ ਸੁੰਦਰਤਾ ਵਿਚ ਅਨੋਖਾ ਵਾਧਾ ਕਰਦੇ ਹਨ। ਇਸੇ ਆਚਰਨ ਵਾਲੇ ਮਨੁੱਖ ਨੂੰ ਕਦੇ ਘਟੀਆ-ਪਨ ਜਾਂ ਹੀਣਤਾ ਦਾ ਅਹਿਸਾਸ ਨਹੀਂ ਹੁੰਦਾ, ਉਸ ਨੂੰ ਅੰਦਰਲੀ ਸੁੰਦਰਤਾ ’ਤੇ ਏਨਾ ਭਰੋਸਾ ਹੁੰਦਾ ਹੈ। ਕੁਝ ਵਿਸਥਾਰ ਨਾਲ ਇਸ ਸਾਂਝ ਨੂੰ ਸਮਝਣ ਦੀ ਲੋੜ ਹੈ :

੧. ਸਾਡਾ ਸਾਂਝਾ ਆਦਰਸ਼ ਸਿੱਖੀ ਹੈ ਤੇ ਸਿੱਖੀ ਇਕ ਸਦਾਚਾਰਕ ਦਸ਼ਾ ਦਾ ਨਾਂ ਹੈ। ਇਸ ਮਾਨਸਕ ਦਸ਼ਾ ਨੂੰ ਕਈ ਰਹੱਸਵਾਦੀ ਸਿਧਾਂਤਕ ਸ਼ਬਦ ਨਾਲ ਵੀ ਪ੍ਰਗਟਾਇਆ ਜਾਂਦਾ ਹੈ।
੨. ਸਾਡੀ ਸਾਂਝ ਇਸ ਗੱਲ ਵਿਚ ਹੈ ਕਿ ਸਾਡਾ ਆਦਰਸ਼ ਸਦਾਚਾਰ ਹੈ।
੩. ਸਾਡੀ ਸਾਂਝ ਇਸ ਗੱਲ ਵਿਚ ਵੀ ਹੈ ਕਿ ਇਹ ਆਸਤਕ ਸਦਾਚਾਰ ਨਾਮ ਦੇ ਆਸਰੇ ਬਣਦਾ ਹੈ ਤੇ ਸਾਡਾ ਬਾਹਰਲਾ ਰੂਪ ਤੇ ਸਾਡੇ ਧਾਰਮਿਕ ਵਿਸ਼ਵਾਸ ਇਸ ਆਦਰ ਦੀ ਉਪਜ ਲਈ ਅਤਿਅੰਤ ਸਹਾਈ ਹੁੰਦੇ ਹਨ।

(੧) ਸਿੱਖੀ ਦੇ ਆਦਰਸ਼ਕ ਤੇ ਆਚਰਣਕ ਪੱਖ ਨੂੰ ਦਿਮਾਗ਼ੀ ਤੌਰ ’ਤੇ ਸਮਝਣਾ ਕੋਈ ਬਹੁਤੀ ਔਖੀ ਗੱਲ ਨਹੀਂ, ਦਇਆ, ਸੰਤੋਖ, ਜਤ, ਸਤ, ਧਰਮ ਆਦਿ ਆਮ ਸਮਝ ਵਿਚ ਆ ਸਕਣ ਵਾਲੇ ਗੁਣ ਹੀ ਸਿੱਖੀ ਸਦਾਚਾਰ ਦੇ ਥੰਮ੍ਹ ਹਨ ਤੇ ਲੋਭ, ਕ੍ਰੋਧ, ਹੰਕਾਰ ਆਦਿ ਸਾਧਾਰਨ ਔਗੁਣ ਹੀ ਸਿੱਖੀ ਲਈ ਵਰਜਿਤ ਹਨ।

(੨) ਆਸਤਕਤਾ ਸਿੱਖ ਸਦਾਚਾਰ ਦੀ ਨੀਂਹ ਹੈ। ਪਰਮਾਤਮਾ ਤੋਂ ਆਤਮਾ ਦੀ ਹੋਂਦ ਤੋਂ ਇਨਕਾਰ ਕਰ ਕੇ ਕੋਈ ਆਦਮੀ ਸਿੱਖ ਨਹੀਂ ਰਹਿ ਸਕਦਾ। ਪਰਮਾਤਮਾ ਹੀ ਸਾਰੀ ਮਨੁੱਖਤਾ ਤੇ ਬ੍ਰਹਿਮੰਡ ਦੇ ਜੀਵਾਂ ਤੇ ਪ੍ਰਕਿਰਤੀ ਵਿਚ ਏਕਤਾ ਤੇ ਬਰਾਬਰੀ ਦਾ ਜ਼ਾਮਨ ਹੈ। ਆਸਤਕ ਸਦਾਚਾਰ ਦੀਆਂ ਚੂਲਾਂ ਇਹ ਹਨ :

(੧) ਮਨੁੱਖ ਨੂੰ ਮਨੁੱਖ ਤੇ ਹੋਰ ਜੀਵਾਂ ਨਾਲ ਸਦਾਚਾਰਕ ਵਿਹਾਰ ਇਸ ਲਈ ਕਰਨਾ ਚਾਹੀਦਾ ਹੈ ਕਿ ਹਰ ਮਨੁੱਖ ਇਕ ਰੂਪ ਹੈ। ਮੈਂ ਕਪਟ, ਧੋਖਾ ਤੇ ਜਬਰ ਕੇਵਲ ਆਪਣੇ ਆਪ ਨਾਲ ਹੀ

ਕਰ ਸਕਦਾ ਹਾਂ, ਹੋਰ ਕਿਸੇ ਨਾਲ ਨਹੀਂ ਕਰ ਸਕਦਾ ਕਿਉਂਕਿ ਹੋਰ ਤੇ ਕੋਈ ਹੈ ਹੀ ਨਹੀਂ।

(੨) ਸਦਾਚਾਰਕ ਗੁਣ ਮਨੁੱਖ ਦੇ ਮਿਥੇ ਹੋਏ ਮਿਆਰ ਨਹੀਂ, ਇਹ ਪ੍ਰਭੂ-ਰਜ਼ਾ ਹਨ। ਇਹ ਗੱਲ ਠੀਕ ਨਹੀਂ ਕਿ ਮਨੁੱਖ ਹੀ ਸਾਰੀਆਂ ਚੀਜ਼ਾਂ ਦਾ ਮਾਪ ਹੈ ਤੇ ਕਈ ਚੀਜ਼ਾਂ ਜੋ ਇਕ ਦੇਸ਼ ਵਿਚ ਗੁਣ ਸਮਝੀਆਂ ਜਾਂਦੀਆਂ ਹਨ, ਉਹ ਦੂਜੀ ਥਾਂ ਔਗੁਣ ਸਮਝੀਆਂ ਜਾਂਦੀਆਂ ਹਨ। ਇਹ ਗੱਲ ਸ੍ਰੇਸ਼ਟਾਚਾਰ ਬਾਰੇ ਠੀਕ ਹੈ, ਪਰ ਇਹ ਬੁਨਿਆਦੀ ਸਦਾਚਾਰ ਗੱਲਾਂ ਬਾਰੇ ਠੀਕ ਨਹੀਂ। ਦਿਆਨਤਦਾਰੀ, ਸਚਾਈ, ਦਇਆ, ਤਰਸ ਹਰ ਥਾਂ ਹੀ ਸਤਿਕਾਰੇ ਜਾਂਦੇ ਹਨ। ਇਹਨਾਂ ਦੇ ਸਤਿਕਾਰ ਲਈ ਕਿਸੇ ਵਿਸ਼ੇਸ਼ ਜਾਂ ਕੌਮ ਦਾ ਕੋਈ ਵਿਤਕਰਾ ਸਵੀਕਾਰ ਨਹੀਂ ਕੀਤਾ ਜਾਂਦਾ। ਭਾਵ ਇਹਨਾਂ ਗੁਣਾਂ ਦੀ ਨੀਂਹ ਮਨੁੱਖਤਾ ਦੇ ਅੰਤਰ-ਆਤਮੇ ਰੱਖੀ ਹੋਈ ਹੈ ਤੇ ਅੰਤਰ-ਆਤਮੇ ਪਰਮਾਤਮਾ ਦਾ ਨਿਵਾਸ ਹੈ। ਇਸ ਲਈ ਇਹ ਗੁਣ ਆਸਤਕ ਗੁਣ ਹਨ, ਰੱਬ ਦੇ ਨਿਜ਼ਾਮ ਦਾ ਹਿੱਸਾ ਹਨ।

(੩) ਇਹ ਸਦਾਚਾਰਕ ਗੁਣ ਕੇਵਲ ਅਸੂਲ ਨਹੀਂ ਜਾਂ ਭਾਵਵਾਚਕ ਗੁਣ ਨਹੀਂ। ਇਹ ਕਿਸੇ ਪ੍ਰਕਿਰਤਕ ਸਰੀਰ ਵਿਚ ਰੱਖੇ ਜਾਂਦੇ ਹਨ। ਪਰਮਾਤਮਾ ਦੀ ਵੀ ਇਕ ਹਸਤੀ ਹੈ, ਜਿਸ ਦੀ ਮਾਲਕੀ ਤੇ ਅਧਿਕਾਰ ਪੂਰਨ ਤੌਰ 'ਤੇ ਇਹਨਾਂ ਸਦਾਚਾਰਕ ਗੁਣਾਂ 'ਤੇ ਹੈ। ਇਹ ਉਸ ਦੀ ਹਸਤੀ ਨੂੰ ਪ੍ਰਗਟਾਉਣ ਵਾਲੇ ਗੁਣ ਹਨ। ਇਸ ਲਈ ਮਨੁੱਖ ਨੂੰ ਇਹ ਗੁਣ ਪਰਮਾਤਮਾ ਤੋਂ ਹੀ ਪ੍ਰਾਪਤ ਹੁੰਦੇ ਹਨ।

(੪) ਜਿੰਨਾ ਕੋਈ ਮਨੁੱਖ ਪਰਮਾਤਮਾ ਨੂੰ ਪਿਆਰ ਕਰਦਾ ਹੈ ਤੇ ਉਸ ਦਾ ਸਤਿਕਾਰ ਕਰਦਾ ਹੈ, (ਭਉ ਤੇ ਭਾਉ) ਓਨਾ ਹੀ ਉਸ ਉੱਤੇ ਇਹਨਾਂ ਗੁਣਾਂ ਦਾ ਆਵੇਸ਼ ਹੁੰਦਾ ਹੈ। ਰੱਬੀ ਡਰ ਤੇ ਰੱਬੀ ਪਿਆਰ ਮਨੁੱਖੀ ਸਦਾਚਾਰ ਦੀ ਨੀਂਹ ਹਨ, ਇਹ ਹਨ ਆਸਤਕ ਆਚਰਣ ਦੇ ਸਾਰੇ ਪੱਖ। ਸਿੱਖ ਇਸ ਆਸਤਕ ਆਚਰਣ ਵਿਚ ਵਿਸ਼ਵਾਸ ਰੱਖਦਾ ਹੈ।

ਭਾਵ ਸਿੱਖ ਬੁਨਿਆਦੀ ਤੌਰ 'ਤੇ ਸਮਾਜਕ ਸੁਭਾਅ ਦਾ ਵਿਸ਼ਵਾਸੀ ਹੈ ਕਿਉਂਕਿ ਸਦਾਚਾਰਕ ਗੁਣ ਅਸਲ ਵਿਚ ਮਨੁੱਖ ਤੇ ਮਨੁੱਖ ਦੀ ਪਰਸਪਰ ਵਰਤੋਂ ਦਾ ਹੀ ਰੂਪ ਹਨ। ਆਪਣੇ ਆਪ ਵਿਚ ਇਹਨਾਂ ਗੁਣਾਂ ਦਾ ਕੋਈ ਅਰਥ ਨਹੀਂ, ਜਿੰਨੇ ਤੀਕ ਇਹ ਮਨੁੱਖੀ ਕਰਮ ਵਿਚ ਪ੍ਰਗਟ ਨਹੀਂ ਹੁੰਦੇ ਤੇ ਇਹਨਾਂ ਦਾ ਵਿਸ਼ੇਸ਼ ਪ੍ਰਗਟ ਉਹ ਹੀ ਹੈ ਜਦੋਂ ਇਹ ਕਿਸੇ ਹੋਰ ਮਨੁੱਖ ਲਈ ਸੁਖਦਾਈ ਤੇ ਕਲਿਆਣਕਾਰੀ ਸਾਬਤ ਹੋਣ। ਇਹ ਆਦਰਸ਼ ਹਰ ਸਿੱਖ ਨੇ ਨਿਭਾਉਣਾ ਹੈ।

(੩) ਇਹ ਸਦਾਚਾਰਕ ਆਚਰਣ ਸਿੱਖ ਵਿਚ ਪੈਦਾ ਕਿਵੇਂ ਹੁੰਦਾ ਹੈ?

ਇਸ ਦਾ ਉੱਤਰ : ਆਸਤਕ ਆਚਰਣ ਦਾ ਸਭ ਤੋਂ ਵੱਡਾ ਪੱਖ ਹੈ। ਇਹ ਉੱਤਰ ਕਿਸੇ ਰੂਪ ਵਿਚ ਉਪਰ ਨੰ: ੨ ਵਿਚ ਸ਼ਾਮਲ ਵੀ ਕਰ ਦਿੱਤਾ ਗਿਆ ਹੈ। ਭਾਵ ਰੱਬੀ ਪਿਆਰ ਨਾਲ ਜਿਸ ਨੂੰ ਸਿਧਾਂਤਕ ਤੌਰ 'ਤੇ ਭਗਤੀ ਕਿਹਾ ਜਾਂਦਾ ਹੈ ਜਾਂ ਨਾਮ ਸਿਮਰਨ।

ਨਾਮ ਦੇ ਅਰਥ ਕਈ ਹੋਣਗੇ ਤੇ ਸਿਮਰਨ ਦੇ ਵੀ। ਪਰ ਇਕ ਇਹ ਵੀ ਹੈ ਕਿ ਹਰ ਸਦਾਚਾਰਕ ਗੁਣ ਨਾਮ ਦਾ ਪ੍ਰਗਟਾਅ ਹੈ ਤੇ ਉਹ ਹਰ ਤਰੀਕਾ ਸਿਮਰਨ ਹੈ, ਜਿਸ ਨਾਲ ਗੁਣ ਮਨੁੱਖੀ ਸ਼ਖ਼ਸੀਅਤ ਵਿਚ ਦ੍ਰਿੜ੍ਹ ਹੁੰਦਾ ਹੈ। ਜਿਥੇ ਦਇਆ ਹੈ, ਉਥੇ ਨਾਮ ਜ਼ਰੂਰ ਹੈ। ਜਿਥੇ ਪਰਉਪਕਾਰ ਹੈ, ਉਥੇ ਨਾਮ ਜ਼ਰੂਰ ਹੈ। ਜਿਥੇ ਸੱਚ ਪਰਖਣ ਤੇ ਬੋਲਣ ਦਾ ਸਾਹਸ ਹੈ, ਉਥੇ ਨਾਮ ਜ਼ਰੂਰ ਹੈ। ਜਿਥੇ ਨਿੰਦਾ ਦਾ ਤਿਆਗ ਹੈ, ਉਥੇ ਨਾਮ ਦਾ ਪ੍ਰਕਾਸ਼ ਜ਼ਰੂਰ ਹੈ। ਜਿਥੇ ਲੋਭ ਨਹੀਂ, ਉਥੇ ਨਾਮ ਕਾਰਨ ਤਿਆਗ ਜ਼ਰੂਰ

ਪ੍ਰਵੇਸ਼ ਕਰ ਚੁੱਕਾ ਹੈ। ਸਿਮਰਨ ਸਵੈ-ਪੜਤਾਲ ਵੀ ਸਿਮਰਨ ਹੈ, ਨਿਤਨੇਮ ਵਿਚੋਂ ਲਈ ਜਾ ਰਹੀ ਪ੍ਰੇਰਨਾ ਵੀ ਸਿਮਰਨ ਹੈ। ਸਿੱਖ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਦਿੱਤੀ ਵਰਦੀ ਰੋਜ਼ ਸਜਾਉਂਦਾ ਹੈ ਤਾਂ ਉਸ ਵਿਚ ਵਰਦੀ ਨੂੰ ਕਲੰਕਿਤ ਨਾ ਕਰਨ ਦੀ ਪ੍ਰੇਰਨਾ ਉਪਜਦੀ ਹੈ ਤਾਂ ਉਹ ਸਿਮਰਨ ਅਵੱਸ਼ ਕਰ ਰਿਹਾ ਹੈ। ਹਰ ਸਦਾਚਾਰਕ ਗੁਣ ਨਾਮ ਦਾ ਰੂਪ ਹੈ, ਉਹ ਕਾਰਨ ਜਿਸ ਨਾਲ ਕਿਸੇ ਸਦਾਚਾਰਕ ਗੁਣ 'ਤੇ ਟਿਕਣ ਦਾ ਸਾਹਸ ਮਨੁੱਖੀ ਸ਼ਖ਼ਸੀਅਤ ਵਿਚ ਉਪਜਿਆ ਹੈ, ਸਿਮਰਨ ਹੈ।

**ਸਿੱਖ ਦੀ ਵਰਦੀ :** ਸਿੱਖ ਲਈ ਸਦਾ ਆਚਰਣ ਲਈ ਇਕ ਵੰਗਾਰ ਹੈ। ਇਹ ਸਿੱਖ ਦਾ ਆਪਣਾ ਐਲਾਨ ਹੈ ਕਿ ਮੇਰੇ ਪਾਸੋਂ ਘੱਟੋ-ਘੱਟ ਇਸ ਮਿਆਰ ਦੇ ਆਚਰਣ ਦੀ ਆਸ ਰੱਖੀ ਜਾ ਸਕਦੀ ਹੈ। ਇਹ ਉਸ ਦਾ ਸ੍ਵੈ-ਪ੍ਰਣ ਹੈ ਕਿ ਮੈਂ ਇਸ ਆਸ 'ਤੇ ਪੂਰਾ ਉਤਰਾਂਗਾ। ਸਾਡੀ ਵਰਦੀ ਹੀ ਸਾਡੀ ਆਦਰਸ਼ਕ ਸਾਂਝ ਜਾਂ ਪੰਥ ਦਾ ਭੇਦ ਹੈ। ਫੇਰ ਨਿਤਨੇਮ ਕਰਨ ਵਾਲਾ ਸਿੱਖ ਆਚਰਣਕ ਤੌਰ 'ਤੇ ਡਿੱਗਣ ਵੇਲੇ ਸ਼ਰਮ ਖਾਂਦਾ ਹੈ, ਗੁਰਦੁਆਰੇ ਜਾਣ ਵਾਲਾ ਸਿੱਖ ਡਿੱਗਣ ਦੀ ਸ਼ਰਮ ਖਾਂਦਾ ਹੈ।

ਕੇਵਲ ਸ਼ਰਮ ਦੀ ਗੱਲ ਨਹੀਂ ਹੈ, ਨਾਮ ਮਨੁੱਖ ਦੇ ਅੰਦਰੋਂ ਸੱਟ ਮਾਰਨ ਵਾਲੀ ਇਕ ਸ਼ੈਅ ਹੈ। ਇਹ ਮਨੁੱਖ ਦਾ ਅੰਤਹਕਰਣ ਹੈ। ਆਚਰਣਕ ਗਿਰਾਵਟ ਦੇ ਵੇਲੇ ਨਾਮ ਅੰਦਰੋਂ ਇਕ ਪ੍ਰਕਾਸ਼ ਸੁੱਟਦਾ ਹੈ, ਇਹ ਗਿਰਾਵਟ ਵੱਲੋਂ ਹੱਥਾਂ ਨੂੰ ਰੋਕਦਾ ਹੈ, ਪੈਰਾਂ ਨੂੰ ਜਕੜਦਾ ਹੈ, ਅੱਖਾਂ ਨੂੰ ਮੀਟਦਾ ਹੈ। ਇਹ ਸਦਾ ਸਹਾਈ ਸਾਥੀ ਹੈ।

### *(ਅ) ਪੰਥ ਦੀ ਸਾਂਝ*

ਸੰਸਾਰ ਭਰ ਦੇ ਧਰਮਾਂ ਦਾ ਤਜਰਬਾ ਇਹ ਸਾਬਤ ਕਰਦਾ ਹੈ ਕਿ ਜਿਤਨੀ ਸਮਰੱਥਾ ਕਿਸੇ ਧਰਮ ਦੇ ਅਨੁਸਾਰੀਆਂ ਨੂੰ ਇਕੱਠਾ ਕਰਨ ਲਈ ਧਰਮ ਦੀ ਮਹਾਨ ਪੁਸਤਕ ਵਿਚ ਹੈ, ਇੰਨੀ ਹੋਰ ਕਿਸੇ ਗੱਲ ਵਿਚ ਨਹੀਂ। ਮੁਸਲਮਾਨਾਂ ਦੇ ਕਿੰਨੇ ਹੀ ਫ਼ਿਰਕੇ ਹਨ, ਪਰ ਉਹਨਾਂ ਸਾਰਿਆਂ ਨੂੰ ਮੁਸਲਮਾਨੀ ਧਰਮ ਵਿਚ ਰੱਖਣ ਵਾਲੀ ਚੀਜ਼ ਕੁਰਾਨ ਹੈ, ਧਾਰਮਿਕ ਪੁਸਤਕ ਵਿਚ ਕਿਸੇ ਧਰਮ ਨੂੰ ਜਥੇਬੰਦ ਰੱਖਣ ਲਈ ਬੜੀ ਸਮਰੱਥਾ ਹੈ।

ਸਮੇਂ ਨਾਲ ਸਿੱਖਾਂ ਵਿਚ ਵੀ ਕਈ ਫ਼ਲਸਫ਼ੇ ਪੈਦਾ ਹੋ ਜਾਣਗੇ, ਪਰ ਜਿੰਨੇ ਤੀਕ ਉਹ ਸਾਰੇ ਫ਼ਲਸਫ਼ੇ ਆਪਣਾ ਆਧਾਰ ਗੁਰੂ ਗ੍ਰੰਥ ਸਾਹਿਬ ਨੂੰ ਰੱਖਣਗੇ, ਉਹ ਆਪੋ ਵਿਚ ਵੀ ਜਥੇਬੰਦ ਹੀ ਰਹਿਣਗੇ। ਹੁਣ ਵੀ ਸਿੱਖਾਂ ਵਿਚ ਵੇਖਣ ਨੂੰ ਕਿੰਨੇ ਹੀ ਫ਼ਿਰਕੇ ਹਨ ਪਰ ਫਿਰ ਵੀ ਉਹ ਸਾਰੇ ਸਿੱਖ ਹੀ ਹਨ। ਇਸ ਦਾ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਸਿੱਖ ਪੰਥ 'ਤੇ ਕੇਂਦਰੀ ਸ਼ਾਸਨ ਗੁਰੂ ਗ੍ਰੰਥ ਸਾਹਿਬ ਦਾ ਹੀ ਹੈ। ਸਿੱਖਾਂ ਨੇ ਜੀਵਨ ਪੰਥ ਦਾ ਨਿਰਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੌਸ਼ਨੀ ਵਿਚ ਕਰਨਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਪੰਥਕ ਏਕਤਾ ਦੀ ਮਹਾਨ ਕੜੀ ਹੈ, ਇਸ ਦਾ ਭਾਵ ਹੇਠਲੇ ਵਿਸ਼ਵਾਸ ਹਨ :

(੧) ਪਰਮਾਤਮਾ ਦਾ ਵਿਸ਼ੇਸ਼ ਰੂਪ ਬਾਣੀ ਹੈ ਜੋ ਪਰਮਾਤਮਾ ਦੀ ਇੱਛਾ ਹੈ। ਉਸ ਦੀ ਇੱਛਾ ਹੀ ਉਸ ਨੂੰ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਲਿਆਉਂਦੀ ਹੈ ਤੇ ਉਸ ਦੀ ਇੱਛਾ ਹੀ ਅੱਗੇ ਸਾਰਾ ਬ੍ਰਹਿਮੰਡ ਦਾ ਪਸਾਰਾ ਬਣਾਉਂਦੀ ਹੈ। ਉਸ ਦੀ ਇੱਛਾ ਤੇ ਉਸ ਦੇ ਅਮਲੀ ਰੂਪ ਵਿਚ ਕੋਈ ਅੰਤਰ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਹੋਰ ਧਰਮ ਪੁਸਤਕਾਂ ਉਸ ਦੀ ਇੱਛਾ ਦਾ ਉਹ ਰੂਪ ਹਨ ਜੋ ਪਰਮਾਤਮਾ ਮਨੁੱਖ ਦੀ ਹੋਣੀ ਚਾਹੁੰਦਾ ਹੈ। ਮਨੁੱਖ ਨੇ ਪਰਮਾਤਮਾ ਨਾਲ ਮਿਲਣਾ

ਹੈ ਤੇ ਇਸ ਦਾ ਮਾਰਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸਿਆ ਹੈ।

(੨) ਪਰਮਾਤਮਾ ਆਪਣੀ ਇੱਛਾ ਨੂੰ ਗੁਰੂ ਰਾਹੀਂ ਪ੍ਰਗਟ ਕਰਦਾ ਹੈ। ਗੁਰੂ ਵਿਚ ਉਹ ਆਪਣਾ ਆਪ ਰੱਖਦਾ ਹੈ, ਹੁਕਮ ਭੇਜਦਾ ਹੈ ਤੇ ਉਹ ਹੁਕਮ ਗੁਰੂ ਦੇ ਹਿਰਦੇ ਵਿਚੋਂ ਪ੍ਰਗਟ ਹੁੰਦਾ ਹੈ। ਗੁਰੂ ਤੇ ਪਰਮਾਤਮਾ ਵਿਚ ਕੋਈ ਭੇਦ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਜ਼ਾਹਰਾ ਰੂਪ ਗੁਰੂ ਦਾ ਹਿਰਦਾ ਹੈ। ਗੁਰੂ ਬਾਣੀ ਕਰਕੇ ਹੀ ਵਿਅਕਤੀ ਰੂਪ ਵਿਚ ਪ੍ਰਦਾਨ ਸੀ ਤੇ ਉਹ ਬਾਣੀ ਸਦਾ ਲਈ ਸੰਸਾਰ ਨੂੰ ਪ੍ਰਦਾਨ ਕਰ ਗਿਆ ਹੈ।

(੩) ਗੁਰੂ ਰਾਹੀਂ ਪ੍ਰਗਟ ਹੋਈ ਇਹ ਬਾਣੀ ਸਦੀਵ ਕਾਲ, ਤ੍ਰੈਕਾਲ ਸਤਿ ਹੈ। ਇਹ ਪੂਰਨ ਹੈ, ਆਦਿ, ਮੱਧ ਤੇ ਅੰਤ ਪੂਰਨ ਹੈ। ਇਸ ਵਿਚ ਜੀਵਨ ਦੇ ਹਰ ਪੱਖ ਦੀ ਅਗਵਾਈ ਮੌਜੂਦ ਹੈ ਤੇ ਉਹ ਅਗਵਾਈ ਕਿਸੇ ਵੀ ਰੂਪ ਵਿਚ ਅਸਤਿ ਨਹੀਂ ਹੋ ਸਕਦੀ।

(੪) ਸਾਰੇ ਧਰਮ ਗ੍ਰੰਥ ਪਰਮਾਤਮਾ ਦੀ ਇੱਛਾ ਦਾ ਹੀ ਪ੍ਰਗਟਾਅ ਹਨ ਪਰ ਸਾਡੇ ਲਈ ਉਸ ਦੀ ਇੱਛਾ ਸਾਡੀ ਬੋਲੀ ਤੇ ਸਾਡੇ ਹਾਲਾਤ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਪ੍ਰਗਟ ਹੋਈ ਹੈ। ਬੁਨਿਆਦੀ ਤੌਰ 'ਤੇ ਸਾਰੇ ਧਰਮਾਂ ਵਿਚ ਗੱਲ ਇਕੋ ਕਹੀ ਹੈ, ਪਰ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਧੀਨ ਰਹਿ ਕੇ ਹੀ ਆਪਣੀ ਹੋਣੀ ਤੀਕ ਪੁੱਜ ਸਕਦੇ ਹਾਂ।

(੫) ਸਾਡੇ ਜੀਵਨ ਦੀ ਹਰ ਕ੍ਰਿਆ ਆਤਮਕ ਜਾਂ ਸਮਾਜਕ ਤੇ ਪ੍ਰਧਾਨਗੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹੋਵੇਗੀ। ਇਹ ਪੁਲ ਹੈ ਜਿਹੜਾ ਸਾਨੂੰ ਪਰਮਾਤਮਾ ਤੀਕ ਲੈ ਜਾ ਸਕਦਾ ਹੈ। ਜੀਵਨ ਦੇ ਹਰ ਪੱਖ ਵਿਚ ਗੁਰੂ ਸਾਡੇ ਅਤੇ ਪਰਮਾਤਮਾ ਵਿਚ ਸ਼ਾਮਲ ਹੈ। ਸਾਡੇ ਸਾਰੇ ਗੁਣ ਇਸ ਦੇ ਸਾਹਮਣੇ ਹੋਣਗੇ, ਸਾਡੀਆਂ ਸਾਰੀਆਂ ਰਸਮਾਂ ਇਸ ਦੇ ਸਾਹਮਣੇ ਹੋਣਗੀਆਂ। ਅਰਦਾਸਾਂ ਇਸ ਦੇ ਸਨਮੁਖ ਹੋਣਗੀਆਂ। ਆਪਣੇ ਹਰ ਦੁੱਖ ਸੁਖ ਵਿਚ ਅਸੀਂ ਇਸ ਦੀ ਓਟ ਵੇਖਾਂਗੇ। ਸਾਡੇ ਗੁਰਮਤੇ ਇਸ ਦੀ ਹਜ਼ੂਰੀ ਵਿਚ ਹੋਣਗੇ।

(੬) ਹਰ ਸਿੱਖ ਗੁਰੂ ਨਾਲ ਜਿਸ ਵੇਲੇ ਵੀ ਚਾਹੇ, ਇਸ ਤਰ੍ਹਾਂ ਨਾਲ ਗੱਲ ਕਰ ਸਕਦਾ ਹੈ, ਜਿਵੇਂ ਉਹ ਆਪਣੇ ਪਿਤਾ ਨਾਲ ਕਰ ਸਕਦਾ ਹੈ। ਇਹ ਗੁਰੂ ਹਾਜ਼ਰਾ-ਹਜ਼ੂਰ ਤੇ ਜ਼ਾਹਰਾ-ਜ਼ਹੂਰ ਹੈ।

(੭) ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਾਸਨ ਅਟੱਲ ਹੈ, ਜਿਵੇਂ ਸਿੱਖੀ ਅਟੱਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੁੰਦਿਆਂ ਹਰ ਕੋਈ ਵਿਅਕਤੀ ਗੁਰੂ ਨਹੀਂ ਅਖਵਾ ਸਕਦਾ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਦਾ ਲਈ ਕਾਇਮ ਹੈ। ਇਸ ਲਈ ਸਿੱਖਾਂ ਵਿਚ ਹੋਰ ਦੇਹਧਾਰੀ ਗੁਰੂ ਕਦੇ ਨਹੀਂ ਹੋਵੇਗਾ ਕਿਉਂਕਿ ਹੋਰ ਕੋਈ ਵਿਅਕਤੀ ਗੁਰੂ ਨਹੀਂ ਹੋ ਸਕਦਾ, ਇਸ ਲਈ ਸਿੱਖ ਸਦਾ ਜਥੇਬੰਦ ਰਹਿਣਗੇ।

(੮) ਗੁਰੂ ਦਾ ਦੁਆਰ ਹੀ ਸਿੱਖਾਂ ਦੀ ਇਕੱਤਰਤਾ ਦੀ ਥਾਂ ਹੈ ਤੇ ਹਰ ਸਿੱਖ ਨੂੰ ਗੁਰੂ ਦੇ ਦਰਸ਼ਨ ਰੋਜ਼ ਜ਼ਰੂਰੀ ਹਨ। ਗੁਰਦੁਆਰੇ ਪ੍ਰਧਾਨਗੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਹੇਗੀ, ਹੋਰ ਕਿਸੇ ਦੀ ਨਹੀਂ।

### *(ੲ) ਪਰਸਪਰ ਸਾਂਝ*

ਸਾਂਝ ਸਮਤਾ ਦੀ ਸੂਚਕ ਹੈ। ਇਸ ਭਾਵ ਨਾਲ ਹਉਮੈ ਅਸਮਤਾ ਦੀ ਸੂਚਕ ਹੈ ਤੇ ਹਉਮੈ ਸਾਰੇ ਧਰਮਾਂ ਅਨੁਸਾਰ ਉਹ ਵੱਡਾ ਰੋਗ ਹੈ ਜਿਹੜਾ ਮਨੁੱਖ ਨੂੰ ਆਪਣੀ ਅਸਲ ਹੋਣੀ ਤੀਕ ਪੁੱਜਣ ਨਹੀਂ

ਦਿੰਦਾ, ਹਉਮੈ ਇਕ ਮਨਫ਼ੀ ਜਿਹੇ ਸੋਚਣ ਢੰਗ ਨਾਲ ਆਪਣੀ ਸੁਤੰਤਰ ਹਸਤੀ ਦਾ ਭਾਵ ਹੈ, ਜਿਸ ਵਿਚ ਮਨਫ਼ੀ ਤੱਤ ਖ਼ੁਦਗ਼ਰਜ਼ੀ ਦੇ ਹੁੰਦੇ ਹਨ। ਇਹ ਭਾਗ ਜਨਮ, ਜਾਤ, ਰੰਗ ਤੇ ਗ਼ਰੀਬੀ ਅਮੀਰੀ ਦੇ ਵਿਤਕਰਿਆਂ 'ਤੇ ਉਸਰਦਾ ਹੈ। ਹਰ ਧਰਮ ਇਹ ਵਿਤਕਰੇ ਘਟਾਉਣ ਦਾ ਯਤਨ ਕਰਦਾ ਹੈ। ਇਹ ਵਿਤਕਰੇ ਇਕ-ਰੰਗਤਾ ਤੇ ਬਰਾਬਰੀ ਪੈਦਾ ਕਰਨ ਨਾਲ ਘਟਦੇ ਹਨ। ਸਿੱਖ ਧਰਮ ਨੇ ਜੋ ਮਨੋਵਿਗਿਆਨਕ ਤਜਰਬੇ ਇਸ ਪੱਖ ਵਿਚ ਕੀਤੇ ਹਨ, ਉਹ ਬੜੇ ਸਫਲ ਰਹੇ ਹਨ। ਜੋ ਕੰਮ ਹਰ ਇਕ ਲਈ ਇਕ ਧਰਮ ਨੇ ਜ਼ਰੂਰੀ ਕਰਾਰ ਦੇ ਦਿੱਤੇ ਹਨ, ਉਹ ਹਉਮੈ ਕੱਢਦੇ ਹਨ ਤੇ ਬਰਾਬਰੀ ਦਾ ਭਾਵ ਉਪਜਾਉਂਦੇ ਹਨ। ਹਰ ਇਕ ਸਿੱਖ ਨਿਮਰਤਾ ਨਾਲ ਗੁਰਦੁਆਰੇ ਆਵੇ, ਪੈਰ ਧੋਵੇ, ਭਾਵੇਂ ਹੈੱਡ ਗ੍ਰੰਥੀ ਹੈ ਤੇ ਭਾਵੇ ਕੋਈ ਹੋਰ। ਹਰ ਸਿੱਖ ਨਿਮਰਤਾ ਸਹਿਤ ਮੱਥਾ ਟੇਕੇ। ਹਰ ਸਿੱਖ ਸੰਗਤ ਨੂੰ ਫ਼ਤਹਿ ਬੁਲਾਵੇ। ਹਰ ਕੋਈ ਜਿਥੇ ਕੀਰਤਨ ਅਸਥਾਨ ਅੰਦਰ ਥਾਂ ਹੈ, ਬੈਠ ਜਾਵੇ, ਬਿਨਾਂ ਕਿਸੇ ਵਿਤਕਰੇ। ਹਰ ਕੋਈ ਅਰਦਾਸ ਵੇਲੇ ਹੱਥ ਜੋੜ ਕੇ ਖੜਾ ਹੋਵੇ, ਹਰ ਕੋਈ ਮੱਥਾ ਟੇਕੇ, ਹਰ ਕੋਈ ਮਹਾਰਾਜ ਦਾ ਪ੍ਰਸ਼ਾਦ ਲਵੇ। ਹਰ ਸਿੱਖ ਕੇਸ ਦਾਹੜਾ ਰੱਖੇ ਤੇ ਲੋਹੇ ਦਾ ਕੜਾ ਪਾਵੇ। ਹਰ ਕਿਸੇ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਜਾਵੇ (ਕਿਸੇ ਨੂੰ ਸੋਨੇ ਦੇ ਖੰਡੇ ਦਾ ਨਹੀਂ)। ਹਰ ਅੰਮ੍ਰਿਤ ਅਭਿਲਾਖੀ ਇਕੋ ਬਾਟੇ ਵਿਚੋਂ ਅੰਮ੍ਰਿਤ ਛਕੇ। ਹਰ ਸਿੱਖ ਲੋਹੇ ਦੀ ਕਿਰਪਾਨ ਰੱਖੇ, ਹਰ ਸਿੱਖ ਲੱਕੜੀ ਦਾ ਕੰਘਾ ਰੱਖੇ, ਹਰ ਸਿੱਖ ਪੰਗਤ ਵਿਚ ਰਲ ਕੇ ਪ੍ਰਸ਼ਾਦ ਛਕੇ। ਇਹ ਸਾਰੇ ਮਨੋਵਿਗਿਆਨਕ ਤਰੀਕੇ ਹਨ, ਜਿਹੜੇ ਹਉਮੈ ਨੂੰ ਕੱਟਦੇ ਹਨ। ਪਾਠ, ਬਾਣੀ, ਸਿਮਰਨ ਅੰਦਰ ਦੇ ਤਰੀਕੇ ਹਨ। ਇਹ ਬਾਹਰ ਲਈ ਦਵਾਈ ਹੈ, ਜਿਹੜੀ ਅੰਤਰ ਦੀ ਜਾ ਕੇ ਪੁਸ਼ਟੀ ਕਰਦੀ ਹੈ। ਕਿਸੇ ਸਿੱਖ ਦਾ ਜਾਤ ਗੋਤ ਨਹੀਂ ਹੈ। ਹਰ ਸਿੱਖ ਅਨੰਦਪੁਰ ਦਾ ਵਾਸੀ ਹੈ, ਹਰ ਸਿੱਖ ਦੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਹਨ, ਇਹ ਸਾਰੀਆਂ ਗੱਲਾਂ ਵਖਰੇਵੇਂ ਘਟਾਉਂਦੀਆਂ ਹਨ ਤੇ ਵੱਖਰਤਾ ਦਾ ਅਹਿਸਾਸ ਹੀ ਹਉਮੈ ਹੈ।

ਕਈ ਵਾਰੀ ਇਹ ਵੀ ਹੁੰਦਾ ਹੈ ਕਿ ਆਪਣੇ ਧਰਮ ਦੇ ਸਿਧਾਂਤ ਦੂਜੇ ਧਰਮ ਸਿਧਾਂਤਾਂ ਨਾਲੋਂ ਉੱਚੇ ਜਾਪਣ ਲੱਗ ਪੈਂਦੇ ਹਨ, ਆਪਣੀਆਂ ਰਸਮਾਂ ਵਧੇਰੇ ਸਭਿਅਤ ਤੇ ਆਧੁਨਿਕ ਜਾਪਣ ਲੱਗ ਪੈਂਦੀਆਂ ਹਨ, ਆਪਣਾ ਧਰਮ ਵਧੇਰੇ ਵਿਗਿਆਨਕ ਜਾਪਣ ਲੱਗ ਪੈਂਦਾ ਹੈ ਤੇ ਇਸੇ ਤਰ੍ਹਾਂ ਇਕ ਐਸੀ ਹਉਮੈ ਉਪਜਦੀ ਹੈ, ਜਿਸ ਨੇ ਸੰਸਾਰ ਵਿਚ ਇੰਨੇ ਜ਼ੁਲਮ ਢਾਹੇ ਹਨ, ਜਿੰਨੇ ਨਾਸਤਕ ਜ਼ਾਲਮਾਂ ਨੇ ਵੀ ਨਹੀਂ ਢਾਹੇ। ਇਸ ਲਈ ਸਿੱਖ ਧਰਮ ਨੇ ਇਸ ਹਉਮੈ ਨੂੰ ਕੱਢਣ ਦਾ ਪੂਰਾ ਯਤਨ ਕੀਤਾ ਹੈ। ਸਾਰੇ ਧਰਮਾਂ ਦਾ ਬਰਾਬਰ ਸਤਿਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੀਤਾ ਹੈ।

ਜਿਨਸ ਦੀ ਹਉਮੈ ਵੀ ਬੜੀ ਖ਼ਤਰਨਾਕ ਸਾਬਤ ਹੋ ਸਕਦੀ ਹੈ। ਇਸ ਲਈ ਸਿੱਖ ਧਰਮ ਨੇ ਇਸਤਰੀ-ਮਰਦ ਦਾ ਦਰਜਾ ਬਰਾਬਰ ਰੱਖਿਆ ਹੈ। ਹਾਕਮ ਮਹਿਕੂਮ ਦਾ ਵਿਤਕਰਾ ਘਟਾਇਆ ਹੈ। ਮੰਦਰ ਕਲਾ ਵਿਚ ਵੀ ਹਿੰਦੂ ਤੇ ਇਸਲਾਮੀ ਕਲਾ ਦਾ ਮੇਲ ਕਰਨ ਦਾ ਯਤਨ ਕੀਤਾ ਹੈ। ਸਿੱਖ ਦੀ ਸ਼ਕਲ ਤੇ ਪਹਿਰਾਵਾ ਉਹ ਚੁਣਿਆ ਹੈ, ਜਿਸ ਵਿਚੋਂ ਮੁਸਲਮਾਨਾਂ ਨੂੰ ਆਪਣੇ ਬਜ਼ੁਰਗਾਂ ਦਾ ਅਸਲ ਰੂਪ ਦਿਸ ਸਕੇ ਤੇ ਹਿੰਦੂਆਂ ਨੂੰ ਵੀ ਤੇ ਯੂਰਪ ਦੇ ਲੋਕਾਂ ਨੂੰ ਆਪਣੇ ਪਾਦਰੀ, ਸਾਇੰਸਦਾਨ ਤੇ ਮਹਾਨ ਸਾਹਿਤਕ ਕਲਾਕਾਰ ਦਾ ਭਾਵਲਾ ਪੈ ਸਕੇ। ਕੁਦਰਤ ਦਾ ਨਿਜ਼ਾਮ ਹਉਮੈ ਦਾ ਵਿਰੋਧੀ ਹੈ, ਉਹ ਸਭ ਨੂੰ ਕੇਸ ਦਾਹੜਾ ਪ੍ਰਦਾਨ ਕਰਦਾ ਹੈ।

ਸੋ ਪਰਸਪਰ ਸਾਂਝ ਪੈਦਾ ਕਰਨ ਲਈ ਇਹ ਗੱਲਾਂ ਬੜੀਆਂ ਸਹਾਇਕ ਹਨ :

੧. ਸਿੱਖ ਧਰਮ ਦੇ ਚਿੰਨ੍ਹ ਤੇ ਧਾਰਮਿਕ ਸ੍ਰੇਸ਼ਟਾਚਾਰ।

੨. ਲੰਗਰ ਤੇ ਸੇਵਾ ਭਾਵ।

੩. ਸਾਡੀ ਅਰਦਾਸ।

ਸਾਡੇ ਚਿੰਨ੍ਹ ਤੇ ਧਾਰਮਕ ਸ੍ਰੇਸ਼ਟਾਚਾਰ ਜਿਵੇਂ ਹਉਮੈ ਨੂੰ ਨਾਸ ਕਰਦੇ ਹਨ ਤੇ ਪਰਸਪਰ ਸਾਂਝ ਤੇ ਬਰਾਬਰੀ ਪੈਦਾ ਕਰਦੇ ਹਨ। ਇਸ ਦਾ ਵਿਸਥਾਰ ਉਪਰ ਕੀਤਾ ਗਿਆ ਹੈ। ਲੰਗਰ ਤੇ ਸੇਵਾ ਬਿਨਾਂ ਕਿਸੇ ਵਿਤਕਰੇ ਦੇ, ਜਿਵੇਂ ਹਉਮੈ ਨਾਸ਼ ਕਰ ਸਕਦੇ ਹਨ, ਇਹ ਸਪੱਸ਼ਟ ਹੀ ਹੈ। ਪਰ ਅਰਦਾਸ ਸਿੱਖਾਂ ਵਿਚ ਸਾਂਝ ਪੈਦਾ ਕਰਨ ਵਾਲਾ ਇਕ ਬੜਾ ਹੀ ਵੱਡਾ ਕਾਰਨ ਹੈ। ਇਸ ਦੀ ਮਹਾਨਤਾ ਨੂੰ ਕੁਝ ਖੋਲ੍ਹਣ ਦੀ ਲੋੜ ਹੈ।

ਅਰਦਾਸ ਵਿਚ ਇਕ ਮਨੋਵਿਗਿਆਨਕ ਸਿਧਾਂਤ ਇਹ ਵੀ ਜਾਪਦਾ ਹੈ ਕਿ ਮਨੁੱਖ ਵਿਚ ਸਵੱਛ, ਪਵਿੱਤਰ ਹਉਮੈ ਦੀ ਪੂਰਤੀ ਕੀਤੀ ਜਾਵੇ ਤਾਂ ਜੁ ਉਹ ਹਉਮੈ ਵਿਗੜ ਕੇ ਕਰੂਪ ਤੇ ਕੋਝੇ ਵਹਿਣਾਂ ਵਿਚੋਂ ਨਾ ਨਿਕਲੇ। ਹਰ ਮਨੁੱਖ ਵਿਚ ਨਿਰਮਲ ਹੰਕਾਰ ਦਾ ਅੰਸ਼ ਹੈ ਜਿਸ ਨੂੰ ਅਸੀਂ 'ਮਾਣ' ਕਹਿੰਦੇ ਹਾਂ। ਇਸ ਮਾਣ ਦੀ ਤ੍ਰਿਪਤੀ ਵੀ ਮਨੁੱਖ ਨੂੰ ਮਾਨਸਕ ਤੌਰ 'ਤੇ ਉਲਾਰ ਹੋਣ ਤੋਂ ਬਚਾਉਂਦੀ ਹੈ। ਮਾਨਸਕ ਤੌਰ 'ਤੇ ਉਲਾਰ ਮਨੁੱਖ ਵਿਚ ਕੋਝਾ ਹੰਕਾਰ ਪੈਦਾ ਕਰਦਾ ਹੈ।

ਗੁਰੂ ਸਾਡੇ ਹਨ, ਸਾਡਾ ਇਕ ਭਗਉਤੀ ਰੂਪ ਅਕਾਲ ਪੁਰਖ ਵੀ ਹੈ, ਸਾਡੇ ਵਿਚੋਂ ਹਰ ਇਕ ਦੀ ਉਪਜ ਸ਼ਹੀਦਾਂ ਤੇ ਭਗਤਾਂ ਵਿਚੋਂ ਹੈ, ਇਹ ਸ਼ਹੀਦ ਸਾਡੇ ਹਨ। ਸਾਡੇ ਗੁਰਦੁਆਰੇ ਹਨ। ਚਵਰ-ਤਖ਼ਤ ਹਰ ਇਕ ਦੀ ਮਾਲਕੀ ਹਨ, ਸਾਂਝੇ ਹਨ। ਹਰ ਸਿੱਖ ਅਮੀਰ ਹੈ, ਉਸ ਦਾ ਇਤਨਾ ਵੱਡਾ ਵਿਰਸਾ ਤੇ ਜਾਇਦਾਦ ਹੈ, ਸਾਰੀ ਮਨੁੱਖਤਾ ਹੀ ਸਾਂਝੀ ਹੈ, ਜਿਸ ਦੇ ਭਲੇ ਲਈ ਅਸੀਂ ਰੋਜ਼ ਅਰਦਾਸ ਕਰਦੇ ਹਾਂ।

ਸਰਬੱਤ ਖ਼ਾਲਸਾ ਜੀ ਨਾਲ ਅਰਦਾਸ ਰੋਜ਼ ਸਾਡੀਆਂ ਸ਼ੁਭ-ਇੱਛਾਵਾਂ ਦਾ ਵਟਾਂਦਰਾ ਕਰਦੀ ਹੈ। ਅਸੀਂ ਰੋਜ਼ ਗੁਰੂ ਦੀ ਰਾਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਹੀਂ ਹਰ ਸਿੱਖ ਨੂੰ ਮਿਲਦੇ ਹਾਂ, ਉਸ ਨਾਲ ਗੱਲਾਂ ਕਰਦੇ ਹਾਂ, ਰੋਜ਼ ਅਸੀਂ ਰਲ ਕੇ ਆਪਣੇ ਆਦਰਸ਼ਕ ਪ੍ਰਣ ਨਿਭਾਉਣ ਲਈ ਸ੍ਵੈ-ਪ੍ਰੇਰਨਾ ਲੈਂਦੇ ਹਾਂ। ਹਰ ਸਿੱਖ, ਹਰ ਸਿੱਖ ਨੂੰ ਰੋਜ਼ ਮਿਲਦਾ ਹੈ। ਇਹ ਕਿੰਨੀ ਵੱਡੀ ਗੱਲ ਹੈ, ਹਰ ਸਿੱਖ ਹਰ ਸਿੱਖ ਨਾਲ ਮਿਲ ਕੇ ਰੋਜ਼ ਗੁਰੂ ਨੂੰ ਕਹਿੰਦਾ ਹੈ ਕਿ ਸਾਨੂੰ ਸਿੱਖੀ ਸੁਆਸਾਂ ਤੀਕ ਬਖ਼ਸ਼, ਸਿੱਖੀ ਸਿਦਕ ਸਾਡਾ ਕਾਇਮ ਰੱਖ, ਸਾਨੂੰ ਨਰੋਈ ਬੁੱਧੀ ਬਖ਼ਸ਼। ਅਰਦਾਸ ਰਾਹੀਂ ਅਸੀਂ ਰੋਜ਼ ਮਿਲਦੇ ਹਾਂ ਤੇ ਇਹ ਸਾਂਝੀ ਜਥੇਬੰਦੀ ਨੂੰ ਪੱਕਿਆਂ ਕਰਦੀ ਹੈ।

ਹਰ ਸਿੱਖ ਨੂੰ ਚਿੰਨ੍ਹ ਪੂਰੇ ਰੱਖਣੇ ਬਣਦੇ ਹਨ, ਗੁਰਦੁਆਰੇ ਸੰਗਤ ਵਿਚ ਹਾਜ਼ਰ ਹੋਣਾ ਬਣਦਾ ਹੈ, ਲੰਗਰ ਵਿਚ ਪੰਗਤ ਵਿਚ ਬੈਠਣਾ ਬਣਦਾ ਹੈ ਤੇ ਰੋਜ਼ ਅਰਦਾਸ ਕਰਨੀ ਬਣਦੀ ਹੈ। ਇਹ ਸਾਡੀ ਸਾਂਝ ਨੂੰ ਵਧਾਉਂਦੇ ਹਨ ਤੇ ਸਾਡੀ ਸ਼ਖ਼ਸੀਅਤ ਵਿਚ ਅਨੋਖੀ ਸੁਸ਼ੀਲ ਤਬਦੀਲੀ ਪੈਦਾ ਕਰਦੇ ਹਨ। ਸਿੱਖ ਨੇ ਹਰ ਸਮੇਂ ਸਿੱਖਣਾ ਹੈ ਤੇ ਇਹ ਚੀਜ਼ਾਂ ਉਸ ਦੀ ਸਿਖਲਾਈ ਦਾ ਹਿੱਸਾ ਹਨ।

(੪/੧੯੯੮)



# ਸਿੱਖੀ ਦੇ ਮੂਲ ਸੋਮੇ
# ਸ੍ਰੀ ਗੁਰੂ ਗ੍ਰੰਥ-ਪੰਥ ਅਤੇ ਉਹਨਾਂ ਦਾ ਵਿਕਾਸ

ਸਿੱਖੀ ਦੇ ਮੂਲ ਸ੍ਰੋਤ ਦੋ ਚੀਜ਼ਾਂ ਹਨ, ਗ੍ਰੰਥ ਅਤੇ ਪੰਥ। ਦੂਜੇ ਰੂਪ ਵਿਚ ਗਿਆਨ ਅਤੇ ਕਰਮ। ਸਿਧਾਂਤ ਅਤੇ ਉਹਨਾਂ ਨੂੰ ਸਮਝ ਕੇ ਜੀਵਨ ਨੂੰ ਢਾਲਣਾ ਤੇ ਜਥੇਬੰਦਕ ਤੌਰ 'ਤੇ ਚਲਾਉਣਾ। ਇਸ ਲਈ ਹੋਰ ਨੁਕਤੇ ਸਮਝਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਪੰਥ ਦੇ ਵਿਕਾਸ ਅਤੇ ਪਰਸਪਰ ਸੰਧੀ ਨੂੰ ਸਮਝਣਾ ਜ਼ਰੂਰੀ ਹੈ। ਇਸ ਲਈ ਪਰੰਪਰਾ ਉੱਤੇ ਪਹਿਲਾਂ ਚਲੰਤ ਜਿਹੀ ਝਾਤੀ ਸੁੱਟਣ ਦੀ ਲੋੜ ਹੈ ਤਾਂ ਕਿ ਮੂਲ ਅਵਸਥਾ ਤੋਂ ਜਾਣਿਆ ਜਾ ਸਕੇ ਕਿ 'ਗ੍ਰੰਥ' ਅਤੇ 'ਪੰਥ' ਕਿਵੇਂ ਵਿਕਸਤ ਹੁੰਦੇ ਹੋਏ ਇਕ ਪੂਰਨ ਪ੍ਰਮਾਣੀਕ ਸਰੂਪ ਵਿਚ ਸੰਪੰਨ ਹੋਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਬਾਣੀ, ਜਿਨ੍ਹਾਂ ਰੂਪਾਂ ਵਿਚ ਸੀ, ਉਹਨਾਂ ਵਿਚ ਖੁੱਲ੍ਹੇ ਤੇ ਵੱਖਰੇ ਰੂਪਾਂ ਨੂੰ 'ਗੁਰਬਾਣੀ' ਅਤੇ ਸੰਗਠਨ ਰੂਪ ਨੂੰ 'ਪੋਥੀ' ਕਿਹਾ ਜਾਂਦਾ ਸੀ। 'ਪੋਥੀ' ਅਤੇ 'ਗੁਰਬਾਣੀ' ਦਾ ਆਰੰਭ ਕਾਲ ਤੋਂ ਹੀ ਸਿੱਖ ਗੁਰੂ ਸਾਹਿਬਾਨ ਵਿਚ ਸਤਿਕਾਰ ਸੀ। ਇਸ ਦਾ ਵਰਣਨ ਸਮਕਾਲੀ ਸਿੱਖ ਵਿਆਖਿਆਕਾਰਾਂ ਨੇ ਜੋ ਸਮੇਂ-ਸਮੇਂ ਦਿੱਤਾ ਹੈ, ਉਸ ਵਿਚੋਂ ਭਾਈ ਗੁਰਦਾਸ ਜੀ ਦਾ ਪ੍ਰਮਾਣ ਵਿਸ਼ੇਸ਼ ਦਰਜਾ ਰੱਖਦਾ ਹੈ।

ਉਹਨਾਂ ਨੇ ਆਪਣੀਆਂ ਵਾਰਾਂ ਵਿਚੋਂ ਇਕ ਪੂਰਨ ਵਾਰ ਵਿਚ ਗੁਰੂ ਨਾਨਕ ਸਾਹਿਬ ਦੀਆਂ ਜੀਵਨ ਝਾਕੀਆਂ ਅੰਕਿਤ ਕੀਤੀਆਂ ਹਨ। ਜਿਸ ਵੇਲੇ ਗੁਰੂ ਨਾਨਕ ਜੀ ਸਿੱਧਾਂ ਨੂੰ ਕੈਲਾਸ਼ ਪਰਬਤ ਉੱਤੇ ਮਿਲੇ ਤਾਂ ਉਹਨਾਂ ਨੇ ਕਈ ਸੁਆਲ ਕੀਤੇ ਕਿ ਅਸੀਂ ਤਾਂ ਬੜੇ ਸਾਧਨਾ ਨਾਲ ਏਥੇ ਪੁੱਜੇ ਤੇ ਕੰਦਰਾਂ ਵਿਚ ਰਹਿ ਰਹੇ ਹਾਂ, ਤੁਸੀਂ ਹਾਲਾਂ ਬੜੀ ਛੋਟੀ ਉਮਰ ਦੇ ਹੀ ਬਾਲਕ ਲੱਗਦੇ ਹੋ। ਏਥੇ ਕਿਸ ਸ਼ਕਤੀ ਨਾਲ ਆ ਗਏ? ਗੁਰੂ ਜੀ ਨੇ ਸਿੱਧਾਂ ਨੂੰ ਜੋ ਜਵਾਬ ਦਿੱਤਾ, ਉਹ ਇਸ ਤਰ੍ਹਾਂ ਹੈ:

*ਸਿਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਰਾਮਾਤਿ ਦਿਖਾਈ।*
*ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ।* (ਵਾਰ ੧/੪੨)

ਗੁਰੂ ਜੀ ਦਾ ਜਵਾਬ ਸੀ:

*ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।*

ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੀ ਸੌਂਪਣਾ ਹੋਈ ਤਾਂ 'ਪੋਥੀ' ਜ਼ਬਾਨ ਗੁਰੂ ਅੰਗਦ ਜੋਗ ਮਿਲੀ। ਉਹ ਪੋਥੀ ਜਿਸ ਵਿਚ ਗੁਰੂ ਨਾਨਕ ਜੀ ਦੀ ਬਾਣੀ ਸੀ, ਗੁਰੂ ਅੰਗਦ ਜੀ ਦੀ ਸਪੁਰਦਗੀ ਤੇ ਸੰਭਾਲ ਵਿਚ ਆਈ। ਜੋ ਅੱਗੇ ਪੰਜਵੇਂ ਗੁਰੂ ਜੀ ਤਕ ਗੁਰਗੱਦੀ ਦਾ ਚਿੰਨ੍ਹ ਬਣ ਕੇ ਚੱਲਦੀ ਰਹੀ। ਗੁਰੂ ਅਮਰਦਾਸ ਜੀ ਦੇ ਸਮੇਂ ਉਸ ਪੋਥੀ ਤੇ ਹੋਰ ਪੋਥੀਆਂ ਦੀ ਮਦਦ ਨਾਲ ਜੋ ਪੋਥੀਆਂ ਤਿਆਰ

ਕਰਾਈਆਂ ਗਈਆਂ, ਉਹਨਾਂ ਨੂੰ ਗੋਇੰਦਵਾਲ ਵਾਲੀਆਂ ਪੋਥੀਆਂ ਦਾ ਨਾਮ ਦਿੱਤਾ ਜਾਂਦਾ ਹੈ। ਏਥੇ ਪੋਥੀ ਅਤੇ ਉਸ ਦੀ ਮਹੱਤਤਾ ਨੂੰ ਮੁੱਖ ਰੱਖ ਕੇ ਹੀ ਗੁਰੂ ਜੀ ਨੇ:

*ਪੋਥੀ ਪਰਮੇਸਰ ਕਾ ਥਾਨੁ॥* *(ਪੰਨਾ ੧੨੨੬)*

ਦਾ ਵਾਕ ਉਚਾਰਿਆ ਹੈ। ਪੰਜਵੇਂ ਗੁਰੂ ਜੀ ਨੇ ਆਦਿ ਬੀੜ ਦਾ ਸੰਪਾਦਨ ਕੀਤਾ, ਇਹ ਇਤਿਹਾਸ ਪ੍ਰਸਿੱਧ ਸਚਾਈ ਹੈ ਕਿ ਜਦ ਗੁਰੂ ਜੀ ਗੋਇੰਦਵਾਲ ਤੋਂ ਪੋਥੀਆਂ ਲੈ ਕੇ ਵਾਪਸ ਪਰਤੇ ਤਾਂ ਨੰਗੇ ਪੈਰੀਂ ਤੁਰ ਕੇ ਆਏ ਸਨ। ਆਦਿ ਬੀੜ ਦਾ ਸੰਕਲਨ ਹੋਣ ਪਿੱਛੋਂ ਸ੍ਰੀ ਗੁਰੂ ਅਰਜਨ ਦੇਵ ਜੀ ਸਦਾ ਗੁਰੂ ਗ੍ਰੰਥ ਜੀ ਦੀ ਤਾਬਿਆ ਸਜਿਆ ਕਰਦੇ ਸਨ। ਆਦਿ ਬੀੜ ਨੂੰ ਉੱਚੀ ਥਾਂ ਪ੍ਰਕਾਸ਼ ਕਰ ਕੇ ਆਪ ਨੀਵਾਂ ਬੈਠਦੇ ਸਨ। ਗੁਰੂ ਹਰਿਰਾਇ ਜੀ ਬਾਰੇ ਪ੍ਰਸਿੱਧ ਹੈ ਕਿ ਉਹਨਾਂ ਦੇ ਇਸ ਕਾਰਨ ਗੋਡੇ ਉੱਤੇ ਕਰੜੀ ਸੱਟ ਵੀ ਲੱਗ ਗਈ ਸੀ। ਇਹ ਗੱਲ ਇਸ ਤਰ੍ਹਾਂ ਲਿਖੀ ਹੋਈ ਮਿਲਦੀ ਹੈ ਕਿ 'ਸ੍ਰੀ ਗੁਰੂ ਹਰਿ ਰਾਇ ਜੀ ਪਲੰਘ ਉਪਰ ਬੈਠੇ ਸਨ ਤਾਂ ਪੋਥੀ ਸਾਹਿਬ ਹੇਠਾਂ ਨੀਵੇਂ ਥਾਂ ਸਨ। ਉਹ ਸੁਭਾਵਕ ਤੌਰ 'ਤੇ ਉੱਚੇ ਬੈਠ ਗਏ। ਜਦੋਂ ਪੋਥੀ ਦੇ ਨੀਵੀਂ ਥਾਂ ਹੋਣ ਦਾ ਪਤਾ ਲੱਗਾ, ਕਾਹਲੀ ਨਾਲ ਉਤਰੇ ਤਾਂ ਸੱਟ ਲੱਗ ਗਈ।'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਰੰਪਰਾ ਦੀ ਰੀਤੀ ਨੂੰ ਉਦੋਂ ਪੂਰਨਤਾ ਦੇ ਦਿੱਤੀ, ਜਦੋਂ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਚੜ੍ਹਾ ਕੇ ਗੁਰਤਾ ਅਰਪਨ ਕਰ ਕੇ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਚੱਲਣ ਦਾ ਸਦਾ ਲਈ ਹੁਕਮ ਦੇ ਦਿੱਤਾ।

ਇਹ ਗੱਲਾਂ ਇਤਿਹਾਸਕ ਹਵਾਲਿਆਂ ਤੇ ਵਿਸਥਾਰ ਨਾਲ ਬਿਆਨ ਕੀਤਿਆਂ ਇਕ ਗ੍ਰੰਥ ਬਣ ਸਕਦੀਆਂ ਹਨ, ਪਰੰਤੂ ਅਸੀਂ ਸੰਖੇਪ ਕਰ ਕੇ ਸਾਰੀ ਗੱਲ ਨਿਪਟਾਉਣੀ ਹੈ। ਇਸ ਲਈ ਇਸ਼ਾਰੇ ਮਾਤਰ ਵਰਣਨ ਕੀਤਾ ਗਿਆ ਹੈ।

ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੇ ਵਿਕਾਸ ਤੇ ਉਸ ਪ੍ਰਤੀ ਅਦਬ-ਅਦਾਬ ਬਾਰੇ ਸਿੱਖੀ ਦੇ ਆਦਿ ਕਾਲ ਤੋਂ ਚਲੀ ਆ ਰਹੀ ਪਰੰਪਰਾ ਉੱਤੇ ਇਕ ਚਲੰਤ ਜਿਹੀ ਝਾਤ ਪਾਈ ਜਾ ਸਕਦੀ ਹੈ।

(੨) ਦੂਜੀ ਚੀਜ਼ ਹੈ ਪੰਥ ਦੇ ਵਿਕਾਸ ਤੇ ਪ੍ਰਕਾਸ਼ ਦੀ। ਗੁਰੂ ਨਾਨਕ ਦੇਵ ਜੀ ਨੇ ਜਗਤ ਜਲੰਦਾ ਵੇਖਿਆ ਤਾਂ ਵੇਈਂ ਨਦੀ ਪ੍ਰਵੇਸ਼ ਪਿੱਛੋਂ ਆਪ ਦਾ ਦਿਲ ਰਹਿਮ ਨਾਲ ਭਰ ਆਇਆ ਤੇ ਘਰ-ਬਾਰ ਛੱਡ ਕੇ ੩੩-੩੪ ਸਾਲ ਦੀ ਜੁਆਨ ਉਮਰ ਵਿਚ ਦੁਨੀਆਂ ਵਿਚ ਸ਼ਾਂਤੀ ਵਰਤਾਉਣ ਲਈ ਦੇਸ਼-ਦੇਸ਼ਾਂਤਰਾਂ ਦੇ ਭ੍ਰਮਣ ਲਈ ਟੁਰ ਪਏ। ਦੇਸ਼ਾਂ-ਪ੍ਰਦੇਸ਼ਾਂ ਵਿਚ ਜਿਥੇ-ਜਿਥੇ ਧਰਮ ਦੇ ਨਾਮ ਹੇਠਾਂ ਪਖੰਡ ਛੁਪਾਇਆ ਹੋਇਆ ਸੀ, ਉਹਨਾਂ ਉਸ ਦੇ ਪਰਦੇ ਫ਼ਾਸ਼ ਕੀਤੇ ਤੇ ਸੱਚਾ ਮਾਰਗ ਦਿਖਾਇਆ। ਅੱਗੇ ਨੂੰ ਉਹਨਾਂ ਥਾਵਾਂ ਉੱਤੇ ਜਿਥੇ ਉਹਨਾਂ ਨੇ ਆਪਣੀ ਛੋਹ ਨਾਲ ਗੁਣਵੰਤ ਵਿਅਕਤੀ ਪੈਦਾ ਕਰ ਲਏ ਸੀ, ਧਰਮਸਾਲਾ ਕਾਇਮ ਕਰ ਕੇ ਆਪਣੇ ਵਿਚਾਰਾਂ ਦੇ ਪ੍ਰਚਾਰ ਲਈ ਸਥਾਨਕ ਸੰਸਥਾਵਾਂ ਸੰਗਤਾਂ ਦੇ ਰੂਪ ਵਿਚ ਕਾਇਮ ਕਰ ਦਿੱਤੀਆਂ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਉਹ ਸੰਸਥਾਵਾਂ ਆਪਣਾ ਕੰਮ ਕਰਦੀਆਂ ਤੇ ਗੁਰੂ ਉਪਦੇਸ਼ ਨਾਲ ਵਰਸਾਉਂਦੀਆਂ ਸਿੱਖੀ ਦੇ ਵਾਧੇ ਦਾ ਕੰਮ ਕਰਦੀਆਂ ਰਹੀਆਂ।

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਸਮੇਂ ਦੇ ਬਾਦਸ਼ਾਹ ਅਕਬਰ ਦੇ ਕਾਇਮ ਕੀਤੇ ਜਿਤਨੇ ਦੇਸ਼ ਦੇ ਸੂਬੇ ਸਨ, ਓਨੀਆਂ ਹੀ (੨੨) ਮੰਜੀਆਂ ਸਥਾਪਤ ਕਰ ਕੇ ਉਹਨਾਂ ਮੰਜੀਆਂ ਨਾਲ ਸੰਗਤਾਂ ਨੂੰ ਜੋੜਨ ਦਾ ਪਹਿਲਾ ਜਥੇਬੰਦਕ ਉੱਦਮ ਕੀਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਜਥੇਬੰਦਕ ਬੰਧਨ ਨੂੰ ਹੋਰ ਦ੍ਰਿੜ੍ਹ ਤੇ ਪੱਕੇ ਪੈਰਾਂ ਉੱਤੇ

ਸਥਾਪਤ ਕਰਨ ਲਈ ਕੇਂਦਰੀ ਸਿੱਖ ਸਥਾਨ ਹਰਿਮੰਦਰ ਸਾਹਿਬ ਨੂੰ ਪੂਰਨ ਕੀਤਾ, ਜਿਸ ਦਾ ਆਰੰਭ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਹੋ ਚੁੱਕਿਆ ਸੀ।

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਅਧਿਆਤਮਕ ਅਤੇ ਧਾਰਮਕ ਸਾਧਨਾ ਵਾਲੀ ਪ੍ਰਾਪਤੀ ਦਾ ਮਾਰਗ ਇਕ ਤਰ੍ਹਾਂ ਤਿਆਰ ਹੋਣ ਤੇ ਸਮਾਜਕ ਘਾਟਾਂ ਪੂਰੀਆਂ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਾਜਣਾ ਕੀਤੀ। ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸਾਜਿਆ ਜਾਣਾ ਗੁੱਝੇ ਭੇਦਾਂ ਦਾ ਲਖਾਇਕ ਹੈ। ਜਿਨ੍ਹਾਂ ਵਿਚ ਇਕ ਇਹ ਸਮਝਣਾ ਚਾਹੀਦਾ ਹੈ ਕਿ ਸਮਾਜਕ ਸੰਗਠਨ ਸੁਤੰਤਰਤਾ ਦੇ ਅੰਦੋਲਨ ਦੀ ਸੇਧ ਅਧਿਆਤਮਕ ਅਤੇ ਧਾਰਮਕ ਪ੍ਰਕਾਸ਼ ਨੂੰ ਸਾਹਮਣੇ ਰੱਖਿਆਂ ਹੀ ਠੀਕ ਰਹਿ ਸਕਦੀ ਹੈ। ਦੂਜੀ ਚੀਜ਼ ਬੀਰਤਾ ਅਤੇ ਜਥੇਬੰਦਕ ਸੰਗਠਨ ਦਾ ਮੂਲ ਆਧਾਰ ਅਧਿਆਤਮਵਾਦ ਤੇ ਧਾਰਮਿਕ ਗਿਆਨ, ਜ਼ਰੂਰੀ ਪ੍ਰਗਟ ਹੁੰਦੀ ਹੈ। ਭਗਤੀ ਨਾਲ ਸ਼ਕਤੀ ਅਤੇ ਸ਼ਕਤੀ ਦਾ ਕੰਮ ਭਗਤੀ ਦੀ ਰੱਖਿਆ ਕਰਨੀ, ਇਹ ਰਹੱਸ ਗੁਰੂ ਜੀ ਦੀਆਂ ਦੋ ਤਲਵਾਰਾਂ ਗਾਤਰੇ ਸਜਾਉਣ ਦਾ ਸਮਝ ਵਿਚ ਪੈਂਦਾ ਹੈ।

ਰਾਜ-ਜੋਗ ਤਾਂ ਸਿੱਖੀ ਵਿਚ ਆਦਿ ਕਾਲ ਤੋਂ ਹੀ ਚਲਿਆ ਆ ਰਿਹਾ ਹੈ, ਪਰੰਤੂ ਰਾਜਸੀ ਸ਼ਕਤੀ ਦਾ ਪਹਿਲਾ ਪ੍ਰਗਟਾਉ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਹੋਇਆ, ਜਿਸ ਨਾਲ ਅਧਿਆਤਮਵਾਦੀਆਂ ਦੀਆਂ ਸੰਗਤਾਂ ਦੇ ਨਾਲ-ਨਾਲ ਸਿਰਲੱਥ ਯੋਧਿਆਂ ਦੇ ਸੰਗਠਨ ਵੀ ਕਾਇਮ ਹੋ ਗਏ। ਡਾਕੂਆਂ, ਚੋਰਾਂ, ਧਾੜਵੀਆਂ ਨੂੰ ਆਪਣੀ ਛੋਹ ਨਾਲ ਸਦਾਚਾਰ ਤੇ ਗ਼ਰੀਬਾਂ ਦੇ ਸੇਵਕ ਬਣਾ ਕੇ ਜ਼ੁਲਮ-ਜਬਰ ਵਿਰੁੱਧ ਲੜਨ-ਮਰਨ ਦੀ ਨਵੀਂ ਸਿੱਖਿਆ ਸ਼ੁਰੂ ਕੀਤੀ ਗਈ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਭਿੰਨ-ਭਿੰਨ ਰੂਪਾਂ ਵਿਚ ਚਲਦੀ ਰਹੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਦੋ ਤਲਵਾਰਾਂ ਮਾਨੋ ਦੋ ਸ਼ਕਤੀਆਂ ਏਧਰ-ਉਧਰ ਸੱਜੇ-ਖੱਬੇ ਫੈਲ ਕੇ ਚੱਲਣ ਦਾ ਪ੍ਰਗਟਾਉ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹਨਾਂ ਦੋ ਕ੍ਰਿਪਾਨਾਂ ਨੂੰ ਦੋਵੇਂ ਸ਼ਕਤੀਆਂ ਨੂੰ ਦੋ-ਧਾਰੇ ਖੰਡੇ ਦੇ ਰੂਪ ਵਿਚ ਇਕ ਮੁੱਠ ਵਿਚ ਸੰਚਿਤ ਕਰ ਦਿੱਤਾ। ਸ਼ਾਇਦ ਇਸ ਕਰਕੇ ਕਿ ਹੁਣ ਤਕ ਸ਼ਕਤੀ ਸਿਰਜਣ ਵਾਲੇ ਮੈਦਾਨੇ-ਜੰਗ ਦੇ ਪਹਿਲਵਾਨੜੇ ਭਗਤੀ ਦੇ ਧਾਰਨੀ ਵੀ ਬਣ ਚੁੱਕੇ ਸਨ ਤੇ:

*ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥* (ਦਸਮ ਗ੍ਰੰਥ, ਪੰਨਾ ੫੭੦)

ਵਾਲੀ ਅਵਸਥਾ ਵਾਪਰ ਚੁੱਕੀ ਸੀ। ਇਸ ਤਰ੍ਹਾਂ ਦੋਵੇਂ ਵਸਤੂਆਂ ਜਦੋਂ ਵੱਖੋ-ਵੱਖਰੀਆਂ ਵਿਗਸ ਕੇ ਪੱਕੀ ਅਵਸਥਾ ਤਕ ਪਹੁੰਚ ਗਈਆਂ ਤਾਂ ਅਧਿਆਤਮਕ ਸੰਗਤਾਂ ਨੂੰ ਚਲਾਉਣ ਵਾਲੇ ਮਸੰਦਾਂ ਨੂੰ ਉਹਨਾਂ ਦੀਆਂ ਲੰਮੇ ਸਮੇਂ ਦੀਆਂ ਮੰਦ-ਕਰਮੀਆਂ ਦੀ ਸਜ਼ਾ ਦੇ ਕੇ ਸਾਰੀਆਂ ਸੰਗਤਾਂ ਸਿੱਧੀਆਂ ਆਪਣੇ ਨਾਲ ਜੋੜ ਲਈਆਂ।

'ਖ਼ਾਲਸਾ' ਫ਼ਾਰਸੀ ਦਾ ਸ਼ਬਦ ਹੈ, ਇਸ ਦਾ ਇਕ ਅਰਥ ਹੈ ਸ਼ੁੱਧ ਤੇ ਖ਼ਾਲਸ; ਦੂਜਾ ਅਰਥ ਹੈ ਉਹ ਇਲਾਕਾ ਤੇ ਸਥਾਨ ਜਿਸ ਦਾ ਪ੍ਰਬੰਧ ਸਿੱਧਾ ਸਮੇਂ ਦੇ ਬਾਦਸ਼ਾਹ ਨੇ ਆਪਣੇ ਹੱਥਾਂ ਵਿਚ ਲੈ ਲਿਆ ਹੋਵੇ। ਦਸਮੇਸ਼ ਜੀ ਨੇ ਅਧਿਆਤਮਕ ਸੰਗਤਾਂ ਨੂੰ ਸਿੱਧਾ ਆਪਣੇ ਹੱਥਾਂ ਵਿਚ ਲੈ ਕੇ ਆਪਣੀ ਸਿੱਧੀ ਮਲਕੀਅਤ ਵੀ ਬਣਾ ਲਿਆ ਅਤੇ ਇਸ ਵਿਚ ਪਏ ਰਲੇ ਜੋ ਮੀਣਿਆਂ, ਮਸੰਦਾਂ, ਧੀਰਮੱਲੀਆਂ, ਰਾਮਰਾਈਆਂ ਨੇ ਆਪੋ-ਆਪਣੀਆਂ ਸੰਗਤਾਂ ਥਾਪ ਕੇ ਅਤੇ ਮਸੰਦਾਂ ਨੇ ਆਪਣੀ ਹੀ ਸਿੱਖੀ ਦਾ ਸਿੱਕਾ ਚਲਾ ਕੇ ਗੁਰ-ਸੰਗਤ ਵਿਚ ਮਿਲਾ ਦਿੱਤਾ ਸੀ, ਉਸ ਤੋਂ ਸ਼ੁੱਧ ਕਰ ਕੇ ਖ਼ਾਲਸ ਰੂਪ ਵਿਚ ਨਿਖਾਰ-ਨਿਤਾਰ

ਕੇ 'ਖ਼ਾਲਸਾ' ਬਣਾ ਲਿਆ।

ਭਗਤ ਕਬੀਰ ਜੀ ਦੇ ਸੋਰਠਿ ਰਾਗ ਵਿਚ ਆਏ ਇਕ ਸ਼ਬਦ ਅੰਦਰ ਤੁਕ ਆਉਂਦੀ ਹੈ:

*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥* *(ਪੰਨਾ ੬੫੫)*

ਕੁਝ ਸੱਜਣਾਂ ਵੱਲੋਂ ਇਹ ਰਵਾਇਤ ਪ੍ਰਚਾਰੀ ਜਾਂਦੀ ਰਹੀ ਹੈ ਕਿ ਪਹਿਲਾਂ ਪਾਠ ਖੁਲਾਸੇ ਸੀ, ਖ਼ਾਲਸਾ ਸਾਜਣ ਪਿੱਛੋਂ 'ਖਾਲਸੇ' ਕੀਤਾ ਗਿਆ ਹੈ, ਪਰ ਪੁਰਾਤਨ ਬੀੜਾਂ, ਜੋ ਪਹਿਲੇ ਸੰਮਤਾਂ ਵਾਲੀਆਂ ਹਨ, ਵਿਚ ਵੀ ਇਹੋ ਖਾਲਸੇ ਪਾਠ ਕਈ ਥਾਂ ਹੋਣ ਕਾਰਨ ਇਹ ਰਵਾਇਤ ਠੀਕ ਨਹੀਂ ਰਹਿ ਜਾਂਦੀ, ਇਸ ਤੋਂ ਸਿੱਧ ਹੋ ਜਾਂਦਾ ਹੈ ਕਿ ਖ਼ਾਲਸਾ ਪਦ ਪਹਿਲਾਂ ਤੋਂ ਪ੍ਰਚਲਿਤ ਸੀ। ਇਥੇ 'ਖਾਲਸੇ' ਤੋਂ ਅਰਥ ਦੋਵੇਂ ਰੂਪਾਂ ਵਿਚ ਢੁਕ ਪੈਂਦਾ ਹੈ, ਉਹ ਸਿੱਧੇ ਰੱਬ ਦੇ ਨਾਲ ਜੁੜ ਗਏ ਤੇ ਸ਼ੁੱਧ ਹੋ ਗਏ, ਜਿਨ੍ਹਾਂ ਨੇ ਪ੍ਰੇਮ ਭਗਤੀ ਜਾਣ ਲਈ। ਭਾਈ ਗੁਰਦਾਸ ਦੂਜੇ ਦੀ ਵਾਰ ਵਿਚ ਤੁਕ ਆਉਂਦੀ ਹੈ:

*ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।* *(ਵਾਰ ੪੧)*

ਸੰਗਤ ਨੂੰ ਖ਼ਾਲਸਾ ਬਣਾ ਲੈਣ ਦਾ ਇਹ ਸੰਕੇਤ ਵੀ ਉਪਰਲੇ ਅਰਥਾਂ ਦੀ ਪੁਸ਼ਟੀ ਕਰਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀਆਂ ਸੰਗਤਾਂ ਨੂੰ ਇਕੱਤਰ ਕਰ ਕੇ ੧੭੫੬ ਬਿਕ੍ਰਮੀ (੧੬੯੯ ਈ.) ਦੀ ਵੈਸਾਖੀ ਵਾਲੇ ਦਿਨ ਖ਼ਾਲਸਾ ਸਾਜ ਕੇ ਆਪੇ ਗੁਰ-ਚੇਲਾ ਹੋਣ ਦੀ ਘਟਨਾ ਵਰਤਾ ਕੇ ਖ਼ਾਲਸਾ ਪੰਥ ਦੀ ਸਾਜਣਾ ਪੂਰਨ ਪ੍ਰਮਾਣਕ ਰੂਪ ਵਿਚ ਪ੍ਰਗਟ ਕਰ ਕੇ ਇਕ ਅਨੋਖਾ ਕ੍ਰਿਸ਼ਮਾ ਦੁਨੀਆਂ ਸਾਹਮਣੇ ਕਰ ਦਿਖਾਇਆ। ਇਹ ਕ੍ਰਿਸ਼ਮਾ ਸਿੱਖੀ ਲਹਿਰ ਦਾ ਤੱਤ-ਨਿਤਾਰਾ ਹੈ। ਇਹ ਸਿੱਖੀ ਦੀ ਉਸ ਖੇਤੀ ਦਾ ਸਿੱਟਾ ਹੈ, ਜਿਸ ਬੂਟੇ ਨੂੰ ਆਦਿ ਗੁਰੂ ਨਾਨਕ ਜੀ ਤੋਂ ਲੈ ਕੇ ਦਸਮੇਸ਼ ਜੀ ਤਕ ਪਾਲਿਆ ਪੋਸਿਆ ਗਿਆ ਸੀ।

ਇਸ ਤਰ੍ਹਾਂ ਗੁਰੂ ਕਾ ਪੰਥ, ਖ਼ਾਲਸਾ ਪੰਥ ਸ਼ੁੱਧ, ਨਿਰਮਲ ਅਤੇ ਅਕਾਲ ਪੁਰਖ ਦੀਆਂ ਆਪਣੀਆਂ ਫ਼ੌਜਾਂ ਦੇ ਰੂਪ ਵਿਚ ਸਥਾਪਤ ਹੋਇਆ। ਉਹ ਪੰਥ, ਜਿਸ ਪੰਥ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਲਾਇਆ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਜਿਸ ਨੂੰ ਪ੍ਰਗਟ ਕਰਨ ਲਈ ਇਸ ਤਰ੍ਹਾਂ ਮਾਤਲੋਕ ਵਿਚ ਆਏ ਸਨ।

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਵੱਲੋਂ ਪੰਥ ਚਲਾਉਣ ਦੀ ਗੱਲ ਇਸ ਤਰ੍ਹਾਂ ਕਹੀ ਹੈ:

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।* *(ਵਾਰ ੧/੪੫)*

ਦਸਮੇਸ਼ ਜੀ ਨੇ ਜਗਤ ਤਮਾਸ਼ੇ ਨੂੰ ਦੇਖਣ ਦੇ ਕਾਰਨ ਤੇ ਅਕਾਲ ਪੁਰਖ ਦੇ ਹੁਕਮ ਬਾਰੇ ਖ਼ੁਦ ਲਿਖਿਆ ਹੈ:

*ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ॥*

*ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥* *(ਦਸਮ ਗ੍ਰੰਥ, ਪੰਨਾ ੫੭)*

ਅਜਿਹਾ ਪੰਥ ਸਾਜਣਾ, ਜਿਸ ਲਈ ਅਕਾਲ ਪੁਰਖ ਦੀ ਥਾਪਨਾ, ਅਸ਼ੀਰਵਾਦ ਪ੍ਰਾਪਤ ਕਰ ਕੇ ਦਸਮੇਸ਼ ਜੀ ਅਵਤਰੇ (ਪ੍ਰਗਟੇ) ਸਨ, ਇਹੋ ਉਹਨਾਂ ਦਾ ਮੁੱਖ ਮਨੋਰਥ ਸੀ।

ਦਸਮੇਸ਼ ਜੀ ਦਾ ਕਿਸੇ ਤਰ੍ਹਾਂ ਵੀ ਇਹ ਆਸ਼ਾ ਹੁੰਦਾ ਕਿ ਉਹਨਾਂ ਗੁਰਗੱਦੀ ਆਪਣੇ ਪਰਿਵਾਰ ਨੂੰ ਦੇਣੀ ਜਾਂ ਅੱਗੇ ਚਲਾਉਣੀ ਹੈ ਤਾਂ ਉਹ ਆਪਣੇ ਪਹਿਲਾਂ ਕਹੇ ਹੋਏ ਬਚਨਾਂ ਵਿਚ 'ਪੰਥ ਚਲਾਉਣ ਲਈ ਆਇਆ' ਨਾ ਆਖਦੇ।

ਇਹ ਇਕ ਸਿੱਖੀ ਦੇ ਆਦਿ ਕਾਲ ਤੋਂ ਚਲੀ ਆ ਰਹੀ ਵਿਉਂਤ ਦੀ ਪੂਰਤੀ ਸੀ, ਜਿਸ ਸਿੱਖੀ

ਦੇ ਮਹੱਲ ਦੀ ਇਕ-ਇਕ ਇੱਟ ਦੇਖ-ਪਰਖ ਕੇ ਲਾਈ ਗਈ ਤੇ ਜਿਸ ਦੇ ਥੰਮ੍ਹਾਂ ਉੱਤੇ ਗੁੰਬਦ ਪੂਰਤੀ ਕਰ ਕੇ ਪੂਰਨਤਾ ਦਾ ਕਲਸ਼ ਦਸਮੇਸ਼ ਜੀ ਨੇ ਨੰਦੇੜ ਵਿਚ ਚਾੜ੍ਹਿਆ ਸੀ।

ਇਸ ਤਰ੍ਹਾਂ ਗੁਰੂ ਗ੍ਰੰਥ ਤੇ ਪੰਥ ਦਾ ਇਕ ਕਾਇਦੇ ਅਤੇ ਅਨੁਭਵੀ ਸੋਚਾਂ-ਵਿਚਾਰਾਂ ਦੀ ਤਾਬਿਆ ਵਿਕਾਸ ਤੇ ਪ੍ਰਕਾਸ਼ ਹੋਇਆ ਅਤੇ ਗੁਰੂ ਨਾਨਕ ਜੀ ਦੇ ਆਦਿ ਕਾਲ ਤੋਂ ਸਿੱਖੀ ਵਿਚਾਰਧਾਰਾ ਪੂਰਨ ਨਿਪੁੰਨ ਹੱਥਾਂ ਵਿਚ ਦੀ ਪ੍ਰਮਾਣੀਕਤਾ ਦੀ ਸਿਖਰ ਤਕ ਪੁੱਜ ਕੇ ਸੰਪੰਨ ਹੋਈ।

ਗ੍ਰੰਥ ਦਾ ਅਰਥ ਹੈ ਗ੍ਰੰਥਨ ਕਰਨਾ, ਜਾਣੀ ਵੱਖੋ-ਵੱਖਰੀਆਂ ਕਾਗ਼ਜ਼ ਦੀਆਂ ਜੁਜ਼ਾਂ ਨੂੰ ਗੁੰਦਣਾ ਤੇ ਇਕੱਤਰ ਕਰਨਾ। ਗੁਰਬਾਣੀ ਤੋਂ 'ਪੋਥੀ' ਅਤੇ ਪੋਥੀਆਂ ਤੋਂ ਮੁਕੰਮਲ ਗੁਰੂ ਗ੍ਰੰਥ ਜੀ ਸਾਜ ਕੇ ਗੁਰਤਾ ਅਰਪਣ ਕਰ ਕੇ 'ਗੁਰੂ ਗ੍ਰੰਥ' ਦੇ ਰੂਪ ਵਿਚ ਸਥਾਪਿਤ ਕੀਤੇ ਗਏ, ਜਿਲਦ-ਬੰਦੀ ਤੇ ਜੁਜ਼ਾਂ ਗੁੰਦਣ ਕਾਰਨ ਹੀ ਇਹ ਗ੍ਰੰਥ ਨਹੀਂ ਬਣਿਆ, ਸਗੋਂ ਵੱਖਰੇ ਵਿਚਾਰਾਂ ਤੇ ਭਾਵਾਂ ਨੂੰ ਜੋ ਸਮੇਂ-ਸਮੇਂ ਸਿੱਖ ਸੰਗਤਾਂ ਦੀ ਅਗਵਾਈ ਤੇ ਸੱਚੇ ਮਾਰਗ ਦੇ ਪ੍ਰੇਮੀਆਂ ਨੂੰ ਚਾਨਣਾ ਵਿਖਾਉਣ ਲਈ ਥਾਂ-ਥਾਂ ਰਚੇ ਤੇ ਦਰਸਾਏ ਗਏ ਸਨ, ਅੱਖਰਾਂ-ਸ਼ਬਦਾਂ ਤੇ ਬਾਣੀਆਂ ਅਤੇ ਭਾਗਾਂ ਵਿਚ ਗੁੰਦਣ ਕਰਕੇ ਵੀ ਗ੍ਰੰਥ ਹੈ।

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* (ਪੰਨਾ ੯੮੨)

ਗੁਰਬਾਣੀ ਇਸ ਜਗ ਮਹਿ ਚਾਨਣੁ—ਜੋਤੀ ਦੇ ਰੂਪ ਵਿਚ ਆਦਿ ਗ੍ਰੰਥ ਵਿਚ ਪ੍ਰਜਵੱਲਤ ਕੀਤੀ ਗਈ। ਇਹ ਜਯੋਤੀ ਕਿਸ ਚੀਜ਼ ਲਈ ਪ੍ਰਜਵੱਲਤ ਕੀਤੀ ਗਈ ? ਮਨੁੱਖ ਮਾਤਰ ਨੂੰ ਸੱਚਾ ਤੇ ਠੀਕ ਜੀਵਨ ਮਾਰਗ ਦਿਖਾਉਣ ਲਈ। ਉਸ ਮਾਰਗ ਨੂੰ ਹਰ ਜੀਵਨ ਮੋੜ ਉੱਤੇ ਚਾਨਣਾ ਦੇਣ ਵਾਲੇ ਗੁਰਮਤਿ ਸਿਧਾਂਤ, ਚਾਨਣ-ਮੁਨਾਰੇ ਹਨ। ਇਉਂ ਗ੍ਰੰਥ ਦੇ ਚਾਨਣੇ ਵਿਚ ਪੰਥ ਦੇਖਿਆ ਤੇ ਜਾਣਿਆ ਜਾਂਦਾ ਰਿਹਾ ਹੈ।

ਪੰਥ ਦਾ ਸ਼ਬਦੀ ਅਰਥ 'ਮਾਰਗ' ਜਾਂ ਰਸਤਾ ਹੈ। ਇਕ ਵਿਚਾਰ ਦੇ ਵਿਅਕਤੀਆਂ (ਇਕ ਬਾਣੀ ਇਕ ਗੁਰ ਇਕੋ ਸਬਦ ਵਿਚਾਰ) ਦਾ ਸੰਗਠਨ ਹੈ। ਗੁਣਵੰਤ ਵਿਅਕਤੀਆਂ ਦੀ ਧਰਮ ਦੇ ਸੂਤਰ ਵਿਚ ਸੰਗ੍ਰਹਿਤ ਹੋਈ-ਹੋਈ ਸੰਗਤ ਜਾਂ ਪੰਥ ਦਾ ਸਰੂਪ ਹੈ। ਸ਼ੁਭ ਮਨੋਰਥਾਂ ਦੀ ਪ੍ਰਾਪਤੀ ਲਈ ਸਰਬੱਤ ਦੇ ਭਲੇ ਨੂੰ ਮੁੱਖ ਰੱਖ ਕੇ ਉੱਦਮ ਕਰਨਾ ਪੰਥ ਦਾ ਕਰਮ ਹੈ।

ਪੰਥ ਦੇ ਸਰੂਪ ਅਤੇ ਲੱਛਣ ਅਤੇ ਉਸ ਦੇ ਕਰਮ, ਮਨੋਰਥਾਂ ਤੇ ਆਦਰਸ਼ਾਂ ਉੱਤੇ ਵੱਖੋ-ਵੱਖਰੀਆਂ ਪੁਸਤਕਾਂ ਲਿਖੀਆਂ ਜਾ ਸਕਦੀਆਂ ਹਨ, ਜਿਨ੍ਹਾਂ ਵੱਲ ਸਿਆਣੇ ਪੰਥ-ਸੇਵਕਾਂ ਦਾ ਜ਼ਰੂਰ ਸਮਾਂ ਪੈਣ 'ਤੇ ਧਿਆਨ ਆਕਰਸ਼ਤ ਹੋਵੇਗਾ। ਪਰੰਤੂ ਸੰਖੇਪ ਵਿਚ ਅਸੀਂ ਸੂਤਰ ਰੂਪ ਵਿਚ ਇਹ ਵਿਆਖਿਆ ਇਸ ਲਈ ਕੀਤੀ ਹੈ ਕਿ ਗ੍ਰੰਥ-ਪੰਥ ਦੇ ਅਰਥ ਜਾਣ ਲਏ ਜਾਣ ਤਾਂ ਜੁ ਅਸਲ ਗੱਲ ਸਮਝੀ ਜਾ ਸਕੇ।

ਗ੍ਰੰਥ-ਪੰਥ ਦੋਵੇਂ ਚੀਜ਼ਾਂ ਗੁਰੂ ਨਾਨਕ ਦੇਵ ਜੀ ਤੋਂ ਵਿਕਸਤ ਹੁੰਦੀਆਂ ਦਸਮੇਸ਼ ਜੀ ਦੇ ਹਸਤ-ਕੰਵਲਾਂ ਰਾਹੀਂ ਪ੍ਰਵਾਨ ਚੜ੍ਹੀਆਂ। ਇਹ ਉਹ ਮਹਾਨ ਸ਼ਕਤੀਆਂ ਹਨ ਜਿਨ੍ਹਾਂ ਨੇ ਸੰਸਾਰ ਨੂੰ ਸ਼ਾਂਤੀ ਤੇ ਮਹਾਨ ਅਗਵਾਈ ਅਲੱਭ ਸੁਖ ਦੇਣਾ ਹੈ। ਇਸ ਲਈ ਹਰ ਗੁਰਸਿੱਖ ਦੀ ਪਹਿਲੀ ਲੋੜ ਗ੍ਰੰਥ ਤੇ ਪੰਥ ਬਾਰੇ ਜਾਣਨਾ ਜ਼ਰੂਰੀ ਹੈ।

(੧/੧੯੬੫)



# ਗੁਰੂ ਗ੍ਰੰਥ-ਪੰਥ

ਜਿਸ ਸਮੇਂ ਸਿੱਖ ਧਰਮ ਦੇ ਬਾਨੀ ਗੁਰੂ ਬਾਬਾ ਨਾਨਕ ਸਾਹਿਬ ਤੋਂ ਸਿੱਧਾਂ ਨੇ ਪੁੱਛਿਆ ਕਿ ਤੁਸੀਂ ਸਿੱਖੀ ਮਹੱਲ ਨੂੰ ਕਿਨ੍ਹਾਂ ਬੁਨਿਆਦਾਂ ਆਸਰੇ ਖੜਿਆਂ ਕਰਨਾ ਚਾਹੁੰਦੇ ਹੋ ਤਾਂ ਉਹਨਾਂ ਦਾ ਉੱਤਰ ਸੀ :

'ਇਹ ਧਰਮ ਮੰਦਰ ਗੁਰਬਾਣੀ ਤੇ ਗੁਰਸੰਗਤਿ ਦੇ ਆਧਾਰ 'ਤੇ ਸਥਾਪਿਤ ਕੀਤਾ ਜਾ ਰਿਹਾ ਹੈ। ਰੂਹਾਨੀ ਵਿਚਾਰਧਾਰਾ ਤੇ ਇਸ ਵਿਚਾਰਧਾਰਾ ਨੂੰ ਮੰਨਣ ਵਾਲੇ ਹੀ ਇਸ ਦਾ ਸਭੋ ਕੁਝ ਹਨ, ਕਿਸੇ ਕੜੀ ਕਰਾਮਾਤ ਨਾਲ ਸਾਡਾ ਸਰੋਕਾਰ ਨਹੀਂ' :

*ਸਿਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਰਾਮਾਤਿ ਦਿਖਾਈ।...*
*ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ॥* (ਵਾਰ ੧/੪੨)

ਸਿੱਖ ਇਤਿਹਾਸ ਤੋਂ ਭਲੀ-ਭਾਂਤ ਪ੍ਰਗਟ ਹੈ ਕਿ ਇਸੇ ਬਾਣੀ ਨੂੰ 'ਗ੍ਰੰਥ' ਤੇ ਸੰਗਤ ਨੂੰ 'ਪੰਥ' ਦਾ ਰੂਪ ਦਿੱਤਾ ਗਿਆ। ਗ੍ਰੰਥ ਮੂਲ ਜੀਵਨ ਸਿਧਾਂਤ ਹੈ ਤੇ ਪੰਥ ਇਸ ਦਾ ਅਮਲ। ਕਹਿਣ ਲਈ ਭਾਵੇਂ ਇਹ ਦੋ ਹਨ, ਪਰ ਅਸਲ ਵਿਚ ਇਕ ਹੀ ਹੈ। ਇਹ ਇਉਂ ਹੀ ਹੈ ਜਿਵੇਂ ਇਕ ਆਮ ਇਤਿਹਾਸਕਾਰ ਦੀ ਨਜ਼ਰ ਵਿਚ ਗੁਰੂਆਂ ਦੀ ਗਿਣਤੀ 'ਦਸ' ਕਹੀ ਜਾਂਦੀ ਹੈ, ਮਗਰ ਸਿੱਖ ਸਿਧਾਂਤਕਾਰ ਦੀ ਦ੍ਰਿਸ਼ਟੀ ਵਿਚ ਇਕੋ ਇਕ 'ਨਾਨਕ ਨਿਰੰਕਾਰੀ' ਹੀ ਸੀ। ਅਜਿਹੀ ਘਟਨਾ ਕਿ ਦਸ ਮਹਾਂਪੁਰਸ਼ ਇਕ ਹੀ ਹੋਣ, ਸਿੱਖੀ ਦੇ ਏਕਤਾ ਸਿਧਾਂਤ ਦਾ ਵਿਚਾਰ ਤੇ ਅਮਲ ਹੈ। ਇਤਿਹਾਸਕ ਪ੍ਰਮਾਣ ਵਜੋਂ ਕਿਹਾ ਜਾ ਸਕਦਾ ਹੈ ਕਿ ਸਾਰੀ ਦੀ ਸਾਰੀ ਬਾਣੀ ਦਾ ਉਚਾਰਨ ਆਪਣੀਆਂ ਸ਼ਖ਼ਸੀਅਤਾਂ ਨੂੰ ਪਾਸੇ ਰੱਖ ਕੇ ਕੇਵਲ 'ਨਾਨਕ' ਨਾਮ 'ਤੇ ਹੀ ਕੀਤਾ ਗਿਆ। ਜਿਸ ਦੀ ਮਿਸਾਲ ਕਿਸੇ ਹੋਰ ਸਾਹਿਤ ਵਿਚ ਪ੍ਰਾਪਤ ਨਹੀਂ। ਦੂਸਰੇ, 'ਦਬਿਸਤਾਨੇ ਮਜ਼ਾਹਿਬ' ਦੇ ਕਰਤਾ ਮੁਹਸਿਨ ਫ਼ਾਨੀ ਦੀ ਇਹ ਲਿਖਤ ਵੀ ਇਸ ਸਿਧਾਂਤ ਨੂੰ ਪੱਕਿਆਂ ਕਰਦੀ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ, ਉਸ ਨਾਲ ਖ਼ਤੋਕਿਤਾਬਤ ਕਰਨ ਸਮੇਂ ਆਪਣੀ ਸਹੀ 'ਨਾਨਕ' ਕਰਕੇ ਹੀ ਪਾਇਆ ਕਰਦੇ ਸਨ। ਤੀਸਰੇ, ਸਾਰੇ ਸਿੱਖਾਂ ਦਾ ਇਹੋ ਵਿਸ਼ਵਾਸ ਸੀ ਕਿ ਸਭੇ ਗੁਰੂ, ਗੁਰੂ ਨਾਨਕ ਸਰੂਪ ਸਨ। ਚੁਨਾਂਚਿ ਇਸੇ ਅਕੀਦੇ ਦੀ ਚਰਚਾ ਕਰਦਿਆਂ ਮੁਹਸਿਨ ਫ਼ਾਨੀ ਨੇ ਲਿਖਿਆ ਹੈ :

*ਏਸ਼ਾਂ ਰਾ ਅਕੀਦਾ ਅਸਤ ਕਿ ਹਮਾ ਗੁਰੂ ਨਾਨਕ ਅੰਦ।*

ਇਹ ਬਦੇਸ਼ੀ ਵਿਦਵਾਨ ਦੀ ਰੋਇ ਉਸੇ ਭਾਵ ਨੂੰ ਪ੍ਰਗਟ ਕਰਦੀ ਹੈ, ਜਿਸ ਨੂੰ ਭਾਈ ਗੁਰਦਾਸ ਜੀ, ਭਾਈ ਸੱਤਾ ਤੇ ਭਾਈ ਬਲਵੰਡ ਨੇ ਆਪਣੇ ਸ਼ਬਦਾਂ ਵਿਚ ਇਵੇਂ ਆਖਿਆ ਹੈ ਕਿ ਗੁਰੂ ਕੇਵਲ ਕਾਇਆ ਪਲਟਦੇ ਰਹੇ ਮਗਰ ਉਹਨਾਂ ਵਿਚ ਜੋਤਿ ਤੇ ਜੁਗਤਿ ਇਕੋ ਹੀ ਸੀ :

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* (ਪੰਨਾ ੯੬੬)

ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਇਥੋਂ ਤਕ ਫ਼ੁਰਮਾਇਆ ਹੈ ਕਿ ਗੁਰੂ ਜੋਤਿ ਦੀ ਏਕਤਾ ਦੀ ਪਛਾਣ ਬਿਨਾਂ ਸਿੱਖੀ ਦੇ ਰਾਜ਼ ਨੂੰ ਪਾਇਆ ਹੀ ਨਹੀਂ ਜਾ ਸਕਦਾ। ਉਹਨਾਂ ਦਾ ਫ਼ੁਰਮਾਨ ਹੈ:

*ਸ੍ਰੀ ਨਾਨਕ ਅੰਗਦਿ ਕਰਿ ਮਾਨਾ॥*
*ਅਮਰਦਾਸ ਅੰਗਦ ਪਹਿਚਾਨਾ॥*
*ਅਮਰਦਾਸ ਰਾਮਦਾਸ ਕਹਾਯੋ॥*
*ਸਾਧਨਿ ਲਖਾ ਮੂੜ ਨਹਿ ਪਾਯੋ॥੯॥*
*ਭਿੰਨ ਭਿੰਨ ਸਭਹੂੰ ਕਰਿ ਜਾਨਾ॥*
*ਏਕ ਰੂਪ ਕਿਨਹੂੰ ਪਹਿਚਾਨਾ॥*
*ਜਿਨ ਜਾਨਾ ਤਿਨਹੀ ਸਿਧ ਪਾਈ॥*
*ਬਿਨ ਸਮਝੇ ਸਿਧ ਹਾਥ ਨ ਆਈ॥੧੦॥* (ਦਸਮ ਗ੍ਰੰਥ, ਪੰਨਾ ੫੪)

ਸੋ ਜਦੋਂ ਭਿੰਨ-ਭਿੰਨ ਸਰੀਰਾਂ ਵਿਚ ਮੂਰਤੀਮਾਨ ਹੋ ਕੇ ਵੀ ਜੋਤਿ ਇਕੋ ਰਹੀ ਤਾਂ ਇਸ ਦੀ ਬੁਨਿਆਦੀ ਏਕਤਾ ਨੂੰ ਜਾਣਨਾ ਜ਼ਰੂਰੀ ਹੈ। ਚੂੰਕਿ ਗ੍ਰੰਥ ਤੇ ਪੰਥ, ਜੋਤਿ ਤੇ ਜੁਗਤਿ ਦਾ ਹੀ ਸਥੂਲ ਰੂਪ ਹੈ, ਇਸ ਲਈ ਗ੍ਰੰਥ-ਪੰਥ ਦੇ ਸੰਕਲਪ ਨੂੰ ਜਾਣਨ ਲਈ ਜੋਤਿ-ਜੁਗਤਿ ਦਾ ਤਾਤਪ੍ਰਯ ਸਮਝਣਾ ਸਭ ਤੋਂ ਵੱਧ ਅਹਿਮ ਹੈ। ਜੋਤਿ, ਪਰਮੇਸ਼ਰ ਦੀ ਪ੍ਰਕਾਸ਼ਕ ਗਿਆਨ ਸ਼ਕਤੀ ਹੈ, ਜਿਸ ਦੇ ਚਾਨਣ ਨਾਲ ਹਰ ਥਾਂ ਚਾਨਣ ਹੋ ਰਿਹਾ ਹੈ। ਇਸੇ ਦੈਵੀ ਪ੍ਰਕਾਸ਼ (Divine light) ਨੂੰ 'ਗੁਰੂ' ਕਿਹਾ ਗਿਆ ਹੈ, ਜੋ ਅਭੁੱਲ ਹੈ ਤੇ ਇਸ ਰੱਬੀ ਜਲਵੇ ਦਾ ਜ਼ਹੂਰ ਦਸ ਗੁਰੂ ਸਾਹਿਬਾਨ ਵਿਚ ਵਰਤਦਾ ਸੀ:

*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥* (ਪੰਨਾ ੪੬੬)
*ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥* (ਪੰਨਾ ੬੧)
*ਗੁਰੁ ਪਰਮੇਸਰੁ ਏਕੋ ਜਾਣੁ॥* (ਪੰਨਾ ੮੬੪)
*ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥* (ਪੰਨਾ ੪੪੨)
*ਆਦਿ ਅੰਤ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥*
(ਦਸਮ ਗ੍ਰੰਥ, ਪੰਨਾ ੧੩੮੭)

ਜਿਸ ਤਰ੍ਹਾਂ ਵਿਗਿਆਨੀਆਂ ਲਈ ਬਿਜਲੀ ਦਾ ਲੱਛਣ ਕਰਨਾ ਔਖਾ ਹੈ, ਇਸੇ ਤਰ੍ਹਾਂ ਆਤਮ ਵਿਗਿਆਨੀਆਂ ਲਈ ਉਸ ਅਨੰਤ ਦਾਮਨਿਕ ਸ਼ਕਤੀ ਜਾਂ ਜੋਤਿ ਦਾ ਨਿਸ਼ਚਿਤ ਲੱਛਣ ਦੱਸ ਸਕਣਾ ਬਿਖਮ ਕਾਰ ਹੈ। ਇਸ ਰੱਬੀ ਜਲਵੇ (Expression of God) ਦਾ ਕੋਈ ਨਾਮ ਸੰਸਕਾਰ ਵੀ ਨਹੀਂ ਕੀਤਾ ਜਾ ਸਕਦਾ। ਇਸ ਕਰਕੇ ਸਾਰੇ ਫ਼ਕੀਰਾਂ ਨੇ ਇਸ ਨੂੰ 'ਨਾਮ' ਹੀ ਕਿਹਾ ਹੈ। ਇਹ ਅਜਿਹੀ ਸਰਬ-ਵਿਆਪਕ ਜਗਮਗਾਉਂਦੀ ਮੂਲ ਹਸਤੀ ਹੈ ਜਿਸ ਤੋਂ ਬਿਨਾਂ ਕੋਈ ਥਾਂ ਖ਼ਾਲੀ ਨਹੀਂ। ਆਦਿ ਗੁਰੂ ਤਾਂ ਆਪਣੇ ਅਨੁਭਵ ਨਾਲ ਇਹੋ ਫ਼ੁਰਮਾਉਂਦੇ ਹਨ:

*ਜੇਤਾ ਕੀਤਾ ਤੇਤਾ ਨਾਉ॥*
*ਵਿਣੁ ਨਾਵੈ ਨਾਹੀ ਕੋ ਥਾਉ॥* (ਪੰਨਾ ੪)

ਇਥੇ ਨਾਮ ਨੂੰ ਹੁਕਮ, ਸ਼ਬਦ, ਬਾਣੀ, ਗੁਰੂ ਆਦਿ ਅਨੇਕਾਂ ਪਦਾਂ ਨਾਲ ਯਾਦ ਕੀਤਾ ਗਿਆ ਹੈ। ਗੁਰੂ ਨਾਨਕ ਸਾਹਿਬ ਨੇ ਜਾਣ-ਬੁਝ ਕੇ ਇਕੋ ਥਾਂ ਤਿੰਨ ਸੰਕੇਤਾਂ ਦੀ ਵਰਤੋਂ ਕੀਤੀ ਹੈ:

*ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ॥*
*ਸਭ ਮਹਿ ਸਬਦੁ ਵਰਤੈ ਪ੍ਰਭੁ ਸਾਚਾ ਕਰਮਿ ਮਿਲੈ ਬੈਆਲੰ॥* (ਪੰਨਾ ੧੨੭੫)

ਗੁਰੂ ਅਮਰਦਾਸ ਸਾਹਿਬ ਫ਼ੁਰਮਾਉਂਦੇ ਹਨ :

*ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥* (ਪੰਨਾ ੬੪੬)

ਗੁਰੂ ਰਾਮਦਾਸ ਜੀ ਇਸ ਬਾਣੀ ਤੇ ਗੁਰੂ ਜੋਤਿ ਦੀ ਅਭਿੰਨਤਾ ਦੱਸਦੇ ਫ਼ੁਰਮਾਉਂਦੇ ਹਨ :

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* (ਪੰਨਾ ੯੮੨)

ਇਸ ਰੱਬੀ ਜੋਤਿ ਨੂੰ ਸੂਫ਼ੀ ਦਰਵੇਸ਼ 'ਨੂਰ' ਕਹਿੰਦੇ ਆਏ ਹਨ। ਭਗਤ ਕਬੀਰ ਜੀ ਦਾ ਵਾਕ ਹੈ :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* (ਪੰਨਾ ੧੩੪੯)

ਗੁਰੂ ਨਾਨਕ ਸਾਹਿਬ ਇਸ ਨੂੰ 'ਕਵਾਉ' ਜਾਂ 'ਨਾਮ' ਕਹਿੰਦੇ ਹਨ :

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥* (ਪੰਨਾ ੩)
*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥* (ਪੰਨਾ ੪੬੩)

ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਨੂੰ ਤੇਜ ਜਾਂ ਖੰਡਾ ਕਹਿ ਕੇ ਯਾਦ ਕੀਤਾ ਹੈ :

*ਪ੍ਰਥਮ ਕਾਲ ਸਭ ਜਗ ਕੋ ਤਾਤਾ॥ ਤਾਤੇ ਭਯੋ ਤੇਜ ਬਿਖਯਾਤਾ॥*
*ਸੋਈ ਭਵਾਨੀ ਨਾਮੁ ਕਹਾਈ॥ ਜਿਨ ਸਿਗਰੀ ਯਹ ਸ੍ਰਿਸਟਿ ਉਪਾਈ॥*
(ਦਸਮ ਗ੍ਰੰਥ, ਪੰਨਾ ੧੫੭)

*ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ॥* (ਦਸਮ ਗ੍ਰੰਥ, ਪੰਨਾ ੧੧੯)

ਇਹ ਵਿਚਾਰ ਚਰਚਾ ਇਸ ਗੱਲ ਨੂੰ ਸਪੱਸ਼ਟ ਕਰਦੀ ਹੈ ਕਿ ਉਹੋ ਪਰਮ ਜੋਤਿ, ਉਹੋ ਨਾਮ ਰੂਪ, ਉਹੋ ਨਾਮ ਸ਼ਬਦ ਰੂਪ, ਉਹੋ ਸ਼ਬਦ ਬਾਣੀ, ਗ੍ਰੰਥ ਤੇ ਗੁਰੂ ਰੂਪ ਹੈ। ਇਹਨਾਂ ਦੇ ਅੰਤਰੀਵ ਭਾਵ ਨੂੰ ਨਿਖੇੜਿਆ ਨਹੀਂ ਜਾ ਸਕਦਾ। ਜਿਵੇਂ ਦਸ ਗੁਰੂ ਵੱਖ-ਵੱਖ ਸਰੀਰ ਰੱਖਦੇ ਸਨ, ਪਰ ਗੁਰੂ ਜੋਤਿ ਉਹਨਾਂ ਅੰਦਰ ਇਕ ਸਮਾਨ ਹੀ ਵਰਤਦੀ ਸੀ, ਤਿਵੇਂ ਇਹ ਦਸ ਸੰਕੇਤ ਇਕੋ ਭਾਵ ਦੇ ਸੂਚਕ ਹਨ, ਕੇਵਲ ਇਹਨਾਂ ਦਾ ਸੂਖਮ ਮਾਤਰ ਅਵਸਥਾ ਭੇਦ ਕਿਹਾ ਜਾ ਸਕਦਾ ਹੈ :

੧. ਨਾਮ, ੨. ਹੁਕਮ, ੩. ਸ਼ਬਦ, ੪. ਬਾਣੀ, ੫. ਗ੍ਰੰਥ, ੬. ਗੁਰੂ, ੭. ਜੋਤਿ, ੮. ਜੁਗਤਿ, ੯. ਸੰਗਤਿ, ੧੦. ਪੰਥ।

ਜਿਵੇਂ ਪਾਣੀ ਦਾ ਸੂਖਮ ਰੂਪ ਗੈਸਾਂ ਤੇ ਸਥੂਲ ਰੂਪ ਬਰਫ਼ ਹੈ, ਪਰ ਇਸ ਰੂਪ ਭੇਦ ਦੇ ਬਾਵਜੂਦ ਜਲ-ਤੱਤ ਦਾ ਗੁਣ ਹਰ ਥਾਂ ਮੌਜੂਦ ਹੈ। ਇਹ 'ਨਾਮ' ਪ੍ਰਭੂ ਦੀ ਇੱਛਾ (will) ਹੈ, ਕੋਈ ਸੰਗਿਆ ਮਾਤਰ ਨਹੀਂ। ਜਦੋਂ ਅਸੀਂ ਉਸ ਨੂੰ ਸਰਬਉੱਚ ਸੱਤਾ ਮੰਨ ਕੇ ਗੱਲ ਕਰਦੇ ਹਾਂ ਇਸੇ ਨੂੰ 'ਹੁਕਮ' ਕਹਿੰਦੇ ਹਾਂ, ਜਦੋਂ ਇਹ ਵਰਣਾਤਮਕ ਰੂਪ ਧਾਰਦਾ ਹੈ ਤਾਂ ਸ਼ਬਦ (logos) ਕਹਾਉਂਦਾ ਹੈ। ਇਹੋ ਸ਼ਬਦ ਬਾਣੀ ਤੇ ਬਾਣੀ ਦਾ ਭੰਡਾਰ ਗ੍ਰੰਥ ਆਖਿਆ ਜਾਂਦਾ ਹੈ। ਪਰੰਤੂ ਇਹ ਸ਼ਬਦ ਲਫ਼ਜ਼ ਨਹੀਂ, ਜੋ ਸਾਡੇ ਬੋਲ-ਯੰਤਰਾਂ ਵਿਚ ਨਿਕਲ ਸਕੇ, ਇਹ ਹੋਰ ਚੀਜ਼ ਹੈ :

*ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ॥...*

*ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ॥ (ਪੰਨਾ ੯੪੪)*

ਗੁਰਬਾਣੀ ਜੀਵਨ ਦਾ ਦੈਵੀ ਅਨੁਭਵੀ ਸਿਧਾਂਤ ਹੈ, ਜਿਸ ਨੂੰ ਗੁਰੂ ਸਾਹਿਬਾਨ ਨੇ ਉਸ ਪਰਮ ਸੱਤਾ ਨਾਲ ਅਭੇਦ ਹੋ ਕੇ ਉਚਾਰਿਆ। ਇਹ ਹਰ ਕੋਈ ਨਹੀਂ ਕਰ ਸਕਦਾ। ਇਸ ਤੱਤ ਦਾ ਵਖਿਆਨ ਉਹੋ ਕਰ ਸਕਦਾ ਹੈ ਜਿਸ ਨੂੰ ਅਨੁਭਵ ਤੇ ਸੋਝੀ ਹੋਵੇ। ਮਹਾਂਵਾਕ ਹੈ:

*ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥*

*ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥ (ਪੰਨਾ ੧੨੪੩)*

*ਸਾਚੀ ਬਾਣੀ ਅੰਮ੍ਰਿਤ ਧਾਰੁ॥*

*ਜਿਨਿ ਪੀਤੀ ਤਿਸੁ ਮੋਖ ਦੁਆਰ॥ (ਪੰਨਾ ੧੨੭੫)*

ਇਸ ਗੁਰਬਾਣੀ ਦੀ ਦੱਸੀ ਸੇਧ ਅਨੁਸਾਰ ਜੀਵਨ ਦਾ ਮੁੱਖ ਉਦੇਸ਼ 'ਸਚਿਆਰ' ਹੋਣਾ ਹੈ ਤੇ ਇਸ ਸੱਚ ਦੀ ਪ੍ਰਾਪਤੀ ਦਾ ਮਾਰਗ ਨਾਮ ਸਿਮਰਨ ਹੈ। ਗੁਰਬਾਣੀ, ਨਾਮ ਸਿਮਰਨ ਦਾ ਇਕ ਵਧੀਆ ਰੂਪ ਹੈ, ਜਿਸ ਦੁਆਰਾ ਅਸੀਂ ਸਚਿਆਰ ਬਣਨ ਦੇ ਪੰਥ ਪੈਂਦੇ ਹਾਂ। ਜਗਿਆਸੂ ਲਈ ਸੰਵਾਰੇ ਬਣਾਏ ਇਸੇ ਪੰਧ ਦਾ ਨਾਮ ਪੰਥ ਹੈ ਜਿਸ ਨੂੰ ਜੋਤਿ ਦੇ ਨਾਲ-ਨਾਲ ਜੁਗਤਿ ਕਿਹਾ ਗਿਆ ਹੈ। ਜੋਤਿ ਗੁਰਬਾਣੀ ਜਾਂ ਗੁਰੂ ਰੂਪ ਵਿਚ ਪ੍ਰਗਟਿਆ ਜੀਵਨ ਸਿਧਾਂਤ ਹੈ ਤੇ ਜੁਗਤਿ ਉਹ ਵਰਤੋਂ-ਵਿਹਾਰ, ਢੰਗ ਵਿਧੀ ਜਾਂ ਜੀਵਨ-ਜਾਚ ਹੈ ਜਿਸ ਨੂੰ ਕਮਾ ਕੇ ਅਸੀਂ ਸਚਿਆਰ ਹੋ ਸਕਦੇ ਹਾਂ। ਜੇ ਇਉਂ ਕਹਿ ਦੇਈਏ ਕਿ ਬਾਣੀ ਜਾਂ ਗ੍ਰੰਥ ਹੀ ਅਮਲੀ ਰੂਪ ਧਾਰ ਕੇ ਪੰਥ ਬਣ ਜਾਂਦਾ ਹੈ ਤਾਂ ਇਹ ਗ਼ਲਤ ਨਹੀਂ ਹੋਵੇਗਾ। ਪਰਮੇਸ਼ਰ ਦੇ ਨਿਰਗੁਣ ਸਰੂਪ ਵਾਂਗ ਗ੍ਰੰਥ, ਪੰਥ ਇਕੋ ਤਸਵੀਰ ਦੇ ਦੋ ਪਾਸੇ ਹਨ।

## ਪੰਥ ਦਾ ਵਿਕਾਸ

ਗੁਰੂ ਨਾਨਕ ਸਾਹਿਬ ਨੇ ਜਿਥੇ ਵਿਅਕਤੀਵਾਦ ਦੇ ਬੰਧਨ ਤੋਂ ਛੁਟਕਾਰਾ ਦਿਵਾਉਣ ਲਈ ਸ਼ਬਦ ਜਾਂ ਬਾਣੀ ਨੂੰ 'ਗੁਰੂ' ਕਹਿ ਕੇ ਸਤਿਕਾਰਿਆ ਹੈ, ਉਥੇ ਨਾਲ ਹੀ ਸੰਗਤਵਾਦ ਦਾ ਸਿਧਾਂਤ ਪ੍ਰਚਾਰਿਆ, ਜੋ ਕਿ ਦਸਮੇਸ਼ ਗੁਰੂ ਜੀ ਦੇ ਸਮੇਂ ਪੰਥ ਦਾ ਰੂਪ ਧਾਰਨ ਕਰ ਗਿਆ। ਕੋਈ ਸਿਧਾਂਤ ਕਿਤਨਾ ਮਹਾਨ ਹੋਵੇ, ਜਿਤਨਾ ਚਿਰ ਉਸ ਨੂੰ ਕਮਾਉਣ ਵਾਲੇ ਸੰਗਠਿਤ ਹੋ ਕੇ ਇਕ ਸ਼ਕਤਸ਼ਾਲੀ ਰੂਪ ਨਹੀਂ ਧਾਰਦੇ, ਉਤਨਾ ਚਿਰ ਉੱਚ ਸਿਧਾਂਤ ਵੀ ਸੰਸਾਰਕ ਭਲਾਈ ਲਈ ਸਾਰਥਿਕ ਸਿੱਧ ਨਹੀਂ ਹੁੰਦੇ। ਭਾਰਤੀ ਉੱਚ ਸਿਧਾਂਤਾਂ ਦਾ ਇਹੋ ਦੁਖਾਂਤ ਰਿਹਾ ਹੈ ਕਿ ਇਸ ਝੰਡੇ ਨੂੰ ਉਠਾਉਣ ਵਾਲਾ ਦਲ ਕੋਈ ਨਹੀਂ ਸੀ, ਇਸ ਕਰਕੇ ਚੰਗੇ ਉੱਚੇ ਸਿਧਾਂਤ, ਗ੍ਰੰਥਾਂ ਦਾ ਸ਼ਿੰਗਾਰ ਮਾਤਰ ਰਹਿ ਗਏ। ਮਹਾਤਮਾ ਬੁੱਧ ਇਸ ਘਾਟ ਨੂੰ ਪਛਾਣ ਗਏ ਸਨ, ਇਸ ਕਰਕੇ ਉਹਨਾਂ ਬੁੱਧ ਮਤ ਦੇ ਵਿਕਾਸ ਲਈ ਤ੍ਰਿਬੇਣੀ ਦਾ ਸੰਗਮ ਕੀਤਾ :

*ਬੁਧੰ ਸ਼ਰਣੰ ਗਛਾਮੀ।*

*ਧੰਮੰ ਸ਼ਰਣੰ ਗਛਾਮੀ।*

*ਸੰਘੰ ਸ਼ਰਣੰ ਗਛਾਮੀ।*

ਸਾਮੀ ਮਜ਼ਹਬਾਂ ਵਿਚੋਂ ਇਸਲਾਮ ਨੇ 'ਉਮੱਤ' ਦੀ ਜਥੇਬੰਦੀ ਲਈ ਵਿਸ਼ੇਸ਼ ਉਪਰਾਲੇ ਕੀਤੇ, ਜਿਸ ਕਰਕੇ ਵੀਰਾਨ ਰੇਗਿਸਤਾਨ ਦਾ ਈਮਾਨ ਛੇਤੀ ਹੀ ਜਹਾਨ ਦਾ ਈਮਾਨ ਬਣ ਗਿਆ। ਗੁਰੂ ਦੇ ਸਨਮੁਖ ਇਹ ਤਜਰਬੇ ਮੌਜੂਦ ਸਨ, ਇਸ ਕਰਕੇ ਨਾ ਤਾਂ ਉਹਨਾਂ ਸੁੰਨਵਾਦੀ ਭਿੱਖੂਆਂ ਦੇ ਇਕੱਠ

ਨੂੰ ਸੰਘ ਜਾਂ ਸੰਗਤ ਆਖਿਆ ਤੇ ਨਾ ਕੇਵਲ ਜਹਾਦ ਦੇ ਨਾਂ 'ਤੇ ਸੰਗਠਿਤ ਹੋਏ ਬੇਮੁਹਾਰ ਲੋਕਾਂ ਨੂੰ 'ਉਮੱਤ' ਕਰਾਰ ਦਿੱਤਾ। ਉਹਨਾਂ ਦੀ ਦ੍ਰਿਸ਼ਟੀ ਵਿਚ ਸੰਗਤ ਦਾ ਸੰਕਲਪ ਬਿਲਕੁਲ ਨਿਰਾਲਾ ਸੀ, ਉਹ ਸੀ ਨਾਮ ਕੀਰਤਨ ਵਿਚ ਮਸਤ ਜੁੜੀ ਮਜਲਿਸ :

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥*
*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥* (ਪੰਨਾ ੭੨)

ਅਰਥਾਤ ਉਹੋ ਸੰਗਠਨ ਸਤਿਸੰਗ ਹੈ, ਜਿਥੇ ਕੇਵਲ ਨਾਮ ਦਾ ਹੀ ਵਖਾਨ ਹੁੰਦਾ ਹੈ ਤੇ ਇਹ 'ਨਾਮ' ਉਹੋ ਇਕੋ-ਇਕ ਰੱਬੀ ਹੁਕਮ ਹੈ, ਜਿਸ ਨੂੰ ਗੁਰੂ-ਜੋਤਿ ਕਿਹਾ ਗਿਆ ਹੈ। ਸਪੱਸ਼ਟ ਹੈ ਕਿ ਕੁਝ ਆਦਮੀਆਂ ਦਾ ਜੋੜ-ਮੇਲ ਸਤਿਸੰਗ ਨਹੀਂ ਬਲਕਿ ਗੁਰੂ-ਜੋਤਿ ਦੀ ਮੌਜੂਦਗੀ ਹੀ ਇਸ ਨੂੰ 'ਸਤਿਸੰਗ' ਦਾ ਰੂਪ ਦਿੰਦੀ ਹੈ :

*ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥* (ਪੰਨਾ ੧੬੦)
*ਗੁਰਸਿਖਾ ਅੰਦਰਿ ਸਤਿਗੁਰੁ ਵਰਤੈ...॥* (ਪੰਨਾ ੩੧੨)
*ਸਤਿਗੁਰ ਬਾਝਹੁ ਸੰਗਤਿ ਨ ਹੋਈ॥*
*ਬਿਨੁ ਸਬਦੇ ਪਾਰੁ ਨ ਪਾਏ ਕੋਈ॥* (ਪੰਨਾ ੧੦੬੮)
*ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥* (ਪੰਨਾ ੯੪)
*ਸਤਸੰਗਤਿ ਮਹਿ ਹਰਿ ਹਰਿ ਵਸਿਆ*
*ਮਿਲਿ ਸੰਗਤਿ ਹਰਿ ਗੁਨ ਜਾਨ॥* (ਪੰਨਾ ੧੩੩੫)
*ਕਹੁ ਕਬੀਰ ਇਹ ਕਹੀਐ ਕਾਹਿ॥*
*ਸਾਧਸੰਗਤਿ ਬੈਕੁੰਠੈ ਆਹਿ॥* (ਪੰਨਾ ੩੨੫)

ਭਾਈ ਗੁਰਦਾਸ ਜੀ ਨੇ ਪੰਜ ਸਵੱਛ ਆਤਮਾਵਾਂ ਦੇ ਸੰਮੇਲਨ ਨੂੰ ਪਰਮੇਸ਼ਰ ਤੁੱਲ ਕਿਹਾ ਹੈ :

*ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ॥*

(ਵਾਰ ੧੩/੧੯)

ਸਿੱਖ ਇਤਿਹਾਸ ਵਿਚ ਇਹ ਸੰਕੇਤ ਇਕ ਤੋਂ ਵੱਧ ਵਾਰ ਆਇਆ ਹੈ। ਜਦੋਂ ਸਤਿਗੁਰਾਂ ਇਹ ਫ਼ੁਰਮਾਇਆ :

*ਗੁਰੂ ਵੀਹ ਵਿਸਵੇ ਸੰਗਤ ਇੱਕੀ ਵਿਸਵੇ।*

ਜ਼ਾਹਰ ਹੈ ਕਿ ਗੁਰੂ ਸਾਹਿਬ ਚੇਤੰਨ ਹੋ ਕੇ ਸਤਿਸੰਗ ਦਾ ਗੌਰਵ ਸਥਾਪਨ ਕਰ ਰਹੇ ਸਨ, ਪਰ ਇਹ ਗੱਲ ਧਿਆਨ ਗੋਚਰੇ ਕਰਨ ਵਾਲੀ ਹੈ ਕਿ ਇਹ ਸੰਗਤ ਜਾਂ ਪੰਥ, ਜਿਸ ਆਲੀਸ਼ਾਨ ਪੱਕੀ ਇਮਾਰਤ ਦਾ ਨਾਮ ਹੈ, ਉਸ ਦੀ ਹਰ ਇਕਾਈ ਗੁਰਸਿੱਖ ਹੈ। ਜਿਵੇਂ ਪੱਕੀਆਂ ਇੱਟਾਂ ਲਗ ਕੇ ਹੀ ਪੱਕੀ ਇਮਾਰਤ ਬਣਦੀ ਹੈ, ਕੱਚੀਆਂ ਨਾਲ ਨਹੀਂ। ਤਿਵੇ ਸੰਗਤ ਜਾਂ ਪੰਥ ਦੇ ਸਰੂਪ ਦੀ ਸਾਜਣਾ ਕੇਵਲ ਗੁਰੂ ਗ੍ਰੰਥ ਦੀ ਦੱਸੀ ਜੀਵਨ-ਜਾਚ ਅਨੁਸਾਰ ਚੱਲਣ ਵਾਲੇ ਸਿੱਖ ਹੀ ਸਿਰਜਦੇ ਹਨ। ਇਸ ਕਰਕੇ ਚੰਗੇ ਗੁਰਸਿੱਖ, ਗੁਰਮੁਖਿ, ਸੰਤ, ਸਾਧੂ, ਬ੍ਰਹਮ ਗਿਆਨੀ ਦੇ ਜੋ ਲੱਛਣ ਦਿੱਤੇ ਗਏ ਹਨ, ਉਹਨਾਂ ਦੀ ਕਮਾਈ ਹੀ ਪੰਥਕ ਹਸਤੀ ਦੀ ਅਸਲ ਆਤਮਾ ਹੈ। ਇਹ ਉੱਚ ਜੀਵਨ ਵਾਲੇ ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ ਚਾਹੁਨ ਵਾਲੇ ਮਹਾਂਪੁਰਸ਼ ਪਰਮ ਸੱਤਾ ਨਾਲ ਅਭੇਦ ਹੁੰਦੇ ਹਨ, ਇਸ ਕਰਕੇ ਇਹਨਾਂ ਨੂੰ ਵੱਖ ਨਹੀਂ ਕਿਹਾ ਜਾ ਸਕਦਾ :

*ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥* (ਪੰਨਾ ੩੯੭)
*ਸੋਈ ਸੰਤੁ ਜਿ ਭਾਵੈ ਰਾਮ॥*
*ਸੰਤ ਗੋਬਿੰਦ ਕੈ ਏਕੈ ਕਾਮ॥* (ਪੰਨਾ ੮੬੭)
*...ਬ੍ਰਹਮ ਗਿਆਨੀ ਆਪਿ ਪਰਮੇਸੁਰ॥* (ਪੰਨਾ ੨੭੩)

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੀਵਨ ਜੁਗਤੀ ਦੀ ਪਛਾਣ ਵਾਲੇ ਪੂਰਨ ਪੁਰਖ ਦੀ ਇਹ ਤਾਰੀਫ਼ ਕੀਤੀ ਗਈ ਹੈ:

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥੩॥* (ਪੰਨਾ ੬੩੩)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖ਼ਾਲਸਾ' ਦੇ ਲੱਛਣ ਇਹ ਕੀਤੇ ਹਨ:

*ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥*
(ਦਸਮ ਗ੍ਰੰਥ, ਪੰਨਾ ੭੧੨)

ਸੋ ਹਰ ਗੁਰਸਿੱਖ ਜਾਂ ਤਿਆਰ-ਬਰ-ਤਿਆਰ ਖ਼ਾਲਸਾ ਪੰਥਕ ਹਸਤੀ ਦਾ ਅੰਗ ਹੈ, ਅਜਿਹੇ ਘਾਲ ਕਮਾਈ ਵਾਲੇ ਨੇਕ ਪੁਰਸ਼ਾਂ ਦਾ ਸੰਗਠਨ ਹੀ ਪੰਥ ਕਹਾਉਂਦਾ ਹੈ। ਇਸ ਲੜੀ ਵਿਚ ਉਹੋ ਮਾਣਕ ਮੋਤੀ ਆਉਂਦੇ ਹਨ:

'ਜਿਨ੍ਹਾਂ ਨਾਮ ਜਪਿਆ, ਵੰਡ ਕੇ ਛਕਿਆ, ਦੇਖ ਕੇ ਅਣਡਿੱਠ ਕੀਤਾ, ਦੇਗ ਚਲਾਈ, ਤੇਗ਼ ਵਾਹੀ, ਧਰਮ ਦੀ ਖ਼ਾਤਰ ਸੀਸ ਦਿੱਤੇ.....।'

ਇਹ ਕੁਰਬਾਨੀ ਵਾਲੇ ਪਰਉਪਕਾਰੀ, ਬ੍ਰਹਮ ਗਿਆਨੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸੇ ਪੂਰਨ ਪੁਰਖ ਜਾਂ ਮਰਦੇ-ਕਾਮਲ ਦਾ ਜੀਊਂਦਾ-ਜਾਗਦਾ ਰੂਪ ਹਨ, ਇਸ ਕਰਕੇ ਇਥੇ ਆ ਕੇ ਗ੍ਰੰਥ ਪੰਥ ਅਭੇਦ ਹੋ ਜਾਂਦੇ ਹਨ।

ਮਨੋਵਿਗਿਆਨਕ ਦ੍ਰਿਸ਼ਟੀਕੋਣ ਤੋਂ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਮਨੁੱਖੀ ਹਸਤੀ, ਆਪਾ ਮਾਤਰ ਨਹੀਂ, ਇਸ ਵਿਚ ਸਮਾਜਿਕਤਾ ਦਾ ਤੱਤ ਵਧੇਰੇ ਬਲਵਾਨ ਹੈ। ਮਨੁੱਖ ਸਮੂੰਹ ਵਿਚ ਵਿਚਰ ਕੇ ਰਾਜ਼ੀ ਹੈ ਤੇ ਆਪਣੇ ਸਾਥ ਦੀ ਰੀਸ ਅਚੇਤ ਹੀ ਕਰਦਾ ਹੈ। ਇਹ ਪ੍ਰਵਿਰਤੀ ਸਤਿਸੰਗ ਤੋਂ ਪੁਸ਼ਟੀ ਪ੍ਰਾਪਤ ਕਰ ਕੇ ਮਨੁੱਖੀ ਆਤਮਾ ਨੂੰ ਨੇਕੀ ਪਾਸੇ ਚੱਲਣ ਲਈ ਪ੍ਰੇਰਿਤ ਕਰਦੀ ਹੈ।

ਇਸੇ ਅਵਸਥਾ ਨੂੰ ਮੁੱਖ ਰੱਖ ਕੇ ਗੁਰੂ ਸਾਹਿਬਾਨ ਨੇ ਸੰਨਿਆਸੀ, ਜੋਗੀ, ਤਿਆਗੀ, ਭੋਗੀ ਆਦਿ ਦੀਆਂ ਆਪਸਾਬਵਾਦੀ ਰੁਚੀਆਂ ਨੂੰ ਰੱਦ ਕਰ ਕੇ ਨਾਮ ਸਿਮਰਨ ਦੇ ਨਾਲ ਜ਼ਿੰਦਗੀ ਦਾ ਜ਼ਰੂਰੀ ਅੰਗ ਬਣਾਇਆ ਤਾਂ ਕਿ ਸਮੂਹਕ ਵਿਕਾਸ ਭਲੀ-ਭਾਂਤ ਹੋ ਸਕੇ। ਇਸ ਪ੍ਰਯੋਜਨ ਲਈ ਸਤਿਸੰਗ ਇਕ ਵਧੀਆ ਮਾਧਿਅਮ ਸੀ, ਜਿਸ ਨੂੰ ਗੁਰੂ ਸਾਹਿਬਾਨ ਨੇ ਦੋ ਸੌ ਵਰ੍ਹੇ ਲਾ ਕੇ ਵਿਕਸਤ ਕੀਤਾ। ਗੁਰੂ ਗੋਬਿੰਦ ਸਿੰਘ ਜੀ ਆਖ਼ਰੀ ਗੁਰੂ ਸਨ, ਜਿਨ੍ਹਾਂ ਅੰਤਮ ਛੋਹਾਂ ਦੇ ਕੇ ਇਸ ਸੰਗਤ ਨੂੰ 'ਖ਼ਾਲਸਾ ਪੰਥ' ਦੇ ਰੂਪ ਵਿਚ ਢਾਲਿਆ। ਇਹ ਇਕ ਤਰ੍ਹਾਂ ਜੋਤਿ ਜੁਗਤਿ ਦਾ ਆਖ਼ਰੀ ਸਿੱਟਾ ਸੀ। ਸੋ ਇਹ 'ਪੰਥ' ਕੋਈ ਸਿੱਖ ਸ਼ਰਧਾਲੂਆਂ ਦਾ ਜਥਾ, ਸੰਪ੍ਰਦਾਇ ਜਾਂ ਕੋਈ ਫ਼ਿਰਕਾ ਮਾਤਰ ਨਹੀਂ, ਬਲਕਿ ਇਹ ਦਸਾਂ ਗੁਰੂਆਂ ਦਾ ਜੀਵਨ ਆਦਰਸ਼ ਸੀ। ਇਸੇ ਜੀਵਨ ਆਦਰਸ਼ ਦੀ ਸਫਲਤਾ ਲਈ ਗੁਰੂ ਜੀ ਅਕਾਲ ਪੁਰਖ ਤੋਂ ਵਰਦਾਨ ਚਾਹੁੰਦੇ ਸਨ :

*ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ॥*
*ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥* (ਦਸਮ ਗ੍ਰੰਥ, ਪੰਨਾ ੫੭)

ਇਕ ਪ੍ਰਾਚੀਨ ਸਿੱਖ ਵਿਦਵਾਨ ਨੇ ਖ਼ਾਲਸੇ ਨੂੰ ਅਕਾਲ ਪੁਰਖ ਦੀ ਮੌਜ ਤੇ ਫ਼ੌਜ ਕਿਹਾ ਹੈ :

*ਖਾਲਸਾ ਅਕਾਲ ਪੁਰਖ ਕੀ ਫੌਜ॥ ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥*
(ਸਰਬ ਲੋਹ ਗ੍ਰੰਥ)

ਜਦੋਂ ਬਾਣੀ ਰਾਹੀਂ ਤਿਆਰ ਕੀਤੇ ਅੰਮ੍ਰਿਤ ਦੁਆਰਾ ਸੰਗਤ ਨੂੰ ਸੰਸਕਾਰਿਆ ਸੰਵਾਰਿਆ ਗਿਆ ਤਾਂ ਇਹ ਖ਼ਾਲਸਾ ਸਰੂਪ ਨੂੰ ਸਾਜਿਆ। ਇਸ ਖ਼ਾਲਸਾ ਸਰੂਪ ਨੂੰ ਤੱਕ ਕੇ ਗੁਰਦੇਵ ਦੀ ਆਤਮਾ ਅਤਿਅੰਤ ਪ੍ਰਸੰਨ ਹੋਈ ਤੇ ਇਉਂ ਗੁਣਗੁਣਾਈ :

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸੇ ਮੇਂ ਹਉ ਕਰਉ ਨਿਵਾਸ।... ...*
*ਖਾਲਸਾ ਮੇਰੋ ਸਤਿਗੁਰ ਪੂਰਾ।*
*ਖਾਲਸਾ ਮੇਰੋ ਸੱਜਣ ਸੂਰਾ।* (ਸਰਬ ਲੋਹ ਗ੍ਰੰਥ)

ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਇਸ ਗੁਰੂ ਜੋਤਿ ਨੂੰ ਪੰਥ ਵਿਚ ਹਲੂਲ ਹੋਈ ਮੰਨ ਕੇ ਉਸ ਤੋਂ ਆਪ ਅੰਮ੍ਰਿਤ ਪਾਨ ਕੀਤਾ ਤੇ ਗੁਰੂ ਹੁੰਦਿਆਂ ਵੀ ਉਸ ਦੀ ਸ਼ਾਗਿਰਦੀ ਪ੍ਰਵਾਨ ਕੀਤੀ। ਦੂਸਰੀ ਵਾਰ ਚਮਕੌਰ ਦੀ ਗੜ੍ਹੀ ਨੂੰ ਪੰਥਕ ਆਗਿਆ ਅਨੁਸਾਰ ਹੀ ਤਿਆਗਿਆ ਤਾਂ ਕਿ ਤਮਾਮ ਜਨਤਾ ਜੋਤਿ ਜੁਗਤਿ ਨੂੰ ਗ੍ਰੰਥ-ਪੰਥ ਵਿਚ ਅਭੇਦ ਹੋਈ ਮੰਨ ਲਵੇ। ਉਸੇ ਥਾਂ ਆਪ ਨੇ ਪੰਥ ਨੂੰ ਬਾਕਾਇਦਾ ਗੁਰਿਆਈ ਦੇਣ ਦੀ ਰਸਮ ਅਦਾ ਕੀਤੀ। ਇਸ ਦਾ ਬਿਉਰਾ ਦਿੰਦੇ ਭਾਈ ਸੰਤੋਖ ਸਿੰਘ ਲਿਖਦੇ ਹਨ :

*ਦਯਾ ਸਿੰਘ ਅਰ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰ ਬੀਰ।*
*ਸੰਗਤ ਸਿੰਘ ਸੰਤ ਸਿੰਘ ਪੰਚਮ, ਤਿਹੂੰ ਬਿਠਾਯੋ ਦੇ ਕਰਿ ਧੀਰ।*
*ਗੁਰਤਾ ਅਰਪਣ ਲਗੇ ਖਾਲਸੇ, ਪੰਚ ਸਿੰਘ ਤਿਹ ਸੋਹਿ ਸਰੀਰ।*
*ਪੰਚਹੁ ਮੇਂ ਨਿਤ ਵਰਤਤ ਮੈਂ ਹੋ, ਪੰਚ ਮਿਲਹਿ ਸੋ ਪੀਰਨ ਪੀਰ।*
*ਗੁਰ ਘਰ ਕੀ ਮਿਰਜਾਦਾ ਪੰਚਹੁ, ਪੰਚਹੁ ਪਾਹੁਲ ਪੂਰਬ ਪੀਨ।*
*ਹੁਇ ਤਨਖਾਹੀਆ ਬਖਸ਼ਹਿ ਪੰਚਹੁ, ਪਾਹੁਲ ਦੇ ਮਿਲ ਪੰਚ ਪ੍ਰਬੀਨ।*
*ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿ ਸੁ ਨਿਫਲ ਨ ਚੀਨ।*

*ਭੋਜਨ ਛਾਦਨ ਪੰਚਨ ਅਰਪਹਿ, ਅਰਜ਼ ਕਰਹਿ ਤਿਨ ਬਾਛਤ ਲੀਨ।*
*ਇਮ ਪੰਚਨ ਕੀ ਮਹਿਮਾ ਕਹਕੈ, ਤੀਨ ਪਰਿਕ੍ਰਮਾ ਫਿਰ ਕਰਿ ਦੀਨ।*
*ਅਰਪੇ ਸ਼ਸਤ੍ਰ ਜਿਗਾ ਅਰ ਕਲਗੀ, ਨਿਜ ਕਰ ਤੇ ਸਿਰ ਬੰਧਨ ਕੀਨ।*
*ਸ਼ਸਤ੍ਰ ਗਾਤ੍ਰੇ ਤਬ ਪਹਿਰਾਏ, ਕਟਿ ਕਸਾਇ ਕਰਿ ਬਿਲਮ ਬਿਹੀਨ।*
*ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਫਤਿਹ ਵਾਹਿਗੁਰੂ ਜੀ ਕੀ ਚੀਨ।*

*(ਗੁਰਪ੍ਰਤਾਪ ਸੂਰਜ, ਰੁਤ ੬, ਅਧਿਆ ੪੧)*

ਇਕ ਮੌਕਾ ਫਿਰ ਆਇਆ ਜਦੋਂ ਗੁਰੂ ਸਾਹਿਬ ਨੇ ਜਾਣ-ਬੁੱਝ ਕੇ ਖ਼ਾਲਸੇ ਦੀ ਪਰਖ ਕਰਨ ਲਈ ਸੰਤ ਦਾਦੂ ਦੀ ਸਮਾਧਿ ਨੂੰ ਤੀਰ ਨਾਲ ਨਮਸਕਾਰ ਕਰ ਕੇ ਇਹ ਗੱਲ ਲੋਕਾਂ ਸਾਹਮਣੇ ਲਿਆਂਦੀ ਕਿ ਅਸੀਂ ਜਿਸਮਾਂ ਦੇ ਪੁਜਾਰੀ ਨਹੀਂ, ਗੁਰੂ ਜੋਤਿ ਜੋ ਆਖਦੀ ਹੈ, ਸੋਈ ਕੁਝ ਕਰਨਾ ਹੈ। ਜੋਤਿ ਇਉਂ ਫ਼ੁਰਮਾ ਰਹੀ ਹੈ :

*ਗੋਰ ਮੜੀ ਮਟ ਭੂਲਿ ਨ ਮਾਨੈ॥* *(ਦਸਮ ਗ੍ਰੰਥ, ਪੰਨਾ ੭੧੨)*

ਬੱਸ ਫ਼ੈਸਲਾ ਹੋਇਆ ਕਿ ਗੋਬਿੰਦ ਸਿੰਘ ਜੀ ਨੂੰ ਤਨਖ਼ਾਹ ਲੱਗਣੀ ਚਾਹੀਦੀ ਹੈ। ਸੰਗਤ ਨੂੰ ਸਿੱਖਿਆ ਦੇ ਰਹੇ ਗੁਰੂ ਨੇ ਇਸ ਗੱਲ ਨੂੰ ਖ਼ੁਸ਼ੀ-ਖ਼ੁਸ਼ੀ ਪ੍ਰਵਾਨ ਕੀਤਾ ਤਾਂਕਿ ਸਿੱਖੀ ਆਦਰਸ਼ਾਂ ਨੂੰ ਸਮਝਣ ਵਿਚ ਕੋਈ ਰਤਾ ਮਾਸਾ ਭੁਲੇਖਾ ਨਾ ਰਹੇ।

ਇਹ ਸੀ ਦਸ ਗੁਰੂ ਸਾਹਿਬਾਨ ਦੀ ਘਾਲ ਕਿ ਆਚਰਣਕ ਉਸਾਰੀ ਇਤਨੀ ਉੱਚੀ ਤੇ ਮਜ਼ਬੂਤ ਹੋ ਜਾਵੇ ਕਿ ਚੇਲੇ ਗੁਰੂ ਬਣਨ ਦੇ ਯੋਗ ਹੋ ਜਾਣ। ਮਨੁੱਖਤਾ ਨੂੰ ਕਦੀ ਆਪਣੀ ਅਗਵਾਈ ਲਈ ਅਸਮਾਨਾਂ ਵੱਲ ਨਾ ਝਾਕਣਾ ਪਵੇ। ਉਹ ਆਪਣੀ ਆਤਮ ਚੰਗਿਆੜੀ ਨੂੰ ਪ੍ਰਜਵੱਲਤ ਕਰ ਕੇ ਹੀ ਹੋਰਾਂ ਨੂੰ ਵੀ ਪ੍ਰਕਾਸ਼ ਦੇਣ ਜੋਗੀ ਹੋ ਜਾਵੇ। ਇਹ ਪ੍ਰਕਾਸ਼, ਇਹ ਜੋਤਿ ਸਿਧਾਂਤਕ ਰੂਪ ਵਿਚ ਗ੍ਰੰਥ ਅੰਦਰ ਮੌਜੂਦ ਸੀ, ਪਰੰਤੂ ਇਹ ਅਮਲੀ ਰੂਪ ਵਿਚ ਸੰਗਤ ਅੰਦਰ ਵਰਤਦੀ ਦਿਖਾ ਕੇ ਪੰਥ ਨੂੰ ਗੁਰੂ ਰੂਪ ਵਿਚ ਮੂਰਤੀਮਾਨ ਕੀਤਾ ਗਿਆ। ਸ਼ਾਇਦ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਇਹ ਇਕ ਵਚਿੱਤਰ ਘਟਨਾ ਸੀ ਕਿ ਗੁਰੂ ਨੇ ਆਪਣੇ ਚੇਲਿਆਂ ਨੂੰ ਗੁਰੂ ਬਣਾ ਕੇ ਫਿਰ ਉਹਨਾਂ ਦੇ ਖੁੱਲ੍ਹ ਕੇ ਗੁਣ ਗਾਏ। ਇਥੋਂ ਤਕ ਕਿਹਾ ਕਿ ਮੈਨੂੰ ਤਾਂ ਇਸ ਪੰਥ ਦੀ ਸੇਵਾ ਕਰਨਾ ਹੀ ਚੰਗਾ ਲੱਗਦਾ ਹੈ, ਹੋਰਾਂ ਦੀ ਸੇਵਾ ਭਾਉਂਦੀ ਨਹੀਂ :

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੈ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਧ ਟਰੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੇ ਗਰੀਬ ਕਰੋਰ ਪਰੇ॥*
*ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ॥*
*ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥*
*ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨਹੀ ਕੋ॥*

*(ਦਸਮ ਗ੍ਰੰਥ, ਪੰਨਾ ੭੧੬)*

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਬ੍ਰਾਹਮਣਾਂ ਪਾਸੋਂ ਧਾਰਮਿਕ ਪੁਰੋਹਿਤੀ ਤੇ ਮੁਗ਼ਲਾਂ ਕੋਲੋਂ

ਰਾਜ-ਭਾਗ ਦੀ ਸਰਦਾਰੀ ਖੋਹ ਕੇ ਖ਼ਾਲਸੇ ਨੂੰ ਸੰਤ-ਸਿਪਾਹੀ, ਰਾਜ-ਜੋਗੀ ਬਣਾਇਆ ਤੇ ਦੇਗ-ਤੇਗ਼ ਦਾ ਵਰ ਦਿੱਤਾ। ਇਹ ਗੱਲ ਇਕ-ਪੁਰਖੀ ਰਾਜ ਵਾਲਿਆਂ ਲਈ ਅਸਹਿ ਸੀ, ਉਹਨਾਂ ਗੁਰੂ ਸਾਹਿਬ ਲਈ ਅਨੇਕਾਂ ਸੰਕਟ ਖੜੇ ਕੀਤੇ, ਪਰਿਵਾਰ ਵਿਛੋੜਿਆ, ਬੱਚੇ ਸ਼ਹੀਦ ਕੀਤੇ ਤੇ ਸਾਰਾ ਕੁਝ ਤਹਿਸ-ਨਹਿਸ ਕਰਨ ਦੀ ਅਸਫਲ ਕੋਸ਼ਿਸ਼ ਕੀਤੀ, ਪਰੰਤੂ ਗੁਰੂ ਸਾਹਿਬ ਖ਼ਾਲਸੇ ਦੀ ਅਮਰ ਅਟੱਲਤਾ ਤੋਂ ਜਾਣੂ ਸਨ, ਜਿਸ ਪੰਥ ਨੂੰ ਉਹਨਾਂ ਕਲ੍ਹ ਅੰਮ੍ਰਿਤ ਪਿਲਾ ਕੇ ਅਮਰ ਕੀਤਾ ਸੀ, ਉਹ ਕਿਵੇਂ ਨਸ਼ਟ ਹੋ ਸਕਦਾ ਸੀ ? ਉਹਨਾਂ ਹਕੂਮਤ ਨੂੰ ਵੰਗਾਰ ਕੇ ਲਿਖਿਆ ਕਿ ਕੀ ਹੋਇਆ ਜੇ ਤੁਸਾਂ ਚਾਰ ਬੱਚੇ ਸ਼ਹੀਦ ਕਰ ਦਿੱਤੇ, ਭੁਝੰਗੀ ਖ਼ਾਲਸਾ ਤਾਂ ਅਜੇ ਬਾਕੀ ਹੈ। ਕੀ ਹੋਇਆ ਜੇ ਕੁਝ ਚੰਗਿਆੜੀਆਂ ਬੁਝਾ ਦਿੱਤੀਆਂ, ਦਗ-ਦਗ ਕਰਦੀ ਭੱਠੀ ਤਾਂ ਅਜੇ ਜਗਮਗਾਉਂਦੀ ਹੈ :

*ਚਿ ਮਰਦੀ ਕਿ ਅਖਗਰ ਖ਼ਮੋਸ਼ਾਂ ਕੁਨੀ॥*
*ਕਿ ਆਤਸ਼ ਦਮਾਰਾ ਬਦਉਰਾ ਕੁਨੀ॥੭੯॥* (ਦਸਮ ਗ੍ਰੰਥ, ਪੰਨਾ ੧੩੯੨)

ਇਹ ਗੁਰੂ-ਪੰਥ ਦਾ ਜੁਆਲਾਮੁਖੀ ਜਿਥੇ ਨਿਮਾਣਿਆਂ, ਨਿਤਾਣਿਆਂ ਨੂੰ ਨਿੱਘ ਦੇ ਰਿਹਾ ਸੀ, ਉਥੇ ਦੁਰਜਨਾਂ ਦਾ ਦਿਲ ਰੋ ਰਿਹਾ ਸੀ। ਇਸ ਗੁਰਤਾ ਦਾ ਜ਼ਿੰਮਾ ਲੈ ਕੇ ਕ੍ਰਾਂਤੀ ਲਈ ਪੂਰੀ ਤਿਆਰੀ ਕੀਤੀ। ਇਹ ਗੁਰੂ-ਪੰਥ ਦੀ ਪੰਚ ਕੌਂਸਲ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਅਗਵਾਈ ਕਰਦੀ ਰਹੀ ਤੇ ਸਿੱਖ ਮਿਸਲਾਂ ਦੇ ਜ਼ਮਾਨੇ 'ਸਰਬੱਤ ਖ਼ਾਲਸਾ' ਦੇ ਰੂਪ ਵਿਚ ਦੀਵਾਲੀ, ਵਿਸਾਖੀ ਨੂੰ ਜੁੜ ਕੇ ਜੋ ਫ਼ੈਸਲੇ ਕਰਦੀ, ਉਸ ਨੂੰ 'ਗੁਰਮਤਾ' ਕਿਹਾ ਜਾਂਦਾ ਸੀ। ਇਸ ਦਾ ਭਾਵ ਇਹ ਸੀ ਕਿ ਪੰਥਕ ਫ਼ੈਸਲਾ ਗੁਰੂ ਦਾ ਫ਼ੈਸਲਾ ਸੀ।

ਉੱਨੀਵੀਂ ਸਦੀ ਵਿਚ ਰਾਜ-ਸੱਤਾ ਪੂਰਨ ਭਾਂਤ ਇਸ ਦੇ ਹੱਥਾਂ ਵਿਚ ਸੀ ਤੇ ਗ਼ੈਰ-ਸਿੱਖ ਵੀ ਇਸ ਵਿਸ਼ਵਾਸ ਦੇ ਹੋ ਗਏ ਸਨ :

*ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਣਾ,*
*ਜੋ ਕਰੇਗਾ ਖ਼ਾਲਸਾ ਪੰਥ ਮੀਆਂ।*

ਸੋ ਪੰਥ ਨਿਰੀ-ਪੁਰੀ ਸਿੱਖ ਸੰਪ੍ਰਦਾ ਨਹੀਂ ਬਲਕਿ ਜਿਊਂਦੀ ਜਾਗਦੀ ਗੁਰੂ ਜੋਤਿ ਹੈ। ਸਾਡੇ ਪੁਰਾਣੇ ਸਿੱਖ ਧਰਮ ਸ਼ਾਸਤਰੀ ਇਸ ਗੱਲ ਨੂੰ ਜਾਣਦੇ ਹਨ ਤੇ ਉਹਨਾਂ ਸਾਫ਼ ਲਿਖਿਆ ਹੈ :

*ਗੁਰੂ ਖਾਲਸਾ ਮਾਨੀਅਹਿ ਪ੍ਰਗਟ ਗੁਰੂ ਕੀ ਦੇਹ।*
*ਜੋ ਸਿਖ ਮਿਲਬੋ ਚਹੈ ਖੋਜ ਇਨਹੁ ਮੇਂ ਲੇਹੁ।* (ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ)
*ਗੁਰੂ ਸਰੂਪ ਖਾਲਸਾ ਹਈਏ।*
*ਜਾਂ ਕੀ ਟਹਿਲ ਪਰਮ ਸੁਖ ਲਹੀਏ।* (ਰਹਿਤਨਾਮਾ ਭਾਈ ਦੇਸਾ ਸਿੰਘ)
*ਗੁਰਿਆਈ ਸਰਬਤ੍ਰ ਖਾਲਸੇ ਦੀ ਤੇ ਆਸਰਾ ਗੁਰੂ ਕੇ ਸ਼ਬਦੋਂ ਕਾ।*
(ਰਹਿਤਨਾਮਾ ਭਾਈ ਚੌਪਾ ਸਿੰਘ)

*ਗੁਰ ਅਪਨ ਪੌ ਖਾਲਸੇ ਦੀਨਾ, ਦੁਤਿਯ ਰੂਪ ਸਤਿਗੁਰ ਗੁਰ ਗ੍ਰੰਥਾ।*
*ਬੋਲਨੁ ਸਤਿਗੁਰ ਸਬਦ ਸੰਭਾਖਨੁ, ਨਾਮ ਗੋਬਿੰਦ ਕੀਰਤਨ ਸੰਥਾ।*
*ਦ੍ਵਾਦਸ਼ ਰੂਪ ਸਤਿਗੁਰ ਏ ਕਹੀਅਤ, ਦ੍ਵਾਦਸ਼ ਭਾਨੁ ਪ੍ਰਗਟ ਹਰਿ ਸੰਤਾ।*
*ਪ੍ਰਤਖ ਕਲਾ ਪਾਰਬ੍ਰਹਮ ਧਣੀ ਹ੍ਵੈ, ਗ੍ਰੰਥ ਪੰਥ ਖਾਲਸਾ ਵਰਤੰਤਾ।* (ਸਰਬ ਲੋਹ ਗ੍ਰੰਥ)
*ਜੋ ਚਾਹੈ ਮੈਂ ਗੁਰੂ ਨਾਲ ਗੱਲਾਂ ਕਰਾਂ, ਤਾਂ ਸ਼ਬਦ ਪੜ੍ਹੇ ਸਭ ਨਿਸਾ ਹੋਵਸੀ। ਅਰੁ ਜੋ ਚਾਹੈ ਜਿ*

*ਦਰਸ਼ਨ ਕਰਾਂ, ਜਿਥੇ ਖਾਲਸਾ ਸੰਭੂਹ ਪੰਜ ਸੱਤ ਇਕੱਠੇ ਹੋਵਣ ਉਥੈ ਜਾਇ ਕੈ ਅਦਬ ਨਾਲਿ ਦਰਸ਼ਨ ਕਰੈ, ਪ੍ਰਤੀਤਿ ਕਰਕੈ ਦਰਸ਼ਨ ਗੁਰੂ ਕਾ ਪ੍ਰਾਪਤਿ ਹੋਵੈ।* *(ਪ੍ਰੇਮ ਸੁਮਾਰਗ)*

*ਗਰੀਬ ਨਿਵਾਜ਼! ਸਿੱਖ ਸੰਗਤ ਹੈ ਤੇਰੀ ਇਸ ਦਾ ਕੀ ਹਵਾਲ?*
*ਬਚਨ ਕੀਤਾ ਗ੍ਰੰਥ ਹੈ ਗੁਰੂ, ਲੜ ਪਕੜਹੁ ਅਕਾਲ।੬੫੦।*
*ਗੁਰੂ ਖਾਲਸਾ, ਖਾਲਸਾ ਹੈ ਗੁਰੂ।*
*ਗੋਦੀ ਸ੍ਰੀ ਸਾਹਬ ਦੇਵਾਂ ਮਾਤਾ ਦੀ ਪਾਏ, ਭਜਨ ਕਰਨਾ ਸ਼ੁਰੂ।*
*ਆਪਸ ਵਿਚ ਕਰਨਾ ਪਿਆਰ, ਪੰਥ ਦੇ ਵਾਧੇ ਨੂੰ ਲੋਚਣਾ।*
*ਆਗਿਆ ਗ੍ਰੰਥ ਸਾਹਿਬ ਕੀ, ਕਰਨੀ ਸ਼ਬਦ ਦੀ ਖੋਜ।* *(ਬੰਸਾਵਲੀਨਾਮਾ, ਦਸਵਾਂ ਚਰਣ)*

*ਸ਼ਬਦ ਵੀਚਾਰੇ ਖੋਜੈ ਗ੍ਰੰਥ। ਸਿਰੀ ਖਾਲਸੇ ਕਾ ਇਹੁ ਪੰਥ।੫੪।*
*ਪੰਥ ਖਾਲਸਾ ਰੂਪ ਹਮਾਰਾ। ਖੋਜੈ ਸਬਦੁ ਸੋਈ ਮੁਝ ਪਿਆਰਾ।*
*ਪੰਚ ਸਿਖ ਜੋ ਕਹੈ ਸੋ ਮਾਨੈ। ਪੰਥ ਖਾਲਸਾ ਗੁਰੂ ਪਛਾਨੈ।੫੫।*
*(ਜਨਮਸਾਖੀ ਗੁਰੂ ਨਾਨਕ ਸ਼ਾਹ ਕੀ, ਸੰਤ ਦਾਸ ਛਿੱਬਰ, ੧੭੭੭ ਈ.)*

*ਤਾਹਿ ਸਮੇ ਗੁਰ ਬੈਨ ਸੁਣਾਯੋ। ਖਾਲਸ ਅਪਨਾ ਰੂਪ ਬਤਾਯੋ।*
*ਖਾਲਸਾ ਹੀ ਸੋ ਹੈ ਮਮ ਕਾਮਾ। ਬਖਸ਼ ਕੀਓ ਖਾਲਸੇ ਕੋ ਜਾਮਾ।* *(ਸ੍ਰੀ ਗੁਰੁ ਸੋਭਾ)*

*ਦਸਵੇਂ ਪਾਤਸਾਹ ਗੁਰਿਆਈ ਖਾਲਸੇ ਨੂੰ ਬਖਸ਼ੀ।* *(ਭਗਤ ਰਤਨਾਵਲੀ)*

*ਸ੍ਰੀ ਅਕਾਲ ਕੇ ਬਚਨ ਸੋ ਪ੍ਰਗਟਯੋ ਪੰਥ ਮਹਾਨ।*
*ਗ੍ਰੰਥ ਪੰਥ ਗੁਰ ਮਾਨੀਏ, ਤਾਰਹਿ ਸਕਲ ਕੁਲਾਨ।*
*(ਸੁਧਰਮ ਮਾਰਗ ਗ੍ਰੰਥ, ਸੰਤ ਭੂਪ ਸਿੰਘ ਨਿਰਮਲੇ)*

ਇਸ ਤਰ੍ਹਾਂ ਸਾਡੇ ਧਰਮ ਗ੍ਰੰਥਾਂ ਵਿਚ ਜਿਥੇ ਆਦਿ ਗ੍ਰੰਥ ਨੂੰ ਗੁਰਿਆਈ ਸੌਂਪਣ ਦਾ ਮਹਾਨ ਹਵਾਲਾ ਮਿਲਦਾ ਹੈ, ਉਥੇ ਨਾਲ ਹੀ ਪੰਥ ਨੂੰ ਗੁਰੂ ਥਾਪਣ ਦਾ ਵੀ ਸੰਕੇਤ ਹੈ। ਜੋ ਇਹਨਾਂ ਦੇ ਦੋ ਵੱਖ-ਵੱਖ ਵਜੂਦ ਮੰਨਦਾ ਹੈ, ਉਹ ਸਿੱਖ ਸਿਧਾਂਤ ਦੀ ਬੁਨਿਆਦੀ ਏਕਤਾ ਨੂੰ ਨਹੀਂ ਪਛਾਣਦਾ। ਮੂਲਕ ਤੌਰ 'ਤੇ ਦੋਵੇਂ ਇਕੋ ਹਨ। ਜੇ ਗ੍ਰੰਥ ਆਤਮਾ ਹੈ ਤਾਂ ਪੰਥ ਖ਼ਾਲਸਾ ਇਸ ਦੀ ਕਾਇਆ ਹੈ। ਜੋ ਲੋਕ ਦੇਹਧਾਰੀ ਗੁਰੂ ਦਾ ਮਹੱਤਵ ਬਿਆਨ ਕਰਦੇ ਹਨ, ਉਹ ਇਹ ਨਹੀਂ ਸਮਝਦੇ ਕਿ ਸਤਿਗੁਰਾਂ ਇਸ ਆਵੱਸ਼ਕਤਾ ਨੂੰ ਅਨੁਭਵ ਕਰ ਕੇ ਪਹਿਲਾਂ ਹੀ ਇਹ ਤ੍ਰੈ-ਸੂਤਰੀ ਸਿਧਾਂਤ ਸਥਾਪਿਤ ਕੀਤਾ ਸੀ :

*ਪੂਜਾ ਅਕਾਲ ਕੀ,*
*ਪਰਚਾ ਸਬਦ ਕਾ;*
*ਦੀਦਾਰ ਖ਼ਾਲਸੇ ਕਾ।*

ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਜੀਵਨ ਮਿਸ਼ਨ ਦੱਸਦਿਆਂ ਕਿਹਾ ਸੀ ਕਿ ਮੇਰਾ ਕੰਮ ਧਰਮ ਪ੍ਰਚਾਰਨਾ, ਧਰਮੀ ਪੁਰਸ਼ਾਂ ਨੂੰ ਉਬਾਰਨਾ ਤੇ ਦੁਸ਼ਟਾਂ ਨੂੰ ਸੰਘਾਰਨਾ ਹੈ। ਇਹੋ ਮਿਸ਼ਨ ਖ਼ਾਲਸਾ ਪੰਥ ਨੂੰ ਸੌਂਪਿਆ ਗਿਆ ਹੈ, ਜਿਸ ਨੂੰ ਇਹ ਤਾਂ ਹੀ ਨਿਭਾ ਸਕਦਾ ਹੈ ਜੇਕਰ ਗੁਰੂ ਗ੍ਰੰਥ ਦੀ ਆਗਿਆ ਵਿਚ ਚੱਲੇ। ਸਿੱਖਾਂ ਦੀ ਰੋਜ਼ਾਨਾ ਅਰਦਾਸ ਹੈ :

*ਸਿੱਖਾਂ ਦਾ ਮਨ ਨੀਵਾਂ, ਮਤਿ ਉੱਚੀ*
*ਮਤਿ ਕਾ ਰਾਖਾ ਅਕਾਲ ਪੁਰਖ ਵਾਹਿਗੁਰੂ।* *(ਸਿੱਖ ਅਰਦਾਸ)*

ਇਸ ਦਾ ਭਾਵ ਇਹ ਹੈ ਕਿ ਗ੍ਰੰਥ ਦੀ ਤਾਬਿਆ ਪੰਥ ਨੇ ਚੱਲਣਾ ਹੈ। ਗ੍ਰੰਥ ਅਧਿਆਤਮਕ ਬਿਬੇਕ ਦਾ ਭੰਡਾਰ ਹੈ ਤੇ ਇਸ ਬਿਬੇਕ ਨੂੰ ਜੁਗਤੀ ਨਾਲ ਕਮਾਉਣਹਾਰ ਪੰਥ ਹੈ। ਇਸ ਸਮੇਂ ਆਦਿ ਗ੍ਰੰਥ ਦਾ ਗੌਰਵ ਘਟਾਉਣ ਲਈ ਪਰਪੰਚੀ ਦੇਹਧਾਰੀ ਗੁਰੂ ਪ੍ਰਯਤਨਸ਼ੀਲ ਹਨ ਤੇ ਦੂਜੇ ਪਾਸੇ ਪੰਥਕ ਗੌਰਵ ਨੂੰ ਸੱਟ ਮਾਰਨ ਲਈ ਕੂਟਨੀਤਕ ਵਿਉਂਤਾਂ ਵਿਉਂਤਦੇ ਪਏ ਹਨ। ਇਸ ਅਵਸਥਾ ਵਿਚ ਸਾਵਧਾਨੀ ਤੋਂ ਕੰਮ ਲੈਂਦਿਆਂ ਜਿਥੇ ਗ੍ਰੰਥ ਦੀ ਦੱਸੀ ਜੀਵਨ-ਜਾਚ ਨੂੰ ਪੂਰਨ ਭਰੋਸੇ ਨਾਲ ਕਮਾਉਣ ਦੀ ਲੋੜ ਹੈ, ਦੋਵੇਂ ਇਕ ਦੂਜੇ ਦੇ ਪੂਰਕ ਹਨ ਤੇ ਦੋਹਾਂ ਦੀ ਬੁਨਿਆਦੀ ਏਕਤਾ ਨੂੰ ਜਾਣਨਾ ਸਿੱਖੀ ਵਿਕਾਸ ਦਾ ਮੂਲ-ਮੰਤਰ ਹੈ।

ਅਠਾਰ੍ਹਵੀਂ ਸਦੀ ਦੇ ਸੰਕਟ-ਕਾਲ ਵਿਚ ਇਕ ਸਿੰਘ ਕਵੀ ਨੇ ਜਿਵੇਂ ਅਰਦਾਸ ਕੀਤੀ ਸੀ, ਉਹ ਅੱਜ ਫਿਰ ਦੁਹਰਾਉਣ ਦੀ ਲੋੜ ਹੈ:

*ਸ੍ਰੀ ਗੁਰੂ ਗੋਬਿੰਦ ਸਿੰਘ। ਹਾਥ ਜੋਰ ਜੋਰ ਕਹੂੰ*
*ਆਪ ਕੇ ਬਚਨ ਕੀ ਪ੍ਰਤੀਤਿ ਕਉਨ ਮਾਨੈਗੋ।*
*ਰਾਜ ਕਰੇ ਖਾਲਸਾ ਸੋ ਆਕੀ ਨ ਰਹੈਂਗੇ ਕੋਊ,*
*ਖ੍ਵਾਰ ਹੋਇ ਮਿਲੈਂ ਬਚੈ ਸਰਨ ਜੋ ਪਛਾਨੈਗੋ।*
*ਸੋ ਤੋ ਸਭ ਠੀਕ ਹੈ ਨਜ਼ੀਕ ਅਬ ਆਈ ਬਾਤ,*
*ਚਿੜੀਆਂ ਸੋ ਬਾਜ਼ ਮੈਂ ਤੁੜਾਊਂ ਸਾਚ ਠਾਨੈਗੋ।*
*ਪੰਥ ਕੀ ਰਖੋ ਤਊ ਗ੍ਰੰਥ ਕੀ ਰਹੈਗੀ ਨਾਥ,*
*ਰਾਖਉ ਜੌ ਨ ਪੰਥ ਕੀ ਤੋ ਗ੍ਰੰਥ ਕਉਨ ਮਾਨੈਗੋ।*

(੪/੧੯੮੦)



# ਗੁਰੂ ਗ੍ਰੰਥ ਅਤੇ ਗੁਰੂ ਪੰਥ

ਗੁਰੂ ਗ੍ਰੰਥ ਅਤੇ ਗੁਰੂ ਪੰਥ ਦਾ ਸੰਬੰਧ ਲਾਜ਼ਮ-ਮਲਜ਼ੂਮ ਦਾ ਸਬੰਧ ਹੈ, ਮੂਲਕ ਤੇ ਅਨਿੱਖੜ ਸਬੰਧ ਹੈ, ਨਹੁੰ ਤੇ ਮਾਸ ਵਾਲਾ ਮੁੱਢਲਾ ਤੇ ਅਟੁੱਟ ਸਬੰਧ ਹੈ।

ਸਿੱਖ ਧਰਮ ਦਾ ਆਧਾਰ-ਰੂਪ, ਖ਼ਾਲਸਾ ਪੰਥ ਦੀ ਓਟ ਤੇ ਆਸਰਾ, ਸਿੱਖ ਸਭਿਆਚਾਰ ਦਾ ਮੂਲ ਸੋਮਾ ਅਤੇ ਸਿੰਘਤਵ ਦੀ ਸੰਚਾਲਤ ਸ਼ਕਤੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੀ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਨੇ ਸਿੱਖੀ ਨੂੰ ਜਿਵੇਂ 'ਅਹਿਲੇ-ਕਿਤਾਬ' ਅਤੇ ਅੰਮ੍ਰਿਤਸਰ ਦੀ ਉਸਾਰੀ ਨੇ 'ਅਹਿਲੇ-ਮਕਾਮ' ਬਣਾ ਦਿੱਤਾ ਸੀ, ਤਿਵੇਂ ਪੰਥ ਦੀ ਸਾਜਣਾ ਨੇ ਇਸ ਨੂੰ ਅਹਿਲੇ-ਮਿੱਲਤ' ਹੋਣ ਦਾ ਮਾਣ ਵੀ ਪ੍ਰਾਪਤ ਕਰਵਾ ਦਿੱਤਾ ਸੀ।

ਜਿਵੇਂ ਕਿ ਆਪ ਜੀ ਜਾਣਦੇ ਹੋ ਕਿ, 'ਸ੍ਰੀ (ਗੁਰੂ) ਗ੍ਰੰਥ ਸਾਹਿਬ' ਸਿੱਖ ਧਰਮ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ (੧੫੬੬-੧੬੦੬) ਦੀ ਅਪਾਰ ਕਿਰਪਾ ਤੇ ਅਟੁੱਟ ਘਾਲ ਸਦਕੇ, ਸੰਨ ੧੬੦੪ ਈ: ਵਿਚ ਪ੍ਰਾਪਤ ਹੋ ਗਏ ਸਨ। ਭਾਈ ਗੁਰਮੁਖ ਸਿੰਘ ਤੇ ਭਾਈ ਦਰਬਾਰਾ ਸਿੰਘ ਅਨੁਸਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋ ਜਾਣ 'ਤੇ ਗੁਰੂ ਮਹਾਰਾਜ ਨੇ ਸਮੂਹ ਸੰਗਤ ਨੂੰ ਇਹ ਉਪਦੇਸ਼ ਦਿੱਤਾ ਸੀ:

*ਗੁਰੂ ਦਰਸ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨ ਗੁਰ ਸੋ ਚਹੈ ਪੜੈ ਗ੍ਰੰਥ ਮਨ ਲਾਇ।*[1]

ਪਰ ਇਹ ਅਦੁੱਤੀ ਤੇ ਪਵਿੱਤਰ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਉਦੋਂ ਬਣੇ ਜਦੋਂ ਦਸਵੇਂ ਪਾਤਸ਼ਾਹ, ਪੰਥ ਦੇ ਸਾਜਣਹਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (੧੬੬੬-੧੭੦੮) ਨੇ ੭ ਅਕਤੂਬਰ ੧੭੦੮ ਈ: ਨੂੰ ਜੋਤੀ ਜੋਤਿ ਸਮਾਉਣ ਲੱਗਿਆਂ, ਗੁਰਸਿੱਖੀ ਦੀ 'ਗੁਰਤਾ' ਦੀ ਮਹਾਨ ਤੇ ਅਦੁੱਤੀ ਪਦਵੀ ਇਨ੍ਹਾਂ ਨੂੰ ਬਖਸ਼ ਦਿੱਤੀ ਸੀ[2] ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ-ਲੇਵਿਆਂ ਨੂੰ ਸਦਾ ਲਈ ਇਨ੍ਹਾਂ ਦੀ ਸ਼ਰਨ ਲਾਉਂਦਿਆਂ ਤੇ ਆਪਣਾ ਅੰਤਮ ਉਪਦੇਸ਼ ਦੇਂਦਿਆਂ:

ਪੂਜਾ ਅਕਾਲ ਦੀ,
ਪਰਚਾ ਸ਼ਬਦ ਦਾ (ਤੇ)
ਦੀਦਾਰ ਖ਼ਾਲਸੇ ਦਾ।

ਕਰਨ ਦੀ ਹਦਾਇਤ ਕੀਤੀ ਸੀ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ 'ਗ੍ਰੰਥ ਸਾਹਿਬ ਜੀ' ਉਸੇ ਘੜੀ, ਉਸੇ ਦਿਨ ਤੋਂ ਸਮੂਹ ਸਿੱਖੀ ਦੇ, ਸਾਰੇ ਪੰਥ ਦੇ, ਸਮੁੱਚੇ ਸਿੱਖ ਸੰਸਾਰ ਦੇ 'ਹਾਜ਼ਰਾ-ਹਜ਼ੂਰ, ਸਰਬ-ਕਲਾ ਭਰਪੂਰ, ਹਲਤ-ਪਲਤ ਦੇ ਰਾਖੇ, ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਬਣ ਗਏ

ਸਨ। ਇਹ ਉਦੋਂ ਤੋਂ ਹੀ 'ਦਸਾਂ ਪਾਤਸ਼ਾਹੀਆਂ ਦੀ ਜੀਉਂਦੀ-ਜਾਗਦੀ ਆਤਮਕ ਜੋਤਿ' ਮੰਨੇ ਤੇ ਬਿਆਨੇ ਜਾਣ ਲੱਗ ਪਏ ਸਨ।

ਸੁਪ੍ਰਸਿੱਧ, ਸ਼ਹਾਨ ਤੇ ਸਿਰਕੱਢ ਵਿਦਵਾਨ ਭਾਈ ਨੰਦ ਲਾਲ ਜੀ ਦੀ ਇਕ ਪੁੱਛ ਦੇ ਜਵਾਬ ਵਿਚ ਬਾਦਸ਼ਾਹ-ਦਰਵੇਸ਼ ਸਤਿਗੁਰੂ ਨੇ ਆਪ ਜੀ ਇਉਂ ਦਰਸਾਇਆ ਸੀ:

ਨੰਦ ਲਾਲਉ ਵਾਚ

*ਤੁਮ ਜੁ ਕਹਾ ਗੁਰਦੇਵ ਜੀ, ਦਰਸ਼ਨ ਕਰਿ ਮੁਹ ਆਇ।*
*ਲਖੀਏ ਤੁਮਰਾ ਦਰਸ ਕਹਾਂ, ਕਹਹੁ ਮੋਹਿ ਸਮਝਾਇ।੫।*

ਸ੍ਰੀ ਗੁਰੂ ਵਾਚ

*ਤੀਨ ਰੂਪ ਹੈਂ ਮੋਹਿ ਕੇ, ਸੁਨਹੁ ਨੰਦ! ਚਿਤ ਲਾਇ।*
*ਨਿਰਗੁਣ, ਸਰਗੁਣ, ਗੁਰਸ਼ਬਦ, ਕਹਹੁ ਤੋਹਿ ਸਮਝਾਇ।੬।*
*ਏਕ ਰੂਪ ਤਿਹੁ ਗੁਣ ਤੇ ਪਤੇ। ਨੇਤਿ ਨੇਤਿ ਜਿਹ ਨਿਗਮ ਉਚਰੇ।*
*ਘਟਿ ਘਟਿ ਵਿਆਪਕ ਅੰਤਰਜਾਮੀ।*
*ਪੁਜਿ ਰਹਯੋ ਜਿਉਂ ਜਲ ਘਟ ਭਾਨੀ।੭।*
*ਦੂਸਰ ਰੂਪ ਗ੍ਰੰਥ ਜੀ ਜਾਨਹੁ। ਆਪਨ ਅੰਗ ਮੇਰੇ ਕਰ ਮਾਨਹੁ।*
*ਰੋਮ ਰੋਮ ਅੱਛਰ ਸੋ ਲਹਹੁ। ਬਾਤ ਜਥਾਰਥ ਤੁਮ ਸੋ ਕਰਹੁੰ।੮।*
*ਜੋ ਸਿੱਖ ਗੁਰ ਦਰਸ਼ਨ ਕੀ ਚਾਹਿ। ਦਰਸ਼ਨ ਕਰੇ ਗ੍ਰੰਥ ਜੀ ਆਹਿ।...*
*ਜੋ ਮੁਝ ਬਚਨ ਸੁਨਨ ਕੀ ਚਾਇ। ਗ੍ਰੰਥ ਵਿਚਾਰ ਸੁਨਹੁ ਚਿਤ ਲਾਇ।*
*ਮੇਰਾ ਰੂਪ ਗ੍ਰੰਥ ਜੀ ਜਾਨ। ਇਸ ਮੇਂ ਭੇਦ ਨ ਰੰਚਕ ਮਾਨ।੧੧।*
*ਤੀਸਰ ਰੂਪ ਸਿੱਖ ਹੈ ਮੋਰ। ਗੁਰਬਾਣੀ ਰਚਿ ਜਿਹ ਨਿਸ ਭੋਰ।*
*ਵਿਸਾਹ ਪ੍ਰੀਤਿ ਗੁਰਸ਼ਬਦ ਜੁ ਧਰੇ। ਗੁਰ ਕਾ ਦਰਸ਼ਨ ਨਿਤ ਉਠ ਕਰੇ।੧੨।੩*

ਇਸ ਪਾਵਨ ਰਚਨਾ ਵਿਚ ਸੰਕੇਤਿਤ ਤਿੰਨ ਰੂਪ, ਭਾਈ ਕਾਨ੍ਹ ਸਿੰਘ ਜੀ ਅਨੁਸਾਰ, ਇਹ ਹਨ:

੧. ਨਿਰਗੁਣ: ਜੋ ਤਿੰਨਾਂ ਗੁਣਾਂ ਤੋਂ ਅਲੇਪ ਹੈ। ੨. ਸਰਗੁਣ: ਦਸ ਸਤਿਗੁਰੂ। ੩. ਗੁਰੂ ਗ੍ਰੰਥ ਅਤੇ ਪੰਥ੪।

ਇਉਂ ਹੀ, ਗੁਰੂਦੇਵ ਦੇ 'ਪ੍ਰਿਯਮ ਪਿਆਰੇ' ਭਾਈ ਦਯਾ ਸਿੰਘ, ਦੀ ਦਸ ਅਨੁਸਾਰ ਦਸਮੇਸ਼ ਨੇ ਆਪਣੇ ਮੁਖਾਰਬਿੰਦ ਤੋਂ ਇਹ ਵੀ ਫ਼ੁਰਮਾਇਆ ਸੀ:

*ਸ੍ਰੀ ਅਕਾਲ ਪੁਰਖ ਕੇ ਬਚਨ ਸਿਉਂ, ਪ੍ਰਗਟਿਓ ਪੰਥ ਮਹਾਨ।*
*ਗ੍ਰੰਥ ਪੰਥ ਗੁਰੂ ਮਾਨੀਏ, ਤਾਰੇ ਸਕਲ ਕੁਲਾਨ।੫*

ਇਉਂ ਸਥਾਪੇ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ ਅਜੇ ਤਕ, ਹੁਣ ਤਕ, ਉਸੇ ਮਾਣ ਤੇ ਪਦਵੀ ਉਤੇ ਉਸੇ ਤਰ੍ਹਾਂ ਸਥਾਪਿਤ ਹਨ। ਸਿੱਖ ਅਰਦਾਸ ਵਿਚ ਦਸ ਪਾਤਸ਼ਾਹੀਆਂ ਦੇ ਸ਼ੁਭ ਨਾਂ ਲੈਣ ਤੇ ਧਿਆਉਣ ਤੋਂ ਬਾਅਦ, ਕੇਵਲ ਇਨ੍ਹਾਂ ਦਾ ਹੀ ਪਵਿੱਤਰ ਨਾਂ ਲਿਆ ਤੇ ਧਿਆਇਆ ਜਾਂਦਾ ਹੈ। ਭਾਈ ਸੰਤੋਖ ਸਿੰਘ (੧੭੮੮-੧੮੪੪) ਅਨੁਸਾਰ:

*ਦਸ ਸਰੂਪ ਗੁਰੂ ਏਕ ਸਮ, ਯੋ ਜਾਨੈ ਸੋ ਮੇਰ।*
*ਇਕ ਦਸਮੋ ਗੁਰੂ ਗ੍ਰੰਥ ਜੀ, ਬਾਣੀ ਸਤਿਗੁਰੂ ਹੇਰ।*[੬]

ਸਿੱਖ-ਅਰਦਾਸ ਦੇ ਇਕ ਅਗਲੇ ਬੰਦ ਵਿਚ ਅੰਕਿਤ:

ਪੰਥ ਕੀ ਜੀਤ।

ਅਤੇ ਅਗੇਰੇ ਜਾ ਕੇ ਲਿਖਿਤ:

ਖ਼ਾਲਸਾ ਜੀ ਕੇ ਬੋਲ ਬਾਲੇ।

ਵਰਗੇ ਇਤਿਹਾਸਕ ਬੋਲਾਂ ਨੂੰ ਵੀ ਸਮੁੱਚੇ ਸਿੱਖ-ਸੰਸਾਰ ਵਿਚ ਉਸੇ ਸਿਦਕ ਤੇ ਸ਼ਰਧਾਂ ਨਾਲ ਹਰ ਰੋਜ਼ ਉਸੇ ਤਰ੍ਹਾਂ ਉਚਾਰਿਆ ਜਾ ਰਿਹਾ ਹੈ। ਫਿਰ ਕੇਵਲ ਇਹ ਤੇ ਇੰਨਾ ਹੀ ਨਹੀਂ। ਅਰਦਾਸ ਦੀ ਸਮਾਪਤੀ ਤੋਂ ਫੌਰਨ ਬਾਅਦ:

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗਜਾਉਣ ਉਪਰੰਤ, ਦੇਸ਼-ਪ੍ਰਦੇਸ਼ ਵਸ ਰਹੇ ਗੁਰੂ-ਘਰ ਦੇ ਸਭ ਸ਼ਰਧਾਲੂ ਹੁਣ ਤੱਕ, ਖੜ੍ਹੇ-ਖਲੋਤੇ, ਭਰਵੇਂ ਚਾਅ ਤੇ ਉੱਚੀ-ਮਿਲਵੀਂ ਹੇਕ ਨਾਲ ਰਲ-ਮਿਲ ਕੇ ਇਉਂ ਗਾਈ ਜਾ ਰਹੇ ਹਨ:

*ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ;*
*ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।*
*ਗੁਰੂ ਗ੍ਰੰਥ ਜੀ ਮਾਨੀਓ, ਪਰਗਟ ਗੁਰਾਂ ਕੀ ਦੇਹ;*
*ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦ ਮੇ ਲੇਹ।*[੭]

ਅਤੇ ਇਹ ਅਰਦਾਸ ਸਮੁੱਚੇ ਸਿੱਖ-ਸੰਸਾਰ ਵਿਚ ਸਦੀਆਂ ਤੋਂ ਇਉਂ ਹੀ ਕੀਤੀ ਤੇ ਸੁਣੀ-ਸੁਣਾਈ ਜਾ ਰਹੀ ਹੈ ਅਤੇ ਇਹ ਨਿਸ਼ਚਾ-ਪੂਰਤ ਦੋਹਿਰਾ ਵੀ ਸਦੀਆਂ ਤੋਂ ਇਸੇ ਤਰ੍ਹਾਂ ਗਾਇਆ ਤੇ ਉਚਾਰਿਆ ਜਾ ਰਿਹਾ ਹੈ।

ਇਨ੍ਹਾਂ ਬਚਨਾਂ ਵਿਚ ਅੰਕਿਤ ਉਕਤ ਹੁਕਮ ਤੇ ਵਿਸ਼ਵਾਸ ਹੀ ਸਿੱਖ ਧਰਮ, ਸਾਹਿਤ ਤੇ ਇਤਿਹਾਸ ਦੀ ਨੀਂਹ ਹੈ; ਖ਼ਾਲਸਾ ਪੰਥ ਦੇ ਤਸੱਵਰ, ਤਨਜ਼ੀਮ ਤੇ ਸਮੱਦਨ ਦਾ ਧੁਰਾ ਹੈ। ਇਹ ਤੇ ਇਸ ਦੇ ਨਾਲ-ਨਾਲ ਸਬੰਧਿਤ ਹਰ ਕਿਰਿਆ ਤੇ ਪ੍ਰਕਿਰਿਆ ਇਸ ਗੱਲ ਦਾ ਸਪੱਸ਼ਟ ਸਬੂਤ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਸੇ ਗ਼ੈਰ-ਸਿੱਖ ਲਈ ਭਾਵੇਂ ਇਕ 'ਉੱਤਮ ਪੁਸਤਕ', ਕਿਸੇ ਸਾਹਿਤਕਾਰ ਲਈ ਇਕ ਸਾਹਿਤਕਾਰੀ ਕਿਰਤ, ਕਿਸੇ ਧਰਮੀ ਬੰਦੇ ਲਈ ਇਕ 'ਧਰਮ ਪੁਸਤਕ' ਅਤੇ ਕਿਸੇ ਹੋਰ ਮਜ਼੍ਹਬ ਦੇ ਪੈਰੋਕਾਰ ਲਈ ਸਿੱਖ ਮਜ਼੍ਹਬ ਦੀ 'ਧਰਮ ਕਿਤਾਬ' ਕਹੇ ਜਾਂ ਮੰਨੇ ਜਾ ਸਕਦੇ ਹਨ। ਅਜਿਹੇ ਕਈ ਦਾਨੇ ਇਨ੍ਹਾਂ ਨੂੰ ਸਿੱਖਾਂ ਦੇ ਵੈਦ, ਕੁਰਾਨ ਜਾਂ ਇੰਜ਼ੀਲ ਆਦਿ ਵੀ ਕਹਿੰਦੇ ਜਾਂ ਮੰਨਦੇ ਰਹੇ ਹਨ।

ਪਰ ਜਿਥੋਂ ਤਕ ਖੁਦ ਸਿੱਖਾਂ ਤੇ ਸਿੰਘਾਂ ਦਾ, ਗੁਰੂ ਨਾਨਕ ਦੇਵ-ਗੁਰੂ ਗੋਬਿੰਦ ਸਿੰਘ ਜੀ ਦੇ ਨਾਮ-ਲੇਵਿਆਂ ਦਾ ਸਬੰਧ ਹੈ, ਉਨ੍ਹਾਂ ਲਈ ਤਾਂ ਇਹ ਪਰਤੱਖ ਸਤਿਗੁਰੂ ਹਨ, ਦਸਾਂ ਪਾਤਸ਼ਾਹੀਆਂ ਦੀ ਅਮਰ ਤੇ ਸਦੀਵ ਜੋਤਿ ਹਨ, ਉਨ੍ਹਾਂ ਦੀ ਉੱਮਤ ਦੇ ਜੁਗੋ-ਜੁਗ ਗੁਰੂ ਹਨ। ਗੁਰੂ ਸਾਹਿਬ ਦੇ ਹਰ ਸਿੱਖ

ਦਾ, ਸਮੁੱਚੀ ਸਿੱਖ ਕੌਮ ਦਾ ਨਿਸ਼ਚਾ ਇਸ ਗੱਲ ਦੀ ਮੰਗ ਕਰਦਾ ਹੈ ਕਿ ਉਨ੍ਹਾਂ ਲਈ ਇਨ੍ਹਾਂ ਤੋਂ ਬਿਨਾਂ ਹੋਰ ਕੋਈ ਦੇਹ-ਰਹਿਤ ਜਾਂ ਦੇਹਧਾਰੀ ਗੁਰੂ ਜਾਂ ਇਸ਼ਟ ਹੋਰ ਕਿਤੇ ਮੌਜੂਦ ਨਹੀਂ। ਗੁਰੂ ਦਾ ਹਰ ਸਿੱਖ ਇਨ੍ਹਾਂ ਨੂੰ ਮੱਥਾ ਟੇਕਣ ਲੱਗਿਆਂ, ਸੁਤੇ-ਸਿੱਧ ਇਹੋ ਸਮਝਦਾ ਤੇ ਮੰਨਦਾ ਹੈ ਕਿ ਉਹ ਕਿਸੇ ਕਿਤਾਬ ਜਾਂ ਧਰਮ ਪੁਸਤਕ ਨੂੰ ਨਹੀਂ, ਸਗੋਂ ਜਿਉਂਦੇ-ਜਾਗਦੇ ਇਸ਼ਟ, ਆਪਣੇ ਹਾਜ਼ਰ-ਹਜ਼ੂਰ ਸਤਿਗੁਰੂ ਦੇ ਸਾਹਮਣੇ ਆਪਣਾ ਸੀਸ ਨਿਵਾ ਰਿਹਾ ਹੈ। ਇਨ੍ਹਾਂ ਦੇ ਪਾਵਨ ਪ੍ਰਕਾਸ਼ ਉਤੋਂ ਰੁਮਾਲਾ ਚੁੱਕਦਿਆਂ ਹੀ ਸਹਿਜ-ਸੁਭਾ ਖੁਲ੍ਹੇ ਹੋਏ ਜਾਂ ਉਲੱਦੇ ਗਏ ਪੰਨੇ ਉਤੇ ਨਜ਼ਰ ਪੈਂਦਿਆਂ ਹੀ ਵਿਦਤ ਹੋਏ ਸ਼ਬਦ ਦਾ ਵਾਕ ਲੈਣ ਜਾਂ ਹੁਕਮ ਸੁਣਨ ਲੱਗਿਆਂ, ਉਸ ਦਾ ਈਮਾਨ ਉਸ ਨੂੰ ਇਹ ਗੱਲ ਦ੍ਰਿੜ੍ਹ ਕਰਾਉਂਦਾ ਹੈ ਕਿ ਉਹ ਕੁਝ ਉਸ ਦੇ ਸਤਿਗੁਰੂ ਦੇ ਆਪਣੇ ਮੁਖਾਰਬਿੰਦ ਤੋਂ ਨਿਕਲ ਰਿਹਾ ਹੁਕਮ ਹੈ।[੮]

ਆਦਰਸ਼ਕ ਗੁਰਸਿੱਖ ਲਈ ਤਾਂ ਸਗੋਂ ਆਪਣੀ ਰਹਿਣੀ-ਬਹਿਣੀ ਲਈ ਲੁੜੀਂਦੀ ਅਗਵਾਈ ਦੀ ਖਾਣ ਵੀ ਮਾਨੋ ਇਹੋ ਹੈ। ਤਦੇ ਤਾਂ ਭਾਈ ਸੰਤੋਖ ਸਿੰਘ ਜੀ ਨੇ ਦੱਸਿਆ ਹੈ ਕਿ ਅਜਿਹਾ ਗੁਰਸਿੱਖ ਆਪਣੀ ਰਹਿਤ ਤੇ ਰਹਿਣੀ ਦੇ ਨਿਯਮ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਅਨੁਸਾਰ ਧਾਰਨ ਕਰੇ ਅਤੇ ਜੋ ਨਿਯਮ ਉਨ੍ਹਾਂ ਵਿਚ ਅੰਕਿਤ ਬਾਣੀ ਦੇ ਉਲਟ ਜਾਪਣ ਉਨ੍ਹਾਂ ਨੂੰ ਤਿਆਗ ਦੇਵੇ:

*ਗੁਰ ਕੀ ਪਾਹੁਲ ਸਿੱਖ ਲੇ, ਰਹਿਤ ਕਮਾਵੇ ਗ੍ਰੰਥ।*
*ਜਿਸ ਬੇੜੇ ਚੜ੍ਹ ਸੇਵ ਸੇ, ਭਰਮੇ ਅਵਰ ਨ ਪੰਥ।*[੯]

ਅਜਿਹਾ ਗੁਰਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਖੜ੍ਹੇ-ਖੜੋਤੇ, ਉਕਤ ਅਰਦਾਸ ਦੋਵੇਂ ਹੱਥ ਜੋੜ ਕੇ, ਜੁੜੇ ਹੋਇਆ, ਮਹਿਸੂਸ ਕਰਦਾ ਹੈ ਕਿ ਉਹ ਗੁਰੂਆਂ ਦੇ ਗੁਰੂ, ਪਾਤਸ਼ਾਹਾਂ ਦੇ ਪਾਤਸ਼ਾਹ, ਦੇ ਸਾਹਮਣੇ ਆਪਣੀਆਂ ਅਰਜ਼ਾਂ/ਬੇਨਤੀਆਂ ਕਰ ਰਿਹਾ ਹੈ। ਇਹ ਕੁਝ ਕਰਦਿਆਂ, ਉਸ ਨੂੰ ਇਸ ਗੱਲ ਦਾ ਯਕੀਨ ਵੀ ਹੁੰਦਾ ਹੈ ਕਿ:

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥* (ਪੰਨਾ ੮੧੯)

ਇਹੋ ਨਿਸ਼ਚਾ ਤੇ ਸਿਧਾਂਤ ਤੋਂਖ ਹਰਿ ਜੀ ਦੇ ਹੇਠ-ਲਿਖੇ ਬੰਦ ਵਿਚ ਵੀ ਇਉਂ ਵਿਦਿਆ ਹੈ:

*ਪੂਜਾ ਏਕ ਅਦਯੁ ਅਕਾਲ ਕੀ, ਹੈ ਇਸ਼ਟ ਜਹਾਂ,*
*ਸਤਯਨਾਮ ਵਾਹਿਗੁਰੂ ਜਾਪ ਮੁਕਤਮਾਲ ਸਾ।*
*ਬਾਨੀ ਗੁਰੂ ਗਾਣਬੇ ਕੋ ਸੁਧੀ ਗੁਰੂ ਗ੍ਰੰਥ ਜੂ ਕੀ,*
*ਖਾਯਬੋ ਕੋ ਭੋਜਨ ਕੜਾਹ ਨਕਦ ਮਾਲ ਸਾ।*
*ਕਹੋ ਸੰਤੋਖ ਹਰਿ ਭਏ ਚਾਰੋ ਹੀ ਬਰਨ ਏਕ,*
*ਦਰਨ ਮਲੇਛਨ ਕੋ, ਧਾਰਯੋ ਵਪੁ ਕਾਲ ਸਾ,*
*ਦੈਵਮਤ ਕੋ ਸਾਲ ਸਾ, ਨਿਰਾਲਸਾ ਧਰਮ ਨੀਤਿ,*
*ਲਾਲਸਾ ਭਰਨ ਧਨਯ, ਭਯੋ ਪੰਥ ਖ਼ਾਲਸਾ।*[੧੦]

ਉਕਤ ਬੰਦ ਦੀ ਅੰਤਲੀ ਤੁਕ 'ਪੰਥ ਖ਼ਾਲਸਾ' ਦੇ ਵਿਸ਼ੇਸ਼ ਲੱਛਣਾਂ ਦੀ ਸੂਚਕ ਹੈ। 'ਪੰਥ' ਦਾ ਭਾਵ 'ਪਰਮਾਤਮਾ ਦੀ ਪ੍ਰਾਪਤੀ ਦਾ ਰਾਹ, ਧਰਮ ਜਾਂ ਮਜ਼ਹਬ' ਹੈ। ਇਹ ਪਦ ਇਸ ਦਾ ਇਹ ਭਾਵ ਖੁਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਉਂ ਹੀ ਵਿਦਿਤ ਹੈ। ਇਨ੍ਹਾਂ ਦੀ ਮੰਨੀ-ਪ੍ਰਮੰਨੀ ਕੁੰਜੀ 'ਵਾਰਾਂ

ਭਾਈ ਗੁਰਦਾਸ ਜੀ' ਵਿਚ ਇਸ ਦੀ ਵਿਲੱਖਣਤਾ ਵੱਲ ਹੇਠ-ਲਿਖਿਆ ਸਪੱਸ਼ਟ ਇਸ਼ਾਰਾ ਮੌਜੂਦ ਹੈ:

*ਗੁਰਮੁਖਿ ਪੰਥ ਨਿਰੋਲ ਨ ਰਲੈ ਰਲਾਈਐ।*[੧੧]

ਇਸ ਦੀ ਇਹ ਵਿਲੱਖਣਤਾ 'ਖ਼ਾਲਸਾ ਪੰਥ' ਦੇ ਸਾਜਣਹਾਰ ਦੇ ਆਪਣੇ ਸ਼ੁਭ ਸ਼ਬਦਾਂ ਵਿਚ ਇਉਂ ਅੰਕਿਤ ਮਿਲਦੀ ਹੈ:

*ਜਬ ਲਗ ਖਾਲਸਾ ਰਹੈ ਨਿਆਰਾ। ਤਬ ਲਗ ਤੇਜ ਦੀਓ ਮੈ ਸਾਰਾ।*

ਦਸਮੇਸ਼ ਜੀ ਨੇ ਤਾਂ ਆਪਣੇ ਸ਼ੁਭ ਆਗਮਨ ਦਾ ਉਦੇਸ਼ ਹੀ ਸਾਫ ਤੌਰ 'ਤੇ ਇਉਂ ਦੱਸਿਆ ਹੋਇਆ ਹੈ:

*ਮੈਂ ਅਪਨਾ ਸੁਤ ਤੋਹਿ ਨਿਵਾਜਾ॥*
*ਪੰਥ ਪ੍ਰਚੁਰ ਕਰਬੇ ਕਹੁ ਸਾਜਾ॥* *(ਦਸਮ ਗ੍ਰੰਥ, ਪੰਨਾ ੫੭)*

ਉਨ੍ਹਾਂ ਦੇ ਦਰਬਾਰੀ ਕਵੀ, ਸੈਨਾਪਤਿ ਨੇ ਵੀ ਇਸ ਉਦੇਸ਼ ਨੂੰ ਆਪਣੇ ਲਫਜ਼ਾਂ ਵਿਚ ਇਉਂ ਕਾਨੀਬੰਦ ਕੀਤਾ ਹੋਇਆ ਹੈ:

*ਤੁਮ ਇਕ ਪੰਥ ਚਲਾਓ,*
*ਸਮੱਤਿ ਦੇਇ ਲੋਗਨ ਸਮਝਾਓ।*
*ਕਰਉ ਪੰਥ ਮੇਰਾ, ਧਰਮ ਕਾਰ ਕੇਰਾ।*
*ਯਹੈ ਕਹਿ ਪਠਾਯੋ, ਤਬੈ ਸ੍ਰਿਸ਼ਟਿ ਆਯੋ।*[੧੨]

੧੬੯੯ ਈ. ਵਿਚ ਹੋਈ ਖ਼ਾਲਸਾ ਪੰਥ ਦੀ ਸਾਜਣਾ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀ ਸਭ ਤੋਂ ਅਹਿਮ, ਅਮਰ ਤੇ ਅਲੌਕਿਕ ਘਟਨਾ ਹੈ। ਉਸ ਦਿਨ ਕੀਤੀ ਗਈ ਬਖਸ਼ਿਸ਼ ਕੇਵਲ ਸਿੱਖੀ ਜਾਂ ਪੰਜਾਬ ਨੂੰ ਹੀ ਨਹੀਂ, ਸਮੁੱਚੀ ਮਨੁੱਖਤਾ, ਸਮੂਹ ਸੰਸਾਰ ਨੂੰ ਉਨ੍ਹਾਂ ਦੀ ਇਕ ਬੜੀ ਭਾਰੀ, ਯਾਦਗਾਰੀ, ਅਦੁੱਤੀ ਤੇ ਵਿਚਿੱਤਰ ਦੇਣ ਹੈ।

ਗੁਰੂਦੇਵ ਨੇ ਖ਼ਾਲਸਾ ਪੰਥ ਨੂੰ ਆਪੇ ਸਾਜ ਕੇ, 'ਆਪੇ ਗੁਰ ਚੇਲਾ' ਬਣ ਕੇ ਤੇ, ਫਿਰ ਆਪੇ ਜੀ ਇਸ ਨੂੰ ਇੰਨਾ ਮਾਣ ਤੇ ਵਡਿਆਈ ਦੇ ਕੇ, ਕਿਸੇ ਝਿੱਜਕ ਜਾਂ ਵਲ-ਵਲੇਵੇਂ ਬਿਨਾਂ ਖੁਲ੍ਹੇ, ਬੰਦ ਆਖਿਆ ਸੀ:

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।*
*ਖਾਲਸਾ ਮੇਰੋ ਪਿੰਡ ਪਰਾਨ। ਖਾਲਸਾ ਮੇਰੀ ਜਾਨ ਕੀ ਜਾਨ।*
*ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਜਨ ਸੂਰਾ।*[੧੩]

ਫਿਰ ਇਹ ਕੁਝ ਕਹਿ ਕੇ, ਇਥੇ ਹੀ ਬਸ ਨਹੀਂ ਕਰ ਦਿੱਤੀ ਸੀ, ਚਮਕੌਰ ਦੀ ਪਾਵਨ ਗੜ੍ਹੀ ਵਿਚ ਤਾਂ ਉਸ ਨੂੰ ਗੁਰਿਆਈ ਵੀ ਸੌਂਪ ਦਿੱਤੀ ਸੀ। ਭਾਈ ਸੰਤੋਖ ਸਿੰਘ ਜੀ ਦੇ ਹੇਠ-ਲਿਖੇ ਬਿਆਨ ਅਨੁਸਾਰ, ਇਉਂ:

*ਦਯਾ ਸਿੰਘ ਅਰ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਹੁ ਬੀਰ।*
*ਸੰਗਤ ਸਿੰਘ, ਸੰਤ ਸਿੰਘ ਪੰਚਮ, ਤਿਨਹੂੰ ਬਿਠਾਯੋ ਦੇ ਕਰ ਧੀਰ।*
*ਗੁਤਾ ਅਰਪਨ ਲਗੇ ਖਾਲਸਾ, ਪੰਚ ਸਿੰਘ ਤਹਿ ਸੋਹਿੰ ਸਰੀਰ।*

*'ਪੰਚਹੁੰ' ਮੈ ਨਿਤ ਵਰਤਤ ਮੈ ਹੋ, ਪੰਚ ਮਿਲਹਿ ਸੇ ਪੀਰਨ ਪੀਰ। .....*
*ਇਮ ਪਾਂਚਨ ਕੀ ਮਹਿਮਾ ਫਿਰ ਕਰ ਕੇ,*
*ਤੀਨ ਪਰਿਕਰਮ ਫਿਰ ਕਰ ਦੀਨ।*
*ਅਰਖੇ ਸ਼ਸਤ੍ਰ ਜਿਗਾ ਅਰੁ ਕਲਗੀ, ਨਿਜ ਕਰ ਤੇ ਸਿਰ ਬੰਧਨ ਕੀਨ।*
*ਸ਼ਸਤਰ ਗਾਤਰੇ ਤਬ ਪਹਿਨਾਏ, ਕਰਿ ਕਸਾਇ ਕਰ ਬਿਲੰਧ ਬਿਹੀਨ।*
*'ਸਿਰੀ ਵਾਹਿਗੁਰੂ ਜੀ ਕਾ ਖ਼ਾਲਸਾ, ਫਤੇ ਵਾਹਿਗੁਰੂ ਜੀ ਕੀ ਚੀਨ।*[੧੪]

ਜਿਵੇਂ ਕਿ ਉਕਤ ਦੱਸ ਆਏ ਹਾਂ, ਅਨੰਦਪੁਰ ਦੇ ਵਾਲੀ ਤੇ ਉਕਤ ਪੰਥ ਦੇ ਬਾਨੀ ਨੇ ਉਕਤ ਗੁਰਿਆਈ ਦੀ ਪਾਵਨ ਪਦਵੀ ਨੰਦੇੜ ਵਿਖੇ ਸੰਨ ੧੭੦੮ ਵਿਚ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ, ਸ੍ਰੀ (ਗੁਰੂ) ਗ੍ਰੰਥ ਸਾਹਿਬ ਨੂੰ ਬਖਸ਼ੀ ਸੀ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਉਪਰ ਦੱਸੇ ਅਨੁਸਾਰ, ਚਮਕੌਰ ਵਿਖੇ ਖ਼ਾਲਸਾ ਪੰਥ ਨੂੰ ਗੁਰਿਆਈ ਦੇਣ ਤੋਂ ਬਾਅਦ, ਮੁੜ ਨੰਦੇੜ ਵਿਚ ਉਕਤ ਕੌਤਕ ਵਰਤਾਉਣ ਤੇ 'ਗੁਰੂ ਸਾਹਿਬ' ਉਤੇ ਅਜਿਹੀ ਬਖਸ਼ਿਸ਼ ਕਰਨ ਦਾ ਭਾਵ ਤੇ ਮੰਤਵ ਕੀ ਸੀ? ਗੁਰਬਾਣੀ ਤੇ ਗੁਰ-ਇਤਿਹਾਸ ਨੂੰ ਜਾਣਨ ਤੇ ਸਮਝਣ ਵਾਲਿਆਂ ਲਈ ਇਸ ਸਵਾਲ ਦਾ ਜਵਾਬ ਵਿਚ ਮੇਰੀ ਜਾਚੇ, ਹੇਠ ਲਿਖੀਆਂ ਤਿੰਨ ਗੱਲਾਂ ਲੁੜੀਂਦੀ ਸੇਧ ਤੇ ਸਹਾਇਤਾ ਦੇਂਦੀਆਂ ਹਨ:

੧. ਦਸੰਬਰ ੧੭੦੪ ਨੂੰ ਚਮਕੌਰ ਦੀ ਗੜ੍ਹੀ ਵਿਚ ਕੀਤਾ ਗਿਆ ਉਕਤ ਫੈਸਲਾ ਅਤੇ ਉਸ ਉਤੇ ਹੋਇਆ ਅਮਲ ਉਸ ਸਮੇਂ ਤੇ ਸਥਿਤੀ ਦੀ ਫੌਰੀ ਅਤੇ ਅਤਿ ਲਾਜ਼ਮੀ ਮੰਗ ਸੀ। ਉਹ ਉਨ੍ਹਾਂ ਹਾਲਾਤ ਦੇ ਪ੍ਰਸੰਗ ਵਿਚ ਵਾਪਰਿਆ ਸੀ, ਜਿਨ੍ਹਾਂ ਵੱਲ ਇਸ਼ਾਰਾ ਕਰਦਿਆਂ, ਦਸਮੇਸ਼ ਨੇ ਸਮੇਂ ਦੇ ਹਾਕਮ ਸ਼ਹਿਨਸ਼ਾਹ ਔਰੰਗਜ਼ੇਬ ਨੂੰ ਮਗਰੋਂ ਲਿਖੀ ਚਿੱਠੀ ਵਿਚ ਇਉਂ ਲਿਖਿਆ ਸੀ:

*ਗੁਰਸਨਹ ਚਿਕਾਰੇ ਕੁਨਦ ਚਿਹਲ ਨਰ॥*
*ਕਿ ਦਹ ਲਖ ਬਰਾਯਿਦ ਬਰੋ ਬੇਖਬਰ॥* *(ਦਸਮ ਗ੍ਰੰਥ, ਪੰਨਾ ੧੩੮੯)*

ਅਰਥਾਤ ਅਜਿਹੀ ਘੋਰ ਸਥਿਤੀ ਵਿਚ, 'ਚਾਲੀ ਭੁੱਖੇ ਨਿਹੱਥੇ ਆਦਮੀ ਕੀ ਕਰ ਸਕਦੇ ਹਨ ਜਦੋਂ ਚਾਲੀ ਲੱਖ ਦੀ ਰੱਜੀ-ਪੁੱਜੀ ਤੇ ਹਥਿਆਰਬੰਦ ਫ਼ੌਜ ਧਰੋਹ ਨਾਲ, ਅਚਾਨਕ ਹੀ, ਉਨ੍ਹਾਂ ਉਤੇ ਹਮਲਾਵਰ ਹੋ ਜਾਏ?'

ਨਾਲੇ ਉਹ ਵੀ ਉਦੋਂ ਆਪਣੇ ਅਤਿ ਪਿਆਰੇ ਖ਼ਾਲਸੇ ਦੀਆਂ ਪੁਰ-ਇਸਰਾਰ ਬੇਨਤੀਆਂ ਨੂੰ ਮੁਖ ਰੱਖਦਿਆਂ ਤੇ ਪੰਥ ਖ਼ਾਲਸੇ ਦਾ ਸਮੁੱਚਾ ਫੈਸਲਾ ਹੁਕਮ-ਰੂਪ ਜਾਣ ਕੇ, ਚਮਕੌਰ ਦੀ ਗੜ੍ਹੀ ਤੋਂ ਬਾਹਰ ਮਾਛੀਵਾੜੇ ਵੱਲ ਜਾਣ ਲੱਗੇ ਸਨ।

ਪਰੰਤੂ ਨੰਦੇੜ ਵਿਖੇ ਜੋਤੀ ਜੋਤਿ ਸਮਾਉਣ ਲੱਗਿਆਂ ਕੀਤਾ ਗਿਆ ਉਹ ਮਹਾਨ ਫੈਸਲਾ ਤੇ ਹੁਕਮ ਗੁਰੂਦੇਵ ਦਾ ਸੋਚਿਆ-ਸਮਝਿਆ ਆਖਰੀ ਫੈਸਲਾ ਤੇ ਕਤਈ ਹੁਕਮ ਸੀ। ਇਹ ਉਨ੍ਹਾਂ ਨੇ ਉਦੋਂ ਸਾਦਰ ਕੀਤਾ ਸੀ ਜਦੋਂ ਉਹ ਸਰੀਰਕ ਤੇ ਸੰਸਾਰਕ ਤੌਰ 'ਤੇ ਆਪਣੇ ਅਤਿ ਪਿਆਰੇ ਪੰਥ ਨੂੰ ਸਦੀਵੀ ਵਿਛੋੜਾ ਦੇਣ ਲੱਗੇ ਸਨ। ਜਦ ਉਨ੍ਹਾਂ ਤੋਂ, ਉਨ੍ਹਾਂ ਦੇ ਅਨਿੰਨ ਸੇਵਕਾਂ ਵਲੋਂ, ਸ਼ਾਇਦ ਇਵੇਂ ਪੁੱਛਿਆ ਜਾ ਰਿਹਾ ਸੀ ਜਿਵੇਂ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਦਿੱਲੀ ਵਿਖੇ ਜੋਤੀ ਜੋਤਿ ਸਮਾਉਣ ਸਮੇਂ ਗੁਰ-ਗੱਦੀ ਦੇ ਅਗਲੇ 'ਮਾਲਕ' ਜਾਂ ਵਾਰਸ ਬਾਰੇ ਪੁੱਛਿਆ ਗਿਆ ਸੀ:

'ਓ ਪੰਥ ਦੇ ਵਾਲੀ! ਪੰਥ ਨੂੰ ਵਿਛੋੜਨ ਲੱਗਿਆਂ,

ਇਹਨੂੰ ਕਿਸ ਦੇ ਲੜ ਲਾ ਰਹੇ ਹੋ, ਕਿਸ ਦੀ ਸ਼ਰਨ ਪਾ ਰਹੇ?'

ਤਾਂ (ਗੁਰੂਦੇਵ ਨੇ) ਉਦੋਂ ਜੋ ਅੰਤਮ ਹੁਕਮ ਕੀਤਾ ਸੀ, ਉਹ ਉਹੀ ਹੈ ਜੋ ਉਦੋਂ ਤੋਂ ਅੱਜ ਤੀਕ ਉਨ੍ਹਾਂ ਦੇ ਸਾਜੇ-ਨਿਵਾਜੇ ਪੰਥ ਦੀ ਰੋਜ਼ਾਨਾ ਅਰਦਾਸ ਉਪਰੰਤ ਉਨ੍ਹਾਂ ਦੀ ਥਾਂ-ਥਾਂ ਜੁੜਦੀ ਸੰਗਤ ਇਉਂ ਗਾਉਂਦੀ ਸੁਣੀ ਜਾਂਦੀ ਹੈ:

*ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ;*

*ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।*[੧੫]

ਉਦੋਂ ਉਥੇ ਮੌਜੂਦ ਇਕ ਹਜ਼ੂਰੀ ਸਿੱਖ, ਭਾਈ ਪ੍ਰਹਿਲਾਦ ਸਿੰਘ ਜੀ ਨੇ ਦਸਮੇਸ਼ ਪਿਤਾ ਦੇ ਇਸ ਆਖਰੀ ਹੁਕਮ ਤੇ ਹਦਾਇਤ ਨੂੰ ਆਪਣੇ ਰਹਿਤਨਾਮੇ ਵਿਚ ਇਉਂ ਬਿਆਨਿਆ ਹੋਇਆ ਹੈ:

*ਅਕਾਲ ਪੁਰਖ ਕੇ ਬਚਨ ਸਿਉਂ ਪਰਗਟ ਚਲਾਯੋ ਪੰਥ,*

*ਸਭ ਸਿੱਖ ਕੋ ਬਚਨ ਹੈ, ਗੁਰੂ ਮਾਨੀਓ ਗ੍ਰੰਥ।*

*ਗੁਰੂ ਖਾਲਸਾ ਮਾਨੀਐ, ਪਰਗਟ ਗੁਰੂ ਕੀ ਦੇਹ,*

*ਜੋ ਸਿੱਖ ਮੋ ਸੇ ਮਿਲਬੋ ਚਹਹਿ, ਖੋਜ ਇਨਹੁ ਮਹਿ ਲੇਹ।*

੨. ਦੂਜੀ ਗੱਲ ਇਹ ਕਿ ਭਾਈ ਕਾਨ੍ਹ ਸਿੰਘ ਦੇ ਲਫ਼ਜ਼ਾਂ ਵਿਚ 'ਖ਼ਾਲਸਾ ਗੁਰੂ ਕੀ ਦੇਹ ਹੈ ਅਤੇ ਬਾਣੀ (ਗੁਰੂ ਗ੍ਰੰਥ ਸਾਹਿਬ) ਆਤਮਾ ਹੈ। ਬਾਣੀ ਦੇ ਆਧਾਰ-ਵਿਹਾਰ ਪਰਮਾਰਥ ਸਿੱਧ ਕਰਨ ਵਾਲਾ ਪੰਥ ਗੁਰੂ ਰੂਪ ਹੈ। ਬਾਣੀ ਤੋਂ ਸਵਤੰਤਰ ਹੋ ਕੇ, ਖ਼ਾਲਸਾ ਗੁਰੂ-ਪਦਵੀ ਦਾ ਅਧਿਕਾਰੀ ਨਹੀਂ।' ਇਸ ਲਈ 'ਸੰਸਾਰਕ ਸਭ ਵਿਹਾਰ ਖ਼ਾਲਸਾ 'ਗੁਰਮਤੇ' ਨਾਲ ਕਰੇ ਅਤੇ ਧਾਰਮਿਕ ਵਿਹਾਰ ਗੁਰਬਾਣੀ ਦੇ ਨਿਯਮਾਂ ਅਨੁਸਾਰ ਹੋਣ। (ਗੁਰੂ ਮਹਾਰਾਜ ਨੇ) ਇਸ ਭਾਵ ਨੂੰ ਲੈ ਕੇ ਦੋਹਾਂ ਨੂੰ ਗੁਰਿਆਈ ਦਿੱਤੀ ਹੈ।'

੩. ਤੀਜੀ ਇਹ ਕਿ ਭਾਈ ਗੁਰਦਾਸ ਜੀ ਦੀਆਂ ਹੇਠ-ਲਿਖੀਆਂ ਤੁਕਾਂ ਵੀ ਸਾਨੂੰ ਇਸ ਗੱਲ ਦੀ ਸੋਝੀ ਦੇਂਦੀਆਂ ਹਨ ਕਿ 'ਗੁਰਬਾਣੀ ਅਤੇ ਸਾਧ-ਸੰਗਤ ਦੋਵੇਂ ਤੁੱਲ ਹਨ, ਗੁਰੂ ਦਾ ਰੂਪ ਹਨ':

*ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਸਮਸਰਿ ਪਰਵਾਣਾ।*[੧੬]

'ਇਸੇ ਨਿਯਮ ਅਨੁਸਾਰ ਕਲਗੀਧਰ ਸਵਾਮੀ ਨੇ ਗੁਰੂ ਗ੍ਰੰਥ ਅਤੇ ਪੰਥ ਨੂੰ ਗੁਰਿਆਈ ਦਿੱਤੀ ਹੈ।'

ਨਿਯਮ ਜਾਂ ਕਾਰਨ ਭਾਵੇਂ ਕੋਈ ਹੋਵੇ, ਪਰ ਇਹ ਗੱਲ ਤਾਂ ਬਿਲਕੁਲ ਸਪੱਸ਼ਟ ਹੈ ਕਿ ਸਿੱਖੀ ਵਿਚ 'ਗੁਰੂ ਗ੍ਰੰਥ' ਅਤੇ 'ਗੁਰੂ ਪੰਥ' ਦਾ ਸਬੰਧ ਲਾਜ਼ਮ-ਮਲਜ਼ੂਮ ਦਾ ਸਬੰਧ, ਚੋਲੀ ਤੇ ਦਾਮਨ ਵਾਲਾ ਅਵੱਸ਼ ਤੇ ਅਨਿੱਖੜ ਸਬੰਧ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਆਪਣੇ ਕਈ ਗੁਣਾਂ, ਸਿਫ਼ਤਾਂ ਤੇ ਬਖਸ਼ਿਸ਼ਾਂ ਆਦਿ ਸਦਕੇ, ਸੰਸਾਰ ਦੇ ਸਮੁੱਚੇ ਧਾਰਮਿਕ ਸਾਹਿਤ ਵਿਚ ਨਿਰਸੰਦੇਹ ਅਮਰ, ਅਦੁੱਤੀ ਤੇ ਨਿਵੇਕਲੀ ਥਾਂ ਦੇ ਮਾਲਕ ਹਨ। ਪਰ ਜਿਥੋਂ ਤਕ ਸਿੱਖੀ ਦਾ ਸੰਬੰਧ ਹੈ, ਇਹ ਇਸ ਦੇ ਰੂਹ-ਰਵਾਂ ਹਨ, ਖ਼ਾਲਸਾ ਪੰਥ ਦੀ ਜਿੰਦ-ਜਾਨ ਹਨ, ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਮ-ਲੇਵਿਆਂ ਦੇ 'ਜੁਗੋ-ਜੁਗ ਅਟੱਲ' ਗੁਰੂ ਹਨ ਅਤੇ ਇਸ ਕਰਕੇ ਸਮੁੱਚੇ ਸਿੱਖ ਸੰਸਾਰ ਵਿਚ ਸਭ ਤੋਂ ਵੱਡੀ ਤੇ ਸਰਬ-ਸਤਿਕਾਰੀ ਜੋੜਨ-ਸ਼ਕਤੀ ਵੀ ਹਨ। ਇਸ 'ਇਕ ਇਸ਼ਟੀ' ਉਪਾਸਨਾ ਨੇ ਪੰਥ ਨੂੰ ਕਈ ਝੱਖੜਾਂ ਤੇ ਹਨੇਰੀਆਂ ਵਿਚ ਖੇਰੂੰ-ਖੇਰੂੰ ਹੋਣ ਤੋਂ

ਬਚਾਈ ਰੱਖਿਆ ਹੈ। ਮਿਸਾਲ ਵਜੋਂ, ਬੰਦਈ ਤੇ ਤੱਤ ਖ਼ਾਲਸੇ, ਘਨੱਈਆ ਤੇ ਸ਼ੁਕਰਚੱਕੀਆ ਮਿਸਲਾਂ, ਨਾਭੇ ਤੇ ਪਟਿਆਲੇ ਦੇ ਮਹਾਰਾਜਿਆਂ, ਦੁਆਬੇ ਤੇ ਮਾਲਵੇ ਦੇ ਸਿੱਖਾਂ, ਇਤਿਆਦਿ ਵਿਚ ਸਮੇਂ ਸਮੇਂ ਸੈਂਕੜੇ ਵਿਚਾਰ-ਵਖੇੜੇ ਪੈਦਾ ਹੁੰਦੇ ਰਹੇ ਹਨ ਪਰ ਉਨ੍ਹਾਂ ਸਭ ਧਿਰਾਂ ਨੂੰ ਇਕੋ ਲੜੀ ਵਿਚ ਪਰੋਈ ਰੱਖਣ ਵਾਲੀ, ਗੁਰੂ ਨਾਨਕ ਦੇਵ-ਗੁਰੂ ਗੋਬਿੰਦ ਸਿੰਘ ਜੀ ਦੇ ਲੜ ਲਾਏ ਰੱਖਣ ਵਾਲੀ ਸਰਬ-ਸਾਂਝੀ ਸ਼ਕਤੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਬਣੇ ਰਹੇ ਹਨ। ਪੰਥ ਵਿਚ ਉਦਾਸੀ ਤੇ ਨਿਰਮਲੇ, ਨਾਮਧਾਰੀ ਆਦਿ ਕਈ ਸੰਪਰਦਾਵਾਂ ਵੀ ਜਨਮ ਲੈਂਦੀਆਂ ਤੇ ਵਿਕਸਦੀਆਂ ਰਹੀਆਂ ਹਨ ਪਰ ਸਭਨਾਂ ਦੇ ਸਾਂਝੇ ਇਸ਼ਟ ਤੇ ਸਭਨਾਂ ਦੀ ਓਟ-ਆਸਰੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਰਹੇ ਹੋਣ ਕਰਕੇ, ਸਭ ਸਿੱਖੀ ਦੇ ਘੇਰੇ ਅੰਦਰ ਹੀ ਵਿਚਰਦੀਆਂ ਰਹੀਆਂ ਹਨ। ਪਰ ਸਭਨਾਂ ਦੇ ਨਿਸ਼ਚੇ ਦਾ ਕੇਂਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹੋਣ ਕਰਕੇ, ਉਹ ਵੱਖ-ਵੱਖ ਹਿੱਤਾਂ ਤੇ ਵਿਚਾਰਾਂ ਦੇ ਧਾਰਨੀ ਜਾਂ ਪ੍ਰਤੀਨਿਧ ਹੋਣ ਦੇ ਬਾਵਜੂਦ, ਗੁਰੂ ਨਾਨਕ ਦੇਵ-ਗੁਰੂ ਗੋਬਿੰਦ ਸਿੰਘ ਜੀ ਵਿਚ ਵਿਸ਼ਵਾਸ ਰੱਖਦੇ ਹਨ ਅਤੇ ਉਸੇ ਆਦਰ ਤੇ ਮਾਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਵੇਂ ਆਪਣਾ ਸੀਸ ਨਿਵਾਉਂਦੇ ਤੇ ਬਖਸ਼ਿਸ਼ਾਂ ਲਈ ਹਾਜ਼ਰੀਆਂ ਭਰਦੇ ਰਹਿੰਦੇ ਹਨ।

ਲੱਖਾਂ ਸਿੱਖ ਪੰਜਾਬੋਂ ਬਾਹਰ, ਭਾਰਤ ਦੇ ਕਈ ਸੂਬਿਆਂ ਵਿਚ ਬੜੀ ਆਨ-ਸ਼ਾਨ ਨਾਲ ਵੱਸਦੇ ਰਹੇ ਹਨ। ਲੱਖਾਂ ਹੋਰ ਭਾਰਤ ਤੋਂ ਬਾਹਰ ਦੁਨੀਆਂ ਦੇ ਲਗਪਗ ਸਭ ਪ੍ਰਸਿੱਧ ਦੇਸ਼ਾਂ ਵਿਚ ਬੜੇ ਆਦਰ, ਤਸੱਲੀ ਤੇ ਖੁਸ਼ੀ ਨਾਲ ਜੀਅ-ਥੀਅ ਰਹੇ ਹਨ। ਉਹ ਅੰਮ੍ਰਿਤਸਰ ਤੋਂ ਦੂਰ ਹਨ, ਆਨੰਦਪੁਰ ਤੋਂ ਨਿਖੜੇ ਹੋਏ ਹਨ, ਨਨਕਾਣੇ ਤੋਂ ਵਿਛੜੇ ਹੋਏ ਹਨ ਪਰ ਫਿਰ ਵੀ ਉਹ ਆਪਣੇ ਆਪ ਨੂੰ ਬੜੇ ਮਾਣ, ਪਿਆਰ ਤੇ ਸਤਿਕਾਰ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਪੰਥ ਦਾ ਅਨਿੱਖੜ ਅੰਗ ਸਮਝਦੇ ਹਨ। ਸਗੋਂ ਮੈਂ ਤਾਂ ਪੰਜਾਂ ਮਹਾਂਦੀਪਾਂ ਦੇ ਕਈ ਦੇਸ਼ਾਂ ਵਿਚ ਅਤੇ ਲਗਪਗ ਸਾਰੇ ਹਿੰਦੁਸਤਾਨੀ ਸੂਬਿਆਂ ਵਿਚ ਚੋਖਾ ਘੁੰਮ-ਫਿਰ ਕੇ, ਵੇਖ-ਭਾਲ ਕੇ ਇਸ ਨਤੀਜੇ 'ਤੇ ਪਹੁੰਚਿਆ ਹਾਂ ਕਿ ਉਨ੍ਹਾਂ ਵਿਚ ਇਸ ਮਾਣ ਦੀ ਅੰਸ਼ ਮੇਰੇ ਵਰਗੇ ਪੰਜਾਬ ਵਿਚ ਵਸ ਰਹੇ ਸਿੱਖਾਂ ਨਾਲੋਂ (ਮਾਫ ਕਰਨਾ) ਕਈ ਥਾਂ ਕਿਤੇ ਵਧੇਰੇ ਹੈ। ਉਨ੍ਹਾਂ ਗੁਰਸਿੱਖਾਂ ਦਾ ਇਕੋ-ਇਕ ਤੇ ਸਦੀਵੀ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹਨ।

ਉਨ੍ਹਾਂ ਦੇ ਹੀ ਪਿਆਰ ਤੇ ਸਤਿਕਾਰ, ਉਨ੍ਹਾਂ ਦੇ ਹੀ ਮਾਣ ਤੇ ਸ਼ਾਨ ਨੂੰ ਮੁਖ ਰੱਖਦਿਆਂ ਅਤੇ ਉਨ੍ਹਾਂ ਪ੍ਰਤੀ ਆਪਣੀ ਸ਼ਰਧਾ ਦੇ ਸਿਦਕ ਨੂੰ ਬਰਕਰਾਰ ਰੱਖਦਿਆਂ, ਉਨ੍ਹਾਂ ਨੇ ਆਪਣੇ ਦੇਸੋਂ ਬਾਹਰ, ਦੂਰ-ਦੁਰਾਡੇ ਪ੍ਰਦੇਸਾਂ ਵਿਚ (ਮਿਸਾਲ ਵਜੋਂ ਧੁਰ ਅਮਰੀਕਾ ਤੇ ਅਫਰੀਕਾ, ਈਰਾਨ ਤੇ ਅਫਗਾਨਿਸਤਾਨ ਇੰਗਲੈਂਡ ਤੇ ਆਸਟਰੇਲੀਆ, ਹਾਂਗਕਾਂਗ ਤੇ ਸਿੰਗਾਪੁਰ ਵਰਗੇ ਦੀਪਾਂ ਤੇ ਦੇਸ਼ਾਂ ਵਿਚ) ਅਤੇ ਆਪਣੇ ਜੱਦੀ ਦੇਸ਼ ਵਿਚ (ਜਿਵੇਂ ਇੰਦੌਰ, ਬੰਬਈ, ਰਾਂਚੀ ਤੇ ਮਦਰਾਸ, ਸ਼ੀਲਾਂਗ ਤੇ ਬਨਾਰਸ, ਕਲਕੱਤੇ ਤੇ ਹੈਦਰਾਬਾਦ ਵਰਗੇ ਸ਼ਹਿਰਾਂ ਵਿਚ) ਅਜਿਹੇ ਆਲੀਸ਼ਾਨ ਗੁਰਦੁਆਰੇ ਅਤੇ ਹੋਰ ਸੰਸਥਾਵਾਂ ਬਣਾਈਆਂ ਹੋਈਆਂ ਹਨ ਕਿ ਉਨ੍ਹਾਂ ਦੇ ਪਸਾਰ, ਪ੍ਰਬੰਧ ਤੇ ਪ੍ਰਸਿੱਧੀ 'ਚ ਵੇਖ-ਵਿਚਾਰ ਕੇ ਪੰਜਾਬੋਂ ਬਾਹਰ ਰਹਿੰਦੀ ਸਿੱਖੀ ਦੇ ਸਿਦਕ ਤੇ ਸ਼ਰਧਾ ਸਾਹਵੇਂ ਆਪ-ਮੁਹਾਰੇ ਸਿਰ ਝੁਕ ਜਾਂਦਾ ਹੈ। ਦਿੱਲੀ, ਭੂਪਾਲ ਅਤੇ ਕਾਨਪੁਰ ਵਰਗੇ ਨਗਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਸਵਾਰੀ ਦੇ ਕੱਢੇ ਜਾਂਦੇ ਨਗਰ ਕੀਰਤਨ ਅਜਿਹੀ ਸ਼ਰਧਾ ਤੇ ਸਿਦਕ ਅਤੇ ਗੁਰੂ ਗ੍ਰੰਥ ਤੇ ਗੁਰੂ ਪੰਥ ਦੀ ਅਪਾਰ

ਜੋੜਨ-ਸ਼ਕਤੀ ਦੇ ਹੀ ਕਰਨਯੋਗ ਝਲਕਾਰੇ ਹਨ।

ਇਸ ਸਭ ਕੁਝ ਨੂੰ ਮੁਖ ਰੱਖਦਿਆਂ ਅੰਤ ਵਿਚ, ਇਹ ਜੋ ਮੈਂ ਮਿਸਾਲ ਵਜੋਂ ਕਹਿਣ ਦੀ ਆਗਿਆ ਲੈਂਦਾ ਹਾਂ ਉਸ ਪਿੱਛੇ ਵੀ ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਅਜਿਹੇ ਸਬੰਧ ਤੇ ਸ਼ਕਤੀ ਉਤੇ ਅਜਿਹੇ ਮਾਣ ਦੀ ਭਾਵਨਾ ਹੀ ਕੰਮ ਕਰ ਰਹੀ ਹੈ। ਪਿਛਲੀ ਸਦੀ ਦੇ ਇੰਗਲਿਸਤਾਨ ਦੇ ਇਕ ਮਹਾਨ ਵਿਦਵਾਨ, ਥਾਮਸ ਕਾਰਲਾਈਨ (੧੭੯੫-੧੮੮੧), ਨੇ ੧੨ ਮਈ ੧੮੪੦ ਨੂੰ ਦਿੱਤੇ ਇਕ ਸੰਸਾਰ ਪ੍ਰਸਿੱਧ ਲੈਕਚਰ ਵਿਚ ਆਪ ਹੀ ਇਹ ਸਵਾਲ ਵਿੱਦਤ ਕਰ ਕੇ ਅਤੇ ਆਪੇ ਹੀ ਉਸ ਦਾ ਜਵਾਬ ਦੇਂਦਿਆਂ ਆਖਿਆ ਸੀ: Consider now, if they ask us, will you give up your Indian Empire or your Shakespeare; you English, never have had an Indian Empire, or never have had any Shakespeare? Really it was a grave question. Official persons would answer doubtless in official language; but we, for our part too, should not be forced to answer Indian Empire, or no Indian Empire. We cannot do without Shakespeare; Indian Empire will go at any rate, some day; but Shakespeare does not go, he lasts for ever with us; we cannot give up our Shakespeare.17

ਅਰਥਾਤ "ਜੇ ਸਾਥੋਂ ਕੋਈ ਇਹ ਪੁੱਛੇ ਕਿ ਜੇ ਹਿੰਦੁਸਤਾਨ ਦੀ ਸਲਤਨਤ ਅਤੇ ਨਾਟਕਕਾਰ ਸ਼ੇਕਸਪੀਅਰ ਵਿਚ ਚੋਣ ਕਰਨ ਦਾ ਫੈਸਲਾ ਕਰਨ ਦੀ ਲੋੜ ਪੈ ਜਾਵੇ ਤਾਂ ਅਸੀਂ ਕਿਹੜੀ ਰੱਖਣ ਦੇ ਹੱਕ ਵਿਚ ਹੋਵਾਂਗੇ ਤਾਂ ਅਸੀਂ ਬਿਨਾਂ ਝਿਜਕ ਸ਼ੇਕਸਪੀਅਰ ਨੂੰ ਚੁਣਾਂਗੇ ਕਿਉਂਕਿ ਉਹ ਸਾਡੀ ਆਪਣੀ ਮਾਤ-ਭੂਮੀ ਦਾ ਜੰਮ-ਪਲ ਹੈ, ਸਾਡਾ ਆਪਣਾ ਹੈ। ਹਿੰਦੁਸਤਾਨ ਦੀ ਸਲਤਨਤ ਭਾਵੇਂ ਹੋਵੇ ਜਾਂ ਨਾ ਹੋਵੇ, ਰਹੇ ਜਾਂ ਨਾ ਰਹੇ, ਉਸ ਬਿਨਾਂ ਤਾਂ ਅਸੀਂ ਜੀਉਂਦੇ ਰਹਿ ਸਕਾਂਗੇ; ਪਰ ਸ਼ੇਕਸਪੀਅਰ ਬਿਨਾਂ ਤਾਂ ਸਾਡਾ ਕਦਾਚਿਤ ਗੁਜ਼ਾਰਾ ਨਹੀਂ। ਹਿੰਦੁਸਤਾਨ ਦੀ ਸਲਤਨਤ ਕਿਸੇ ਨਾ ਕਿਸੇ ਦਿਨ ਸਾਥੋਂ, ਹਰ ਹਾਲਤ ਵਿਚ ਖੁੱਸ ਜਾਏਗੀ; ਪਰ ਸ਼ੇਕਸਪੀਅਰ ਨੂੰ ਕੋਈ ਕਦੇ ਵੀ ਖੋਹ ਨਹੀਂ ਸਕੇਗਾ। ਉਹ ਸਦਾ ਸਾਡੇ ਨਾਲ ਹੈ ਤੇ ਨਾਲ ਹੀ ਰਹੇਗਾ। ਇਸ ਲਈ ਅਸੀਂ ਆਪਣਾ ਸ਼ੇਕਸਪੀਅਰ ਛੱਡ ਨਹੀਂ ਸਕਦੇ।"

ਇਸ ਵਿਚਾਰ ਜਾਂ ਦਲੀਲ ਦਾ ਮੁੱਖ ਕਾਰਨ ਇਹ ਸੀ ਕਿ ਕਾਰਲਾਈਲ ਆਪਣੇ ਸ਼ੇਕਸਪੀਅਰ ਅਤੇ ਉਸ ਦੀ ਰਚਨਾ ਨੂੰ ਇੰਗਲਿਸਤਾਨ ਦਾ ਗੌਰਵ ਅਤੇ ਸਮੁੱਚੀ ਅੰਗਰੇਜ਼ ਕੌਮ ਨੂੰ ਕੋੜ੍ਹੇ ਰੱਖਣ ਵਾਲੀ ਸਭ ਦੇ ਲੱਖਾਂ ਜਾਏ ਤੇ ਜਾਈਆਂ ਦੁਨੀਆਂ ਦੇ ਹਰ ਕੋਨੇ ਵਿਚ ਪਹੁੰਚ ਕੇ, ਕਿਸੇ ਨਾ ਕਿਸੇ ਰੂਪ ਵਿਚ ਆਪਣੇ ਦੇਸ਼ ਦਾ ਰਾਜ-ਭਾਗ ਕਾਇਮ ਕਰ ਚੁਕੇ ਸਨ। ਹੋਰ ਤਾਂ ਹੋਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸੇ ਦੀ ਕਾਇਮ ਕੀਤੀ ਹੋਈ ਸਲਤਨਤ ਤੋਂ ਛੁੱਟ, ਉਹ ਉਦੋਂ ਦਾ ਆਪਣਾ ਨਹੀਂ ਸੀ, ਉਹ ਤਾਂ ਉਨ੍ਹਾਂ ਨੇ ਆਪਣੀ ਤਾਕਤ ਤੇ ਸਿਆਸਤ ਦੇ ਜ਼ੋਰ ਨਾਲ ਪ੍ਰਾਪਤ ਕੀਤਾ ਹੋਇਆ ਸੀ। ਉਸ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਕਿਸੇ ਵੀ ਸਮੇਂ, ਉਨ੍ਹਾਂ ਤੋਂ ਵੀ ਵਧੇਰੇ ਤਾਕਤ ਤੇ ਸਿਆਸਤ ਦੀ ਮਾਲਕ ਕੋਈ ਵੀ ਧਿਰ ਹਿੰਦੁਸਤਾਨ ਨੂੰ ਉਨ੍ਹਾਂ ਤੋਂ ਖੋਹ ਕੇ ਉਸ ਤੋਂ ਖੋਹ ਕੇ ਉਸ ਉਤੇ ਆਪ ਕਾਬਜ਼ ਹੋ ਸਕਦੀ ਸੀ। ਉਹ ਵੀ ਇਹ ਅਨੁਭਵ ਕਰ ਰਿਹਾ ਸੀ ਕਿ ਖੁਦ ਹਿੰਦੁਸਤਾਨੀ ਵੀ ਤਾਂ ਕਿਸੇ ਵੇਲੇ,

ਗ਼ੁਲਾਮੀ ਦਾ ਜੂਲਾ ਉਤਾਰਨ ਲਈ ਆਪਣਾ ਪਾਸਾ ਪਰਤ ਕੇ ਅਤੇ ਉਨ੍ਹਾਂ ਤੋਂ ਆਪਣਾ ਦੇਸ਼ ਵਾਪਸ ਖੋਹ ਕੇ, ਆਪਣਾ ਸੁਤੰਤਰ ਕੌਮੀ ਰਾਜ ਕਾਇਮ ਕਰ ਸਕਦੇ ਹਨ। ਪਰ ਸ਼ੈਕਸਪੀਅਰ ਤਾਂ ਉਨ੍ਹਾਂ ਦਾ ਆਪਣਾ ਸੀ ਤੇ ਸਦਾ ਆਪਣਾ ਹੀ ਰਹੇਗਾ। ਉਸ ਨੂੰ ਨਾ ਕੋਈ ਖੋਹ ਸਕਿਆ ਹੈ ਅਤੇ ਨਾ ਹੀ ਖੋਹ ਸਕੇਗਾ। ਹੋਰ ਕਈ ਗੁਣਾਂ ਤੇ ਸਿਫਤਾਂ ਤੋਂ ਛੁੱਟ, ਉਹ ਸਮੁੱਚੀ ਅੰਗਰੇਜ਼ੀ ਕੌਮ ਨੂੰ ਏਕਤਾ ਦੀ ਲੜੀ ਵਿਚ ਪਰੋਏ ਰੱਖਣ ਵਾਲੀ ਇਕੋ-ਇਕ ਸਰਬ-ਸਾਂਝੀ ਕੜੀ ਸੀ। ਦੇਸਾਂ-ਪ੍ਰਦੇਸਾਂ ਵਿਚ ਖਿੰਡੇ ਹੋਏ, ਕਈ ਪ੍ਰਕਾਰ ਦੀਆਂ ਸੰਪਰਦਾਵਾਂ ਵਿਚ ਵੰਡੇ ਹੋਏ, ਕਈ ਕਿਸਮ ਦੇ ਵਿਚਾਰਾਂ ਨੂੰ ਧਾਰੇ ਹੋਏ ਸਭ ਅੰਗਰੇਜ਼ਾਂ ਨੂੰ ਜੋੜਨ ਤੇ ਜੋੜੇ ਰੱਖਣ ਵਾਲੀ ਸ਼ਕਤੀ (Conecting and Camenting Force) ਸ਼ੈਕਸਪੀਅਰ ਅਤੇ ਉਸ ਦਾ ਸਾਹਿਤ ਹੀ ਸੀ। ਇਸ ਲਈ ਕਾਰਲਾਈਲ ਉਸ ਦੀ ਜਾਤ ਤੇ ਕਿੱਤੇ ਤੋਂ ਬਰਤਾਨਵੀ ਸਰਕਾਰ ਤੇ ਤਾਜ ਸਭ ਤੋਂ ਕੀਮਤੀ ਹੀਰਾ ਅਤੇ ਚਮਕਦਾ ਸਿਤਾਰਾ, ਹਿੰਦੁਸਤਾਨ ਤੇ ਉਸ ਦਾ ਰਾਜ-ਭਾਗ, ਚਾਈਂ-ਚਾਈਂ ਵਾਰਿਆ ਜਾ ਸਕਦਾ ਸੀ।

ਲਗਪਗ ਇੰਨ-ਬਿੰਨ ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਜਾਤ ਤੇ ਅਦੁੱਤੀ ਦਾਤ, ਉਨ੍ਹਾਂ ਦੀ ਪਵਿੱਤਰ ਬਾਣੀ ਅਤੇ ਉਸ ਵਿਚ ਸੰਚਿਤ ਗਿਆਨ ਤੇ ਸਿੰਜਰਿਤ ਸ਼ਕਤੀ ਨੇ ਸਾਰੇ ਸਿੱਖ ਪੰਥ ਨੂੰ ਏਕਤਾ ਦੀ ਲੜੀ ਵਿਚ ਪਰੋਤਾ ਹੋਇਆ ਹੈ। ਦੇਸਾਂ-ਪ੍ਰਦੇਸਾਂ ਵਿਚ ਵਸ ਰਹੇ ਅਤੇ ਕਈ ਧਿਰਾਂ ਤੇ ਸੰਪਰਦਾਵਾਂ ਵਿਚ ਵਿਚਰ ਰਹੇ ਸਿੱਖ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਹੋਂਦ ਤੇ ਬਰਕਤ ਸਦਕੇ ਆਪਣੇ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੀ ਦਾਸਰੇ, ਬਾਲਕੇ, ਸੇਵਕ, ਸ਼ਰਧਾਲੂ ਜਾਂ ਅਨੁਯਾਈ ਸਮਝਦੇ ਰਹੇ ਹਨ ਅਤੇ ਸਮਝ ਰਹੇ ਹਨ। ਇਸ ਕਰਕੇ ਉਹ ਹਮੇਸ਼ਾਂ ਪੰਥਕ ਏਕਤਾ ਦੀ ਲੜੀ ਵਿਚ ਪਰੁੱਚੇ ਰਹੇ ਹਨ, ਪਰੁੱਚੇ ਰਹਿਣਗੇ। ਇਹ ਇਸ ਲਈ ਕਿ 'ਗੁਰੂ ਗ੍ਰੰਥ' ਅਤੇ 'ਗੁਰੂ ਪੰਥ' ਦਾ ਸਬੰਸ਼ ਮੂਲਕ ਤੇ ਅਨਿੱਖੜ ਸਬੰਧ ਹੈ, ਚੋਲੀ ਤੇ ਦਾਮਨ ਦਾ ਰਿਸ਼ਤਾ ਹੈ। ਇਸੇ ਸਬੰਧ ਦੀ ਕਾਇਮੀ ਉਤੇ ਹੀ, ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਫੁਲਵਾੜੀ ਦੀ ਕੇਵਲ ਸਰਸਬਜ਼ੀ ਹੀ ਨਹੀਂ, ਬਰਕਰਾਰੀ ਵੀ ਨਿਰਭਰ ਰਹੀ ਹੈ ਅਤੇ ਸਦਾ ਰਹੇਗੀ।

### *ਹਵਾਲੇ ਤੇ ਟਿਪਣੀਆਂ:*


੧. ਭਾਈ ਗੁਰਮੁਖ ਸਿੰਘ ਅਕਾਲ ਬੁੰਗੀਏ ਤੇ ਭਾਈ ਦਰਬਾਰਾ ਸਿੰਘ ਚੌਂਕੀ ਵਾਲੇ, *'ਛੀਵੇਂ ਗੁਰੂ ਸਾਹਿਬ ਦਾ ਗੁਰੂ ਵਿਲਾਸ'*, ਅੰਮ੍ਰਿਤਸਰ-੧੯੪੫ ਈ. ਅਧਯਾਧ ੪.

੨. ਸ਼ਾਨ, ਡਾ. ਹਰਨਾਮ ਸਿੰਘ, *ਚੜ੍ਹਦੀ ਕਲਾ ਅਤੇ ਚੜ੍ਹਦੀ ਕਲਾ ਦੇ ਪੁੰਜ,* ਅੰਮ੍ਰਿਤਸਰ-੨੦੦੧, ਪੰਨੇ ੨੧੫-੨੨੦.

੩. ਭਾਈ ਨੰਦ ਲਾਲ ਜੀ, *ਰਹਿਤਨਾਮਾ,* ਪਦੇ ੫-੯, ੧੨.

੪. ਭਾਈ ਕਾਨ੍ਹ ਸਿੰਘ, *ਗੁਰਮਤ ਸੁਧਾਕਰ,* ਅੰਮ੍ਰਿਤਸਰ-੧੯੯੨ ਈ., ਪੰ: ੩੫੪ ਪੈਰੀਨੋਟ।

੫. ਪਿਆਰਾ ਸਿੰਘ ਪਦਮ (ਸੰ.) *ਰਹਿਤਨਾਮਾ ਭਾਈ ਦਯਾ ਸਿੰਘ,* ਪਟਿਆਲਾ ੧੯੭੮, ਪੰ: ੭੩.

੬. ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਯ ਗ੍ਰੰਥ (ਸੂਰਜ ਪ੍ਰਕਾਸ਼),* ਕੈਂਥਲ-੧੯੪੩ ਈ:, ਰੁਤ ੫, ਅੰਸੂ ੧੫, ਪਦ ੪; ਭਾਈ ਵੀਰ ਸਿੰਘ ਵਲੋਂ ਸੰਪਾਦਿਤ, *ਸੂਰਜ ਪ੍ਰਕਾਸ਼ ਗ੍ਰੰਥਾਵਲੀ,* ੧੯੨੬-੩੪, ਪੰ: ੨੭੪੨.

੭. ਭਾਈ ਪ੍ਰਹਿਲਾਦ ਸਿੰਘ, *ਰਹਿਤਨਾਮਾ,* ਪਦ ਨੰ: ੨੪ ਤੇ ੩੦, *ਰਹਿਤਨਾਮੇ* ਉਹੀ ਪੰਨਾ ੬੭.

੮. ਭਾਈ ਚੌਪਾ ਸਿੰਘ, *ਰਹਿਤਨਾਮਾ,* ਜਿਸ ਵਿਚ ਸਾਫ ਲਿਖਿਆ ਹੈ: 'ਗੁਰੂ ਕਾ ਸਿੱਖ... ਗ੍ਰੰਥ ਸਾਹਿਬ ਨੂੰ ਗੁਰੂ ਕਰਿ ਜਾਣੇ। ਆਗਿਆ ਗੁਰੂ ਗ੍ਰੰਥ ਸਾਹਿਬ ਦੀ ਮੰਨਣੀ।' ਬਚਨ ੧੩੮-੧੩੯.

੯. *ਗੁਰ ਪ੍ਰਤਾਪ ਸੂਰਜ,* ਉਹੀ ਰੁੱਤ ੩, ਅਧਯਾਯ ਪ੦੧.

੧੦. ਭਾਈ ਕਾਨ੍ਹ ਸਿੰਘ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼,* ਪਟਿਆਲਾ-੧੯੩੦, ਪੰਨਾ ੨੮੦.

੧੧. *ਵਾਰਾਂ ਭਾਈ ਗੁਰਦਾਸ,* ਵਾਰ ੩, ਪਉੜੀ ੫.

੧੨. ਸੈਨਾਪਤਿ ਚੰਦਰ ਸੈਨ, *ਸ੍ਰੀ ਗੁਰੁ ਸੋਭਾ,* ਵਜ਼ੀਦਾਬਾਦ, ੧੭੧੧, ਪ੍ਰਿਥਮ ਧਿਆਇ, ਪਦ ਨੰ: ੧੩ ਅਤੇ ੩੦-੩੧.

੧੩. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ੁਭ ਨਾਂ ਨਾਲ ਸਬੰਧਿਤ, *ਸ੍ਰੀ ਸਰਬ ਲੋਹ ਗ੍ਰੰਥ ਸਾਹਿਬ,* ਆਨੰਦਪੁਰ ਸਾਹਿਬ-੧੬੯੯ (ਲਪ.) ਬੁੱਢਾ ਦਲ, ਵਲੋਂ ਟੀਕਾ ਸਹਿਤ ਪ੍ਰਕਾਸ਼ਿਤ ਛਾਪ, ਅਨੰਦਪੁਰ ਸਾਹਿਬ -੧੯੭੦, ਭਾਗ ਤੀਜਾ, ਬਿਸ਼ਨ ਪਦ ੩੩੦੯, ਪੰਨਾ ਪ੩੧-੩੨.

੧੪. *ਗੁਰੂ ਪ੍ਰਤਾਪ ਸੂਰਜ,* ਉਹੀ ਰੁੱਤ ੬, ਅਧਯਾਯ ੪੧.

੧੫. ਭਾਈ ਕਾਨ੍ਹ ਸਿੰਘ, *ਗੁਰਮਤਿ ਮਾਰਤੰਡ,* ਭਾਗ ਪਹਿਲਾ, ਅੰਮ੍ਰਿਤਸਰ-੧੯੬੨, ਦੂਜੀ ਛਾਪ- ੧੯੭੮, ਪੰਨਾ ੩੬੬, *ਗੁਰਮਤ ਸੁਧਾਕਰ,* ਉਹੀ ਪੰਨਾ ੬੧੮ ਤੇ ੨੫੮.

੧੬. *ਵਾਰਾਂ ਭਾਈ ਗੁਰਦਾਸ,* ਵਾਰ ੩੨, ਪਉੜੀ ੨.

੧੭. Harrold, C.E. & Templeman, W.D. English Prose of the Victorian Era, New York-1938, P. 196.



(੮/੨੦੦੫)

# ਪੰਥਕ ਜਥੇਬੰਦੀ ਤੇ ਗੁਰਮਤਾ

***ਭਾਰਤੀ ਤੇ ਪੱਛਮੀ ਪਰੰਪਰਾਵਾਂ ਦੇ ਸੰਦਰਭ ਵਿਚ ਸੰਗਠਨ ਦਾ ਸਿੱਖ ਸੰਕਲਪ***
***(ਦਾਰਸ਼ਨਿਕ ਇਤਿਹਾਸਕ ਸੰਦਰਭ)***

ਸਿੱਖ ਮਤਿ ਦੇ ਪ੍ਰਕਾਸ਼ ਵਿਚ ਸਿੱਖ ਲਹਿਰ ਦੇ ਵਿਕਾਸ ਵਿਚ, ਸਿੱਖ ਕ੍ਰਾਂਤੀ ਦੀ ਇਤਿਹਾਸਕ ਰੂਪ-ਰੇਖਾ ਘੜਨ ਵਿਚ ਪੰਥਕ ਜਥੇਬੰਦੀ ਤੇ ਗੁਰਮਤਿ ਦੀਆਂ ਸੰਸਥਾਵਾਂ ਨੇ ਸ਼੍ਰੋਮਣੀ ਰੋਲ ਅਦਾ ਕੀਤਾ ਹੈ।

ਵਿਚਾਰਨ ਵਾਲੇ ਕਈ ਪ੍ਰਸ਼ਨ ਹਨ, ਜਿਵੇਂ:

(੧) ਸਿੱਖ ਚਿੰਤਨ ਵਿਚ ਇਹਨਾਂ ਦੋਹਾਂ ਸੰਕਲਪਾਂ ਦੇ ਕੀ ਅਰਥ ਹਨ?
(੨) ਇਹਨਾਂ ਦੀ ਕੀ ਮਹੱਤਤਾ ਹੈ? ਇਹਨਾਂ ਦਾ ਆਪਸੀ ਸੰਬੰਧ ਕੀ ਹੈ?
(੩) ਅਜੋਕੀ ਸਥਿਤੀ ਵਿਚ ਕਿਸ ਰੂਪ ਵਿਚ ਤੇ ਕਿਸ ਪ੍ਰਕਾਰ ਇਹ ਸੰਸਥਾਵਾਂ ਪ੍ਰਭਾਵਕਾਰੀ ਢੰਗ ਨਾਲ ਕਿਰਿਆਸ਼ੀਲ ਹੋ ਸਕਦੀਆਂ ਹਨ?

ਇਹਨਾਂ ਪ੍ਰਸ਼ਨਾਂ ਦਾ ਇਕ ਜਾਂ ਦੂਸਰੀ ਸ਼ਕਲ ਵਿਚ ਹੋਰ ਪ੍ਰਸ਼ਨ ਲੜੀ ਨਾਲ ਸੰਬੰਧ ਹੈ;

(੧) ਸਿੱਖ ਮਤਿ ਵਿਚ ਸੰਗਠਨ ਨੂੰ ਕਿਵੇਂ ਸੰਕਲਪਿਆ ਗਿਆ ਹੈ?
(੨) ਇਸ ਸੰਕਲਪ ਦਾ ਕੀ ਦਾਰਸ਼ਨਿਕ ਅਰਥ ਤੇ ਅਹਿਮੀਅਤ ਹੈ? ਅਥਵਾ ਕੀ ਪ੍ਰਾਭੌਤਿਕ ਆਧਾਰ ਹੈ?
(੩) ਸੰਗਠਨ ਦਾ ਨੈਤਿਕ ਪਹਿਲੂ ਤੇ ਕੀ ਮਹੱਤਵ ਹੈ?
(੪) ਇਸ ਦਾ ਸਮਾਜਕ-ਰਾਜਨੀਤਕ ਪੱਧਰਾਂ 'ਤੇ ਕੀ ਰੋਲ ਚਿਤਵਿਆ ਗਿਆ ਹੈ?
(੫) ਇਹ ਸੰਕਲਪ ਸਿੱਖ ਇਤਿਹਾਸ ਵਿਚ ਕਿਸ ਤਰ੍ਹਾਂ ਕਿਰਿਆਸ਼ੀਲ ਰਿਹਾ ਹੈ?

ਇਉਂ ਇਸ ਬਹੁ-ਪੱਖੀ ਨੁਕਤੇ ਬਾਰੇ ਵਿਚਾਰ ਕਰ ਕੇ ਜਿਥੇ ਅਸੀਂ ਸਿੱਖ ਜਥੇਬੰਦੀ ਦੇ ਸੰਕਲਪਾਤਮਕ ਪਹਿਲੂ ਉਜਾਗਰ ਕਰ ਸਕਾਂਗੇ ਤੇ ਗੁਰਮਤੇ ਦੀ ਪਰੰਪਰਾ ਦਾ ਤੱਤ ਪਛਾਣ ਸਕਾਂਗੇ, ਉਥੇ ਨਾਲ ਇਹ ਵੀ ਜਾਣ ਸਕਾਂਗੇ ਕਿ ਖ਼ਾਲਸਾ ਸੰਗਠਨ ਕਿਸ ਤਰ੍ਹਾਂ ਬੋਧੀ ਸੰਘ, ਈਸਾਈ ਚਰਚ ਤੇ ਇਸਲਾਮੀ ਮਿੱਲਤ ਤੋਂ ਭਿੰਨ ਹੈ। ਸੰਗਠਨ ਦੇ ਸੰਕਲਪ ਦੇ ਅਰਥ ਭਾਵ ਦੇ ਪ੍ਰਸੰਗ ਵਿਚ ਹੀ ਅਸੀਂ ਇਹ ਵੀ ਜਾਣ ਸਕਾਂਗੇ ਕਿ 'ਗੁਰਮਤਾ' ਅਰਥ ਵਿਧੀ ਜੋ ਤਰਕ-ਸਿੱਧੀ (validity) ਦੇ ਪੱਖਾਂ ਤੋਂ ਪੱਛਮੀ ਚਿੰਤਨ ਦੇ ਸਤਈ ਤੌਰ 'ਤੇ ਮਿਲਦੇ-ਜੁਲਦੇ ਸੰਕਲਪਾਂ ਸਰਬ-ਸੰਮਤੀ, ਬਹੁ-ਸੰਮਤੀ ਦੇ ਸਮਰੂਪ ਜਾਂ ਸਮਤਲ ਨਹੀਂ। ਦੋਹਾਂ ਵਿਚ ਮੂਲਕ

ਫ਼ਰਕ ਹੈ। ਗੁਰਮਤੇ ਦਾ ਰਹੱਸ, ਅਹਿਮੀਅਤ ਤੇ ਕੁਝ ਪੱਛਮੀ ਸਭਿਅਤਾ ਤੋਂ ਪ੍ਰੇਰਿਤ ਇਹਨਾਂ ਸੰਕਲਪਾਂ ਤੋਂ ਬੁਨਿਆਦੀ ਤੌਰ 'ਤੇ ਵੱਖ ਹੈ।

'ਗੁਰੂ', 'ਸ਼ਬਦ' ਤੇ 'ਸੰਗਠਨ' ਗੁਰਮਤਿ ਦੇ ਤਿੰਨ ਮੂਲ ਸੰਕਲਪ ਹਨ। ਅਚਲ ਵਟਾਲੇ ਸਿੱਧਾਂ ਨਾਲ ਹੋਈ ਵਿਚਾਰ-ਗੋਸ਼ਟੀ ਵਿਚ ਗੁਰੂ ਨਾਨਕ ਦੇਵ ਜੀ ਨੇ ਸਿੱਖ ਮਜ਼ਹਬ ਵਿਚ ਸ਼ਬਦ ਤੇ ਸੰਗਠਨ (ਸੰਗਤ, ਜਿਸ ਦੀ ਮੁੱਢਲੀ ਇਕਾਈ ਹੈ) 'ਤੇ ਵਿਸ਼ੇਸ਼ ਜ਼ੋਰ ਦਿੱਤਾ ਸੀ, ਜਿਸ ਨੂੰ ਭਾਈ ਗੁਰਦਾਸ ਨੇ ਇਉਂ ਪ੍ਰਸਤੁਤ ਕੀਤਾ ਹੈ:

*ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।* (ਵਾਰ ੧/੪੨)

ਗੁਰ-ਪ੍ਰਸਾਦਿ ਪ੍ਰਾਪਤ 'ਸ਼ਬਦ' ਨਿਰੰਕਾਰ (੧ਓ) ਦਾ ਸਤਿ ਨਾਮ ਹੈ; ਸੰਗਠਨ (ਖ਼ਾਲਸਈ ਰੂਪ ਵਿਚ) ਅਕਾਲ ਦੀ ਮੂਰਤਿ ਹੈ। 'ਸ਼ਬਦ' ਤੇ 'ਸੰਗਠਨ' ਇਸ ਤਰ੍ਹਾਂ ਪਰਮ ਹਸਤੀ ਦੇ (ਦੋ ਪਰਸਪਰ ਸੰਬੰਧਤ ਪੱਧਰਾਂ 'ਤੇ) ਪ੍ਰਗਟ ਰੂਪ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਪ੍ਰਗਟ ਗੁਰਾਂ ਕੀ ਦੇਹ ਨਹੀਂ, ਸਗੋਂ ਜਦੋਂ ਪੰਥਕ ਜਥੇਬੰਦੀ ਵਿਚ ਗੁਰੂ ਤਤੂ (ਅਕਾਲ ਪੁਰਖ ਦੀ ਹਲਤ ਮੁਖੀ ਪ੍ਰਭੁਤਾ ਯਾਨੀ ਮੀਰੀ ਦਾ ਦੈਵੀ ਗੁਣ) ਪ੍ਰਵੇਸ਼ਿਤ ਹੋ ਕੇ ਪੰਥ, ਗੁਰੂ ਪੰਥ ਦੀ ਪਦਵੀ ਪ੍ਰਾਪਤ ਕਰਦਾ ਹੈ ਤਾਂ ਇਹ ਇਕ ਅਜਿਹਾ 'ਸੰਗਠਨ' ਹੋ ਨਿੱਬੜਦਾ ਹੈ ਜਿਸ ਨੂੰ ਪ੍ਰਹਿਲਾਦ ਰਾਏ (ਸਿੰਘ)[2] ਦੇ ਅਨੁਸਾਰ ਸਿੱਖ ਪਰੰਪਰਾ ਨੇ ਸ਼ਬਦ (ਗੁਰੂ ਗ੍ਰੰਥ) ਵਾਂਗ ਹੀ 'ਪ੍ਰਗਟ ਗੁਰਾਂ ਕੀ ਦੇਹ' ਤਸੱਵੁਰ ਕੀਤਾ ਹੈ:

*ਅਕਾਲ ਪੁਰਖ ਦੇ ਹੁਕਮ ਤੇ ਪ੍ਰਗਟ ਚਲਾਯੋ ਪੰਥ।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*
*ਗੁਰੂ ਖਾਲਸਾ ਮਾਨੀਓ ਪ੍ਰਗਟ ਗੁਰਾਂ ਕੀ ਦੇਹ।*

ਅਜਿਹੇ ਪੰਥਕ ਸੰਗਠਨ ਦਾ, ਜਿਸ ਵਿਚ ਉਪਰੋਕਤ ਅਰਥਾਂ ਵਿਚ ਗੁਰੂ ਤਤੂ ਵਿਦਮਾਨ ਤੇ ਪ੍ਰਕਾਸ਼ਮਾਨ ਹੈ, ਇਕ-ਮਨ, ਇਕ-ਚਿੱਤ ਹੋ ਕੇ ਚਿਤਵਿਆ ਤੇ ਅਪਣਾਇਆ, ਮਤਾ 'ਗੁਰਮਤਾ' ਹੈ, ਦੂਸਰੇ ਲਫ਼ਜ਼ਾਂ ਵਿਚ 'ਗੁਰਮਤਾ' ਪੰਥਕ ਜਥੇਬੰਦੀ ਦੀ ਸਮੂਹਕ, ਸੰਸਥਾਤਮਕ ਸ਼ਖ਼ਸੀਅਤ (corporate personality) ਦਾ ਪ੍ਰਤੀਕ ਹੈ। ਇਹ ਸਰਬ-ਸੰਮਤੀ ਜਾਂ ਬਹੁ-ਸੰਮਤੀ ਵਾਂਗ ਵੱਖ-ਵੱਖ ਵਿਅਕਤੀਆਂ ਦੀ ਯਕਸਾਂ ਰਾਇ ਜਾਂ ਹਮ-ਖ਼ਿਆਲ ਮਤਾ ਅਥਵਾ ਮਰਜ਼ੀਆਂ ਦਾ ਜੋੜ-ਫਲ (Aggregation of uniform individual wills or votes) ਨਹੀਂ।

ਇਕ ਪਾਸੇ ਸਿੱਖ ਮਤਿ ਉਪਰ ਵੇਦਾਂਤਕ ਪ੍ਰਛਾਵੇਂ ਕਾਰਨ ਤੇ ਦੂਜੇ ਪਾਸੇ ਸੰਗਠਨ ਅਤੇ ਸਰਬ-ਸੰਮਤੀ ਬਹੁ-ਸੰਮਤੀ ਸੰਬੰਧੀ ਪੱਛਮੀ ਅਰਥਾਂ ਦੇ ਪਰਵੇਸ਼ ਕਾਰਨ ਪੰਥਕ ਜਥੇਬੰਦੀ ਤੇ ਗੁਰਮਤੇ ਦੇ ਸੰਕਲਪ ਧੁੰਦਲਾਏ ਹੋ ਗਏ ਹਨ। ਇਸ ਲਈ ਇਹਨਾਂ ਸੰਕਲਪਾਂ ਦਾ ਸਾਰ ਤੇ ਸਤਿ ਜਾਨਣ ਲਈ ਇਹ ਜ਼ਰੂਰੀ ਹੈ ਕਿ ਹਿੰਦੂ ਵਿਚਾਰ ਚੌਖਟੇ ਤੇ ਪੱਛਮੀ ਵਿਚਾਰ ਚੌਖਟੇ ਦੇ ਸਨਮੁਖ ਸਿੱਖ ਵਿਚਾਰ-ਚੌਖਟੇ ਦੀ ਵਿਲੱਖਣਤਾ ਸਾਹਮਣੇ ਰੱਖੀ ਜਾਵੇ।

ਹੁਣ ਤਕ ਸਿੱਖ ਮਜ਼ਹਬ ਦੀ ਦਾਰਸ਼ਨਿਕ ਵਿਆਖਿਆ ਵਿਚ ਪਹੁੰਚ ਵਿਧੀ ਦਾ ਸੰਕਟ ਚਲਿਆ ਆ ਰਿਹਾ ਹੈ, ਜਿਸ ਕਾਰਨ ਸਿੱਖ-ਮਤਿ ਦੀ ਵਿਸ਼ੇਸ਼ ਤੇ ਵਿਲੱਖਣ ਸ੍ਵੈ-ਪਛਾਣ

(sovereign Self-identity) ਉਭਰ ਕੇ ਸਾਹਮਣੇ ਨਹੀਂ ਆ ਸਕੀ। ਹੁਣ ਤਕ ਚਲੀਆਂ ਆ ਰਹੀਆਂ ਪਹੁੰਚ-ਵਿਧੀਆਂ 'ਚ ਇਕ ਧਾਰਨਾ ਇਹ ਪ੍ਰਧਾਨ ਰਹੀ ਹੈ ਕਿ ਸਿੱਖ ਧਰਮ ਮੱਧ-ਕਾਲ ਵਿਚ ਹਿੰਦੂ-ਮਤਿ ਤੇ ਇਸਲਾਮ ਦਾ ਸੁਮੇਲ ਸੀ। ਦੂਸਰਾ ਨਜ਼ਰੀਆ ਇਹ ਦਿੱਤਾ ਜਾਂਦਾ ਹੈ ਕਿ ਹਿੰਦੂ ਪਰੰਪਰਾ ਨੇ ਸਿੱਖ ਮਤਿ ਦੇ ਰੂਪ ਵਿਚ ਇਸਲਾਮੀ ਤੱਤ ਗ੍ਰਹਿਣ ਕਰ ਕੇ ਮੱਧ-ਕਾਲ ਦੀ ਸਥਿਤੀ ਦਾ ਮੁਕਾਬਲਾ ਕਰਨ ਲਈ ਆਪਣੇ ਆਪ ਨੂੰ ਇਉਂ ਸੋਧਿਆ। ਸੋ ਸਿੱਖ ਮਤਿ ਹਿੰਦੂ ਧਰਮ ਦਾ ਹੀ ਇਕ ਸੋਧ-ਰੂਪ ਹੈ। ਇਸ ਪ੍ਰਸੰਗ ਵਿਚ ਸਿੱਖ ਲਹਿਰ ਨੂੰ ਸਮਕਾਲੀ ਭਗਤੀ ਲਹਿਰ ਦਾ ਅੰਗ ਤਸੱਵਰ ਕੀਤਾ ਜਾਂਦਾ ਹੈ। ਭਗਤੀ ਲਹਿਰ ਦੀਆਂ ਦੋ ਮੋਟੀਆਂ ਪਰੰਪਰਾਵਾਂ ਹਨ: ਵੈਸ਼ਨਵ ਭਗਤੀ (ਮੀਰਾ, ਤੁਲਸੀ) ਵਿਚ ਵਿਸ਼ਨੂੰ ਦੇ ਅਵਤਾਰਾਂ ਨੂੰ ਇਸ਼ਟ ਮੰਨ ਕੇ ਪਰਮ-ਹਸਤੀ ਦੇ 'ਰੂਪ' ਨੂੰ ਭਗਤੀ ਭਾਵਨਾ ਦਾ ਕੇਂਦਰੀ ਨੁਕਤਾ ਬਣਾਇਆ ਜਾਂਦਾ ਹੈ। ਚੇਸ਼ਟਾ ਇਸ 'ਰੂਪ' ਨਾਲ ਇਕ-ਮਿਕ ਹੋਣ ਦੀ ਹੁੰਦੀ ਹੈ। ਦੂਜੇ ਪਾਸੇ ਭਗਤੀ ਦੀ ਸੰਤ ਪਰੰਪਰਾ (ਕਬੀਰ ਆਦਿ) ਵਿਚ ਪਰਮ ਹਸਤੀ ਦੇ ਪ੍ਰਤਿਭਾਸਿਕ ਰੂਪ ਦੇ ਮੁਕਾਬਲੇ ਉਸ ਦੇ 'ਨਾਮ' ਦਾ ਗ੍ਰਹਿਣ ਕਰਨ 'ਤੇ ਜ਼ੋਰ ਹੈ। ਪਹਿਲੀ ਪਰੰਪਰਾ ਸਰਗੁਣ ਭਗਤੀ ਦੀ ਹੈ, ਜਿਸ ਵਿਚ 'ਰੂਪ' ਦੀ ਪ੍ਰਧਾਨਤਾ ਹੈ, ਦੂਸਰੀ ਪਰੰਪਰਾ ਨਿਰਗੁਣ ਹੈ, ਜਿਸ ਵਿਚ 'ਨਾਮ' 'ਤੇ ਬਲ ਹੈ। ਗੁਰੂ ਨਾਨਕ ਦੇਵ ਜੀ ਨੂੰ ਇਸ ਪ੍ਰਸੰਗ ਵਿਚ ਕਬੀਰ ਦੇ ਸੰਗ ਭਗਤੀ ਲਹਿਰ ਦੀ ਸੰਤ ਪਰੰਪਰਾ, ਅਰਥਾਤ ਭਗਤੀ ਦੀ ਨਿਰਗੁਣ ਧਾਰਾ ਨਾਲ ਜੋੜਿਆ ਜਾਂਦਾ ਹੈ, ਜਿਸ ਵਿਚ 'ਰੂਪ' ਦੇ ਮੁਕਾਬਲੇ 'ਨਾਮ' 'ਤੇ ਜ਼ੋਰ ਹੈ। ਪਰ ਸਿੱਖ ਮਤਿ ਵਿਚ ਪਰਮ ਹਸਤੀ ਨੂੰ ਨਿਰਗੁਣ ਤੇ ਸਰਗੁਣ ਦੋਹਾਂ ਸਰੂਪਾਂ ਵਿਚ ਸੰਕਲਪਿਆ ਗਿਆ ਹੈ। ਇਸ ਤਰ੍ਹਾਂ 'ਨਾਮ' ਤੇ 'ਰੂਪ' ਦਾ ਇਕ ਨਵੀਂ ਪ੍ਰਕਾਰ ਦਾ ਸਮਨਵੈ ਪ੍ਰਸਤੁਤ ਕੀਤਾ ਗਿਆ ਹੈ। ਪਰਮ ਹਸਤੀ ਨੂੰ 'ਨਾਮ-ਰੂਪ' ਵਿਚ ਤਸੱਵਰ ਕੀਤਾ ਹੈ, ਜੋ ਵੈਸ਼ਨਵ ਤੇ ਸੰਤ ਧਾਰਾ ਦੋਹਾਂ ਤੋਂ ਵੱਖ ਵਿਚਾਰ ਹੈ। ਇਸ ਨੁਕਤੇ ਦੇ ਹੋਰ ਵਿਸਥਾਰ ਵਿਚ ਨਾ ਜਾਂਦੇ ਹੋਏ, ਵਿਚਾਰਾਧੀਨ ਮਸਲੇ ਸੰਬੰਧੀ ਭਗਤੀ ਲਹਿਰ ਤੇ ਸਿੱਖ ਲਹਿਰ ਦਾ ਇਕ ਮੂਲਕ ਅੰਤਰ ਨੋਟ ਕਰਨ ਵਾਲਾ ਹੈ। ਸੰਤ ਪਰੰਪਰਾ ਵਿਚ ਜ਼ੋਰ ਵਿਅਕਤੀਗਤ ਮੁਕਤੀ 'ਤੇ ਹੈ, ਭਗਤੀ ਮਾਰਗ ਉਪਰ ਵਿਅਕਤੀ ਨੇ ਆਪ ਇਕੱਲਿਆਂ ਚੱਲਣਾ ਹੁੰਦਾ ਹੈ, ਸਮੂਹਕ ਤੌਰ 'ਤੇ ਸੰਗਤ ਰੂਪ ਵਿਚ ਨਹੀਂ।

*ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥* *(ਪੰਨਾ ੧੩੭੦)*

ਦੂਸਰੇ ਪਾਸੇ ਸਿੱਖ ਮਤਿ ਵਿਚ ਸਮੂਹਕ ਕਲਿਆਣਾਂ ਦਾ ਸੰਕਲਪ ਹੈ:

*ਕੇਤੀ ਛੁਟੀ ਨਾਲਿ॥* *(ਪੰਨਾ ੮)*

ਮੁਕਤੀ ਮਾਰਗ ਉਪਰ ਹੋਰਨਾਂ ਦੇ ਸੰਗ ਚੱਲਣ ਦੀ ਆਗਿਆ ਦਰਸਾਈ ਹੈ। ਦੂਸਰੇ ਲਫ਼ਜ਼ਾਂ ਵਿਚ ਸਿੱਖ ਮਤਿ ਵਿਚ ਭਗਤੀ ਲਹਿਰ ਦੇ ਮੁਕਾਬਲੇ ਸੰਗਤ (ਸੰਗਠਨ) ਨੂੰ ਬੁਨਿਆਦੀ ਫਲ ਤੇ ਕਰਤੱਵ ਪ੍ਰਦਾਨ ਕੀਤਾ ਗਿਆ ਹੈ। ਰਾਮਾਨੁਜ ਨੂੰ ਭਗਤੀ ਲਹਿਰ ਦਾ ਦਾਰਸ਼ਨਿਕ ਪੱਧਰ 'ਤੇ ਪ੍ਰਮੁੱਖ ਵਿਚਾਰਵਾਨ ਮੰਨਿਆ ਜਾਂਦਾ ਹੈ, ਉਸ ਦੇ ਪੈਰੋਕਾਰ ਭੋਜਨ ਨੂੰ (ਲੰਗਰ ਵਿਖੇ) ਹੋਰਨਾਂ ਸੰਗ ਬੈਠ ਕੇ ਖਾਣ ਨੂੰ ਮਨਾਹੀ ਸਮਝਦੇ ਹਨ।

ਸਿੱਖ ਮਤਿ ਸੰਬੰਧੀ ਇਕ ਹੋਰ ਵਿਚਾਰ ਇਹ ਪੇਸ਼ ਕੀਤਾ ਜਾਂਦਾ ਹੈ ਕਿ (ਪ੍ਰਸਿੱਧ ਵਿਸ਼ਵ ਇਤਿਹਾਸਕਾਰ ਟਾਊਨਬੀ ਦੇ ਸਿਧਾਂਤ—'ਚੁਨੌਤੀ ਤੇ ਉਸ ਦਾ ਮੁਕਾਬਲਾ' ਅਨੁਸਾਰ) ਸਿੱਖ ਲਹਿਰ ਮੱਧ ਕਾਲ ਦੀ ਭਾਰਤੀ ਸਥਿਤੀ ਵਿਚ ਉਪਜੇ ਚੈਲਿੰਜ ਦੇ ਸਮਾਧਾਨ ਵਜੋਂ ਹੋਂਦ ਵਿਚ ਆਈ, ਪਰ ਇਸ ਸਿਧਾਂਤ ਨੂੰ ਸਿੱਖ ਲਹਿਰ ਦੇ ਨਿਕਾਸ ਤੇ ਵਿਕਾਸ ਤੇ ਇਉਂ ਲਾਗੂ ਕੀਤਾ ਜਾਂਦਾ ਹੈ ਕਿ ਜਿਸ ਨਾਲ ਇਹ ਕ੍ਰਾਂਤੀ ਵਕਤੀ ਤਕਾਜ਼ਿਆਂ ਵੱਲ ਸਤਬੀ ਪ੍ਰਤਿਕਰਮ ਹੀ ਬਣ ਕੇ ਰਹਿ ਜਾਂਦੀ ਹੈ। ਇਸ ਪਹੁੰਚ-ਵਿਧੀ ਦੇ ਕਈ ਖ਼ਤਰਨਾਕ ਨਤੀਜੇ ਨਿਕਲਦੇ ਹਨ, ਜੋ ਸਿੱਖ ਲਹਿਰ ਦੇ ਤਾਣੇ-ਪੇਟੇ ਨੂੰ ਹੀ ਉਲਝਾ ਜਾਂਦੇ ਹਨ। ਮਿਸਾਲ ਵਜੋਂ ਡਾ. ਜੇ.ਐੱਸ. ਗਰੇਵਾਲ ਅਨੁਸਾਰ ਖ਼ਾਲਸਾ ਸੰਗਠਨ ਦੇ ਸਥਾਪਿਤ ਕੀਤੇ ਜਾਣ ਦੇ ਦੋ ਕਾਰਨ ਹਨ। ਪਹਿਲਾ ਕਾਰਨ ਸੀ ਕਿ ਸਿੱਖ ਫ਼ਿਰਕੇ ਵਿਚ ਵਧ ਰਹੀ ਨਾ-ਇਤਬਾਰੀ ਤੇ ਦੂਸਰਾ ਕਾਰਨ ਸੀ, ਬਾਹਰੀ ਆਕ੍ਰਮਣ ਦਾ ਭੈ। ਡਾ. ਗਰੇਵਾਲ ਇਉਂ ਲਿਖਦੇ ਹਨ:

"In any case, the institution of the Khalsa was meant to solve two basic problems, disunity within the Sikh community and the threat of aggression from outside. The first was sought to be solved by declaring that only those who alligned with Guru Gobind Singh were to be regarded as Sikhs."[2]

ਇਸ ਦਾ ਭਾਵ ਇਹ ਹੋਇਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਥਕ ਏਕਤਾ ਕਾਇਮ ਕਰਨ ਲਈ ਖ਼ਾਲਸੇ ਦੀ ਸਿਰਜਣਾ ਕੀਤੀ ਤੇ ਇਸ ਮਨੋਰਥ ਲਈ ਆਪਣਾ ਧੜਾ ਖੜਾ ਕੀਤਾ, ਜਿਸ ਦੇ ਅੰਤਰਗਤ ਜੋ ਗੁਰੂ ਸਾਹਿਬ ਨਾਲ (aligned) ਹੋਵੇ, ਉਹ ਸਿੱਖ, ਬਾਕੀ ਸਾਰੇ ਪੰਥ ਤੋਂ ਖਾਰਜ। ਤੱਥਾਂ ਦੇ ਆਧਾਰ 'ਤੇ ਹੀ ਇਹ ਧਾਰਨਾ ਗ਼ਲਤ ਨਹੀਂ, ਸਗੋਂ ਸੰਕਲਪਾਤਮਕ ਤੌਰ 'ਤੇ ਵੀ ਇਹ ਤਰਕ-ਸਿੱਧ ਨਹੀਂ। ਖ਼ਾਲਸੇ ਦੀ ਸਿਰਜਣਾ ਨੂੰ ਪਰਮਾਤਮਾ ਦੀ 'ਮੌਜ' ਅਨੁਸਾਰ ਅਕਾਲ ਪੁਰਖ ਦੀ 'ਫ਼ੌਜ' ਕਹਿਣ ਦਾ ਇਹੋ ਰਹੱਸ ਹੈ ਕਿ ਸਿੱਖ ਮਤਿ ਵਿਚ ਸੰਗਠਨ ਸਿਧਾਂਤ ਵਿਚ ਬੀਜ-ਰੂਪ ਵਿਚ ਚਿਤਵਿਆ ਗਿਆ ਹੈ। 'ਸੰਗਠਨ' ਵਕਤੀ ਤਕਾਜ਼ਿਆਂ ਦੀ ਪੈਦਾਵਾਰ ਨਹੀਂ, ਇਸ ਦਾ ਕਿਰਦਾਰ (Empirical) ਨਹੀਂ ਸਗੋਂ (Transcendental) ਹੈ।

ਸੰਗਠਨ ਦਾ ਕੀ ਕਿਰਦਾਰ ਹੈ? ਇਹ ਕਿਵੇਂ ਹੋਂਦ ਵਿਚ ਆਉਂਦਾ ਹੈ? ਇਸ ਪ੍ਰਸ਼ਨ ਬਾਰੇ ਆਮ ਤੌਰ 'ਤੇ ਦੋ ਖ਼ਿਆਲ ਵਿਚਰ ਰਹੇ ਹਨ। ਇਕ ਖ਼ਿਆਲ ਇਹ ਹੈ ਕਿ ਸੰਗਠਨ ਮਨੁੱਖ ਦੀਆਂ ਸਮਾਜਕ-ਰਾਜਨੀਤਕ ਲੋੜਾਂ ਲਈ ਵਕਤੀ ਤਕਾਜ਼ਿਆਂ ਅਨੁਸਾਰ ਮਨੁੱਖੀ ਯਤਨ ਦੀ ਪੈਦਾਵਾਰ ਹੈ। ਇਸ ਧਾਰਨਾ ਦਾ ਇਕ ਮੁੱਖ ਰੂਪ ਹੈ ਸਮਾਜੀ ਗਠਬੰਧਨ ਅਥਵਾ ਸੋਸ਼ਲ ਕੰਟਰੈਕਟ (Social Contract) ਦਾ ਸਿਧਾਂਤ ਜਿਸ ਅਨੁਸਾਰ ਮਨੁੱਖ ਬੁਨਿਆਦੀ ਤੌਰ 'ਤੇ ਵਿਅਕਤੀਵਾਦੀ ਹੈ ਪਰ ਵਕਤੀ ਲੋੜਾਂ ਖ਼ਾਤਰ ਉਹ ਆਪਣੀ ਵਿਅਕਤੀਗਤ ਆਜ਼ਾਦੀ ਨੂੰ ਕੁਝ ਹੱਦ ਤਕ ਤਜ ਕੇ ਸਮਾਜੀ ਬੰਧਨ ਦੇ ਰੂਪ ਵਿਚ ਸੰਗਠਨ ਘੜਦਾ ਹੈ। ਇਸ ਪ੍ਰਕਾਰ ਸੰਗਠਨ ਦਾ ਕਿਰਦਾਰ ਕਿਰਤਮ ਹੈ, ਦੈਵੀ (a prioti) ਨਹੀਂ। ਦੂਸਰਾ ਵਿਚਾਰ ਇਸ ਦੇ ਉਲਟ ਹੈ। ਇਸ ਅਨੁਸਾਰ ਸੰਗਠਨ, ਜਥੇਬੰਦੀ, ਕਿਰਤਮ ਨਹੀਂ ਸਗੋਂ ਪੂਰਵ-ਨਿਸਚਿਤ, ਧੁਰ ਕੀ ਬਣਤਰ

(a prioti) ਦੇ ਰੂਪ ਵਿਚ ਮਨੁੱਖ ਨੂੰ ਪ੍ਰਾਪਤ ਹੈ। ਇਸੇ ਵਿਚਾਰ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਦਰਸਾਇਆ :

*ਬਾਬੇ ਕੇ ਬਾਬਰ ਕੇ ਦੋਊ॥ ਆਪ ਕਰੇ ਪਰਮੇਸਰ ਸੋਊ॥* *(ਬਚਿਤ੍ਰ ਨਾਟਕ)*

ਇਸ ਦਾ ਭਾਵ ਇਹ ਹੈ ਕਿ ਹਲਤ-ਮੁਖੀ ਤੇ ਪਲਤ-ਮੁਖੀ ਸੰਗਠਨ (Temporal and Spiritual state) 'ਧੁਰ ਕੀ ਬਣਤਰ' ਹਨ। ਇਹ ਕਿਰਤਮ ਨਹੀਂ, ਜਿਸ ਨੂੰ ਮਨੁੱਖ ਜਦੋਂ ਚਾਹੇ ਤਿਆਗ ਦੇਵੇ ਤੇ ਸੰਗਠਨ-ਮੁਕਤ ਹੋ ਜਾਵੇ, ਸੰਗਠਨ-ਮਰਿਆਦਾ ਤੇ ਸੰਗਠਨ ਕਰੱਤਵ ਤੋਂ ਪਰੇ ਹਟ ਸਕੇ।

ਸਿੱਖ ਚਿੰਤਨ ਵਿਚ 'ਸੰਗਠਨ' ਨੂੰ ਕਿਉਂ ਧੁਰ ਕੀ ਬਣਤਰ ਸੰਕਲਪਿਆ ਗਿਆ ਹੈ? ਇਹ ਨੁਕਤਾ ਸਿੱਖ ਮਜ਼ਹਬ ਦੀ ਵਿਸ਼ਵ ਸਭਿਅਤਾ ਦੇ ਇਤਿਹਾਸ ਵਿਚ ਵਿਸ਼ੇਸ਼ਤਾਈ ਤੇ ਵਿੱਲਖਣਤਾ ਵੱਲ ਸੰਕੇਤ ਕਰਦਾ ਹੈ। ਯੂਨਾਨੀ ਫ਼ਲਸਫ਼ੇ ਅਨੁਸਾਰ ਸੰਗਠਨ ਦੀ ਅਵੱਸ਼ਕਤਾ ਇਸ ਲਈ ਹੈ ਕਿ ਮਨੁੱਖੀ ਅਸਲੇ ਦੇ ਸ੍ਵੈ-ਪ੍ਰਗਟਾਵੇ ਦਾ ਕੁਦਰਤੀ, ਮਾਧਿਅਮ ਹੈ। ਇਸਾਈ ਮਤਿ ਅਨੁਸਾਰ ਮਨੁੱਖੀ ਬਿਰਤੀ ਦੁਰਾਚਾਰੀ ਹੈ, ਗੁਨਾਹ ਵੱਲ ਮੁੱਢੋਂ ਪ੍ਰੇਰਿਤ ਹੈ। ਇਸ ਬਿਰਤੀ ਨੂੰ ਸੰਜਮ ਵਿਚ ਰੱਖਣ ਲਈ ਸੰਗਠਨ ਦੀ ਲੋੜ ਹੈ। ਇਸੇ ਲਈ ਚਰਚ ਦੇ ਸੰਗਠਨ ਵਿਚ ਗੁਨਾਹ ਕਬੂਲ ਕਰਨ ਨੂੰ ਇਕ ਵਿਸ਼ੇਸ਼ ਰੀਤੀ ਮੰਨਿਆ ਗਿਆ ਹੈ। ਦੂਸਰੇ ਪਾਸੇ ਸਿੱਖ ਮਤਿ ਵਿਚ ਸੰਗਠਨ ਨੂੰ ਪਰਮ-ਹਸਤੀ ਦਾ ਇਤਿਹਾਸ ਦੀ ਦਿਸ਼ਾ ਵਿਚ ਕਾਲਗਤ ਪੱਧਰ ਦੇ ਪ੍ਰਗਟ ਰੂਪ ਤਸੱਵਰ ਕੀਤਾ ਗਿਆ ਹੈ। ਸਿੱਖ ਮਤਿ ਤੋਂ ਪਹਿਲੇ ਵਿਸ਼ਵ ਧਰਮ ਦਰਸ਼ਨ ਵਿਚ ਪਰਮ-ਹਸਤੀ ਦੇ ਪੰਜ ਮੋਟੇ ਪ੍ਰਗਟ ਰੂਪ ਤਸੱਵਰ ਹੁੰਦੇ ਸਨ :

੧. ਬ੍ਰਹਮ ਕੁਦਰਤ (Space) ਵਿਚ ਪ੍ਰਕਾਸ਼ਮਾਨ ਹੈ।

੨. ਬ੍ਰਹਮ ਮਨੁੱਖੀ ਹਿਰਦੇ ਵਿਚ ਵਿਦਮਾਨ ਹੈ।

੩. ਪਰਮ ਹਸਤੀ 'ਸ਼ਬਦ' ਵਿਚ ਧੁਰੋਂ ਉਤਰ ਕੇ ਪ੍ਰਵੇਸ਼ਿਤ ਹੋਈ ਹੈ।

ਚੌਥਾ ਵਿਚਾਰ ਇਹ ਕਿਹਾ ਹੈ ਕਿ ਪਰਮ ਹਸਤੀ ਸਮੇਂ-ਸਮੇਂ ਸੰਸਾਰ ਵਿਚ ਵਿਅਕਤੀ ਰੂਪ ਵਿਚ ਅਵਤਾਰ ਧਾਰਨ ਕਰਦੀ ਹੈ। 'ਅਵਤਾਰ' ਆਪਣਾ ਕਰਤੱਵ ਨਿਭਾ ਕੇ ਮੁੜ ਸੰਸਾਰੋਂ ਪਰੇ ਹੋ ਜਾਂਦਾ ਹੈ।

ਪੰਜਵਾਂ ਵਿਚਾਰ ਇਹ ਰਿਹਾ ਹੈ ਕਿ ਪਰਮ ਪੁਰਖ (God) ਨੇ ਈਸਾ ਦੇ ਰੂਪ ਵਿਚ ਦੈਵੀ-ਪੁੱਤਰ ਵਜੋਂ ਸੰਸਾਰ ਵਿਚ ਇਕ ਵਾਰ ਵਿਅਕਤੀ ਰੂਪ ਵਿਚ ਪ੍ਰਵੇਸ਼ ਕੀਤਾ, ਆਪਣਾ ਕਰਤੱਵ ਨਿਭਾਉਣ ਪਿੱਛੋਂ ਇਹ ਹਸਤੀ ਅਲੋਪ ਹੋ ਗਈ ਪਰ ਅੰਤਮ ਭੋਜਨ (Sacrament of the last supper) ਦੀ ਰਸਮ ਰਾਹੀਂ ਈਸਾ ਰੂਪ-ਪਰਿਵਰਤਿਤ ਹੋ ਕੇ ਪ੍ਰਗਟ ਹੁੰਦਾ ਹੈ। ਈਸਾ ਦਾ ਖ਼ੂਨ ਭੋਜਨ ਦੀ 'ਵਾਈਨ' ਤੇ ਉਸ ਦਾ ਮਾਸ 'ਬਰੈਡ' ਦਾ ਰੂਪ ਧਾਰਨ ਕਰਦਾ ਹੈ।

ਇਉਂ ਹਜ਼ਰਤ ਯਸੂ ਮਸੀਹ ਦਾ (ਪਰਮ-ਪੁਰਖ ਦੇ ਦੈਵੀ-ਪੁੱਤਰ ਦੇ ਰੂਪ ਵਿਚ) ਅੰਤਮ ਭੋਜਨ ਦੀ ਰਸਮ ਰਾਹੀਂ ਸੰਸਾਰ ਵਿਚ ਨਿਰੰਤਰ ਪ੍ਰਵੇਸ਼ ਹੁੰਦਾ ਹੈ (ਰੂਪ ਪਰਿਵਰਤਿਤ ਹੋ ਕੇ)।

ਸਿੱਖ ਫ਼ਲਸਫ਼ੇ ਨੇ ਇਕ ਨਵਾਂ ਅਦੁੱਤੀ ਵਿਚਾਰ ਸਾਹਮਣੇ ਲਿਆਂਦਾ ਹੈ ਕਿ ਪਰਮ-ਹਸਤੀ

'ਸ਼ਬਦ' ਵਿਚ ਵਿਦਮਾਨ ਹੋਣ ਦੇ ਨਾਲ-ਨਾਲ 'ਸੰਗਠਨ' ਵਿਚ ਪ੍ਰਵੇਸ਼ ਕਰਦੀ ਹੈ (ਸੰਗਤ ਵਿਚ ਗੁਰੂ ਦਾ ਵਾਸ ਇਸੇ ਵਿਚਾਰ ਦਾ ਇਕ ਰੂਪ ਹੈ) ਅਕਾਲ ਪੁਰਖ ਦੀ ਜੋਤਿ ਕਾਲ (ਇਤਿਹਾਸ) ਵਿਚ ਗੁਰੂ ਦੁਆਰਾ ਪ੍ਰਵੇਸ਼ ਕਰਦੀ ਹੈ। ਅੰਤ ਨੂੰ (ਸਮਾਜੀ) ਸੰਗਠਨ ਵਿਚ ਲੀਨ (diffused) ਹੋ ਜਾਂਦੀ ਹੈ। ਇਸ ਤਰ੍ਹਾਂ (ਸਮਾਜੀ) ਸੰਗਠਨ ਅਕਾਲ ਪੁਰਖ ਦਾ ਪ੍ਰਗਟ ਰੂਪ ਅਰਥਾਤ ਪ੍ਰਗਟ ਮਾਧਿਅਮ ਸਿੱਧ ਹੁੰਦਾ ਹੈ। ਸਿੱਖ ਮਤਿ ਦੇ ਸੰਸਥਾਤਮਕ ਪ੍ਰਸੰਗ ਵਿਚ ਇਸ ਸੰਕਲਪ ਨੂੰ ਇਉਂ ਬਿਆਨ ਕੀਤਾ ਜਾ ਸਕਦਾ ਹੈ:

ਅਕਾਲ ਪੁਰਖ ਹੀ ਹਲਤ ਤੇ ਪਲਤ ਵਿਚ 'ਸੱਚਾ ਪਾਤਸ਼ਾਹ' ਹੈ, ਉਹ ਹਲਤ-ਮੁਖੀ (temporal) ਤੇ ਪਲਤ-ਮੁਖੀ (Spiritual) ਪ੍ਰਭੁਤਾ (Sovereignty) ਦਾ ਸੁਆਮੀ ਹੈ। ਪਰਮ ਪੁਰਖ ਦੇ ਇਹ ਗੁਣ ਮੀਰੀ ਤੇ ਪੀਰੀ ਅਕਾਲ ਦੇ ਕਾਲ ਅਥਵਾ ਇਤਿਹਾਸ ਵਿਚ ਪ੍ਰਵੇਸ਼ ਹੋਣ ਨਾਲ ਗੁਰੂ ਸ਼ਖ਼ਸੀਅਤ 'ਤੇ ਕੇਂਦ੍ਰਿਤ ਹੋ ਜਾਂਦੇ ਹਨ। ਜਿਸ ਦੇ ਪ੍ਰਤੀਕ ਵਜੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕੀਤੀਆਂ। ਗੁਰੂ ਤਤ੍ਵ ਦੇ ਇਹ ਦੋ ਪਹਿਲੂ ਜਾਂ ਗੁਣ ਅੰਤ ਨੂੰ 'ਸ਼ਬਦ' ਤੇ 'ਸੰਗਠਨ' ਵਿਚ ਸਮਾ ਜਾਂਦੇ ਹਨ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਗ੍ਰੰਥ ਨੂੰ ਪੀਰੀ ਸੌਂਪ ਕੇ ਗੁਰੂ ਗ੍ਰੰਥ ਦਾ ਦਰਜਾ ਦਿੱਤਾ ਤੇ ਪੰਥਕ ਸੰਗਠਨ ਨੂੰ ਖ਼ਾਲਸੇ ਦੇ ਰੂਪ ਵਿਚ ਪੀਰੀ ਪ੍ਰਦਾਨ ਕਰ ਕੇ ਪੰਥ ਨੂੰ ਗੁਰੂ-ਪੰਥ ਅਰਥਾਤ ਖ਼ਾਲਸਾ ਪੰਥ ਦਾ ਰੁਤਬਾ ਦਿੱਤਾ। ਇਉਂ ਖ਼ਾਲਸਾ ਸੰਗਠਨ ਅਕਾਲ ਪੁਰਖ ਦੀ ਮੂਰਤਿ ਅਥਵਾ ਪ੍ਰਗਟ ਰੂਪ ਸਿੱਧ ਹੁੰਦਾ ਹੈ।

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹੌਂ ਕਰੌ ਨਿਵਾਸ। (ਸਰਬ ਲੋਹ ਗ੍ਰੰਥ)*
*ਅਕਾਲ ਪੁਰਖ ਕੀ ਸੂਰਤਿ ਏਹਾ।*
*ਪ੍ਰਗਟਿ ਅਕਾਲ ਖਾਲਸਾ ਦੇਹਾ। (ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਜੀ)*

ਅਕਾਲ (ਜੋਤਿ) ਦਾ ਕਾਲ (ਇਤਿਹਾਸ) ਵਿਚ ਪ੍ਰਵੇਸ਼ ਤੇ ਅੰਤ ਨੂੰ (ਸਮਾਜੀ) 'ਸੰਗਠਨ' ਵਿਚ ਲੀਨ ਹੋਣਾ—ਵਿਸ਼ਵ ਸਭਿਅਤਾ ਦੇ ਇਤਿਹਾਸ ਵਿਚ ਇਹ ਇਕ ਨਿਰੋਲ, ਨਵਾਂ ਤੇ ਅਦੁੱਤੀ ਸੰਕਲਪ ਹੈ। ਉਨ੍ਹੀਵੀਂ ਸਦੀ ਵਿਚ ਜਰਮਨ ਫ਼ਿਲਾਸਫ਼ਰ ਹੀਗਲ ਨੇ ਇਹ ਵਿਚਾਰ ਦਿੱਤਾ ਸੀ ਕਿ ਪਰਮ ਹਸਤੀ (absolute spirit) ਵਿਕਸਿਤ ਸਮਾਜ ਵਿਚ ਰਾਸ਼ਟਰ (state) ਦੇ ਰੂਪ ਵਿਚ ਪ੍ਰਗਟ ਹੁੰਦਾ ਹੈ। ਸਮਾਜੀ ਪੱਧਰ 'ਤੇ ਰਾਸ਼ਟਰ ਪਰਮ-ਜੋਤ, ਪਰਮ-ਹਸਤੀ ਦਾ ਪ੍ਰਗਟ ਰੂਪ ਹੈ। ਪਰ ਇਸ ਸੰਕਲਪ ਨਾਲ 'ਰਾਸ਼ਟਰ' ਇਕ-ਪੁਰਖੀ ਡਿਕਟੇਟਰਸ਼ਿਪ ਵੱਲ ਉਲਾਰ ਹੋ ਜਾਂਦਾ ਹੈ। ਲੋਕਤੰਤਰੀ, ਗਣਤੰਤਰੀ ਸੁਭਾਅ ਗੁਆ ਬਹਿੰਦਾ ਹੈ। ਦੂਸਰੇ ਪਾਸੇ 'ਰਾਸ਼ਟਰ' ਦੇ ਮੁਕਾਬਲੇ 'ਸੰਗਠਨ' ਪਰਮ-ਜੋਤ ਦਾ ਪ੍ਰਗਟ ਰੂਪ ਤਸੱਵਰ ਕਰ ਕੇ ਸਿੱਖ ਫ਼ਲਸਫ਼ੇ ਨੇ ਲੋਕਤੰਤਰੀ, ਗਣਤੰਤਰੀ ਵਿਵਸਥਾ ਨੂੰ ਯਕੀਨੀ ਬਣਾਇਆ। 'ਰਾਸ਼ਟਰ' 'ਸੰਗਠਨ' ਦਾ ਇਕ ਰੂਪ ਹੈ, ਇਸ (ਸੰਗਠਨ) ਦੀ ਸਮੁੱਚਤਾ ਨਹੀਂ। ਸੰਗਠਨ ਨੂੰ ਰਾਸ਼ਟਰ ਦੇ ਮੁਕਾਬਲੇ ਦੈਵੀ ਜੋਤ ਦਾ ਪ੍ਰਗਟ ਰੂਪ ਕਰਾਰ ਦੇ ਕੇ ਸਿੱਖ ਮਤਿ ਨੇ ਆਮ ਰਾਸ਼ਟਰ ਤੋਂ ਉਚੇਰੇ 'ਰਾਸ਼ਟਰ' ਨੂੰ ਚਿਤਵਿਆ ਹੈ, ਜਿਸ ਨੂੰ ਗੁਰਮਤਿ ਦੀ ਪਰਿਭਾਸ਼ਾ ਵਿਚ ਖ਼ਾਲਸਾ ਕਿਹਾ ਗਿਆ ਹੈ (ਏਸੇ ਲਈ

ਜੇ.ਡੀ. ਕਨਿੰਘਮ[3] ਨੇ ਅਠਾਰ੍ਹਵੀਂ ਸਦੀ ਵਿਚ ਖ਼ਾਲਸੇ ਦੇ ਵਿਕਸਿਤ ਰੂਪ ਨੂੰ ਰਾਸ਼ਟਰ ਕਿਹਾ ਹੈ।)

ਉਪਰੋਕਤ ਪ੍ਰਸੰਗ ਵਿਚ ਅਸੀਂ ਇਹ ਨੁਕਤਾ ਸਹਿਜੇ ਹੀ ਸਮਝ ਸਕਦੇ ਹਾਂ ਕਿ ਕਿਉਂ ਸਿੱਖੀ ਵਿਚ ਸੰਗਠਨ ਨੂੰ 'ਧੁਰ ਦੀ ਬਣਤਰ' ਤਸੱਵਰ ਕੀਤਾ ਗਿਆ। ਸੰਗਠਨ ਅਕਾਲ ਜੋਤ ਦਾ ਕਾਲਗਤ ਪੱਧਰ 'ਤੇ ਇਤਿਹਾਸ ਵਿਚ ਪ੍ਰਗਟ ਰੂਪ ਹੈ। ਖ਼ਾਲਸਾ ਸੰਗਠਨ (The order of the Khalsa) ਅਕਾਲ ਪੁਰਖ ਦੀ ਹਲਤ-ਮੁਖੀ ਪ੍ਰਭੁਤਾ ਦਾ ਮਾਧਿਅਮ ਹੈ, ਇਹ ਗੁਰੂ ਤਤ੍ਵ (ਪੀਰੀ ਪਹਿਲੂ) ਦਾ ਧਾਰਨੀ ਹੈ। ਇਸ ਦਾਰਸ਼ਨਿਕ ਸੰਕਲਪ ਦੇ ਕਈ ਮਹੱਤਵਪੂਰਨ ਨਤੀਜੇ ਨਿਕਲਦੇ ਹਨ।

ਸੰਗਠਨ ਦੇ ਇਸ ਸੰਕਲਪ ਨੇ ਸਿੱਖ ਮਜ਼ਹਬ ਨੂੰ ਇਕ ਸੰਗਠਨ-ਗਤ ਕਿਰਦਾਰ ਪ੍ਰਦਾਨ ਕੀਤਾ ਹੈ, ਇਕ ਨਿਰੰਤਰ ਵਿਕਾਸ ਕਰਦਾ ਸੰਸਥਾਤਮਕ ਰੂਪ ਬਖ਼ਸ਼ਿਆ ਹੈ। ਜਿਸ ਵਿਚ ਗੁਰਦੁਆਰਾ, ਸੰਗਤ, ਬਾਈ ਮੰਜੀਆਂ, ਮੁੱਢਲਾ ਮਸੰਦ ਸਿਸਟਮ, ਸ੍ਰੀ ਅਕਾਲ ਤਖ਼ਤ, ਸ੍ਰੀ ਨਿਸ਼ਾਨ ਸਾਹਿਬ ਆਦਿ ਵਿਸ਼ੇਸ਼ ਅਹਿਮੀਅਤ ਰੱਖਦੇ ਹਨ। ਇਹਨਾਂ ਸੰਸਥਾਵਾਂ ਨੇ ਸੰਗਠਨ ਦੇ ਗੁਰਮਤਿ ਦੇ ਨਿਰਣੇ ਦੇ ਵੱਖ-ਵੱਖ ਪਹਿਲੂਆਂ ਨੂੰ ਰੂਪਮਾਨ ਕਰਦੇ ਹੋਏ ਸਮੁੱਚੇ ਸਿੱਖ ਮਜ਼ਹਬ ਨੂੰ ਇਕ ਉਚੇਰੇ 'ਰਾਸ਼ਟਰ' ਦਾ ਮੂੰਹ-ਮੁਹਾਂਦਰਾ ਪ੍ਰਦਾਨ ਕੀਤਾ ਹੈ। ਰਾਸ਼ਟਰ ਦਾ ਇਹ ਸੰਕਲਪ (theoratic) ਨਹੀਂ। ਇਹ ਭਾਵਨਾ ਸਿੱਖ ਚੇਤਨਾ ਵਿਚ ਇਸ ਹੱਦ ਤਕ ਘਰ ਕਰ ਗਈ ਹੈ ਕਿ ਇਸ ਨੇ ਅਰਥਾਤ ਖ਼ਾਲਸੇ ਨੇ ਉਚੇਚੇ ਰਾਸ਼ਟਰ ਹੋਣ ਦੇ ਅਹਿਸਾਸ ਨੇ ਵੇਲੇ ਦੇ ਰਾਜਸੀ ਰਾਸ਼ਟਰ ਵੱਲ ਇਕ ਤਰ੍ਹਾਂ ਦੀ ਜਮਾਂਦਰੂ ਬੇ-ਪ੍ਰਤੀਤੀ ਦੀ ਭਾਵਨਾ ਨੂੰ ਮਘਦੇ ਰੱਖਿਆ ਹੈ। ਇਹੋ ਭਾਵਨਾ ਸੀ ਜਿਸ ਸਦਕਾ ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਸੰਗਠਤ ਕੇਂਦਰੀ ਪੰਥਕ ਜਥੇਬੰਦੀ ਦੀ ਅਣਹੋਂਦ ਦੇ ਬਾਵਜੂਦ ਸਿੱਖ ਮੁਗ਼ਲ ਸਰਕਾਰ ਤੇ ਦੂਜੇ ਪਾਸੇ ਨਾਦਰ ਸ਼ਾਹ, ਅਹਿਮਦ ਸ਼ਾਹ ਆਦਿ ਖ਼ਿਲਾਫ਼ ਜੂਝਦੇ ਰਹੇ। ਇਕ ਉਚੇਚੇ ਰਾਸ਼ਟਰ ਦਾ ਅੰਗ ਹੋਣ 'ਤੇ ਇਸ ਦੀ ਇਤਿਹਾਸਕ ਅਟੱਲਤਾ ਦੇ ਅਹਿਸਾਸ ਨੇ ਹੀ ਸਿੱਖ ਮਿਸਲਾਂ ਦੀ ਸ਼ਕਲ ਵਿਚ ਸੰਸਥਾਤਮਕ ਜਥੇਬੰਦਕ ਰੂਪ ਨੂੰ ਜਨਮ ਦਿੱਤਾ ਸੀ, ਦਲ ਖ਼ਾਲਸਾ ਜਿਨ੍ਹਾਂ ਦੀ ਜਥੇਬੰਦਕ ਸਮੁੱਚਤਾ ਦਾ ਪ੍ਰਤੀਕ ਸੀ।

ਮਿਸਲਾਂ ਦੇ ਰੂਪ ਵਿਚ ਵੱਖ-ਵੱਖ ਅੰਸ਼ਕ ਜਥੇਬੰਦੀਆਂ ਜਾਂ ਦਲ ਖ਼ਾਲਸਾ ਦੇ ਰੂਪ ਵਿਚ ਸਮੁੱਚੀ ਪੰਥਕ ਜਥੇਬੰਦੀ ਦੇ ਦੋ ਲੱਛਣ ਬਹੁਤ ਮਹੱਤਵਪੂਰਨ ਹਨ—ਇਕ ਹਾਂ-ਮੁਖੀ ਤੇ ਇਕ ਨਾਂਹ-ਮੁਖੀ। ਹਾਂ-ਮੁਖੀ ਲੱਛਣ ਤਾਂ ਇਹ ਹੈ ਕਿ ਉਸ ਵੇਲੇ ਪੰਥਕ ਜਥੇਬੰਦੀ ਸੰਗਠਨ ਦੀ ਖ਼ਾਲਸਾਈ ਭਾਵਨਾ (spirit) ਦੀ ਧਾਰਨੀ ਤਾਂ ਅਵੱਸ਼ਕ ਸੀ, ਪਰ ਨਾਂਹ-ਮੁਖੀ ਪੱਖ ਇਹ ਸੀ ਕਿ ਬਣਤਰ (form) ਵੱਲ ਚੰਗੀ ਤਰ੍ਹਾਂ ਸੁਚੇਤ ਨਹੀਂ ਸੀ। ਬਣਤਰ ਤਦ-ਅਰਥ ਕਿਸਮ ਦੀ ਰਹੀ। ਇਸੇ ਕਾਰਨ ਅਠਾਰ੍ਹਵੀਂ ਸਦੀ ਦੀ ਪੰਥਕ ਜਥੇਬੰਦੀ ਰਾਜ-ਸੱਤਾ ਦੀਆਂ ਲੋੜਾਂ ਅਨੁਸਾਰ ਸੰਸਥਾਤਮਕ ਢਾਂਚਾ ਨਾ ਉਸਾਰ ਸਕੀ। ਰਾਜ-ਸੱਤਾ ਲਈ ਸੰਘਰਸ਼ ਦੌਰਾਨ ਤਾਂ ਖ਼ਾਲਸਾਈ ਸੰਗਠਨ ਦੇ ਇਕ ਉਚੇਰੇ ਤੇ ਰਾਸ਼ਟਰ ਹੋਣ ਦਾ ਵਿਚਾਰ (spirit) ਕਾਫ਼ੀ ਸੀ ਪਰ ਰਾਜ-ਸੱਤਾ ਪ੍ਰਾਪਤੀ ਹੋਣ 'ਤੇ ਜਥੇਬੰਦਕ ਬਣਤਰ ਅਥਵਾ ਸੰਸਥਾਤਮਕ ਢਾਂਚੇ ਦੀ ਉਸਾਰੀ ਦੀ ਲੋੜ ਸੀ,

ਜਿਸ ਵੱਲ ਧਿਆਨ ਨਹੀਂ ਦਿੱਤਾ ਗਿਆ। ਸੰਗਠਨ ਦੀ ਕਿਰਿਆਸ਼ੀਲ ਸਪਿਰਟ ਸੰਗਠਨ ਦੀ ਸੰਸਥਾਤਮਕ ਬਣਤਰ ਦਾ ਬਦਲ ਨਹੀਂ ਹੋ ਸਕਦੀ, ਪਰ ਇਸ ਚੇਤਨਾ ਦਾ ਅਭਾਵ ਪੰਥਕ ਜਥੇਬੰਦੀ ਦਾ ਕਮਜ਼ੋਰ ਪਹਿਲੂ ਚਲਿਆ ਆ ਰਿਹਾ ਹੈ। ਤੇ ਜਦੋਂ ਰਾਜ-ਸੱਤਾ ਮਹਾਰਾਜਾ ਰਣਜੀਤ ਸਿੰਘ ਦੇ ਹੱਥਾਂ ਵਿਚ ਕੇਂਦਰਿਤ ਹੋਈ ਤਾਂ ਪੰਥਕ ਜਥੇਬੰਦੀ ਅਰਥਾਤ ਸੰਗਠਨ ਕਿਉਂਕਿ ਆਪਣੇ ਅੰਦਰ ਰਮ ਰਹੀ ਸਪਿਰਟ ਦੇ ਅਨੁਕੂਲ ਸੰਸਥਾਤਮਕ ਬਣਤਰ ਨਹੀਂ ਸੀ ਕਰ ਸਕਿਆ, ਇਸ ਲਈ ਪ੍ਰਤਿਕੂਲ ਬਣਤਰ ਦੇ ਅਭਿਆਸ (super imposition) ਨਾਲ ਖ਼ਾਲਸਾਈ ਸੰਗਠਨ ਦੀ ਆਂਤ੍ਰਿਕ ਸਪਿਰਟ ਵੀ ਅਲੋਪ ਹੋ ਗਈ ਜਾਂ ਘੱਟੋ-ਘੱਟ ਮੱਧਮ ਪੈ ਗਈ, ਗਣਤੰਤਰੀ ਰਾਜ ਵਿਵਸਥਾ ਦੀ ਥਾਂ ਇਕ-ਪੁਰਖੀ ਸਾਮੰਤਵਾਦੀ (feudal) ਪ੍ਰਬੰਧ ਨੇ ਲੈ ਲਈ। ਪੰਥਕ ਸੰਗਠਨ ਦੀ ਆਂਤ੍ਰਿਕ 'ਸਪਿਰਟ' ਤੇ ਬਾਹਰੋਂ ਥੋਪੇ 'ਰੂਪ' ਅਥਵਾ 'ਬਣਤਰ' ਦੇ ਆਪਸੀ ਤਜ਼ਾਦ ਤੇ ਤਨਾਉ ਕਾਰਨ ਸਿੱਖ ਲਹਿਰ ਆਪਣੇ ਇਤਿਹਾਸਕ ਮਿਸ਼ਨ ਤੋਂ ਲਾਂਭੇ ਹਟ ਗਈ। ਪੰਥਕ ਜਥੇਬੰਦੀ ਦੀ ਸਮੁੱਚੀ ਸੰਗਠਨਾਤਮਕ ਸ਼ਖ਼ਸੀਅਤ ਦੇ ਪ੍ਰਤੀਕ 'ਗੁਰਮਤੇ' ਦੀ ਪਰੰਪਰਾ ਸੰਨ ੧੮੦੫ ਈ. ਤੋਂ ਬਾਅਦ ਖ਼ਤਮ ਕਰ ਦਿੱਤੀ ਗਈ।

ਜਿਥੇ ਸਿੱਖ ਮਤਿ ਅੰਦਰ ਰਮ ਰਹੇ ਸੰਗਠਨ ਦੇ ਸੰਕਲਪ ਨੇ ਇਸ ਮਜ਼ਹਬ ਨੂੰ ਇਕ ਉਚੇਰੇ ਰਾਸ਼ਟਰ ਦੀ ਸੰਸਥਾਤਮਕ ਭਾਵਨਾ ਪ੍ਰਦਾਨ ਕੀਤੀ ਹੈ, ਉਸ ਨਾਲ ਹੀ ਇਸ ਨੇ ਸਿੱਖ ਫ਼ਿਰਕੇ ਦੇ ਆਂਤ੍ਰਿਕ ਵਿਕਾਸ ਵਿਚ ਵੀ ਵਿਸ਼ੇਸ਼ ਰੋਲ ਅਦਾ ਕੀਤਾ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਤੇ ਫੇਰੀਆਂ ਦੌਰਾਨ ਭਾਰਤ ਤੇ ਭਾਰਤ ਤੋਂ ਬਾਹਰ ਵੱਖ-ਵੱਖ ਥਾਵਾਂ 'ਤੇ ਸੰਗਤਾਂ (conclaves) ਸਥਾਪਿਤ ਕੀਤੀਆਂ, ਸੰਗਠਨ ਦੀਆਂ ਮੁੱਢਲੀਆਂ ਇਕਾਈਆਂ ਦੇ ਰੂਪ ਵਿਚ। ਇਸ ਸਿਲਸਿਲੇ ਵਿਚ ਗੁਰੂ ਅਮਰਦਾਸ ਨੇ ਬਾਈ ਮੰਜੀਆਂ ਸਥਾਪਿਤ ਕੀਤੀਆਂ। ਗੁਰੂ ਅਰਜਨ ਦੇਵ ਜੀ ਨੇ ਮਸੰਦ ਸਿਸਟਮ ਕਾਇਮ ਕੀਤਾ। ਸੰਸਥਾ-ਸਿਰਜਣ ਦੀ ਇਹ ਪ੍ਰਕਿਰਿਆ ਸੰਨ ੧੬੯੯ ਦੇ ਵਿਸਾਖੀ ਦਿਹਾੜੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ 'ਤੇ ਆਪਣੇ ਸਿਖਰ ਨੂੰ ਪਹੁੰਚੀ। ਜਦੋਂ ਖੰਡੇ ਦੇ ਅੰਮ੍ਰਿਤ ਰਾਹੀਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਦੇ ਵਿਕਾਸ ਨੂੰ ਨਵਾਂ ਸੰਸਥਾਤਮਕ ਰੂਪ ਦਿੱਤਾ। ਜਿਸ ਨੂੰ ਭਾਈ ਗੁਰਦਾਸ (ਦੂਜੇ) ਨੇ 'ਗੁਰ ਸੰਗਤ ਕੀਨੀ ਖਾਲਸਾ' ਕਿਹਾ ਹੈ। ਜਿਸ ਨਵੇਂ ਰੂਪ ਨੂੰ ਅੱਜ ਦੀ ਪਰਿਭਾਸ਼ਾ ਵਿਚ ਨੀਰਜ ਚੌਧਰੀ[8] ਨੇ Political Community Nation ਕਿਹਾ ਹੈ। ੧੬੯੯ ਈ. ਦੀ ਵਿਸਾਖੀ ਦਿਹਾੜੇ ਵਾਪਰਿਆ ਇਹ ਰੂਪ ਪਰਿਵਰਤਣ ਗੁਰਮਤਿ ਦੇ ਸੰਗਠਨ ਸੰਬੰਧੀ ਮੂਲ ਸੰਕਲਪ ਅਨੁਸਾਰ ਹੀ ਸੀ, ਜਦੋਂ ਸੰਗਤ ਤੋਂ ਵਿਕਾਸ ਕਰਦਾ ਸੰਗਠਨ ਪੂਰਨਤਾ ਨੂੰ ਪਹੁੰਚਿਆ ਤਾਂ ਇਹ ਰੱਬੀ ਜੋਤ ਦੇ ਪ੍ਰਕਾਸ਼ ਲਈ ਗੁਰੂ ਤਤ੍ਵ ਦੇ ਮੀਰੀ ਪਹਿਲੂ ਅਰਥਾਤ ਚਕ੍ਰਵੇ-ਪਦ (Temporal Sovereigny of God) ਨੂੰ ਧਾਰਨ ਕਰਨ ਯੋਗ ਹੋ ਗਿਆ।

*ਚਕ੍ਰਵੈ ਪਦ ਦਾਤ ਧੁਰ ਪਾਯੋ॥* *(ਸਰਬ ਲੋਹ ਗ੍ਰੰਥ)*

ਇਸ ਤਰ੍ਹਾਂ ਸੰਗਠਨ ਦੇ ਵਿਚਾਰਾਧੀਨ ਸੰਕਲਪ ਦੇ ਆਧਾਰ 'ਤੇ ਖ਼ਾਲਸਾ ਪੰਥ ਦੇ ਆਰੰਭ ਤੋਂ ਹੀ ਚਕ੍ਰਵੈ-ਪਦ ਦੇ ਧਾਰਨੀ ਹੋਣ ਦਾ ਵਿਸ਼ਵਾਸ ਵਿਚਰ ਰਿਹਾ ਹੈ।

ਸਿੱਖ ਮਤਿ ਦੇ ਸੰਗਠਨ-ਸੰਕਲਪ ਦਾ ਇਕ ਹੋਰ ਬਹੁਤ ਮਹੱਤਵਪੂਰਨ ਨਤੀਜਾ ਨਿਕਲਦਾ ਹੈ। ਕਿਉਂਕਿ ਸੰਗਠਨ ਹੀ ਪਰਮ ਹਸਤੀ ਦਾ ਪ੍ਰਗਟ ਰੂਪ ਹੈ, ਕਿਉਂਕਿ ਗੁਰੂ ਤਤ੍ਵ ਸੰਗਠਨ ਵਿਚ ਵਿਦਮਾਨ ਹੈ, ਕਿਉਂਕਿ ਚਕ੍ਰਵੈ-ਪਦ ਸੰਗਠਨ ਦਾ ਹੀ ਲੱਛਣ ਹੈ, ਇਸ ਲਈ ਸਮੁੱਚੀ ਪੰਥਕ ਸ਼ਕਤੀ ਅਥਵਾ ਚਕ੍ਰਵੈ-ਸੱਤਾ ਸੰਗਠਨ ਵਿਚ ਵਾਸਾ (vest) ਕਰਦੀ ਹੈ, ਕਿਸੇ ਵਿਅਕਤੀ ਵਿਚ ਨਹੀਂ। ਇਸ ਲਈ ਸਿੱਖ ਮਤਿ ਵਿਚ ਈਸਾਈ ਪੋਪ ਜਾਂ ਇਸਲਾਮ ਖ਼ਲੀਫ਼ੇ ਵਰਗੀ ਕੋਈ ਸੰਸਥਾ ਨਹੀਂ। ਪੰਥਕ ਜਥੇਬੰਦੀ ਦਾ ਜਥੇਦਾਰ, ਜਥੇਬੰਦੀ ਦਾ ਬੁਲਾਰਾ ਹੈ, ਇਕ-ਪੁਰਖੀ ਅਧਿਕਾਰ-ਸੁਆਮੀ ਨਹੀਂ। ਜੇਕਰ ਖ਼ਾਲਸਾਈ ਸੰਗਠਨ (ਆਪਣੇ ਵਿਆਪਕ genetic ਰੂਪ ਵਿਚ) ਸਮੁੱਚੀ ਸੰਸਥਾਤਮਕ ਪੰਥਕ ਸ਼ਖ਼ਸੀਅਤ ਦਾ ਮੂੰਹ-ਮੁਹਾਂਦਰਾ ਹੈ ਤਾਂ ਗੁਰਮਤਾ ਇਸੇ ਸ਼ਖ਼ਸੀਅਤ ਦਾ ਬਲ ਹੈ, ਇਸ ਵਿਚ ਸਮੁੱਚੀ ਜਥੇਬੰਦੀ ਇਕ-ਮਨ ਇਕ-ਚਿੱਤ ਹੋ ਕੇ ਯਾਨੀ ਇਕ ਰੂਪ ਹੋ ਕੇ ਪ੍ਰਗਟ ਹੁੰਦੀ ਹੈ।

ਗੁਰਮਤਾ ਸ੍ਰੀ ਅਕਾਲ ਤਖ਼ਤ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਕੀਤੇ ਜਾਣ ਦਾ ਖ਼ਾਸ ਕਾਰਨ ਤੇ ਰਹੱਸ ਹੈ:

*ਅਕਾਲ ਬੁੰਗੇ ਚੜਿ ਤਖਤੇ ਬਹਿ ਹੈਂ।*
*ਲਾਇ ਦੀਵਾਨ ਗੁਰਮਤੇ ਮਤੇ ਹੈਂ।* *(ਰਤਨ ਸਿੰਘ ਭੰਗੂ, ਪੰਥ ਪ੍ਰਕਾਸ਼)*

ਸ੍ਰੀ ਅਕਾਲ ਤਖ਼ਤ ਗੁਰੂ-ਪੰਥ ਵਿਚ ਵਿਦਮਾਨ ਅਕਾਲ ਪੁਰਖ ਦੇ ਚਕ੍ਰਵੈ-ਪਦ ਦਾ ਪ੍ਰਤੀਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਕ ਅਜਿਹੀ ਮਾਨਸਕ ਅਵਸਥਾ ਹੋਂਦ ਵਿਚ ਆਉਂਦੀ ਹੈ ਜਿਸ ਵਿਚ ਵਿਅਕਤੀਗਤ ਆਪਾ (self) ਪੰਥ ਦੀ ਸੰਸਥਾਤਮਕ ਸਮੂਹਕ ਸ਼ਖ਼ਸੀਅਤ ਨਾਲ ਇਕ-ਮਿਕ ਹੋ ਜਾਂਦਾ ਹੈ। ਅਜਿਹੀ ਮਾਨਸਿਕ ਅਵਸਥਾ ਗੁਰਮਤੇ ਦੀ ਮੁਢਲੀ ਸ਼ਰਤ ਹੈ। ਇਸ ਅਵਸਥਾ ਵਿਚ 'ਦੂਈ' ਭਾਵਨਾ ਨਹੀਂ ਰਹਿੰਦੀ, ਪੱਖਪਾਤੀ ਮੁਫ਼ਾਦ ਦੀ ਥਾਂ ਸਮੂਹਕ ਸਰਬ-ਸਾਂਝਾ ਮੁਫ਼ਾਦ ਸਾਹਮਣੇ ਰਹਿੰਦਾ ਹੈ। ਇਸ ਅਵਸਥਾ ਵਿਚ ਵਿਅਕਤੀ ਆਪਣੇ ਆਪ ਨੂੰ ਉਸ ਸੰਗਠਨ ਦਾ, ਉਸ ਪੰਥਕ ਜਥੇਬੰਦੀ ਦਾ ਅੰਗ ਤਸੱਵਰ ਕਰਦਾ ਹੈ। ਜਿਸ (ਸੰਗਠਨ) ਵਿਚ ਅਕਾਲ ਪੁਰਖ ਦੀ ਜੋਤ ਪ੍ਰਕਾਸ਼ਮਾਨ ਹੈ, ਜਿਸ ਵਿਚ ਅਕਾਲ ਪੁਰਖ ਦਾ ਚਕ੍ਰਵੈ-ਪਦ ਰੂਪਮਾਨ ਹੋ ਕੇ ਗੁਰੂ-ਤਤ੍ਵ (ਮੀਰੀ) ਵਿਦਮਾਨ ਹੈ। ਚਕ੍ਰਵੈ-ਪਦ ਦੀ ਅਜਿਹੀ ਭਾਵਨਾ ਅਗੇ ਬਾਹਰੀ ਭੈ ਦੀ ਗੁੰਜਾਇਸ਼ ਨਹੀਂ ਰਹਿੰਦੀ। ਇਸ ਗੁਰਮਤੇ ਦੀ ਦੂਸਰੀ ਮੂਲਕ ਸ਼ਰਤ ਹੈ। ਇਸ ਅਵਸਥਾ ਵਿਚ ਅਪਣਾਇਆ ਗੁਰਮਤਾ ਸਮੁੱਚੀ ਪੰਥਕ ਹਸਤੀ ਦਾ ਇਕ ਰੂਪ ਹੋ ਕੇ ਸੰਸਥਾਤਮਕ ਪ੍ਰਗਟਾਵਾ ਹੈ। ਇਹ ਗੁਰਮਤੇ ਦਾ ਤੀਸਰਾ ਲੱਛਣ ਹੈ, ਜੋ ਇਸ ਨੂੰ ਵੱਖ-ਵੱਖ ਵਿਅਕਤੀਆਂ ਦੀ ਬਹੁ-ਸੰਮਤੀ ਜਾਂ ਸਰਬ-ਸੰਮਤੀ ਤੋਂ (ਜੋੜ-ਫਲ ਦੇ ਅਰਥ ਵਿਚ) ਵਖਰਿਆਉਂਦਾ ਹੈ। ਸੁਲਹੀ ਖ਼ਾਨ ਦੀ ਗੁਰੂ ਅਰਜਨ ਦੇਵ ਸਾਹਿਬ ਵਿਰੁੱਧ ਚੜ੍ਹਾਈ ਦੇ ਪ੍ਰਸੰਗ ਵਿਚ ਦਰਬਾਰ ਵਿਚ ਸੰਗਤਾਂ ਨੇ ਵਿਚਾਰ-ਵਟਾਂਦਰੇ ਸਮੇਂ ਜੋ ਰਾਇ ਪ੍ਰਸਤੁਤ ਕੀਤੀ, ਜੋ ਮਤ ਪ੍ਰਗਟ ਕੀਤਾ, ਉਹ 'ਮਤਾ' ਤਾਂ ਸੀ ਪਰ 'ਗੁਰਮਤਾ' ਨਹੀਂ। ਗੁਰੂ ਅਰਜਨ ਸਾਹਿਬ ਦੀਆਂ ਹੇਠਲੀਆਂ ਤੁਕਾਂ ਮਤੇ ਦੇ ਗੁਰਮਤੇ ਦੇ ਅਰਥ-ਭੇਦ ਨੂੰ ਦਰਸਾਉਂਦੀਆਂ ਹਨ:

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥*
*ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥*
*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥*
*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥* *(ਪੰਨਾ ੩੭੧)*

ਆਧੁਨਿਕ ਪੱਛਮੀ ਸਭਿਅਤਾ ਦੇ ਸਰਬ-ਸੰਮਤੀ ਜਾਂ ਬਹੁ-ਸੰਮਤੀ ਦੇ ਸੰਕਲਪਤਾ ਦਾ ਸੰਕਲਪਾਤਮਕ ਚੌਖਟਾ ਹੀ ਵੱਖਰਾ ਹੈ। ਆਧੁਨਿਕ ਪੱਛਮੀ ਸਭਿਅਤਾ ਅਨੁਸਾਰ 'ਵਿਅਕਤੀ ਮੁੱਢਲੀ ਇਕਾਈ ਹੈ ਤੇ ਸੰਗਠਨ 'ਦੁਤੀਆ' (secondary)। ਜਿਵੇਂ ਐਟਮ ਨੂੰ ਕਿਸੇ ਵੇਲੇ ਪਦਾਰਥ ਦੀ ਪ੍ਰਾਥਮਿਕ ਇਕਾਈ ਸਮਝਿਆ ਜਾਂਦਾ ਸੀ, ਤਿਵੇਂ ਹੀ ਵਿਅਕਤੀਤ੍ਵ ਨੂੰ ਪ੍ਰਾਥਮਿਕ ਸਤਿ ਤਸੱਵਰ ਕੀਤਾ ਜਾਂਦਾ ਸੀ। ਇਸ ਪੱਖ ਤੋਂ ਆਪਣਾ ਵਿਲੱਖਣ ਤੇ ਨਿਵੇਕਲਾ ਨਿਜਤ ਰੱਖਦੇ ਵਿਅਕਤੀਆਂ ਦੀਆਂ ਆਪਣੀਆਂ ਮੱਤਾਂ ਹਮ-ਖ਼ਿਆਲ ਹੋਣ ਦੀ ਸੂਰਤ ਵਿਚ ਸਰਬ-ਸੰਮਤੀ (unanimous resolution) ਦਾ ਰੂਪ ਧਾਰਨ ਕਰਦੀਆਂ ਹਨ। ਇਸ ਪ੍ਰਕਿਰਿਆ ਵਿਚ ਸੰਗਠਨ ਦੀ ਸਮੁੱਚੀ ਸੰਗਠਤ ਸ਼ਖ਼ਸੀਅਤ ਦਾ ਇਕ-ਮਨ, ਇਕ-ਚਿਤ ਹੋ ਕੇ ਕਿਰਿਆਸ਼ੀਲ ਹੋਣ ਦਾ ਸੁਆਲ ਨਹੀਂ ਉੱਠਦਾ।

ਦੂਸਰੇ ਪਾਸੇ ਭਾਰਤ ਦੀ ਕਲਾਸਕੀ ਪਰੰਪਰਾ ਦਾ ਕਿਰਦਾਰ ਪੱਛਮੀ ਵਿਅਕਤੀਵਾਦ ਦੇ ਬਿਲਕੁਲ ਉਲਟ ਰਿਹਾ ਹੈ। ਇਸ ਨੂੰ (holistic) ਪਰੰਪਰਾ ਕਿਹਾ ਗਿਆ ਹੈ, ਜਿਸ ਦਾ ਅਰਥ ਹੈ ਕਿ ਸੰਗਠਨ ਨੂੰ ਪ੍ਰਥਮ ਤਸੱਵਰ ਕੀਤਾ ਹੈ (ਜ਼ਾਤ ਨੂੰ ਸੰਗਠਨ ਦਾ ਮੂਲ ਰੂਪ ਸਮਝਿਆ ਗਿਆ ਹੈ) ਪਰ ਇਹ ਸੰਗਠਨ ਗੁਰਮਤਿ ਦੇ ਸੰਕਲਪ ਵਾਂਗ ਸਜੀਵ ਹੋਂਦ (organism) ਨਹੀਂ। ਅਜਿਹੇ ਸੰਗਠਨ ਦੇ ਅੰਤਰਗਤ ਵਿਅਕਤੀ ਦਾ ਆਪਣਾ ਕੋਈ ਵਿਅਕਤਿਤ੍ਵ ਨਹੀਂ ਹੁੰਦਾ, ਉਸ ਦਾ ਤੱਤ ਸੰਗਠਨ (ਜ਼ਾਤੀ) ਦਾ ਸਤਿ ਹੀ ਹੈ। ਵਿਅਕਤਿਤ੍ਵ ਸੰਗਠਨ ਸਤਿ ਵਿਚ ਉਵੇਂ ਹੀ ਅਭੇਦ ਹੁੰਦਾ ਹੈ, ਜਿਵੇਂ ਬੂੰਦ ਸਮੁੰਦਰ ਵਿਚ। ਅਜਿਹੇ ਸੰਗਠਨ ਵਿਚ ਵਿਅਕਤੀ ਦਾ ਆਪਾ-ਸਮਰਪਣ ਹੁੰਦਾ ਹੈ, ਸ੍ਵੈ-ਪੂਰਤੀ (self realization) ਨਹੀਂ। ਅਜਿਹਾ ਸੰਗਠਨ ਵਿਅਕਤੀ 'ਤੇ ਭਾਰੂ ਸਿੱਧ ਹੁੰਦਾ ਹੈ। ਉਸ ਦੀ ਵਿਅਗਤੀਗਤ ਆਜ਼ਾਦੀ ਨੂੰ ਸੁਰੱਖਿਅਤ ਨਹੀਂ ਰੱਖ ਸਕਦਾ। ਪਰ ਦੂਸਰੇ ਪਾਸੇ ਗੁਰਮਤਿ ਦੀ ਸੰਗਠਨ-ਸੰਕਲਪ ਇਕ ਸਜੀਵ ਹੋਂਦ ਦਾ ਨਿਰਣਾ ਹੈ। ਇਹ ਸੰਗਠਨ ਜਿਥੇ ਇਕ ਪਾਸੇ ਅਕਾਲ ਪੁਰਖ ਦਾ ਪ੍ਰਗਟ ਰੂਪ ਹੈ, ਉਥੇ ਦੂਸਰੇ ਪਾਸੇ ਮਨੁੱਖੀ ਅਸਲੇ ਦਾ ਵੀ ਪ੍ਰਗਟ ਰੂਪ ਹੈ, ਕਿਉਂਕਿ ਮਨੁੱਖੀ ਅਸਲਾ ਪਰਮ ਅਸਲੇ ਦਾ ਹੀ ਅੰਸ਼ ਹੈ। ਇਸੇ ਲਈ ਪੰਥਕ ਜਥੇਬੰਦੀ ਦੀ ਸੰਸਥਾਤਮਕ ਸ਼ਖ਼ਸੀਅਤ ਅਤੇ ਵਿਅਕਤੀ ਸ਼ਖ਼ਸੀਅਤ ਵਿਚਕਾਰ ਕੋਈ ਤਨਾਉ ਨਹੀਂ ਰਹਿੰਦਾ। ਸੰਗਤ ਦਾ, ਸੰਗਠਨ ਦਾ, ਪੰਥਕ ਜਥੇਬੰਦੀ ਦਾ, ਇਹ ਇਕ ਹੋਰ ਲੱਛਣ ਹੈ, ਜੋ ਗੁਰਮਤੇ ਦੇ ਰੂਪ ਵਿਚ ਇਸ ਦਾ ਚੌਥਾ ਲੱਛਣ ਬਣਦਾ ਹੈ। ਗੁਰਮਤੇ ਦੀ ਤਰਕ ਸਿੱਧੀ (validating sanction) ਦਾ ਕੀ ਆਧਾਰ ਹੈ? ਗੁਰਮਤੇ ਦੀ ਤਰਕ-ਸਿੱਧੀ ਇਸ ਨੁਕਤੇ ਵਿਚ ਹੈ ਕਿ ਇਹ ਖ਼ਾਲਸੇ ਵਿਚ ਵਿਦਮਾਨ ਸਮੁੱਚੀ ਅਧਿਕਾਰ-ਸ਼ਕਤੀ ਦਾ ਪ੍ਰਤੀਕ ਹੈ। ਇਸ ਲਈ ਗੁਰਮਤੇ ਨੂੰ ਮੰਨਣਾ ਖ਼ਾਲਸੇ ਵਿਚ ਰਮ ਰਹੀ

ਸੱਤਾ ਨੂੰ ਸਵੀਕਾਰ ਕਰਨਾ ਹੈ, ਜਥੇਬੰਦੀ ਵਿਚ ਵਿਦਮਾਨ ਗੁਰੂ-ਤਤ੍ਵ ਨੂੰ ਮੰਨਣਾ ਹੈ।

ਕਿਉਂਕਿ ਗੁਰਮਤਾ ਸੰਗਠਨ ਵਿਚ ਵਿਦਮਾਨ ਸੱਤਾ ਦਾ ਪ੍ਰਤੀਕ ਹੈ, ਇਸ ਲਈ ਇਸ ਦਾ ਵਿਸ਼ਾ ਉਹੀ ਹੋ ਸਕਦਾ ਹੈ, ਜਿਸ ਦਾ ਸੰਬੰਧ ਪੰਥ ਦੀ ਸਮੁੱਚੀ ਹੋਣੀ ਜਾਂ ਸਿੱਖ ਮਤਿ ਦੇ ਇਤਿਹਾਸਕ ਮਿਸ਼ਨ ਦੀ ਪੂਰਤੀ ਨਾਲ ਹੋਵੇ (ਇਹ ਗੁਰਮਤੇ ਦਾ ਪੰਜਵਾਂ ਮੁੱਖ ਲੱਛਣ ਹੈ)। ਇਸ ਦ੍ਰਿਸ਼ਟੀ ਤੋਂ (ਮਿਸਾਲ ਦੇ ਤੌਰ 'ਤੇ) ਪੰਚ ਖ਼ਾਲਸਾ ਦੀਵਾਨ, ਪੰਚ ਖੰਡ (ਭਸੌੜ) ਦਾ ਸਿੱਖਾਂ ਵਿਚ ਚਾਹ ਪੀਣ ਦੀ ਆਦਤ ਨੂੰ ਰੋਕਣ ਦਾ ਗੁਰਮਤਾ ਮਤਾ ਤਾਂ ਕਿਹਾ ਜਾ ਸਕਦਾ ਹੈ, ਪਰ ਗੁਰਮਤਾ ਨਹੀਂ।

ਅਠਾਰ੍ਹਵੀਂ ਸਦੀ ਦੇ ਸੰਘਰਸ਼ ਕਾਲ ਵਿਚ ਪੰਥਕ ਜਥੇਬੰਦੀ (ਵੱਖ-ਵੱਖ ਰੂਪਾਂ ਵਿਚ) ਸਮੁੱਚੀ ਪੰਥਕ ਸ਼ਖ਼ਸੀਅਤ ਦੇ ਤੌਰ 'ਤੇ ਵਿਚਰਦੀ ਸੀ। ਇਸ ਲਈ ਵਿਸਾਖੀ ਤੇ ਦੀਵਾਲੀ ਦੇ ਦਿਹਾੜੇ ਸ੍ਰੀ ਅਕਾਲ ਤਖ਼ਤ 'ਤੇ ਸਰਬੱਤ ਖ਼ਾਲਸੇ ਦੇ ਸਮਾਗਮ ਦੇ ਮਤੇ, ਗੁਰਮਤੇ ਦਾ ਕਿਰਦਾਰ ਰੱਖਦੇ ਸਨ, ਜਿਨ੍ਹਾਂ ਨੇ ਸਿੱਖ ਇਤਿਹਾਸ ਵਿਚ ਅਹਿਮ ਰੋਲ ਅਦਾ ਕੀਤਾ ਹੈ, ਸਿੱਖ ਹੋਣੀ ਨੂੰ ਪ੍ਰਭਾਵਿਤ ਕੀਤਾ ਹੈ, ਸਿੱਖ ਲਹਿਰ ਨੂੰ ਦਿਸ਼ਾ ਦਿੱਤੀ ਹੈ। ਮਗਰੋਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਥਕ ਜਥੇਬੰਦੀ ਦੇ ਕਿਰਦਾਰ ਤੇ ਕਰਤਵ ਅਤੇ ਗੁਰਮਤੇ ਦੀ ਪਰੰਪਰਾ ਸੰਬੰਧੀ ਤਬਦੀਲੀ ਵਾਪਰਦੀ ਹੈ, ਜਿਸ ਦਾ ਨਾਂਹ-ਮੁਖੀ ਅਸਰ ਹੋਇਆ। ਪ੍ਰਿੰਸੀਪਲ ਤੇਜਾ ਸਿੰਘ[5] ਤੇ ਕਈ ਹੋਰ ਵਿਦਵਾਨ ਇਹ ਵਿਚਾਰ ਰੱਖਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਨੇ ਗੁਰਮਤੇ ਦੀ ਪ੍ਰਥਾ ਸਮਾਪਤ ਕਰ ਕੇ ਰਾਜ-ਸੱਤਾ ਨੂੰ ਸੈਕੂਲਰ ਮੂੰਹ-ਮੁਹਾਂਦਰਾ ਦਿੱਤਾ ਸੀ। ਇਹ ਗ਼ਲਤ ਧਾਰਨਾ ਹੈ, ਕਿਉਂਕਿ ਇਸ ਵਿਚ ਸਿੱਖ ਪਰੰਪਰਾ ਨੂੰ ਸੈਕੂਲਰ ਪਰੰਪਰਾ ਦੇ ਵਿਰੋਧ ਵਿਚ ਖੜਾ ਕਰ ਦਿੱਤਾ ਜਾਂਦਾ ਹੈ।

ਰਾਜ-ਸੱਤਾ ਦੀ ਪ੍ਰਾਪਤੀ ਨਾਲ ਨਾ ਤਾਂ ਸਿੱਖ ਸੰਗਠਨ ਦੀ ਪੰਥਕ ਜਥੇਬੰਦੀ ਦੀ ਆਵੱਸ਼ਕਤਾ ਖ਼ਤਮ ਹੁੰਦੀ ਸੀ ਤੇ ਨਾ ਹੀ ਗੁਰਮਤੇ ਦੀ ਪ੍ਰਥਾ ਦੀ ਲੋੜ ਘਟਦੀ ਸੀ। ਸੁਆਲ ਤਾਂ ਸਗੋਂ ਇਹ ਸੀ ਕਿ ਨਵੀਂ ਸਥਿਤੀ ਵਿਚ ਪੰਥਕ ਜਥੇਬੰਦੀ ਤੇ ਗੁਰਮਤੇ ਦੇ ਰਾਜ-ਸੱਤਾ ਨਾਲ ਸੰਬੰਧਾਂ ਨੂੰ ਨਵਾਂ ਸੰਸਥਾਤਮਕ ਰੂਪ ਦਿੱਤਾ ਜਾਂਦਾ, ਜਿਸ ਨਾਲ ਇਕ ਪਾਸੇ ਰਾਜ-ਸੱਤਾ ਨੂੰ ਆਪਣੇ ਕਾਰਜ-ਖੇਤਰ ਵਿਚ ਸੈਕੂਲਰ ਹੋ ਕੇ ਚੱਲਣ ਦੀ ਖੁੱਲ੍ਹ (autonomy) ਹੁੰਦੀ ਤੇ ਦੂਜੇ ਪਾਸੇ ਰਾਜ-ਸੱਤਾ ਦੀ ਸੁਚੱਜੀ ਵਰਤੋਂ ਲਈ ਸੰਗਠਨ ਵੱਲੋਂ ਗੁਰਮਤੇ ਰਾਹੀਂ ਨੀਤੀ ਨਿਰਣੈ (directive principles of state policy) ਨਿਰਧਾਰਤ ਹੁੰਦੇ, ਉਵੇਂ ਹੀ ਜਿਵੇਂ ਮਿਸਾਲ ਵਜੋਂ ਕਮਿਊਨਿਸਟ ਦੇਸਾਂ 'ਚ 'ਪਾਰਟੀ' ਨੀਤੀ ਨਿਰਣੇ ਨਿਸਚਿਤ ਕਰਦੀ ਹੈ, ਜਿਨ੍ਹਾਂ ਨੂੰ ਸਰਕਾਰ ਅਮਲੀ ਰੂਪ ਦਿੰਦੀ ਹੈ। ਕੋਈ ਇਸ ਕਿਸਮ ਦੀ ਜਾਂ ਬੇਹਤਰ ਵਿਵਸਥਾ ਹੋ ਸਕਦੀ ਸੀ, ਜਿਸ ਨਾਲ ਰਾਜ-ਸੱਤਾ ਸੈਕੂਲਰ ਹੋ ਕੇ ਆਂਤ੍ਰਿਕ ਖੁੱਲ੍ਹ ਨਾਲ ਵਿਚਾਰ ਸਕਦੀ ਪਰ ਸੰਗਠਨ ਦੀ ਬਾਹਰੀ ਅਗਵਾਈ ਨੂੰ ਵੀ ਕਬੂਲਦੀ, ਪਰ ਅਜਿਹਾ ਨਾ ਹੋਇਆ। ਕਾਰਨ ਇਹ ਨਹੀਂ ਕਿ ਮਹਾਰਾਜਾ ਸੈਕੂਲਰ ਹੋ ਤੁਰਿਆ। ਕਾਰਨ ਸੀ ਸਾਮੰਤਵਾਦੀ ਪਰੰਪਰਾਰ ਦਾ ਮੁੜ ਗ਼ਲਬਾ।

ਆਧੁਨਿਕ ਯੁਗ ਵਿਚ ਪੰਥਕ ਜਥੇਬੰਦੀ ਤੇ ਗੁਰਮਤੇ ਸੰਬੰਧੀ ਨਵੇਂ ਪ੍ਰਸ਼ਨ ਉਤਪੰਨ ਹੁੰਦੇ

ਹਨ। ਅੱਜ ਦੀ ਪਾਰਟੀ-ਸੰਗਠਨ ਦਾ ਆਧਾਰ-ਚੌਖਟਾ ਵੱਖਰਾ ਹੈ। ਇਸ ਵਿਚ ਸਰਬ-ਸੰਮਤੀ ਤੇ ਬਹੁ-ਸੰਮਤੀ ਦੇ ਅਸੂਲ ਪ੍ਰਧਾਨ ਹਨ। ਅਜਿਹੇ ਪਾਰਟੀ-ਸੰਗਠਨ ਦੀ ਅਜੋਕੇ ਸਮੇਂ ਵਿਚ ਵੱਖ ਲੋੜ ਤੇ ਤਰਕ-ਸਿੱਧੀ ਹੈ ਜਿਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਪਰ ਇਸ ਦਾ ਇਹ ਨਤੀਜਾ ਨਹੀਂ ਨਿਕਲਦਾ ਕਿ ਗੁਰਮਤਿ ਦੇ ਸੰਗਠਨ-ਸੰਕਲਪ (ਪੰਥਕ ਜਥੇਬੰਦੀ) ਦਾ ਜਾਂ ਗੁਰਮਤੇ ਦੀ ਪ੍ਰਥਾ ਦੀ ਲੋੜ ਜਾਂ ਗੁੰਜਾਇਸ਼ ਨਹੀਂ ਰਹੀ। ਸੁਆਲ ਤਾਂ ਸਗੋਂ ਇਹ ਹੈ ਕਿ ਕਿਸ ਤਰ੍ਹਾਂ ਸਿੱਖ ਮਤਿ ਦੇ ਸੰਸਥਾਤਮਕ ਢਾਂਚੇ ਵਿਚ ਰੂਪ-ਪਰਿਵਰਤਨ ਲਿਆਂਦਾ ਜਾਵੇ, ਜਿਸ ਨਾਲ ਪੰਥਕ ਜਥੇਬੰਦੀ ਤੇ ਗੁਰਮਤੇ ਦਾ ਇਕ ਪਾਸੇ ਤੇ ਪਾਰਟੀ-ਸੰਗਠਨ ਤੇ ਬਹੁ-ਸੰਮਤੀ/ਸਰਬ-ਸੰਮਤੀ ਦੀਆਂ ਸੰਸਥਾਵਾਂ ਦਾ ਦੂਸਰੇ ਪਾਸੇ ਆਪਣਾ-ਆਪਣਾ ਕਾਰਜ ਖੇਤਰ ਅਤੇ ਪਰਸਪਰ ਸੰਬੰਧ ਨਿਰਧਾਰਤ ਹੋ ਸਕੇ।

## ਹਵਾਲੇ ਅਤੇ ਟਿਪਣੀਆਂ

੧. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਭਾਸ਼ਾ ਵਿਭਾਗ, ਪੰਜਾਬ, ਪੰਨਾ ੭੯੬.
੨. 'A perspective on early Sikh history', in *Sikh Studies* (ed.) Mark Juergensmayer and No. G. Barrier, Religious Studies series Graduate Theological Union, Barkelay, California, 1979, p. 37.
੩. *A History of the Sikhs,* S. Chand & Co. NE. 1966, p. 89.
੪. *The Continent of Circl.* Chatts and Windus. London, 1967, p. 279.
੫. *Sikhism : Its Ideals and Institutions,* Khalsa Brothers, Amritsar. 1979, p. 44.

(੭/੧੯੮੧)



